ਬਾਬਾ ਬੰਦਾ ਸਿੰਘ ਬਹਾਦਰ ਦੇ ਜੀਵਨ ਉਪਰ ਅਧਾਰਿਤ ਇਤਿਹਾਸਕ ਨਾਵਲ

# ਮਹਾਂਬਲੀ ਸੂਰਾ

ਬਲਦੇਵ ਸਿੰਘ



# ਲੇਖਕ ਦੀਆਂ ਹੋਰ ਰਚਨਾਵਾਂ

**ਕਹਾਣੀ ਸੰਗ੍ਰਿਹ:**
ਗਿੱਲੀਆਂ ਛਿਟੀਆਂ ਦੀ ਅੱਗ (1977)
ਚਿੜੀਆਂ ਖਾਨਾ (1979)
ਹਵੇਲੀ ਛਾਵੇਂ ਖੜ੍ਹਾ ਰੱਬ (1982)
ਸਵੇਰੇ ਦੀ ਲੋਅ (1989)
ਝੱਖੜ ਤੇ ਪਰਿੰਦੇ (1993)
ਸ਼੍ਰੇਸ਼ਟ ਕਹਾਣੀਆਂ (ਟੀ. ਆਰ. ਵਿਨੋਦ) (1995)
ਪਲੇਟਫਾਰਮ ਨੰ: 11 (ਹਿੰਦੀ) (1996)
ਮਿੱਟੀ ਰੁਦਨ ਕਰੇ (1998)
ਨਾਗਵਲ (ਸੰਪਾ: ਵਿਰਸਾ ਸਿੰਘ) (1998)
ਹਨੇਰੇ-ਸਵੇਰੇ (2001)
ਦਿੱਸਹੱਦਿਆਂ ਤੋਂ ਪਾਰ (2005)
ਜ਼ਿੰਦਗੀ ਦੇ ਰੰਗ (ਚੋਣਵੀਆਂ ਕਹਾਣੀਆਂ) (2006)

**ਨਾਵਲ:**
ਦੂਸਰਾ ਹੀਰੋਸ਼ੀਮਾ (1977/87/93/96 )
ਕੱਲਰੀ ਧਰਤੀ (1980/90)
ਸੂਲੀ ਟੰਗੇ ਪਹਿਰ (1986
ਕੱਚੀਆਂ ਕੰਧਾਂ (1991
ਜੀ..ਟੀ. ਰੋਡ (1992
ਲਾਲ ਬੱਤੀ (1998, 1998, 1999)
ਲਾਲ ਬੱਤੀ (ਹਿੰਦੀ) 2006
ਲਾਲ ਬੱਤੀ (ਸ਼ਾਹ ਮੁਖੀ) 2007
ਅੰਨਦਾਤਾ (2002)
ਪੰਜਵਾਂ ਸਾਹਿਬਜ਼ਾਦਾ (2005, 2010)
ਸਤਲੁਜ ਵਹਿੰਦਾ ਰਿਹਾ (2007)
ਅੰਨਦਾਤਾ (2008)

**ਵਿਸ਼ੇਸ਼ ਕਥਾ ਲੇਖ :**
ਸੜਕਨਾਮਾ-1 (1986-1990)
ਸੜਕਾਂ ਦੇ ਜਾਏ (ਸੜਕਨਾਮਾ-2) 1991
ਸੜਕਾਂ ਤੇ ਸਲੀਬਾਂ (ਸੜਕਨਾਮਾ-3) 1999
ਸੜਕਨਾਮਾ (ਤਿੰਨੋ ਭਾਗ ਇੱਕ ਸਾਥ)

**ਬਾਲ ਸਾਹਿਤ :**
ਕਲਕੱਤਾ ਦੀ ਸੈਰ (1980)
ਇਕ ਸੀ ਪਰੀ (1990)
ਰੇਲ ਗੱਡੀ(1991)
ਤਾਏ ਦੀਆਂ ਭੂਤਾਂ (2004)
ਮੋਠੂ ਦੇ ਘੁੰਗਰੂ (ਨਾਵਲ) (ਪ੍ਰੈਸ ਵਿਚ)

**ਨਾਟਕ:**
ਸੋਨੇ ਦਾ ਹਿਰਨ (1991)
ਧੀਆਂ ਵਾਲੇ ਪੁੱਤਾਂ ਵਾਲੇ (1992)
ਮਿੱਟੀ ਰੁਦਨ ਕਰੇ (1999)
ਇਹ ਸਿਲਸਲਾ ਚਲਦਾ ਰਹੇਗਾ (2003)
ਬਿਨਸੈ ਉਪਜੈ ਤੇਰਾ ਭਾਣਾ (2003)
ਕੀ ਕੀ ਰੰਗ ਵਿਖਾਵੇ ਮਿੱਟੀ (2003)
ਕੱਠਪੁਤਲੀਆਂ (ਪ੍ਰੈਸ ਵਿਚ)
ਸਾਵਧਾਨ! ਅੱਗੇ ਖਤਰਾ ਹੈ (2006)
ਪਰਖ ਦੀ ਘੜੀ (ਪ੍ਰੈਸ ਵਿਚ)

**ਸੰਪਾਦਨਾ :**
ਪੂਰਬ ਦੀਆਂ ਕਿਰਨਾਂ (1977)
ਵਾਰਤਾਲਾਪ (ਮੁਲਾਕਾਤਾਂ) 2001
ਮੋਗਾ ਜ਼ਿਲ੍ਹਾ ਦਾ ਸਾਹਿਤਕ ਮੁਹਾਂਦਰਾ (2002)

**ਸਾਹਿਤਕ ਸਵੈ-ਜੀਵਨੀ :**
ਹਮ ਹੈਂ ਗਿਆਨਹੀਨ ਅਗਿਆਨੀ 2001

**ਸਫਰਨਾਮਾ:**
ਇਹ ਸੜਕਨਾਮਾ ਨਹੀਂ
ਮੋਗਾ ਸਿੰਘਾਪੁਰ ਵਾਇਆ ਚੀਨ (2005)
ਮੈਂ ਏਵੇਂ ਵੇਖਿਆ ਪਾਕਿਸਤਾਨ (2007)

**ਪ੍ਰੈਸ ਵਿਚ:**
ਸੰਪਰਦਾਇਕ ਸਮੱਸਿਆ (ਅਨੁਵਾਦ) ਨੈਸ਼ਨਲ ਬੁੱਕ ਟਰੱਸਟ ਇੰਡੀਆ
ਕੱਚੇ ਰਾਹ ਪੱਕੀ ਮਹਿਕ (ਸਾਹਿਤਕ ਸਵੈ-ਜੀਵਨੀ) ਪੰਜਾਬੀ ਯੂਨੀਵਰਸਿਟੀ, ਪਟਿਆਲਾ
ਅੰਨਦਾਤਾ (ਹਿੰਦੀ) ਗਿਆਨ ਪੀਠ ਸੰਸਥਾ ਦਿੱਲੀ
ਅੰਨਦਾਤਾ (ਅੰਗਰੇਜ਼ੀ)ਪੰਜਾਬੀ ਯੂਨੀ: ਪਟਿਆਲਾ

*Fiction/Historical novel/Sikh history*

**Mahabali Soora**

A novel on the life of Baba Banda Singh Bahadar

*by*

**Baldev Singh**
19/374, Krishan Nagar,
Moga-142001 (Punjab) India
Ph. 01636-222686, Mob. 98147-83069
Email : sadaknama@gmail.com

2011
Published by Lokgeet Parkashan
S.C.O. 26-27, Sector 34 A, Chandigarh-160022
India
Ph.0172-5077427, 5077428
Punjabi Bhawan Ludhiana, 98154-71219
Type Setting & Design PCIS
Printed & bound at Unistar Books (Printing Unit)
11-A, Industrial Area, Phase-2, Chandigarh (India)
98154-71219



*Produced and bound in India*

## ਸਮਰਪਣ

ਉਹਨਾਂ ਹਜ਼ਾਰਾਂ, ਲੱਖਾਂ ਸਿੰਘਾਂ ਦੇ ਨਾਮ
ਜਿਹੜੇ ਬੰਦਾ ਸਿੰਘ ਬਹਾਦਰ, ਬਾਜ਼ ਸਿੰਘ,
ਫਤਹੇ ਸਿੰਘ, ਪਹਾੜਾ ਸਿੰਘ ਆਦਿ ਨਾਲ
ਰਲਕੇ, ਮੁਗਲਾਂ ਨਾਲ ਲੜਦੇ ਸ਼ਹੀਦ
ਹੋ ਗਏ। ਜਿਨ੍ਹਾਂ ਦੇ ਨਾਮ ਨਾ ਇਤਿਹਾਸ
ਜਾਣਦਾ ਹੈ, ਨਾ ਲੋਕ ਜਾਣਦੇ ਹਨ।

ਨਾਹਿ ਜਖੀਰੋ ਸਿੰਘਨ ਪਾਸ।
ਸ਼ਸਤਰ ਬਸਤਰ ਹੀਨ ਸੋ ਖਾਸ॥
ਨਾਂਗੇ ਖ਼ਰੇ ਔ ਭੂਖੇ ਪਯਾਸੇ।
ਦਾਰੂ ਸਿੱਕਾ ਨਹਿ ਕੁਛ ਪਾਸੇ॥
ਹਟਨ ਪਟਨ ਬਾਜਾਰ ਸੁ ਨਾਹੀਂ।
ਰੋਗੀ ਔਖਧ ਬਿਨ ਮਰ ਜਾਹੀਂ॥
ਗੁਰ ਬਚਨਨ ਕੀ ਉਨਕੋ ਆਸ।
ਯਹੀ ਖ਼ਜ਼ਾਨੋ ਉਨ ਕੇ ਪਾਸ

(ਰਤਨ ਸਿੰਘ ਭੰਗੂ)

# ਧੰਨਵਾਦ

ਮੈਂ ਉਹਨਾਂ ਤਮਾਮ ਲੇਖਕਾਂ, ਬੁੱਧੀਜੀਵੀਆਂ ਅਤੇ ਇਤਿਹਾਸਕਾਰਾਂ ਦਾ ਬੇਹੱਦ ਧੰਨਵਾਦੀ ਹਾਂ, ਜਿਹਨਾਂ ਦੀਆਂ ਮੁੱਲਵਾਨ ਪੁਸਤਕਾਂ, ਇਸ ਨਾਵਲ ਲਈ ਪ੍ਰੇਰਨਾ ਸ੍ਰੋਤ ਬਣੀਆਂ। ਭਾਵੇਂ ਇਤਿਹਾਸਕਾਰ ਕੁਝ ਅਹਿਮ ਘਟਨਾਵਾਂ ਬਾਰੇ ਇਕ-ਮੱਤ ਨਹੀਂ ਹਨ, ਫਿਰ ਵੀ ਇਹਨਾਂ ਪੁਸਤਕਾਂ ਵਿਚੋਂ ਪ੍ਰਾਪਤ ਸਮੱਗਰੀ ਪੜ੍ਹਕੇ ਸੱਚ ਦੇ ਨੇੜੇ ਤੇੜੇ ਪਹੁੰਚਣ ਦੇ ਸਮਰੱਥ ਹੋਇਆ ਹਾਂ। ਮੈਂ ਡਾ. ਸੁਖਦਿਆਲ ਸਿੰਘ, ਪੰਜਾਬੀ ਯੂਨੀਵਰਸਿਟੀ ਪਟਿਆਲਾ ਦਾ ਵੀ ਰਿਣੀ ਹਾਂ, ਜਿਨ੍ਹਾਂ ਨਾਲ ਨਿੱਜੀ ਮੁਲਾਕਾਤਾਂ ਵਿਚ ਮੈਂ ਬੰਦਾ ਸਿੰਘ ਬਾਰੇ ਕਈ ਭਰਮ ਭੁਲੇਖੇ ਦੂਰ ਕਰ ਸਕਿਆਂ ਹਾਂ। ਮੈਂ ਨਾਂਦੇੜ ਰਹਿੰਦੇ ਗੁਰਚਰਨ ਸਿੰਘ ਸੰਘਾ ਦਾ ਵੀ ਧੰਨਵਾਦੀ ਹਾਂ, ਜਿਸਨੇ ਨਾਂਦੇੜ ਵਿਖੇ ਬੰਦਾ ਸਿੰਘ ਬਹਾਦਰ ਨਾਲ ਸਬੰਧਤ ਥਾਵਾਂ ਦੀ ਯਾਤਰਾ ਕਾਰਵਾਈ ਅਤੇ 'ਸਚਖੰਡ ਪੱਤ੍ਰਕਾ' ਦੇ ਬਹੁਮੁੱਲੇ ਅੰਕ ਵੀ ਮੁਹੱਈਆ ਕਰਵਾਏ। ਮੈਂ ਬਰਨਾਲਾ ਦੇ ਤਰਸੇਮ ਜੀ ਦਾ ਵੀ ਰਿਣੀ ਹਾਂ, ਜਿਸਨੇ ਉਚੇਚੇ ਯਤਨਾਂ ਨਾਲ ਸੁਰਜੀਤ ਸਿੰਘ ਪੰਛੀ ਦੀ ਲਿਖੀ ਬੰਦਾ ਸਿੰਘ ਬਹਾਦਰ ਬਾਰੇ ਪੁਸਤਕ ਭੇਜੀ। ਪੰਜਾਬੀ ਭਵਨ ਦੀ ਰੈਫਰੈਂਸ ਲਾਇਬਰੇਰੀ ਦੇ ਡਾ. ਪ੍ਰੇਮ ਸਿੰਘ ਬਜਾਜ ਅਤੇ ਬੁੱਧ ਸਿੰਘ ਨੀਲੋਂ ਦਾ ਧੰਨਵਾਦ ਨਾ ਕੀਤਾ ਤਾਂ ਕੁਤਾਹੀ ਹੋਵੇਗੀ, ਉਹਨਾਂ ਨੇ ਡਾ.ਗੰਡਾ ਸਿੰਘ ਦੀ ਸੰਪਾਦਿਤ ਪੁਸਤਕ "ਪੰਜਾਬ ਪਾਸਟ ਐਂਡ ਪਰੈਜ਼ੈਂਟ" ਵਰਗੀ ਦੁਰਲੱਭ ਪੁਸਤਕ ਦੇ ਕੇ ਇਤਿਹਾਸਕ ਮਿਤੀਆਂ ਅਤੇ ਘਟਨਾਵਾਂ ਬਾਰੇ ਜਾਣਕਾਰੀ ਲਈ ਮੇਰਾ ਕੰਮ ਬਹੁਤ ਹੀ ਸੁਖਾਲਾ ਕਰ ਦਿੱਤਾ। ਐਮ.ਐਸ. ਚਾਂਦਲਾ ਦੀ ਪੁਸਤਕ- 'ਬੰਦਾ ਸਿੰਘ ਬਹਾਦਰ' ਪੜ੍ਹਕੇ ਵੀ ਉਸ ਸਮੇਂ-ਕਾਲ ਅਤੇ ਘਟਨਾਵਾਂ ਦੀ ਧੁੰਦ ਬਹੁਤ ਹੱਦ ਤੱਕ ਸਾਫ਼ ਹੁੰਦੀ ਹੈ। ਮੈਂ ਇਹਨਾਂ ਸਾਰੇ ਇਤਿਹਾਸਕਾਰਾਂ, ਖੋਜਕਾਰਾਂ ਅਤੇ ਵਿਦਵਾਨਾਂ ਦਾ ਇਕ ਵਾਰ ਫਿਰ ਬਹੁਤ ਬਹੁਤ ਧੰਨਵਾਦ ਕਰਦਾ ਹਾਂ, ਅਤੇ ਉਹਨਾਂ ਦੀ ਖੋਜ ਅਤੇ ਸੋਚ ਅੱਗੇ ਸਿਰ ਝੁਕਾਉਂਦਾ ਹਾਂ।

ਫਿਰ ਵੀ, ਮੈਂ ਸਮਝਦਾ ਹਾਂ ਖੋਜਕਾਰਾਂ ਦੇ ਅੱਲਗ ਅਲੱਗ ਵਿਚਾਰ ਪਾਠਕਾਂ ਨੂੰ ਭੰਬਲਭੂਸੇ ਵਿਚ ਪਾਉਂਦੇ ਹਨ। ਸਾਡੇ ਇਤਿਹਾਸ ਦਾ, ਖਾਸ ਕਰਕੇ ਸਿੱਖ ਇਤਿਹਾਸ ਦਾ ਇਹ ਦੁਖਾਂਤ ਰਿਹਾ ਹੈ, ਕਿ ਕੁਝ ਸਿੱਖ ਇਤਿਹਾਸਕਾਰਾਂ ਨੇ ਸ਼ਰਧਾ-ਵਸ ਜਾਂ ਆਪਣੇ ਨਿੱਜੀ ਹਿੱਤਾਂ ਲਈ ਉਲਾਰ ਹੋ ਕੇ ਸੁਹਿਰਦਿਤਾ ਨਾਲ ਸੱਚ ਦੀ ਖੋਜ ਦਾ ਰਾਹ ਨਹੀਂ ਅਪਣਾਇਆ। ਮੈਂ ਆਪਣੇ ਨਿਮਾਣੇ ਜਿਹੇ ਯਤਨ ਨਾਲ ਵਿਗਿਆਨਕ ਪਹੁੰਚ ਅਪਣਾਉਂਦਿਆਂ, ਉਹੀ ਬਿਆਨ ਕੀਤਾ ਹੈ ਜੋ ਮੈਨੂੰ ਸੱਚ ਦੇ ਵਧੇਰੇ ਨੇੜੇ ਜਾਪਿਆ। ਕਠੋਰ ਇਤਿਹਾਸਕਾਰਾਂ ਨੂੰ ਜਾਣ ਲੈਣਾ ਚਾਹੀਦਾ ਹੈ, ਇਹ ਇਕ ਇਤਿਹਾਸਕ ਨਾਵਲ ਹੈ, ਮਹਿਜ਼ ਇਤਿਹਾਸ ਨਹੀਂ। ਮੈਨੂੰ ਪੂਰਾ ਵਿਸ਼ਵਾਸ਼ ਹੈ, ਪਾਠਕਾਂ ਲਈ ਇਸ ਨਾਵਲ ਦਾ ਪਾਠ ਰੌਚਿਕਤਾ ਭਰਪੂਰ ਹੋਵੇਗਾ ਅਤੇ ਉਹਨਾਂ ਨੂੰ ਇਤਿਹਾਸ ਅਤੇ ਇਤਿਹਾਸਕ ਨਾਵਲ ਦੇ ਵਖਰੇਵੇਂ ਦੀ ਝਲਕ ਵੀ ਮਿਲੇਗੀ।

ਬਲਦੇਵ ਸਿੰਘ

## 1

ਸ਼ਿਵਾਲਕ ਦੀਆਂ ਪਹਾੜੀਆਂ ਦੇ ਉੱਤਰ ਵੱਲ, ਦਾਦੂ ਪੰਥੀ ਬੈਰਾਗੀ ਜਾਨਕੀ ਪ੍ਰਸਾਦ ਆਪਣੇ ਚੇਲਿਆਂ ਨਾਲ ਭਰਮਣ ਤੇ ਨਿਕਲਿਆ ਹੋਇਆ ਸੀ। ਪਿਛਲੇ ਦੋ ਮਹੀਨਿਆਂ ਤੋਂ ਉਹ ਇਸ ਲੰਮੀ ਯਾਤਰਾ ਉਪਰ ਸੀ। ਰਾਜਸਥਾਨ ਦੇ ਨਰਾਇਣਪੁਰ ਦਾਦੂਵਾੜਾ ਦੇ ਆਪਣੇ ਡੇਰੇ ਤੋਂ ਚੱਲਿਆ, ਜਗ੍ਹਾ ਜਗ੍ਹਾ ਪੜਾਅ ਕਰਦਾ ਹੁਣ ਜੰਮੂ ਦੇ ਆਸ ਪਾਸ ਦੀਆਂ ਵਾਦੀਆਂ ਦੇ ਸੁੰਦਰ ਨਜ਼ਾਰੇ ਮਾਣਦਾ ਬੈਰਾਗੀ ਟੋਲਾ ਮਾਰੂਥਲਾਂ ਦੀ ਤਪਸ਼ ਬਹੁਤ ਪਿੱਛੇ ਛੱਡ ਆਇਆ ਸੀ। ਬਰਫ਼ਾਨੀ ਚੋਟੀਆਂ ਛੂਹ ਕੇ ਆਉਂਦੀ ਠੰਡੀ ਪੌਣ ਨੇ ਸਾਧੂਆਂ ਦੇ ਚਿਹਰਿਆਂ ਉਪਰ ਖੇੜਾ ਅਤੇ ਤਾਜ਼ਗੀ ਲੈ ਆਂਦੀ ਸੀ। ਜਾਨਕੀ ਪ੍ਰਸਾਦ ਰਾਤ ਪੈਣ ਤੋਂ ਪਹਿਲਾਂ ਪਹਿਲਾਂ ਕਿਸੇ ਸੁਰੱਖਿਅਤ ਥਾਵੇਂ ਡੇਰਾ ਕਰਨ ਦੀ ਭਾਲ ਵਿਚ ਸੀ।

ਇਕ ਬਰਸਾਤੀ ਨਾਲੇ ਲਾਗੇ ਸਾਧੂ ਤਾਜ਼ਾ-ਦਮ ਹੋਣ ਲਈ ਰੁਕੇ। ਸੂਰਜ ਤੇਜ਼ੀ ਨਾਲ ਪਹਾੜਾਂ ਦੇ ਓਹਲੇ ਹੁੰਦਾ ਜਾ ਰਿਹਾ ਸੀ। ਠੰਢ ਪਲ ਪਲ ਵਧ ਰਹੀ ਸੀ। ਦੁਰਗਾ ਪੂਜਾ ਦੇ ਦਿਨ ਸਨ। ਜਾਨਕੀ ਪ੍ਰਸਾਦ ਦੇ ਚੇਲੇ ਪਹਾੜੀ ਮੌਸਮ ਕਾਰਨ ਕੁਝ ਵਧੇਰੇ ਹੀ ਮੱਛਰੇ ਹੋਏ ਅਤੇ ਖਰਮਸਤੀਆਂ ਕਰਨ ਦੇ ਰੌਂਅ ਵਿਚ ਸਨ। ਜਾਨਕੀ ਪ੍ਰਸਾਦ ਨੇ ਵਰਜਿਆ- 'ਮਰਯਾਦਾ ਵਿਚ ਰਹੋ ਬੱਚਾ ਵੇਲੇ ਨਾਲ ਕਿਸੇ ਟਿਕਾਣੇ ਪੁੱਜੀਏ।'

ਉਹ ਅੱਗੇ ਤੁਰਨ ਵਾਲੇ ਹੀ ਸਨ, ਉਹਨਾਂ ਨੂੰ ਝਾੜੀਆਂ ਪਿੱਛੇ ਕਿਸੇ ਬਾਲ ਦੇ ਰੋਣ ਦੀ ਆਵਾਜ਼ ਸੁਣੀ।

-ਗੋਮਤੀ ਦਾਸ ਵੇਖ ਜ਼ਰਾ।'ਜਾਨਕੀ ਪ੍ਰਸਾਦ ਨੇ ਸਭ ਤੋਂ ਵਡੇਰੀ ਉਮਰ ਦੇ ਚੇਲੇ ਨੂੰ ਕਿਹਾ।

ਗੋਮਤੀ ਦਾਸ ਦੇ ਨਾਲ ਦੋ ਹੋਰ ਚੇਲੇ ਵੀ ਗਏ।

ਦੇਖਿਆ ਇਕ ਨੌਂ ਦਸ ਸਾਲ ਦਾ ਬਾਲਕ, ਗੋਡਿਆਂ ਵਿਚ ਸਿਰ ਦੇਈ ਬੈਠਾ ਰੋ ਰਿਹਾ ਹੈ।

ਸਾਧੂ ਹੈਰਾਨ ਹੋਏ। -'ਗੁਰੂ ਜੀ' ਆਵਾਜ਼ ਦਿੱਤੀ।

ਹੁਣ ਪੂਰੀ ਟੋਲੀ ਅਚੰਭੇ ਵਿਚ ਸੀ। ਜੰਗਲੀ ਇਲਾਕਾ। ਆਦਮਖੋਰ ਜਾਨਵਰਾਂ ਦਾ ਭੈਅ, ਉਪਰੋਂ ਘਿਰੀ ਆਉਂਦੀ ਰਾਤ। ਠੰਢ ਵਿਚ ਬਾਲਕ ਇਥੇ ਕੀ ਕਰ ਰਿਹਾ ਹੈ ? ਜਾਨਕੀ ਪ੍ਰਸਾਦ ਨੇੜੇ ਗਿਆ। ਕੋਲ ਬੈਠ ਗਿਆ। ਪੁੱਛਿਆ- 'ਰਾਹ ਭੁੱਲ ਗਿਆ ਹੈਂ ਬਾਲਕੇ ? '

ਡਰ ਨਾਲ ਭੈਅ-ਭੀਤ ਹੋਏ ਬਾਲਕ ਨੇ ਕਾਹਲੀ ਨਾਲ ਅੱਖਾਂ ਪੂੰਝੀਆਂ ਤੇ ਸਾਧੂਆਂ ਦੇ ਟੋਲੇ ਵਲ ਤੱਕਣ ਲੱਗਾ।

ਜਾਨਕੀ ਪ੍ਰਸਾਦ ਨੇ ਫਿਰ ਪਿਆਰ ਨਾਲ ਪੁੱਛਿਆ -'ਭਟਕ ਗਿਆ ਹੈਂ ਬੱਚਾ ?

ਡਰੇ ਸਹਿਮੇ ਬਾਲਕ ਨੇ 'ਨਾਂਹ' ਵਿਚ ਸਿਰ ਹਿਲਾਇਆ।

-ਏਸ ਵੇਲੇ ਕੀ ਕਰਦਾ ਏਂ ਏਥੇ ?

ਬਾਲਕ ਅੱਖਾਂ ਪੂੰਝਦਾ ਰਿਹਾ, ਉਸਨੇ ਹਟਕੋਰੇ ਵੀ ਲਏ, ਪਰ ਬੋਲਿਆ ਕੁਝ ਨਾ।

-ਮਾਤਾ ਪਿਤਾ ਕਿੱਥੇ ਨੇ ? ਜਾਨਕੀ ਪ੍ਰਸਾਦ ਨੇ ਬਾਲਕ ਦੇ ਸਿਰ ਉਪਰ ਮੋਹ ਨਾਲ ਹੱਥ ਫੇਰਦਿਆਂ ਪੁੱਛਿਆ।

-ਪਤਾ ਨਹੀਂ।'

–ਪਤਾ ਨਹੀਂ ਮਾਅਨੇ ? ' ਜਾਨਕੀ ਪ੍ਰਸਾਦ ਹੈਰਾਨ ਹੋਇਆ।

–ਮਿੱਝੇ ਨੀ ਪਤਾ, ਮਾਂ ਬਾਪੂ ਦੇਖੇ ਕੋਈ ਨਾ।' ਬਾਲਕ ਫਿਰ ਰੋਣ ਲੱਗਾ।

–ਰੋ ਨਾ ਪੁੱਤਰ। ਕਿੱਥੇ ਰਹਿਨਾ ਏਂ ? ' ਬੈਰਾਗੀ ਨੇ ਪੁੱਛਿਆ।

–ਲਾਗੇ ਈ ਬਸਤੀ ਏ, ਪਹਾੜੀ ਦੇ ਓਸ ਪਾਰ'।

–ਘਰ ਜਾਹ ਬੱਚੇ। ਏਸ ਵੇਲੇ ਘਰੋਂ ਦੂਰ ਨਹੀਂ ਆਈਦਾ। ਤੂੰ ਅਜੇ ਬਾਲ ਏਂ। ਤੈਨੂੰ ਪਤਾ ਹੈ, ਕਿੰਨੇ ਜਾਨਵਰ ਨੇ ਏਥੇ ? ' ਜਾਨਕੀ ਪ੍ਰਸਾਦ ਨੇ ਸਮਝਾਇਆ।

– ਮੈਂ ਘਰੂ ਕੋਈ ਨਾ ਜਾਣਾ। ਮਿੱਝੇ ਘਰੂ ਕੱਢੀ ਦਿੱਤਾ।' ਬਾਲਕੇ ਨੇ ਫਿਰ ਗੋਡਿਆਂ ਵਿਚ ਸਿਰ ਦੇ ਲਿਆ। ਰੋਣ ਲੱਗ ਪਿਆ।

–ਕਿਸਨੇ ਕੱਢਿਆ ਘਰੋਂ ? ਇਕ ਚੇਲੇ ਨੇ ਪੁੱਛਿਆ

–ਚਾਚੂ ਚਾਚੀ ਮਾਰਦੇ ਨੇ। ਨਿੱਤ ਰੋਜ਼ ਆਖਿਆ ਕਰਦੇ, ਪਹਿਲੋਂ ਲਕੜੀਆਂ ਲਿਆ ਜੰਗਲਾਂ ਤੇ, ਫਿਰ ਮਿਲੂ ਰੋਟੀ।

–ਤੇਰੇ ਮਾਤਾ ਪਿਤਾ ? ' ਜਾਨਕੀ ਪ੍ਰਸਾਦ ਹੈਰਾਨ ਤੇ ਹੈਰਾਨ ਹੋਈ ਜਾ ਰਿਹਾ ਸੀ

–ਉਹ ਨਹੀਂ ਹੈਗੇ। ਚਾਚੂ ਆਖਦਾ ਉਹਨਾਂ ਨੂੰ ਬਘਿਆੜ ਖਾ ਗਿਆ। ਮਿੱਝੇ ਨਹਿਸ ਨਹਿਸ ਆਖ ਕੇ ਗਲਾਂਦੇ। ਆਖਿਆ ਕਰਦੇ ਮੱਠਾ ਆਪਣੇ ਮਾਂ ਬਾਪੂ ਨੂੰ ਖਾਈ ਗਿਆ। ਮਿੱਝੇ ਕੇ ਪਤਾ। ਮੈਂ ਮਾਂ ਬਾਪੂ ਦੇਖਿਆ ਕੋਈ ਨਾ।' ਉਹ ਫੇਰ ਰੋਣ ਲੱਗਾ।

–ਰੋ ਨਾ ਬੱਚੇ। ਜਾਹ ਘਰ ਨੂੰ ਤੁਰ ਜਾ। ਰਾਤ ਪੈ ਜਾਣੀ ਆਂ।' ਬੈਰਾਗੀ ਜਾਨਕੀ ਪ੍ਰਸਾਦ ਨੇ ਉਸਦਾ ਮੋਢਾ ਥਪਥਪਾਉਂਦਿਆਂ ਕਿਹਾ।

– ਮੈਂ ਘਰੂ ਕੋਈ ਨਾ ਜਾਣਾ। ਚਾਚੂ ਚਾਚੀ ਦੀ ਮਾਰ ਨਾਲੋਂ ਤਾਂ ਕੋਈ ਬਾਘ–ਸ਼ੇਰ ਖਾ ਲਈਗਾ ਚੰਗਾ।' ਬਾਲਕ ਦੀਆਂ ਧਾਹਾਂ ਨਿਕਲ ਗਈਆਂ।

ਸਾਰੇ ਸਾਧੂ ਸਸ਼ੋਪੰਜ ਵਿਚ ਖੜ੍ਹੇ ਸਨ। ਜਾਨਕੀ ਪ੍ਰਸਾਦ ਨੇ ਤਰਸ ਕਰਦਿਆਂ ਬਾਲਕ ਨੂੰ ਆਪਣੀ ਬੁੱਕਲ ਵਿਚ ਲੈ ਲਿਆ। –'ਨਾ ਨਾ ਬੱਚੇ ਰੋ–ਨਾ। ਪਹਿਲਾਂ ਇਹ ਦੱਸ ਸਵੇਰ ਦਾ ਕੁਝ ਖਾਧਾ ਹੈ ਕਿ ਨਹੀਂ ? '

–ਕਿਛੂ ਨਹੀਂ ਖਾਧਾ। ਪਹਿਲੋਂ ਚਾਚੂ ਆਖਿਆ– ਜੰਗਲੇ ਚੋਂ ਲਕੜੀਆਂ ਲਈ ਆ, ਫੇਰ ਖਾਈਂ। ਲਕੜੀਆਂ ਲਈ ਆਇਆ ਤਾਂ ਚਾਚੀ ਗਲਾਇਆ, ਖੇਤ 'ਚੋਂ ਅਰਬੀ ਕਚਾਲੂ ਪੁੱਟੀ ਲਿਆ। ਅਰਬੀ ਕਚਾਲੂ ਲਈ ਆਇਆ ਤਾਂ ਕਪੜੇ ਧੋਣ ਲਈ ਆਖਿਆ, ਖਾਣ ਨੂੰ ਦਿੱਤਾ ਕੋਈ ਨਾ। ਹੁਣ ਜਾਸਾਂ ਤਾਂ ਮਾਰ ਪਉਸੀ। ਮੈਂ ਘਰੂ ਨਾ ਜਾਣਾ– ।' ਆਖਕੇ ਬਾਲਕ, ਫੇਰ ਹਟਕੋਰੇ ਲੈਣ ਲੱਗਾ।

'ਏਧਰ ਬਹੁਤੀ ਦੇਰ ਰੁਕਣਾ ਠੀਕ ਨਹੀਂ ਹੈ ਪੁੱਤਰ। ਘਰ ਨਹੀਂ ਜਾਣਾ ਤਾਂ ਅਸਾਂ ਨਾਲ ਚੱਲੇਂਗਾ ? ' ਜਾਨਕੀ ਪ੍ਰਸਾਦ ਨੇ ਪੁੱਛਿਆ।

– ਹਾਂਅ।' ਆਖਦਿਆਂ ਬਾਲਕ ਉਠ ਕੇ ਖੜ੍ਹਾ ਹੋ ਗਿਆ।

ਜਾਨਕੀ ਪ੍ਰਸਾਦ ਦਾ ਇਕ ਚੇਲਾ ਨਜ਼ਦੀਕ ਆ ਕੇ ਹੌਲੀ ਜਿਹੀ ਬੋਲਿਆ–

–ਗੁਰੂ ਜੀ ਬਾਲਕ ਨੂੰ ਇਸ ਤਰ੍ਹਾਂ ਆਪਣੇ ਸੰਗ ਲੈ ਜਾ ਕੇ ਕਿਸੇ ਸੰਕਟ ਵਿਚ ਤਾਂ ਨਹੀਂ ਫਸ ਜਾਵਾਂਗੇ ? '

– ਅਸੀਂ ਤਾਂ ਬਾਲਕ ਦਾ ਸੰਕਟ–ਮੋਚਨ ਕਰਨ ਲੱਗੇ ਹਾਂ। ਦੇਖਦਾ ਨਹੀਂ ਇਸ ਉਮਰ ਵਿਚ ਹੀ ਇਸਨੇ ਕਿੰਨੇ ਕਸ਼ਟ ਸਹੇ ਨੇ। ਸਵੇਰ ਦਾ ਭੁੱਖਾ ਹੈ, ਫਿਰ ਵੀ ਦਿਨ–ਭਰ ਕੰਮ ਕਰਦਾ ਰਿਹਾ ਹੈ।

ਭੁੱਖਿਆਂ ਪਾਸੋਂ ਤਾਂ ਭਗਤੀ ਵਿਚ ਵੀ ਵਿਘਨ ਪੈ ਜਾਂਦਾ ਹੈ। ਚੰਗਾ ਏਹੀ ਹੈ, ਸਭ ਤੋਂ ਪਹਿਲਾਂ ਸ਼ੀਘਰ ਬਸਤੀ ਵੱਲ ਕੂਚ ਕਰ ਤੇ ਕੁਝ ਖਾਣ ਪੀਣ ਦਾ ਜੁਗਾੜ ਕਰ।'

– ਸਤ ਬਚਨ ਸਵਾਮੀ ਜੀ।' ਆਖ ਕੇ ਚੇਲਾ ਕੁਝ ਦੂਰ ਪਹਾੜ ਦੀ ਵੱਖੀ ਵਿਚ ਦਿਸਦੀ ਬਸਤੀ ਦੇ ਘਰਾਂ ਵਿਚੋਂ ਉਠਦਾ ਧੂੰਆਂ ਵੇਖਕੇ ਉਧਰ ਨੂੰ ਹੋ ਤੁਰਿਆ।

* * *

ਫ਼ਟੇ-ਪੁਰਾਣੇ ਕੰਬਲਾਂ, ਗੋਦੜੀਆਂ ਉਪਰ ਭਰ-ਪੇਟ ਭੋਜਨ ਕਰਕੇ ਪਿਆ ਬਾਲਕ, ਜਾਨਕੀ ਪ੍ਰਸਾਦ ਬੈਰਾਗੀ ਦੇ ਬਾਰ-ਬਾਰ ਪੁੱਛਣ ਤੇ ਹੌਲੀ ਹੌਲੀ ਉਧੜਨ ਲੱਗਾ। ਕੁਝ ਗੱਲਾਂ ਤਾਂ ਉਹੀ ਸਨ, ਜਿਹੜੀਆਂ ਇਕ ਬਰਸਾਤੀ ਨਾਲੇ ਦੇ ਕੰਢੇ ਉਤੇ ਉਸਨੇ ਜਾਨਕੀ ਪ੍ਰਸਾਦ ਨੂੰ ਦੱਸੀਆਂ ਸਨ। ਚਾਚੂ ਚਾਚੀ ਬਹੁਤ ਤੰਗ ਕਰਦੇ ਹਨ। ਢੰਗ ਦਾ ਭੋਜਨ ਵੀ ਨਹੀਂ ਦਿੰਦੇ। ਸਾਰੇ ਟੱਬਰ ਦੇ ਬਰਤਨਾਂ ਵਿਚ ਜੋ ਬਚਦਾ ਹੈ, ਉਹੀ ਜੂਠਾ ਭੋਜਨ ਖਾਣ ਨੂੰ ਮਿਲਦਾ ਹੈ। ਰਾਤ ਵੇਲੇ ਵੀ ਖੇਤ ਦੀ ਰਾਖੀ ਕਰਨ ਭੇਜ ਦਿੰਦੇ ਹਨ। ਕਦੀ ਚਾਚੂ ਦੀਆਂ ਭੇਡਾਂ ਲੈ ਕੇ ਉਪਰ ਵੱਲ ਜਾ ਹੇਠਾਂ ਵਲ ਜਾਣਾ ਪੈਂਦਾ ਹੈ ਕਦੀ ਮੱਝਾਂ-ਕਦੀ ਗਾਵਾਂ। ਇਕ ਵਾਰ ਭੇੜੀਆ ਇਕ ਭੇਡ ਚੁੱਕ ਕੇ ਲੈ ਗਿਆ। ਤਿੰਨ ਦਿਨ ਮਿਝੇ ਖਾਣਾ ਨਹੀਂ ਦਿੱਤਾ। ਠੰਢ ਵਿਚ ਵੀ ਘਰ੍ਹ ਦੇ ਬਾਹਰ ਹੀ ਸੌਣਾ ਪਿਆ। ਇਕ ਰੋਜ਼ ਆਪਣੇ ਦੋਸਤਾਂ ਨਾਲ ਖੇਡਿਆ ਕਰਦਾ ਸੀ, ਚਾਚੀ ਨੇ ਪਕੜ ਕੇ ਏਨਾ ਮਾਰਿਆ ਮੇਰੇ ਤੋਂ ਕਈ ਦਿਨ ਤੁਰਿਆ ਨਾ ਗਿਆ। ਇਕ ਦਿਨ ਚੁਲ੍ਹੇ ਵਿਚੋਂ ਬਲਦੀ ਲਕੜੀ ਮੇਰੇ.....'

ਬਾਲਕ ਦੀਆਂ ਗੱਲਾਂ ਸੁਣਕੇ ਜਾਨਕੀ ਪ੍ਰਸਾਦ ਦਾ ਮਨ ਭਰ ਆਇਆ। ਉਹ ਮੋਹ ਅਤੇ ਤਰਸ ਨਾਲ ਉਹਦੇ ਸਿਰ ਉਪਰ ਹੌਲੀ ਹੌਲੀ ਹੱਥ ਫੇਰਨ ਲੱਗਾ। ਫਿਰ ਲੰਮਾ ਸਾਹ ਛੱਡਦਿਆਂ ਪੁੱਛਿਆ

– ਕੀ ਨਾਂ ਏ ਪੁੱਤਰ ?

– ਸਾਰੇ ਲਛਮਣ ਆਖ ਕੇ ਹਾਕਾਂ ਦਿੰਦੇ ਨੇ।' ਬਾਲਕ ਨੇ ਹਨੇਰੇ ਵਿਚ ਤੱਕਦਿਆਂ ਦੱਸਿਆ।

– ਮਾਂ ਬਾਪੂ ਵੀ ਲਛਮਣ ਈ ਆਖਦੇ ਸਨ ? '

– ਕੀ ਪਤਾ, ਮੈਂ ਤਾਂ ਦੇਖੇ ਈ ਕੋਈ ਨਾ।' ਬਾਲਕ ਨੇ ਹਾਉਕਾ ਲਿਆ।

– ਸਭ ਠੀਕ ਹੋ ਜਾਏਗਾ ਪੁੱਤਰ। ਸੌਂ ਜਾ। ਭੁੱਲ ਜਾ ਚਾਚੂ ਚਾਚੀ ਨੂੰ। ਅੱਜ ਤੋਂ ਮੈਂ ਈ ਤੇਰਾ ਬਾਪੂ ਬਣਾਂਗਾ, ਮੈਂ ਈ ਤੇਰੀ ਮਾਂ ਬਣਾਂਗਾ।'

ਜਾਨਕੀ ਪ੍ਰਸਾਦ ਸੁੰਨ ਵਿਚ ਖੁੱਲ੍ਹੀਆਂ ਅੱਖਾਂ ਨਾਲ ਡੂੰਘੀ ਰਾਤ ਤੱਕ ਝਾਕਦਾ ਰਿਹਾ ਤੇ ਬਾਲਕ ਲਛਮਣ ਦੇ ਸਿਰ ਨੂੰ ਪੋਲਾ ਪੋਲਾ ਪਲੋਸਦਾ ਰਿਹਾ।

ਬਾਲਕ ਨੂੰ ਪਤਾ ਨਹੀਂ ਕਦ ਨੀਂਦ ਆ ਗਈ।

ਜਾਨਕੀ ਪ੍ਰਸਾਦ ਨੂੰ ਨੀਂਦਂ ਵਿਚ ਵੀ ਉਸਦੇ ਹਟਕੋਰੇ ਸੁਣਦੇ ਰਹੇ।

* * *

ਦਿਨ ਚੜ੍ਹਿਆ। ਜਾਨਕੀ ਪ੍ਰਸਾਦ ਨੇ ਵੇਖਿਆ, ਚੇਲਿਆਂ ਨੇ ਬਾਹਰ ਧੂਣਾ ਲਾ ਰੱਖਿਆ ਸੀ। ਨਿਤ-ਕ੍ਰਮ ਤੋਂ ਵਿਹਲੇ ਹੋ ਕੇ, ਚਿਲਮਾਂ ਦੇ ਸੂਟੇ ਹੱਥੋ-ਹੱਥ ਖਿਚਦਿਆਂ, ਸਾਰੇ ਸਾਧੂ ਬਾਲਕ ਦੇ ਜਾਗਣ ਦਾ ਇੰਤਜ਼ਾਰ ਕਰਨ ਲੱਗੇ। ਬਾਲਕ ਲਛਮਣ ਦੇਵ ਬੜੇ ਚਿਰ ਪਿਛੋਂ ਭਰ-ਪੇਟ ਖਾਕੇ ਸੁੱਤਾ ਸੀ। ਨਿੱਘੇ ਕੰਬਲਾਂ ਅਤੇ ਗੁਦੜੀਆਂ ਵਿਚ ਉਹ ਇਉਂ ਪਿਆ ਸੀ ਜਿਵੇਂ ਮਾਂ ਦੀ ਬੁੱਕਲ ਵਿਚ ਸੁੱਤਾ ਹੋਵੇ।

ਬਾਹਰ ਧੂਣੇ ਦੁਆਲੇ ਬੈਠੇ ਚੇਲੇ ਗੁਰੂ ਨਾਲ ਗੋਸ਼ਟ ਕਰਨ ਲੱਗੇ।

– ਬਾਲਕ ਨੂੰ ਕਿਥੇ ਛੋੜਾਂਗੇ ਸਵਾਮੀ ਜੀ ? ' ਇਕ ਚੇਲੇ ਨੇ ਪੁੱਛਿਆ

– ਛੋੜਨਾ ਕਿਥੇ ਹੈ। ਹਮਰੇ ਸੰਗ ਰਹੇਗਾ। ਜਿਧਰ ਜਾਵੇਂਗੇ, ਆਪਣੇ ਸੰਗ ਲੈ ਕੇ ਜਾਵੇਂਗੇ। ਆਪਣੇ ਟੋਲੇ ਵਿਚ ਸ਼ਾਮਲ ਕਰ ਲਵੇਂਗੇ। ਅਜੇ ਬਾਲਕ ਹੈ। ਲੰਮਾ ਸਮਾਂ ਨਾਲ ਰਹਵੇਗਾ, ਸਿੱਧੀਆਂ-ਰਿੱਧੀਆਂ ਦਾ ਮਾਲਕ ਬਣੇਗਾ। ਕੀ ਪਤਾ ਆਪਣਾ ਪੰਥ ਅੱਗੇ ਤੋਰੇਗਾ।'

– ਪ੍ਰੰਤੂ ਗੁਰੂ ਸਾ— ।' ਗੋਮਤੀ ਦਾਸ ਕੁਝ ਕਹਿਣ ਲੱਗਾ ਤਾਂ ਜਾਨਕੀ ਪ੍ਰਸਾਦ ਨੇ ਟੋਕਿਆ,

– ਗੋਮਤੀ, ਬਾਲਕ ਬਾਰੇ ਔਰ ਕੁਛ ਨਹੀਂ ਬੋਲਣਾ। ਮੈਂ ਹੇਠਾਂ ਵੱਲ ਜਾ ਰਿਹਾਂ, ਨਦੀ ਪਰ ਇਸਨਾਨ ਕਰ ਆਵਾਂ।' ਆਖਕੇ ਜਾਨਕੀ ਪ੍ਰਸਾਦ ਹੇਠਾਂ ਖੱਡ ਵੱਲ ਉੱਤਰ ਗਿਆ।

ਧੂਣੇ ਦੁਆਲੇ ਬੈਠੇ ਚੇਲੇ ਬਾਲਕ ਬਾਰੇ ਤਰ੍ਹਾਂ ਤਰ੍ਹਾਂ ਦੀਆਂ ਰਾਵਾਂ ਦੇਣ ਲੱਗੇ। ਕੋਈ ਆਖਦਾ- ਇਹ ਸਾਨੂੰ ਕਿਸੇ ਮੁਸੀਬਤ ਵਿਚ ਪਾਏਗਾ। ਕੋਈ ਆਖਦਾ ਅਸੀਂ ਤਾਂ ਉਪਰ ਵੱਲ ਜਾ ਰਹੇ ਹਾਂ, ਇਹ ਬਾਲਕ ਏਨੀ ਠੰਢ ਕਿਵੇਂ ਸਹਿਨ ਕਰ ਪਾਏਗਾ। ਕੁਝ ਚੇਲੇ ਬੁਝ ਰਹੇ ਧੂਣੇ ਵਿਚ ਲੱਕੜਾਂ ਪਾਉਣ ਲੱਗੇ।

ਏਨੇ ਸਮੇਂ ਵਿਚ ਚੇਲਿਆਂ ਨੇ ਵੇਖਿਆ, ਸੰਘਣੀਆਂ ਝਾੜੀਆਂ ਵਿਚੋਂ ਦੀ ਗੁਰੂ ਜਾਨਕੀ ਪ੍ਰਸਾਦ ਉਪਰ ਵੱਲ ਚੜ੍ਹਦਾ ਆਉਂਦਾ ਗਾ ਰਿਹਾ ਸੀ।

ਤਨ ਦਾ ਭਰੋਸਾ, ਪਲ ਤਾਜ਼ਾ ਪਲ ਬੇਹਾ।
ਲੱਖ ਸ਼ੁਕਰਾਨਾ ਕੀ ਜੈ ਜਿੰਦ ਨਰੋਈ ਹੈ॥

ਜਾਨਕੀ ਪ੍ਰਸਾਦ ਇਹ ਪੰਕਤੀਆਂ ਬਾਰ ਬਾਰ ਦੁਹਰਾ ਰਿਹਾ ਸੀ। ਧੂਣੇ ਦੁਆਲੇ ਬੈਠੇ ਚੇਲੇ ਵੀ ਗਾਉਣ ਲੱਗੇ –

ਲੱਖ ਸ਼ੁਕਰਾਨਾ ਕੀ ਜੈ, ਜਿੰਦ ਨਰੋਈ ਹੈ। — ਜਿੰਦ ਨਰੋਈ ਹੈ—

ਜਦ ਤੱਕ ਗੁਰੂ ਧੂਣੇ ਲਾਗੇ ਪੁੱਜਿਆ, ਉਦੋਂ ਨੂੰ ਚੇਲੇ ਉਠਕੇ ਧੂਣੇ ਦੁਆਲੇ ਘੁੰਮ ਘੁੰਮ ਕੇ ਗਾਉਣ ਲੱਗ ਪਏ—

ਇਹ ਮਨ ਭੋਲੂ ਤੇ ਲੋਭ ਕਲੰਦਰ
ਦਰ ਦਰ ਫਿਰੈ ਨਿਚੈਂਦਾ—। ਦਰ ਦਰ ਫਿਰੈ ਨਿਚੈਦਾਂ.........

ਗੁਰੂ ਵੀ ਚੇਲਿਆਂ ਦੇ ਸਾਥ ਹੀ ਨੱਚਣ ਲੱਗਾ। ਆਵਾਜ਼ ਉੱਚੀ ਹੋਰ ਉੱਚੀ ਹੁੰਦੀ ਗਈ। ਇਸ ਤਰ੍ਹਾਂ ਜਾਪਣ ਲੱਗਾ। ਪਹਾੜ-ਜੰਗਲ ਨਦੀ-ਸਭ ਗਾਉਣ ਲੱਗੇ ਹਨ

ਦਰ ਦਰ ਫਿਰੈ ਨਿਚੈਂਦਾ ...... ਇਹ ਮਨ ਭੋਲੂ ਤੇ ਲੋਭ ਕਲੰਦਰ,
ਦਰ ਦਰ ਫਿਰੈ ਨਿਚੈਂਦਾ ......

ਗਾਉਣ ਦੀਆਂ ਆਵਾਜ਼ਾਂ ਸੁਣਕੇ ਲਛਮਣ ਦੇਵ ਦੀ ਨੀਂਦਰ ਖੁਲ੍ਹ ਗਈ। ਉਹ ਘਬਰਾਇਆ ਜਿਹਾ ਬਾਹਰ ਆ ਕੇ ਨੱਚਦੇ ਸਾਧਾਂ ਦੇ ਟੋਲੇ ਨੂੰ ਵੇਖਣ ਲੱਗਾ। ਬਾਲਕ ਨੂੰ ਬਾਹਰ ਆਇਆਂ ਵੇਖਕੇ ਗੁਰੂ ਦੇ ਕਹਿਣ ਤੇ ਚੇਲੇ ਰੁੱਕ ਗਏ।

– ਆ ਬੱਚੇ।' ਜਾਨਕੀ ਪ੍ਰਸਾਦ ਨੇ ਬੱਚੇ ਨੂੰ ਕਲਾਵੇ ਵਿਚ ਲਿਆ ਤੇ ਧੂਣੇ ਕੋਲ ਲੈ ਆਇਆ। ਕੁਝ ਦੇਰ ਉਸਦੇ ਸਿਰ ਦੇ ਵਾਲਾਂ ਨੂੰ ਸੰਵਾਰਦਾ ਰਿਹਾ। ਫਿਰ ਕਿਹਾ।

–ਜਾਹ ਪੁੱਤਰ ਇਧਰ ਹੇਠਾਂ ਖੱਡ ਵਲ ਉਤਰ ਜਾ। ਬਹੁਤੀ ਦੂਰ ਨਹੀਂ ਜਾਣਾ ......।

ਬਾਲਕ ਖੱਡ ਵਲ ਉੱਤਰ ਗਿਆ।

ਜਾਨਕੀ ਪ੍ਰਸਾਦ ਫਿਰ ਗਾਉਣ ਲੱਗਾ।

ਇਹ ਮਨ ਭੋਲੂ ਤੇ ਲੋਭ ਕਲੰਦਰ,
ਦਰ ਦਰ ਫਿਰੈ ਨਿਚੈਂਦਾ ......।

– ਗੁਰੂ ਜੀ–' ਇਕ ਚੇਲੇ ਨੇ ਜਾਨਕੀ ਪ੍ਰਸਾਦ ਦੀ ਬਾਂਹ ਫੜਕੇ ਰੋਕਿਆ।' ਅਸੀਂ ਤਾਂ ਅੱਗੇ ਰਿਆਸੀ ਵੱਲ ਜਾ ਰਹੇ ਆਂ। ਇਹ ਬਾਲਕ ਏਨੇ ਕਠਿਨ ਰਸਤਿਆਂ ਪਰ ਕੈਸੇ ਆਪਣੇ ਸਾਥ ਜਾਵੇਗਾ?'

– ਅਸੀਂ ਸਾਰੇ, ਇਕ ਬਾਲਕ ਨੂੰ ਇਹ ਕਠਿਨ ਰਸਤੇ ਘਾਟੀਆਂ ਪਾਰ ਨਹੀਂ ਕਰਾ ਸਕਾਂਗੇ ਕੀ?' ਜਾਨਕੀ ਪ੍ਰਸਾਦ ਚੇਲੇ ਦੀ ਪੁੱਛ ਉਪਰ ਹੈਰਾਨ ਹੋਇਆ।

– ਉਹ ਤਾਂ ਸਹੀ ਹੈ ਗੁਰੂ ਜੀ, ਪ੍ਰੰਤੂ ........।'

– ਇਹ ਪ੍ਰੰਤੂ ਬੈਰਾਗੀਆਂ ਦੇ ਵਿਵਹਾਰ ਵਿਚ ਕਿਧਰੋਂ ਆ ਗਿਆ? ਬਾਲ ਉਮਰ ਹੈ। ਮਾਂ ਪਿਤਾ ਹੈ ਨਹੀਂ। ਚਾਚਾ ਚਾਚੀ ਜਾਂ ਕੋਈ ਤਾਈ ਤਾਊ ਪਿੱਛਾ ਕਰਨ ਵਾਲੇ ਨਹੀਂ। ਅਸਾਂ ਇਸ ਬਾਲ ਨੂੰ ਬੈਰਾਗੀ ਪੰਥ ਵਿਚ ਲੈ ਆਉਣਾ ਹੈ। ਦੀਕਸ਼ਾ ਦੇਕਰ ਇਸਦਾ ਨਾਮਕਰਨ ਹੋਵੇਗਾ। ਮੈਂ ਇਸ ਬਾਲਕ ਨੂੰ ਸਿਖਿਆ ਦੇਵਾਂਗਾ।'

ਜਾਨਕੀ ਪ੍ਰਸਾਦ ਦੀਆਂ ਖਰੀਆਂ ਅਤੇ ਸਪਸ਼ਟ ਗੱਲਾਂ ਸੁਣਕੇ ਚੇਲੇ ਚੁੱਪ ਕਰ ਗਏ ਤੇ ਸਵੇਰ ਦੇ ਜਲ–ਪਾਨ ਦਾ ਜੁਗਾੜ ਕਰਨ ਲੱਗੇ।

ਲਛਮਣ ਦੇਵ ਮੁੜਿਆ ਤਾਂ ਜਾਨਕੀ ਪ੍ਰਸਾਦ ਨੇ ਉਸ ਨੂੰ ਧੂਣੇ ਲਾਗੇ ਆਪਣੇ ਕੋਲ ਬਿਠਾ ਲਿਆ। ਉਸਦੇ ਉਪਰ ਦੀ ਬਾਂਹ ਵਲਾ ਕੇ ਆਪਣੀ ਵੱਖੀ ਨਾਲ, ਘੁਟਦਿਆਂ ਪੁੱਛਿਆ–ਬੱਚਾ ਘਰ ਵਾਪਸ ਜਾਣਾ ਏਂ ਤਾਂ ਤੈਨੂੰ ਛੱਡ ਆਵਨੇ ਆਂ।'

– ਮੈਂ ਘਰੂ ਨਹੀਂ ਜਾਣਾ ਸਾਧੂ ਬਾਬਾ।' ਲਛਮਣ ਦੇਵ ਨੇ ਰੋਣ ਵਰਗਾ ਮੂੰਹ ਬਣਾ ਲਿਆ

– ਕੀ ਕਰੇਂਗਾ ਫਿਰ?'

– ਏਥੇ ਈ ਜੰਗਲਾਂ 'ਚ ਕੋਈ ਜਾਨਵਰ ਖਾ ਲਊ।' ਬੱਚੇ ਨੇ ਸਹਿਜ ਭਾਅ ਕਿਹਾ।

– ਜਾਨਵਰ ਕਿਉਂ ਖਾਏਗਾ ਪੁੱਤਰ। ਸਾਡੇ ਨਾਲ ਚੱਲੇਂਗਾ?''

– ਹਾਂਅ ਚੱਲਾਂਗਾ ਬਾਬਾ।"

– ਸਾਡਾ ਰਹਿਣ ਸਹਿਣ ਬੜਾ ਔਖਾ ਈ ਪੁੱਤਰ।'

–ਸਾਡੇ ਘਰ ਨਾਲੋਂ ਤਾਂ ਔਖਾ ਨਹੀਂ ਹੋਣਾ ਬਾਬਾ?'

– ਭਿੱਖਿਆ ਮੰਗ ਕੇ ਖਾਣਾ ਪੈਂਦਾ ਈ ਬੱਚੇ।'

– ਹੁਣ ਵੀ ਤਾਂ ਮੈਨੂੰ ਭਿੱਖਿਆ ਮੰਗਣ ਵਾਂਗ ਈ ਖਾਣ ਨੂੰ ਮਿਲਦਾ ਏ।'

– ਮਨ ਬਣਾ ਲੈ ਪੁੱਤਰ। ਅਸਾਂ ਨਾਲ, ਜਾਵੇਂਗਾ ਤਾਂ ਫਿਰ ਪਿੱਛੇ ਨਹੀਂ ਮੁੜਿਆ ਜਾਣਾ।'

– ਮੈਂ ਤੁਸਾਂ ਨਾਲ ਹੀ ਜਾਵਾਂਗਾ ਬਾਬਾ।'ਬੱਚੇ ਨੇ ਦ੍ਰਿੜ੍ਹਤਾ ਨਾਲ ਕਿਹਾ।

– ਕਿਸੇ ਦਿਨ ਤੇਰੇ ਚਾਚਾ ਚਾਚੀ ਲੱਭਦੇ ਆ ਗਏ ਫਿਰ ਕੀ ਕਰੇਂਗਾ ?

– ਉਹ ਨਹੀਂ ਲੱਭਣਗੇ ਬਾਬਾ। ਆਣਾ ਹੁੰਦਾ ਤਾਂ ਉਹ ਰਾਤ ਵੇਲੇ ਈ ਆ ਜਾਂਦੇ। ਉਹ ਤਾਂ ਖੁਸ਼ ਹੋਣੇ ਨੇ, ਚੰਗਾ ਹੋਇਆ ਆਪ ਹੀ ਘਰੋਂ ਚਲੀ ਗਿਆ। ਉਹਨਾਂ ਕੀ ਲੱਭਣਾ। ਉਹ ਤਾਂ ਖੌਰੇ ਡਰਦੇ ਹੋਣ, ਲਛਮਣੂ ਘਰੇ ਨਾ ਮੁੜ ਆਏ।'

–ਅਸਾਂ ਨਾਲ ਰਹੇਂਗਾ ਤਾਂ ਅਸਾਂ ਵਰਗੇ ਬਸਤਰ ਪਹਿਨਣੇ ਹੋਣਗੇ ਪੁਤਰ।'

– ਪਹਿਨ ਲਵਾਂਗਾ ਬਾਬਾ।'

– ਭਿੱਖਿਆ ਮੰਗਣੀ ਪਵੇਗੀ।'

– ਜੋ ਕਹੇਂਗਾ, ਕਰੂੰਗਾ ਬਾਬਾ। ਬੱਸ ਚਾਚੂ ਚਾਚੀ ਕੋਲ ਵਾਪਸ ਨਹੀਂ ਜਾਣਾ।' ਬਾਲ ਮਨ ਨੇ ਸੋਚਿਆ, ਸ਼ਾਇਦ ਸਾਧੂ ਉਸਦੇ ਸਾਹਸ ਨੂੰ ਪਰਖਣਾ ਚਾਹੁੰਦਾ ਹੈ।

ਉਦੋਂ ਹੀ ਇਕ ਚੇਲੇ ਨੇ ਆ ਕੇ ਦੱਸਿਆ–'ਸਵਾਮੀ ਜੀ ਖਿਚੱੜੂ ਤਿਆਰ ਈ।' ਫਿਰ ਸਾਰਿਆਂ ਨੇ ਸਵੇਰ ਦਾ ਭੋਜਨ ਕੀਤਾ।

ਕੁਝ ਦੇਰ ਬਾਅਦ ਚੇਲੇ ਗੁਰੂ ਦੀ ਆਗਿਆ ਲੈ ਕੇ ਆਸ ਪਾਸ ਦੀਆਂ ਬਸਤੀਆਂ ਵਲ ਭਿਖਿਆ ਲੈਣ ਚਲੇ ਗਏ।

ਜਾਨਕੀ ਪ੍ਰਸਾਦ ਉਠਿਆ। ਆਪਣੀ ਬਗਲੀ ਵਿਚੋਂ ਗੇਰੂਆ ਰੰਗ ਦਾ ਇਕ ਕਪੜਾ ਅਤੇ ਸੂਈ ਧਾਗਾ ਲੈ ਆਇਆ। ਉਸਨੇ ਲਛਮਣ ਦੇਵ ਦਾ ਨਾਪ ਲਿਆ ਤੇ ਉਸਦਾ ਚੋਲਾ ਸਿਉਣ ਲੱਗਾ।

* * *

ਦੁਪਹਿਰ ਤੱਕ ਚੇਲੇ ਭਿਖਿਆ ਲੈ ਕੇ ਵਾਪਸ ਆ ਗਏ। ਜਾਨਕੀ ਪ੍ਰਸਾਦ ਨੇ ਬਾਲਕ ਨੂੰ ਇਸ਼ਨਾਨ ਕਰਵਾਇਆ। ਪਿੰਡੇ ਉਪਰ ਧੂਣੀ ਦੀ ਰਾਖ ਮਲੀ ਤੇ ਚੋਲਾ ਪਹਿਨਾ ਦਿੱਤਾ। ਚੇਲੇ ਉਤਸੁਕਤਾ ਨਾਲ ਨਵੇਂ ਬਣ ਰਹੇ ਬਾਲ ਸਾਧੂ ਨੂੰ ਵੇਖ ਰਹੇ ਸਨ। ਫਿਰ ਜਾਨਕੀ ਪ੍ਰਸਾਦ ਨੇ ਪੁੱਛਿਆ– 'ਕੀ ਨਾਮ ਦੱਸਿਆ ਸੀ ਪੁੱਤਰ ? '

– ਲਛਮਣ, ਲਛਮਣ ਦੇਵ।' ਬਾਲਕ ਨੇ ਕਿਹਾ ਤੇ ਹੈਰਾਨ ਹੋਇਆ ਆਪਣਾ ਗੇਰੂਆ ਚੋਲਾ ਵੇਖਣ ਲੱਗਾ।

– ਅੱਜ ਤੋਂ ਤੇਰਾ ਨਾਮ ਨਰਾਇਣ ਦਾਸ ਹੋਵੇਗਾ।' ਜਾਨਕੀ ਪ੍ਰਸਾਦ ਨੇ ਕਿਹਾ।

ਚੇਲਿਆਂ ਦੇ ਕਹਿਣ ਤੇ ਨਰਾਇਣ ਦਾਸ ਬਣੇ ਲਛਮਣ ਦੇਵ ਨੇ ਜਾਨਕੀ ਪ੍ਰਸਾਦ ਦੇ ਪੈਰਾਂ ਉਪਰ ਸਿਰ ਰੱਖ ਕੇ ਮੱਥਾ ਟੇਕਿਆ।

ਚੇਲਿਆਂ ਦੇ ਕਹਿਣ ਤੇ ਹੀ ਨਰਾਇਣ ਦਾਸ ਨੇ ਕਿਹਾ– ' ਗੁਰੂ ਜੀ ਨਰਾਇਣ ਦਾਸ ਨੂੰ ਆਪਣੀ ਸ਼ਰਨ ਵਿਚ ਲਓ।'

ਜਾਨਕੀ ਪ੍ਰਸਾਦ ਨੇ ਬਾਲਕ ਦੇ ਸਿਰ ਉਪਰ ਹੱਥ ਰਖਦਿਆਂ ਪੁੱਛਿਆ

–ਤੇਰਾ ਕੀ ਨਾਮ ਏ ਪੁੱਤਰ ? '

– ਲਛਮਣ ....... ਨਹੀਂ, ਨਰਾਇਣ ਦਾਸ।'

ਚੇਲੇ ਹੱਸ ਪਏ

– ਹੁਣ ਇਸਦੇ ਪਿਤਾ ਦਾ ਨਾਮਕਰਨ ਵੀ ਕਰਨਾ ਹੋਏਗਾ' ਜਾਨਕੀ ਪ੍ਰਸਾਦ ਬੋਲਿਆ

– ਗੁਰੂ ਜੀ ਆਪਣਾ ਨਾਮ ਦੇ ਦਿਉ।' ਇਕ ਚੇਲੇ ਨੇ ਕਿਹਾ।

– ਨਹੀਂ, ਬੈਰਾਗੀ ਪੰਥ ਦੀ ਇਹ ਰਵਾਇਤ ਨਹੀਂ ਹੈ। ਉਂਜ ਤਾਂ ਮੈਂ ਇਸ ਦਾ ਪਾਲਣ ਪੋਸਣ ਇਕ ਪਿਤਾ ਵਾਂਗ ਹੀ ਕਰਾਂਗਾ।' ਆਖਕੇ ਜਾਨਕੀ ਪ੍ਰਸਾਦ ਕੁਝ ਪਲ ਅੰਤਰ ਧਿਆਨ ਹੋ ਗਿਆ, ਫਿਰ ਬੋਲਿਆ– 'ਹੁਣ ਇਸਦੇ ਪਿਤਾ ਦਾ ਨਾਮ ਰਾਮ ਦੇਵ ਹੋਵੇਗਾ। ਨਰਾਇਣ ਦਾਸ ਪੁਤਰ ਰਾਮ ਦੇਵ। ਜਾਣੋਂ ਇਹਨਾਂ ਦੁਸਹਿਰੇ ਦੇ ਦਿਨਾਂ ਵਿਚ ਹੀ ਨਰਾਇਣ ਦਾਸ ਪੈਦਾ ਹੋਇਆ ਹੈ। ਬੋਲੋ ਦੁਰਗਾ ਮਾਤਾ ਦੀ ..........'

– ਜੈ।' ਸਾਰੇ ਚੇਲੇ ਬੋਲੇ।'

– ਬਾਬਾ ਬਾਲਕ ਨਾਥ ਦੀ ......'

– ਜੈ।'

– ਬਾਬਾ ਭੋਲੇ ਨਾਥ ਦੀ......।'

– ਜੈ।'

'ਜੈ ਦੇ ਜੈਕਾਰੇ ਜੰਗਲ ਵਿਚ ਗੂੰਜਣ ਲੱਗੇ। ਝਾੜੀਆਂ ਵਿਚ ਲੁਕੇ ਛੋਟੇ ਜਾਨਵਰ, ਪੰਛੀ ਪਰਿੰਦੇ ਡਰ ਕੇ ਕੁਝ ਉੱਡ ਗਏ ਕੁਝ ਦੜ ਵੱਟ ਗਏ।

ਤੇ ਉਸੇ ਦਿਨ ਦੁਪਹਿਰੋਂ ਬਾਅਦ, ਸਾਧੂਆਂ ਦੇ ਟੋਲੇ ਵਿਚ ਘਿਰਿਆ ਮਾਂ-ਪਿਉ ਵਾਹਰਾ ਬਾਲਕ, ਨਰਾਇਣ ਦਾਸ ਬਣਿਆ ਨਵੀਂ ਜ਼ਿੰਦਗੀ ਦੇ ਅਨੋਖੇ ਅਤੇ ਅਨਜਾਣ ਰਾਹਾਂ ਤੇ ਤੁਰ ਪਿਆ।

* * *

ਜਾਨਕੀ ਪ੍ਰਸਾਦ ਦੇ ਕਹਿਣ ਵਾਂਗ ਸੱਚ ਹੀ ਲਛਮਣ ਦੇਵ ਦਾ ਇਹ ਨਵਾਂ ਜਨਮ ਸੀ। ਹੁਣ ਉਹ ਬਾਲ-ਬੈਰਾਗੀ ਸਾਧੂ ਨਰਾਇਣ ਦਾਸ ਸੀ, ਪਿੱਛੇ ਛੁੱਟਦਾ ਜਾ ਰਿਹਾ ਸੀ, ਉਸਦਾ ਪਿੰਡ। ਪਲ ਪਲ ਦੂਰ ਹੁੰਦੇ ਜਾ ਰਹੇ ਸਨ, ਉਸਦੇ ਚਾਚੂ ਚਾਚੀ। ਅਜੇ ਉਸਨੂੰ ਕੁਝ ਵੀ ਨਹੀਂ ਸੀ ਪਤਾ, ਜੰਗਲ, ਪਹਾੜ, ਨਦੀਆਂ, ਖੱਡਾਂ, ਕਦੇ ਮੈਦਾਨ, ਕਦੇ ਰੇਤਲੇ ਮਾਰੂਥਲ ਕਦੇ ਦੂਰ ਦੱਖਣ ਤੇ ਲੜਾਈਆਂ-ਯੁੱਧ ਮੁਹਿੰਮਾਂ ਉਸਦਾ ਨਸੀਬ ਬਣਨਗੇ।

ਅਗਲੇ ਪੜਾਅ ਤੇ ਇਕ ਬੈਰਾਗੀ ਦੇ ਡੇਰੇ ਉਪਰ ਭੋਜਨ ਕਰਕੇ, ਜਾਨਕੀ ਪ੍ਰਸਾਦ ਨਰਾਇਣ ਦਾਸ ਨੂੰ ਸਾਧ ਜੀਵਨ ਬਾਰੇ ਸਿੱਖਿਆ ਦੇਣ ਲੱਗਾ। ਚੇਲੇ ਰਾਤ ਦੇ ਭੋਜਨ ਬਾਅਦ ਆਰਾਮ ਕਰ ਰਹੇ ਸਨ। ਡੇਰੇ ਵਿਚ ਛੱਪਰ ਦੇ ਇਕ ਬਾਂਸ ਨਾਲ ਬੱਧੀ ਮਸ਼ਾਲ ਮੱਧਮ ਜਿਹੀ ਜਲ ਰਹੀ ਸੀ।

ਬਾਹਰ ਅਚਾਨਕ ਰੌਲਾ ਸੁਣਿਆ। ਬਸਤੀ ਦੇ ਲੋਕਾਂ ਵਲੋਂ ਹੋਕਰੇ, ਚੀਖਾਂ ਲਲਕਾਰੇ.....।

ਬਾਲਕ ਨਰਾਇਣ ਦਾਸ ਨੂੰ ਡੇਰੇ ਦੇ ਅੰਦਰ ਹੀ ਰਹਿਣ ਲਈ ਆਖ ਕੇ ਜਾਨਕੀ ਪ੍ਰਸਾਦ ਅਤੇ ਚੇਲੇ ਕਾਹਲੀ ਨਾਲ ਬਾਹਰ ਆਏ।

ਪਹਾੜੀ ਲੋਕਾਂ ਦਾ ਹਜੂਮ ਹੱਥਾਂ ਵਿਚ ਲਾਠੀਆਂ ਸੋਟੇ ਲਈ ਡੇਰੇ ਦੇ ਬਾਹਰ ਆ ਖੜ੍ਹਾ ਸੀ।

– ਕੀ ਹੋਇਆ, ਏਨਾ ਸ਼ੋਰ ਕਿਉਂ ਪਾਇਆ ਹੋਇਐ ? ' ਜਾਨਕੀ ਪ੍ਰਸਾਦ ਨੇ ਪੁੱਛਿਆ

– ਬਸਤੀ ਮਾਂ ਬਾਘ ਘੁਸ ਆਈ ਗੁਰਾ ਸਵਾਮੀ ਜੀ, ਅਸਾਂ ਨਠਾਇਆਂ ਤੇ ਡੇਰੇ ਵਲ ਦੌੜਿਆ।....'

ਉਸੇ ਵੇਲੇ ਡੇਰੇ ਅੰਦਰੋਂ ਨਰਾਇਣ ਦਾਸ ਦੀ ਭਿਆਨਕ ਚੀਖ ਸੁਣੀ ਤਾਂ ਸਾਰੇ ਡੇਰੇ ਦੇ ਅੰਦਰ ਵਲ ਦੌੜੇ।

-----0-----

ਜਾਨਕੀ ਪ੍ਰਸਾਦ ਬੈਰਾਗੀ ਦਾ ਟੋਲਾ, ਪਹਾੜੀ ਖੇਤਰਾਂ ਦੀਆਂ ਖੱਡਾਂ, ਘਾਟੀਆਂ ਵਾਦੀਆਂ ਅਤੇ ਨਦੀ ਨਾਲੇ ਪਾਰ ਕਰਦਾ, ਥਾਂ ਥਾਂ ਪੜਾਵਾਂ ਅਤੇ ਮੱਠਾਂ 'ਚ ਰਾਤਾਂ ਕੱਟਦਾ। ਇਸ ਵੇਲੇ ਉਹ ਇਕ ਨਦੀ ਕੰਢੇ ਬਣੇ ਮਾਰਕੰਡ ਰਿਸ਼ੀ ਦੇ ਮੰਦਰ ਵਿਚ ਆ ਟਿਕਿਆ ਸੀ। ਮੰਦਰ ਕਾਹਦਾ ਸੀ, ਪਹਾੜ ਦੀ ਵੱਖੀ ਵਿਚ ਤਿੰਨ ਕੁ ਝੌਂਪੜੀਆਂ ਹਨ। ਦੋ ਖੁਲ੍ਹੇ ਛੱਪਰ ਪਾਏ ਹੋਏ ਸਨ। ਦੂਰ ਪਿਛੇ ਉਚੀਆਂ ਬਰਫ਼ਾਨੀ ਧਾਰਾਂ ਦਿਸਦੀਆਂ ਸਨ। ਹੇਠਾਂ ਉਪਰ ਤੱਕ ਬਰਫਾਂ ਲੱਦੀਆਂ ਚੋਟੀਆਂ ਦੀ ਲੰਮੀ ਕਤਾਰ। ਪੱਥਰਾਂ ਦੀਆਂ ਉਘੜ-ਦੁਘੜੀਆਂ ਪੌੜੀਆਂ ਉਤੱਰ ਕੇ ਮੰਦਰ ਤੋਂ ਹੇਠਾਂ ਵਗਦੀ ਨਦੀ ਤੱਕ ਜਾਇਆ ਜਾ ਸਕਦਾ ਸੀ। ਉਪਰੋਂ ਪਹਾੜਾਂ ਵਲੋਂ ਇਕ ਝਰਨੇ ਰਾਹੀਂ ਵਹਿੰਦਾ ਪਾਣੀ ਬਾਂਸ ਦੇ ਪਾਈਪਾਂ ਰਾਹੀਂ ਮੰਦਰ ਤੱਕ ਲਿਆਂਦਾ ਗਿਆ ਸੀ। ਮੰਦਰ ਦੇ ਸਾਹਮਣੇ ਇਕ ਵੱਡੀ ਹੌਦੀ ਖੋਦ ਕੇ ਮੰਦਰ ਵਿਚ ਆਉਣ ਵਾਲੇ ਸ਼ਰਧਾਲੂਆਂ, ਭਗਤਾਂ ਅਤੇ ਯਾਤਰੂਆਂ ਲਈ ਬਸਤੀ ਦੇ ਲੋਕਾਂ ਦੀ ਸਹੂਲਤ ਲਈ ਪਾਣੀ ਦਾ ਪ੍ਰਬੰਧ ਕੀਤਾ ਹੋਇਆ ਸੀ। ਇਹ ਪਾਣੀ ਦਿਨ ਰਾਤ ਅੱਠੇ ਪਹਿਰ ਚਲਦਾ ਰਹਿੰਦਾ ਸੀ। ਭਗਤ ਜਨ ਅਤੇ ਬਸਤੀ ਦੇ ਲੋਕ, ਇਥੋਂ ਪਾਣੀ ਭਰਨ ਆਉਂਦੇ ਸਨ, ਨਹਾਉਣ ਆਉਂਦੇ ਸਨ, ਕਪੜੇ ਧੋਣ ਆਉਂਦੇ ਸਨ। ਡੇਰਾ ਨੁਮਾ ਇਸ ਮੰਦਰ ਦੇ ਆਸ ਪਾਸ ਔਲਿਆਂ, ਰੀਠਿਆਂ ਅਤੇ ਇਮਲੀ ਦੇ ਭਾਰੀ ਦਰਖ਼ਤ ਸਨ। ਅਖ਼ਰੋਟਾਂ ਦੇ ਦਰਖ਼ਤ ਵੀ ਸਨ। ਪਹਾੜੀ ਲੋਕ ਹੇਠਾਂ ਝੜੇ ਰੀਠਿਆਂ ਨੂੰ ਕੁੱਟ ਕੇ ਕਪੜਿਆਂ ਦੀ ਮੈਲ ਉਤਾਰਦੇ ਸਨ।

ਮੰਦਰ ਦੇ ਅਹਾਤੇ ਵਿਚ, ਭਗਤਾਂ, ਸਾਧੂਆਂ ਦੇ ਧੂਣੇ ਮਘਦੇ ਰਹਿੰਦੇ ਸਨ। ਜਟਾਂ ਧਾਰੀ ਸਾਧੂ, ਘੋਨ-ਮੋਨ ਸਾਧੂ, ਦੋ ਤੁਰ ਗਏ, ਚਾਰ ਆ ਗਏ। ਮੰਦਰ ਵਿਚ ਸਦਾ ਆਵਾਜਾਈ ਬਣੀ ਰਹਿੰਦੀ ਸੀ। ਮੰਦਰ ਦਾ ਪੁਜਾਰੀ ਜੰਗਲ ਵਿਚੋਂ ਲੱਭੀਆਂ ਜੜੀ-ਬੂਟੀਆਂ ਨਾਲ ਪਹਾੜੀ ਲੋਕਾਂ ਦਾ ਇਲਾਜ ਵੀ ਕਰਦਾ ਸੀ ਤੇ ਉਹਨਾਂ ਦੇ ਸੰਕਟ ਦੂਰ ਕਰਨ ਲਈ ਪੂਜਾ ਵੀ ਕਰਦਾ ਸੀ। ਅਸ਼ੀਰਵਾਦ ਦਿੰਦਾ ਸੀ। ਆਰਤੀ ਕਰਦਾ ਸੀ। ਦੁਸਹਿਰੇ ਦੇ ਦਿਨਾਂ ਵਿਚ ਏਥੇ ਮੇਲਾ ਵੀ ਲਗਦਾ ਸੀ। ਰਾਤ ਭਰ ਪਹਾੜੀ ਮਰਦ ਤ੍ਰੀਮਤਾਂ ਏਥੇ ਬਣਾਈ ਹੌਦੀ ਵਿਚ ਪਾਣੀ ਦੀ ਡਿਗਦੀ ਧਾਰ ਹੇਠ ਨਹਾ ਕੇ ਆਪਣੇ ਪਾਪਾਂ ਤੋਂ ਮੁਕਤੀ ਪ੍ਰਾਪਤ ਕਰਦੇ ਸਨ। ਦਿਨ ਵੇਲੇ ਥੋੜ੍ਹ ਚਿਰੇ ਲਗਾਏ ਹਾਟਾਂ, ਪਹਾੜੀ ਬਜ਼ਾਰਾਂ ਵਿਚ ਔਰਤਾਂ ਮੁਟਿਆਰਾਂ ਆਪਣੇ ਲਈ ਸ਼ੀਸ਼ੇ, ਵੰਗਾਂ, ਦੰਦਾਸਾ ਤੇ ਫੁੱਲਾਂ ਵਾਲੀਆਂ ਪਰਾਂਦੀਆਂ ਖਰੀਦ ਕਰਦੀਆਂ। ਦੋ ਦਿਨ ਮੇਲਾ ਭਰਿਆ ਰਹਿੰਦਾ। ਦੇਵੀ ਦੀ ਮੂਰਤੀ ਵਾਲੀ ਝੌਂਪੜੀ ਵਿਚ ਸਾਰਾ ਦਿਨ ਟੱਲ ਖੜ੍ਹਕਦਾ ਰਹਿੰਦਾ।

ਮੰਦਰ ਦੇ ਅਹਾਤੇ ਨੂੰ ਕੰਡੇਦਾਰ ਝਾੜੀਆਂ ਨਾਲ ਵਲਗਣ ਕੀਤਾ ਹੋਇਆ ਸੀ। ਜੰਗਲੀ ਜਾਨਵਰਾਂ ਤੋਂ ਬਚਾ ਲਈ ਬਾਂਸਾ ਦਾ ਫਾਟਕ ਲਗਾਇਆ ਹੋਇਆ ਸੀ, ਜਿਸਨੂੰ ਰਾਤ ਵੇਲੇ ਭਗਤ-ਜਨ ਬੰਦ ਕਰ ਦਿੰਦੇ ਸਨ।

ਤਿੰਨਾਂ ਝੌਂਪੜੀਆਂ ਵਿਚੋਂ ਇਕ ਵਿਚ ਦੇਵੀ ਦੇਵਤਿਆਂ ਦੀਆਂ ਪੱਥਰ ਦੀਆਂ ਮੂਰਤੀਆਂ ਸਜਾਈਆਂ ਸਨ। ਦੂਸਰੀ ਵਿਚ ਮੰਦਰ ਦਾ ਸਮਾਨ, ਬਰਤਨ ਜਾਂ ਮੇਲੇ ਸਮੇਂ ਲੋੜ ਦਾ ਸਮਾਨ ਰੱਖਿਆ ਹੁੰਦਾ ਸੀ। ਤੀਸਰੀ ਝੌਂਪੜੀ ਵਿਚ ਪੁਜਾਰੀ ਰਹਿੰਦਾ ਸੀ। ਆਏ ਗਏ ਭਗਤਾਂ, ਸਾਧੂਆਂ ਜਾਂ ਰਾਤਾਂ ਕੱਟਣ ਵਾਲੇ ਰਾਹਗੀਰਾਂ ਲਈ ਛੱਪਰ ਸਨ ਜਿਨ੍ਹਾਂ ਨੂੰ ਸਰਦ-ਰੁੱਤ ਵਿਚ ਪਰਾਲੀ ਦੇ ਬਣਾਏ ਹੋਏ ਮੋਟੇ ਪੱਲਿਆਂ ਨਾਲ ਢੱਕ ਦਿਤਾ ਜਾਂਦਾ ਸੀ।

ਜਾਨਕੀ ਪ੍ਰਸਾਦ ਅਤੇ ਉਸਦੇ ਚੇਲੇ ਦੋ ਦਿਨਾਂ ਤੋਂ ਇਕ ਛੱਪਰ ਵਿਚ ਠਹਿਰੇ ਹੋਏ ਸਨ। ਬਾਲਕ ਨਰਾਇਣ ਦਾਸ ਬੀਤੇ ਦਿਨ ਹੌਲੀ ਹੌਲੀ ਭੁੱਲ ਰਿਹਾ ਸੀ, ਪਹਿਲੇ ਦਿਨ ਔਲੇ ਅਤੇ ਗੀਠੇ ਵੇਖਕੇ ਉਹ ਬੜਾ ਖੁਸ਼ ਹੋਇਆ ਸੀ। ਉਸਨੇ ਇਕੱਠੇ ਕਰਕੇ ਵੱਡਾ ਢੇਰ ਲਾ ਲਿਆ ਸੀ। ਇਕ ਚੇਲੇ ਨੇ ਝਿੜਕਿਆ ਤਾਂ ਗੁਰੂ ਨੇ ਚੇਲੇ ਨੂੰ ਵਰਜਿਆ,

– ਨਾ, ਬਾਲ ਹੈ। ਖੇਡ ਲੈਣ ਦੇ। ਅਜੇ ਇਸ ਪਰ ਸਖ਼ਤੀ ਕਰਨਾ ਸਹੀ ਨਹੀਂ ਹੋਵੇਗਾ। ਇਸ ਨੂੰ ਸਾਧੂਆਂ ਬੈਰਾਗੀਆਂ ਦੇ ਸੰਸਾਰ ਨਾਲ ਜੁੜਨ ਦੇਵੋ, ਚੰਗਾ ਹੈ, ਇਹ ਬੀਤੇ ਨੂੰ ਭੁੱਲਾ ਰਿਹਾ ਹੈ। ਜੋ ਕਰਦਾ ਹੈ, ਕਰੀ ਜਾਣ ਦੇਵੋ। ਇਸ ਨੂੰ ਸਿਖਿਆ ਦੇਣ ਦਾ ਜਾਂ ਸੰਜਮ ਵਿਚ ਰਹਿਣ ਲਈ ਆਖਣ ਦਾ ਸਮਾਂ ਨਹੀਂ ਹੈ। ਅਜੇ ਕੋਰਾ ਪੱਤਾ ਹੈ। ਇਸਨੇ ਆਪਣੇ ਪਾਲਕਾਂ ਪਾਸੋਂ ਬੜੇ ਕਸ਼ਟ ਸਹੇ ਨੇ। ਇਸ ਨੂੰ ਥੋੜ੍ਹਾ ਖਿੜ ਲੈਣ ਦੇਵੀਏ ਫਿਰ ਵਿਧੀਵਤ ਇਸਨੂੰ ਸਾਧੂ ਜੀਵਨ ਦੀਆਂ ਬੰਦਸ਼ਾਂ ਵਿਚ ਲੈ ਆਵਾਂਗੇ।' ਚੇਲਿਆਂ ਨਾਲ ਗੱਲਾਂ ਕਰਦਾ ਅਤੇ ਉਹਨਾਂ ਨੂੰ ਹਦਾਇਤਾਂ ਦਿੰਦਾ ਜਾਨਕੀ ਪ੍ਰਸਾਦ, ਖੇਡਦੇ ਨਰਾਇਣ ਦਾਸ ਨੂੰ ਖੁਸ਼ ਹੋ ਕੇ ਲਗਾਤਾਰ ਨਿਹਾਰਦਾ ਰਿਹਾ ਸੀ। ਫਿਰ ਉਸਨੇ ਬੱਚੇ ਨੂੰ ਆਵਾਜ਼ ਮਾਰੀ,

– ਬੱਚੇ ਨਰਾਇਣ ਦਾਸ।'

ਬਾਲਕ ਕੱਚੇ ਹਰੇ ਗੀਠਿਆਂ ਦਾ ਬੁੱਕ ਭਰੀ ਖੜ੍ਹਾ ਸੀ। ਹੈਰਾਨੀ ਨਾਲ ਉਹ ਆਪਣੇ ਗੁਰੂ ਵੱਲ ਤਕਿਆ। ਫਿਰ ਉਵੇਂ ਝਕਦਾ ਜਿਹਾ ਪਰ ਅੰਦਰੋਂ ਡਰਿਆ, ਗੁਰੂ ਕੋਲ ਆਣ ਖੜ੍ਹਾ।

– ਕੀ ਕਰਦਾ ਪਿਆਂ ਬੱਚੇ ?'

ਨਰਾਇਣ ਦਾਸ ਬੁੱਕ ਵਿਚ ਰੱਖੇ ਗੀਠਿਆਂ ਵਲ ਝਾਕਿਆ।

– ਪਤਾ ਹੈ, ਇਹ ਕੀ ਕੰਮ ਆਉਂਦੇ ਨੇ ?'

– ਨਾਂਅ। 'ਬਾਲਕ ਨੇ ਕਿਹਾ,

ਜਾਨਕੀ ਪ੍ਰਸਾਦ ਉਸਦੇ ਭੋਲੇਪਣ ਅਤੇ ਮਾਸੂਮ ਚਿਹਰੇ ਵੱਲ ਗਹੁ ਨਾਲ ਤੱਕਣ ਲੱਗਾ। ਤਿੱਖੇ ਨੈਣ-ਨਕਸ਼, ਪਤਲਾ ਸਰੀਰ, ਗੇਰੂਏ ਰੰਗੇ ਚੋਲੇ ਵਿਚ ਨਿੱਕਾ ਬਾਲ ਸਾਧੂ ਉਸਨੂੰ ਬਹੁਤ ਪਿਆਰਾ ਲੱਗਾ। ਉਸਨੇ ਬਾਲਕ ਨੂੰ ਬੁੱਕਲ ਵਿਚ ਲੈ ਲਿਆ। ਫਿਰ ਪਿਆਰ ਨਾਲ ਸਿਰ ਉਪਰ ਹੱਥ ਫੇਰਦਿਆਂ ਪੁੱਛਿਆ;

– ਪਹਿਲਾਂ ਇਹ ਕਦੀ ਨਹੀਂ ਵੇਖੇ ?'

ਨਰਾਇਣ ਦਾਸ ਨੇ ਸਿਰ ਫੇਰਿਆ।

– ਜਿੱਥੇ ਤੂੰ ਰਹਿੰਦਾ ਸੈਂ, ਉਧਰ ਵੀ ਬੜੇ ਚੋਖੇ ਹੁੰਦੇ ਨੇ।'

– ਮੈਂ ਤਾਂ ਜੰਗਲ 'ਚੋਂ ਸੁੱਕੀਆਂ ਲੱਕੜਾਂ ਈ ਭਾਲਦਾ ਸਾਂ। ਇਹਨਾਂ ਰੁੱਖਾਂ ਵੱਲ ਤਾਂ ਕਦੀ ਦੇਖਿਆ ਈ ਨਹੀਂ।' ਨਰਾਇਣ ਦਾਸ ਗੀਠਿਆਂ ਵੱਲ ਤੱਕਦਾ ਬੋਲਿਆ।

ਬਾਲਕ ਦਾ ਉੱਤਰ ਸੁਣ ਕੇ ਜਾਨਕੀ ਪ੍ਰਸਾਦ ਅੰਦਰੋਂ ਪਸੀਜ ਗਿਆ। ਉਸਦੇ ਹੱਥਾਂ ਵਿਚੋਂ ਕੁਝ ਗੀਠੇ ਲੈ ਲਏ ਤੇ ਦੱਸਿਆ- ਇਹਨਾਂ ਨਾਲ ਕਪੜਿਆਂ ਦੀ ਮੈਲ ਉੱਤਰ ਜਾਂਦੀ ਹੈ ਪੁੱਤਰਾ। ਪਤਾ ਹੈ ਤੈਨੂੰ ?'

ਨਰਾਇਣ ਦਾਸ ਨੇ ਉਸੇ ਭੋਲੇਪਣ ਨਾਲ ਸਿਰ ਹਿਲਾਇਆ' ਨਾ।'

– ਆ ਦਿਖਾਵਾਂ।' ਜਾਨਕੀ ਪ੍ਰਸਾਦ ਬਾਲਕ ਨੂੰ ਪਾਣੀ ਦੇ ਹੌਦ ਲਾਗੇ ਲੈ ਗਿਆ। ਚੇਲੇ ਵੀ ਉਹਨਾਂ ਦੇ ਪਿਛੇ ਆਣ ਖੜ੍ਹੇ। ਜਾਨਕੀ ਪ੍ਰਸਾਦ ਨੇ ਇਕ ਪੱਥਰ ਲਿਆ ਤੇ ਗੀਠਿਆਂ ਨੂੰ ਕੁੱਟਣ ਲੱਗਾ। ਕੁੱਟੇ ਗੀਠਿਆਂ ਦੀਆ ਛਿੱਲਾਂ ਨੂੰ ਇਕ ਬੱਠਲ ਵਿਚ ਪਾਣੀ ਪਾ ਕੇ ਘੋਲਿਆ। ਪਾਣੀ ਉਪਰ

ਝੱਗ ਹੀ ਝੱਗ ਹੋ ਗਈ। ਨਰਾਇਣ ਦਾਸ ਹੈਰਾਨ ਹੋਇਆ। ਜਾਨਕੀ ਪ੍ਰਸਾਦ ਨੇ ਇਕ ਮੈਲਾ ਪਰਨਾ (ਸਾਫ਼ਾ) ਪਾਣੀ ਵਿਚ ਪਾਇਆ ਤੇ ਮਸਲਣ ਲੱਗਾ। ਕੁਝ ਦੇਰ ਬਾਅਦ ਜਦ ਸਾਫ਼ ਪਾਣੀ ਨਾਲ ਧੋ ਕੇ ਪਰਨਾ ਨਚੋੜਿਆ ਤਾਂ ਕਪੜਾ ਨਿੱਖਰ ਕੇ ਖਿੱਲ ਪਿਆ।

– ਵਾਹ।' ਨਰਾਇਣ ਦਾਸ ਦਾ ਖੁਸ਼ੀ ਅਤੇ ਅਚੰਭੇ' ਨਾਲ ਮੂੰਹ ਖੁਲ੍ਹ ਗਿਆ

– ਦੇਖਿਆ ਪੁੱਤਰ, ਕੁਦਰਤ ਦੇ ਪ੍ਰਸਾਦ ਕੀ ਕੀ ਚਮਤਕਾਰ ਕਰਦੇ ਨੇ।' ਜਾਨਕੀ ਪ੍ਰਸਾਦ ਨੇ ਆਸ ਪਾਸ ਫੈਲੀ ਬਨਸਪਤੀ ਅਤੇ ਉਪਰ ਅਸਮਾਨ ਵੱਲ ਵੇਖਦਿਆਂ ਕਿਹਾ ।

– ਇਹ ਤਾਂ ਕਮਾਲ ਹੋ ਗਈ ਗੁਰੂ ਜੀ।' ਬਾਲਕ ਅਜੇ ਵੀ ਹੈਰਾਨ ਹੋਇਆ ਖੜ੍ਹਾ ਸੀ।

– ਹਾਲੀ ਹੋਰ ਬੜੇ ਕਮਾਲ ਵੇਖਣੇ ਨੇ ਬੱਚੇ। ਇਕ ਚੰਗਾ ਗੁਰੂ ਵੀ ਰੀਠਿਆਂ ਸਮਾਨ ਹੁੰਦਾ ਹੈ,ਉਹ ਵੀ ਆਪਣੇ ਸ਼ਿਸ਼ਾਂ ਦੀ, ਚੇਲਿਆਂ ਦੇ ਮਨਾਂ ਦੀ ਮੈਲ ਧੋ ਕੇ ਨਿਰਮਲ ਬਣਾ ਦਿੰਦਾ ਹੈ। ਬਿਲਕੁਲ ਰੀਠਿਆਂ ਵਾਂਗ ਸੁਭਾਅ ਵਿਚ ਕੜਵਾ ਪਰ ਅਸਰ ਗੁਣਕਾਰੀ। ਹੌਲੀ ਹੌਲੀ ਤੈਨੂੰ ਸਮਝ ਪੈਂਦੀ ਜਾਵੇਗੀ ਪੁੱਤਰ, ਇਹ ਪ੍ਰਾਕਿਰਤੀ, ਇਹ ਧਰਤੀ ਪੂਰਾ, ਬ੍ਰਹਿਮੰਡ ਆਦਮੀ ਦੀ ਸੇਵਾ ਵਿਚ ਦਿਨ–ਰਾਤ ਲੱਗੇ ਹੋਏ ਨੇ। ਪਰ ਆਦਮੀ ਬੜਾ ਨਾ– ਸ਼ੁਕਰਾ ਹੈ, ਪ੍ਰਾਕਿਰਤੀ ਦੇ ਰਹੱਸ ਨੂੰ ਸਮਝਣ ਦੀ ਚੂਕ ਕਰਦਾ ਹੈ। ਉਲਟਾ ਮਨੁੱਖ ਤਾਂ ਕੁਦਰਤ ਨੂੰ ਨੁਕਸਾਨ ਹੀ ਪਹੁੰਚਾਉਂਦਾ ਹੈ। ਜਦ ਸੰਸਾਰੀ ਜੀਵ ਇਸਦਾ ਨਿਰਾਦਾਰ ਕਰਦਾ ਹੈ, ਇਸਦੀ ਅਵੱਗਿਆ ਕਰਦਾ ਹੈ ਤਾਂ ਕਦੇ ਭੁਚਾਲ, ਕਦੇ ਹੜ੍ਹ, ਕਦੇ ਸੋਕਾ, ਕਦੇ ਮਹਾਂਮਾਰੀ ਫੈਲਦੀ ਹੈ। ਇਕ ਗੱਲ ਜਾਣ ਲਓ, ਪ੍ਰਾਕਿਰਤੀ ਦਾ ਰੱਹਸ ਸੰਸਾਰੀ ਜੀਵਾਂ ਤੋਂ ਕਿਸੇ ਨਾ ਕਿਸੇ ਰੂਪ ਵਿਚ ਬਦਲਾ ਅਵੱਸ਼ ਲੈਂਦਾ ਹੈ।'

ਇਹ ਗੱਲਾਂ ਬਾਲਕ ਲਈ ਬੜੀਆਂ ਓਪਰੀਆਂ ਅਤੇ ਨਾ ਸਮਝ ਆਉਣ ਵਾਲੀਆਂ ਸਨ। ਉਸਨੇ ਆਪਣੇ ਰੀਠਿਆਂ ਵੱਲ ਤੱਕਦਿਆ ਪੁੱਛਿਆ– ਗੁਰੂ ਜੀ ਇਹਨਾਂ ਨੂੰ ਸਾਂਭ ਲਵਾਂ। ਇਹ ਤਾਂ ਬੜੇ ਕੰਮ ਦੇ ਨੇ। ਉਧਰ ਪੂਰਾ ਢੇਰ ਲੱਗਿਆ ਹੋਇਆ।'

– ਬਹੁਤੇ ਕੀ ਕਰਾਂਗੇ ਬੱਚੇ, ਲੋੜ ਮੁਤਾਬਕ ਲੈ ਚੱਲਾਂਗੇ। ਅੱਗੇ ਸਫ਼ਰ ਬੜਾ ਕਠਿਨ ਹੈ। ਚੜ੍ਹਾਈ ਪਰ ਜਾਣਾ ਹੈ। ਬੋਝ ਤੰਗ ਕਰੇਗਾ। ਏਧਰ ਜਿਥੇ ਵੀ ਰੁਕਾਂਗੇ, ਐਸੇ ਗਾਛ (ਦਰਖਤ) ਬਹੁਤ ਮਿਲਣਗੇ। ਚਲੋ ਭੋਜਨ ਦਾ ਪ੍ਰਬੰਧ ਕਰੋ, ਵੇਲਾ ਹੋ ਗਿਆ ਏ'।

ਸਾਰੇ ਚੇਲੇ ਆਪਣੇ ਰੱਖੇ ਸਮਾਨ ਵੱਲ ਛੱਪਰ ਹੇਠਾਂ ਆ ਗਏ।

ਨਰਾਇਣ ਦਾਸ ਅਜੇ ਵੀ ਰੀਠਿਆਂ ਦੇ ਢੇਰ ਕੋਲ ਖੜ੍ਹਾ ਹੈਰਾਨੀ ਨਾਲ ਉਹਨਾਂ ਵੱਲ ਤੱਕਣ ਲੱਗਾ ਹੋਇਆ ਸੀ।

ਜਾਨਕੀ ਪ੍ਰਸਾਦ ਬਾਲਕ ਵੱਲ ਦੇਖਦਾ ਮੁਸਕਰਾਉਣ ਲੱਗਾ।

* * *

ਭੋਜਨ ਕਰਕੇ ਸਾਰੇ ਜਣੇ ਮੰਦਰ ਦੇ ਅਹਾਤੇ ਵਿਚ ਲਗਾਏ ਧੂਣੇ ਦੁਆਲਿਉਂ ਉਠ ਕੇ ਛੱਪਰ ਹੇਠ ਸੌਣ ਗਏ ਹੀ ਸਨ, ਜਦ ਬਾਹਰ ਬਸਤੀ ਦੇ ਲੋਕਾਂ ਦੀਆਂ ਚੀਖਾਂ ਕੁਰਲਾਹਟਾਂ ਸੁਣੀਆਂ। ਸਾਰੇ ਘਬਰਾ ਕੇ ਬਾਹਰ ਆਏ ਸਨ ਤਾਂ ਫਾਟਕ ਦੇ ਬਾਹਰ ਪਹਾੜੀ ਲੋਕ ਹੱਥਾਂ 'ਚ ਡਾਂਗਾਂ–ਭਾਲੇ ਲਈ ਖੜ੍ਹੇ ਰੌਲਾ ਪਾ ਰਹੇ ਸਨ– 'ਬਾਘ ਏਧਰ ਡੇਰੇ ਵਲ ਆਇਆ ਹੈ।'

ਇਸੇ ਵੇਲੇ ਬਾਲਕ ਨਰਾਇਣ ਦਾਸ ਦੀ ਚੀਖ਼ ਸੁਣੀ ਤਾਂ ਸਾਰੇ ਅੰਦਰ ਵੱਲ ਭੱਜੇ ਸਨ। ਨਰਾਇਣ ਦਾਸ ਡਡਿਆ ਕੇ ਜਾਨਕੀ ਪ੍ਰਸਾਦ ਦੀਆਂ ਲੱਤਾਂ ਨੂੰ ਚਿੰਬੜਦਾ ਬੋਲਿਆ– 'ਮੈਂ ਬਾਘ ਨੂੰ ਏਧਰੋਂ ਵਾੜ ਟੱਪ ਕੇ ਅੰਦਰ ਆਉਂਦਾ ਵੇਖਿਐ'

ਸਾਰੇ ਸਤਰਕ ਹੋ ਗਏ। ਜਾਨਕੀ ਪ੍ਰਸਾਦ ਨੇ ਕਾਹਲੀ ਨਾਲ ਆਪਣੀ ਬਗਲੀ ਵਿਚੋਂ ਨੇਜ਼ੇ ਵਰਗਾ ਇਕ ਹਥਿਆਰ ਕੱਢਿਆ ਤੇ ਇਕ ਲੰਮੇ ਬਾਂਸ ਨਾਲ ਬੰਨ੍ਹ ਲਿਆ। ਉਸਨੇ ਆਪਣੇ ਚੇਲਿਆਂ ਨੂੰ ਵੀ ਆਪਣੇ ਹਥਿਆਰ ਹੱਥਾਂ ਵਿਚ ਲੈਣ ਲਈ ਕਿਹਾ। ਬਸਤੀ ਦੇ ਲੋਕਾਂ ਨੂੰ ਫਾਟਕ ਤੋਂ ਪਰ੍ਹੇ ਰਹਿਣ ਲਈ ਕਿਹਾ। ਫਿਰ ਉਹ ਸਾਰੇ ਦੜੇ ਬੈਠੇ ਬਾਘ ਨੂੰ ਲੱਭਣ ਲੱਗੇ।

ਬਾਲਕ ਲਈ ਇਹ ਬਿਲਕੁਲ ਨਵੀਂ ਗੱਲ ਸੀ। ਉਹ ਪੂਰਾ ਡਰਿਆ ਹੋਇਆ ਸੀ। ਕਦੇ ਇਸ ਤਰ੍ਹਾਂ ਵੀ ਬਾਘ ਮਾਰਿਆ ਜਾ ਸਕਦਾ ਹੈ। ਇਹ ਤਾਂ ਸਾਡੇ ਵੇਂਹਦਿਆਂ ਵੇਂਹਦਿਆਂ ਭੇਡਾਂ ਬੱਕਰੀਆਂ ਚੁੱਕ ਕੇ ਲੈ ਜਾਂਦਾ ਹੈ। ਕਈ ਵਾਰ ਤਾਂ ਸਾਡੇ ਰੋਕਦਿਆਂ ਵੀ ਬੱਚੇ ਚੁੱਕਕੇ ਲੈ ਜਾਂਦਾ ਹੈ। ਮੁਗਲੂ ਠਾਕਰਾਂ ਦਾ ਛੋਟਾ ਬੱਚਾ ਤਾਂ ਅੱਧਾ ਖਾ ਲਿਆ ਸੀ ਜਦ ਉਹਨਾਂ ਨੂੰ ਪਤਾ ਲੱਗਾ। ਏਥੇ ਛੇ-ਸੱਤ ਜਣੇ ਬਾਘ ਨੂੰ ਮਾਰਨ ਲਈ ਲੱਭ ਰਹੇ ਨੇ। ਕਿਤੇ ਬਾਘ ਹੀ ਇਹਨਾਂ ਪਰ ਹਮਲਾ ਨਾ ਕਰ ਦੇਵੇ। ਇਹ ਸਾਧੂ ਡਰਦੇ ਕਿਉਂ ਨਹੀਂ। ਇਹਨਾਂ ਨੂੰ ਮਰਨ ਤੋਂ ਡਰ ਨਹੀਂ ਲਗਦਾ। ਉਥੇ ਪਿੰਡ ਵਿਚ ਤਾਂ ਬਾਘ ਦਾ ਨਾਂ ਸੁਣਦਿਆਂ ਹੀ ਬੱਚੇ ਰੋਣ ਲਗਦੇ ਸਨ। ਛੋਟੇ ਬੱਚਿਆਂ ਨੂੰ ਮਾਂਵਾਂ ਗੋਦੀ ਵਿਚ ਛੁਪਾ ਲੈਂਦੀਆਂ ਸਨ।.....

ਬੱਚੇ ਦੀ ਸੋਚ ਅਚਾਨਕ ਭੰਗ ਹੋ ਗਈ। ਇਕ ਚੇਲਾ ਛੱਪਰ ਦੇ ਪਿਛੋਂ ਬਾਹਰ ਵੱਲ ਭੱਜਿਆ।....'ਬਾਘ ਏਧਰ ਐ ਪਿੱਛੇ।'

ਸਾਰੇ ਉਧਰ ਦੌੜੇ। ਇਕ ਚੇਲਾ ਪਹਾੜੀ ਲੋਕਾਂ ਤੋਂ ਮਸ਼ਾਲ ਫੜ ਲਿਆਇਆ। ਜਾਨਕੀ ਪ੍ਰਸਾਦ ਨੇ ਪਿੱਛੇ ਵੱਲ ਰੌਸ਼ਨੀ ਕਰਨ ਨੂੰ ਕਿਹਾ ਤੇ ਇਕ ਚੇਲੇ ਨੂੰ ਦੂਸਰੇ ਛੱਪਰ ਵਲੋਂ ਦੀ ਜਾਕੇ ਬਾਂਸਾ ਨਾਲ ਬਾਘ ਨੂੰ ਸ਼ਿਸ਼ਕਾਰਣ ਲਈ ਭੇਜਿਆ। ਆਪ ਜਾਨਕੀ ਪ੍ਰਸਾਦ ਘਾਤ ਲਾਕੇ ਭੱਜਣ ਵਾਲੇ ਰਸਤੇ ਵੱਲ ਨਿਗਾਹ ਰੱਖਦਾ ਓਹਲੇ ਵਿਚ ਖੜ੍ਹ ਗਿਆ।

ਬਾਲਕ ਨਰਾਇਣ ਦਾਸ ਸਾਹ ਰੋਕੀ ਵੇਖਣ ਲੱਗਾ। ਉਸਦਾ ਗਲਾ ਸੁੱਕ ਰਿਹਾ ਸੀ ਤੇ ਡਰ ਨਾਲ ਦਿਲ ਜ਼ੋਰ ਜ਼ੋਰ ਦੀ ਧੜਕ ਰਿਹਾ ਸੀ।

ਛੱਪਰ ਦੇ ਪਿਛਲੇ ਪਾਸਿਉਂ ਇਕ ਬਾਂਸ ਦੀ ਤਿੱਖੀ ਚੋਭ ਨਾਲ ਬਾਘ ਅਚਾਨਕ ਛਾਲ ਮਾਰਕੇ ਬਾਹਰ ਵੱਲ ਦੌੜਿਆ। ਜਾਨਕੀ ਪ੍ਰਸਾਦ ਜ਼ਮੀਨ ਵਿਚੋਂ ਉੱਗਣ ਵਾਂਗ ਸਾਹਮਣੇ ਆਇਆ ਤੇ ਨੇਜ਼ਾ ਪੂਰੇ ਜ਼ੋਰ ਨਾਲ ਬਾਘ ਵੱਲ ਸੇਧਿਆ। ਨੇਜ਼ਾ ਬਾਘ ਦੀ ਧੌਣ ਤੋਂ ਹੇਠਾਂ ਸਿੱਧਾ ਉਸਦੇ ਪੇਟ ਦੇ ਅੰਦਰ ਤੱਕ ਧਸ ਗਿਆ। ਇਹ ਸਭ ਏਨੀ ਫੁਰਤੀ ਨਾਲ ਹੋਇਆ ਬਾਘ ਵੀ ਭੌਂਚੱਕਾ ਰਹਿ ਗਿਆ। ਉਹ ਭਿਆਨਕ ਡਰਾਉਣੀ ਆਵਾਜ਼ ਵਿਚ ਗੁਰਰਾਇਆ, ਸਣੇ ਨੇਜ਼ੇ ਦੌੜਿਆ, ਪਰ ਫਾਟਕ ਦੇ ਏਧਰ ਹੀ ਡਿੱਗ ਪਿਆ। ਨੇਜ਼ਾ ਅਜੇ ਵੀ ਬਾਘ ਦੇ ਅੰਦਰ ਧਸਿਆ ਹੋਇਆ ਸੀ।

ਖੱਬੀ ਵੱਖੀ ਪਰਨੇ ਡਿੱਗਿਆ ਬਾਘ ਬੁਰੀ ਤਰ੍ਹਾਂ ਹੌਂਕਣ ਲੱਗਾ। ਦੁਆਲੇ ਆਣ ਜੁੜੀ ਭੀੜ ਨੂੰ ਬੇਬਸੀ ਨਾਲ ਤੱਕਣ ਲੱਗਾ। ਉਸਦੇ ਹੇਠਾਂ ਲਹੂ ਦਾ ਛੱਪੜ ਲਗਦਾ ਗਿਆ ਤੇ ਉਸਦੀਆਂ ਅੱਖਾਂ ਸਥਿਰ ਹੁੰਦੀਆਂ ਗਈਆਂ।

ਨਰਾਇਣ ਦਾਸ ਆਪਣੇ ਗੁਰੂ ਦੀ ਫੁਰਤੀ ਅਤੇ ਦਲੇਰੀ ਵੇਖਕੇ ਦੰਗ ਰਹਿ ਗਿਆ। ਬਾਲ-ਮਨ ਸੋਚਣ ਲੱਗਾ—ਮੈਂ ਤਾਂ ਇਹਨਾਂ ਨੂੰ ਸਾਧੂ ਹੀ ਸਮਝਦਾ ਰਿਹਾ। ਧੂਣੇ ਦੀ ਰਾਖ ਮਲਕੇ ਬਸਤੀਆਂ ਵਿਚ ਭਿੱਖਿਆ ਮੰਗਣ ਵਾਲੇ। ਪਰ ਇਹ ਤਾਂ ਲੜਨਾ ਵੀ ਜਾਣਦੇ ਨੇ ਤੇ ਇਹਨਾਂ ਨੂੰ ਆਪਣਾ ਬਚਾ ਵੀ ਕਰਨਾ ਆਉਂਦਾ। ਜੇ ਮੈਨੂੰ ਗੁਰੂ ਜੀ ਵਰਗਾ ਦਾਅ ਆਉਂਦਾ ਹੁੰਦਾ ਤਾਂ ਮੈਂ ਵੀ ਚਾਚੂ ਚਾਚੀ ਨੂੰ ਏਦਾਂ ਈ ਨੇਜ਼ੇ ਨਾਲ ਪਰੋ ਘੱਤਦਾ। ਉਹ ਆਪਣੇ ਗੁਰੂ ਵੱਲ ਮਾਣ ਨਾਲ ਤੱਕਣ ਲੱਗਾ। ਫਿਰ ਮਨ ਵਿਚ ਇੱਛਾ ਜਾਗੀ, ਮੈਂ ਵੀ ਗੁਰੂ ਪਾਸੋਂ ਇਸ ਤਰ੍ਹਾਂ ਨੇਜ਼ਾ ਵਾਹਣਾ ਸਿਖਾਂਗਾ। ਐਸਾ

ਚਲਾਕ ਬਾਘ ਤਾਂ ਪਿੰਡ ਦੇ ਸਾਰੇ ਲੋਕਾਂ ਪਾਸੋਂ ਕਾਬੂ ਨਹੀਂ ਆਂਦਾ ਤੇ ਇਹਨਾਂ ਚਾਰਾਂ ਪੰਜਾਂ ਨੇ ਇਸ ਨੂੰ ਮਾਰ ਘੱਤਿਆ। ...

ਬਾਲਕ ਸੋਚੀਂ ਪਿਆ ਖੜ੍ਹਾ ਸੀ। ਬਸਤੀ ਦੇ ਲੋਕਾਂ ਨੇ ਬਾਘ ਦੀਆਂ ਚਾਰੇ ਲੱਤਾਂ ਬੰਨ੍ਹੀਆਂ। ਵਿਚੋਂ ਦੀ ਇਕ ਮੋਟਾ ਬਾਂਸ ਲੰਘਾਇਆ ਤੇ ਉਸਨੂੰ ਦੋ ਜਣੇ ਅੱਗੇ ਤੇ ਦੋ ਜਣੇ ਪਿੱਛੇ ਲੱਗ ਕੇ ਮੋਢਿਆਂ ਉੱਪਰ ਚੁੱਕ ਲਿਆ।

ਮਸ਼ਾਲ ਦੇ ਮੱਧਮ ਚਾਨਣ ਵਿਚ ਬਾਲਕ ਨਰਾਇਣ ਦਾਸ ਨੇ ਵੇਖਿਆਂ ਜਦ ਉਹ ਬਾਘ ਨੂੰ ਬਾਂਸ ਉਪਰ ਪੁੱਠਾ ਲਟਕਾਈ ਤੁਰੇ ਤਾਂ ਉਸਦੀ ਗਰਦਨ ਵਿਚੋਂ ਹਾਲੇ ਵੀ ਖ਼ੂਨ ਟਪਕ ਰਿਹਾ ਸੀ। ਜਿਥੋਂ ਉਹਨਾਂ ਬਾਘ ਨੂੰ ਚੁੱਕਿਆ, ਉਥੇ ਤਾਂ ਉਸਦੇ ਲਹੂ ਨਾਲ ਧਰਤੀ ਰੰਗੀ ਗਈ ਸੀ।

ਬਾਲਕ ਡਰਿਆ ਸਹਿਮਿਆ ਅਤੇ ਹੈਰਾਨ ਖੜ੍ਹਾ ਸੀ। ਜਾਨਕੀ ਪ੍ਰਸਾਦ ਨੇ ਪਿਛੋਂ ਆ ਕੇ ਉਸਦੇ ਮੋਢੇ ਉਪਰ ਹੱਥ ਰੱਖਿਆ। ਪੋਲਾ ਪੋਲਾ ਘੁੱਟਿਆ–। ਫਿਰ ਕਿਹਾ–'ਆ ਪੁੱਤਰ ਰਾਤ ਬੜੀ ਹੋ ਗਈ ਹੈ।'

* * *

ਜਾਨਕੀ ਪ੍ਰਸਾਦ ਦੇ ਸਾਧੂਆਂ ਦਾ ਟੋਲਾ ਹੁਣ ਫਿਰ ਆਪਣੀ ਯਾਤਰਾ ਉਪਰ ਸੀ। ਸੂਰਜ ਪਹਾੜਾਂ ਦੀਆਂ ਚੋਟੀਆਂ ਤੋਂ ਦੋ ਹੱਥ ਉੱਚਾ ਉੱਠ ਗਿਆ ਸੀ। ਉਹਨਾਂ ਰਿਆਸੀ ਪੁੱਜਣਾ ਸੀ। ਮੂੰਹ ਹਨੇਰੇ ਕਣਕ, ਬਾਜਰਾ, ਮੱਕੀ-ਜੁਆਰ ਦੇ ਰਲਵੇਂ ਮਿਲਵੇਂ ਖਾਧੇ ਦਲੀਏ ਨਾਲ ਸਾਰੇ ਸਾਧੂ ਤ੍ਰਿਪਤ ਸਨ। ਜਾਨਕੀ ਪ੍ਰਸਾਦ, ਬਾਲਕ ਨਰਾਇਣ ਦਾਸ ਦਾ ਹੱਥ ਫੜੀ ਗਾਉਣ ਲੱਗਾ :

ਇਹ ਮਨ ਭੋਲੂ ਤੇ ਲੋਭ ਕਲੰਦਰ,
ਦਰ ਦਰ ਫਿਰੈ ਨਿਚੈਂਦਾ.....।

ਫਿਰ ਸਾਰੇ ਗਾਉਣ ਲੱਗੇ। ਨਰਾਇਣ ਦਾਸ ਨੂੰ ਇਹ ਸਾਰਾ ਕੁਝ ਬੜਾ ਚੰਗਾ ਲੱਗਾ ਰਿਹਾ ਸੀ। ਜਦ ਦਾ ਘਰੋਂ ਭੱਜਿਆ ਸੀ, ਮਾਰ ਵੀ ਨਹੀਂ ਸੀ ਪਈ।

ਰਿਆਸੀ ਤੱਕ ਰਾਹ ਵਿਚ ਪੈਂਦੇ ਸਾਰੇ ਡੇਰੇ ਮੱਠ, ਮੰਦਰ ਜਾਨਕੀ ਪ੍ਰਸਾਦ ਦੀ ਜਾਣ ਪਹਿਚਾਣ ਵਾਲੇ ਸਨ। ਪੈਂਡਾ ਸੌਖਾ ਕਰਨ ਲਈ ਜਾਨਕੀ ਪ੍ਰਸਾਦ ਤੁਰਿਆ ਜਾਂਦਾ ਆਪਣੇ ਚੇਲਿਆਂ ਨੂੰ ਗੱਲੀਂ ਰੁਝਾਈ ਰਖਦਾ ਸੀ। ਉਸਨੇ ਪਹਿਲਾਂ ਹੀ ਦੱਸਿਆ ਹੋਇਆ ਸੀ, ਮੁਗਲਾਂ ਅਤੇ ਧਾੜਵੀਆਂ ਦੇ ਆਏ ਦਿਨ ਹਮਲਿਆਂ ਤੋਂ ਡਰਦੇ ਕੁਝ ਰਾਜਪੂਤ ਏਧਰ ਆਣ ਕੇ ਵੱਸ ਗਏ ਸਨ। ਰਿਆਸੀ ਵੀ ਬੈਰਾਗੀਆਂ ਦਾ ਇਕ ਡੇਰਾ ਸੀ। ਉਥੇ ਹੀ ਸਿਕਲੀਗਰ ਜਾਤੀ ਦੇ ਲੋਕਾਂ ਦੀ ਇਕ ਬਸਤੀ ਸੀ। ਉਹ ਆਮ ਜਿਹੇ ਰਵਾਇਤੀ ਹਥਿਆਰ ਬਣਾ ਕੇ ਹੇਠਾਂ ਵਲ ਆ ਕੇ ਵੇਚਦੇ ਸਨ। ਗਰਮੀਆਂ ਆਉਣ ਤੇ ਉੱਪਰ ਵੱਲ ਚਲੇ ਜਾਂਦੇ ਸਨ।

ਇਕ ਪਹਾੜੀ ਚਸ਼ਮੇ ਤੇ ਰੁੱਕ ਕੇ ਉਹਨਾਂ ਭੋਜਨ ਕੀਤਾ ਤੇ ਅੱਗੇ ਰਸਤੇ ਲਈ ਭੋਜਨ ਦੇ ਪ੍ਰਬੰਧ ਵਾਸਤੇ ਚੇਲੇ ਲਾਗੇ ਦੀ ਬਸਤੀ ਵੱਲ ਜਾਣ ਲੱਗੇ ਤਾਂ ਨਰਾਇਣ ਦਾਸ ਨੇ ਪੁੱਛਿਆ– 'ਮੈਂ ਵੀ ਇਹਨਾਂ ਦੇ ਨਾਲ ਜਾਵਾਂ ?'

– ਅਜੇ ਨਹੀਂ ਨਰਾਇਣ ਦਾਸ। ਵੇਲਾ ਆਵੇਗਾ ਮੈਂ ਖ਼ੁਦ ਤੈਨੂੰ ਭਿੱਖਿਆ ਲੈਣ ਭੇਜਾਂਗਾ। ਆ ਆਪਾਂ ਲਕੜੀਆਂ ਦਾ ਪ੍ਰਬੰਧ ਕਰੀਏ। ਤਦ ਤੱਕ ਆਪਣੇ ਸਾਧੂ ਆ ਜਾਣਗੇ। ਆਪਣਾ ਧੂਣਾ ਤਿਆਰ ਕਰੀਏ। ਆਪਾਂ ਜੰਗਲ ਦਾ ਭਰਮਣ ਵੀ ਕਰਾਂਗੇ। ਤੈਨੂੰ ਕੁਝ ਐਸੀਆਂ ਜੜ੍ਹੀ-ਬੂਟੀਆਂ ਦਿਖਾਵਾਂਗਾ, ਜਿਹੜੀਆਂ ਪ੍ਰਾਣ ਤਿਆਗ ਕਰ ਰਹੇ ਮਨੁੱਖ ਨੂੰ ਜੀਵਨ ਦਾਨ ਦੇ ਸਕਦੀਆਂ ਨੇ।

ਇਹਨਾਂ ਜੰਗਲਾਂ 'ਚ, ਪਹਾੜਾਂ 'ਚ ਐਸੀਆਂ ਲੱਖਾਂ ਜੜੀਆਂ ਬੂਟੀਆਂ ਨੇ। ਰਮਾਇਣ ਦੀ ਕਥਾ ਵਿਚ ਪਵਨ ਪੁੱਤਰ ਹਨੂਮਾਨ ਲਛਮਣ ਲਈ ਸੰਜੀਵਨੀ ਬੂਟੀ ਇਹਨਾਂ ਪਹਾੜਾਂ ਜੰਗਲਾਂ ਵਿਚੋਂ ਹੀ ਲੈ ਕੇ ਗਿਆ ਸੀ।

ਬਾਲਕ ਪੂਰੇ ਧਿਆਨ ਨਾਲ ਗੁਰੂ ਜੀ ਦੀਆਂ ਗੱਲਾਂ ਸੁਣਨ ਲੱਗਾ। ਫਿਰ ਦੋਵੇਂ ਗੁਰੂ ਤੇ ਬਾਲ-ਚੇਲਾ ਜੰਗਲਾਂ ਵੱਲ ਨਿਕਲ ਗਏ।

* * *

ਰਿਆਸੀ ਦੇ ਡੇਰੇ ਤੇ ਪੁੱਜ ਕੇ ਨਰਾਇਣ ਦਾਸ ਬੜਾ ਖੁਸ਼ ਹੋਇਆ। ਬਸਤੀ ਵਿਚ ਸਿਕਲੀਗਰਾਂ ਦੇ ਘਰ ਸਨ। ਉਥੇ ਨਰਾਇਣ ਦਾਸ ਦੀ ਉਮਰ ਦੇ ਕਾਫ਼ੀ ਲੜਕੇ ਸਨ। ਜਦ ਗੁਰੂ ਜੀ ਦੇ ਚੇਲੇ, ਪਹਾੜੀ ਬਸਤੀਆਂ ਵੱਲ ਭਿੱਖਿਆ ਲਈ ਨਿਕਲ ਜਾਂਦੇ ਤਾਂ ਨਰਾਇਣ ਦਾਸ ਨੂੰ ਜਾਨਕੀ ਪ੍ਰਸਾਦ ਸਿਕਲੀਗਰਾਂ ਦੀ ਬਸਤੀ ਵੱਲ ਭੇਜ ਦਿੰਦਾ। ਉਹ ਬਾਲ-ਮਨ ਨੂੰ ਸਮਝਦਾ ਸੀ। ਇਸ ਤਰ੍ਹਾਂ ਆਪਣੀ ਆਯੂ ਦੇ ਬੱਚਿਆਂ ਨਾਲ ਖੇਡ ਕੇ ਪਰਚ ਜਾਏਗਾ।.....

ਨਿੱਕਾ ਬਾਲ ਸਾਧੂ, ਗੇਰੂਆ ਚੋਲਾ ਮੱਥੇ ਉਪਰ ਧੂਣੇ ਦੀ ਰਾਖ। ਅਜੇ ਗੁਰੂ ਨੇ ਉਸਨੂੰ ਮੋਢੇ ਪਾਉਣ ਲਈ ਬਗਲੀ ਨਹੀਂ ਸੀ ਦਿੱਤੀ। ਸਿਕਲੀਗਰਾਂ ਦੇ ਮੁੰਡੇ ਇਕ ਦੋ ਦਿਨ ਤਾਂ ਉਸ ਕੋਲੋਂ ਦੂਰ ਰਹੇ। ਨਰਾਇਣ ਦਾਸ, ਬੱਚਿਆਂ ਦੇ ਪਿਉਆਂ-ਚਾਚਿਆਂ ਵਲੋਂ ਭੱਠੀਆਂ ਵਿਚ ਬਣਾਏ ਜਾਂਦੇ ਹਥਿਆਰ, ਬੱਠਲ, ਡੋਲ ਤੇ ਹੋਰ ਨਿੱਕ ਸੁੱਕ ਵੇਖਦਾ। ਸਿਕਲੀਗਰ, ਤਲਵਾਰਾਂ, ਨੇਜ਼ੇ ਭਾਲੇ ਵੀ ਬਣਾਉਂਦੇ ਸਨ। ਤੀਰ ਕਮਾਨ, ਕੁਹਾੜੀਆਂ, ਕੁਹਾੜੇ ਤਾਂ ਆਮ ਬਣਦੇ। ਨਰਾਇਣ ਦਾਸ ਭੱਠੀ ਵਿਚ ਲਾਲ-ਸੁਰਖ਼ ਹੋਏ ਲੋਹੇ ਨੂੰ ਅਚੰਭੇ ਨਾਲ ਵੇਖਦਾ, ਕਿਵੇਂ ਏਨਾ ਸਖ਼ਤ ਲੋਹਾ, ਗਰਮ-ਸੁਰਖ਼ ਹੁੰਦਿਆਂ ਹੀ ਏਨਾ ਲਚਕਦਾਰ ਹੋ ਜਾਂਦਾ ਹੈ। ਲੁਹਾਰ ਉਸਨੂੰ ਆਪਣੀ ਮਰਜ਼ੀ ਅਨੁਸਾਰ ਜਿਵੇਂ ਚਾਹੇ ਮੋੜ ਲੈਂਦਾ ਹੈ। ਦਿਨ ਪਾ ਕੇ ਸਿਕਲੀਗਰਾਂ ਦੇ ਮੁੰਡੇ ਨਰਾਇਣ ਦਾਸ ਨਾਲ ਹਿਲ ਗਏ। ਉਹ ਰਲ ਕੇ ਖੇਡਣ ਲੱਗੇ। ਕਦੇ ਉਹ ਲੁਹਾਰਾਂ ਤੋਂ ਨਿੱਕੀਆਂ ਨਿੱਕੀਆਂ ਗੱਲਾਂ ਪੁੱਛਦਾ। ਧੌਂਕਣੀ ਨਾਲ ਭੱਠੀ ਮਘਦੀ ਰੱਖਣ ਲਈ, ਚਾਅ ਨਾਲ ਮਦਦ ਕਰਦਾ। ਸਿਕਲੀਗਰ ਵੀ ਬਾਲ ਸਾਧੂ ਨੂੰ ਦੱਸਦੇ, ਡੋਲ ਕਿਵੇਂ ਬਣਦੇ ਹਨ, ਕੌਲੇ ਬਾਟੀਆਂ ਕਿਵੇਂ ਕੁੱਟ ਕੇ ਗੋਲ ਕਰੀਦੀਆਂ ਹਨ। ਤਲਵਾਰਾਂ ਨੂੰ ਸਾਣ ਤੇ ਕਿਵੇਂ ਲਾਇਆ ਜਾਂਦਾ ਹੈ। ਸਾਰਾ ਦਿਨ ਹੁੰਦੀ 'ਠੱਕ ਠੱਕ' ਹੁਣ ਨਰਾਇਣ ਦਾਸ ਨੂੰ ਚੰਗੀ ਲੱਗਣ ਲਗ ਪਈ। ਜਿੰਨਾ ਚਿਰ ਸਾਧੂ ਭਿੱਖਿਆ ਲੈ ਕੇ ਨਾ ਮੁੜਦੇ ਤੇ ਉਸ ਨੂੰ ਆਵਾਜ਼ਾਂ ਨਾ ਪੈਂਦੀਆਂ......

– ਨਰਾਇਣ ਦਾਸ — ਓ ਨਰਾਇਣ ਦਾਸ— ਨਰਾਇਣੂ ......।'

ਸਿਕਲੀਗਰਾਂ ਦੇ ਮੁੰਡੇ ਤੇ ਉਹਨਾਂ ਦੇ ਮਾਂ-ਬਾਪ ਛੇੜਦੇ..... 'ਲਓ ਆ ਗਿਆ ਰਹਾ ਤੇਰਾ ਭੋਜਨ। ਜਾਹ ਖਾ ਲੈ ਜਾ ਕੇ.....।'

ਇਹ ਸੁਣਕੇ ਨਰਾਇਣ ਦਾਸ ਨੂੰ ਸ਼ਰਮ ਆਉਂਦੀ। ਉਸਦੇ ਸਾਹਮਣੇ ਸਿਕਲੀਗਰ ਆਪਣੀ ਮਿਹਨਤ ਨਾਲ ਕੰਮ ਕਰਕੇ ਖਾਂਦੇ ਪਕਾਉਂਦੇ ਸਨ। ਪਰ ਸਾਧੂ ਸਾਰੇ ਲੋਕਾਂ ਤੋਂ ਭਿੱਖਿਆਂ ਮੰਗ ਕੇ ਖਾਂਦੇ ਹਨ। ਉਸਦਾ ਜੀ ਕਰਦਾ ਸੀ, ਉਹ ਵੀ ਸਿਕਲੀਗਰਾਂ ਵਾਂਗ ਹਥਿਆਰ ਅਤੇ ਹੋਰ ਚੀਜ਼ਾਂ ਬਨਾਉਣੀਆਂ ਸਿੱਖ ਲਵੇ। ਉਹਨਾਂ ਵਾਂਗ ਹੀ ਘਰ ਘਰ ਵੇਚਣ ਜਾਵੇ, ਹੋਕਾ ਲਗਾ ਕੇ।

ਇਕ ਰਾਤ ਲੇਟੇ ਨਰਾਇਣ ਦਾਸ ਨੇ ਜਾਨਕੀ ਪ੍ਰਸਾਦ ਨੂੰ ਪੁੱਛਿਆ :

– ਗੁਰੂ ਜੀ ਅਸੀਂ ਸਾਧੂ ਉਹਨਾਂ ਵਾਂਗ ਕੰਮ ਕਿਉਂ ਨਹੀਂ ਕਰਦੇ ? '

– ਕਿਨ੍ਹਾਂ ਵਾਂਗ ਬੱਚੇ ? ' ਜਾਨਕੀ ਪ੍ਰਸਾਦ ਨੇ ਹੈਰਾਨ ਹੁੰਦਿਆਂ ਪੁੱਛਿਆ

– ਉਧਰ ਬਸਤੀ ਵੱਲ ਹੈ ਨ, ਜਿਹੜੇ ਭੱਠੀਆਂ 'ਚ ਲੋਹਾ ਗਰਮ ਕਰਕੇ ਹਥਿਆਰ ਤੇ ਹੋਰ ਬੜਾ ਕੁਝ ਬਣਾਂਦੇ ਨੇ। ... ਤਲਵਾਰਾਂ, ਕੁਹਾੜੀਆਂ, ਭਾਲੇ.....।'

– ਅੱਛਾ! ਉਹ ਸਿਕਲੀਗਰਾਂ ਵਾਂਗ– ? '

– ਹਾਂਅ ਜਿਹੜੇ ਲੋਹਾ ਕੁੱਟਦੇ ਨੇ।'

– ਬੱਚਾ ਅਸਾਂ ਦੇ ਬੈਰਾਗੀ ਪੰਥ ਦੀ ਰਵਾਇਤ ਏ, ਅਸੀਂ ਭਿੱਖਿਆ ਮੰਗ ਕੇ ਖਾਣਾ ਹੁੰਦਾ ਹੈ। ਗੇਰੂਆ ਰੰਗ ਦੇ ਬਸਤਰ ਪਹਿਨਣੇ ਹੁੰਦੇ ਨੇ। ਗ੍ਰਹਿਸਤੀ ਜੀਵਨ ਸਮਝਦਾ ਹੈ ਨਾਂ..... ? '

– ਨਾ, ਇਹ ਕੀ ਹੁੰਦਾ ? ' ਨਰਾਇਣ ਦਾਸ ਬੋਲਿਆ।

– ਅਸਾਂ ਸਾਧੂ ਬੈਰਾਗੀਆਂ ਦੇ ਬਿਆਹ–ਸ਼ਾਦੀ ਕਰਨ ਦੀ ਮਨਾਹੀ ਹੈ। ਅਸੀਂ ਕਦੇ ਇਕ ਜਗ੍ਹਾ ਟਿੱਕ ਕੇ ਨਹੀਂ ਬੈਠਣਾ ਹੁੰਦਾ। ਜਗਾਹ ਜਗਾਹ ਭਰਮਣ ਕਰਨਾ ਹੁੰਦਾ ਹੈ। ਸੰਸਾਰੀ ਲੋਕਾਂ ਵਾਂਗ ਪੱਕੇ ਤੌਰ ਤੇ ਘਰ ਬਣਾ ਕੇ ਰਹਿਣ ਦੀ ਬੈਰਾਗੀਆਂ ਨੂੰ ਮਨਾਹੀ ਹੈ। ਅਸੀਂ ਸੰਸਾਰੀ ਲੋਕਾਂ ਦੇ ਸੰਕਟ–ਮੋਚਨ ਲਈ ਬੜੀਆਂ ਖੋਜਾਂ ਕਰਦੇ ਹਾਂ। ਦੁਰਲੱਭ ਜੜੀ–ਬੂਟੀਆਂ ਦੀ ਖੋਜ ਕਰਦੇ ਹਾਂ। ਉਹਨਾਂ ਦੇ ਦੁੱਖਾਂ ਕਸ਼ਟਾਂ ਨੂੰ ਦੂਰ ਕਰਨ ਦੇ ਉਪਾਅ ਕਰਦੇ ਹਾਂ। ਪ੍ਰਮਾਤਮਾ ਨੇ ਬੈਰਾਗੀਆਂ–ਸਾਧੂਆਂ ਜ਼ਿੰਮੇ ਏਹੀ ਕੰਮ ਲਾਇਆ ਹੈ। ਅਸੀਂ ਪ੍ਰਮਾਤਮਾਂ ਦਾ ਹੁਕਮ ਬਜਾ ਰਹੇ ਹਾਂ ਪੁੱਤਰ'

ਅਜਿਹੀਆਂ ਗੱਲਾਂ ਨਰਾਇਣ ਦਾਸ ਅਕਸਰ ਪੁੱਛਦਾ ਰਹਿੰਦਾ ਸੀ। ਅੱਜ ਵੀ ਉਹ ਚੇਲਿਆਂ ਦੀ ਗੈਰ–ਹਾਜ਼ਰੀ ਵਿਚ ਜੰਗਲ ਵਿਚ ਘੁੰਮ ਰਹੇ ਸਨ। ਅਚਾਨਕ ਉਹਨਾਂ ਨੂੰ ਝਾੜੀਆਂ ਉਹਲੇ ਕਿਸੇ ਜੰਗਲੀ ਜਾਨਵਰ ਦੇ ਗੁਰਰਾਉਣ ਦੀ ਆਵਾਜ਼ ਸੁਣੀ। ਗੁਰੂ ਨੇ ਮੂੰਹ ਉਪੱਰ ਹੱਥ ਰੱਖ ਕੇ ਚੁੱਪ ਰਹਿਣ ਦਾ ਇਸ਼ਾਰਾ ਕੀਤਾ। ਨਰਾਇਣ ਦਾਸ ਫ਼ੁਰਤੀ ਨਾਲ ਗੁਰੂ ਦੇ ਲਾਗੇ ਆਣ ਖੜ੍ਹਾ।

ਪਤਾ ਨਹੀਂ ਲੱਗਿਆ,ਜੰਗਲੀ ਜਾਨਵਰ, ਲੱਕੜ ਬੱਘਾ ਸੀ, ਚੀਤਾ ਸੀ, ਜਾਂ ਕੋਈ ਹੋਰ, ਉਹ ਝਾੜੀਆਂ ਦੇ ਪਿਛਾਂਹ ਹੀ ਕਿਧਰੇ ਪਿੱਛੇ ਵੱਲ ਸਰਕ ਕੇ ਸੰਘਣੇ ਜੰਗਲ ਅੰਦਰ ਚਲਿਆ ਗਿਆ।

ਗੁਰੂ ਨੇ ਆਪਣੇ ਨਿੱਕੇ ਚੇਲੇ ਨੂੰ ਸਮਝਾਇਆ– 'ਬੱਚੇ ਇਹ ਜਾਨਵਰ ਬੜੇ ਸ਼ਾਤਰ ਹੁੰਦੇ ਨੇ। ਖ਼ਤਰਾ ਭਾਂਪ ਲੈਂਦੇ ਨੇ ਤੇ ਖਿਸਕ ਜਾਂਦੇ ਨੇ। ਇਹਨਾਂ ਉਪਰ ਵਾਰ ਕਰਨ ਲਈ ਬੜਾ ਚੌਕੰਨਾ ਰਹਿਣ ਪੈਂਦਾ ਹੈ। ਬਿਜਲੀ ਡਿੱਗਣ ਵਰਗੀ ਤੇਜ਼ੀ ਨਾਲ ਇਹਨਾਂ ਉਪਰ ਟੁੱਟ ਪੈਣਾ ਹੁੰਦਾ ਹੈ। ਫਿਰ ਕੰਮ ਤਮਾਮ। ਸ਼ਹਿ ਲਾ ਕੇ ਦੜ ਵੱਟ ਲਉ। ਸਾਹ ਵੀ ਰੋਕ ਲਓ। ਏਵੇਂ ਜਾਨਵਰ ਵੀ ਸਾਹ ਰੋਕ ਲੈਂਦਾ ਹੈ। ਪੋਲੇ ਪੈਰੀਂ ਅੱਗੇ ਵਧਦਾ ਹੈ। ਜਿਸਦੀ ਪਹਿਲ ਹੋ ਗਈ, ਉਸਦੀ ਫਤਿਹ। ਦੂਸਰੀ ਧਿਰ ਚਿੱਤ।'

– ਗੁਰੂ ਜੀ ਜਿਵੇਂ ਪਿੱਛੇ ਮੰਦਰ 'ਚ ਬਾਘ ਚਿੱਤ ਹੋਇਆ ਸੀ।' ਨਰਾਇਣ ਦਾਸ ਨੇ ਖੁਸ਼ ਹੁੰਦਿਆਂ ਕਿਹਾ।

– ਹਾਂਅ ਬੱਚੇ। ਅਸੀਂ ਪਹਿਲ ਕਰ ਗਏ ਸਾਂ। ਧਿਆਨ ਰਹੇ,ਵੈਰੀ ਨੂੰ ਪਹਿਲ ਨਹੀਂ ਕਰਨ ਦੇਣੀ। ਅੱਛਾ ਸਿਕਾਰੀ, ਬੰਦਾ ਹੋਵੇ ਚਾਹੇ ਜਾਨਵਰ ਹੋਵੇ, ਵੈਰੀ ਨੂੰ ਆਪਣੇ ਜਾਲ ਵਿਚ ਫਸਾ ਲੈਂਦਾ ਹੈ। ਆਪਣੇ ਜਿਹੇ ਬੈਰਾਗੀ ਟੋਲਿਆਂ ਦੀ ਏਹੀ ਯੁੱਧ ਨੀਤੀ ਹੈ। ਜੰਗਲਾਂ ਪਹਾੜਾਂ ਵਿਚ ਭਰਮਣ ਕਰਨਾ ਹੁੰਦਾ ਹੈ। ਹਰ ਸਮੇਂ ਚੌਕਸ ਰਹਿਣਾ ਬੜਾ ਜ਼ਰੂਰੀ ਹੈ, ਜ਼ਰਾ ਢਿੱਲੇ ਪੈ ਗਏ, ਕੰਮ ਖ਼ਤਮ। ਜ਼ਰਾ ਬੜਾ ਹੋ ਲੈ। ਖਾ ਪੀ ਲੈ ਖੇਡ ਮੱਲ ਲੈ। ਫਿਰ ਤੈਨੂੰ ਜੀਵਨ ਦਾ ਇਹ ਸਬਕ ਵੀ ਦਿਆਂਗੇ। ਮੈਂ ਤੈਨੂੰ ਦੱਸਾਗਾਂ....ਵੈਰੀ ਨੂੰ ਅਗਰ ਲਲਕਾਰਨਾ ਵੀ ਪਏ ਤਾਂ ਕਿਸ ਪੈਂਤੜੇ ਤੋਂ

ਲਲਕਾਰਨਾ ਹੈ। ਅਜੇ ਤੈਨੂੰ ਵੈਰੀ ਦੀ ਪਛਾਣ ਕਰਨੀਵੀ ਸਿਖਾਣੀ ਹੈ। ਸਾਹਮਣੇ ਦਿੱਸਦੇ ਦੁਸ਼ਮਣ ਨਾਲੋਂ, ਲੁਕਵਾਂ ਦੁਸ਼ਮਣ ਵਧੇਰੇ ਖ਼ਤਰਨਾਕ ਹੁੰਦਾ ਹੈ। ਵੇਖਦਾ ਜਾਈਂ, ਸਮਾਂ ਪੈ ਕੇ ਤੈਨੂੰ ਜੰਗਲਾਂ ਤੋਂ ਪਹਾੜਾਂ-ਖੱਡਾਂ ਤੋਂ ਭੈਅ ਨਹੀਂ ਲੱਗਿਆ ਕਰਨਾ। ਇਹ ਕੁਦਰਤ ਇਹ ਨਦੀਆਂ, ਨਾਲੇ, ਪਹਾੜ ਤੇਰੇ ਮਿੱਤਰ ਬਣ ਜਾਣਗੇ। ਅਸੀਂ ਤਾਂ ਰਾਤ-ਬਰਾਤੇ ਇਹਨਾਂ ਨਾਲ ਗੋਸ਼ਟਾਂ ਵੀ ਕਰ ਲੈਨੇ ਆਂ। ਇਹ ਹੁੰਗਾਰਾ ਵੀ ਭਰਦੇ ਨੇ ਤੇ ਕਈ ਵਾਰ ਮੋੜਵਾਂ ਜਵਾਬ ਵੀ ਦਿੰਦੇ ਨੇ ——,

– ਰੁੱਖ ਪਹਾੜ ਵੀ ਬੋਲਦੇ ਨੇ ਗੁਰੂ ਜੀ ? ' ਬੱਚੇ ਨੇ ਹੈਰਾਨ ਹੋ ਕੇ ਪੁੱਛਿਆ

– ਹਾਂ ਪੁੱਤਰ, ਇਹਨਾਂ ਨਾਲ ਗੱਲਾਂ ਕਰਨ ਲਈ ਬੜੀ ਸਾਧਨਾ ਕਰਨੀ ਪੈਂਦੀ ਹੈ। ਅਜੇ ਛੋਟਾ ਏਂ। ਗੱਭਰੂ ਹੋ ਗਿਆ ਤਾਂ ਵੇਖਣਾ, ਕੁਦਰਤ ਕਿਵੇਂ ਸਾਹ ਲੈਂਦੀ ਮਹਿਸੂਸ ਹੁੰਦੀ ਹੈ। ਜੰਗਲਾਂ ਵਿਚੋਂ ਦੀ ਸ਼ੂਕਦੀ ਹਵਾ ਕਿਵੇਂ ਤਾਲ ਦਿੰਦੀ ਹੈ ਤੇ ਨਦੀਆਂ ਨਾਲਿਆਂ ਦਾ ਵਹਿੰਦਾ ਪਾਣੀ ਕਿਵੇਂ ਗੀਤ ਗਾਉਂਦਾ ਹੈ। ਜਲਦੀ ਜਲਦੀ ਗੱਭਰੂ ਹੋ ਲੈ......।

ਤੇ ਜਾਨਕੀ ਪ੍ਰਸਾਦ ਗਾਉਣ ਲੱਗਾ:

ਲੱਖ ਸ਼ੁਕਰਾਨਾ ਕੀ ਜੈ ਜਿੰਦ ਨਰੋਈ ਹੈ.....
ਇਹ ਮਨ ਭੋਲੂ ਤੇ ਲੋਭ ਕਲੰਦਰ,
ਦਰ ਦਰ ਫਿਰੈ ਨਿਚੈਂਦਾ......

ਨਰਾਇਣ ਦਾਸ ਵੀ ਮੂੰਹ ਵਿਚ ਗੁਨਗਨਾਉਣ ਲੱਗਾ। ਜਾਨਕੀ ਪ੍ਰਸਾਦ ਨੇ ਕਿਹਾ :

– ਗਾ ਬੱਚੇ ਗਾ, ਖੁਲ੍ਹ ਕੇ ਗਾ......

ਫਿਰ ਤਾਂ ਦੋਹਾਂ ਨਾਲ ਜਿਵੇਂ ਜੰਗਲ ਦੇ ਰੁੱਖ ਵੀ ਗਾਉਣ ਲੱਗੇ :

ਲੱਖ ਸ਼ੁਕਰਾਨਾ ਕੀ ਜੈ.....ਜਿੰਦ ਨਰੋਈ ਹੈ......

-----0-----

## 3

ਰਜੌਰੀ ਪਿੰਡ ਵਾਲੀ ਉਦਾਸੀ ਛਟ ਰਹੀ ਸੀ। ਦੋਨੋਂ ਵੇਲੇ ਦਾ ਭੋਜਨ ਹੁਣ ਸ਼ਰਤਾਂ ਉਪਰ ਨਹੀਂ ਸੀ ਮਿਲਦਾ। ਨਰਾਇਣ ਦਾਸ ਬਣਿਆ ਲਛਮਣ ਦੇਵ ਹੁਣ ਮੌਲ ਰਿਹਾ ਸੀ। ਆਪਣੇ ਟੋਲੇ ਵਿਚ ਉਹ ਬਹੁਤ ਹੀ ਪਿਆਰਾ ਤੇ ਹਸਮੁੱਖ ਬਾਲ-ਸਾਧੂ ਬਣ ਗਿਆ ਸੀ। ਜਾਨਕੀ ਪ੍ਰਸਾਦ ਨੇ ਹੁਣ ਉਸ ਨੂੰ ਦਰ ਦਰ ਜਾਕੇ ਭਿੱਖਿਆ ਮੰਗਣ ਦੀ ਆਗਿਆ ਦੇ ਦਿਤੀ ਸੀ। ਉਸਦੀ ਮੋਹਣੀ ਸੂਰਤ ਵੇਖਕੇ, ਔਰਤਾਂ ਖੁਲ੍ਹੇ ਹੱਥੀਂ ਭਿੱਖਿਆ ਦਿੰਦੀਆਂ। ਜਦੋਂ ਡੇਰੇ ਆ ਕੇ ਸਾਰੇ ਚੇਲੇ ਆਪਣੀਆਂ ਬਗਲੀਆਂ ਖ਼ਾਲੀ ਕਰਦੇ ਤਾਂ ਬਹੁਤੀ ਵਾਰ ਨਰਾਇਣ ਦਾਸ ਦੀ ਭਿੱਖਿਆ ਸਮੱਗਰੀ ਜ਼ਿਆਦਾ ਹੁੰਦੀ। ਜਾਨਕੀ ਪ੍ਰਸਾਦ ਖੁਸ਼ ਹੋ ਕੇ ਉਸਨੂੰ ਬੁੱਕਲ ਵਿਚ ਲੈ ਲੈਂਦਾ, ਪੁੱਛਦਾ- ' ਦਾਨ-ਦੱਖਸ਼ਣਾਂ ਦੇ ਨਾਲ ਨਾਲ ਗਾਲ੍ਹਾਂ ਦਾ ਪ੍ਰਸਾਦ ਵੀ ਮਿਲਦਾ ਹੈ- ਪੁੱਤਰ ? '

– ਨਾ ਗੁਰੂ ਜੀ ਕਦੀ ਵੀ ਨਹੀਂ। ਕੁਝ ਮਾਤਾਵਾਂ ਆਖਦੀਆਂ ਨੇ ਏਥੇ ਬੈਠ ਕਰ ਭੋਜਨ ਕਰ। ਮੈਂ ਕਹਿ ਦਿੰਨਾਂ, ਗੁਰੂ ਜੀ ਦੀ ਆਗਿਆ ਨਹੀਂ ਹੈ।' ਨਰਾਇਣ ਦਾਸ ਖੁਸ਼ ਹੋ ਕੇ ਦੱਸਦਾ।

ਸਾਧੂ ਹੈਰਾਨ ਹੁੰਦੇ। ਅੱਜ ਤੱਕ ਸਾਨੂੰ ਤਾਂ ਕਿਸੇ ਔਰਤ ਨੇ ਘਰ ਵਿਚ ਬਿਠਾ ਕੇ ਭੋਜਨ ਕਰਨ ਲਈ ਨਹੀਂ ਕਿਹਾ। ਚੇਲੇ ਗੋਮਤੀ ਦਾਸ ਨੇ ਪੁੱਛਿਆ- 'ਗੁਰੂ ਜੀ ਇਹ ਛੋਹਰਾ ਅਸਾਂ ਨਾਲੋਂ ਵਧੇਰੇ ਭਿੱਛਿਆ ਕਿਵੇਂ ਲੈ ਆਉਂਦਾ ਹੈ ? '

ਜਾਨਕੀ ਪ੍ਰਸਾਦ ਹੱਸਣ ਲੱਗਾ। ਚੇਲੇ ਹੋਰ ਹੈਰਾਨ ਹੋ ਗਏ। ਇਸ ਵਿਚ ਇਸ ਤਰ੍ਹਾਂ ਹੱਸਣ ਵਾਲੀ ਕਿਹੜੀ ਗੱਲ ਹੈ ? ਉਹਨਾਂ ਦੇ ਮਨਾਂ ਵਿਚ ਬਾਲ-ਸਾਧੂ ਲਈ ਈਰਖਾ ਜਾਗ ਉਠੀ। ਜਾਨਕੀ ਪ੍ਰਸਾਦ ਸਭ ਸਮਝਦਾ ਸੀ। ਚੇਲੇ ਬਾਲਕ ਨਾਲ ਰੁੱਖਾ ਵਿਵਹਾਰ ਕਰਨ ਲੱਗੇ। ਇਕ ਦਿਨ ਜਾਨਕੀ ਪ੍ਰਸਾਦ ਨੇ ਸਮਝਾਇਆ :

– ਈਰਖਾ ਮਨੁੱਖ ਦੀ ਆਤਮਾ ਸਾੜ ਦਿੰਦੀ ਹੈ ਭਗਤ-ਜਨੋ। ਬਾਲ-ਮਨ ਪ੍ਰਮਾਤਮਾ ਦੇ ਵਧੇਰੇ ਨੇੜੇ ਹੁੰਦਾ ਹੈ। ਅਜੇ ਨਰਾਇਣ ਦਾਸ ਅੰਦਰ ਲਾਲਸਾਵਾਂ, ਕਾਮ-ਇੱਛਾ, ਲਾਲਚ ਪੈਦਾ ਨਹੀਂ ਹੋਇਆ। ਬਾਲ ਰੱਬ ਦਾ ਲਘੂ ਰੂਪ ਹੁੰਦਾ ਹੈ। ਦਾਨੀ ਭਿਖਾਰੀ ਦੇ ਕਪੜੇ ਜਾਂ ਸੂਰਤ ਵੇਖਦਾ ਹੈ। ਪਰ ਬਾਲ-ਮਨ ਦਾਤੇ ਦੀ ਆਤਮਾ ਪਛਾਣ ਲੈਂਦਾ ਹੈ। ਜਿਹੜੇ ਬੰਦੇ ਸਾਧੂ ਜਾਂ ਪੁਜਾਰੀ ਬਹੁਤੇ ਧਰਮੀ ਬਣਦੇ ਨੇ ਪੂਜਾ-ਪਾਠ ਕਰਨ ਵਾਲੇ ਹੁੰਦੇ ਨੇ। ਉਹਨਾਂ ਵਿਚ ਹੌਲੀ ਹੌਲੀ ਹਾਉਮੈਂ ਪੈਦਾ ਹੋ ਜਾਂਦੀ ਹੈ ਸਾਧੂ ਜਨੋ। ਉਹ ਸਮਝਦੇ ਹਨ ਜਾਂ ਸਮਝਣ ਲਗਦੇ ਹਨ ਅਸੀਂ ਪ੍ਰਮਾਤਮਾ ਦੇ ਬਹੁਤੇ ਨੇੜੇ ਹਾਂ। ਉਹ ਸੰਸਾਰੀ ਮਨੁੱਖ ਦੀ ਪਰਵਾਹ ਕਰਨੀ ਛੱਡ ਦਿੰਦੇ ਨੇ। ਸਾਨੂੰ ਪ੍ਰਕਿਰਤੀ ਜੈਸਾ, ਕੁਦਰਤ ਜੈਸਾ ਬਣਨਾ ਪਵੇਗਾ। ਲੈਣਾ ਕੁਝ ਨਹੀਂ ਸਿਰਫ ਦੇਣਾ ਹੈ। ਕੋਈ ਪੱਥਰ ਵੀ ਮਾਰਦਾ ਹੈ ਤਾਂ ਰੁੱਖ ਫਲ ਦਿੰਦੇ ਨੇ। ਤਪੱਸਿਆ, ਸਾਧਨਾ ਨਾਲ ਆਪਣੀਆਂ ਇਛਾਵਾਂ ਮਾਰਨੀਆਂ ਹੋਣਗੀਆਂ। ਕੁਦਰਤ ਦੇ ਰਹੱਸ ਨੂੰ ਸਮਝਣਾ ਪਵੇਗਾ। ਹਰ ਰਹੱਸ ਦੀ ਕੋਈ ਨਾ ਕੋਈ ਚਾਬੀ ਹੁੰਦੀ ਹੈ। ਪ੍ਰਮਾਤਮਾ ਦੀ ਭਗਤੀ ਪੂਜਾ, ਨਿਸ਼ਕਾਮ ਹੋਕੇ ਮਨੁੱਖਾਂ ਦੀ ਸੇਵਾ-ਇਹ ਸਭ ਸਾਨੂੰ ਚਾਬੀਆਂ ਦੀ ਸਿਆਣ ਅਤੇ ਇਸਨੂੰ ਵਰਤਣ ਦੀ ਜਾਚ ਸਿਖਾਉਂਦੀਆਂ ਨੇ। ਈਰਖਾ ਮਾਰੋ, ਪਿਆਰ ਕਰਨਾ ਸਿੱਖੋ। ਉਸ ਗੁਰੂ ਤੋਂ ਵੱਡਾ ਕੋਈ ਨਹੀਂ ਜਿਹੜਾ ਆਪਣੇ ਚੇਲਿਆਂ ਨੂੰ, ਭਗਤਾਂ ਨੂੰ ਬ੍ਰਿਛਾਂ ਵਰਗਾ ਬਣਾ ਸਕੇ। ਜਿੰਨੀ ਠੰਢੀ ਛਾਂ ਮਨੁੱਖ ਦੇ ਸਕਦਾ ਹੈ, ਬ੍ਰਿਛ ਨਹੀਂ ਦੇ ਸਕਦਾ। ਬ੍ਰਿਛ ਕੋਲ ਸਾਨੂੰ ਚੱਲ ਕੇ ਜਾਣਾ ਪੈਂਦਾ

ਹੈ। ਮਨੁੱਖ ਖ਼ੁਦ ਲੋੜਵੰਦ ਕੋਲ ਪਹੁੰਚ ਸਕਦਾ ਹੈ। ਮਨ ਦੀ ਪਵਿਤਰਤਾ ਅਤੇ ਸੇਵਾ ਭਾਵਨਾ ਨਾ ਮਰਨ ਦੇਣੀ ਭਗਤ-ਜਨੋਂ। ਬੈਰਾਗੀ ਜੀਵਨ ਦਾ ਇਹੀ ਧਰਮ ਹੈ।'

ਗੁਰੂ ਜੀ ਦੇ ਪ੍ਰਵਚਨ ਸੁਣਕੇ ਸਾਧੂ ਸ਼ਾਂਤ ਹੋ ਗਏ।

ਸਾਧੂਆਂ ਅਤੇ ਗੁਰੂ ਜੀ ਨੂੰ ਬਚਨ-ਬਿਲਾਸ ਕਰਦੇ ਛੱਡ ਕੇ ਨਰਾਇਣ ਦਾਸ ਸਿਕਲੀਗਰਾਂ ਦੇ ਆਪਣੇ ਦੋਸਤਾਂ ਵੱਲ ਦੌੜ ਗਿਆ ਸੀ। ਇਸ ਵੇਲੇ ਉਹ ਉਹਨਾਂ ਨਾਲ ਨਕਲੀ ਤੀਰ ਕਮਾਨ ਅਤੇ ਲੱਕੜ ਦੀਆਂ ਤਲਵਾਰਾਂ ਨਾਲ ਲੜਾਈ ਲੜਾਈ ਖੇਡ ਰਿਹਾ ਸੀ। ਬਾਲ ਨਰਾਇਣ ਦਾਸ ਨੂੰ ਕੀ ਪਤਾ ਸੀ, ਇਹ ਲੜਾਈ-ਲੜਾਈ ਦੀ ਖੇਡ ਉਸਦੇ ਜੀਵਨ ਦਾ ਨਸੀਬਾ ਬਣੇਗੀ। ਉਸਦੇ ਨਾਮ ਤੋਂ ਮੁਗਲ ਸਲਤਨਤ ਕੰਬ ਉਠਿਆ ਕਰੇਗੀ ਤੇ ਉਹ ਅੰਤ ਜੀਵਨ ਤੱਕ ਮੁਗਲ ਹਾਕਮਾਂ ਦੀਆਂ ਅੱਖਾਂ ਦੀ ਰੜਕ ਬਣਿਆ ਰਹੇਗਾ।

ਨਰਾਇਣ ਦਾਸ ਸਿਕਲੀਗਰਾਂ ਦੇ ਮੁੰਡਿਆਂ ਦੇ ਦੋ ਧੜੇ ਬਣਾ ਲੈਂਦਾ। ਇਕ ਦੀ ਅਗਵਾਈ ਆਪ ਕਰਦਾ। ਜਦ ਤੱਕ ਡੇਰੇ ਵਲੋਂ ਉਸਨੂੰ ਹਾਕ ਨਾ ਪੈਂਦੀ ਉਹ ਸਿਕਲੀਗਰਾਂ ਦੀ ਬਸਤੀ ਵਿਚ ਹੀ ਵਿਹਲਾ ਸਮਾਂ ਗੁਜ਼ਾਰਦਾ।

ਕਦੇ ਕਦੇ ਜਾਨਕੀ ਪ੍ਰਸਾਦ ਨਰਾਇਣ ਦਾਸ ਦੇ ਮਸਤਕ ਵੱਲ ਲਗਾਤਾਰ ਟਿਕਟਿਕੀ ਲਗਾ ਕੇ ਵੇਖਦਾ ਰਹਿੰਦਾ। ਉਸਦੀਆਂ ਅੱਖਾਂ ਦੀ ਚਮਕ ਵੇਖਕੇ ਸੋਚੀਂ-ਪੈ ਜਾਂਦਾ। ਆਪਣੇ ਆਪ ਨਾਲ ਗੱਲਾਂ ਕਰਦਾ- 'ਮੈਨੂੰ ਇਹ ਸਧਾਰਣ ਬਾਲ ਨਹੀਂ ਜਾਪਦਾ। ਫਿਰ ਹੌਲੀ ਹੌਲੀ ਗਾਉਣ ਲਗਦਾ :

ਤਨ ਦਾ ਭਰੋਸਾ ਪਲ ਤਾਜ਼ਾ ਪਲ ਬੇਹਾ।
ਲੱਖ ਸ਼ੁਕਰਾਨੇ ਕੀ ਜੈ ਜਿੰਦ ਨਰੋਈ ਹੈ॥

* * *

ਨਰਾਇਣ ਦਾਸ ਨੂੰ ਹੁਣ ਤੀਰ ਕਮਾਨ ਦਾ ਏਨਾ ਅਭਿਆਸ ਹੋ ਗਿਆ ਸੀ, ਉਹ ਰੁੱਖਾਂ ਉਪਰ ਬੈਠੇ ਪਰਿੰਦੇ ਤਾਂ ਫੁੰਡ ਹੀ ਲੈਂਦਾ ਸੀ। ਕਈ ਵਾਰ ਉੱਡਦੇ ਪਰਿੰਦੇ ਵੀ ਉਸਦਾ ਸ਼ਿਕਾਰ ਬਣ ਜਾਂਦੇ ਸਨ। ਉਹ ਪਹਿਲਾਂ ਖਰਗੋਸ਼ਾਂ ਨੂੰ ਝਾੜੀਆਂ ਵਿਚੋਂ ਭਜਾਉਂਦਾ, ਫਿਰ ਨਿਸ਼ਾਨਾ ਬੰਨ੍ਹ ਕੇ ਤੀਰ ਛੱਡਦਾ।

ਇਕ ਦਿਨ ਸਿਕਲੀਗਰਾਂ ਦੇ ਮੁੰਡਿਆਂ ਨਾਲ ਨਦੀ ਕਿਨਾਰੇ ਖੇਡ ਰਹੇ ਸਨ। ਤੀਰ ਕਮਾਨ ਪਾਸੇ ਰੱਖੇ ਹੋਏ ਸਨ। ਨਦੀ ਦੇ ਪਾਰਲੇ ਕੰਢੇ ਹਿਰਨਾਂ ਦਾ ਇਕ ਜੋੜਾ ਪਾਣੀ ਪੀਣ ਆਇਆ। ਇਕ ਮੁੰਡੇ ਨੇ ਨਰਾਇਣ ਦਾਸ ਨੂੰ ਛੇੜਿਆ- 'ਨਰਾਇਣ ਜੇ ਏਨੀ ਦੂਰ ਤੋਂ ਇਕ ਨੂੰ ਮਾਰ ਲਏਂ ਤਾਂ ਜਾਣੀਏ ਤੇਰਾ ਨਿਸ਼ਾਨਾ ਪੱਕਾ।'

ਨਰਾਇਣ ਦਾਸ ਨੇ ਵੰਗਾਰ ਕਬੂਲ ਕਰਦਿਆਂ ਝੱਟ ਤੀਰ ਕਮਾਨ ਚੁੱਕਿਆ। ਨਿਸ਼ਾਨਾ ਸੇਧਿਆ ਤੇ ਫਿਰ ਪੂਰੀ ਤਾਕਤ ਨਾਲ ਤੀਰ ਛੱਡ ਦਿੱਤਾ। ਅਗਲੇ ਪਲ ਜੋੜੇ ਵਿਚੋਂ ਇਕ ਦੇ ਤੀਰ ਲੱਗਾ। ਦੋਵੇਂ ਘਬਰਾ ਕੇ ਦੌੜੇ, ਪਰ ਇਕ ਹਿਰਨ ਡਿੱਗ ਪਿਆ। ਮੁੰਡਿਆਂ ਨੇ ਤਾੜੀਆਂ ਮਾਰੀਆਂ। ਨਰਾਇਣ ਦਾਸ ਨੂੰ ਚੁੱਕ ਕੇ ਉਛਾਲਿਆ। ਉਦੋਂ ਹੀ ਬਸਤੀ ਦੇ ਕੁਝ ਲੋਕ ਪਾਰਲੇ ਕੰਢੇ ਵਲ ਆਉਂਦੇ ਦਿਸੇ ਤਾਂ ਸਾਰੇ ਬਾਲਕ ਡਰ ਕੇ ਨੱਠ ਆਏ। ਲੋਕਾਂ ਨੇ ਗੇਰੂਏ ਰੰਗ ਦੇ ਚੋਲੇ ਵਾਲੇ ਬਾਲ ਸਾਧੂ ਨੂੰ ਵੇਖ ਲਿਆ ਸੀ।

ਕੁਝ ਦੇਰ ਬਾਅਦ ਲੋਕ ਡੇਰੇ ਆ ਗਏ। ਉਹ ਜਾਨਕੀ ਪ੍ਰਸਾਦ ਨੂੰ ਮਿਲੇ। ਜਦ ਜਾਨਕੀ ਪ੍ਰਸਾਦ ਨੂੰ ਬਸਤੀ ਦੇ ਲੋਕਾਂ ਦੇ ਆਉਣ ਦਾ ਕਾਰਨ ਪਤਾ ਲੱਗਿਆ ਤਾਂ ਉਸਨੇ ਹੈਰਾਨ ਹੋ ਕੇ ਪੁੱਛਿਆ- 'ਅਜੇ ਤਾਂ ਉਹ ਬਾਲ-ਉਮਰ 'ਚ ਹੈ। ਤੁਸੀਂ ਅੱਖੀਂ ਵੇਖਿਆ ਹੈ ਉਸਨੂੰ ਤੀਰ ਚਲਾਉਂਦੇ ਨੂੰ ?

– ਹਾਂ ਸਵਾਮੀ ਜੀ। ਅਸੀਂ ਲੰਘ ਰਹੇ ਸਾਂ ਉਧਰੋਂ। ਅਸਾਂ ਦੇ ਸਾਹਮਣੇ ਹੀ ਜਾਨਵਰ ਡਿੱਗ ਕੇ ਤੜਫ ਰਿਹਾ ਸੀ। ਏਧਰ ਵੇਖਿਆ ਤਾਂ ਬਾਲ ਸਾਧੂ ਦੇ ਹੱਥ ਵਿਚ ਤੀਰ ਕਮਾਨ ਸੀ। ਸਾਨੂੰ ਵੇਖਦਿਆਂ ਹੀ ਇਹ ਦੌੜ ਪਏ। ਦੁੱਖ ਦੀ ਗੱਲ ਇਹ ਹੈ ਸਵਾਮੀ ਜੀ ਉਹ ਹਿਰਨੀ ਸੀ ਤੇ ਇਕ-ਅੱਧ ਮਹੀਨੇ ਵਿਚ ਹੀ ਉਸ ਬੱਚੇ ਜਣਨੇ ਸਨ।'

ਸੁਣਕੇ ਜਾਨਕੀ ਪ੍ਰਸਾਦ ਨੂੰ ਬਹੁਤ ਦੁੱਖ ਹੋਇਆ। ਉਸਨੇ ਸਮਝਾ- ਬੁਝਾ ਕੇ ਬਸਤੀ ਦੇ ਲੋਕਾਂ ਨੂੰ ਤੋਰ ਦਿੱਤਾ ਤੇ ਭਰੋਸਾ ਦਿੱਤਾ, ਅੱਗੇ ਤੋਂ ਬਾਲਕ ਅਜਿਹਾ ਨਹੀਂ ਕਰੇਗਾ। ਬਸਤੀ ਦੇ ਲੋਕ ਚਲੇ ਗਏ। ਫਿਰ ਉਸਨੇ ਇਕ ਚੇਲਾ ਭੇਜਕੇ ਨਰਾਇਣ ਦਾਸ ਨੂੰ ਬੁਲਵਾਇਆ।

ਸਿਕਲੀਗਰਾਂ ਦੇ ਮੁੰਡਿਆਂ 'ਚ ਘਿਰਿਆਂ ਬੈਠਾ, ਉਹ ਸਚਮੁੱਚ ਹੀ ਡਰਿਆ ਹੋਇਆ ਸੀ। ਉਸਨੂੰ ਸੱਚ ਹੀ ਨਹੀਂ ਸੀ ਆ ਰਿਹਾ, ਉਸਦੇ ਤੀਰ ਨਾਲ ਜਾਨਵਰ ਮਰ ਗਿਆ। ਉਹ ਤਾਂ ਸੋਚਦਾ ਸੀ ਤੀਰ ਉਰੇ-ਪਰੇ ਡਿੱਗੇਗਾ। ਹਰਨ ਦੌੜਨਗੇ ਤੇ ਉਹ ਸਾਰੇ ਖ਼ੂਬ ਮਜ਼ਾ ਲੈਣਗੇ।..... ਪਰ ਇਹ ਕਿਵੇਂ ਹੋ ਗਿਆ।.....

ਚੇਲੇ ਦੇ ਪਿੱਛੇ ਲੁਕਦਾ, ਡਰਦਾ ਡਰਦਾ ਉਹ ਡੇਰੇ ਅੰਦਰ ਦਾਖਲ ਹੋਇਆ। ਸਾਰਿਆਂ ਦੇ ਸਾਹਮਣੇ ਗੁਰੂ ਨੇ ਉਸਨੂੰ ਡਾਂਟਣਾ ਚੰਗਾ ਨਾ ਸਮਝਿਆ। ਬਾਲਕ ਨੇ ਦੋਵੇਂ ਕੰਨ ਫੜਕੇ ਕਿਹਾ – 'ਭੁੱਲ ਹੋ ਗਈ ਗੁਰੂ ਜੀ...।' ਨਾਲ ਹੀ ਉਸਦੀਆਂ ਅੱਖਾਂ ਵਿਚੋਂ ਅੱਥਰੂ ਕਿਰਨ ਲੱਗੇ।

ਜਾਨਕੀ ਪ੍ਰਸਾਦ ਉਠਿਆ। ਨਰਾਇਣ ਦਾਸ ਡਰ ਗਿਆ। ਹੁਣ ਮਾਰ ਪਏਗੀ। 'ਅਸੀਂ ਤਾਂ ਖੇਡਦੇ ਪਏ ਸਾਂ......।' ਉਹ ਰੋਣ ਲੱਗ ਪਿਆ।

– ਬੱਸ, ਚੁੱਪ ਕਰ , ਗੁਰੂ ਨੇ ਬਾਲਕ ਦੀਆਂ ਅੱਖਾਂ ਪੂੰਝੀਆਂ – 'ਜਾਹ ਅੰਦਰ ਜਾਕੇ ਭੋਜਨ ਕਰ ਲੈ।'

ਨਰਾਇਣ ਦਾਸ ਅੰਦਰ ਵਲ ਚਲਿਆ ਗਿਆ। ਅੱਜ ਤੋਰ ਬੜੀ ਸੁਸਤ ਸੀ, ਪਹਿਲਾਂ ਵਾਂਗ ਦੁੜੰਗੇ ਮਾਰਦਾ ਨਹੀਂ ਗਿਆ।

ਸਾਰੇ ਚੇਲੇ ਹੈਰਾਨ ਸਨ। ਗੁਰੂ ਨੇ ਨਰਾਇਣ ਦਾਸ ਨੂੰ ਕੁਝ ਨਹੀਂ ਆਖਿਆ। ਗੋਮਤੀ ਦਾਸ ਨੇ ਪੁੱਛਿਆ- ' ਗੁਰੂ ਜੀ ਆਪ ਨੇ ਹੀ ਦੱਸਿਆ ਹੈ, ਅਸਾਂ ਦੇ ਪੰਥ ਵਿਚ ਜੀਵ-ਹੱਤਿਆ ਪਾਪ ਹੈ। ਫਿਰ ਤੁਸੀਂ ਨਰਾਇਣ ਦਾਸ ਨੂੰ ਰੋਕਦੇ ਕਿਉਂ ਨਹੀਂ। ਇਹ ਲੜਕਿਆਂ ਨਾਲ ਝੂਠੀ-ਮੂਠੀ ਦੀਆਂ ਲੜਾਈਆਂ ਕਰਨ ਲੱਗਾ ਹੈ। ਪੰਛੀ ਪਰਿੰਦੇ ਮਾਰਦਾ ਰਹਿੰਦਾ ਹੈ। ਇਸਨੂੰ ਉਹਨਾਂ ਦੇ ਪ੍ਰਾਣ ਲੈਣ ਦਾ ਕੀ ਹੱਕ ਹੈ, ਜਦ ਇਹ ਉਹਨਾਂ ਨੂੰ ਪ੍ਰਾਣ ਵਾਪਸ ਨਹੀਂ ਦੇ ਸਕਦਾ।'

ਜਾਨਕੀ ਪ੍ਰਸਾਦ ਚੇਲਿਆਂ ਦਾ ਇਰਾਦਾ ਸਮਝਦਾ ਸੀ। ਉਹ ਚਾਹੁੰਦੇ ਸਨ, ਬਾਲਕ ਨੂੰ ਬੈਰਾਗੀ ਪੰਥ ਵਿਚੋਂ ਕੱਢ ਦਿੱਤਾ ਜਾਵੇ ਜਾਂ ਉਸਨੂੰ ਮਾਰ ਪਵੇ। ਗੁਰੂ ਡੂੰਘੀ ਸੋਚ ਵਿਚ ਲਹਿ ਗਿਆ। ਠੋਡੀ ਛਾਤੀ ਨਾਲ ਆ ਲੱਗੀ। ਅੱਖਾਂ ਬੰਦ ਹੋ ਗਈਆਂ। ਫਿਰ ਹੌਲੀ ਹੌਲੀ ਸਿਰ ਉਠਾਇਆ, ਬੋਲਿਆ –'ਮੈਂ ਸਮਝਦਾ ਹਾਂ ਖੇਡ ਖੇਡ ਵਿਚ ਬਾਲਕ ਤੋਂ ਭੁੱਲ ਹੋਈ ਹੈ। ਪਰ ਤੁਸਾਂ ਸਭ ਨੂੰ ਇਹ ਵੀ ਜਾਣ ਲੈਣਾ ਚਾਹੀਦਾ ਹੈ- ਬੈਰਾਗੀ ਪੰਥ ਦਾ ਮਤਲਬ ਇਹ ਬਿਲਕੁਲ ਨਹੀਂ ਹੈ ਕਿ ਅਸੀਂ ਜੰਗਲਾਂ ਵਿਚ, ਪਹਾੜਾਂ-ਖੱਡਾਂ- ਕੁੰਦਰਾਵਾਂ ਵਿਚ ਭਰਮਣ ਕਰਦੇ ਰਹੀਏ, ਭਿੱਖਿਆ ਮੰਗ ਕੇ ਖਾਈਏ ਤੇ ਖੂੰਖਾਰ ਜਾਨਵਰਾਂ ਦਾ ਸ਼ਿਕਾਰ ਬਣ ਜਾਈਏ। ਬੈਰਾਗੀ ਪੰਥ ਆਪਣੀ ਰਖਸ਼ਾ ਦਾ ਪਾਠ ਵੀ ਦੱਸਦਾ ਹੈ। ਸੰਸਾਰੀ ਜੀਵਾਂ ਪ੍ਰਤੀ ਵੀ ਅਸੀਂ ਅੱਖਾਂ ਨਹੀਂ ਮੀਟ ਸਕਦੇ। ਉਹ ਸਾਨੂੰ ਭੋਜਨ ਦਿੰਦੇ ਹਨ, ਕਪੜੇ-ਬਸਤਰ ਦਿੰਦੇ ਹਨ। ਇਹ ਕਦੀ ਨਹੀਂ ਹੋ ਸਕਦਾ, ਅਸੀਂ ਪ੍ਰਮਾਤਮਾ ਦਾ ਨਾਮ ਜਪੀਏ-ਤਪੱਸਿਆ ਕਰੀਏ ਤੇ ਲੋਕ ਭਾਵੇਂ ਮਰਣ, ਭਾਵੇਂ ਜੀਣ ਭਾਵੇਂ ਹਾਕਮਾਂ ਅਤੇ ਰਾਜਿਆਂ

ਬਾਦਸ਼ਾਹਾਂ ਦੇ ਜ਼ੁਲਮ ਸਹਿੰਦੇ ਰਹਿਣ ਤੇ ਅਸੀਂ ਸਵਰਗ ਦੀ ਇੱਛਾ ਕਰਦੇ ਰਹੀਏ। ਅਸਾਂ ਦਾ ਬੈਰਾਗੀ ਪੰਥ ਅਜਿਹੇ ਪੰਥ ਦੀ ਰਵਾਇਤ ਨਹੀਂ ਪਾਲਦਾ। ਅਸੀਂ ਜੰਗਲਾਂ 'ਚ ਭਰਮਣ ਕਰਦੇ ਵੀ ਖੂੰਖਾਰ ਜਾਨਵਰਾਂ ਤੋਂ ਆਪਣਾ ਬਚਾਓ ਕਰਦੇ ਹਾਂ ਨਾ। ਏਸੇ ਤਰ੍ਹਾਂ ਜਦ ਸੰਸਾਰ ਵਿਚ ਪਰਜਾ ਉਪਰ ਰਾਜ ਕਰਨ ਵਾਲੇ ਹਾਕਮ, ਉਹਨਾਂ ਨੂੰ ਆਪਣੀ ਇੱਛਾ ਮੁਤਾਬਕ ਸਵਾਸ ਨਹੀਂ ਲੈਣ ਦਿੰਦੇ, ਜੀਣ ਨਹੀਂ ਦਿੰਦੇ। ਉਹਨਾਂ ਹਾਕਮਾਂ ਨੂੰ ਵੀ ਸ਼ਹਿ ਲਾਕੇ, ਘਾਤ ਲਾਕੇ, ਪੈਤੜਾਂ ਲੈ ਕੇ ਜੰਗਲੀ ਜਾਨਵਰਾਂ ਵਾਂਗ ਕੋਹ-ਘੱਤਣਾ ਚਾਹੀਦਾ ਹੈ। ਇਸ ਵਿਚ ਕੋਈ ਪਾਪ ਨਹੀਂ ਹੈ। ਖੂੰਖਾਰ ਜਾਨਵਰਾਂ ਦੀ ਪਛਾਣ ਕਰਨੀ ਜ਼ਰੂਰੀ ਹੈ। ਬਾਲਕ ਨੂੰ ਅਜੇ ਏਨਾ ਪਤਾ ਨਹੀਂ। ਤੁਸਾਂ ਸਾਰਿਆਂ ਨੂੰ ਵੀ ਇਹ ਵਿਦਿਆ ਹਾਸਲ ਕਰਨੀ ਜ਼ਰੂਰੀ ਹੈ। ਬਿਪਤਾ ਸਮੇਂ ਅਸਾਂ ਨੂੰ ਆਪਣੀ ਰਖਸ਼ਾ ਕਰਨ ਦੀ ਜਾਚ ਆਉਣੀ ਚਾਹੀਦੀ ਹੈ। ਨਰਾਇਣ ਦਾਸ ਦੀ ਖੇਡ ਨੇ ਤੁਸਾਂ ਸਭਨਾਂ ਲਈ ਇਕ ਨਵਾਂ ਸ਼ੁਗਲ ਪੈਦਾ ਕਰ ਦਿੱਤਾ ਹੈ। ਹੁਣ ਅਸੀਂ ਸਾਰੇ ਨਿਯਮਤ ਸ਼ਸਤਰਾਂ ਦੀ ਵਿਦਿਆ ਗ੍ਰਹਿਣ ਕਰਾਂਗੇ। ਆਪਾਂ ਸਿਖਾਂਗੇ, ਕਿਵੇਂ ਇਕ, ਦੋ ਜਾਂ ਥੋੜ੍ਹੇ ਬੰਦੇ, ਪੰਜਾਹ, ਸੌ ਜਾਂ ਇਸ ਤੋਂ ਵੀ ਵਧੇਰੇ ਵੈਰੀ ਜਾਂ ਵਿਰੋਧੀਆਂ ਦੇ ਦੰਦ ਖੱਟੇ ਕਰ ਸਕਦੇ ਹਨ। ਇਕ ਗੱਲ ਜਾਣ ਲਉ, ਕੁਦਰਤ ਵੀ ਕਮਜ਼ੋਰਾਂ ਨੂੰ ਖ਼ਤਮ ਕਰ ਦਿੰਦੀ ਹੈ। ਅਸੀਂ ਸਦਾ ਕਮਜ਼ੋਰਾਂ ਨਾਲ ਖੜ੍ਹਨਾ ਹੈ।—— ਮੇਰੀ ਗੱਲ ਸਮਝ ਪੈ ਰਹੀ ਹੈ ਨਾਂ......? ' ਲੰਮੇ ਪ੍ਰਵਚਨ ਤੋਂ ਬਾਅਦ ਜਾਨਕੀ ਪ੍ਰਸਾਦ ਨੇ ਪੁੱਛਿਆ।

– ਹਾਂ ਗੁਰੂ ਜੀ।' ਇਕ ਚੇਲੇ ਨੇ ਕਿਹਾ। ਪਰ ਸਾਰੇ ਚੇਲੇ ਹੈਰਾਨ ਸਨ, ਗੁਰੂ ਦੀਆਂ ਅਜਿਹੀਆਂ ਭਾਵਨਾਵਾਂ ਅਤੇ ਇਹ ਰੂਪ ਉਹਨਾਂ ਪਹਿਲੇ ਕਦੀ ਨਹੀਂ ਸੀ ਵੇਖਿਆ।

ਜਾਨਕੀ ਪ੍ਰਸਾਦ ਉਠ ਕੇ ਅੰਦਰ ਚਲਿਆ ਗਿਆ।

ਚੇਲੇ ਇਕ ਦੂਸਰੇ ਨਾਲ ਗੁਫਤਗੂ ਕਰਨ ਲੱਗੇ– 'ਆਪਾਂ ਦਰ ਦਰ ਤੋਂ ਭਿੱਖਿਆ ਮੰਗ ਕੇ ਖਾਣ ਵਾਲੇ ਸਾਧੂ, ਲੜਾਕੇ ਕਿਵੇਂ ਬਣ ਸਕਾਂਗੇ? ' ਪਰ ਗੁਰੂ ਜੀ ਦੇ ਵਿਸ਼ਵਾਸ, ਦ੍ਰਿੜ੍ਹਤਾ, ਸੰਕਲਪ ਅਤੇ ਇਰਾਦੇ ਤੋਂ ਸਾਰੇ ਭਲੀ-ਭਾਂਤ ਜਾਣੂ ਸਨ।

ਠੰਢ ਵਧ ਗਈ ਸੀ। ਗੁਰੂ ਅਤੇ ਚੇਲੇ ਧੂਣੇ ਦੁਆਲੇ ਬੈਠੇ ਸਨ। ਨਰਾਇਣ ਦਾਸ ਡਰਦਾ ਬਾਹਰ ਨਹੀਂ ਸੀ ਨਿਕਲਿਆ। –'ਗੋਮਤੀ ਜਾਹ ਬਾਲਕ ਨੂੰ ਬਾਹਰ ਲੈ ਆ।'

ਗੁਰੂ ਦਾ ਆਦੇਸ਼ ਸੁਣਕੇ ਗੋਮਤੀ ਉਠ ਖੜ੍ਹਾ। –' ਠਹਿਰ ਮੈਂ ਵੇਖਦਾਂ।' ਆਖਕੇ ਜਾਨਕੀ ਪ੍ਰਸਾਦ ਆਪ ਡੇਰੇ ਦੀ ਇਕ ਝੌਂਪੜੀ ਨੁਮਾ ਕੋਠੜੀ ਵਿਚ ਗਿਆ। ਨਰਾਇਣ ਦਾਸ ਗੋਡਿਆਂ ਵਿਚ ਸਿਰ ਦੇਈ ਚੁੱਪ ਚਾਪ ਬੈਠਾ ਸੀ।.....'ਆ ਪੁੱਤਰ ਬਾਹਰ ਧੂਣੇ ਲਾਗੇ ਆ।' ਕਹਿੰਦਿਆਂ ਗੁਰੂ ਨੇ ਉਸਨੂੰ ਮੋਢਿਆਂ ਤੋਂ ਫੜ ਕੇ ਉਠਾ ਲਿਆ। ਪੁੱਛਿਆ–' ਭੋਜਨ ਕੀਤਾ? '

– ਭੁੱਖ ਨਹੀਂ ਹੈ ਗੁਰੂ ਜੀ।' ਨਰਾਇਣ ਦਾਸ ਨੇ ਹੌਲੀ ਜਿਹੀ ਕਿਹਾ।

– ਭੋਜਨ ਉਠਾ।' ਗੁਰੂ ਨੇ ਸਖ਼ਤੀ ਨਾਲ ਕਿਹਾ।

ਨਰਾਇਣ ਦਾਸ ਨੇ ਭੋਜਨ ਵਾਲਾ ਬਰਤਨ ਚੁੱਕ ਲਿਆ।

–ਚੱਲ ਬਾਹਰ ਆ।' ਉਸਨੂੰ ਬਾਹਰ ਲੈ ਆ ਕੇ, ਧੂਣੇ ਲਾਗੇ ਬਿਠਾਇਆ ਤੇ ਫਿਰ ਆਦੇਸ਼ ਦਿੱਤਾ–' ਭੋਜਨ ਖ਼ਤਮ ਕਰ।'

ਨਰਾਇਣ ਦਾਸ ਗੁਰੂ ਵਲ ਡਰ ਕੇ ਵੇਖਦਿਆਂ ਭੋਜਨ ਕਰਨ ਲੱਗਾ। ਪਰ ਇਸ ਤਰ੍ਹਾਂ ਜਾਪ ਰਿਹਾ ਸੀ, ਜਿਵੇਂ ਭੋਜਨ ਉਸਦੇ ਗਲੇ 'ਚ ਹਰ ਵਾਰ ਅਟਕ ਜਾਂਦਾ ਹੋਵੇ। ਨਰਾਇਣ ਦਾਸ ਵਲ ਵੇਖਦਿਆ ਜਾਨਕੀ ਪ੍ਰਸਾਦ ਦੇ ਚਿਹਰੇ ਉਪਰ ਮੁਸਕਾਣ ਆ ਗਈ। ਇਕ ਚੇਲੇ ਨੇ ਧੂਣੇ ਵਿਚ ਹੋਰ ਲੱਕੜਾਂ ਸੁੱਟ ਦਿੱਤੀਆਂ।

– ਤੇਰਾ ਤੀਰ ਕਮਾਨ ਕਿਥੇ ਹੈ ਨਰਾਇਣ ਦਾਸ ? ਗੁਰੂ ਨੇ ਪੁੱਛਿਆ।

– ਉਹ ਤਾਂ..... ਉਹ ਤਾਂ ਗੁਰੂ ਜੀ ਮੈਂ ਆਪਣੇ ਮਿੱਤਰਾਂ ਕੋਲ ਸੁੱਟ ਆਇਆ।'

– ਕਿਉਂ ..... ? ਗੁਰੂ ਹੈਰਾਨ ਹੋਇਆ।

– ਹੁਣ ਮੈਂ ਕਦੀ ਇਸ ਤਰ੍ਹਾਂ ਨਹੀਂ ਖੇਡਾਂਗਾ।'

– ਨਹੀਂ ਬੱਚੇ ਇਸ ਤਰ੍ਹਾਂ ਖੇਡਣਾ ਬੁਰਾ ਨਹੀਂ ਹੈ। ਪਰ ਸਾਨੂੰ ਚੋਣ ਕਰਨੀ ਪਏਗੀ ਅਸੀਂ ਕਿਸ ਜਾਨਵਰ ਉਪਰ ਤੀਰ ਚਲਾਣਾ ਹੈ। ਅਜੇ ਤੂੰ ਬਾਲ ਏਂ, ਜ਼ਰਾ ਵੱਡਾ ਹੋ ਲੈ, ਮੈਂ ਦੱਸਾਂਗਾ ਅਸੀਂ ਕਿਸਦਾ ਸ਼ਿਕਾਰ ਕਰਨਾ ਹੈ ਤੇ ਕਦੋਂ ਕਰਨਾ ਹੈ। ਸਾਰੇ ਜਾਨਵਰ ਖਤਰਨਾਕ ਨਹੀਂ ਹੁੰਦੇ। ਸਾਰੇ ਮਨੁੱਖ ਸਾਊਨਹੀਂ ਹੁੰਦੇ। ਬੁਰੇ ਜਾਨਵਰ ਜਾਂ ਬੁਰੇ ਆਦਮੀ ਨੂੰ ਮਾਰਨਾ ਬੁਰਾਈ ਨਹੀਂ ਹੈ। ਚੰਗੇ ਬੁਰੇ ਦੀ ਪਛਾਣ ਇਕ ਸੱਚਾ ਗੁਰੂ, ਸੱਚਾ ਮੁਰਸ਼ਦ, ਸੱਚਾ ਸਾਧੂ ਜਾਂ ਸੱਚਾ ਸੰਤ ਹੀ ਕਰਵਾ ਸਕਦਾ ਹੈ। ਸੱਚਾ ਗੁਰੂ ਲੱਭਣਾ ਬਹੁਤ ਕਠਿਨ ਹੈ। ਸੱਚਾ ਗੁਰੂ ਦੂਸਰਿਆਂ ਦੀ ਭਲਾਈ ਲਈ ਆਪਣੀ ਜਾਨ ਕੁਰਬਾਨ ਕਰ ਦਿੰਦਾ ਹੈ। ਅਸਾਂ ਸੁਣਿਆਂ ਹੈ, ਪੰਜਾਬ ਵਿੱਚ ਸਿੱਖ ਲੋਕਾਂ ਦਾ ਗੁਰੂ ਨੌਂਵਾਂ ਨਾਨਕ ਦਿੱਲੀ ਵਿਚ ਮੁਗਲ ਬਾਦਸ਼ਾਹ ਨੇ ਕਤਲ ਕਰਵਾ ਦਿੱਤਾ ਹੈ। ਐਸੇ ਗੁਰੂ ਬਾਰ ਬਾਰ ਨਹੀਂ ਜਨਮ ਲੈਂਦੇ।'

– ਉਸਨੂੰ ਕਤਲ ਕਿਉਂ ਕਰ ਦਿੱਤਾ ਗੁਰੂ ਜੀ ? ' ਗੋਮਤੀ ਦਾਸ ਨੇ ਪੁੱਛਿਆ।

– ਉਸ ਗੁਰੂ ਨੇ ਆਖਿਆ ਸੀ, ਹਰ ਪ੍ਰਾਣੀ ਨੂੰ ਆਪਣੀ ਇੱਛਾ ਅਨੁਸਾਰ ਧਰਮ ਗ੍ਰਹਿਣ ਕਰਨ ਦਾ ਅਧਿਕਾਰ ਹੈ। ਮੁਸਲਮਾਨ ਬਾਦਸ਼ਾਹ ਦਾ ਹੁਕਮ ਸੀ, ਜਾਂ ਮੁਸਲਮਾਨ ਬਣੋ ਜਾਂ ਸੀਸ ਕਟਵਾ ਲਓ। ਗੁਰੂ ਨੇ ਧਰਮ ਨਹੀਂ ਛੱਡਿਆ। ਸੀਸ ਕਟਵਾ ਲਿਆ।'

– ਮੁਗਲ ਬਾਦਸ਼ਾਹ ਵੀ ਫਿਰ ਖ਼ੂੰਖਾਰ ਜਾਨਵਰ ਹੋਏ ਗੁਰੂ ਜੀ– ? ' ਜਦ ਨਰਾਇਣ ਦਾਸ ਨੇ ਪੁੱਛਿਆ ਤਾਂ ਜਾਨਕੀ ਪ੍ਰਸਾਦ ਅਚੰਭੇ ਨਾਲ ਬਾਲਕ ਦੇ ਮੂੰਹ ਵਲ ਵੇਖਣ ਲੱਗਾ।

-----0-----

## 4

ਰਿਆਸੀ ਡੇਰੇ ਉਪਰ ਰੁਕਿਆਂ ਲਗਭਗ ਦੋ ਸਾਲ ਹੋ ਗਏ ਸਨ। ਕੱਤਕ ਦਾ ਮਹੀਨਾ ਸੀ। ਅੱਗੇ ਭਿਆਨਕ ਠੰਢਾ ਮੌਸਮ ਆਉਣ ਵਾਲਾ ਸੀ। ਇਕ ਦਿਨ ਧੂਣੇ ਦੁਆਲੇ ਬੈਠਿਆਂ ਗੋਮਤੀ ਦਾਸ ਨੇ ਪੁੱਛਿਆ–' ਸਵਾਮੀ ਜੀ, ਹਰ ਵਾਰ ਅਸੀਂ ਏਸ ਮਹੀਨੇ ਦਾਦੂਵਾੜਾ ਵੱਲ ਚਾਲੇ ਪਾਉਂਦੇ ਸਾਂ। ਪਿਛਲੇ ਸਾਲ ਵੀ ਅਸੀਂ ਪੂਰੀ ਸਰਦ– ਰੁੱਤ ਏਧਰ ਹੀ ਬਿਤਾ ਦਿੱਤੀ.....।'

– ਗੋਮਤੀ, ਹੁਣ ਵੀ ਚਲਾਂਗੇ। ਬਸ ਕੁਝ ਦਿਨ ਹੋਰ ਉਡੀਕ ਲੈ।' ਜਾਨਕੀ ਪ੍ਰਸਾਦ ਨੇ ਲਾ–ਪਰਵਾਹੀ ਨਾਲ ਕਿਹਾ।

–ਅੱਗੇ ਤਾਂ ਠੰਢ ਵਧ ਜਾਏਗੀ।'

–ਹਾਂਅ। ਪਰ ਮੈਂ ਚਾਹੁੰਦਾ ਹਾਂ ਨਰਾਇਣ ਦਾਸ ਨੂੰ ਪਹਾੜੀ ਮੌਸਮਾਂ ਦਾ ਵਧ ਤੋਂ ਵੱਧ ਅਭਿਆਸ ਹੋ ਜਾਏ। ਉਹ ਜਾਣ ਲਏ ਪਹਾੜਾਂ ਵਿਚ ਗਰਮੀ, ਸਰਦੀ ਬਰਸਾਤਾਂ ਕਿਵੇਂ ਕੱਟੀਦੀਆਂ ਹਨ। ਏਸੇ ਲਈ ਪਿਛਲੇ ਸਾਲ ਦਾਦੂਵਾੜਾ ਨਹੀਂ ਗਏ। ਨਰਾਇਣ ਦਾਸ ਪਹਾੜੀ ਖੇਤਰਾਂ ਦਾ ਪੂਰਾ ਜਾਣੂ ਹੋ ਲਵੇ, ਫਿਰ ਹੇਠਾਂ ਉਤਰਾਂਗੇ।' ਆਖਕੇ ਜਾਨਕੀ ਪ੍ਰਸਾਦ, ਇਕ ਲਕੜੀ ਨਾਲ ਧੂਣਾ ਫਰੋਲ ਰਹੇ ਨਰਾਇਣ ਦਾਸ ਵੱਲ ਝਾਕਿਆ।

–ਪਰ ਗੁਰੂ ਜੀ ਹਰ ਸਾਲ ਤਾਂ ਏਧਰ ਆਉਣਾ ਹੁੰਦਾ ਹੈ।' ਇਕ ਹੋਰ ਚੇਲਾ ਬੋਲਿਆ।

–ਤਾਂ ਵੀ ਕੀ ਹੈ। ਅਜੇ ਨਰਾਇਣ ਦਾਸ ਨੂੰ ਬੜਾ ਕੁਝ ਸਿਖਾਣਾ ਹੈ। ਵਾਪਸੀ ਵੀ ਸਿੱਧੀ ਨਹੀਂ ਕਰਨੀ। ਜਦ ਮੈਦਾਨਾਂ ਵੱਲ ਉਤਰਾਂਗੇ ਤਾਂ ਪੰਡੋਰੀ ਬ੍ਰਾਹਮਣਾਂ ਦਾ ਬੈਰਾਗੀ ਡੇਰਾ ਵੀ ਦਿਖਾਣਾ ਹੈ।'

–ਮੋਹੀਆਲ ਬ੍ਰਾਹਮਣਾਂ ਦਾ ਡੇਰਾ– ? ' ਚੇਲੇ ਨੇ ਪੁੱਛਿਆ

–ਇਕੋ ਈ ਤਾਂ ਡੇਰਾ ਏ ਓਥੇ। ਫਿਰ ਕਸੂਰ ਵੱਲ ਥੰਮਣ ਦਾਸ ਦੇ ਡੇਰੇ ਵੀ ਜਾਣਾ ਹੈ। ਦੋ ਸਾਲ ਹੋ ਗਏ ਨੇ,ਉਧਰ ਜਾਇਆ ਨਹੀਂ ਗਿਆ। ਫਿਰ ਘੁੰਮਦੇ ਘੁਮਾਉਂਦੇ ਦਾਦੂਵਾੜਾ ਜਾ ਨਿਕਲਾਂਗੇ।'

ਗੁਰੂ ਚੇਲਿਆਂ ਦੀਆਂ ਗੱਲਾਂ ਸੁਣਦਾ ਨਰਾਇਣ ਦਾਸ ਤੀਰ ਕਮਾਨ ਦੀ ਤੰਦੀ ਕੱਸ ਕੇ ਹੁਣ ਟੁਣਕਾ ਕੇ ਵੇਖ ਰਿਹਾ ਸੀ। ਜਾਨਕੀ ਪ੍ਰਸਾਦ ਉਸ ਵੱਲ ਵੇਖ ਕੇ ਹੱਸਿਆ। ਮਨ ਵਿਚ ਹੀ ਕਿਹਾ– ਪ੍ਰਮਾਤਮਾ ਖ਼ੈਰ ਕਰੇ ਬਾਲਕ ਗੱਭਰੂ ਹੋ ਰਿਹਾ ਏ–।

* * *

ਅਗਲੇ ਕੁਝ ਦਿਨਾਂ 'ਚ ਹੀ ਡੇਰੇ ਤੋਂ ਤੁਰਨ ਦੀ ਤਿਆਰੀ ਹੋਣ ਲੱਗੀ। ਚੇਲੇ ਆਪਣਾ ਸਮਾਨ, ਬੋਰੀਆ ਬਿਸਤਰਾ ਸਮੇਟਣ ਲੱਗੇ। ਇਕ ਦਿਨ ਗੁਰੂ ਨੇ ਕਿਹਾ :

–ਕੱਲ੍ਹ ਅਸੀਂ ਫਜ਼ਰ ਵੇਲੇ ਚਾਲੇ ਪਾਵਾਂਗੇ।'

ਗੋਮਤੀ ਦਾਸ ਗੁਰੂ ਦੀਆਂ ਖੋਜ ਕੇ ਲਿਆਦੀਆਂ ਜੜੀ–ਬੂਟੀਆਂ ਦੀਆਂ ਪੋਟਲੀਆਂ ਚੁੱਕ ਕੇ ਪੁੱਛਣ ਲੱਗਾ, –' ਗੁਰੂ ਜੀ ਇਹਨਾਂ ਦਾ ਕੀ ਕਰਨਾ ਏ ? '

–ਗੋਮਤੀ ਦਾਸ ਤੇਰੀ ਬੁੱਧੀ ਬਾਰੇ ਮੈਨੂੰ ਬੜਾ ਫਿਕਰ ਏ। ਮੈਂ ਤਾਂ ਚਿੰਤਾ–ਮੁਕਤ ਸਾਂ, ਮੇਰੇ ਬਾਝੋਂ ਏਸ ਬੈਰਾਗੀ ਪੰਥ ਦੀਆਂ ਵਾਗਾਂ ਤੇਰੇ ਹੱਥਾਂ ਵਿਚ ਸੁੱਰਖਿਅਤ ਨੇ। ਪਰ ਤੂੰ ਮੂਰਖਾਂ ਜੈਸੀਆਂ ਬਾਤਾਂ ਕਰਕੇ......।'

–ਭੁੱਲ ਹੋ ਗਈ ਗੁਰੂ ਜੀ।' ਗੋਮਤੀ ਦਾਸ ਡਰ ਗਿਆ।

–ਅਰੇ' ਮੂਰਖ ਪ੍ਰਾਣੀ, ਇਹ ਜੜੀ–ਬੂਟੀਆਂ, ਘਾਹ ਫੂਸ ਨਹੀਂ ਹਨ। ਇਹ ਮੌਤ ਦੇ ਬਿਸਤਰ ਪਰ ਪਏ ਪ੍ਰਾਣੀ ਦੀਆਂ ਜੀਵਨ ਦਾਤੀਆਂ ਹਨ। ਇਹਨਾਂ ਦੀ ਖੋਜ ਲਈ ਮੈਂ ਸਾਰਾ ਸਾਰਾ ਦਿਨ ਜੰਗਲਾਂ– ਪਰਬਤਾਂ 'ਚ ਭਟਕਦਾ ਰਿਹਾਂ। ਕਈ ਵੇਰ ਅੱਠ' ਪਹਿਰ ਲੰਘ ਜਾਂਦੇ ਨੇ। ਕੁਝ ਬੂਟੀਆਂ ਰਾਤ ਵੇਲੇ ਹੀ ਮਹਿਕ ਛੱਡਦੀਆਂ ਨੇ ਜਾਂ ਚਮਕ ਛੱਡਦੀਆਂ ਨੇ। ਹੇਠਾਂ ਮੈਦਾਨਾਂ ਵੱਲ ਜਾਵਾਂਗੇ। ਆਪਣੇ ਡੇਰੇ ਦਾਦੂਵਾੜਾ ਜਾਵਾਂਗੇ। ਉਥੇ ਲੋਕ ਸਾਨੂੰ ਉਡੀਕਦੇ ਨੇ। ਉਹਨਾਂ ਨੂੰ ਕਿਥੋਂ ਪ੍ਰਾਪਤ ਹੋਣੀਆਂ ਇਹ ਨਿਆਮਤ ਸ਼ੈਆਂ। ਇਹ ਅਸਾਂ ਸਾਧੂਆਂ ਬੈਰਾਗੀਆਂ ਨੇ ਹੀ ਦੇਣੀਆਂ। ਅਗਰ ਗ੍ਰਿਹਸਤੀ ਲੋਕ ਸਾਨੂੰ ਭਿੱਖਿਆ ਦੇਂਦੇ ਨੇ। ਸਾਡੀ ਭੁੱਖ–ਪਿਆਸ ਦਾ ਫ਼ਿਕਰ ਕਰਦੇ ਨੇ ਤਾਂ ਅਸਾਂ ਦਾ ਵੀ ਕੋਈ ਫਰਜ਼ ਹੈ ਕਿ ਨਹੀਂ, ਉਹਨਾਂ ਦੀਆਂ ਬੀਮਾਰੀਆਂ ਦਾ, ਉਹਨਾਂ ਦੇ ਸੰਕਟਾਂ ਦਾ ਫ਼ਿਕਰ ਕਰੀਏ ? ' ਜਾਨਕੀ ਪ੍ਰਸਾਦ ਜਦੋਂ ਗੋਮਤੀ ਦਾਸ ਦੀਆਂ ਅੱਖਾਂ ਵਿਚ ਸਿੱਧਾ ਇਕ ਵੰਗਾਰ ਵਾਂਗ ਝਾਕ ਰਿਹਾ ਸੀ ਤਾਂ ਗੁਰੂ ਦੇ ਕੋਲ ਆ ਕੇ ਨਰਾਇਣ ਦਾਸ ਅਛੋਪਲੇ ਜਿਹੇ ਬੈਠ ਗਿਆ।

–ਗੁਰੂ ਜੀ ਖ਼ਿਮਾ ਕਰਨਾ, ਗ੍ਰਿਹਸਤੀ ਲੋਕਾਂ ਦੀਆਂ ਤਕਲੀਫਾਂ ਦੂਰ ਕਰਨਾ ਅਸਾਂ ਦਾ ਫਰਜ਼ ਬਣਦਾ ਏ।' ਗੋਮਤੀ ਦਾਸ ਨੇ ਹੌਲੀ ਜਿਹੀ ਕਿਹਾ।

–ਫਿਰ ? ' ਜਾਨਕੀ ਪ੍ਰਸਾਦ ਪਹਿਲਾਂ ਵਾਂਗ ਹੀ ਚੇਲੇ ਦੀਆਂ ਅੱਖਾਂ ਵਿਚ ਝਾਕਦਾ ਬੋਲਿਆ,

–ਇਹਨਾਂ ਨੂੰ ਪੂਰੀ ਹਿਫਾਜ਼ਤ ਨਾਲ ਸਾਂਭ ਲੈ। ਮੀਂਹ–ਕਣੀ ਤੋਂ ਬਚਾ ਕੇ ਰੱਖਣੇ ਤੇ ਸਾਫ਼ ਮੌਸਮ ਵੇਖ ਕੇ ਇਹਨਾਂ ਨੂੰ ਛਾਂ ਵਿਚ ਸੁਕਾਣਾ ਏ। ਪੋਟਲੀਆਂ ਦਾ ਇਕ ਦੂਸਰੀ ਵਿਚ ਰੇਲਵਾਂ ਨਹੀਂ ਹੋਣ ਦੇਣਾ। ਫੇਰ ਇਹਨਾਂ ਦਾ ਅਸਰ ਉਲਟਾ ਵੀ ਹੋ ਸਕਦਾ ਹੈ। ਸਿਰਫ਼ ਲੱਭਣੀਆਂ ਹੀ ਨਹੀਂ ਹੁੰਦੀਆਂ, ਇਹਨਾਂ ਨੂੰ ਵਰਤਣ ਦੀ ਜਾਚ ਵੀ ਆਉਣੀ ਚਾਹੀਦੀ ਹੈ। ਤੈਨੂੰ ਇਹ ਸਭ ਕੁਝ ਬਹੁਤ ਪਹਿਲਾਂ ਜਾਣ ਲੈਣਾ ਚਾਹੀਦਾ ਸੀ।'

– ਮੈਂ ਏਧਰ ਧਿਆਨ ਦੇਵਾਂਗਾ ਗੁਰੂ ਜੀ।' ਗੋਮਤੀ ਦਾਸ ਨੇ ਕਿਹਾ।

–ਦੇਣਾ ਚਾਹੀਦਾ ਹੈ। ਸਭ ਨੂੰ ਦੇਣਾ ਚਾਹੀਦਾ ਹੈ। ਜੰਗਲਾਂ ਵਿਚ ਭਰਮਣ ਕਰਦਿਆਂ ਪਤਾ ਨਹੀਂ ਅਸਾਂ ਨਾਲ ਕਦ ਕੋਈ ਘਟਨਾ ਹੋ ਜਾਏ। ਏਥੇ ਜ਼ਹਿਰੀਲੇ ਕੀੜੇ ਨੇ, ਸੱਪ ਨੇ, ਮਾਸ ਖੋਰੇ ਜਾਨਵਰ ਨੇ। ਇਹੋ ਜੇਹੀਆਂ ਝਾੜੀਆਂ ਨੇ ਉਹਨਾਂ ਨਾਲ ਜ਼ਰਾ ਕੁ ਛੂਹ ਜਾਣ ਨਾਲ ਚਮੜੀ ਦੇ ਭਿਆਨਕ ਰੋਗ ਹੋ ਜਾਣ। ਪਰ ਪ੍ਰਕਿਰਤੀ ਦੀ ਲੀਲ੍ਹਾ ਬੜੀ ਅਪਰੰਪਾਰ ਹੈ। ਉਸਨੇ ਖ਼ਤਰੇ ਵੀ ਖੜ੍ਹੇ ਕੀਤੇ ਨੇ ਤੇ ਇਲਾਜ ਦਾ ਪ੍ਰਬੰਧ ਵੀ ਰੱਖਿਆ ਹੈ। ਅਸਾਂ ਨੂੰ ਤਸੱਲੀ ਏ, ਨਰਾਇਣ ਦਾਸ ਜੜੀ–ਬੂਟੀਆਂ ਵਿਚ ਰੁਚੀ ਰਖਦਾ ਹੈ। ਇਹ ਤਾਂ ਹੁਣ ਬੂਟੀਆਂ ਪਛਾਨਣ ਵੀ ਲੱਗਾ ਹੈ ਤੇ ਜਾਣਦਾ ਵੀ ਏ, ਇਹਨਾਂ ਨੂੰ ਵਰਤਣਾ ਕਿਵੇਂ ਹੈ।'

ਨਰਾਇਣ ਦਾਸ ਆਪਣੀ ਤਰੀਫ਼ ਸੁਣਕੇ ਖੁਸ਼ ਹੋ ਗਿਆ। ਗੁਰੂ ਨੇ ਪਿਆਰ ਨਾਲ ਉਸਦੇ ਘੋਨ ਮੋਨ ਸਿਰ ਉਤੇ ਹੱਥ ਫੇਰਿਆ। ਪੁੱਛਿਆ– 'ਤੂੰ ਆਪਣੀ ਤਿਆਰੀ ਕਰ ਲਈ ਪੁੱਤਰ ? '

–ਹਾਂਅ ਗੁਰੂ ਜੀ।'

–ਆਪਣਾ ਤੀਰ ਕਮਾਨ ਸਾਂਭ ਲਿਐ ? ' ਗੁਰੂ ਨੇ ਪੁੱਛਿਆ।

–ਓਹ।' ਕਹਿੰਦਿਆਂ ਨਰਾਇਣ ਦਾਸ ਨੇ ਮੱਥੇ ਉਪਰ ਹੱਥ ਮਾਰਿਆ ਫਿਰ ਅੰਦਰ ਵੱਲ ਭੱਜਿਆ।

* * *

ਨਰਾਇਣ ਦਾਸ ਹੁਣ ਪਿੱਛੇ ਦਾ ਜੀਵਨ ਚੇਤੇ ਨਹੀਂ ਸੀ ਕਰਦਾ। ਚੇਤੇ ਕਰਨ ਜੋਗਾ ਕੁਝ ਹੈ ਵੀ ਨਹੀਂ ਸੀ। ਉਹ ਆਪਣੇ ਚਾਚੂ-ਚਾਚੀ ਲਈ ਨਫ਼ਰਤ ਨਾਲ ਭਰਿਆ ਪਿਆ ਸੀ। ਜਿਸ ਦਿਨ ਉਸਦੇ ਤੀਰ ਨਾਲ ਗਰਭਵਤੀ ਹਿਰਨੀ ਮਰੀ ਸੀ, ਉਸ ਰਾਤ ਜਾਨਕੀ ਪ੍ਰਸਾਦ ਨੇ ਪੁੱਛਿਆ ਸੀ-ਪੁੱਤਰ ਤੀਰ ਚਲਾਣ ਲੱਗਿਆਂ ਤੇਰੇ ਮਨ ਵਿਚ ਦਇਆ ਨਹੀਂ ਆਈ ? ' ਉਸਨੇ ਕਿਹਾ ਸੀ-'ਗੁਰੂ ਜੀ ਮੈਂ ਤਾਂ ਏਹੀ ਦੇਖਦਾ ਰਿਹਾ, ਨਦੀ ਦੇ ਪਾਰ ਚਾਚੂ ਚਾਚੀ ਖੜ੍ਹੇ ਨੇ ਤੇ ਮੈਨੂੰ ਦੁੱਖ ਸੀ, ਮੇਰੇ ਇਕ ਤੀਰ ਨਾਲ ਦੋਨੋਂ ਕਿਉਂ ਨਹੀਂ ਮਰੇ।'

ਬਾਲ-ਮਨ ਅੰਦਰ ਇਸ ਤਰ੍ਹਾਂ ਦੀ ਨਫ਼ਰਤ, ਸਾੜਾ, ਅਗਨੀ ਵੇਖ ਕੇ ਜਾਨਕੀ ਪ੍ਰਸਾਦ ਹੈਰਾਨ ਰਹਿ ਗਿਆ ਸੀ, ਪਤਾ ਨਹੀਂ ਇਸ ਬਾਲ ਉਪਰ ਕਿੰਨੇ ਜ਼ੁਲਮ ਹੋਏ ਹੋਣਗੇ। ਉਸਨੇ ਬਾਲਕ ਨੂੰ ਖ਼ਿਮਾ ਕਰ ਦਿੱਤਾ ਸੀ। ਇੰਨਾ ਹੀ ਕਿਹਾ ਸੀ- 'ਪੁੱਤਰ, ਸਹੀ ਢੰਗ ਨਾਲ ਸ਼ਿਕਾਰ ਕਰਨ ਦੀ ਅਜੇ ਉਮਰ ਨਹੀਂ ਆਈ।' ਮੈਂ ਦੱਸਾਂਗਾ ਸ਼ਿਕਾਰ ਕਿਸਦਾ ਕਰਨਾ ਹੈ ਤੇ ਕਦੋਂ ਕਰਨਾ ਹੈ।'

ਬੈਰਾਗੀ ਜੀਵਨ ਵਿਚ ਨਰਾਇਣ ਦਾਸ ਪੂਰਾ ਰਮ ਗਿਆ ਸੀ। ਇਥੇ ਕਿਸੇ ਦੀ ਕੁੱਟ ਜਾਂ ਭੁੱਖੇ ਮਰਨ ਦੀ ਨੌਬਤ ਨਹੀਂ ਸੀ। ਪੱਕਿਆ ਪਕਾਇਆ ਵੰਨ-ਸੁਵੰਨਾ ਭੋਜਨ ਮਿਲ ਜਾਂਦਾ ਸੀ। ਕਦੇ ਖ਼ੁਦ ਵੀ ਰਲਕੇ ਪਕਾਉਂਦੇ। ਜਾਨਕੀ ਪ੍ਰਸਾਦ ਉਸਦਾ ਗੁਰੂ ਸੀ। ਪਰ ਨਰਾਇਣ ਦਾਸ ਨੂੰ ਮਹਿਸੂਸ ਹੁੰਦਾ ਜੇ ਉਸਦਾ ਪਿਤਾ ਜਿਉਂਦਾ ਹੁੰਦਾ ਤਾਂ ਉਹ ਵੀ ਜਾਨਕੀ ਪ੍ਰਸਾਦ ਵਾਂਗ ਹੀ ਉਸ ਨੂੰ ਪਿਆਰ ਕਰਦਾ। ਕਦੇ ਕਦੇ ਬਾਲਕ ਟਿਕਟਕੀ ਲਗਾਕੇ ਜਾਨਕੀ ਪ੍ਰਸਾਦ ਵਲ ਵੇਖਣ ਲੱਗਦਾ। ਇਕ ਦਿਨ ਜਾਨਕੀ ਪ੍ਰਸਾਦ ਨੇ ਪੁੱਛਿਆ,

-ਏਸ ਤਰ੍ਹਾਂ ਕਿਉਂ ਵੇਖ ਰਿਹੈ— ਪੁੱਤਰ ? '

-ਆਪਣਾ ਬਾਪੂ ਖੋਜ ਰਿਹਾਂ ਗੁਰੂ ਜੀ।' ਨਰਾਇਣ ਦਾਸ ਨੇ ਡਾਹਢੀ ਮਸੂਮੀਅਤ ਨਾਲ ਕਿਹਾ।

ਰੁੱਖੇ ਸੁਭਾਅ ਵਾਲੇ ਅਤੇ ਵੈਰਾਗੀ ਸੰਪਰਦਾ ਦੀਆਂ ਬੰਦਸ਼ਾਂ ਉਪਰ ਪਹਿਰਾ ਦੇਣ ਵਾਲੇ ਜਾਨਕੀ ਪ੍ਰਸਾਦ ਦਾ ਮਨ ਦਰੱਵਤ ਹੋ ਗਿਆ ਤੇ ਉਸਨੇ ਨਰਾਇਣ ਦਾਸ ਨੂੰ ਬੁੱਕਲ ਵਿਚ ਲੈ ਲਿਆ।

ਬਾਲਕ ਪ੍ਰਤੀ ਚੇਲਿਆਂ ਦੀ ਈਰਖਾਂ ਕੱਟੜ ਜਾਂ ਸਦੀਵੀ ਨਹੀਂ ਸੀ। ਉਹਨਾਂ ਨੂੰ ਤਾਂ ਇੰਨਾ ਹੀ ਰੰਜ ਸੀ, ਗੁਰੂ ਜੀ ਉਸਦੀ ਹਰ ਗ਼ਲਤੀ ਮਾਫ਼ ਕਰ ਦਿੰਦੇ ਹਨ, ਪਰ ਉਹਨਾਂ ਨੂੰ ਗੁਰੂ ਦੀ ਨਰਾਜ਼ਗੀ ਝੱਲਣੀ ਪੈਂਦੀ ਹੈ। ਉਂਜ ਜਦੋਂ ਦਾ ਬਾਲਕ ਬੈਰਾਗੀ, ਪੰਥ ਵਿਚ ਸ਼ਾਮਲ ਹੋਇਆ ਸੀ, ਸਭਨਾਂ ਨੂੰ ਬੜਾ ਹੀ ਪਿਆਰਾ ਅਤੇ ਪਵਿੱਤਰ ਰੁਝੇਵਾਂ ਮਿਲ ਗਿਆ ਸੀ। ਉਹ ਬਾਲਕ ਨਾਲ ਹਾਸਾ ਮਜ਼ਾਕ ਵੀ ਕਰਦੇ। ਉਸਦੀਆਂ ਭੋਲੀਆਂ ਅਤੇ ਬੱਚਿਆਂ ਵਾਲੀਆਂ ਹਰਕਤਾਂ ਉਪਰ ਹਸਦੇ। ਨਾਲ ਹੀ ਉਸਦੀਆਂ ਲੋੜਾਂ ਅਤੇ ਸੁਰੱਖਿਆ ਦਾ ਵੀ ਪੂਰਾ ਧਿਆਨ ਰੱਖਦੇ।

ਹੁਣ ਜਦੋਂ ਸਾਰੇ, ਰਿਆਸੀ ਦੇ ਡੇਰੇ ਤੋਂ ਸਵੇਰੇ ਤੁਰਨ ਦੀ ਤਿਆਰੀ ਵਿਚ ਰੁੱਝੇ ਹੋਏ ਸਨ। ਜਾਨਕੀ ਪ੍ਰਸਾਦ ਨਰਾਇਣ ਦਾਸ ਨੂੰ ਆਪਣੇ ਹੋਰ ਡੇਰਿਆਂ ਬਾਰੇ ਦੱਸਣ ਲੱਗਾ ਹੋਇਆ ਸੀ।

ਰਾਤ ਪੈ ਗਈ ਸੀ। ਡੇਰੇ ਅੰਦਰ ਇਕ ਹੀ ਮਸ਼ਾਲ ਬਲ ਰਹੀ ਸੀ। ਬਾਹਰਲਾ ਫਾਟਕ ਬੰਦ ਕਰ ਦਿੱਤਾ ਸੀ। ਪੂਰੀ ਤਿਆਰੀ ਕਰਕੇ ਤੇ ਰਸਤੇ ਲਈ ਹਰ ਲੋੜੀਂਦਾ ਸਮਾਨ ਸਾਂਭ ਕੇ ਚੇਲੇ ਸੌਣ ਲੱਗੇ ਤਾਂ ਬਾਹਰਲੇ ਫਾਟਕ ਕੋਲ ਕੁਝ ਮੁੰਡਿਆਂ ਦੀਆਂ ਆਵਾਜ਼ਾਂ ਸੁਣੀਆਂ। ਜਿਵੇਂ ਉਹਨਾਂ ਆਵਾਜ਼ਾਂ ਦਿੱਤੀਆਂ ਹੋਣ- ' ਨਰਾਇਣੂ ਓ ਨਰਾਇਣੂ।'

ਨਰਾਇਣ ਦਾਸ ਕਾਹਲੀ ਨਾਲ ਉਠ ਬੈਠਾ।

-ਕੀ ਹੋਇਆ ਪੁੱਤਰ ? ' ਲਾਗੇ ਹੀ ਪਏ ਗੁਰੂ ਨੇ ਪੁੱਛਿਆ।

-ਮੇਰੇ ਮਿੱਤਰ ਆਏ ਨੇ ਗੁਰੂ ਜੀ, ਆਗਿਆ ਹੈ ਤਾਂ ਮਿਲ ਲਵਾਂ' ?

–ਸਵੇਰੇ ਮਿਲ ਲੈਣਾ।'

–ਸਵੇਰੇ ਤਾਂ ਅਸੀਂ ਜਲਦੀ ਨਿਕਲਣਾ ਹੈ ਨਾ। ਉਹ ਏਨੇ ਹਨੇਰੇ 'ਚ ਆਏ ਨੇ.......।'

–ਅੱਛਾ, ਮੈਂ ਦੇਖਦਾਂ।' ਆਖਕੇ ਜਾਨਕੀ ਪ੍ਰਸਾਦ ਉਠ ਬੈਠਾ। ਫਿਰ ਆਵਾਜ਼ ਦਿੱਤੀ;

–ਗੋਮਤੀ ਦਾਸ।'

–ਸਾ ਗੁਰੂ ਸਾ।' ਗੋਮਤੀ ਪ੍ਰਸਾਦ ਤ੍ਰਭਕ ਕੇ ਉਠਿਆ ਰਾਜਸਥਾਨੀ ਮੂਲ ਦਾ ਹੋਣ ਕਾਰਨ ਕਦੀ ਕਦੀ ਉਸਦੇ ਮੂੰਹੋਂ ਅਚਾਨਕ ਗੁਰੂ ਜੀ ਥਾਂ 'ਗੁਰੂ ਸਾ' ਨਿਕਲ ਜਾਂਦਾ ਸੀ। ਉਹ ਕਾਹਲੀ ਨਾਲ ਉਠਕੇ ਕੋਲ ਆਣ ਖੜ੍ਹਾ।

–ਬਾਹਰ ਨਰਾਇਣ ਦਾਸ ਦੇ ਕੁਝ ਦੋਸਤ ਲੜਕੇ ਆਏ ਨੇ। ਅੰਦਰ ਲੈ ਆ।'

–ਗੁਰੂ ਜੀ ਮੈਂ ਬਾਹਰ ਜਾ ਕੇ ਮਿਲ ਆਉਨਾ.....।' ਨਰਾਇਣ ਦਾਸ ਨੇ ਕਿਹਾ।

–ਨਹੀਂ ਪੁੱਤਰ।' ਫਿਰ ਗੋਮਤੀ ਦਾਸ ਨੂੰ ਕਿਹਾ–'ਤੂੰ ਜਾਹ।'

ਕੁਝ ਦੇਰ ਬਆਦ ਸਾਰੇ ਲੜਕੇ ਅੰਦਰ ਆ ਗਏ। ਇਕ ਲੜਕੇ ਨੇ ਕਿਹਾ:

–ਮੇਰੇ ਬਾਬਾ ਨੇ ਦੱਸਿਆ ਬੈਰਾਗੀ ਕੱਲ੍ਹ ਜਾ ਰਹੇ ਨੇ।'

–ਹਾਂ ਪੁੱਤਰੋ, ਅਸੀਂ ਕੱਲ੍ਹ ਬਹੁਤ ਤੜਕੇ ਏਥੋਂ ਚਲੇ ਜਾਵਾਂਗੇ।' ਜਾਨਕੀ ਪ੍ਰਸਾਦ ਨੇ ਦੱਸਿਆ।

–ਅਸੀਂ ਨਰਾਇਣੂ ਲਈ ਕੁਝ ਚੀਜ਼ਾਂ ਲੈ ਕੇ ਆਏ ਆਂ।' ਇਕ ਹੋਰ ਲੜਕਾ ਬੋਲਿਆ।

ਹੁਣ ਤੱਕ ਦੂਸਰੇ ਚੇਲੇ ਵੀ ਉੱਠ ਕੇ ਆ ਗਏ ਸਨ। ਉਹਨਾਂ ਵੇਖਿਆ, ਹਰ ਲੜਕੇ ਕੋਲ ਕੁਝ ਨਾ ਕੁਝ ਫੜਿਆ ਹੋਇਆ ਸੀ। ਤੀਰ ਕਮਾਨ, ਕੁਹਾੜੀ, ਢਾਲ, ਨਿੱਕੀ ਜਿਹੀ ਤਲਵਾਰ, ਭਾਲਾ.....।'

–ਇਹ ਸਭ ਕਿਉਂ ਲੈ ਆਏ ਪੁੱਤਰੋ ? ' ਜਾਨਕੀ ਪ੍ਰਸਾਦ ਨੇ ਹੈਰਾਨ ਹੁੰਦਿਆਂ ਪੁੱਛਿਆ।

–ਸਾਡੇ ਮਾਂ...ਬਾਪੂ ਏਹੀ ਬਣਾਂਦੇ ਨੇ। ਇਹਨਾਂ ਨਾਲ ਹੀ ਅਸੀਂ ਰਲਕੇ ਖੇਡਿਆ ਕਰਦੇ ਸਾਂ। ਇਹਨਾਂ ਨਾਲ ਹੀ ਨਕਲੀ ਲੜਾਈਆਂ ਕਰਿਆ ਕਰਦੇ ਸਾਂ। ਇਹਨਾਂ ਚੀਜ਼ਾਂ ਨੂੰ ਵੇਖਕੇ ਨਰਾਇਣੂ ਸਾਨੂੰ ਯਾਦ ਰੱਖੇਗਾ ਤਾਂ ਹੀ ਲੈ ਆਏ।'

ਪਹਿਲੀ ਵਾਰ ਨਰਾਇਣ ਦਾਸ ਨੂੰ ਮਹਿਸੂਸ ਹੋਇਆ, ਉਹ 'ਨਹਿਸ਼' ਨਹੀਂ ਹੈ। ਉਸ ਨੂੰ ਵੀ ਪਿਆਰ ਕਰਨ ਵਾਲੇ ਹੈਗੇ ਨੇ। ਜਦ ਸਾਰੇ ਉਸ ਨੂੰ ਜੱਫੀਆਂ ਪਾ ਰਹੇ ਸਨ ਤਾਂ ਉਹ ਫੁੱਟ ਫੁੱਟ ਕੇ ਰੋਣ ਲੱਗਾ। ਸਿਕਲੀਗਰਾਂ ਦੇ ਮੁੰਡੇ ਵੀ ਰੋਣ ਲੱਗ ਪਏ।

ਜਾਨਕੀ ਪ੍ਰਸਾਦ ਸੋਚਣ ਲੱਗਾ,..... ਅਜਿਹਾ ਕੀ ਹੈ ਇਸ ਬਾਲਕ ਵਿਚ ? ਮੈਂ ਏਥੇ ਹਰ ਸਾਲ ਆਉਂਦਾ ਹਾਂ। ਇਸ ਵਾਰ ਤਾਂ ਦੋ ਸਾਲ ਲੰਮਾ ਪੜਾਅ ਹੋ ਗਿਐ। ਕਦੀ ਕਿਸੇ ਨੇ ਸਾਨੂੰ ਇਸ ਤਰ੍ਹਾਂ ਪਿਆਰ ਨਹੀਂ ਦਿਖਾਇਆ। ਕੀ ਪਤਾ ਸਾਡਾ ਸੁਭਾਅ ਹੀ ਐਸਾ ਬਣ ਗਿਆ ਹੈ, ਅਸੀਂ ਸੰਸਾਰੀ ਪ੍ਰਾਣੀਆਂ ਨਾਲ ਬਹੁਤਾ ਮੇਲ–ਜੋਲ ਨਹੀਂ ਰਖਦੇ। ਫਿਰ ਵੀ ਮੈਨੂੰ ਇਹ ਬਾਲਕ ਅਦਭੁੱਤ ਲਗਦਾ ਹੈ। ਅਨੋਖਾ, ਦੂਸਰਿਆਂ ਉੱਪਰ ਆਪਣਾ ਪ੍ਰਭਾਵ ਪਾਉਣ ਵਾਲਾ। ਉਹ ਏਸ ਗੱਲੋਂ ਹੈਰਾਨ ਸੀ, ਨਰਾਇਣ ਦਾਸ ਆਪ ਨਹੀਂ ਆਪਣੇ ਮਿੱਤਰਾਂ ਨੂੰ ਮਿਲਣ ਗਿਆ, ਉਹ ਸਾਰੇ ਇਸ ਨੂੰ ਮਿਲਣ ਆਏ ਨੇ.......

ਜਾਨਕੀ ਪ੍ਰਸਾਦ ਆਪਣੀ ਸਾਧਨਾ, ਤਪੱਸਿਆ ਅਤੇ ਅਨੁਭਾਵਾਂ ਤੋਂ ਇਸ ਬਾਲਕ ਵਿਚ ਬੜਾ ਕੁਝ ਸੰਭਾਵੀ ਵੇਖ ਰਿਹਾ ਸੀ। ਸ਼ਿਕਾਰ ਕਰਨ ਜਾਂ ਤੀਰ ਕਮਾਨ ਦੇ ਨਿਸ਼ਾਨੇ ਦੀਆਂ ਕਲਾਵਾਂ ਤੋਂ ਇਹ ਪਹਿਲਾਂ ਹੀ ਪ੍ਰਭਾਵਤ ਸੀ। ਹੁਣ ਉਸਨੂੰ ਵਿਸ਼ਵਾਸ ਹੋ ਗਿਆ, ਭਵਿੱਖ ਵਿਚ ਨਰਾਇਣ ਦਾਸ ਬੈਰਾਗੀ ਪੰਥ ਛੱਡ ਜਾਵੇ ਕੀ ਪਤਾ। ਮੈਨੂੰ ਇਸ ਦੇ ਮਸਤਕ ਵਿਚ ਬੜਾ ਕੁਝ ਅਜੀਬ ਨਜ਼ਰ ਆ ਰਿਹਾ ਹੈ।.... ਇਸ ਬਾਲਕ ਨੇ ਤਾਂ......।

ਉਦੋਂ ਹੀ ਰਿਆਸੀ ਡੇਰੇ ਦੇ ਪ੍ਰਬੰਧਕ ਨੇ ਆ ਕੇ ਜਾਨਕੀ ਪ੍ਰਸਾਦ ਦਾ ਧਿਆਨ ਭੰਗ ਕਰ ਦਿੱਤਾ।

–ਸਾਧੂ ਜਨੋ, ਸਵੇਰ ਦੀ ਯਾਤਰਾ ਵੇਲੇ ਰਸਤੇ ਲਈ ਕੁਝ ਜਲ–ਪਾਨ ਤਥਾ ਭੋਜਨ ਦਾ ਪ੍ਰਬੰਧ ਹੋ ਗਿਆ ਹੈ ਜਾਂ ਮੈਂ ਆਪਣੇ ਭੰਡਾਰ ਵਿਚੋਂ ਦਿਆਂ....?'

–ਲੋੜ ਅਨੁਸਾਰ ਅਸਾਂ ਜਮ੍ਹਾਂ ਕਰ ਲਿਆ ਹੈ। ਸਾਡੀ ਚਿੰਤਾ ਨਾ ਕਰੋ। ਜਾ ਕੇ ਨਿਸ਼ਚਿੰਤ ਸੌਂ– ਰਹੋ।' ਜਾਨਕੀ ਪ੍ਰਸਾਦ ਨੇ ਤੱਸਲੀ ਨਾਲ ਕਿਹਾ।

–ਚਿੰਤਾ ਤਾਂ ਰਹਿੰਦੀ ਹੈ'–ਬਿਰਧ ਪ੍ਰਬੰਧਕ ਨੇ ਕਿਹਾ–'ਆਪ ਸਾਰੇ ਮੇਰੇ ਪੁੱਤਰਾਂ ਸਮਾਨ ਹੋ। ਨਰਾਇਣ ਕਿਥੇ ਹੈ?'

–ਉਹ ਸੌਂ ਰਿਹੈ ਬਾਬਾ।' ਜਾਨਕੀ ਪ੍ਰਸਾਦ ਨੇ ਦੱਸਿਆ।

–ਪਿਆਰਾ ਬਾਲਕ ਹੈ। ਉਸਦਾ ਧਿਆਨ ਰੱਖਣਾ।' ਆਖਕੇ ਬਿਰਧ ਮੁੜ ਪਿਆ ਤਾਂ ਜਾਨਕੀ ਪ੍ਰਸਾਦ ਪਿਛੋਂ ਬੋਲਿਆ– 'ਅਸਾਂ ਦੇ ਤੁਰਨ ਵੇਲੇ ਜਾਗ ਖੁਲ੍ਹ ਗਈ ਤਾਂ ਵਿਦਾ ਆਖ ਦੇਣਾ, ਨਾਲੇ ਨਰਾਇਣ ਦਾਸ ਨੂੰ ਮਿਲ ਲੈਣਾ। ਨਹੀਂ ਤਾਂ ਅਸਾਂ ਵਲੋਂ ਧੰਨਵਾਦ ਸਵੀਕਾਰ ਕਰੋ। ਅਗਲੇ ਸਾਲ ਫਿਰ ਮਿਲਾਂਗੇ ਦੀ ਉਮੀਦ ਨਾਲ ਅਸੀਂ ਚਾਲੇ ਪਾਵਾਂਗੇ।'

ਬਿਰਧ ਉਵੇਂ ਹੀ ਤੁਰਿਆ ਜਾਂਦਾ ਬਿਨਾਂ ਪਿੱਛੇ ਮੁੜਿਆਂ ਹੱਥ ਉਪਰ ਚੁੱਕ ਕੇ ਅਸ਼ੀਰਵਾਦ ਦੇ ਗਿਆ ਤੇ ਆਪਣੀ ਆਰਾਮ ਕੁਟੀਆ ਵਿਚ ਚਲਿਆ ਗਿਆ।

ਅਗਲੀ ਸਵੇਰ ਸੂਰਜ ਅਜੇ ਉਦੈ ਨਹੀਂ ਸੀ ਹੋਇਆ, ਜਦ ਜਾਨਕੀ ਪ੍ਰਸਾਦ ਨੇ ਆਪਣੇ ਚੇਲਿਆਂ ਨਾਲ ਜੰਮੂ ਵੱਲ ਚਾਲੇ ਪਾ ਦਿੱਤੇ। ਇਹ ਵਹੀਰ ਤਾਂ ਹਰ ਸਾਲ ਹੀ ਆਉਂਦੀ ਜਾਂਦੀ ਰਹਿੰਦੀ ਸੀ ਪਰ ਇਸ ਵਾਰ ਨਵੀਂ ਤੇ ਅਨੋਖੀ ਗੱਲ ਇਹ ਸੀ, ਉਹਨਾਂ ਨਾਲ ਇਕ ਬਾਲ ਸਾਧੂ ਨਰਾਇਣ ਦਾਸ ਵੀ ਸੀ, ਜੋ ਪਹਿਲੀ ਵਾਰ ਪਹਾੜਾਂ ਤੋਂ ਮੈਦਾਨਾਂ ਵੱਲ ਜਾ ਰਿਹਾ ਸੀ। ਇਸ ਵੇਲੇ ਉਸਦੀ ਆਯੂ ਬਾਰਾਂ ਸਾਲ ਦੇ ਨੇੜੇ ਤੇੜੇ ਸੀ ਤੇ ਉਹ ਦੇਖਣ ਨੂੰ ਜੁਆਨ ਜਾਪ ਰਿਹਾ ਸੀ। ਉਸਦੇ ਨੈਣ–ਨਕਸ਼ ਤਿਖੇ ਹੋ ਰਹੇ ਸਨ। ਘੰਡੀ ਬਾਹਰ ਨਿਕਲ ਰਹੀ ਸੀ। ਆਵਾਜ਼ ਪਹਿਲਾਂ ਨਾਲੋਂ ਭਾਰੀ ਹੋ ਗਈ ਸੀ।

ਉਸ ਵੇਲੇ ਕਿਸੇ ਨੂੰ ਵੀ ਇਹ ਪਤਾ ਨਹੀਂ ਸੀ, ਪੰਜਾਬ ਦਾ ਭਵਿੱਖ ਉਹਨਾਂ ਦੇ ਨਾਲ ਨਾਲ ਚੱਲ ਰਿਹਾ ਹੈ।

ਨਰਾਇਣ ਦਾਸ ਮੈਦਾਨਾਂ ਨੂੰ ਤੱਕਣ ਲਈ ਪੂਰੇ ਉਤਸ਼ਾਹ ਨਾਲ ਭਰਿਆ ਹੋਇਆ ਸੀ। ਜੋਸ਼ ਵਿਚ ਆਇਆ ਉਹ ਆਪਦੇ ਟੋਲੇ ਨਾਲੋਂ ਲੰਮੀ ਵਿੱਥ ਪਾ ਜਾਂਦਾ ਤੇ ਉਸਨੂੰ ਆਵਾਜ਼ ਦੇ ਕੇ ਰੋਕਣਾ ਪੈਂਦਾ। ਜਾਨਕੀ ਪ੍ਰਸਾਦ ਨੇ ਸਮਝਾਇਆ;

–ਨਰਾਇਣ ਦਾਸ ਰਸਤੇ ਵਿਚ ਸਫ਼ਰ ਕਰਦਿਆਂ ਆਪਣੇ ਸੰਗੀਆਂ ਨਾਲ ਚਿਮਟੇ ਰਹੋ। ਬਘਿਆੜ ਉਸੇ ਬੱਕਰੀ ਨੂੰ ਖਾਂਦਾ ਹੈ। ਜਿਹੜੀ ਆਪਣੇ ਝੁੰਡ 'ਚੋਂ ਦੂਰ ਨਿਕਲ ਜਾਂਦੀ ਹੈ।'

ਇਸ ਤੋਂ ਬਾਅਦ ਉਹ ਆਪਣੇ ਟੋਲੇ ਦੇ ਨਾਲ ਨਾਲ ਚੱਲਣ ਲੱਗਾ।

-----0-----

## 5

ਜਗ੍ਹਾ ਜਗ੍ਹਾ ਪੜਾਅ ਕਰਦਾ ਬੈਰਾਗੀਆਂ ਦਾ ਇਹ ਟੋਲਾ ਜੰਮੂ ਤੋਂ ਪਠਾਨਕੋਟ ਆ ਠਹਿਰਿਆ। ਕੁਝ ਦਿਨ ਆਰਾਮ ਕਰਕੇ ਫਿਰ ਚਾਲੇ ਪਾ ਦਿੱਤੇ। ਗੁਰਦਾਸਪੁਰ ਆ ਨਿਕਲੇ। ਫਿਰ ਚਲੋ-ਚਲ ਕਾਹਨੂੰਵਾਣ ਤੋਂ ਅੱਠ ਕੋਹ ਦੀ ਦੂਰੀ ਤਹਿ ਕਰਕੇ ਪੰਡੋਰੀ ਬ੍ਰਾਹਮਣਾ ਦੇ ਬੈਰਾਗੀ ਡੇਰੇ ਆ ਟਿਕੇ। ਬਹੁਤ ਲੰਮਾ ਸਫ਼ਰ ਕੀਤਾ ਸੀ। ਤੁਰਿਆਂ ਨੂੰ ਮਹੀਨੇ ਤੋਂ ਵੀ ਉਪਰ ਸਮਾਂ ਹੋ ਗਿਆ ਸੀ। ਜਾਨਕੀ ਪ੍ਰਸਾਦ ਨੇ ਕਿਹਾ- 'ਏਥੇ ਕੁਝ ਦਿਨ ਰੁਕਾਂਗੇ।'

-ਅਜੇ ਤਾਂ ਪੈਂਡਾ ਬੜਾ ਲੰਮਾ ਹੈ ਗੁਰੂ ਜੀ।' ਗੋਮਤੀ ਦਾਸ ਨੂੰ ਪਤਾ ਸੀ, ਅਜੇ ਲਾਹੌਰ ਹੋ ਕੇ ਕਸੂਰ ਵੀ ਜਾਣਾ ਹੈ, ਬਾਬਾ ਰਾਮ ਥੰਮਣ ਦੇ ਡੇਰੇ। ਫਿਰ ਸਤਲੁਜ ਪਾਰ ਕਰਕੇ ਫਾਜ਼ਿਲਕਾ, ਅਬੋਹਰ, ਗੰਗਾ ਨਗਰ ਹੋ ਕੇ ਆਪਣੇ ਪੱਕੇ ਡੇਰੇ ਦਾਦੂਵਾੜਾ ਪੁਜਣਾ ਸੀ।

-ਅਸੀਂ ਤਾਂ ਸਾਰੇ ਆਪਣੇ ਡੇਰਿਆਂ ਦੇ ਵਾਕਫ ਆਂ। ਕੁਝ ਦਿਨ ਵਧੇਰੇ ਰੁਕਾਂਗੇ ਤਾਂ ਨਰਾਇਣ ਦਾਸ ਵੀ ਡੇਰੇ ਦੇ ਮਹੰਤਾਂ ਨੂੰ ਜਾਣ ਲਏਗਾ।' ਜਾਨਕੀ ਪ੍ਰਸਾਦ ਨੇ ਸਮਝਾਇਆ।

ਚੇਲੇ ਜਾਣਦੇ ਸਨ, ਇਸ ਵਾਰ ਦੀ ਵਾਪਸੀ, ਨਰਾਇਣ ਦਾਸ ਦੇ ਹਿਤਾਂ ਅਨੁਸਾਰ ਹੀ ਹੋ ਰਹੀ ਹੈ। ਫਿਰ ਵੀ ਉਹ ਪੁੱਛਣੋਂ ਨਹੀਂ ਸੀ ਟਲਦੇ। ਨਰਾਇਣ ਦਾਸ ਵੀ ਹੁਣ ਦੋ ਸਾਲ ਪਹਿਲਾਂ ਵਾਲਾ ਨਰਾਇਣ ਦਾਸ ਨਹੀਂ ਸੀ। ਹੁਣ ਉਸਨੂੰ ਗੱਲ ਗੱਲ ਤੇ ਰੋਣ ਨਹੀਂ ਸੀ ਆਉਂਦਾ। ਹੁਣ ਉਸ ਅੰਦਰ ਰੋਹ ਜਾਗ ਉਠਦਾ ਸੀ ਜਾਂ ਗੁੱਸੇ ਦੀ ਅੱਗ ਭੜਕ ਪੈਂਦੀ ਸੀ। ਜਾਨਕੀ ਪ੍ਰਸਾਦ ਉਸਦੇ ਨਿੱਤ ਬਦਲਦੇ ਸੁਭਾਅ ਨੂੰ ਤਾੜ ਰਿਹਾ ਸੀ, ਉਸਨੂੰ ਜ਼ਬਤ ਵਿਚ ਰਹਿਣ ਲਈ ਸਿਖਿਆ ਦਿੰਦਾ। ਉਸਨੂੰ ਦੱਸਦਾ, ਕ੍ਰੋਧ ਵਿਚ ਹੁੰਦਿਆਂ ਵੀ ਕ੍ਰੋਧ ਦੀ ਅਗਨੀ ਨੂੰ ਕਿਵੇਂ ਠੰਡਿਆਂ ਕਰਨਾ ਹੈ।

ਅਗਲਾ ਪੜਾਅ ਉਹਨਾਂ ਦਾ ਕਸੂਰ ਦੇ ਬਾਬਾ ਰਾਮ ਥੰਮਣ ਡੇਰੇ ਦਾ ਸੀ। ਏਥੇ ਵਿਸਾਖ ਦੇ ਮਹੀਨੇ ਵਿਚ ਹਰ ਸਾਲ ਪੂਰੇ ਦੇਸ਼ ਵਿਚੋਂ ਸਾਧੂ ਇੱਕਠੇ ਹੁੰਦੇ ਸਨ। ਵੱਖ ਵੱਖ ਮੱਠਾਂ ਦੇ ਬੈਰਾਗੀ, ਨਾਂਗੇ, ਜਟਾਂ ਧਾਰੀ, ਬ੍ਰਹਮਚਾਰੀ, ਗੋਸ਼ਟੀਆਂ ਲਈ ਜੁੜਦੇ ਤੇ ਨਵੇਂ ਚੇਲਿਆਂ ਨੂੰ ਦੀਖਸ਼ਾ ਦਿੰਦੇ। ਹਾਟ-ਬਜ਼ਾਰ ਲਗਦੇ, ਸਾਧੂਆਂ ਦਾ ਇੱਕਠ ਮੇਲੇ ਦਾ ਰੂਪ ਧਾਰਨ ਕਰ ਲੈਂਦਾ। ਜਿਸ ਡੇਰੇ ਵੀ ਪੁੱਜਦੇ, ਜਾਨਕੀ ਪ੍ਰਸਾਦ ਨਰਾਇਣ ਦਾਸ ਨੂੰ ਪੂਰੀ ਜਾਣਕਾਰੀ ਦਿੰਦਾ।

ਆਖ਼ਰ, ਉਹ ਆਪਣੇ ਡੇਰੇ ਦਾਦੂਵਾੜਾ ਪੁੱਜ ਗਏ। ਏਥੇ ਆ ਕੇ ਨਰਾਇਣ ਦਾਸ ਨੂੰ ਸਭ ਤੋਂ ਵਧੇਰੇ ਖੁਸ਼ੀ ਆਪਣੇ ਹਮ-ਉਮਰ ਮਹੰਤ ਜੈਤ ਨੂੰ ਮਿਲਕੇ ਹੋਈ। ਇਕ -ਅੱਧ ਦਿਨ ਦੇ ਓਪਰੇਪਣ ਤੋਂ ਬਾਅਦ ਦੋਹਾਂ ਵਿਚ ਦੋਸਤੀ ਹੋ ਗਈ। ਕੰਮ ਤਾਂ ਏਥੇ ਵੀ ਉਹੀ ਸੀ। ਜਾਨਕੀ ਪ੍ਰਸਾਦ ਦੋ ਸਾਲ ਇਕੱਠੀਆਂ ਕੀਤੀਆਂ ਆਪਣੀਆਂ ਜੜੀ ਬੂਟੀਆਂ ਤੋਂ ਔਸ਼ਧੀਆਂ ਤਿਆਰ ਕਰਨ ਵਿਚ ਰੁੱਝ ਗਿਆ। ਚੇਲੇ ਸਵੇਰੇ ਤਿਆਰ ਹੋਕੇ ਭਿੱਖਿਆ ਮੰਗਣ ਨਿਕਲ ਜਾਂਦੇ।

ਜਦ ਚੇਲੇ ਅਤੇ ਨਰਾਇਣ ਦਾਸ ਆਪਣੀਆਂ ਬਗਲੀਆਂ ਭਰਕੇ ਮੁੜਦੇ। ਉਹ ਵੇਖਦੇ, ਗੁਰੂ ਜੀ ਦੁਆਲੇ ਦਾਦੂਵਾੜੇ ਦੇ ਆਸ ਪਾਸ ਕੋਠਿਆਂ ਤੋਂ ਚੱਕਾਂ ਤੇ ਅਨੇਕਾਂ ਮਰਦ ਔਰਤ ਆਪਣੀਆਂ ਬੀਮਾਰੀਆਂ ਦੇ ਇਲਾਜ ਲਈ ਆਏ ਹੁੰਦੇ।

ਦੁਪਹਿਰ ਦਾ ਭੋਜਨ ਕਰਨ ਤੋਂ ਵਿਹਲੇ ਹੋਕੇ ਨਰਾਇਣ ਦਾਸ ਮਹੰਤ ਜੈਤ ਕੋਲ ਜਾ ਬੈਠਦਾ। ਉਸ ਨੂੰ ਤੀਰਾਂ ਦੇ ਨਿਸ਼ਾਨੇ ਲਾ ਕੇ ਦਿਖਾਉਂਦਾ। ਮਹੰਤ ਜੈਤ ਹੈਰਾਨ ਹੁੰਦਾ, ਉਹ ਜਿਸ ਨਿਸ਼ਾਨ 'ਤੇ ਵੀ ਤੀਰ ਮਾਰਨ ਨੂੰ ਆਖਦਾ ਹੈ, ਨਰਾਇਣ ਦਾਸ ਸਹੀ ਨਿਸ਼ਾਨਾ ਲਾ ਦਿੰਦਾ।

ਇਕ ਦਿਨ ਰਾਤ ਵੇਲੇ ਜਾਨਕੀ ਪ੍ਰਸਾਦ ਨੇ ਨਰਾਇਣ ਦਾਸ ਅਤੇ ਮਹੰਤ ਜੈਤ ਨੂੰ ਪੁੱਛਿਆ-. 'ਇਕ ਬੈਰਾਗੀ ਸਾਧੂ ਦਾ ਫ਼ਰਜ਼ ਕੀ ਹੈ ? '

ਪਹਿਲਾਂ ਤਾਂ ਦੋਵੇਂ ਹੈਰਾਨ ਹੋਏ। ਫਿਰ ਮਹੰਤ ਜੈਤ ਨੇ ਕਿਹਾ, ਮਹੰਤ ਦਾ ਕੰਮ ਡੇਰੇ ਸਾਂਭਣਾ ਤੇ ਸਾਫ ਸਫ਼ਾਈ ਦਾ ਧਿਆਨ ਰੱਖਣਾ ਹੈ। ਸਾਧੂ ਦਾ ਕੰਮ ਭਿੱਖਿਆ ਮੰਗ ਕੇ ਲਿਆਉਣਾ ਹੈ।'

-ਮੂਰਖੋ ਬੈਰਾਗੀਆਂ ਲਈ ਹੋਰ ਵੀ ਬੜੇ ਕੰਮ ਨੇ -। ਤਹਾਨੂੰ ਪਤਾ ਹੈ ਇਸ ਦੇਸ਼ ਉਪਰ ਕੌਣ ਹਕੂਮਤ ਕਰ ਰਿਹਾ ਹੈ ? '

-ਨਾ, ਇਹ ਕੀ ਹੁੰਦੀ ਏ ? ' ਨਰਾਇਣ ਇਹ ਨਾ ਸੁਣਕੇ ਫਿਰ ਹੈਰਾਨ ਹੋਇਆ।

ਜਾਨਕੀ ਪ੍ਰਸਾਦ ਹੱਸ ਪਿਆ। 'ਇਹ ਹੁੰਦੀ ਨਹੀਂ ਜਿਹੜਾ ਇਸ ਦੇਸ਼ ਉਪਰ ਹਕੂਮਤ ਕਰਦਾ ਹੈ, ਉਹ ਰਾਜਾ ਹੁੰਦਾ ਹੈ। ਉਸਨੂੰ ਬਾਦਸ਼ਾਹ ਵੀ ਕਹਿੰਦੇ ਨੇ ਤੇ ਜਿਹੜੇ ਚਾਪਲੂਸੀਏ ਹੁੰਦੇ ਨੇ, ਸਮਝਦੇ ਹੋ ਨਾ ਚਾਪਲੂਸੀਏ ? '

-ਹਾਂਅ।' ਦੋਹਾਂ ਨੇ ਸਿਰ ਹਿਲਾਏ।

-ਚਾਪਲੂਸੀਏ, ਬਾਦਸ਼ਾਹ ਨੂੰ ਸ਼ਹਿਨਸ਼ਾਹ-ਜਹਾਂਪਨਾਹ , ਤੇ ਹੋਰ ਬੜਾ ਕੁਝ ਆਖਦੇ ਨੇ। ਇਹ ਬਾਦਸ਼ਾਹ ਲੋਕਾਂ ਦੇ ਜਾਨ-ਮਾਲ ਦੀ ਰਾਖ਼ੀ ਕਰਦੇ ਨੇ। ਇਹਨਾਂ ਵੇਖਣਾ ਹੁੰਦਾ ਹੈ, ਇਹਨਾਂ ਦੇ ਰਾਜ ਵਿਚ ਜੰਗਲੀ ਰਾਜ ਤਾਂ ਨਹੀਂ ਚਲਦਾ। ਡਾਹਢਾ-ਕਮਜ਼ੋਰ ਉਪਰ ਜ਼ੁਲਮ ਤਾਂ ਨਹੀਂ ਕਰਦਾ।'

-ਇਹ ਤਾਂ ਬੜੀ ਚੰਗੀ ਗੱਲ ਹੈ ਗੁਰੂ ਜੀ।' ਨਰਾਇਣ ਦਾਸ ਨੇ ਖ਼ੁਸ਼ ਹੁੰਦਿਆਂ ਕਿਹਾ।

-ਚੰਗੀ ਨਹੀਂ ਹੈ ਨਾਂ। ਹੁਣ ਮੁਗਲ ਬਾਦਸ਼ਾਹ ਰਾਜ ਕਰਦੇ ਨੇ। ਜਿਹੜੇ ਮੁਸਲਮਾਨ ਨਹੀਂ ਉਹਨਾਂ ਨੂੰ ਜਬਰਦਸਤੀ ਮੁਸਲਮਾਨ ਬਣਾਇਆ ਜਾ ਰਿਹਾ ਹੈ। ਜਿਹੜੇ ਵਿਰੋਧ ਕਰਦੇ ਹਨ, ਉਹਨਾਂ ਦੇ ਸਿਰ ਵੱਢ ਦਿੱਤੇ ਜਾਂਦੇ ਹਨ। ਹਿੰਦੂ ਔਰਤਾਂ ਅਤੇ ਲੜਕੀਆਂ ਨੂੰ ਹਵਸ ਦਾ ਸ਼ਿਕਾਰ ਬਣਾਇਆ ਜਾਂਦਾ ਹੈ। ਕਿਸਾਨਾਂ ਤੋਂ ਜ਼ਬਰਦਸਤੀ ਲਗਾਨ ਉਗਰਾਇਆ ਜਾਂਦਾ ਹੈ। ਫ਼ਸਲ ਹੋਵੇ ਭਾਵੇਂ ਨਾ ਹੋਵੇ। ਜਿਥੇ ਜਿਥੇ ਇਹਨਾਂ ਮੁਗਲਾਂ ਦਾ ਰਾਜ ਹੈ, ਉਥੇ ਪਰਜਾ ਤਰਾਹ ਤਰਾਹ ਕਰ ਰਹੀ ਹੈ।'

-ਗੁਰੂ ਜੀ ਨਾਲੇ ਤੁਸੀਂ ਕਹਿੰਦੇ ਹੋ ਪੂਰੇ ਦੇਸ਼ ਤੇ ਮੁਸਲਮਾਨਾਂ ਦਾ ਰਾਜ ਹੈ ? '

-ਨਹੀਂ ਨਰਾਇਣ ਦਾਸ। ਕੁਝ ਇਲਾਕੇ ਐਸੇ ਵੀ ਹਨ, ਉਹ ਮੁਗਲਾਂ ਦੀ ਈਨ ਨਹੀਂ ਮੰਨਦੇ। ਮਰਾਠਾ ਧਰਤੀ ਦੇ ਲੋਕ ਬੜੀ ਅਣਖ ਵਾਲੇ ਹਨ। ਰਾਜਪੂਤਾਨੇ ਦੇ ਸੂਰਮੇ ਵੀ ਮੁਗਲਾਂ ਦੀ ਗੁਲਾਮੀ 'ਚ ਜੀਣਾ ਨਹੀਂ ਚਾਹੁੰਦੇ। ਕੁਝ ਅਣਖ ਵਾਲੇ ਤਾਂ ਆਪਣਾ ਦੇਸ਼ ਛੱਡ ਕੇ ਪਹਾੜਾਂ ਵੱਲ ਚਲੇ ਗਏ ਨੇ। ਰਿਆਸੀ ਤੂੰ ਦੇਖ ਈ ਆਇਐਂ। ਜਿਹੜੇ ਤੀਰ ਕਮਾਨ-ਤਲਵਾਰਾਂ ਬਣਾਉਂਦੇ ਨੇ। ਏਧਰੋਂ ਗਏ ਹੋਏ ਰਾਜਪੂਤ ਹੀ ਨੇ ....। '

-ਗੁਰੂ ਜੀ ਇਹਨਾਂ ਵਿਚ ਕੋਈ ਵੀ ਯੋਧਾ ਨਹੀਂ ਹੈ, ਮੁਸਲਮਾਨਾਂ ਨਾਲ ਟੱਕਰ ਲਵੇ ? ' ਨਰਾਇਣ ਦਾਸ ਨੇ ਪੁੱਛਿਆ।

-ਹੈਗੇ ਨੇ ਪੁੱਤਰ, ਬੜੇ ਨੇ। ਮਰਾਠਿਆਂ 'ਚ, ਰਾਜਪੂਤਾਂ 'ਚ ਨੇ, ਪੰਜਾਬ ਦੇ ਸਿੱਖਾਂ ਵਿਚ ਵੀ ਨੇ।'

-ਗੁਰੂ ਜੀ ਦੱਸੋ ਨਾ ਇਹਨਾਂ ਬਾਰੇ।' ਨਰਾਇਣ ਦਾਸ ਨੇ ਜਿਵੇਂ ਤਰਲਾ ਲਿਆ।

-ਅੱਜ ਨਹੀਂ ਨਰਾਇਣ ਦਾਸ ਕਦੇ ਫਿਰ ਦਸਾਗਾਂ। ਸੌਂ ਜਾਓ ਹੁਣ।'

-ਸਾਡੀ ਨੀਂਦ ਚੁਰਾ ਕੇ ਆਖਦੇ ਓ ਸੌਂ ਜਾਓ, ਗੁਰੂ ਜੀ।'

-ਇਹ ਗੱਲ ਨਹੀਂ ਹੈ। ਪੁੱਤਰ। ਹੋਰ ਵੀ ਬੜਾ ਕੁਝ ਹੈ ਤੁਹਾਡੇ ਜਾਨਣ ਲਈ, ਸਭ ਦੱਸਾਂਗਾ। ਏਸ ਮੱਠ ਦੇ ਬੈਰਾਗੀ ਨੂੰ ਏਨੀ ਸੋਝੀ ਜ਼ਰੂਰ ਹੋਵੇ, ਉਸਦੇ, ਆਸ ਪਾਸ, ਪ੍ਰਾਂਤ ਵਿਚ, ਦੇਸ਼ ਵਿਚ ਕੀ

ਹੋ ਰਿਹਾ ਹੈ।..... ਹੁਣ ਸੌਂ ਜਾਓ। ਵੇਲਾ ਵਿਚਾਰ ਕੇ ਮੈਂ ਖ਼ੁਦ ਹੀ ਦੱਸਾਂਗਾ ਬੱਚੇ।' ਆਖ ਜਾਨਕੀ ਪ੍ਰਸਾਦ ਆਪਣੀ ਕੁਟੀਆ ਵਿਚ ਚਲਿਆ ਗਿਆ।

ਮਹੰਤ ਜੈਤ ਅਤੇ ਨਰਾਇਣ ਦਾਸ ਦੇਰ ਤੱਕ ਗੁਰੂ ਜੀ ਦੀਆਂ ਆਖੀਆਂ ਗੱਲਾਂ ਬਾਰੇ ਚਰਚਾ ਕਰਦੇ ਰਹੇ, ਉਹਨਾਂ ਨੂੰ ਸਮਝਣ ਦਾ ਯਤਨ ਕਰਦੇ ਰਹੇ।

* * *

ਮੱਘਰ ਮਹੀਨੇ ਦੇ ਅੱਧ ਤੀਕ ਠੰਢ ਸਿਰਫ ਰਾਤਾਂ ਵੇਲੇ ਹੀ ਸੀ। ਦੁਪਹਿਰਾਂ ਵੇਲੇ ਤਾਂ ਰੇਤ ਤਪਣ ਲਗਦੀ। ਦੂਰ ਦੂਰ ਤੀਕਰ ਰਾਜਪੂਤਾਨੇ ਦੀ ਧਰਤੀ ਵਿਹਲੀ ਬੰਜਰ ਪਈ ਸੀ। ਕੁਝ ਖੇਤਾਂ ਵਿਚ ਕਣਕ-ਛੋਲੇ ਬੀਜੇ ਸਨ। ਪਰ ਸਮੇਂ ਨਾਲ ਬਾਰਸ਼ ਨਾ ਹੋਣ ਕਾਰਨ ਕਣਕ ਪੀਲੀ ਪੈ ਗਈ ਸੀ। ਕੁਝ ਖੇਤਾਂ ਵਿਚ ਤਾਂ ਸੁੱਕ-ਸੜ ਗਈ ਸੀ। ਛੋਲਿਆਂ ਦਾ ਵੀ ਏਹੀ ਹਾਲ ਸੀ, ਕਰੂੰਬਲਾਂ ਦੇ ਘੁੰਡ ਮੁੜ ਗਏ ਸਨ। ਆਮ ਲੋਕਾਂ ਦਾ ਬੁਰਾ ਹਾਲ ਸੀ। ਜਾਨਕੀ ਪ੍ਰਸਾਦ ਤੋਂ ਦਵਾ ਬੂਟੀ ਲੈਣ ਆਏ ਲੋਕ ਆਪਣੇ ਰੋਣੇ ਰੋਂਦੇ। ਦੁੱਖ ਦੱਸਦੇ। ਔੜ ਮਾਰੀਆਂ ਫ਼ਸਲਾਂ ਨਾਲ ਲਗਾਨ ਕਿਵੇਂ ਦੇਣਗੇ। ਸਾਹੂਕਾਰਾਂ ਤੋਂ ਪਕੜੇ ਪੈਸਿਆਂ ਦਾ ਬਿਆਜ ਹੀ ਨਹੀਂ ਉਤਰੇਗਾ, ਮੂਲ ਤਾਂ ਬੜੀ ਦੂਰ ਦੀ ਗੱਲ ਹੈ। ਦਿਨ-ਭਰ ਅਜਿਹੀਆਂ ਗੱਲਾਂ ਸੁਣ ਸੁਣ ਜਾਨਕੀ ਪ੍ਰਸਾਦ ਪਰੇਸ਼ਾਨ ਹੋ ਗਿਆ। ਦੋ-ਚੌਹ ਜਣਿਆਂ ਨੂੰ ਤਾਂ ਉਸਨੇ ਕਿਹਾ ਵੀ....'ਜਮਾਤ ਬਣਾਓ ਇਕੱਠੇ ਹੋਵੋ। ਇਕ ਇਕ ਜਣਾ ਦੁੱਖ ਰੋਵੇਗਾ ਤਾਂ ਕੁਝ ਨਹੀਂ ਹੋਵੇਗਾ।'

'ਕੱਠੇ ਕੀ ਹੋਵੀਏ ਸਵਾਮੀ ਸਾ। ਘਰ ਮੇਂ ਛੋਹਰ ਛੋਹਰੀਆਂ ਤਾਂ ਭੁੱਖ ਨਾਲ ਵਿਰਲਾਪ ਕਰਨ ਲੱਗੇ ਹੋਏ ਨੇ। ਪੇਟ ਮਾਂ ਕੁਝ ਜਾਏਗਾ ਤਾਂ ਲੜਨ ਦੀ ਤਾਕਤ ਆਵੇਗੀ।' ਕੋਈ ਦੁਖੀ ਹੋਇਆ ਕਹਿੰਦਾ। ਸੱਚ ਹੀ ਸੀ। ਜਾਨਕੀ ਪ੍ਰਸਾਦ ਨੂੰ ਕਿਹੜਾ ਜਾਣਕਾਰੀ ਨਹੀਂ ਸੀ। ਕੋਈ ਜ਼ਿਆਦਾ ਹੀ ਵਿਲਕਦਾ ਤਾਂ ਉਹ ਡੇਰੇ ਵਿਚੋਂ ਅਨਾਜ ਦੇ ਦਿੰਦਾ।

ਅੱਜ ਜਾਨਕੀ ਪ੍ਰਸਾਦ ਦਿਨ ਭਰ ਚਿੰਤਤ ਰਿਹਾ। ਕੁਝ ਰਾਜਪੂਤ ਰਾਜੇ ਮੁਗਲ ਬਾਦਸ਼ਾਹ ਨਾਲ ਜਾ ਮਿਲੇ ਸਨ।... ਕੀ ਹੋ ਗਿਆ ਹੈ ਰਾਜਪੂਤਾਂ ਨੂੰ ? ਇਹਨਾਂ ਦੀ ਆਣਖ ਬਹਾਦਰੀ ਕਿਧਰ ਚਲੀ ਗਈ ?....ਮਹੰਤ ਜੈਤ, ਨਰਾਇਣ ਦਾਸ ਅਤੇ ਚੇਲੇ ਉਸ ਦੁਆਲੇ ਬੈਠੇ ਸਨ। ਗੁਰੂ ਜੀ ਅੱਜ ਥੱਕੇ ਥੱਕੇ ਜਾਪ ਰਹੇ ਸਨ।

-ਗੁਰੂ ਜੀ, ਤਬੀਅਤ ਠੀਕ ਨਹੀਂ ਹੈ ਕੀ ? ' ਗੋਮਤੀ ਦਾਸ ਨੇ ਪੁੱਛਿਆ

-ਹਾਂਅ ਗੋਮਤੀ ਦਾਸ। ਰਾਜਪੂਤਾਂ ਦਾ ਹੁਣ ਉਹ ਚਰਿਤਰ ਨਹੀਂ ਰਿਹਾ। ਆਪਣੀ ਅਣਖ ਲਈ ਜਾਨ ਪਰ ਖੇਲ ਜਾਣਾ ਇਹਨਾਂ ਰਾਜਪੂਤਾਂ ਦੀ ਸ਼ਾਨ ਰਹੀ ਹੈ। ਬਾਹਰ ਤੋਂ ਆਇਆ ਕੋਈ ਐਸਾ ਹਮਲਾਵਰ-ਧਾੜਵੀ ਨਹੀਂ ਹੈ, ਜਿਸ ਨੇ ਰਾਜਪੂਤਾਂ ਦੀ ਤਲਵਾਰ ਦੀ ਧਾਰ ਦਾ ਸਵਾਦ ਨਾ ਚੱਖਿਆ ਹੋਵੇ। ਮਹਾਰਾਣਾ ਪ੍ਰਤਾਪ ਦਾ ਨਾਮ ਸੁਣਿਆ ਹੈ ਨਾਂ... ? ਉਸਨੇ ਆਪਣੇ ਚੇਲਿਆਂ ਵੱਲ ਤੱਕਿਆ।

-ਮੈਂ ਸੁਣਿਆ ਹੈ ਗੁਰੂ ਜੀ।' ਨਰਾਇਣ ਦਾਸ ਸਭ ਤੋਂ ਪਹਿਲਾਂ ਬੋਲਿਆ

-ਜਦ ਉਹ ਰਾਜਗੱਦੀ ਪਰ ਬੈਠਿਆ ਸੀ ਤਾਂ ਐਲਾਨ ਕੀਤਾ ਸੀ ਜਦ ਤੱਕ ਮੇਰੇ ਜਿਸਮ ਵਿਚ ਇਕ ਵੀ ਸਵਾਸ ਬਾਕੀ ਹੈ, ਤਦ ਤੱਕ ਮੇਵਾੜ ਦੀ ਧਰਤੀ ਨੂੰ ਆਂਚ ਨਹੀਂ ਆਉਣ ਦਿਆਂਗਾ। ਉਸ ਸੂਰਬੀਰ ਨੇ ਐਸਾ ਹੀ ਕਰ ਦਿਖਾਇਆ।'

-ਮਹਾਰਾਣਾ ਪ੍ਰਤਾਪ ਬਾਰੇ ਕੁਝ ਹੋਰ ਕਹੋ, ਗੁਰੂ ਜੀ।' ਨਰਾਇਣ ਦਾਸ ਗੁਰੂ ਦੇ ਹੋਰ ਨੇੜੇ ਸਰਕਦਾ ਬੋਲਿਆ।

–ਉਸ ਬਾਰੇ ਕੀ ਕਹਾਂ ਨਰਾਇਣ ਦਾਸ, ਐਸੇ ਸੂਰਬੀਰ ਰਾਜਪੂਤ ਬਾਰ ਬਾਰ ਜਨਮ ਨਹੀਂ ਲੈਂਦੇ। ਬਚਪਨ ਵਿਚ ਹੀ ਉਹ ਢਾਲ–ਤਲਵਾਰ ਚਲਾਣ ਵਿਚ ਮਾਹਰ ਹੋ ਗਿਆ ਸੀ। ਖੇਲਦੇ ਖੇਲਦੇ ਬੱਚਿਆਂ ਦਾ ਦਲ ਬਣਾਕੇ ਆਪਸ ਵਿਚ ਲੜਨਾ ਸਿਖਦੇ ਸਨ। 'ਉਸਦੇ' ਛੋਟੇ ਭਾਈ ਨੇ ਰਾਣਾ ਪ੍ਰਤਾਪ ਨੂੰ ਦੇਸ਼ ਨਿਕਾਲਾ ਵੀ ਦੇ ਦਿੱਤਾ ਪਰ ਮੇਵਾੜ ਲਈ ਆਪਣੀ ਧਰਤੀ ਲਈ ਉਸਦਾ ਪਿਆਰ ਫਿਕਾ ਨਹੀਂ ਪਿਆ। ਉਸ ਵੇਲੇ ਚਿਤੌੜ ਦਾ ਕਿਲ੍ਹਾ ਮੁਗਲਾਂ ਦੇ ਕਬਜ਼ੇ ਹੇਠ ਸੀ। ਰਾਜਪੂਤ ਮਾਨ ਸਿੰਘ ਮੁਗਲਾਂ ਨਾਲ ਜਾ ਮਿਲਿਆ ਸੀ। ਉਹ ਅਕਬਰ ਬਾਦਸਾਹ ਦੀ ਸੈਨਾ ਦਾ ਸੈਨਾਪਤੀ ਸੀ। ਰਾਣਾ ਪ੍ਰਤਾਪ ਨੇ ਆਪਣੇ ਸਰਦਾਰਾਂ ਨਾਲ ਪ੍ਰਣ ਕੀਤਾ, ਜਦ ਤੱਕ ਚਿਤੌੜ ਪਰ ਫਤਿਹ ਪ੍ਰਾਪਤ ਨਹੀਂ ਹੋਏਗੀ, ਉਹ ਪੱਤਲਾਂ ਉਪਰ ਭੋਜਨ ਕਰਨਗੇ। ਉਸਨੇ ਆਪਣੀ ਫੌਜ ਨੂੰ ਕਿਹਾ–'ਇਸ ਸੰਸਾਰ ਵਿਚ ਓਹੀ ਕੌਮਾਂ ਰਾਜ ਕਰਨਗੀਆਂ, ਜੋ ਆਪਣੀ ਅਣਖ ਲਈ, ਆਪਣੀ ਇੱਜ਼ਤ ਲਈ ਮਰ–ਮਿਟਣ ਵਾਸਤੇ ਤਿਆਰ ਰਹਿਣਗੀਆਂ।' ਉਸਨੇ ਰਾਜਪੂਤਾਂ ਵਿਚ ਨਵਾਂ ਜੋਸ਼ ਭਰ ਦਿੱਤਾ। ਪਰ ਭਗਤ–ਜਨੋ ਰਾਜਪੂਤਾਂ ਵਿਚ ਗੱਦਾਰ ਵੀ ਸਨ। ਹਰ ਕੌਮ ਵਿਚ ਹੁੰਦੇ ਨੇ। ਅਕਬਰ ਬਾਦਸਾਹ ਨੇ ਰਾਜਾ ਮਾਨ ਸਿੰਘ ਨੂੰ ਫੌਜ ਦੇ ਕੇ ਰਾਣਾ ਪ੍ਰਤਾਪ ਨਾਲ ਯੁੱਧ ਕਰਨ ਲਈ ਭੇਜਿਆ। ਰਾਜਪੂਤ ਹੀ ਦੂਸਰੇ ਰਾਜਪੂਤ ਨੂੰ ਮਾਰੇਗਾ।.....'

ਚੇਲੇ ਚੁੱਪ–ਚਾਪ ਗੁਰੂ ਜੀ ਦਾ ਵਿਖਿਆਨ ਸੁਣ ਰਹੇ ਸਨ। ਨਰਾਇਣ ਦਾਸ ਨੇ ਪੁੱਛਿਆ–

–ਗੁਰੂ ਜੀ, ਰਾਣਾ ਪ੍ਰਤਾਪ ਨੂੰ ਤਾਂ ਪਤਾ ਸੀ, ਉਸਨੇ ਮਾਨ ਸਿੰਘ ਨਾਲ ਯੁੱਧ ਕਿਉਂ ਕੀਤਾ ?

–ਪੁੱਤਰ,ਰਾਣਾ ਪ੍ਰਤਾਪ ਆਪਣੀ ਭੂਮੀ ਲਈ ਔਰ ਆਪਣੀ ਕੌਮ ਲਈ ਲੜ ਰਿਹਾ ਸੀ। ਮਾਨ ਸਿੰਘ ਮੁਗਲ ਅਕਬਰ ਲਈ ਲੜਨ ਆਇਆ ਸੀ। ਫਰਕ ਹੈ ਨਾ.... ? ਪਰ ਰਾਜਪੂਤ ਭਾਵੇਂ ਥੋੜ੍ਹੇ ਸਨ। ਉਹਨਾਂ ਨਾਲ ਜੰਗਲੀ ਜਾਤੀ ਦੇ ਭੀਲ ਲੋਕ ਵੀ ਸਨ। ਉਹ ਛੁਪ ਕੇ ਵਾਰ ਕਰਦੇ ਸਨ, ਅਚਾਨਕ ਬਿਜਲੀ ਦੀ ਤੇਜ਼ੀ ਨਾਲ ਤੇ ਗੁੰਮ ਹੋ ਜਾਂਦੇ ਸਨ ਜੰਗਲਾਂ 'ਚ। ਮੁਗਲ ਸਿਪਾਹੀ ਤਾਂ ਦੇਖਦੇ ਹੀ ਰਹਿ ਜਾਂਦੇ ਸਨ ਤੇ ਉਹ ਆਪਣਾ ਕੰਮ ਕਰਕੇ ਛੂ–ਮੰਤਰ ਹੋ ਜਾਂਦੇ ਸਨ।'

ਨਰਾਇਣ ਦਾਸ ਹੱਸਿਆ–'ਬੜਾ ਮਜ਼ਾ ਆਉਂਦਾ ਹੋਣ।। ਮੁਗਲਾਂ ਨੂੰ ਪਤਾ ਹੀ ਨਹੀਂ ਲਗਦਾ ਹੋਣਾ ਤੀਰ ਕਿਧਰੋਂ ਆਇਆ।'

ਜਾਨਕੀ ਪ੍ਰਸਾਦ ਵੀ ਹੱਸਿਆ–'ਹਾਂ ਸੂਰਮਿਆਂ ਨੂੰ ਜੰਗ ਵਿਚ ਵੀ ਮਜ਼ਾ ਆਉਂਦਾ । ਹਲਦੀ ਘਾਟੀ ਵਿਚ ਬੜਾ ਭਿਆਨਕ ਯੁੱਧ ਹੋਇਆ। ਇਸ ਵਿਚ ਰਾਣਾ ਪ੍ਰਤਾਪ ਜ਼ਖਮੀ ਹੋ ਗਿਆ, ਉਸਦਾ ਘੋੜਾ ਚੇਤਕ ਮਾਰਿਆ ਗਿਆ। ਪਰ ਉਸਨੇ ਹੌਸਲਾ ਨਹੀਂ ਹਾਰਿਆ। ਪਹਾੜਾਂ ਵਿਚ ਭੀਲਾਂ ਨੇ ਉਸਦਾ ਇਲਾਜ ਕੀਤਾ ਤੇ ਉਹ ਫਿਰ ਫੌਜ ਇਕੱਠੀ ਕਰਕੇ ਲੜਨ ਲਈ ਤਿਆਰ ਹੋ ਗਿਆ। ਅਕਬਰ ਨੇ ਆਪਣੀ ਚਾਲ ਨਾਲ ਬਹੁਤੇ ਰਾਜਪੂਤ ਆਪਣੇ ਹੱਕ ਵਿਚ ਕਰ ਲਏ ਸਨ। ਰਾਣਾ ਪ੍ਰਤਾਪ ਲਈ ਇਹ ਦਿਨ ਬੜੇ ਸੰਕਟਾਂ ਭਰੇ ਸਨ। ਜੰਗਲਾਂ ਪਹਾੜਾਂ ਵਿਚ ਖਾਣ ਲਈ ਕੁਝ ਨਹੀਂ ਸੀ ਮਿਲਦਾ, ਉਹ ਘਾਹ–ਫੂਸ ਦੀਆਂ ਰੋਟੀਆਂ ਬਣਾ ਕੇ ਖਾਂਦੇ ਰਹੇ। ਅਕਬਰ ਆਪਣੀ ਪੂਰੀ ਤਾਕਤ ਨਾਲ ਰਾਣਾ ਪ੍ਰਤਾਪ ਨੂੰ ਕਾਬੂ ਕਰਨ ਦੀਆਂ ਕੋਸ਼ਿਸ਼ਾਂ ਕਰਦਾ ਰਿਹਾ, ਪਰ ਬਹਾਦਰ ਰਾਜਪੂਤ ਨੇ ਮੇਵਾੜ ਦੀ ਧਰਤੀ ਵਿਚ ਮੁਗਲਾਂ ਦੀਆਂ ਕਬਰਾਂ ਖੋਦ ਦਿੱਤੀਆਂ। ਆਪਣੇ ਜੀਵਨ ਦੇ ਅੰਤ–ਤੱਕ ਉਸਨੇ ਮੁਗਲ ਹਾਕਮਾਂ ਨਾਲ ਸਮਝੌਤਾ ਨਹੀਂ ਕੀਤਾ ਤੇ ਬਾਦਸ਼ਾਹ ਦੀ ਨੀਂਦਰ ਹਰਾਮ ਕਰੀ ਰੱਖੀ। ਐਸੇ ਬਹਾਦਰ ਯੋਧਿਆਂ ਦੇ ਲੋਕ ਗੀਤ ਗਾਂਦੇ ਨੇ ਵਾਰਾਂ ਗਾਂਦੇ ਨੇ। ਰਾਜਪੂਤਾਨੇ ਦੇਸ਼ ਵਿਚ ਰਾਣਾ ਪ੍ਰਤਾਪ ਦਾ ਨਾਮ ਅਮਰ ਹੈ। ਤਾਂ ਹੀ ਕਿਹਾ ਸੀ ਸਾਧੂ–ਜਨੋ, ਐਸੇ ਸੂਰਬੀਰ ਬਾਰ ਬਾਰ ਜਨਮ ਨਹੀਂ ਲੈਂਦੇ। ਐਸਾ ਸੂਰਬੀਰ ਮਰਾਠਾ ਧਰਤੀ ਉਪਰ ਵੀ ਹੈ ਇਕ, ਸਿਵਾ ਜੀ। ਉਸ

ਯੋਧੇ ਨੇ ਵੀ ਮਰਾਠਾ ਧਰਤੀ ਵਿਚ ਮੁਗਲਾਂ ਦੇ ਪੈਰ ਨਹੀਂ ਜੰਮਣ ਦਿੱਤੇ। ਉਹ ਵੀ ਬਾਹਰੋਂ ਆਏ ਇਹਨਾਂ ਹਾਕਮਾਂ ਨੂੰ ਲੋਹੇ ਦੇ ਚਣੇ ਚਬਾਂਦਾ ਰਿਹਾ ਹੈ। ਏਸੇ ਲਈ ਕਿਹਾ ਸੀ ਪੁੱਤਰੋਂ,... ਭਿੱਖਿਆ ਮੰਗਣੀ, ਖਾਣਾ ਤੇ ਸੌਂ ਜਾਣਾ ਹੀ ਬੈਰਾਗੀਆਂ ਦਾ ਕੰਮ ਨਹੀਂ ਹੈ। ਸਾਡੇ ਆਸ-ਪਾਸ ਕੀ ਹੋ ਰਿਹਾ ਹੈ, ਇਸ ਦੀ ਵੀ ਜਾਣਕਾਰੀ ਰੱਖਣੀ ਇਕ ਸਹੀ ਬੈਰਾਗੀ ਦਾ ਫਰਜ਼ ਹੈ। ਜਾਓ ਆਰਾਮ ਕਰੋ ਹੁਣ।'

-ਗੁਰੂ ਜੀ, ਇਹ ਗੱਲਾਂ ਆਪ ਜੀ ਦੱਸੋਗੇ ਤਾਂ ਜਾਣਾਂਗੇ ਨਾ? ' ਮਹੰਤ ਜੈਤ ਨੇ ਕਿਹਾ।

-ਆਪਣੇ-ਖ਼ੁਦ ਵਿਚ ਵੀ ਇਹ ਜਾਨਣ ਦੀ ਭੁੱਖ ਹੋਣੀ ਚਾਹੀਦੀ ਹੈ। ਜਾਨਕੀ ਪ੍ਰਸਾਦ ਨੇ ਕਿਹਾ ਤਾਂ ਮਹੰਤ ਜੈਤ ਸੋਚੀਂ ਪੈ ਗਿਆ....ਸਹੀ ਹੈ, ਐਸੀਆਂ ਗੱਲਾਂ ਵੱਲ ਤਾਂ ਕਦੀ ਧਿਆਨ ਹੀ ਨਹੀਂ ਗਿਆ।

ਸਾਰੇ ਉਠਕੇ ਆਪਣੇ ਆਪਣੇ ਟਿਕਾਣਿਆਂ 'ਤੇ ਜਾ ਪਏ।

ਨਰਾਇਣ ਦਾਸ ਨੂੰ ਨੀਂਦ ਨਹੀਂ ਸੀ ਆ ਰਹੀ। ਰਾਣਾ ਪ੍ਰਤਾਪ ਉਸਦੀਆਂ ਅੱਖਾਂ ਵਿਚ ਰੜਕਣ ਲੱਗਾ।...ਬਹਾਦਰ ਰਾਜਪੂਤ...ਨਿੱਕਾ ਹੁੰਦਾ ਹੀ ਦਲ ਬਣਾਕੇ ਲੜਾਈਆਂ ਲੜਿਆ ਕਰਦਾ ਸੀ। ਮੈਂ ਵੀ ਰਿਆਸੀ ਵਿਚ ਸਿਕਲੀਗਰ ਮਿੱਤਰਾਂ ਨਾਲ ਲੜਦਾ ਸਾਂ। ਆਪਣੀ ਭੂਮੀ ਲਈ ਜਾਨ ਦੇਣ ਦੀ ਗੱਲ । ਗੁਰੂ ਨੇ ਕਿਹਾ ਸੀ, ਆਪਣੀ ਅਣਖ ਲਈ, ਜਾਨ ਪਰ ਖੇਲ ਜਾਣਾ, ਰਾਜਪੂਤਾਂ ਦੀ ਸ਼ਾਨ ਰਹੀ ਹੈ। ਰਾਜਪੂਤ ਆਪਣੀ ਕੌਮ ਲਈ ਖ਼ੂਨ ਦੀ ਹੋਲੀ ਖੇਲਦੇ ਰਹੇ ਨੇ। ਅਸੀਂ ਸਾਧੂ ਭਿੱਖਿਆ ਮੰਗ ਕੇ ਖਾਂਦੇ ਹਾਂ। ਇਹ ਤਾਂ ਲਾਹਨਤ ਹੈ। ਕੀ ਮੈਂ ਰਾਣਾ ਪ੍ਰਤਾਪ ਵਾਂਗ ਯੋਧਾ ਨਹੀਂ ਬਣ ਸਕਦਾ।...ਗਰੀਬਾਂ ਲਈ, ਕਮਜ਼ੋਰਾਂ ਲਈ ਲੜਾਂ। ਗੁਰੂ ਆਖਿਆ ਕਰਦੇ ਨੇ, ਸਾਨੂੰ ਕਮਜ਼ੋਰਾਂ ਦੀ ਰੱਖਿਆ ਕਰਨੀ ਚਾਹੀਦੀ ਹੈ। ਅਗਰ ਮੈਂ ਰਾਣਾ ਪ੍ਰਤਾਪ ਜੈਸਾ ਯੋਧਾ ਬਣਾਂ ਤਾਂ ਲੋਕ ਮੇਰੇ ਵੀ ਗੀਤ ਗਾਉਣਗੇ-ਹੋਰ ਕੀ ਆਖਦਾ ਸੀ ਗੁਰੂ...? ਹਾਂ ਵਾਰਾਂ, ਉਹ ਵੀ ਗਾਉਣਗੇ। ਅਜਿਹੀਆਂ ਸੋਚਾਂ ਵਿਚ ਘਿਰਿਆ ਨਰਾਇਣ ਦਾਸ ਸੁਪਨੇ ਵਿਚ ਵੀ ਕਦੇ ਰਿਆਸੀ ਵਾਲੇ ਮਿੱਤਰਾਂ ਨਾਲ ਲੜਦਾ ਰਿਹਾ, ਕਦੇ ਅਣਦੇਖੇ ਮੁਗਲ ਸਿਪਾਹੀਆਂ ਨਾਲ। ਉਹ ਘੋੜੇ ਉਪਰ ਚੜ੍ਹਿਆ ਹਵਾ ਵਿਚ ਉੱਡਦਾ ਰਿਹਾ। ਕਦੇ ਜਖ਼ਮੀ ਹੋਏ ਉਸਦੇ ਸਰੀਰ ਵਿਚ ਥਾਂ ਥਾਂ ਤੋਂ ਲਹੂ ਸਿੰਮਦਾ....

ਸਵੇਰੇ ਉਠਿਆ ਤਾਂ ਉਸਦਾ ਸਿਰ ਭਾਰਾ ਭਾਰਾ ਸੀ। ਰਾਤੀ ਵੇਖੇ ਸੁਪਨਿਆਂ ਉਪਰ ਉਹ ਹੈਰਾਨ ਸੀ। ਇਕ ਵਾਰ ਉਸਦਾ ਜੀ ਕੀਤਾ, ਗੁਰੂ ਜੀ ਨੂੰ ਕਹਾਂ-ਮੇਰਾ ਵੀ ਸਿਪਾਹੀ ਬਣਕੇ ਸੂਰਬੀਰਾਂ ਵਾਂਗ ਬਹਾਦਰੀ ਦਿਖਾਉਣ ਨੂੰ ਜੀ ਕਰਦਾ ਹੈ। ਮੇਰੀ ਵੀ ਇੱਛਾ ਹੈ, ਲੋਕ ਮੇਰੇ ਗੀਤ ਗਾਉਣ....। ਪਰ ਗੁਰੂ ਜੀ ਕੋਲ ਇਹ ਵਿਚਾਰ ਦੱਸਣ ਦਾ ਨਰਾਇਣ ਦਾਸ ਹੌਸਲਾ ਨ ਕਰ ਸਕਿਆ।

ਸਮਾਂ ਲੰਘਦਾ ਗਿਆ। ਸਰਦੀ ਤੋਂ ਫਿਰ ਗਰਮੀ ਆ ਗਈ। ਇਕ ਦਿਨ ਜਾਨਕੀ ਪ੍ਰਸਾਦ ਨੇ ਕਿਹਾ- 'ਅਸੀਂ ਫਿਰ ਪਹਾੜਾਂ ਵੱਲ ਭਰਮਣ ਕਰਾਂਗੇ।'

ਸੁਣਦਿਆਂ ਹੀ ਨਰਾਇਣ ਦਾਸ ਖੁਸ਼ੀ ਵਿਚ ਉਛੱਲ ਪਿਆ ਤੇ ਪਹਾੜੀਂ ਚੜ੍ਹਨ ਦੀ ਤਿਆਰੀ ਕਰਨ ਲੱਗਾ।

-----0-----

# 6

ਇਸ ਵਾਰ ਪਹਾੜਾਂ ਦੀ ਯਾਤਰਾ ਲਈ ਜਾਨਕੀ ਪ੍ਰਸਾਦ ਨਾਲ ਉਸਦੇ ਦੋ ਚੇਲੇ ਅਤੇ ਨਰਾਇਣ ਦਾਸ ਹੀ ਸਨ। ਗੋਮਤੀ ਦਾਸ ਅਤੇ ਉਸਦੇ ਹੋਰ ਸਾਥੀਆਂ ਨੇ ਦੱਖਣ ਦੇਸ਼ ਵਲ ਭਰਮਣ ਕਰਨਾ ਸੀ। ਮਹੰਤ ਜੈਤ ਸਦਾ ਵਾਂਗ ਆਪਣੇ ਡੇਰੇ ਦੀ ਸਾਂਭ-ਸੰਭਾਲ ਲਈ ਦਾਦੂਵਾੜਾ ਹੀ ਰਿਹਾ।

ਜਾਨਕੀ ਪ੍ਰਸਾਦ ਹੁਣ ਸਰੀਰਕ ਪੱਖੋਂ ਪਹਿਲਾਂ ਵਾਂਗ ਰਿਸ਼ਟ-ਪੁਸ਼ਟ ਨਹੀਂ ਸੀ। ਉਸਦੀ ਉਮਰ ਅੱਸੀ ਸਾਲਾਂ ਤੋਂ ਉਪਰ ਸੀ। ਇਹ ਤਾਂ ਦੇਸ਼ੀ ਔਸ਼ਧੀਆਂ ਅਤੇ ਉਸਦੀਆਂ ਹਰ ਸਾਲ ਯਾਤਰਾਵਾਂ ਦਾ ਕਮਾਲ ਸੀ,ਉਸਦੇ ਹੱਡ-ਪੈਰ ਨਰੋਏ ਸਨ ਤੇ ਉਹ ਲਗਾਤਾਰ ਲੰਮੀ ਪੈਦਲ ਯਾਤਰਾ ਕਰ ਸਕਦਾ ਸੀ। ਫਿਰ ਵੀ ਪਹਿਲਾਂ ਵਰਗੀ ਤੰਦਰੁਸਤੀ ਨਹੀਂ ਸੀ। ਇਸ ਵਾਰ ਵੀ ਸਭ ਨੇ ਦੱਖਣ ਵੱਲ ਜਾਣ ਦਾ ਵਿਚਾਰ ਬਣਾਇਆ ਸੀ। ਪਰ ਜਾਨਕੀ ਪ੍ਰਸਾਦ ਨੂੰ ਜੰਗਲਾਂ, ਪਹਾੜਾਂ, ਨਦੀਆਂ, ਬਰਸਾਤੀ ਨਾਲਿਆਂ ਨਾਲ ਵਧੇਰੇ ਲਗਾਓ ਸੀ। ਖਾਸ ਕਰਕੇ ਰਿਆਸੀ ਡੇਰੇ ਨਾਲ-, ਲਾਗਿਓਂ ਦੀ ਖਹਿ ਕੇ ਲੰਘਦਾ ਚਨਾਬ ਦਰਿਆ। ਮਹਿਸੂਸ ਹੁੰਦਾ ਉਹ ਸਚਮੁੱਚ ਹੀ ਕੁਦਰਤ ਦੀ ਗੋਦ ਵਿਚ ਆ ਗਿਆ ਹੈ।

ਨਰਾਇਣ ਦਾਸ ਇਸ ਵੇਲੇ 13-14 ਸਾਲਾਂ ਦਾ ਹੋ ਗਿਆ ਸੀ। ਚਿਹਰੇ ਉਪਰ ਮੁੱਛਾਂ ਦੀ ਲੂੰਈ ਦਿਸਣ ਲੱਗੀ ਸੀ। ਕਦੇ ਕਦੇ ਉਹ ਅੱਥਰੇ ਵਛੇਰੇ ਵਾਂਗ ਮਸਤਦਾ ਤਾਂ ਗੁਰੂ ਝਿੜਕਦਾ....'ਮਨ ਨੂੰ ਕਾਬੂ ਕਰਨਾਂ ਸਿੱਖ ਨਰਾਇਣ ਦਾਸ । ਆਮ ਸੰਸਾਰੀ ਆਦਮੀ ਅਤੇ ਬੈਰਾਗੀ ਦੇ ਅੰਤਰ ਨੂੰ ਆਪਣੇ ਮਨ ਵਿਚ ਵਸਾ।'

ਨਰਾਇਣ ਦਾਸ ਮਾਫ਼ੀ ਮੰਗਦਾ ਤੇ ਆਪਣੇ ਆਪ ਨੂੰ ਜ਼ਬਤ ਵਿਚ ਰੱਖਣ ਦੀ ਕੋਸ਼ਿਸ਼ ਕਰਦਾ।

ਰਿਆਸੀ ਆਇਆਂ ਨੂੰ ਚਾਰ ਦਿਨ ਹੋ ਗਏ ਸਨ। ਦੋ ਦਿਨ ਤਾਂ ਜਾਨਕੀ ਪ੍ਰਸਾਦ ਡੇਰੇ ਵਿਚ ਹੀ ਆਰਾਮ ਕਰਦਾ ਰਿਹਾ। ਹੁਣ ਉਹ ਦਰਿਆ ਚਨਾਬ ਕੰਢੇ ਆ ਬੈਠਦਾ। ਅੱਖਾਂ ਮੀਟ ਕੇ ਘੰਟਿਆਂ ਬੱਧੀ ਉਪਾਸਨਾ ਕਰਦਾ ਰਹਿੰਦਾ। ਚੇਲੇ ਡੇਰੇ ਵਿਚ ਜਾਂ ਜੰਗਲਾਂ ਵਿਚ ਗਏ ਹੁੰਦੇ। ਨਰਾਇਣ ਦਾਸ, ਗੁਰੂ ਦੇ ਨੇੜੇ-ਤੇੜੇ ਹੀ ਰਹਿੰਦਾ। ਉਸਦਾ ਧਿਆਨ ਰਖਦਾ। ਆਸ ਪਾਸ ਜੜੀ ਬੂਟੀਆਂ ਦੀ ਪਹਿਚਾਣ ਕਰਕੇ ਇਕੱਠੀਆਂ ਕਰਦਾ ਰਹਿੰਦਾ। ਜਦ ਗੁਰੂ, ਪਾਣੀ ਨੂੰ ਧਰਤੀ ਨੂੰ ਸੂਰਜ ਨੂੰ ਨਮਸਕਾਰ ਕਰਕੇ ਉਠਦਾ ਤਾਂ ਨਰਾਇਣ ਦਾਸ ਉਸਦੇ ਪਿੱਛੇ ਪਿੱਛੇ ਡੇਰੇ ਵਿਚ ਆ ਜਾਂਦਾ।

ਸਾਵਣ ਦਾ ਮਹੀਨਾ ਸੀ। ਨਿੱਕਾ ਨਿੱਕਾ ਮੀਂਹ ਰਾਤ ਭਰ ਪੈਂਦਾ ਰਿਹਾ ਸੀ। ਪਹਾੜੀ ਮੀਂਹ ਤੋਂ ਜਾਨਕੀ ਪ੍ਰਸਾਦ ਭਲੀ ਭਾਂਤ ਜਾਣੂ ਸੀ, ਹੁਣੇ ਧੁੱਪ, ਅਗਲੇ ਪਲ ਮੀਂਹ, ਧੁੰਦ, ਬੱਦਲ ਏਨਾਂ ਹੇਠਾਂ ਲਹਿ ਆਉਂਦੇ ਬਿਨਾਂ ਮੀਂਹ ਪਿਆਂ ਹੀ ਉਹਨਾਂ ਦੇ ਚੋਲੇ ਸਲ੍ਹਾਬੇ ਜਾਂਦੇ। ਪਰ ਇਸ ਤਰ੍ਹਾਂ ਦੀ ਝੜੀ ਪਿਛਲੇ ਕੁਝ ਸਾਲਾਂ ਤੋਂ ਨਹੀਂ ਸੀ ਲੱਗੀ। ਜਾਨਕੀ ਪ੍ਰਸਾਦ ਅੱਜ ਨਿੱਤ ਦੇ ਕਰਮ ਲਈ ਵੀ ਉਠਿਆ ਨਹੀਂ। ਭੇਡ ਦੀ ਉੱਨ ਦੇ ਮੋਟੇ ਭੂਰੇ ਨਾਲ ਮੂੰਹ-ਸਿਰ ਢਕੀ ਪਿਆ ਰਿਹਾ। ਚੇਲੇ, ਬਾਂਸਾਂ ਨੂੰ ਛਿੱਲ ਕੇ ਬਣਾਏ ਝੁੰਬ ਉਪਰ ਲੈ ਕੇ ਹੇਠਾਂ ਖੱਡ ਵੱਲ ਉੱਤਰ ਗਏ ਸਨ। ਨਰਾਇਣ ਦਾਸ ਨੇ ਗੁਰੂ ਜੀ ਨੂੰ ਹਲੂਣਿਆ....'ਗੁਰੂ ਜੀ ਉਠੋ ਸੂਰਜ ਦੇਵਤਾ ਵਾਂਗ ਤੁਸੀਂ ਵੀ ਮੂੰਹ ਢਕੀ ਪਏ ਹੋ।'

-ਸਰੀਰ ਵੱਲ ਨਹੀਂ, ਹੇਗਾ ਪੁੱਤਰ। ਜੋੜ ਜੋੜ ਦੁੱਖਦਾ ਪਿਐ। ਗਲਾ ਵੀ ਠੀਕ ਨਹੀਂ। ਅੰਦਰ ਸੋਜਸ਼ ਜਾਪਦੀ ਏ...।' ਜਾਨਕੀ ਪ੍ਰਸਾਦ ਮੂੰਹ ਨੰਗਾ ਕਰਕੇ ਸੁਸਤ ਜਿਹਾ ਬੋਲਿਆ।

–ਲੱਤਾਂ ਦਬਾ ਦਿਆਂ ਗੁਰੂ ਜੀ ? ' ਨਰਾਇਣ ਦਾਸ ਨੇ ਫ਼ਿਕਰ ਨਾਲ ਪੁੱਛਿਆ।

–ਨਾ ਪੁੱਤਰ। ਏਸ ਤਰ੍ਹਾਂ ਕਰ, ਬਨੱਫਸਾਂ ਲੈ ਕੇ ਉਬਾਲ ਲੈ। ਵਿਚ ਥੋੜ੍ਹਾ ਲੂਣ ਪਾ ਦਈਂ। ਮਲੱਠੀ ਹੋਈ ਤਾਂ ਉਹ ਵੀ ਕੁੱਟ ਕੇ ਪਾ ਦਈਂ....।'

–ਕੁਝ ਦੇਰ ਸਿਰ–ਮੱਥਾ ਦਬਾ ਦਿਆਂ– ? ਨਰਾਇਣ ਦਾਸ ਨੇ ਫਿਰ ਪੁੱਛਿਆ।

–ਨਹੀਂ ਪੁੱਤਰ ਨਹੀਂ, ਜਿਹੜਾ ਕੰਮ ਆਖਿਆ ਈ, ਪਹਿਲਾਂ ਉਹ ਕਰ।'

ਨਰਾਇਣ ਦਾਸ ਨੇ ਜਾ ਕੇ ਝੱਟ ਅੱਗ ਬਾਲ ਲਈ।

--------

ਕੁਝ ਦੇਰ ਬਾਅਦ ਨਰਾਇਣ ਦਾਸ ਜਦ ਕਪੜੇ ਨਾਲ ਪੁਣਕੇ ਬਨੱਫਸਾਂ–ਮਲੱਠੀ ਦਾ ਕਾਹੜਾ ਇਕ ਭਾਂਡੇ ਵਿਚ ਲਿਆ ਕੇ, ਜਾਨਕੀ ਪ੍ਰਸਾਦ ਨੂੰ ਉਠਾਉਣ ਲੱਗਾ ਤਾਂ ਗੁਰੂ ਨੇ ਕੋਈ ਹੁੰਗਾਰਾ ਨਾ ਭਰਿਆ। ਨਰਾਇਣ ਦਾਸ ਨੇ ਹਲੂਣਿਆ। ਗੁਰੂ ਨੇ ਅੱਖਾਂ ਨਾ ਖੋਲੀਆਂ। ਉਹ ਡਰ ਗਿਆ। ਡੇਰੇ ਦੇ ਪ੍ਰਬੰਧਕ ਵੱਲ ਭੱਜਾ।

ਜਦ ਬਿਰਧ ਪ੍ਰਬੰਧਕ ਨੇ ਆ ਕੇ ਜਾਨਕੀ ਪ੍ਰਸਾਦ ਦੇ ਮੱਥੇ ਉਪਰ ਹੱਥ ਰੱਖਿਆ। ਫਿਰ ਨਬਜ਼ ਟੋਹੀ। ਆਵਾਜ਼ ਵੀ ਦਿੱਤੀ। ਪ੍ਰਬੰਧਕ ਨੇ ਲੰਮਾ ਸਾਹ ਛੱਡਦਿਆਂ ਸਿਰ ਮਾਰਿਆ, ਫਿਰ ਡਾਹਢੇ ਦੁੱਖ ਨਾਲ ਕਿਹਾ–'ਗੁਰੂ ਜੀ ਚੋਲਾ ਛੱਡ ਗਏ ਨੇ।'

ਨਰਾਇਣ ਦਾਸ ਰੋਂਦਾ ਰੋਂਦਾ, ਹੇਠਾਂ ਦਰਿਆ ਵੱਲ, ਚੇਲਿਆਂ ਨੂੰ ਲੱਭਣ ਦੌੜਿਆ।

* * *

ਜਿਵੇਂ ਜਿਵੇਂ ਪਤਾ ਲੱਗਦਾ ਗਿਆ ਡੇਰੇ ਅੰਦਰ ਭੀੜ ਜਮ੍ਹਾਂ ਹੁੰਦੀ ਗਈ। ਰਿਆਸੀ ਦੀ ਬਸਤੀ ਵਿਚ, ਸਿਕਲੀਗਰਾਂ ਦੇ ਘਰਾਂ ਵਿਚ ਲੋਕਾਂ ਸੁਣਿਆਂ ਤਾਂ ਸਭ ਡੇਰੇ ਵੱਲ ਦੌੜੇ। ਨਰਾਇਣ ਦਾਸ ਲੋਕਾਂ ਦੀ ਭੀੜ ਵਿਚ ਓਪਰਿਆਂ ਵਾਂਗ ਫਿਰਦਾ ਰਿਹਾ। ਉਸਦੀਆਂ ਅੱਖਾਂ ਬਾਰ ਬਾਰ ਭਰ ਆਉਂਦੀਆਂ।

ਸੂਰਜ ਛਿਪਣ ਤੋਂ ਪਹਿਲਾਂ ਪਹਿਲਾਂ ਚਨਾਬ ਦਰਿਆ ਦੇ ਕੰਢੇ ਜਾਨਕੀ ਪ੍ਰਸਾਦ ਦਾ ਅੰਤਮ ਸਸਕਾਰ ਕਰ ਦਿਤਾ ਗਿਆ। ਰਾਤ ਭਰ ਗੁਆਚੀ ਗਾਂ ਦੇ ਔਟਲੇ ਬੱਛੜੇ ਵਾਂਗ ਨਰਾਇਣ ਦਾਸ ਡੇਰੇ ਵਿਚ ਤੜਪਦਾ ਰਿਹਾ। ਗੁਰੂ ਜੀ ਤੋਂ ਬਿਨਾਂ ਉਸਦਾ ਸੰਸਾਰ ਹੀ ਉਜੜ ਗਿਆ ਸੀ। ਉਸਨੂੰ ਸਮਝ ਨਹੀਂ ਸੀ ਆਉਂਦੀ, ਇਹ ਸਭ ਕਿਵੇਂ ਹੋ ਗਿਆ। ਇਸ ਤਰ੍ਹਾਂ ਅਚਾਨਕ ਗੁਰੂ ਜੀ ਨੇ ਇਹ ਸੰਸਾਰ ਕਿਉਂ ਤਿਆਗ ਦਿੱਤਾ। ਮੈਂ ਤਾਂ ਆਪਣੇ ਮਾਂ ਬਾਪੂ ਦੇਖੇ ਨਹੀਂ, ਗੁਰੂ ਜੀ ਹੀ ਮੇਰਾ ਮਾਂ–ਬਾਪੂ, ਮੇਰਾ ਸਭ ਕੁਝ ਸੀ। ਹੁਣ ਮੈਂ ਕਿਧਰ ਜਾਵਾਂਗਾ। ਵਾਪਸ ਆਪਣੇ ਪਿੰਡ ਚਾਚੂ–ਚਾਚੀ ਕੋਲ ਕਿਵੇਂ ਜਾਵਾਂ..., ਜੇ ਫਿਰ ਮੈਨੂੰ ਪਹਿਲਾਂ ਵਾਂਗ ਹੀ ਦੁਖੀ ਕੀਤਾ... ਅਜਿਹਾ ਸੋਚਦਿਆਂ ਸਾਰੀ ਰਾਤ ਅੱਖਾਂ ਵਿਚ ਲੰਘਾ ਦਿੱਤੀ। ਉਸ ਲਈ ਤਾਂ ਡੇਰਾ ਹੀ ਉਜੱੜ ਗਿਆ ਸੀ...।

ਅਗਲੇ ਦਿਨ ਚੇਲਿਆਂ ਅਤੇ ਬਸਤੀ ਦੇ ਲੋਕਾਂ ਨੇ ਜਾਨਕੀ ਪ੍ਰਸਾਦ ਦੀ ਰਾਖ ਚਨਾਬ ਦਰਿਆ ਵਿਚ ਵਹਾ ਦਿਤੀ। ਇਕ ਪਾਸੇ ਖੜ੍ਹੇ ਨਰਾਇਣ ਦਾਸ ਨੂੰ ਲੱਗਿਆ, ਮੇਰਾ ਮੋਹ–ਪਿਆਰ, ਮੇਰਾ ਟਿਕਾਣਾ, ਮੇਰਾ ਆਸਰਾ, ਮੇਰਾ ਗੁਰੂ ਮੇਰਾ ਪਿਤਾ.....ਸਭ ਕੁਝ ਹੀ ਦਰਿਆ ਚਨਾਬ ਵਿਚ ਰੁੜ੍ਹ ਗਿਆ ਹੈ।....ਉਹ ਧਾਹਾਂ ਮਾਰਨ ਲੱਗਾ। ਚੇਲੇ ਅਤੇ ਬਸਤੀ ਦੇ ਲੋਕ ਉਸਦੇ ਅੰਦਰਲਾ ਦੁੱਖ ਨਹੀਂ ਸਨ ਸਮਝਦੇ। ਉਸਨੂੰ ਹੌਸਲਾ ਦਿੰਦੇ, ਸਬਰ ਕਰਨ ਲਈ ਆਖਦੇ ਡੇਰੇ ਲੈ ਆਏ।

ਦੁਪਹਿਰ ਬਾਅਦ ਨਰਾਇਣ ਦਾਸ ਫਿਰ ਦਰਿਆ ਵੱਲ ਚਲਿਆ ਗਿਆ। ਜਿਥੇ ਗੁਰੂ ਜੀ ਦਾ ਸਸਕਾਰ ਹੋਇਆ ਸੀ, ਉਹ ਥਾਂ ਵੱਲ ਟਿਕਟਕੀ ਲਗਾ ਕੇ ਵੇਖਣ ਲੱਗਾ। ਫਿਰ ਇਕ ਪੱਥਰ

ਉਪਰ ਬੈਠ ਕੇ ਵਹਿੰਦੇ ਦਰਿਆ ਵੱਲ ਤੱਕਣ ਲੱਗਾ। ਮਨ ਡਾਹਢਾ ਉਦਾਸ ਸੀ। ਸੋਚਿਆ ਕੁਝ ਵਰ੍ਹੇ ਪਹਿਲਾਂ ਝਾੜੀਆਂ ਉਹਲੇ ਇਸ ਤਰ੍ਹਾਂ ਹੀ ਗੋਡਿਆਂ ਵਿਚ ਸਿਰ ਦੇਈ ਬੈਠਾ ਸਾਂ। ਉਦੋਂ ਮੈਂ ਆਪਣੀ ਮਰਜ਼ੀ ਨਾਲ ਘਰੋਂ ਭੱਜਿਆ ਸਾਂ। ਉਦੋਂ ਮੇਰੇ ਸਾਹਮਣੇ ਹਨੇਰਾ ਸੀ। ਗੁਰੂ ਜੀ ਨੇ ਸਾਂਭ ਲਿਆ। ਹੁਣ ਉਹ ਛੱਡ ਕੇ ਚਲੇ ਗਏ। ਅੱਜ ਫਿਰ ਮੇਰੇ ਹਰ ਪਾਸੇ ਹਨੇਰਾ ਹੈ। ਕਿਧਰ ਜਾਵਾਂ ? ਮੈਂ ਤਾਂ ਹੁਣ ਫਿਰ ਅਨਾਥ ਹੋ ਗਿਆ। ਰੋਣ ਨਿਕਲ ਗਿਆ। ਅੱਥਰੂਆਂ ਨਾਲ ਚਿਹਰਾ ਭਿੱਜ ਗਿਆ।...

ਉਸਨੂੰ ਪਤਾ ਹੀ ਨਹੀਂ ਲੱਗਾ, ਕਦ ਹਨੇਰਾ ਹੋ ਗਿਆ। ਚੇਲੇ ਉਸਨੂੰ ਆਵਾਜ਼ਾਂ ਦਿੰਦੇ ਤੇ ਲਭਦੇ ਹੇਠਾਂ ਆਏ। ਉਸਨੂੰ ਉਠਾ ਕੇ ਡੇਰੇ ਲੈ ਆਏ। ਉਹ ਵੀ ਕੁਝ ਨਹੀਂ ਬੋਲਿਆ। ਚੁੱਪ ਚਾਪ ਉਹਨਾਂ ਦੇ ਪਿੱਛੇ ਤੁਰਿਆ ਆਇਆ।

ਡੇਰੇ ਦੇ ਬਿਰਧ ਪ੍ਰਬੰਧਕ ਨੇ ਚੇਲਿਆਂ ਨੂੰ ਇਕ ਪਾਸੇ ਲੈ ਜਾ ਕੇ ਸਮਝਾਇਆ–'ਇਸ ਦਾ ਧਿਆਨ ਰੱਖਣਾ। ਬੱਚਾ ਸਦਮੇ ਵਿਚ ਹੈ। ਇਕੱਲਿਆਂ ਨਾ ਛੱਡਣਾ।'

ਚੇਲਿਆਂ ਨੇ ਆ ਕੇ ਵੇਖਿਆ, ਨਰਾਇਣ ਦਾਸ ਗੁਰੂ ਜੀ ਦਾ ਭੂਰਾ ਲੈ ਕੇ ਪੈ ਗਿਆ ਸੀ। ਉਹਨਾਂ ਨੇ ਬਲਾਉਣਾ ਠੀਕ ਨਾ ਸਮਝਿਆ ਤੇ ਆਪਣੇ ਲਈ ਭੋਜਨ ਦਾ ਪ੍ਰਬੰਧ ਕਰਨ ਲੱਗੇ।

* * *

ਅਗਲੇ ਦਿਨ ਚੇਲੇ ਭਿੱਖਿਆ ਲੈਣ ਚਲੇ ਗਏ ਤਾਂ ਬਿਰਧ ਮਹੰਤ ਨਰਾਇਣ ਦਾਸ ਕੋਲ ਆ ਬੈਠਾ। ਜਦ ਜਾਨਕੀ ਪ੍ਰਸਾਦ ਦੀਆਂ ਗੱਲਾਂ ਕਰਨ ਲੱਗੇ ਤਾਂ ਨਰਾਇਣ ਦਾਸ ਫਿਰ ਰੋਣ ਲੱਗਾ।

–ਨਾ ਪੁੱਤਰ, ਬਹੁਤਾ ਰੋਣਾ ਭਲਾ ਨਹੀਂ ਹੈ। ਜੋ ਪੈਦਾ ਹੋਇਆ ਹੈ, ਹਰ ਏਕ ਨੇ ਇਹ ਸੰਸਾਰ ਛੱਡ ਜਾਣਾ ਹੈ। ਏਹੀ ਸੰਸਾਰ ਕੀ ਰੀਤ ਹੈ। ਜੋ ਉਪਜਿਆ ਹੈ, ਉਸਨੇ ਬਿਨਸ ਜਾਣਾ ਹੈ। ਏਥੇ ਕੋਈ ਥਿਰ ਨਹੀਂ ਹੈ। ਬੱਚੇ।' ਬਿਰਧ ਨੇ ਸਮਝਾਇਆ।

–ਬਾਬਾ ਹੁਣ ਮੈਂ ਏਥੇ ਨਹੀਂ ਰਹਾਂਗਾ। ਭਿੱਖਿਆ ਮੰਗ ਕੇ ਨਹੀਂ ਖਾਵਾਂਗਾ।'

ਨਰਾਇਣ ਦਾਸ ਦੇ ਬੋਲਾਂ ਵਿਚ ਉਦਾਸੀ ਤੇ ਦੁੱਖ ਭਾਂਪ ਕੇ ਮਹੰਤ ਨੇ ਫ਼ਿਕਰ ਨਾਲ ਪੁੱਛਿਆ,

–ਭਿੱਖਿਆ ਮੰਗ ਕੇ ਨਹੀਂ ਖਾਵੇਂਗਾ ਤਾਂ ਕੀ ਕਰੇਂਗਾ ਪੁੱਤਰ ? '

–ਮੇਰੇ ਦੋਸਤ ਨੇ ਹੇਠਾਂ, ਲੁਹਾਰਾਂ ਦੇ ਮੁੰਡੇ। ਜਿਹੜੇ ਲੋਹਾ ਕੁੱਟਕੇ ਸ਼ਸਤਰ ਬਣਾਂਦੇ ਨੇ। ਮੇਰਾ ਜੀ ਕਰਦਾ ਹੈ ਬਾਬਾ ਉਹਨਾਂ ਵਾਂਗ ਕੰਮ ਕਰਕੇ ਖਾਵਾਂ।'

–ਨਾ ਪੁੱਤਰ। ਇਕ ਵੇਰ ਜੋ ਬੈਰਾਗੀ ਪੰਥ ਵਿਚ ਆ ਗਿਆ, ਜਿਸਨੇ ਆਪਣੇ ਗੁਰੂ ਤੋਂ ਦੀਖਿਆ ਲੈ ਲਈ। ਜਿਸਨੇ ਇਕ ਵਾਰ ਇਹ ਗ੍ਰਹਿਸਤੀ ਸੰਸਾਰ ਤਿਆਗ ਦਿੱਤਾ, ਉਸਦਾ ਵਾਪਸ ਮੁੜਨਾ ਮਰਯਾਦਾ ਨਹੀਂ ਹੈ ਬੱਚਾ। ਤੂੰ ਆਪਣੇ ਗੁਰੂ ਨੂੰ ਵਚਨ ਦਿੱਤਾ ਹੈ, ਏਸ ਪੰਥ ਦੀ ਰਵਾਇਤ ਨੂੰ ਅੱਗੇ ਤੋਰੇਂਗਾ। ਇਸਨੂੰ ਤਿਆਗ ਦੇਣ ਨਾਲ ਤੇਰੇ ਗੁਰੂ ਦੀ ਆਤਮਾ ਦੁਖੀ ਹੋਵੇਗੀ ਪੁੱਤਰ। ਉਸਨੂੰ ਕਸ਼ਟ ਹੋਵੇਗਾ।'

–ਮੈਂ ਕੀ ਕਰਾਂ ਬਾਬਾ, ਮਿੰਝੋ ਕੁਝ ਵੀ ਚੰਗਾ ਨਹੀਂ ਲਗਦਾ। ਜੀ ਵਿਚ ਆਉਂਦਾ ਹੈ, ਹੇਠਾਂ ਜਾ ਕੇ ਦਰਿਆ ਵਿਚ ਡੁੱਬ ਮਰਾਂ ਤੇ ਆਪਣੇ ਗੁਰੂ ਕੋਲ ਜਾ ਪੁੱਜਾਂ।' ਉਹ ਬਾਬੇ ਦੇ ਸਾਹਮਣੇ ਰੋਇਆ ਤਾਂ ਨਹੀਂ ਪਰ ਅੱਖਾਂ ਭਰ ਆਈਆਂ। ਉਸਨੇ ਚੋਲੇ ਦੇ ਲੜ ਨਾਲ ਪੂੰਝ ਲਈਆਂ।

–ਤੇਰਾ ਗੁਰੂ ਬੈਕੁੰਠ ਵਿਚੋਂ ਤੈਨੂੰ ਵੇਖ ਰਿਹਾ ਹੈ, ਬੱਚਾ। ਤੇਰੀ ਇਹ ਹਾਲਤ ਵੇਖਕੇ ਉਸਦੀ ਭਟਕਣਾ ਹੋਰ ਵਧੇਗੀ। ਤੇਰੇ ਉਪਰ ਪ੍ਰਮਾਤਮਾ ਨੇ ਜੋ ਬਿਪਤਾ ਪਾਈ ਹੈ, ਇਸਨੂੰ ਤਕੜਾ ਹੋ ਕੇ

ਸਹਾਰਨ ਦੀ ਜਾਚ ਸਿੱਖ। ਗੁਰੂ ਜੀ ਨੇ ਜੋ ਸਿੱਖਿਆ ਦਿੱਤੀ ਹੈ, ਉਸ ਪਰ ਅਮਲ ਕਰ। ਇਸ ਤਰ੍ਹਾਂ ਗੁਰੂ ਦੀ ਆਤਮਾ ਨੂੰ ਸਾਂਤੀ ਮਿਲੇਗੀ।'

–ਬਾਬਾ, ਗੁਰੂ ਜੀ ਨੇ ਤਾਂ ਸਿੱਖਿਆ ਦਿੱਤੀ ਸੀ, ਮੈਂ ਰਾਜਪੂਤਾਂ, ਮਰਾਠਿਆਂ ਵਰਗਾ ਬਹਾਦਰ ਬਣਾਂ। ਤਲਵਾਰ ਚਲਾਣ ਅਤੇ ਤੀਰ ਕਮਾਨ ਵਿਚ ਪੂਰਾ ਮਾਹਰ ਹੋਵਾਂ। ਪਰ ਹੁਣ ਇਹ ਸਭ ਕਿਵੇਂ ਹੋਵੇਗਾ.....।'

–ਪੁੱਤਰ ਅਸਾਂ ਦੇ ਬੈਰਾਗੀ ਪੰਥ ਵਿਚ ਭਿੱਖਿਆ ਮੰਗਣ ਦੀ ਰਵਾਇਤ ਹੈ। ਜੜੀ ਬੂਟੀਆਂ ਨਾਲ ਸੰਸਾਰੀ ਲੋਕਾਂ ਦੀਆਂ ਬੀਮਾਰੀਆਂ ਨੂੰ ਦੂਰ ਕਰਦੇ ਹਾਂ। ਦੇਸ਼ ਦਾ ਭਰਮਣ ਕਰਕੇ ਬੈਰਾਗੀ ਪੰਥ ਨੂੰ ਅੱਗੇ ਤੋਰਦੇ ਹਾਂ। ਜੋ ਬਿਰਧ ਹੋ ਜਾਂਦੇ ਨੇ, ਮੇਰੇ ਵਾਂਗ, ਤੇਰੇ ਗੁਰੂ ਵਾਂਗ ਉਹਨਾਂ ਏਸ ਮਿਥਿਆ ਸੰਸਾਰ ਤੋਂ ਕੂਚ ਕਰਦੇ ਰਹਿਣਾ ਹੈ। ਤੇ ਤੇਰੇ ਜਿਹੇ ਨਵੇਂ ਬਾਲਕਾਂ ਨੇ ਏਸ ਬੈਰਾਗੀ ਪੰਥ ਦਾ ਭਵਿੱਖ ਬਣਦੇ ਰਹਿਣਾ ਹੈ। ਏਹੀ ਰਵਾਇਤ ਚਲੀ ਆਉਂਦੀ ਹੈ ਪੁੱਤਰਾ। ਅਜੇ ਤੱਕ ਇਸ ਨੂੰ ਕਿਸੇ ਨਹੀਂ ਤੋੜਿਆ।'

–ਪਰ ਬਾਬਾ ਮੈਂ ਤਾਂ......।'

–ਹੋਰ ਕੁਝ ਨਾ ਆਖ ਬੱਚੇ। ਤੇਰੇ ਦੂਸਰੇ ਸਾਥੀ ਸਰਦ ਰੁੱਤ ਆਉਣ ਤੋਂ ਪਹਿਲਾਂ ਪਹਿਲਾਂ ਮੈਦਾਨਾਂ ਵੱਲ ਚਲੇ ਜਾਣਗੇ। ਤੂੰ ਵੀ ਉਹਨਾਂ ਦੇ ਸਾਥ ਹੀ ਚਲਾ ਜਾਵੇਂ ਤਾਂ ਅੱਛਾ ਹੈ, ਪੁੱਤਰ।'

–ਮੈਂ ਉਹਨਾਂ ਦੇ ਸਾਥ ਨਹੀਂ ਜਾਵਾਂਗਾ ਬਾਬਾ।' ਨਰਾਇਣ ਦਾਸ ਨੇ ਦ੍ਰਿੜ੍ਹਤਾ ਨਾਲ ਕਿਹਾ।

–ਏਥੇ ਰਹਵੇਂਗਾ, ਇੱਕਲਾ ? ' ਬਿਰਧ ਮਹੰਤ ਹੈਰਾਨ ਹੋਇਆ।

–ਮੈਂ ਇੱਕਲਾ ਨਹੀਂ ਹਾਂ ਬਾਬਾ। ਮੇਰੇ ਨਾਲ ਲੋਹਾ ਕੁੱਟਣ ਵਾਲਿਆਂ ਦੇ ਮੱਠੇ (ਲੜਕੇ) ਨੇ। ਉਹ ਮੇਰੇ ਮਿੱਤਰ ਨੇ। ਆਪ ਹੈਂਗੇ ਹੋ। ਗੁਰੂ ਜੀ ਵੀ ਮੇਰੇ ਨੇੜੇ ਤੇੜੇ ਫਿਰਦੇ ਰਹਿੰਦੇ ਨੇ। ਮੈਂ 'ਕੱਲਾ ਕਿਥੇ ਆਂ ਬਾਬਾ ? '

–ਠੀਕ ਹੈ ਪੁੱਤਰ। ਮੈਂ ਸਾਧੂਆਂ ਨੂੰ ਆਖ ਦਿਆਗਾਂ, ਨਰਾਇਣ ਦਾਸ ਏਥੇ ਰਹਿਣਾ ਚਾਹੁੰਦਾ ਹੈ। ਪਰ ਸਰਦੀ ਵਿਚ ਬੜਾ ਔਖਾ ਹੋ ਜਾਏਗਾ ਪੁੱਤਰ।'

–ਕੋਈ ਔਖ ਨਹੀਂ ਆਵੇਗੀ ਬਾਬਾ। ਏਥੇ ਡੇਰੇ ਵਿਚ ਧੂਣਾ ਬਲਦਾ ਰੱਖਣ ਲਈ ਮੈਂ ਲਕੜੀਆਂ ਜਮ੍ਹਾਂ ਕਰਦਾ ਰਹਾਂਗਾ। ਮਿੰਝੋ ਤਾਂ ਅੱਗ ਦੀ ਲੋੜ ਹੀ ਨਹੀਂ ਪੈਣੀ।'

–ਤਿੰਝੋ ਕਿਉਂ ਲੋੜ ਨਹੀਂ ਪੈਣੀ ਬੱਚਾ ? ' ਮਹੰਤ ਫਿਰ ਹੈਰਾਨ ਹੋਇਆ।

–ਮੈਂ ਆਪਣੇ ਲੋਹਾ ਕੁੱਟ ਮਿੱਤਰਾਂ ਕੋਲ ਜਾ ਰਿਹਾ ਕਰਾਂਗਾ ਨਾ। ਉਥੇ ਤਾਂ ਹਰ ਵੇਲੇ ਭੱਠੀਆਂ ਮੱਘਦੀਆਂ ਰਹਿੰਦੀਆਂ ਨੇ....।'

–ਜੈਸੇ ਤੇਰੀ ਮਰਜ਼ੀ ਬੱਚਾ। ਮੇਰੇ ਵਲੋਂ ਕੋਈ ਬੰਦਸ਼ ਨਹੀਂ ਹੈ, ਭੋਜਨ ਲਈ ਤੈਨੂੰ ਬਸਤੀ ਵੱਲ ਹਰ ਰੋਜ਼ ਜਾਣਾ ਪਾਵੇਗਾ।'

–ਮੈਂ ਆਪਣੇ ਮਿਤਰਾਂ ਨਾਲ ਹੀ ਭੋਜਨ ਕਰ ਲਿਆ ਕਰਾਂਗਾ ਬਾਬਾ। ਕਹੋ ਤਾਂ ਆਪ ਲਈ ਲੈ ਆਇਆ ਕਰਾਂਗਾ।'

ਬਿਰਧ ਮਹੰਤ ਨੇ ਲੰਮਾ ਸਾਹ ਛੱਡਿਆ, ਜਿਵੇਂ ਕਿਸੇ ਭਾਰੀ ਬੋਝ ਤੋਂ ਮੁਕਤ ਹੋਇਆ ਹੋਵੇ। ਫਿਰ ਮੋਹ ਨਾਲ ਨਰਾਇਣ ਦਾਸ ਦੇ ਕੰਧੇ ਉਪਰ ਹੱਥ ਰੱਖਕੇ ਥਪਥਪਾਉਣ ਲੱਗਾ।

ਨਰਾਇਣ ਦਾਸ ਨੂੰ ਮਹਿਸੂਸ ਹੋਇਆ ਜਿਵੇਂ ਗੁਰੂ ਆਪ ਆ ਕੇ ਉਸਦੇ ਕੰਧੇ ਨੂੰ ਥਪਥਪਾ ਰਹੇ ਹੋਣ। ਉਸਨੇ ਅੱਖਾਂ ਬੰਦ ਕਰ ਲਈਆਂ। ਸੋਚਣ ਲੱਗਾ– ਜੇ ਏਥੇ ਈ ਟਿਕ ਜਾਵਾਂ,.... ਪਰ

ਗੁਰੂ ਦੀ ਆਤਮਾ ਦੁਖੀ ਹੋਵੇਗੀ, ਉਸਨੇ ਆਖਿਆ ਸੀ। ਇਕ ਥਾਂ ਟਿਕੇ ਰਹਿਣਾ ਬੈਰਾਗੀ ਸਾਧੂਆਂ ਦੇ ਨਸੀਬਾਂ ਵਿਚ ਨਹੀਂ ਹੈ।....

ਮਹੰਤ ਨੇ ਵੇਖਿਆ, ਅੱਖਾਂ ਬੰਦ ਕਰੀ ਬੈਠੇ ਨਰਾਇਣ ਦਾਸ ਦੀ ਇਕ ਅੱਖ ਦੇ ਕੋਏ ਵਿਚੋਂ ਹੰਝੂ ਨਿਕਲਿਆ ਤੇ ਗੱਲ੍ਹ ਉਪਰ ਵਹਿ ਤੁਰਿਆ। ਮਹੰਤ ਨੇ ਉਸਨੂੰ ਬਲਾਉਣਾ ਠੀਕ ਨਾ ਸਮਝਿਆ ਤੇ ਚੁਪਚਾਪ ਉਸ ਕੋਲੋਂ ਉੱਠ ਕੇ ਤੁਰ ਆਇਆ।

* * *

ਨਰਾਇਣ ਦਾਸ ਨੇ ਰਾਤ ਵੇਲੇ ਹੀ ਚੇਲਿਆਂ ਨੂੰ ਉਹਨਾਂ ਦੇ ਨਾਲ ਚੱਲਣ ਤੋਂ ਨਾਂਹ ਕਰ ਦਿੱਤੀ ਸੀ। ਜਦ ਉਹ ਸਵੇਰੇ ਉਠਿਆ ਤਾਂ ਚੇਲੇ ਡੇਰੇ ਵਿਚੋਂ ਜਾ ਚੁੱਕੇ ਸਨ। ਉਹ ਉਠ ਕੇ ਬਾਹਰਲੇ ਫਾਟਕ ਤੱਕ ਆਇਆ ਤੇ ਜੰਗਲ ਵਿਚ ਗੁੰਮ ਹੁੰਦੀ ਪਗਡੰਡੀ ਵੱਲ ਵੇਖਣ ਲੱਗਾ। ਉਹ ਮੇਲੇ ਵਿਚ ਗੁਆਚੇ ਬਾਲ ਵਾਂਗ ਓਦਰ ਗਿਆ। ਮਹੰਤ ਅਜੇ ਜਾਗਿਆ ਨਹੀਂ ਸੀ। ਉਸਨੇ ਹੌਲੀ ਜਿਹੀ ਧੱਕ ਕੇ ਫਾਟਕ ਖੋਹਲਿਆ ਤੇ ਸਿਕਲੀਗਰਾਂ ਦੇ ਘਰਾਂ ਵੱਲ ਤੁਰ ਪਿਆ।

* * *

ਸਰਦੀਆਂ ਦਾ ਪੂਰਾ ਮੌਸਮ ਨਰਾਇਣ ਦਾਸ ਨੇ ਰਿਆਸੀ ਦੇ ਡੇਰੇ ਵਿਚ ਹੀ ਬਿਤਾਇਆ। ਦਿਨ ਵੇਲੇ ਉਹ ਆਪਣੇ ਮਿੱਤਰਾਂ ਨਾਲ ਖੇਡਦਾ, ਉਹਨਾਂ ਨਾਲ ਕੰਮ ਕਰਵਾਉਂਦਾ। ਜੰਗਲ ਵਿਚ ਜਾਕੇ ਧੂਣੇ ਲਈ ਲੱਕੜਾਂ ਲਿਆਉਂਦਾ। ਮਹੰਤ ਲਈ ਵੀ ਉਹ ਸਹਾਰਾ ਬਣਿਆ ਹੋਇਆ ਸੀ। ਡੇਰੇ ਵਿਚ ਕੋਈ ਨਾ ਕੋਈ ਸ਼ਰਧਾਲੂ ਆਇਆ ਰਹਿੰਦਾ। ਦੋ ਜਣਿਆਂ ਦੇ ਖਾਣ ਪੀਣ ਦਾ ਪ੍ਰਬੰਧ ਹੋ ਜਾਂਦਾ। ਬਹੁਤੀ ਵੇਰ ਤਾਂ ਨਰਾਇਣ ਦਾਸ ਆਪਣੇ ਮਿੱਤਰਾਂ ਕੋਲ ਹੀ ਭੋਜਨ ਕਰ ਆਉਂਦਾ।

ਇਸ ਤਰ੍ਹਾਂ ਰੁੱਝੇ ਰਹਿਣ ਦੇ ਬਾਵਜੂਦ ਉਹ ਉਦਾਸ ਰਹਿੰਦਾ। ਪਹਿਲਾਂ ਵਾਲੀ ਚਹਿਕ ਪਤਾ ਨਹੀਂ ਕਿਧਰ ਚਲੀ ਗਈ। ਜਾਨਕੀ ਪ੍ਰਸਾਦ ਉਸਦੇ ਮਨ ਵਿਚੋਂ ਨਹੀਂ ਸੀ ਨਿਕਲ ਸਕਿਆ। ਉਹ ਹੇਠਾਂ ਨਦੀ ਕੰਢੇ ਜਾ ਬੈਠਦਾ, ਗੁਰੂ ਨੂੰ ਯਾਦ ਕਰਕੇ ਰੋਂਦਾ। ਹੁਣ ਉਸਨੂੰ ਲੱਭਣ ਵਾਲਾ ਤੇ ਆਵਾਜ਼ਾਂ ਦੇ ਕੇ ਬੁਲਾਉਣ ਵਾਲਾ ਕੋਈ ਨਹੀਂ ਸੀ। ਜਦ ਮਨ ਉੱਬ ਜਾਂਦਾ, ਉਠ ਕੇ ਡੇਰੇ ਆ ਜਾਂਦਾ ਜਾਂ ਸਿਕਲੀਗਰਾਂ ਦੇ ਮੁੰਡਿਆਂ ਵੱਲ ਚਲਾ ਜਾਂਦਾ।

ਜਿਵੇਂ ਹੀ ਸਰਦੀਆਂ ਖ਼ਤਮ ਹੋਈਆਂ, ਰਿਆਸੀ ਤੋਂ ਮਨ ਉਚਾਟ ਹੋ ਗਿਆ। ਇਕ ਦਿਨ ਰਾਤ ਵੇਲੇ ਧੂਣੇ ਦੁਆਲੇ ਬੈਠਿਆਂ ਮਹੰਤ ਨੂੰ ਕਿਹਾ–'ਬਾਬਾ ਦਾਦੂਵਾੜਾ ਜਾਣ ਦਾ ਮਨ ਹੈ।'

–ਪੁੱਤਰ ਵਾਟ ਬੜੀ ਲੰਮੀ ਹੈ।' ਮਹੰਤ ਨੇ ਫ਼ਿਕਰ ਨਾਲ ਕਿਹਾ।

–ਜਾਣਦਾ ਹਾਂ ਬਾਬਾ, ਉਥੇ, ਮਹੰਤ ਜੈਤ ਹੈ। ਉਸਨੂੰ ਮਿਲਣ ਦਾ ਮਨ ਹੈ। ਗੁਰੂ ਜੀ ਵੀ ਹਰ ਸਾਲ ਉਥੇ ਜਾਂਦੇ ਸਨ।'

–ਜਿਵੇਂ ਤੇਰੀ ਮਰਜ਼ੀ ਪੁੱਤਰ। ਰਸਤੇ ਲਈ ਜੋ ਚਾਹੀਦਾ ਹੈ, ਦੱਸ ਦੇ। ਅਗਰ ਮਨ ਹੈ ਤਾਂ ਚਲਾ ਜਾ, ਮੈਂ ਰੋਕਦਾ ਨਹੀਂ।' ਹੁਣ ਮਹੰਤ ਵੀ ਉਸਨੂੰ ਮੋਹ ਕਰਨ ਲੱਗਾ ਸੀ।

ਤੇ ਇਕ ਦਿਨ, ਮਹੰਤ ਬਾਬਾ ਤੋਂ ਆਗਿਆ ਲੈ ਕੇ, ਆਪਣੇ ਸਿਕਲੀਗਰ ਮਿੱਤਰਾਂ ਨੂੰ ਵਿਦਾ ਆਖ ਕੇ ਨਰਾਇਣ ਦਾਸ ਰਿਆਸੀ ਡੇਰਾ ਛੱਡ ਤੁਰਿਆ।

-----0-----

## 7

ਨਰਾਇਣ ਦਾਸ ਮੋਢੇ ਬਗਲੀ ਲਟਕਾਈ ਰਿਆਸੀ ਤੋਂ ਤੁਰਿਆ ਤਾਂ ਉਸਦੇ ਮਨ ਵਿਚ ਆਇਆ, ਰਜੌਰੀ ਜਾਕੇ ਵੇਖਾਂ। ਏਨੇ ਵਰ੍ਹਿਆਂ ਬਾਅਦ ਉਸਦੇ ਚਾਚੂ ਚਾਚੀ ਅਤੇ ਪਿੰਡ ਦੇ ਲੋਕ ਪਛਾਣਦੇ ਹਨ ਕਿ ਨਹੀਂ। ਮੈਨੂੰ ਕਿਸੇ ਨੇ ਲੱਭਣ ਦਾ ਯਤਨ ਵੀ ਕੀਤਾ ਹੋਏ ਕੀ ਪਤਾ।... ਇਹ ਵੀ ਕੀ ਪਤਾ ਉਹ ਜੀਂਦੇ ਹਨ ਜਾਂ ਮਰ-ਖਪ ਗਏ! ਪਰ ਕਿਥੇ ਮਰੇ ਹੋਣਗੇ। ਗੁਰੂ ਜੀ ਆਖਦੇ ਤਾਂ ਹੁੰਦੇ ਸਨ...ਬੁਰਾਈ,ਪਾਪ ਅਤਿਆਚਾਰ ਛੇਤੀ ਕੀਤਿਆਂ ਨਹੀਂ ਮਰਦੇ ਹੁੰਦੇ...। ਤਾਂ ਜਾਵਾਂ...ਵੇਖਾਂ ?....ਫਿਰ ਖ਼ਿਆਲ ਆਇਆ-, ਰਜੌਰੀ ਤੋਂ ਆਉਣ ਲੱਗਿਆਂ ਮਨ ਵਿਚ ਇਹੀ ਸੀ, ਮੁੜ ਕਦੀ ਏਹ ਪਿੰਡ ਨਹੀਂ ਵੇਖਣਾ,...ਫਿਰ... ?...

ਇਸੇ ਦੁਚਿੱਤੀ ਵਿਚ ਉਹ ਜੰਮੂ ਦੇ ਰਾਹ ਪੈ ਗਿਆ। ਗੁਰੂ ਜੀ ਨਾਲ ਇਹ ਰਸਤਾ ਵੇਖਿਆ ਹੋਇਆ ਸੀ। ਉਸਨੇ ਜੰਮੂ ਤੋਂ ਪਠਾਨਕੋਟ ਹੋਕੇ ਪੰਡੋਰੀ ਬ੍ਰਾਹਮਣਾ ਦੇ ਡੇਰੇ ਜਾਣ ਦਾ ਫੈਸਲਾ ਕੀਤਾ। ਉਸਨੂੰ ਪੰਡੋਰੀ ਡੇਰੇ ਵਿਚ ਗੁਰੂ ਜੀ ਨਾਲ ਗੁਜ਼ਾਰੇ ਦਿਨ ਯਾਦ ਆਏ। ਉਸਦੀ ਉਮਰ ਦੇ ਕਿੰਨੇ ਹੀ ਸਾਧੂ ਸਨ। ਮੈਂ ਉਹਨਾਂ ਨੂੰ ਜਾਣਦਾ ਵੀ ਹਾਂ,- ਮੇਰੇ ਹਾਣੀ ਨੇ। ਉਥੇ ਮੇਰਾ ਟਿਕਾਣਾ ਹੋ ਸਕਦਾ ਹੈ। ਡੇਰੇ ਦਾ ਮਹੰਤ ਵੀ ਮੈਨੂੰ ਜਾਣਦਾ ਹੈ।...

ਮਨ ਵਿਚ ਭੰਨ-ਘੜ ਕਰਦਾ ਉਹ ਆਪਣੀ ਯਾਤਰਾ ਕਰਦਾ ਰਿਹਾ। ਕਾਫੀ ਦਿਨ ਲੰਘ ਗਏ। ਇਕ ਦਿਨ ਚੱਕੀ ਦਰਿਆ ਦੇ ਪੱਤਣ ਤੇ ਬੈਠਾ ਡੂੰਘੀਆਂ ਸੋਚਾਂ ਵਿਚ ਲੱਥਾ ਹੋਇਆ ਸੀ। ਮਨ ਵਿਚ ਆਇਆ ਗੁਰੂ ਜੀ ਨੇ ਦੱਸਿਆ ਸੀ...ਏਧਰ ਉਪਰ ਵਲ ਬੜਾ ਸੁੰਦਰ ਇਲਾਕਾ ਹੈ, ਬਨੀ ਖੇਤ, ਚੰਬਾ...ਉਧਰ ਨਿਕਲ ਜਾਵਾਂ। ਪਰ ਉਧਰ ਤਾਂ ਮੈਂ ਕਿਸੇ ਨੂੰ ਜਾਣਦਾ ਨਹੀਂ। ਕਿਧਰ ਭਟਕਦਾ ਫਿਰਾਂਗਾ। ਪੰਡੋਰੀ ਤਾਂ ਵੇਖਿਆ ਭਾਲਿਆ ਹੈ। ਪਰ ਉਥੇ ਫਿਰ ਸਾਧੂਆਂ ਨਾਲ ਭਿੱਖਿਆ ਮੰਗਣ ਜਾਣਾ ਪਏਗਾ। ਗੁਰੂ ਜੀ ਆਖਦੇ ਸਨ... ਬੈਰਾਗੀ ਜੀਵਨ ਕੇਵਲ ਭਿੱਖਿਆ ਮੰਗਣਾ ਔਰ ਭੋਜਨ ਕਰਨਾ ਨਹੀਂ ਹੈ। ਫਿਰ ਬੈਰਾਗੀ ਜੀਵਨ ਕੀ ਹੈ ? ਉਸਨੂੰ ਅੱਗੇ ਹਨੇਰਾ ਹੀ ਹਨੇਰਾ ਦਿਸਿਆ। ਗੁਰੂ ਜੀ ਬਹੁਤ ਯਾਦ ਆਉਣ ਲੱਗੇ। ਸੋਚਿਆ, ਪੰਡੋਰੀ ਕੀ ਕਰਾਂਗਾ ਜਾਕੇ, ਪਿਛਲੇ ਸਾਲ ਉਥੇ ਸਾਧੂਆਂ ਨਾਲ ਰਿਹਾ ਸਾਂ, ਕਿੰਨੀ ਖਰਮਸਤੀ ਕਰਦੇ ਸਨ ਡੇਰੇ 'ਚ ? ਪਿੰਡਿਆਂ ਉਪਰ ਰਾਖ ਮਲਕੇ, ਲੋਕਾਂ ਦੇ ਘਰੀਂ ਮੰਗਣ ਜਾਣਾ, ਔਰਤਾਂ ਅਤੇ ਜਵਾਨ ਮੱਠੀਆਂ (ਲੜਕੀਆਂ) ਨੂੰ ਕਾਮੁਕ ਨਜ਼ਰਾਂ ਨਾਲ ਵੇਖਣਾ, ਫਿਰ ਇੱਕਲਿਆਂ ਹੋਣਾ ਤਾਂ ਗੰਦੀਆਂ-ਲੁੱਚੀਆਂ ਗੱਲਾਂ ਕਰਨੀਆਂ।... ਸਾਧੂਆਂ ਦਾ ਇਹੀ ਮੋਖਸ਼ ਹੈ ? ਆਪਣੇ ਗੁਰੂ ਵਰਗਾ ਕਿਵੇਂ ਬਣਾਂਗਾ ਮੈਂ ? ਛੱਡ ਦੇਵਾਂ ਇਹ ਸਭ ? ਗੇਰੂਆ ਚੋਲਾ ਤਿਆਗ ਕੇ ਆਪਣੇ ਚਾਚੂ ਚਾਚੀ ਲੱਭਾਂ ? ਹੁਣ ਮੈਂ ਬਾਲ ਨਹੀਂ ਰਿਹਾ। ਉਹਨਾਂ ਦੇ ਜ਼ੁਲਮਾਂ ਦਾ ਵਿਰੋਧ ਕਰਨ ਦੀ ਹਿੰਮਤ ਹੈ ਮੇਰੇ ਵਿਚ।...ਨਹੀਂ, ਮੈਂ ਪੰਡੋਰੀ ਨਹੀਂ ਜਾਵਾਂਗਾ...,ਫਿਰ ਕੀ ਕਰਾਂ ? ਇਕਦਮ ਉਸਦੇ ਮਨ ਵਿਚ ਆਇਆ, ਕਸੂਰ ਲਾਗੇ ਬਾਬਾ ਰਾਮ ਥੰਮਣ ਦਾ ਡੇਰਾ ਹੈ। ਉਥੇ ਵਿਸਾਖੀ ਮੌਕੇ ਪੂਰੇ ਦੇਸ਼ ਭਰ ਤੋਂ ਸਾਧੂ ਆਉਂਦੇ ਨੇ। ਮਹੰਤ ਜੈਤ ਵੀ ਆਵੇਗਾ ਕੀ ਪਤਾ। ਰਾਜਪੂਤਾਨਾ ਅਜੇ ਬੜੀ ਦੂਰ ਹੈ। ਏਥੇ ਹੀ ਜਾਵਾਂਗਾ, ਬਾਬਾ ਰਾਮ ਥੱਮਣ। ਉਸਨੂੰ ਇਕ ਦਿਸ਼ਾ ਮਿਲ ਗਈ। ਯਾਤਰਾ ਦਾ ਮਕਸਦ ਮਿਲ ਗਿਆ। ਦੁਬਿੱਧਾ ਮਿਟ ਗਈ। ਅਗਲੇ ਸਫ਼ਰ ਲਈ ਉਹ ਉਤਸ਼ਾਹ ਨਾਲ ਭਰ ਗਿਆ।

ਚੌਂਹ ਕੁ ਦਿਨਾਂ ਵਿਚ ਉਹ ਗੁਰਦਾਸਪੁਰ ਵੀ ਪਾਰ ਕਰ ਆਇਆ। ਲੰਮੇ ਸਫ਼ਰ ਕਾਰਨ ਪੈਰਾਂ ਵਿਚ ਸੋਜ਼ਿਸ਼ ਆ ਗਈ। ਬਹੁਤ ਸਮਾਂ ਕਿਤੇ ਰੁੱਕ ਵੀ ਨਹੀਂ ਸਕਦਾ ਸੀ। ਗੁਰੂ ਜੀ ਦੇ ਬਿਨਾਂ ਉਹ ਬਹੁਤਿਆਂ ਛੋਟੇ ਮੱਠਾਂ ਅਤੇ ਡੇਰਿਆਂ ਲਈ ਓਪਰਾ ਸੀ। ਗੁਰੂ ਬਿਨਾਂ ਉਹ ਆਪਣੇ ਆਪ ਨੂੰ ਅਨਾਥ ਮਹਿਸੂਸ ਕਰਦਾ ਸੀ। ਹੁਣ ਉਹ ਗੱਭਰੂ ਸੀ। ਸਰੀਰ ਵਿਚ ਜੋਸ਼ ਅਤੇ ਤਾਕਤ ਸੀ। ਪਰ ਮਨ ਅਜੇ ਵੀ ਵਿਚਲਿਤ ਹੋ ਉਠਦਾ, ਓਥੇ ਏਨੇ ਸਾਧੂ ਹੋਣਗੇ- ਉਦਾਸੀ, ਬੈਰਾਗੀ, ਨਾਂਗੇ...ਗੁਰੂ ਜੀ ਨੂੰ ਤਾਂ ਸਭ ਜਾਣਦੇ ਸਨ...ਪਰ ਮੈਂ......।

ਚੇਤ ਮਹੀਨੇ ਦਾ ਆਖ਼ਰੀ ਪੱਖ ਸੀ। ਵਿਸਾਖੀ ਨੇੜੇ ਆ ਰਹੀ ਸੀ। ਸਾਧੂਆਂ ਦੇ ਟੋਲੇ ਰਾਮ ਥੰਮਣ ਦੇ ਅਸਥਾਨ ਵੱਲ ਜਾਣ ਲੱਗ ਪਏ ਸਨ। ਹਰ ਰੋਜ਼ ਕੋਈ ਨਾ ਕੋਈ ਸਾਧੂ ਮੰਡਲੀ ਉਸਨੂੰ ਮਿਲਦੀ।

ਇਕ ਦਿਨ ਉਹ ਵੀ ਬਿਨਾਂ ਸੋਚੇ ਸਮਝੇ, ਇਕ ਸਾਧੂ ਮੰਡਲੀ ਦੇ ਨਾਲ ਤੁਰ ਪਿਆ ਜਿਵੇਂ ਕੋਈ ਰਾਹੋਂ ਭਟਕਿਆ ਬੰਦਾ ਦੁਖੀ ਹੋਇਆ-ਅੰਨ੍ਹੇ ਖੂਹ ਵਿਚ ਛਾਲ ਮਾਰ ਦੇਵੇ।

* * *

ਬਾਬਾ ਰਾਮ ਥੰਮਣ ਦੇ ਅਸਥਾਨ ਤੇ ਪੁੱਜਦਿਆਂ ਨਰਾਇਣ ਦਾਸ ਥੱਕ ਕੇ ਚੂਰ ਹੋ ਚੁੱਕਾ ਸੀ। ਏਨਾ ਲੰਮਾ ਪੈਂਡਾ ਉਸਨੇ ਲਗਾਤਾਰ ਕਦੀ ਨਹੀਂ ਸੀ ਕੀਤਾ। ਰਸਤੇ ਵਿਚ ਉਸਦਾ ਜੀ ਕਰਦਾ ਸੀ,...ਏਥੇ ਹੀ ਕਿਸੇ ਪਗਡੰਡੀ ਲਾਗੇ ਰੁੱਖ ਹੇਠਾਂ ਲੇਟ ਜਾਏ। ਗੁਰੂ ਨਾਲ ਹੁੰਦਾ ਸੀ ਤਾਂ ਉਹ ਦੋ ਦੋ -ਤਿੰਨ ਤਿੰਨ ਦਿਨਾਂ ਦੇ ਪੜਾਅ ਕਰਦੇ ਹੁੰਦੇ ਸਨ। ਪਰ ਇਸ ਵਾਰ ਉਹ ਮਜਬੂਰੀ-ਵੱਸ ਹੀ ਕਿਤੇ ਰੁਕਦਾ ਸੀ। ਏਥੋਂ ਤੱਕ ਪੁਜੱਦਾ ਪੁੱਜਦਾ ਤਾਂ ਹੁਣ ਬਿਲਕੁਲ ਹੀ ਟੁੱਟ-ਭੱਜ ਗਿਆ ਸੀ। ਲੱਤਾਂ ਅੱਗੇ ਵਧਣ ਤੋਂ ਇਨਕਾਰੀ ਹੋ ਗਈਆਂ ਤਾਂ ਉਹ ਇਕ ਭਾਰੇ ਰੁੱਖ ਦੇ ਤਣੇ ਨਾਲ ਢੋਅ ਲਾਕੇ ਬੈਠ ਗਿਆ, ਸਰੀਰ ਢਿੱਲਾ ਛੱਡ ਦਿੱਤਾ। ਲੱਤਾਂ ਨਿਸਾਲ ਲਈਆਂ। ਫਿਰ ਉਸਨੂੰ ਪਤਾ ਹੀ ਨਹੀਂ ਲੱਗਿਆ ਕਦੋਂ ਨੀਂਦਰ ਨੇ ਆ ਦਬੋਚਿਆ।

ਆਸ ਪਾਸ ਰੌਲਾ ਸੁਣਕੇ ਜਦ ਨੀਂਦਰ ਟੁੱਟੀ ਤਾਂ ਨਰਾਇਣ ਦਾਸ ਤ੍ਰਭੱਕ ਕੇ ਉਠਿਆ ਤੇ ਹੈਰਾਨੀ ਨਾਲ ਆਪਣੇ ਆਲੇ-ਦੁਆਲੇ ਵੇਖਣ ਲੱਗਾ। ਚੁਫੇਰੇ ਸਾਧੂ ਮੰਡਲੀਆਂ ਆਪਣੇ ਆਪਣੇ ਤੰਬੂ ਗੱਡ ਰਹੀਆਂ ਸਨ। ਪਹਿਲਾਂ ਪੁੱਜ ਚੁੱਕੇ ਟੋਲਿਆਂ ਨੇ ਤਾਂ ਆਪਣੇ ਟਿਕਾਣੇ ਪੂਰੇ ਤਿਆਰ ਕਰ ਲਏ ਸਨ।

ਨਰਾਇਣ ਦਾਸ ਉਠਿਆ ਤੇ ਪਾਣੀ ਦੀ ਭਾਲ ਵਿਚ ਤੁਰ ਪਿਆ।

ਵਿਸਾਖੀ ਵਿਚ ਅਜੇ ਦੋ ਦਿਨ ਬਾਕੀ ਸਨ। ਬੈਰਾਗੀ, ਉਦਾਸੀ, ਨਾਂਗੇ ਤੇ ਹੋਰ ਸਾਧੂ ਆਪਣੇ ਆਪਣੇ ਅਖਾੜਿਆਂ ਵਿਚ ਬੈਠੇ ਗਿਆਨ-ਗੋਸ਼ਟਾਂ ਵਿਚ ਲੱਗੇ ਹੋਏ ਸਨ। ਕੋਈ ਚੇਲਾ ਧੂਣਾ ਮਘਾ ਰਿਹਾ ਸੀ, ਕੋਈ ਚਿਲਮ ਤਿਆਰ ਕਰ ਰਿਹਾ ਸੀ, ਕੋਈ ਆਪਣੀਆਂ ਜਟਾਂ ਵਿਚ ਰਾਖ ਧੂੜ ਰਿਹਾ ਸੀ। ਕੋਈ ਸਾਧ ਜਲਧਾਰਾ ਕਰਨ ਲਈ ਆਪਣੇ ਚੇਲਿਆਂ ਤੋਂ ਘੜੇ ਭਰਵਾ ਕੇ ਰਖਵਾ ਰਿਹਾ ਸੀ। ਤੰਬੂਆਂ ਵਿਚੋਂ ਦੀ ਲੰਘਦਿਆਂ ਨਰਾਇਣ ਦਾਸ ਦੀ ਨਜ਼ਰ ਇਕ ਤਲਾਬ ਉਪਰ ਪਈ। ਉਸਨੇ ਜਾ ਕੇ ਹੱਥਾਂ, ਪੈਰਾਂ, ਮੂੰਹ ਉਪਰੋਂ ਰਸਤੇ ਦੀ ਧੂੜ ਲਾਹੀ, ਪਾਣੀ ਪੀਤਾ, ਫਿਰ ਆ ਕੇ ਇਕ ਉਦਾਸੀ ਸਾਧ ਵਲੋਂ ਕੀਤੇ ਜਾ ਰਹੇ ਪ੍ਰਵਚਨ ਸੁਣਨ ਲੱਗਾ। ਗੁਰੂ ਆਖ ਰਿਹਾ ਸੀ :

'.....ਸਾਧੂਆਂ, ਯੋਗੀਆਂ ਦੇ ਸੰਸਾਰ ਵਿਚ ਗ੍ਰਹਿਸਤੀ ਜੀਵਨ ਲਈ ਕੋਈ ਜਗ੍ਹਾ ਨਹੀਂ ਹੈ। ਸਾਧੂ ਸੰਸਾਰ ਵਿਚ ਆਵਣ ਪਿਛੋਂ, ਸੰਸਾਰੀ ਜੀਵਾਂ ਨਾਲ ਰਿਸ਼ਤਾ ਰੱਖਣਾ ਸਾਡੇ ਅਖਾੜੇ ਲਈ ਘੋਰ

ਵਰਜਿਤ ਹੈ। ਇਸ ਅਖਾੜੇ ਦੇ ਹਰ ਸਾਧੂ ਨੂੰ, ਯੋਗੀ ਨੂੰ ਆਪਣੇ ਕਾਮ ਉਪਰ, ਆਪਣੀਆਂ ਲਾਲਸਾਵਾਂ ਉਪਰ ਕਾਬੂ ਰੱਖਣਾ ਸਿੱਖਣਾ ਪੈਂਦਾ ਹੈ।...

ਇਕ ਨਵੇਂ ਨਵੇਂ ਬਣੇ ਸਾਧੂ ਨੇ ਪੁੱਛਿਆ–'ਸਵਾਮੀ ਜੀ, ਅਗਰ ਸੰਸਾਰੀ ਜੀਵਾਂ ਨਾਲ ਮੇਲ–ਜੋਲ ਨਹੀਂ ਕਰਾਂਗੇ ਤਾਂ ਭਿੱਖਿਆ ਕਿਨ੍ਹਾਂ ਪਾਸੋਂ ਲਵਾਂਗੇ ?'

–ਬੱਚਾ! ਸੰਸਾਰੀ ਜੀਵਾਂ ਨਾਲ ਯੋਗੀਆਂ ਦਾ ਰਿਸ਼ਤਾ ਸਿਰਫ਼ ਭਿੱਖਿਆ ਲੈਣ ਤੱਕ ਹੈ। ਇਸ ਤੋਂ ਅਗਾਂਹ ਨਾ ਜਾਣਾ ਹੈ, ਨਾ ਸੋਚਣਾ ਹੈ। ਸਾਧੂ ਲੋਕਾਂ ਨੇ ਸੰਸਾਰੀ ਲੋਕਾਂ ਦੇ ਦਰਾਂ ਤੋਂ ਅੰਦਰ ਨਹੀਂ ਲੰਘਣਾ ਹੁੰਦਾ। ਦਰਾਂ ਵਿਚ ਵੀ ਨਹੀਂ ਖੜਨ੍ਹਾ। ਤੁਰੇ ਜਾਂਦਿਆਂ ਅਲਖ ਜਗਾਣੀ ਹੈ। ਕੋਈ ਭਿੱਖਿਆ ਪਾਵੇ ਤਾਂ 'ਅਲਖ ਨਿਰੰਜਣ' ਉਚਾਰਣਾ ਹੈ। ਕੋਈ ਭਿੱਖਆ ਨਾ ਪਾਵੇ ਤਦ ਵੀ 'ਅਲਖ ਨਿਰੰਜਣ' ਉਚਾਰਣਾ ਹੈ। ਸੰਸਾਰ ਵਿਚ ਕੀ ਵਾਪਰ ਰਿਹਾ ਹੈ। ਗ੍ਰਹਿਸਤੀ ਲੋਕ ਸੁਖੀ ਹਨ, ਦੁਖੀ ਹਨ, ਸਾਧੂ ਲੋਕਾਂ ਇਸ ਤੋਂ ਨਿਰਲੇਪ ਰਹਿਣਾ ਹੈ। ਤਪੱਸਿਆ ਕਰੋ, ਧੂਣੇ ਲਾਓ। ਸਰਦੀਆਂ ਵਿਚ ਜਲਧਾਰਾ ਕਰੋ। ਗਰਮੀ ਵਿਚ ਧੂਣੇ ਲਗਾ ਕੇ ਸਰੀਰ ਨੂੰ ਸਾਧੋ ਤਾਂ ਹੀ ਪ੍ਰਮਾਤਮਾ ਦੇ ਦਰਸ਼ਨ ਕਰ ਸਕੋਗੇ। ਇਸ ਸਰੀਰ ਨੂੰ ਜਿੰਨਾ ਕਸ਼ਟ ਦੇਵੋਗੇ, ਪ੍ਰਮਾਤਮਾ ਦੇ ਉੱਨੇ ਹੀ ਨੇੜੇ ਜਾਵੋਗੇ,....'

ਨਰਾਇਣ ਦਾਸ ਇਸ ਗੁਰੂ ਦਾ ਉਪਦੇਸ਼ ਸੁਣਦਾ ਰਿਹਾ। ਉਸਨੂੰ ਅਜੀਬ ਲੱਗ ਰਿਹਾ ਸੀ, ਉਸਦੇ ਗੁਰੂ ਜੀ ਨੇ ਤਾਂ ਆਖਿਆ ਸੀ–' ਇਕ ਸੱਚੇ ਸਾਧੂ ਦਾ ਧਰਮ ਹੈ, ਸੰਸਾਰੀ ਲੋਕਾਂ ਦੇ ਦੁੱਖਾਂ ਕਸ਼ਟਾਂ ਨੂੰ ਦੂਰ ਕਰਨ ਵਿਚ ਸਹਾਈ ਹੋਵੇ। ਉਹਨਾਂ ਦੀਆਂ ਬੀਮਾਰੀਆਂ ਦਾ ਨਾਸ ਕਰਨ ਵਿਚ, ਆਪਣੇ ਯੋਗ ਨਾਲ, ਆਪਣੀਆਂ ਖੋਜ ਕੀਤੀਆਂ ਜੜੀ–ਬੂਟੀਆਂ ਨਾਲ ਮਦਦ ਕਰੇ।' ...ਪਰ ਇਹ ਗੁਰੂ ਤਾਂ ਆਖਦਾ ਹੈ, ਯੋਗੀਆਂ ਦਾ ਸੰਸਾਰੀ ਜੀਵਾਂ ਨਾਲ ਕੋਈ ਲੈਣਾ–ਦੇਣਾ ਨਹੀਂ ਹੈ। ਉਹ ਸਭਨਾ ਤੋਂ ਪਿਛਾਂਹ ਬੈਠਾ ਸੀ। ਹੌਲੀ ਜਿਹੀ ਉਠਿਆ। ਸੀਸ ਨਿਵਾਇਆ ਤੇ ਉਥੋਂ ਤੁਰ ਪਿਆ।

ਇਕ ਹੋਰ ਤੰਬੂ ਤੋਂ ਬਾਹਰ, ਵੱਡੇ ਧੂਣੇ ਦੁਆਲੇ, ਨਾਂਗੇ ਸਾਧੂਆਂ ਦਾ ਟੋਲਾ ਬੈਠਾ ਹੋਇਆ ਸੀ। ਤਨ ਉਪਰ ਕੋਈ ਕੱਪੜਾ ਨਹੀਂ ਸੀ। ਲੱਕਾਂ ਦੁਆਲੇ ਬੰਨ੍ਹੀਆਂ ਰੱਸੀਆਂ ਨਾਲ ਉਹਨਾਂ ਲੀਰਾਂ ਜਿਹੀਆਂ ਨਾਲ ਗੁਪਤ ਅੰਗ ਢਕੇ ਹੋਏ ਸਨ। ਇਕ ਸਾਧੂ ਤਾਂ ਧੂਣੇ ਲਾਗੇ ਅਲਫ਼–ਨੰਗਾ ਬੈਠਾ ਹੋਇਆ ਸੀ। ਨਾਂਗੇ ਸਾਧੂਆਂ ਵਿਚ ਬੈਠਣਾ ਨਰਾਇਣ ਦਾਸ ਨੂੰ ਠੀਕ ਨਾ ਲੱਗਿਆ। ਕੁਝ ਦੇਰ ਉਹ ਝਿਜਕਦਾ ਜਿਹਾ, ਉਹਨਾਂ ਦੀਆਂ ਹਰਕਤਾਂ ਵੇਖਦਾ ਰਿਹਾ। ਕੁਝ ਸਾਧੂ ਇਕ ਚੌੜੇ ਪੱਥਰ ਉਪਰ, ਵੱਟੇ ਨਾਲ ਕੋਈ ਬੂਟੀ ਰਗੜ ਰਹੇ ਸਨ। ਉਹਨਾਂ ਕੋਲ ਕੌਣ ਖੜ੍ਹਦਾ ਹੈ, ਕੌਣ ਨਹੀਂ ਖੜ੍ਹਦਾ, ਇਸ ਵਲੋਂ ਸਾਰੇ ਬੇਪਰਵਾਹ ਸਨ।

ਨਰਾਇਣ ਦਾਸ ਅੱਗੇ ਤੁਰ ਪਿਆ। ਥਾਂ ਥਾਂ ਸਾਧੂਆਂ ਦੇ ਅਖਾੜੇ ਸਨ। ਉਹ ਉਦਾਸ ਹੋ ਗਿਆ। ਆਪਣੇ ਗੁਰੂ ਵਰਗਾ ਗੁਰੂ ਕਿਥੋਂ ਲੱਭੇਗਾ। ਇਹ ਸਾਧੂ ਲੋਕ ਉਸ ਗੁਰੂ ਵਾਂਗ ਕਿਉਂ ਨਹੀਂ ਸੋਚਦੇ। ਸਾਧੂਆਂ ਦੇ ਏਨੇ ਟੋਲੇ, ਵੱਗਾਂ ਦੇ ਵੱਗ ਫਿਰਦੇ ਨੇ। ਕੀ ਪਤਾ ਲੱਗੇ ਕੌਣ ਸੱਚਾ ਸਾਧੂ ਹੈ। ਬਹੁਤੇ ਸਾਧਾਂ ਨੇ ਤਾਂ ਖਾ ਖਾ ਕੇ ਢਿੱਡ ਵਧਾਏ ਹੋਏ ਨੇ। ਤੁਰਨਾ ਵੀ ਮੁਸ਼ਕਲ ਹੈ। ਉਹ ਸਾਧੂਆਂ ਦੇ ਅਖਾੜਿਆਂ ਵਿਚ ਇਧਰ ਉਧਰ ਭਟਕਦਾ ਰਿਹਾ।

ਦੁਪਹਿਰਾਂ ਢਲ ਗਈਆਂ ਸਨ। ਉਹ ਥੱਕ ਗਿਆ ਸੀ। ਇਕ ਤੰਬੂ ਦੇ ਬਾਹਰ ਸਾਧੂਆਂ ਅਤੇ ਆਸ ਪਾਸ ਦੇ ਲੋਕਾਂ ਦੀ ਭਾਰੀ ਭੀੜ ਸੀ। ਇਥੇ ਭੋਜਨ ਮਿਲਦਾ ਹੋਏਗਾ, ਸੋਚ ਕੇ ਉਹ ਅਗਾਂਹ ਵਧਿਆ–ਵੇਖਿਆ ਇਕ ਨਿੱਕੀ ਜਿਹੀ ਥੜ੍ਹੀ ਉਪਰ ਦਰਮਿਆਨੀ ਸਿਹਤ ਦਾ ਇਕ ਯੋਗੀ ਅੱਖਾਂ ਬੰਦ ਕਰੀ ਚੌਂਕੜੀ ਮਾਰੀ ਬੈਠਾ ਸੀ। ਉਸਦੇ ਇਕ ਪਾਸੇ ਤਿੰਨ ਸਾਧੂ ਚਿਮਟਾ ਅਤੇ ਛੈਣੇ ਖੜਕਾ ਨੇ, ਕੋਈ ਭਜਨ ਗਾ ਰਹੇ ਸਨ। ਕੋਈ ਕੋਈ ਸ਼ਬਦ ਹੀ ਉਸਨੂੰ ਸਮਝ ਆਇਆ। ਉਹ ਖੜ੍ਹਾ ਰਿਹਾ। ਉਹ

ਹੈਰਾਨ ਸੀ,- ਏਨੇ ਲੋਕ ਏਥੇ ਕਿਉਂ ਜੁੜੇ ਹਨ। ਮਨ ਅੰਦਰ ਕੁਝ ਜਾਨਣ ਦੀ ਜਗਿਆਸਾ ਉਠੀ। ਉਹ ਇਕ ਪਾਸੇ ਹੋ ਕੇ ਬੈਠ ਗਿਆ

ਭਜਨ ਸਮਾਪਤ ਹੋਇਆ ਤਾਂ ਥੜ੍ਹੀ ਉਪਰ ਬੈਠੇ ਯੋਗੀ ਨੇ ਅੱਖਾਂ ਖੋਲ੍ਹੀਆਂ। ਸਾਹਮਣੇ ਬੈਠੇ, ਖੜ੍ਹੇ ਸਾਧੂਆਂ ਅਤੇ ਹੋਰ ਲੋਕਾਂ ਵੱਲ ਝਾਕਿਆ। ਫਿਰ ਬੋਲਣ ਲੱਗਾ :

-ਸਾਧੂ ਹੋਨਾ, ਭਗਤ ਬਨ ਜਾਨਾ, ਯੋਗੀ ਹੋ ਜਾਨਾ, ਯੇਹ ਸੰਸਾਰ ਤਿਆਗ ਕਰਕੇ, ਜੰਗਲੋਂ, ਪਰਬਤੋਂ ਮੇਂ ਤੀਰਥੋਂ, ਮੰਦਰੋਂ ਪਰ ਜਾਨਾ, ਇਸ ਸੇ ਕੁਛ ਪ੍ਰਾਪਤ ਹੋਨੇ ਵਾਲਾ ਨਹੀਂ ਹੈ। ਇਸ ਸੰਸਾਰ ਮੇਂ ਜੋ ਕੁਛ ਹੋ ਰਹਾ ਹੈ। ਸੰਸਾਰ ਕੇ ਜੀਵ-ਜੰਤੂ ਕੋ ਜੋ ਦੁੱਖ ਹੈ, ਜੋ ਕਸ਼ਟ ਹੈ, ਜੋ ਤਕਲੀਫੇਂ ਹੈਂ, ਉਨ ਸੇ ਮੂੰਹ ਫੇਰ ਕਰ ਚਲਨਾ, ਆਪਣੀ ਆਂਖੇ ਬੰਦ ਰਖਣਾ। ਐਸੇ ਸਾਧੂ ਕੋ ਹਮ ਸਾਧੂ ਨਹੀਂ ਸਮਝਤੇ। ਆਪਣੇ ਗੁਰੂ ਕੀ ਪੂਜਾ ਕਰੋ। ਉਸਕੀ ਸਿਖਸ਼ਾ ਪਰ ਚਲੋ। ਪ੍ਰਮਾਤਮਾ ਕੀ ਅਰਾਧਨਾ ਕਰੋ। ਆਪਣੇ ਇਸ਼ਟ ਕੋ ਮਾਨੋ। ਕੋਈ ਮੁਸਲਮਾਨ ਹੈ, ਕੋਈ ਹਿੰਦੂ ਹੈ। ਇਧਰ ਪੰਜਾਬ ਦੇਸ਼ ਮੇਂ ਸੀਖ ਲੋਗ ਭੀ ਹੈਂ। ਹਰ ਇਕ ਕੋ ਆਪਣੇ ਇਸ਼ਟ ਕੀ ਪੂਜਾ ਕਰਨੇ ਕੀ ਅਜ਼ਾਦੀ ਹੈ। ਕਿਸੀ ਪ੍ਰਾਣੀ ਪਰ ਭੀ ਆਪਣੀ ਮਰਜ਼ੀ ਨਹੀਂ ਥੋਪਨਾ। ਕਿਸੀ ਕੋ ਅਤਿਆਚਾਰ ਸੇ ਆਪਣੇ ਧਰਮ ਮੇਂ ਸ਼ਾਮਲ ਨਹੀਂ ਕਰਨਾ। ਯਹੀ ਸਭ ਸੇ ਊਚਾ ਧਰਮ ਹੈ। ਗੁਲਾਮੀ ਮੌਤ ਸੇ ਬੁਰੀ ਹੋਤੀ ਹੈ। ਮੌਤ ਸੇ ਮਾਨਵ ਏਕ ਬਾਰ ਮਰਤਾ ਹੈ। ਗੁਲਾਮੀ ਮੇਂ ਵਹ ਹਰ ਰੋਜ਼ ਮਰਤਾ ਹੈ।....'

ਯੋਗੀ ਬੋਲਦਾ ਜਾ ਰਿਹਾ ਸੀ। ਨਰਾਇਣ ਦਾਸ ਪਹਿਲਾਂ ਪੈਰਾਂ ਭਾਰ ਬੈਠਾ ਸੀ, ਓਕੜੂ ਜਿਹਾ। ਇਸ ਇਰਾਦੇ ਨਾਲ, ਜਦ ਜੀ ਚਾਹਿਆ, ਉਠ ਕੇ ਤੁਰ ਪਵਾਂਗਾ। ਪਰ ਹੁਣ ਉਹ ਸਾਧੂ ਦੇ ਪ੍ਰਵਚਨਾਂ ਵਿਚ ਖੁੱਭਦਾ ਚਲਿਆ ਗਿਆ। ਉਸਨੂੰ ਪਤਾ ਹੀ ਨਹੀਂ ਲੱਗਾ, ਕਦੋਂ ਚੌਕੜੀ ਮਾਰ ਕੇ ਬੈਠ ਗਿਆ। ਸਾਹਮਣੇ ਥੜ੍ਹੀ ਉਪਰ ਬੈਠਾ ਯੋਗੀ ਕੋਈ ਓਪਰਾ ਨਹੀਂ ਸੀ, ਜਿਵੇਂ ਉਸਦਾ ਆਪਣਾ ਗੁਰੂ ਜਾਨਕੀ ਪ੍ਰਸਾਦ ਬੋਲ ਰਿਹਾ ਹੋਵੇ। ਉਹੀ ਵਿਚਾਰ, ਓਹੀ ਗੱਲਾਂ ਉਸਨੇ ਫਿਰ ਯੋਗੀ ਵੱਲ ਧਿਆਨ ਮੋੜਿਆ।

ਯੋਗੀ ਆਖ ਰਿਹਾ ਸੀ-' ਮਨੁਸ਼ ਕਾ ਤਨ ਔਰ ਮਨ ਪੂਰੀ ਤਰ੍ਹਾਂ ਆਜ਼ਾਦ ਹੋਨਾ ਚਾਹੀਏ। ਅਗਰ ਭਗਤ ਕਾ ਯੋਗੀ ਕਾ, ਗੁਰੂ ਕਾ ਤਨ ਮਨ ਗੁਲਾਮ ਹੈ। ਉਸੇ ਆਪਣੇ ਵਿਚਾਰ ਪੇਸ਼ ਕਰਨ ਦੀ ਖੁਲ੍ਹ ਨਹੀਂ ਹੈ, ਐਸਾ ਗੁਰੂ-ਭਗਤ-ਚੇਲਾ ਏਕ ਸੂਖੇ ਬਿਰਖ ਜੈਸਾ ਹੈ। ਜਿਸ ਪਰ ਨਾ ਫੂਲ ਆਤੇ ਹੈ, ਨਾ ਫਲ ਲਗਤਾ ਹੈ। ਇਕ ਔਰ ਬਾਤ....' ਯੋਗੀ ਨੇ ਸੱਜੇ ਹੱਥ ਦੀ ਅੰਗੂਠੇ ਦੇ ਨਾਲ ਵਾਲੀ ਉਂਗਲੀ ਖੜ੍ਹੀ ਕਰਦਿਆਂ ਸਾਹਮਣੇ ਬੈਠੇ ਲੋਕਾਂ ਅਤੇ ਸਾਧੂਆਂ ਵਲ ਝਾਕਿਆ-'ਤਨ ਮਨ ਦੀ ਅਜ਼ਾਦੀ ਕੇ ਸਾਥ ਤਨ-ਮਨ ਕੀ ਸ਼ਕਤੀ ਭੀ ਜ਼ਰੂਰੀ ਹੈ। ਜੰਗਲ ਮੇਂ ਸ਼ਕਤੀਸਾਲੀ ਜਾਨਵਰ ਕਮਜ਼ੋਰ ਕੋ ਖਾ ਜਾਤਾ ਹੈ। ਐਸੇ ਹੀ ਸੰਸਾਰ ਮੇਂ ਕਮਜ਼ੋਰ ਮੁਨੱਖ ਕਾ ਜੀਨਾ ਮੁਸ਼ਕਲ ਹੈ। ਇਸ ਸੰਸਾਰ ਮੇਂ ਜੀਨ ਕੇ ਲੀਏ, ਹਰ ਤਰ੍ਹਾਂ ਕੀ ਸ਼ਕਤੀ ਪ੍ਰਾਪਤ ਕਰਨੀ ਹੋਗੀ' ਯੋਗੀ ਗੁਰੂ ਬੋਲਦਾ ਜਾ ਰਿਹਾ ਸੀ। ਪਰ ਨਰਾਇਣ ਦਾਸ ਤਾਂ ਜਿਵੇਂ ਏਥੇ ਬੈਠਾ ਹੀ ਨਹੀਂ ਸੀ। ਉਹ ਤਾਂ ਦਰਿਆ ਚਨਾਬ ਕੰਢੇ ਆਪਣੇ ਗੁਰੂ ਜਾਨਕੀ ਪ੍ਰਸਾਦ ਕੋਲ ਸੀ। ਉਹੀ ਵਿਚਾਰ ਅਗਰ ਸੰਸਾਰੀ ਲੋਕ ਸਾਧੂਆਂ ਦੀ ਭੁੱਖ-ਤੇਹ ਦਾ ਖ਼ਿਆਲ ਰਖਦੇ ਨੇ ਤਾਂ, ਉਹਨਾਂ ਪ੍ਰਤੀ ਅਸਾਂ ਯੋਗੀਆਂ ਦਾ ਵੀ ਕੋਈ ਫਰਜ਼ ਹੈ।.... ਕਿਵੇਂ ਗੁਰੂ ਨੇ ਖੂੰਖਾਰ ਜਾਨਵਰਾਂ ਉਪਰ ਹਮਲਾ ਕਰਨ ਅਤੇ ਉਹਨਾਂ ਤੋਂ ਬਚਾਅ ਕਰਨ ਦੇ ਦਾਅ-ਪੇਚ ਸਿਖਾਏ ਸਨ।......

ਅਚਾਨਕ ਵੱਜੇ ਜੈਕਾਰੇ ਨਾਲ ਉਹ ਤ੍ਰਭੱਕ ਗਿਆ।....

-ਸ੍ਰੀ ਰਾਮ ਚੰਦਰ ਕੀ......ਜੈ......

–ਭੋਲੇ ਭੰਡਾਰੀ ਕੀ......ਜੈ......

–ਬਾਲਨਾਥ ਜੀ ਕੀ...... ਜੈ....

ਲੋਕ ਉਠ ਕੇ ਤੁਰ ਪਏ। ਸਾਧੂ–ਜਨ ਵੀ ਇਧਰ ਉਧਰ ਆਪਣੇ ਡੇਰਿਆਂ ਵੱਲ ਜਾਣ ਲੱਗੇ। ਜਿਹੜੇ ਇਸੇ ਡੇਰੇ ਦੇ ਸਨ, ਉਹ ਆਪਣੇ ਬਸੇਰੇ ਨੂੰ ਠੀਕ ਕਰਨ ਜਾ ਲੱਗੇ।

ਨਰਾਇਣ ਦਾਸ ਉਥੇ ਹੀ ਬੈਠਾ ਰਿਹਾ।

ਇਕ ਸਾਧੂ ਕੋਲ ਆਇਆ :

–ਭਗਤਾ ਸਭਾ ਸਮਾਪਤ ਹੋ ਗਈ ਹੈ।'

–ਦੂਸਰੀ ਬਾਰ ਕਦ ਲੱਗੇਗੀ ?' ਨਰਾਇਣ ਦਾਸ ਨੇ ਪੁੱਛਿਆ।

–ਕੱਲ੍ਹ, ਏਸੇ ਸਮਾਯ। ਜਾਹ ਹੁਣ।'

–ਅਗਰ ਕੁਲ੍ਹ ਤੱਕ ਏਥੇ ਹੀ ਬਹਿ ਰਹਾਂ, ਕੋਈ ਇਤਰਾਜ਼ ਤਾਂ ਨਹੀਂ ਹੈ, ਨਰਾਇਣ ਦਾਸ ਨੇ ਹੌਲੀ ਜਿਹੀ ਪੁੱਛਿਆ।

–ਭੋਜਨ ?' ਸਾਧੂ ਬੋਲਿਆ।

–ਭੋਜਨ ਹੈ ਮੇਰੇ ਪਾਸ।' ਨਰਾਇਣ ਦਾਸ ਆਪਣੀ ਬਗਲੀ ਵਿਚ ਹੱਥ ਪਾ ਕੇ ਭੋਜਨ ਕੱਢਣ ਲੱਗਾ।

ਏਨੇ ਵਿਚ ਥੜ੍ਹੇ ਉਪਰ ਬੈਠਾ ਯੋਗੀ ਉੱਠ ਕੇ ਏਧਰ ਆ ਗਿਆ। ਉਸਦੇ ਚੇਲੇ ਨੇ ਦੱਸਿਆ– 'ਸਵਾਮੀ ਜੀ, ਇਹ ਭਗਤ ਆਖਦਾ, ਕੱਲ੍ਹ ਦੀ ਸਭਾ ਸੁਣਨ ਲਈ ਏਥੇ ਹੀ ਬੈਠੇ ਰਹਿਣਾ ਹੈ।'

–ਕਹਾਂ ਸੇ ਆਏ ਹੋ ਭਗਤ ?' ਯੋਗੀ ਨੇ ਪੁੱਛਿਆ।

–ਰਿਆਸੀ, ਜੰਮੂ ਦੇ ਉਪਰ ਵੱਲੋਂ।'

–ਕੌਣ ਗੁਰੂ ?'

–ਗੁਰੂ ਜਾਨਕੀ ਪ੍ਰਸਾਦ।'

–ਜਾਨਕੀ ਪ੍ਰਸਾਦ ਕੌਣ.... ?' ਯੋਗੀ ਨੇ ਜ਼ਿਹਨ ਤੇ ਜ਼ੋਰ ਪਾਉਂਦਿਆਂ ਪੁੱਛਿਆ।

–ਨਰਾਇਣ ਪੁਰ ਦੇ ਦਾਦੂਵਾੜਾ ਡੇਰੇ ਵਾਲੇ ਬੈਰਾਗੀ.......'

–ਹਾਂ ਹਾਂ ਜਾਨ ਲੀਆ, ਜਾਨ ਲੀਆ। ਹਰ ਵੈਸਾਖੀ ਪਰ ਇਧਰ ਆਤੇ ਹੈਂ ਨਾ ?'

–ਹਾਂ ਸਵਾਮੀ ਜੀ.....।'

–ਇਸ ਬਾਰੇ ਨਹੀਂ ਆਏ ਕੀ ?'

–ਸਵਾਮੀ ਜੀ, ਹੁਣ ਉਹ ਇਸ ਸੰਸਾਰ ਵਿਚ ਨਹੀਂ ਹਨ।' ਆਖ ਕੇ ਨਰਾਇਣ ਦਾਸ ਨੇ ਨੀਵੀਂ ਪਾ ਲਈ।

–ਕਬ– ?' ਸਵਾਮੀ ਨੂੰ ਝਟਕਾ ਲੱਗਾ।

–ਪੰਜ–ਛੇ ਮਹੀਨੇ ਹੋ ਗਏ ਨੇ। ਇਕ ਦਿਨ ਜ਼ਰਾ ਬੀਮਾਰ ਹੋਏ...ਤੇ...।' ਨਰਾਇਣ ਦਾਸ ਅੱਖਾਂ ਭਰ ਆਇਆ। ਗਲਾ ਰੁੰਦ ਗਿਆ। ਉਸ ਕੋਲੋਂ ਗੱਲ ਪੂਰੀ ਨਾ ਹੋਈ।

ਸਵਾਮੀ ਨੇ ਉਸਦੇ ਮੋਢੇ ਉਪਰ ਹੱਥ ਰੱਖ ਕੇ ਧੀਰਜ ਰੱਖਣ ਨੂੰ ਕਿਹਾ ਤੇ ਉਸਨੂੰ ਉਠਾ ਕੇ ਆਪਣੇ ਤੰਬੂ ਅੰਦਰ ਲੈ ਗਿਆ।

ਸਵਾਮੀ ਆਪਣੇ ਆਸਣ ਉਪਰ ਬੈਠ ਕੇ ਅੰਤਰ ਧਿਆਨ ਹੋ ਗਿਆ। ਨਰਾਇਣ ਦਾਸ ਨੇ ਹੁਣ ਪਹਿਲੀ ਵਾਰ ਸਵਾਮੀ ਵੱਲ ਨੀਝ ਨਾਲ ਤੱਕਿਆ। ਸਵਾਮੀ ਦਾ ਮੱਥਾ ਆਮ ਸਾਧੂਆਂ ਨਾਲੋਂ ਵਧੇਰੇ ਚੌੜਾ ਸੀ। ਚਿਹਰੇ ਉਪਰ ਰੂਹਾਨੀ–ਤੇਜ਼ ਝਲਕਦਾ ਸੀ। ਨੈਣ–ਨਕਸ਼ ਮੋਟੇ ਪਰ ਦਿਲ–

ਖਿਚਵੇਂ ਸਨ। ਨਰਾਇਣ ਦਾਸ ਨੂੰ ਉਸਦੀ ਸਮੁੱਚੀ ਸ਼ਖ਼ਸੀਅਤ ਬੜੀ ਪ੍ਰਭਾਵਸ਼ਾਲੀ ਲੱਗੀ। ਉਸਨੇ ਮਨ ਅੰਦਰ ਝਟ ਫੈਸਲਾ ਕਰ ਲਿਆ, ਅਗਰ ਸਵਾਮੀ ਦੀ ਇੱਛਾ ਹੋਈ ਤਾਂ ਉਹ ਇਸ ਮੱਠ ਨਾਲ ਜੁੜੇਗਾ। ਉਹ ਹੌਲੀ ਹੌਲੀ ਤੰਬੂ ਦੇ ਇਕ ਪਾਸੇ ਸਰਕ ਗਿਆ ਤੇ ਸਵਾਮੀ ਦੀ ਸਮਾਧੀ ਖੁਲ੍ਹਣ ਦਾ ਇੰਤਜ਼ਾਰ ਕਰਨ ਲੱਗਾ।

ਕਾਫੀ ਦੇਰ ਬਾਅਦ ਸਵਾਮੀ ਨੇ ਅੱਖਾਂ ਖੋਲ੍ਹੀਆਂ। ਹੌਲੀ ਹੌਲੀ ਪਲਕਾਂ ਉੱਪਰ ਚੁੱਕੀਆਂ। ਸਾਹਮਣੇ ਤੋਂ ਹਟਕੇ ਇਕ ਪਾਸੇ ਬੈਠੇ ਨਰਾਇਣ ਦਾਸ ਵੱਲ ਨਿਗਾਹ ਫੇਰੀ। ਬੋਲਿਆ– 'ਯੋਗ ਦਾ ਮਾਰਗ ਬੜਾ ਕਠਿਨ ਹੈ ਬੱਚਾ।'

–ਸਵਾਮੀ ਜੀ, ਨੌਂ–ਦੱਸ ਬਰਸ ਦਾ ਸਾਂ ਜਦ ਜਾਨਕੀ ਪ੍ਰਸਾਦ ਮੇਰੇ ਗੁਰੂ ਬਣੇ। ਉਹਨਾਂ ਨੇ ਸਰਦੀ–ਗਰਮੀ ਝੱਲਣ ਦੀ, ਜੰਗਲਾਂ ਪਹਾੜਾਂ 'ਚ ਭਰਮਾਣ ਕਰਨ ਦੀ, ਜੜੀ–ਬੂਟੀ ਦੀ ਪਛਾਣ ਕਰਨ ਦੀ, ਸਿੱਖਿਆ ਦਿਤੀ ਹੈ। ਇਹ ਵੀ ਗਿਆਨ ਦਿੱਤਾ ਹੈ, ਸਾਧੂ ਜਾਂ ਬੈਰਾਗੀ ਦਾ ਜੀਵਨ ਦਰ ਦਰ ਭਿੱਖਿਆ ਮੰਗ ਕੇ ਖਾਣਾ ਨਹੀਂ ਹੈ। ਸੰਸਾਰੀ ਜੀਵਾਂ ਦੇ ਕਸ਼ਟ, ਬੀਮਾਰੀਆਂ ਦੂਰ ਕਰਨ ਦੀ ਜ਼ਿੰਮੇਵਾਰੀ ਵੀ ਸਾਧੂ ਜਨਾਂ ਦੀ ਹੈ– ।' ਆਖਦਾ ਨਰਾਇਣ ਦਾਸ ਸਵਾਮੀ ਦੇ ਚਰਨ ਕੋਲ ਆ ਬੈਠਾ।

ਨਰਾਇਣ ਦਾਸ ਦੀਆਂ ਗੱਲਾਂ ਪਹਾੜੀ ਅਤੇ ਪੰਜਾਬੀ ਵਿਚ ਪੂਰੀ ਤਰ੍ਹਾ ਸਮਝ ਤਾਂ ਨਾ ਆਈਆਂ, ਪਰ ਉਹ ਭਾਵ ਸਮਝ ਗਿਆ। ਚਿਹਰੇ ਉਪਰ ਮੁਸਕਰਾਹਟ ਫੈਲ ਗਈ। ਨੂਰਾਨੀ ਚਿਹਰਾ ਪਹਿਲਾਂ ਨਾਲੋਂ ਵੀ ਵਧੇਰੇ ਖਿਲ ਉਠਿਆ, ਬੋਲਿਆ :– 'ਦੇਖੋ ਬੱਚਾ, ਸਾਧੂ ਜੀਵਨ ਕਾ ਦਾਇਤਵ ਮਾਨਵਜਾਤੀ ਕੇ ਕੇਵਲ ਸੰਕਟ ਹਰਨ ਕਰਨੇ ਸੇ ਪੂਰਾ ਨਹੀਂ ਹੋਤਾ, ਨਾ ਹੀ ਬੈਰਾਗ ਲੇਨੇ ਕਾ ਮਤਲਬ ਹੈ, ਭਿਖਾਰੀਓਂ ਕੀ ਤਰਹ ਹਾਥ ਮੇਂ ਭਿੱਖਿਆ ਪਾਤਰ ਪਕੜ ਕਰ ਦਰ ਦਰ ਮਾਂਗਤੇ ਫਿਰਨਾ ਹੈ। ਹਮਾਰੀ ਸੰਪਰਦਾਇ ਕੇ ਕੁਛ ਫਰਜ਼ ਹੈਂ। ਅੱਛਾ ਯੋਗੀ, ਸਾਧੂ ਸੰਤ ਵਹੀ ਹੈ, ਜੋ ਸੰਸਾਰ ਕੇ ਤਮਾਮ ਬੰਧਨੋਂ ਸੇ ਅਜ਼ਾਦ ਹੋ ਕਰ ਭੀ ਆਜ਼ਾਦ ਨਹੀਂ ਹੋਤਾ। ਵਹ ਆਪਣੀ ਮਾਟੀ ਲਈ, ਆਪਨੇ ਦੇਸ਼ ਲਈ, ਆਪਨੀ ਕੌਮ ਲਈ ਔਰ ਆਪਣੇ ਮੱਠ ਕੇ ਮਕਸਦ ਲਈ, ਜਾਨ ਦੇਨੇ ਕੇ ਲੀਏ ਹਰ ਸਮੇਂ ਤਿਆਰ ਰਹੇ। ਅਗਰ ਵਹ ਐਸਾ ਨਹੀਂ ਹੈ, ਹਰ ਰੋਜ਼ ਭਿੱਖਿਆ ਮਾਂਗ ਕਰ, ਖਾ ਕਰ ਸੌਂ ਜਾਤਾ ਹੈ। ਐਸਾ ਸਾਧੂ ਪਸ਼ੂ ਸੇ ਭੀ ਬੁਰਾ ਹੈ। ਵਹ ਦੂਸਰੋਂ ਕੀ ਕਮਾਈ ਪਰ ਜੀਵਨ ਬਸਰ ਕਰਤਾ ਹੈ। ਇਸ ਸੇ ਬੜਾ ਕੋਈ ਪਾਪ ਨਹੀਂ ਹੈ।.....'

ਨਰਾਇਣ ਦਾਸ, ਸਵਾਮੀ ਜੀ ਵਲ ਖੁਲ੍ਹੇ ਮੂੰਹ ਟਿਕਟਕੀ ਬੰਨ੍ਹ ਕੇ ਤੱਕਦਾ ਜੜ੍ਹ ਹੋਇਆ ਬੈਠਾ ਸੀ। ਉਹ ਹੈਰਾਨ ਸੀ, ਵਿਚਾਰ ਏਨੇ ਕਿਵੇਂ ਮਿਲ ਸਕਦੇ ਹਨ। ਇਹ ਗੁਰੂ ਮੇਰੇ ਸੁਪਨਿਆਂ ਦਾ ਸਵਾਮੀ ਹੋ ਸਕਦਾ ਹੈ।

–ਔਰ ਸੁਨੋ–;' ਸਵਾਮੀ ਨੇ ਨਰਾਇਣ ਦਾਸ ਦਾ ਧਿਆਨ ਆਪਣੇ ਵੱਲ ਖਿੱਚਿਆ–'ਹਮਾਰੀ ਸੰਪਰਦਾਇ ਕੇ ਸਾਧੂ, ਚੇਲੇ, ਨਏ ਆਨੇ ਵਾਲੇ, ਪੁਰਾਣੇ, ਸਭ ਵਿਧੀਵਤ ਸ਼ਸਤਰ ਚਲਾਨਾ ਸੀਖਤੇ ਹੈ। ਸਾਥ ਸਾਥ ਯੋਗ–ਸਾਧਨਾ ਭੀ ਕਰਤੇ ਹੈਂ। ਜਾਨਤਾ ਹੈ, ਸ਼ਸਤਰ ਕਿਆ ਹੋਤਾ ਹੈ ?'

–ਹਾਂ ਸਵਾਮੀ ਸੀ–ਤੀਰ ਕਮਾਨ, ਤਲਵਾਰ, ਢਾਲ, ਨੇਜ਼ਾ। ਪਹਾੜਾਂ ਵਿਚ ਅਸੀਂ ਨਕਲੀ ਲੜਾਈਆਂ ਕਰਿਆ ਕਰਦੇ ਸਾਂ। ਗੁਰੂ ਜੀ ਨੇ ਵੀ ਤੀਰ ਕਮਾਨ ਔਰ ਤਲਵਾਰ ਨਾਲ ਅਭਿਆਸ ਕਰਵਾਇਆ ਹੈ। ਮੇਰਾ ਤੀਰ ਕਮਾਨ ਕਾ ਨਿਸ਼ਾਨਾ ਬਹੁਤ ਚੰਗਾ ਹੈ।' ਨਰਾਇਣ ਦਾਸ ਨੇ ਗਰਵ ਨਾਲ ਕਿਹਾ।

–ਕਿਆ ਨਾਮ ਹੈ– ?' ਸਵਾਮੀ ਨੇ ਪੁੱਛਿਆ

–ਨਰਾਇਣ ਦਾਸ। ਗੁਰੂ ਜੀ ਨੇ ਇਹੀ ਨਾਮ ਰੱਖਿਆ ਸੀ।'

-ਅਗਰ ਹਮਾਰੇ ਮੱਠ ਕੀ ਮਰਯਾਦਾ ਮੇਂ ਰਹਿ ਸਕਤੇ ਹੋ ਤੋ ਹਮ ਦੀਖਸ਼ਾ ਦੇ ਸਕਤੇ ਹੈਂ।' ਸਵਾਮੀ ਨੇ ਉਸ ਵੱਲ ਤਿੱਖੀਆਂ ਨਜ਼ਰਾਂ ਨਾਲ ਤੱਕਿਆ।

-ਪੂਰੀ ਮਰਯਾਦਾ 'ਚ ਰਹਾਂਗਾ ਸਵਾਮੀ ਜੀ।' ਅਗਾਂਹ ਵਧ ਕੇ ਨਰਾਇਣ ਦਾਸ ਨੇ ਸਵਾਮੀ ਦੇ ਚਰਨ ਛੂਹੇ।

-ਦੱਖਸ਼ਿਣ ਮੇਂ ਜਾਕਰ ਮੱਠ ਮੇਂ ਰਹਿਨਾ ਹੋਗਾ। ਨਾਸਿਕ ਮੇਂ। ਵਹਾਂ ਕੀ ਬੋਲੀ ਸਮਝਣੀ ਹੋਗੀ, ਸੀਖਣੀ ਹੋਗੀ।'

-ਸਮਝ ਲਵਾਂਗਾ ਸਵਾਮੀ ਜੀ। ਹੁਣ ਵੀ ਆਪ ਜੋ ਬੋਲ ਰਹੇ ਹੋ। ਕੁਛ ਕੁਛ ਸਮਝ ਰਿਹਾ ਹਾਂ।'

ਸਵਾਮੀ ਜੀ ਨਰਾਇਣ ਦਾਸ ਦੇ ਕੁਛ ਕੁਛ ਬੋਲਣ ਤੇ ਥੋੜ੍ਹਾ ਮੁਸਕਰਾ ਪਏ। ਕਿਹਾ ;

-ਮੱਠ ਮੇਂ ਕੁਸ਼ਤੀਆਂ ਲੜਨੀ ਹੋਗੀ। ਫਰਜ਼ੀ ਯੁੱਧ ਕਰਨੇ ਹੋਂਗੇ। ਔਰ ਨਾ ਜਾਨੇ ਕਬ ਅਸਲੀ ਯੁੱਧ ਮੇਂ ਜਾਨਾ ਪੜੇ.....।'

-ਆਪ ਜੋ ਆਗਿਆ ਕਰੋਗੇ, ਕਰਾਂਗਾ ਸਵਾਮੀ ਜੀ- ।'

ਸਵਾਮੀ ਜੀ ਦਾ ਵਾਰਤਾਲਾਪ ਸੁਣਨ ਮੱਠ ਦੇ ਦੋ ਪੁਰਾਣੇ ਸਾਧੂ ਅੰਦਰ ਆਣ ਖੜ੍ਹੇ ਸਨ। ਸਵਾਮੀ ਜੀ ਆਪਣੇ ਮੁੱਖ ਚੇਲੇ ਵੱਲ ਝਾਕਿਆ। ਚੇਲੇ ਨੇ ਵੀ ਰਜ਼ਾਮੰਦੀ ਜ਼ਾਹਰ ਕੀਤੀ ਤਾਂ ਸਵਾਮੀ ਨੇ ਕਿਹਾ-' ਜਾਹ ਨਰਾਇਣ ਦਾਸ, ਪਾਸ ਮੇਂ ਹੀ ਤਾਲਾਬ ਹੈ, ਨਹਾ ਕਰ ਆਓ...।'

* * *

ਨਰਾਇਣ ਦਾਸ ਨੂੰ ਮਹਿਸੂਸ ਹੋ ਰਿਹਾ ਸੀ, ਜਿਵੇਂ ਸਾਰੀ ਉਦਾਸੀ ਕਾਫੂਰ ਹੋ ਗਈ ਹੈ। ਸਵਾਮੀ ਜੀ ਪਾਸੋਂ ਦੀਕਸ਼ਾ ਲੈ ਕੇ ਉਹ ਅੰਤਾਂ ਦਾ ਪ੍ਰਸੰਨ ਸੀ। ਉਹ ਹੈਰਾਨ ਸੀ, ਕੁਝ ਦਿਨ ਪਹਿਲਾਂ, ਉਸਦਾ ਮਨ ਇਹ ਜੀਵਨ ਤਿਆਗ ਦੇਣ ਨੂੰ ਕਰਦਾ ਸੀ। ਕੁਝ ਵੀ ਚੰਗਾ ਨਹੀਂ ਸੀ ਲਗਦਾ। ਹੁਣ ਸਵਾਮੀ ਜੀ ਦੀਆਂ ਗੱਲਾਂ ਸੁਣਕੇ, ਉਹਨਾਂ ਦੇ ਮੱਠ ਵਿਚ ਸ਼ਾਮਲ ਹੋ ਕੇ, ਉਹ ਜਿਉਣ ਦੇ ਚਾਅ ਨਾਲ ਭਰਿਆ ਹੋਇਆ ਸੀ।- ਹੁਣ ਮੈਂ ਯੋਗਾ-ਅਭਿਆਸ ਵੀ ਕਰਾਂਗਾ। ਸ਼ਸਤਰ ਚਲਾਣੇ ਵੀ ਸਿਖਾਗਾਂ, ਕੁਸ਼ਤੀਆਂ ਵੀ ਲੜਾਂਗਾ, ਨਕਲੀ ਲੜਾਈਆਂ ਵੀ ਕਰਾਂਗਾ, ਸਵਾਮੀ ਤਾਂ ਆਖਦਾ ਹੈ,..... ਅਸਲੀ ਯੁੱਧ ਵੀ ਕਰਨਾ ਪੈ ਸਕਦਾ ਹੈ।.....ਵਾਹ ! ਵਾਹ! ਜੀਣ ਦਾ ਮਕਸ਼ਦ ਹੁਣ ਪੂਰਾ ਹੋਏਗਾ। ਇਸ ਵਿਸਾਖੀ* ਦੇ ਜੋੜ-ਮੇਲੇ ਤੇ ਮੇਰੇ ਨਾਲੋਂ ਵੱਧ ਖੁਸ਼ ਕੋਈ ਸਾਧੂ-ਚੇਲਾ ਨਹੀਂ ਹੋਵੇਗਾ। ਨਰਾਇਣ ਦਾਸ ਹੋਰ ਵੀ ਹੈਰਾਨ ਸੀ। ਸਵਾਮੀ ਨੇ ਉਸਦਾ ਨਾਮ ਮਾਧੋ ਦਾਸ ਰੱਖ ਦਿੱਤਾ ਸੀ। ਸਵਾਮੀ ਨੇ ਕਿਹਾ ਸੀ। 'ਇਹ ਬੈਰਾਗੀ ਪਰੰਪਰਾ ਹੈ- ਅਗਰ ਮੱਠ ਤਬਦੀਲ ਹੋਵੇਗਾ ਤਾਂ ਪਹਿਲਾ ਨਾਮ ਵੀ ਤਿਆਗਣਾ ਪਵੇਗਾ।'

ਨਰਾਇਣ ਦਾਸ ਨੂੰ ਜਾਪ ਰਿਹਾ ਸੀ, ਮੈਂ ਸਚਮੁੱਚ ਹੀ ਨਵੇਂ ਜਾਮੇ ਵਿਚ ਹਾਂ। ਮੈਂ ਪਹਿਲਾ ਲਛਮਣ ਦੇਵ ਨਹੀਂ ਰਿਹਾ ਤੇ ਫਿਰ ਨਰਾਇਣ ਦਾਸ ਵੀ ਨਹੀਂ ਰਿਹਾ। ਹੁਣ ਮੈਂ ਮਾਧੋ ਦਾਸ ਹਾਂ। ਪ੍ਰਮਾਤਮਾ ਹੀ ਜਾਣਦਾ ਹੈ, ਹਾਲੇ ਹੋਰ ਕੀ ਖੇਡ ਵਿਖਾਣੀ ਏ। ਮਾਧੋ ਦਾਸ ਬਣੇ ਨਰਾਇਣ ਦਾਸ ਦੀਆਂ ਸੋਚਾਂ ਦੀ ਤੰਦ ਉਦੋਂ ਟੁੱਟੀ ਜਦ ਸਵਾਮੀ ਜੀ ਨੇ ਆਣ ਕੇ ਕਿਹਾ- 'ਜਾ ਮਾਧੋ ਦਾਸ ਰਾਤ ਭਰ ਮੇਲਾ ਵੇਖ। ਕੱਲ੍ਹ ਹਮ ਸਭ ਨਾਸਿਕ ਲਈ ਰਵਾਨਾ ਹੋਂਗੇ।'

---

* ਇਤਿਹਾਸਕਾਰ ਇਸ ਘਟਨਾ ਬਾਰੇ ਕਿਸੇ ਇਕ ਤਿਥੀ ਉਪਰ ਸਹਿਮਤ ਨਹੀਂ ਹਨ। ਹਰ ਇਕ ਦਾ ਆਪਣਾ ਮੱਤ ਹੈ। ਕੋਈ 1686 ਦੀ ਵਸਾਖੀ ਲਿਖਦਾ ਹੈ। ਦੂਸਰਾ ਕੋਈ 1676 ਦੀ ਵਸਾਖੀ। ਸਵਾਮੀ ਰਾਮਦੇਵ ਦੀ ਮੌਤ 1682 ਨੂੰ ਹੋ ਗਈ ਸੀ।

ਉਸ ਦਿਨ ਅਤੇ ਦੇਰ ਰਾਤ ਤਕ ਮਾਧੋ ਦਾਸ ਆਪਣੇ ਨਵੇਂ ਸਵਾਮੀ ਦੇ ਚੇਲਿਆਂ ਨਾਲ ਮੇਲੇ ਵਿਚ ਘੁੰਮਦਾ ਰਿਹਾ। ਸਿਰਫ ਮੇਲੇ ਲਈ ਸਜਾਏ ਗਏ ਬਜ਼ਾਰ ਤਰ੍ਹਾਂ ਤਰ੍ਹਾਂ ਦੀਆਂ ਲੁਭਾਉਣੀਆਂ ਵਸਤਾਂ ਨਾਲ ਭਰੇ ਹੋਏ ਸਨ। ਹਲਵਾਈਆਂ ਦੀਆਂ ਦੁਕਾਨਾਂ ਤੋਂ ਆਉਂਦੀ ਮਹਿਕ ਨਾਲ ਮੂੰਹ ਵਿਚ ਪਾਣੀ ਭਰ ਆਉਂਦਾ ਸੀ। ਕਿਧਰੇ ਮਦਾਰੀ ਤਮਾਸ਼ਾ ਵਿਖਾ ਰਹੇ ਸਨ। ਕਿਧਰੇ ਬਾਜ਼ੀਗਰ ਕਲਾ ਬਾਜ਼ੀਆਂ ਲਾ ਰਹੇ ਸਨ। ਇਕ ਜਗ੍ਹਾ ਹੀਜੜੇ ਆਪਣਾ ਅਖਾੜਾ ਜਮਾਈ ਬੈਠੇ ਸਨ। ਢੋਲਕੀ ਛੈਣੇ ਚਿਮਟੇ ਖੜਕ ਰਹੇ ਸਨ।

ਅਚਾਨਕ ਮਾਧੋ ਦਾਸ (ਨਰਾਇਣ ਦਾਸ) ਹੈਰਾਨ ਰਹਿ ਗਿਆ ਉਹ ਖੁਸ਼ੀ ਵਿਚ ਉੱਛਲ ਹੀ ਪਿਆ ਸਾਹਮਣੇ ਤੋਂ ਆ ਰਹੀ ਸਾਧੂਆਂ ਦੀ ਢਾਣੀ ਵਿਚ ਦਾਦੂਵਾੜਾ ਡੇਰੇ ਦਾ ਮਹੰਤ ਜੈਤ ਰਾਮ ਆ ਰਿਹਾ ਸੀ।

–ਅਰੇ ਨਰਾਇਣ ਦਾਸ ਥਾਰੇ ਕੋ ਦੋ ਦਿਨ ਸੇ ਢੂੰਡ ਰਿਹਾ।' ਵੇਖਦਿਆਂ ਹੀ ਜੈਤ ਰਾਮ ਤੇਜ਼ੀ ਨਾਲ ਨਰਾਇਣ ਦਾਸ ਵਲ ਵਧਿਆ।

–ਲੱਭ ਤਾਂ ਮੈਂ ਵੀ ਤੈਨੂੰ ਰਿਹਾ ਸੀ।' ਨਰਾਇਣ ਦਾਸ ਨੇ ਉਸਦੇ ਦੋਹਾਂ ਮੋਢਿਆਂ ਉਪਰ ਪਿਆਰ ਨਾਲ ਹੱਥ ਰਖਦਿਆਂ ਕਿਹਾ।

–ਇਸ ਵਾਰ ਦਾਦੂਵਾੜਾ ਫੇਰੀ ਕਿਉਂ ਨਹੀਂ ਪਾਈ, ਨਰਾਇਣ ਦਾਸ ? '

–ਹੁਣ ਮੈਂ ਮਾਧੋ ਦਾਸ ਹਾਂ, ਜੈਤ ਰਾਮ।'

–ਗੁਰੂ ਸਾ ਕੋ ਛੋੜ ਆਇਆ ਰੇ... ? ' ਜੈਤ ਰਾਮ ਨੇ ਹੈਰਾਨੀ ਨਾਲ ਪੁੱਛਿਆ।

–ਗੁਰੂ ਜੀ ਅਸਾਂ ਸਾਰਿਆਂ ਨੂੰ ਛੱਡ ਗਏ ਨੇ।' ਮਾਧੋ ਦਾਸ ਨੇ ਅੱਖਾਂ ਭਰਦਿਆਂ ਕਿਹਾ।

–ਅਰੇ ਸੱਚ ਆਖਦੈਂ ਨਰਾਇਣ ਦਾਸ.... ? '

ਮਾਧੋ ਦਾਸ ਨੇ ਹਾਉਕਾ ਲਿਆ। ਫਿਰ ਸਾਰੀ ਹੋਈ ਬੀਤੀ ਸੁਣਾਈ। ਨਾਲ ਨਾਲ ਉਹ ਬਾਰ ਬਾਰ ਭਰ ਆਉਂਦੀਆਂ ਅੱਖਾਂ ਪੂੰਝਦਾ ਰਿਹਾ।

ਜੈਤ ਰਾਮ ਵੀ ਉਦਾਸ ਹੋ ਗਿਆ ਬੋਲਿਆ –'ਉਦਾਸ ਨਾ ਹੋ ਮੇਰੇ ਭਾਈ। ਥਾਰੇ ਲਈ ਦਾਦੂਵਾੜਾ ਡੇਰੇ ਦੇ ਦੁਆਰ ਹਰ ਵੇਲੇ ਖੁੱਲ੍ਹੇ ਰਹਿਣਗੇ।'

ਮਾਧੋ ਦਾਸ ਦੇ ਨਵੇਂ ਸਾਥੀ ਉਸਨੂੰ ਅੱਗੇ ਤੁਰਨ ਲਈ ਖਿੱਚਣ ਲੱਗੇ। ਮਹੰਤ ਜੈਤ ਰਾਮ ਦੀ ਢਾਣੀ ਵੀ ਉਹਨਾਂ ਦੇ ਨਾਲ ਹੀ ਮੇਲਾ ਵੇਖਣ ਤੁਰ ਪਈ। ਉਹ ਮੇਲਾ ਵੀ ਵੇਖਦੇ ਰਹੇ ਤੇ ਮਾਧੋ ਦਾਸ ਆਪਣੇ 'ਗੁਰੂ ਜੀ' ਦੀਆਂ ਗੱਲਾਂ ਵੀ ਜੈਤ ਰਾਮ ਨਾਲ ਕਰਦਾ ਰਿਹਾ।

ਰਾਤ ਕਾਫ਼ੀ ਬੀਤ ਗਈ ਸੀ। ਸਵਾਮੀ ਜੀ ਦਾ ਇਕ ਚੇਲਾ ਲੱਭਦਾ ਲੱਭਦਾ ਉਹਨਾਂ ਕੋਲ ਆਇਆ।

–ਤੂੰ ਵੀ ਆ ਗਿਆ ਏ ? ' ਉਸਨੂੰ ਵੇਖਕੇ ਦੂਸਰੇ ਸਾਥੀ ਖੁਸ਼ ਹੋਏ।

–ਸਵਾਮੀ ਜੀ ਨੇ ਵਾਪਸ ਮੁੜਨ ਲਈ ਕਿਹਾ ਹੈ। ਪੂਰਾ ਸਮਾਨ ਸਮੇਟਣਾ ਹੈ। ਕੱਲ੍ਹ ਰਵਾਨਾ ਵੀ ਤਾਂ ਹੋਣਾ ਹੈ।'

ਸਵਾਮੀ ਜੀ ਦੀ ਆਗਿਆ ਹੈ ਤਾਂ ਮੁੜਨਾ ਪਏਗਾ। ਸੋਚ ਕੇ ਮਾਧੋ ਦਾਸ ਨੇ ਜੈਤ ਰਾਮ ਨੂੰ ਕਿਹਾ– 'ਅਸੀਂ ਕੱਲ੍ਹ ਦੱਖਣ ਦੇਸ ਵੱਲ ਜਾ ਰਹੇ ਆਂ ਭਾਈ। ਪ੍ਰਮਾਤਮਾ ਦੀ ਇੱਛਾ ਹੋਈ ਤਾਂ ਏਸੇ ਤਰ੍ਹਾਂ ਕਦੀ ਮੇਲੇ ਹੋ ਜਾਣਗੇ।'

ਤੇ ਫਿਰ ਸਾਰੇ ਆਪਣੇ ਆਪਣੇ ਰਾਹ ਪੈ ਗਏ।

-----0-----

ਸਵਾਮੀ ਰਾਮ ਦਾਸ। ਸਵਾਮੀ ਰਾਮਾ ਨੰਦ ਦਾ ਚੇਲਾ।

ਵੈਸ਼ਨਵ ਬੈਰਾਗੀ ਪੰਥ। ਨਾਸਿਕ ਲਾਗੇ ਕਤਲੀ ਦੇ ਸਥਾਨ ਤੇ ਡੇਰਾ।

ਹਰ ਤਰਫ਼ ਹਰਿਆਵਲ। ਚਾਰ-ਚੁਫੇਰਿਓਂ ਪਹਾੜੀਆਂ ਨਾਲ ਘਿਰਿਆ ਹੋਇਆ। ਨੇੜੇ ਵਹਿੰਦੀ ਠਾਠਾਂ ਮਾਰਦੀ ਗੋਦਾਵਰੀ ਨਦੀ। ਹਰ ਪਾਸਿਓਂ ਪ੍ਰਕਿਰਤੀ ਦੀ ਗੋਦ ਵਿਚ ਸੁੱਰਖਿਅਤ। ਮੱਠ ਦੇ ਸਾਰੇ ਸਾਧੂ ਰਾਮ ਚੰਦਰ ਅਤੇ ਸੀਤਾ ਦੇ ਭਗਤ। ਮੱਠ ਦੀ ਇਕ ਨੁੱਕਰ ਵਿਚ ਇਕ ਛੱਪਰ ਹੇਠਾਂ ਹਨੂਮਾਨ ਦੀ ਅਣਘੜਤ ਜਿਹੀ ਪੱਥਰ ਦੀ ਮੂਰਤੀ, ਹਰ ਸਮੇਂ ਸੰਧੂਰ ਨਾਲ ਪੂਰੀ ਤਰ੍ਹਾਂ ਰੰਗੀ ਹੋਈ। ਲੰਗੋਟ ਧਾਰੀ। ਹੱਥ ਵਿਚ ਫੜੀ ਮੋਢੇ ਉਪਰ ਰੱਖੀ ਭਾਰੀ ਗਦਾ। ਮੂਰਤੀ ਦੇ ਠੀਕ ਸਾਹਮਣੇ ਜ਼ਮੀਨ ਪੋਲੀ ਕਰਕੇ ਕੁਸ਼ਤੀਆਂ ਲਈ ਬਣਾਇਆ ਅਖਾੜਾ।

ਦੂਸਰੇ ਪਾਸੇ ਭਗਵਾਨ ਸ਼ਿਵਾ ਦੀ ਮੂਰਤੀ ਵੀ ਕਿਸੇ ਨੌਂ-ਸਿਖੀਏ ਮੂਰਤੀਘਾੜੇ ਦੀ ਘੜੀ ਜਾਪਦੀ ਸੀ।

ਡੇਰੇ ਵਿਚ ਪੂਰੀ ਚਹਿਲ ਪਹਿਲ ਰਹਿੰਦੀ ਸੀ।

ਘੁਮੱਕੜ ਸੁਭਾਅ ਦਾ ਰਾਮਦਾਸ ਜਦੋਂ ਖ਼ੁਦ ਸਵਾਮੀ ਬਣਿਆਂ ਤਾਂ ਮਨ ਵਿਚ ਪੂਰਾ ਦੇਸ਼ ਭਰਮਣ ਕਰਨ ਦੀ ਇੱਛਾ ਜਾਗੀ। ਆਪਣੇ ਚਹੇਤੇ ਸਾਧੂ-ਚੇਲੇ ਨਾਲ ਲੈ ਕੇ ਭਗਵਾਨ ਰਾਮ ਪਾਸੋਂ ਅਸ਼ੀਰਵਾਦ ਲਿਆ। ਹਨੂਮਾਨ ਪਾਸੋਂ ਸ਼ਕਤੀ ਅਤੇ ਹਿੰਮਤ ਲਈ ਤੇ ਫਿਰ ਯਾਤਰਾ ਦੀ ਸਫਲਤਾ ਲਈ ਪ੍ਰਾਰਥਨਾ ਕਰਕੇ ਨਿਕਲ ਪਏ ਸਨ।

ਸਾਰੇ ਦੱਖਣ ਦੇਸ ਦਾ ਉਹ ਭਰਮਣ ਕਰ ਚੁੱਕੇ ਸਨ। ਇਸ ਵਾਰ ਉਹਨਾਂ ਉਤਰੀ ਭਾਰਤ ਦੇ ਮੰਦਰਾਂ ਦੀ ਯਾਤਰਾ ਅਰੰਭ ਕੀਤੀ। ਘੁੰਮਦਿਆਂ ਫਿਰਦਿਆਂ ਨੈਨੀਤਾਲ ਦੇ ਨੇੜੇ ਗੋਰਖਮੱਤਾ ਦੇ ਸਥਾਨ ਤੇ (ਅੱਜ ਦਾ ਨਾਨਕਮੱਤਾ) ਸਵਾਮੀ ਰਾਮ ਦਾਸ ਦੀ ਭੇਂਟ ਸਿੱਖਾਂ ਦੇ ਛੇਵੇਂ ਗੁਰੂ ਹਰਗੋਬਿੰਦ ਸਿੰਘ ਨਾਲ ਹੋ ਗਈ। ਉਹ ਹੈਰਾਨ ਹੋਇਆ,- ਇਕ ਸਿੱਖ ਪੂਰੇ ਸ਼ਾਹੀ ਲਿਬਾਸ ਵਿਚ ਘੋੜੇ ਉਪਰ ਸਵਾਰ, ਆਪਣੇ ਪੂਰੇ ਟੋਲੇ ਨਾਲ, ਹਥਿਆਰਬੰਦ ਹੋ ਕੇ ਸ਼ਿਕਾਰ ਖੇਡ ਰਿਹਾ ਸੀ। ਪੁੱਛਿਆ-'ਕਿਸ ਸੂਬੇ ਕੇ ਰਾਜਾ ਹੋ ?'

-ਮੈਂ ਕੋਈ ਰਾਜਾ ਨਹੀਂ ਹਾਂ।' ਘੋੜ ਸਵਾਰ ਮੁਸਕਰਾਇਆ -'ਮੈਂ ਗੁਰੂ ਨਾਨਕ ਦੀ ਛੇਵੀਂ ਗੱਦੀ ਦਾ ਵਾਰਸ ਹਾਂ।'

ਸੁਣਕੇ ਸਵਾਮੀ ਰਾਮਦਾਸ ਹੋਰ ਵੀ ਹੈਰਾਨ ਹੋਇਆ - 'ਗੁਰੂ ਨਾਨਕ ਤਾਂ ਮਹਾਨ ਸੰਤ ਹੋਏ ਨੇ। ਪਰ ਆਪ ਪੂਰੇ ਸ਼ਸਤਰਧਾਰੀ ਹੋ ਕਰ ਸ਼ਿਕਾਰ ਖੇਲ ਰਹੇ ਹੋ। ਇਹ ਸ਼ਾਹੀ ਲਿਬਾਸ, ਘੋੜੇ, ਹਥਿਆਰ, ਇਹ ਸਭ ਗੁਰੂ ਨਾਨਕ ਕੀ ਰਵਾਇਤ ਔਰ ਮਰਯਾਦਾ ਨਹੀਂ ਹੈ।'

-ਸਹੀ ਹੈ, ਇਹ ਗੁਰੂ ਨਾਨਕ ਕੀ ਰਵਾਇਤ ਨਹੀਂ ਹੈ। ਮੈਂ ਸੰਤ ਵੀ ਹਾਂ ਸਿਪਾਹੀ ਵੀ ਹਾਂ। ਇਹ ਦੋ ਤਲਵਾਰਾਂ ਦੇਖ ਰਹੇ ਹੋ ? ਇਕ ਪੀਰੀ ਦੀ ਹੈ, ਦੂਸਰੀ ਮੀਰੀ ਦੀ ਹੈ। ਗੁਰੂ ਨਾਨਕ ਜੀ ਨੇ, ਇਸ ਸੰਸਾਰ ਦਾ ਤਿਆਗ ਨਹੀਂ ਕੀਤਾ। ਸੰਤ ਹੁੰਦੇ ਵੀ ਗ੍ਰਹਿਸਤ ਜੀਵਨ ਜੀਵਿਆ। ਆਖ਼ਰੀ ਉਮਰ ਵਿਚ ਖੇਤੀ ਕਰਨ ਕਰਤਾਰਪੁਰ ਚਲੇ ਗਏ। ਗੁਰੂ ਨਾਨਕ ਨੇ ਕਦੀ ਵੀ ਮਾਇਆ ਦਾ ਮੋਹ ਨਹੀਂ ਕੀਤਾ। ਮੇਰਾ ਰੂਪ ਵੀ ਅਜਿਹਾ ਹੈ। ਜਾਹਿਰਾ ਅਮੀਰੀ ਬਾਤਨ ਫ਼ਕੀਰੀ....।'

–ਆਪਕੇ ਵਿਚਾਰ ਜਾਨ ਕਰ ਪ੍ਰਸੰਨਤਾ ਹੂਈ ਹੈ' ਰਾਮਦਾਸ ਨੇ ਪ੍ਰਭਾਵਤ ਹੋ ਕੇ ਕਿਹਾ।

–ਅਸਾਂ ਪਾਸ 600 ਘੋੜੇ ਨੇ ਔਰ 300 ਘੋੜ ਸਵਾਰ ਨੇ, ਸੈਨਿਕ ਨੇ। ਗੁਰੂ ਨਾਨਕ ਦੀ ਕ੍ਰਿਪਾ ਨਾਲ ਅਸਾਂ ਪਾਸ ਰੂਹਾਨੀ ਸ਼ਕਤੀਆਂ ਵੀ ਨੇ ਤੇ ਦੁਨਿਆਵੀ ਸ਼ਕਤੀਆਂ ਵੀ ਨੇ–।'

ਇਹ ਮੁਲਾਕਾਤ ਤਾਂ ਬਹੁਤ ਵਰ੍ਹੇ ਪਹਿਲਾਂ ਦੀ ਹੈ। ਜਦ ਸਵਾਮੀ ਰਾਮ ਦਾਸ ਅਜੇ ਭਰ ਜਵਾਨ ਸੀ। ਅੱਜ ਆਪਣੇ ਚੇਲਿਆਂ ਵਿਚ ਘਿਰਿਆ ਬੈਠਾ, ਉਹ ਬਚਨ-ਬਿਲਾਸ ਕਰ ਰਿਹਾ ਸੀ। ਉਸਨੂੰ ਇਹ ਮੁਲਾਕਾਤ ਯਾਦ ਆ ਗਈ। ਕਹਿਣ ਲੱਗਾ–'ਸਾਧੂ ਜਨ , ਹਮੇਂ ਸਿੱਖਾਂ ਕੇ ਸਹੇ (ਛੇਵੇਂ) ਗੁਰੂ ਕਾ ਸੰਤ ਵਾਲਾ ਔਰ ਸਿਪਾਹੀ ਵਾਲਾ ਰੂਪ ਚਾਂਗਲਾ* ਭਾਇਆ। ਗੁਰੂ ਸਾਥ ਗੋਸ਼ਟ ਕਰਕੇ ਮਨ ਕੀ ਤਸੱਲੀ ਹੋ ਗਈ। ਯੋਗ ਕੇ ਅਸਲੀ ਅਰਥ ਸਮਝ ਆਏ। ਤਿਆਗ ਕਿਆ ਹੋਤਾ ਹੈ, ਯਹ ਭੀ ਗਿਆਨ ਹੂਆ। ਉਸ ਸਮੇਂ ਮੇਰੇ ਪਾਸ ਸ਼ਿਸ਼ ਸ਼ਿਵਾ ਜੀ ਆਏ। ਹਮਰੇ ਬੀਚ ਲੰਮੀ ਬਾਤ-ਹੂਈ। ਮੈਨੇ ਸ਼ਿਵਾ ਜੀ ਸੇ ਪੂਛਾ –'ਹਮ ਹਿੰਦ ਵਾਸੀ ਕਿਓਂ ਬਾਹਰ ਸੇ ਆਏ ਹਮਲਾਵਰ ਸੇ ਟੱਕਰ ਨਹੀਂ ਲੇ ਰਹੇ ? ਹਮ ਧਰਮ ਕੀ ਗੁਲਾਮੀ ਭੀ ਸਹਿ ਰਹੇ ਹੈਂ ਔਰ ਰਾਜਸੀ ਗੁਲਾਮੀ ਭੀ ਸਹਿ ਰਹੇ ਹੈਂ ਐਸਾ ਕਬ ਤਕ ਸਹਿਤੇ ਜਾਏਗੇਂ ? ਖ਼ਰੀ ਬਾਤ ਸੁਣ ਕਰ ਸਿਵਾ ਜੀ ਨੇ ਕਹਾ– 'ਕੁਛ ਅੜਥਲੇਂ ਹੈ ਸਵਾਮੀ, ਜੋ – ਵੋਹ ਹਮੇਂ ਸੀਧੀ ਟੱਕਰ ਲੇਨੇ ਸੇ ਰੋਕਤੀ ਹੈਂ ....।'....

–ਸਵਾਮੀ ਜੀ ਆਪ ਸ਼ਿਵਾ ਜੀ ਸੇ ਮਿਲੇ ਹੋ– ? ' ਮਾਧੋ ਦਾਸ ਨੇ ਪੁੱਛਿਆ

–ਮਿਲਾ ਹੂੰ ਮਾਧੋ ਦਾਸ। ਬਹੁਤ ਬਾਰ ਮਿਲਤਾ ਰਹਾ ਹੂੰ। ਅਬ ਤੋ ਬਹੁਤ ਪੁਰਾਣੀ ਬਾਤ ਹੋ ਗਈ ਹੈ। ਏਕ ਸ਼ਿਵਾ ਹੀ ਥਾ ਜਿਸਕੇ ਅੰਦਰ, ਮੁਗਲੋਂ ਸੇ ਅਜ਼ਾਦੀ ਹਾਸਲ ਕਰਨੇ ਕੀ ਅਗਨੀ ਥੀ। ਉਸਕਾ ਪਿਤਾ, ਔਰ ਦੂਸਰੇ ਤੋ ਮੁਗਲੋਂ ਔਰ ਸੁਲਤਾਨੋਂ ਕੀ ਨੌਕਰੀ ਕਰਤੇ ਥੇ। ਸ਼ਿਵਾ ਜੀ ਕੀ ਮਾਤਾ ਜੀਜਾ ਬਾਈ–। ਵੋਹ ਵੀਰਾਂਗਨਾ ਥੀ। ਰਮਾਇਣ ਔਰ ਮਹਾਭਾਰਤ ਕੀ ਕਥਾਏਂ ਸੁਨਾ ਸੁਨਾਕਰ ਉਸਨੇ ਸ਼ਿਵਾ ਜੀ ਕੇ ਅੰਦਰ ਰਾਜਨੀਤੀ ਕਾ ਬੀਜ ਬੋਆ ਔਰ ਗੁਲਾਮੀ ਅਜ਼ਾਦੀ ਕਾ ਫਰਕ ਸਮਝਾਇਆ।'

–ਇਹ ਸਭ ਸਾਨੂੰ ਵੀ ਦੱਸੋ ਸਵਾਮੀ ਜੀ।' ਮਾਧੋ ਦਾਸ ਫਿਰ ਬੋਲਿਆ।

–ਵਕਤ ਆਏਗਾ। ਜਲਦੀ ਆਏਗਾ। ਆਪ ਸਭ ਨੂੰ ਯੇਹ ਪਾਠ ਭੀ ਪੜ੍ਹਾਨਾ ਹੈ। ਏਕ ਬਾਤ ਸ਼ਿਵਾ ਜੀ ਕੀ ਬੜੀ ਖ਼ਾਸ ਹੈ । ਘੋੜ ਸਵਾਰੀ ਮੇਂ, ਤਲਵਾਰਬਾਜੀ ਮੇਂ, ਔਰ ਨੇਜ਼ਾਬਾਜ਼ੀ ਮੇਂ ਉਸਕੇ ਮੁਕਾਬਲੇ ਕਾ ਪੂਰਾ ਮਰਾਠਾ ਦੇਸ ਮੇਂ ਕੋਈ ਨਹੀਂ ਹੈ। ਐਸੀ ਫੁਰਤੀ, ਹਥਿਆਰ ਹਾਥੋਂ ਮੇਂ ਨਹੀਂ ਹੈ, ਤਬ ਭੀ, ਖ਼ਾਲੀ ਹਾਥ–ਵੋਹ ਇਤਨਾ ਨਿਪੁੰਨ ਹੈ, ਬੈਰੀ ਉਸਕੇ ਸਾਹਮਣੇ ਨਹੀਂ ਟਿਕੱਤਾ। ਚਾਰੋਂ ਖ਼ਾਨੇ ਚਿੱਤ।'

–ਇਹ ਕੀ ਹੁੰਦਾ ਹੈ ਸਵਾਮੀ ਜੀ ? ' ਇਕ ਹੋਰ ਸਾਧੂ ਪੁੱਛ ਬੈਠਾ।

–ਅਗਰ ਹਥਿਆਰ ਲੜਤੇ ਸਮੇਂ ਟੂਟ ਜਾਏ ਯਾ ਹਾਥ ਸੇ ਗਿਰ ਜਾਏ, ਯਾ ਦੁਸ਼ਮਣ ਛੀਨ ਲੇ। ਐਸੇ ਸਮੇਂ ਦੁਸ਼ਮਣ ਪਰ ਕੈਸੇ ਹਮਲਾ ਕਰਨਾ ਹੈ। ਸ਼ਿਵਾ–ਇਸ ਮੇਂ .......'

ਮਾਧੋ ਦਾਸ ਤੋਂ ਰੁਕਿਆ ਨਾ ਗਿਆ; ਬੋਲਿਆ –'ਮੈਂ ਇਹ ਸਭ ਸਿੱਖਣਾ ਚਾਹੁੰਦਾ ਹਾਂ ਸਵਾਮੀ ਜੀ।'

ਦੂਸਰਾ ਬੋਲਿਆ–'ਸਵਾਮੀ ਜੀ ਆਪ ਹਥਿਆਰ ਔਰ ਲੜਾਈ ਦੀ ਚਰਚਾ ਵਧੇਰੇ ਕਰਨ ਲੱਗੇ ਹੋ। ਕੀ ਭਗਤੀ ਔਰ ਤਪੱਸਿਆ ਨਾਲ ਸੰਸਾਰ ਨੂੰ ਸੁੱਖ ਸਾਂਤੀ ਨਹੀਂ ਮਿਲੇਗੀ। ਮੇਰੀ ਜਗਿਆਸਾ ਸ਼ਾਂਤ ਕਰੋ ।'

---

*ਚਾਂਗਲਾ (ਮਰਾਠੀ) ਚੰਗਾ

–ਭਗਤ ਜਨ, ਹਮ ਭੀ ਐਸਾ ਹੀ ਸੋਚਤੇ ਥੇ। ਜਬ ਸਿੱਖੋਂ ਕੇ ਛੇਵੇਂ ਨਾਨਕ ਕੋ ਮਿਲਾ ਉਸਕੇ ਸਾਥ ਗੋਸ਼ਟ ਹੁਈ, ਤਬ ਜਾਨਾ ਭਗਤੀ ਕੇ ਸਾਥ ਸਾਥ ਸ਼ਕਤੀ ਕੀ ਭੀ ਜਰੂਰਤ ਹੈ। ਪੂਜਾ ਕਰ, ਯੱਗ ਕਰ, ਹਵਨ ਕਰ, ਪ੍ਰਾਰਥਨਾ ਕਰ, ਆਰਤੀ ਕਰ, ਇਸ ਸੇ ਮਾਣੂਸ ਕੀ ਤਕਦੀਰ ਬਦਲਨੇ ਵਾਲੀ ਨਹੀਂ ਹੈ। ਅਬ ਮੇਰੇ ਜੀਨੇ ਕਾ ਏਕ ਹੀ ਮਕਸਦ ਹੈ। ਯਹ ਵੀਚਾਰ ਪੂਰੇ ਦੇਸ ਮੇਂ ਪਹੁੰਚਾਣਾ ਹੈ। ਸ਼ਿਵਾ ਨਾਲ ਮੁਲਾਕਾਤ ਸਮੇਂ ਇਸੀ ਪਰ ਬਾਤ ਹੁਈ। ਹਮਾਰੇ ਜਹਾਂ ਜਹਾਂ ਡੇਰੇ ਹੈਂ, ਮੱਠ ਹੈਂ, ਅਖਾੜੇ ਹੈ ਸਭ ਕੋ ਇਸ ਕੇ ਲੀਏ ਤਿਆਰ ਕਰਨਾ ਹੈ। ਭਗਤੀ ਔਰ ਯੋਗ–ਸਾਧਨਾ ਕੇ ਸਾਥ ਸਾਥ ਸ਼ਸਤਰ–ਵਿਦਿਆ ਹਾਸਲ ਕਰਨੀ ਭੀ ਜ਼ਰੂਰੀ ਹੈ। ਹਾਂ ਏਕ ਸਧਾਰਣ ਸਿਪਾਹੀ ਔਰ ਹਮਾਰੇ ਮੱਠ ਕਾ ਸਾਧੂ ਸਿਪਾਹੀ ਮੇਂ ਅੰਤਰ ਹੋਗਾ। ਸ਼ਤਰੂ ਸੇ ਜੰਗ ਕਰਤਾ ਹੂਆ ਭੀ ਹਮਾਰਾ ਸਿਪਾਹੀ ਕੇਵਲ ਜ਼ੁਲਮ ਔਰ ਅਨਿਆਂ ਕੇ ਵਿਰੁਧ ਲੜੇਗਾ। ਬੱਚੋਂ ਔਰ ਔਰਤੋਂ ਪਰ ਅਤਿਆਚਾਰ ਨਹੀਂ ਕਰੇਗਾ। ਉਸਕੇ ਮਨ ਮੇਂ ਹਮੇਸ਼ਾ ਯਹੀ ਰਹੇਗਾ, ਕਿ ਪ੍ਰਮਾਤਮਾ, ਭਗਵਾਨ ਔਰ ਰਿਸ਼ੀ ਮੁਨੀਓਂ ਕਾ ਸੰਦੇਸ਼ ਹੈ। ਹਮ ਲੋਗ ਅਜ਼ਾਦ ਪੈਦਾ ਹੁਏ ਹੈਂ, ਹਮੇਂ ਅਜ਼ਾਦ ਰਹਿਨੇ ਕਾ ਹੱਕ ਹੈ। ਜੋ ਹਾਕਮ, ਸੁਲਤਾਨ ਹਮ ਲੋਗਾਂ ਕੋ ਗੁਲਾਮ ਬਨਾਤੇ ਹੈਂ। ਉਨ ਪਰ ਫਤਿਹ ਹਾਸਲ ਕਰੇਂ। ਉਨਕੋ ਸਜ਼ਾ ਦੇਂ ਔਰ ਆਪਣਾ ਸੱਚਾ ਸਵਰਾਜ ਸਥਾਪਤ ਕਰੇਂ। ਐਸਾ ਰਾਜ ਯਹਾਂ ਨਾ ਕੋਈ ਜਾਤੀ–ਭਾਵ ਹੋ, ਨਾ ਊਚ–ਨੀਚ ਹੋ....।' ਸਵਾਮੀ ਜੀ ਚੁੱਪ ਹੋ ਗਏ। ਅੱਖਾਂ ਬੰਦ ਕਰ ਲਈਆਂ।

ਸਵਾਮੀ ਜੀ ਦੇ ਪ੍ਰਵਚਨ ਸੁਣਨ ਲਈ, ਮੱਠ ਦੇ ਸਾਰੇ ਸਾਧੂ, ਭਗਤ, ਚੇਲੇ ਹੌਲੀ ਹੌਲੀ ਜੁੜਦੇ ਗਏ ਸਨ। ਸਾਰੇ ਹੈਰਾਨ ਸਨ। ਅੱਜ ਆਤਮਾ ਪ੍ਰਮਾਤਮਾ ਅਤੇ ਰੂਹਾਨੀ ਪ੍ਰਵਚਨ ਦੀ ਥਾਂ, ਸਵਾਮੀ ਜੀ , ਦੇਸ਼ ਬਾਰੇ, ਹਾਕਮਾਂ ਬਾਰੇ, ਅਤਿਆਚਾਰਾਂ ਬਾਰੇ, ਵਿਖਿਆਨ ਕਰ ਰਹੇ ਹਨ। ਸਾਰੇ ਚੁੱਪ ਸਨ। ਸ਼ਾਇਦ ਸਵਾਮੀ ਜੀ ਅੰਤਰ ਧਿਆਨ ਹੋ ਗਏ ਸਨ।

ਪਰ ਸਵਾਮੀ ਜੀ ਅੱਜ ਪੂਰੇ ਜਲੌਅ ਵਿਚ ਸੀ। ਉਸਨੇ ਹੌਲੀ ਹੌਲੀ ਅੱਖਾਂ ਦੇ ਛੱਪਰ ਉਠਾਏ। ਸਾਹਮਣੇ ਜੁੜੇ ਹੋਏ ਬੈਠੇ ਭਗਤਾਂ ਵੱਲ ਤੱਕਿਆ ਤੇ ਫਿਰ ਬੋਲਣ ਲੱਗਾ :

–ਪੁਰਾਣ, ਸ਼ਾਸਤਰ ਔਰ ਵੇਦ ਕਾ ਗਿਆਨ, ਏਕ ਯੋਗੀ ਲਈ, ਏਕ ਗੁਰੂ ਲਈ ਜ਼ਰੂਰੀ ਹੈ। ਪ੍ਰੰਤੂ ਰਿਸ਼ਟ–ਪੁਸ਼ਟ ਕਾਇਆ ਸ਼ਸਤਰ ਵਿਦਿਆ, ਔਰ ਭੀ ਜ਼ਰੂਰੀ ਹੈ। ਯਹ ਸਮਾਜ, ਯਹ ਸੰਸਾਰ, ਸੁੰਦਰ ਹੋਨਾ ਚਾਹੀਏ। ਮਾਣੂਸ ਕੋ ਬਿਨਾਂ ਭੈਅ ਕੇ ਜੀਨੇ ਕਾ ਹੱਕ ਹੈ। ਰਾਜਾ–ਬਾਦਸਾਹ ਚਾਹੇ ਮੁਗਲ ਹੈ–ਯਾ ਹਿੰਦੂ ਹੈ – ਸਭ ਅਯਾਸ਼ੀ ਹੈਂ ਔਰ ਵਿਲਾਸ ਕਾ ਜੀਵਨ ਜੀ ਰਹੇ ਹੈਂ। ਦੇਸ ਕਾ ਮਾਣੂਸ ਲਾਚਾਰ ਹੈ, ਕਮਜ਼ੋਰ ਹੈ। ਉਸ ਕੀ ਸਥਿਤੀ ਤਰਸ–ਭਰੀ ਹੈ। ਮਾਣੂਸ ਇਸ ਕੇ ਸਮਾਧਨ ਕੇ ਲੀਏ ਹਮਾਰੇ ਪਾਸ ਆਤਾ ਹੈ। ਹਮ ਲੋਗ ਕਹਿਤੇ ਹੈਂ– ਯਹ ਉਸ ਕੇ ਪਿਛਲੇ ਜਨਮੋਂ ਕੇ ਪਾਪੋਂ ਕਾ ਫਲ ਹੈ। ਯਹ ਠੀਕ ਨਹੀਂ ਹੈ। ਯਹ ਹਮ ਏਕ ਔਰ ਬੜਾ ਪਾਪ ਕਰ ਰਹੇ ਹੈ। ਹਮੇਂ ਉਸੇ ਬਤਾਨਾ ਹੈ, ਯਹ ਤੁਮਹਾਰੇ ਪਾਪੋਂ ਕਾ ਨਹੀਂ, ਤੁਮਹਾਰੇ ਡਰਪੋਕ ਹੋਨੇ ਕਾ ਫਲ ਹੈ। ਜਾਗੋ , ਉਠੋ, ਸੰਘ ਬਨਾਓ, ਸ਼ਸਤਰ ਚਲਾਨਾ ਸੀਖੋ ਔਰ ਜੋ ਭੀ ਜ਼ੁਲਮ ਕਰਤਾ ਹੈ, ਉਸਸੇ ਟੱਕਰ ਲੋ । ਆਪਨੀ ਅਜ਼ਾਦੀ ਲਈ ਯੁੱਧ ਕਰੋ । ਭਗਤੀ ਭੀ ਕਰੋ । ਅਗਰ ਸ਼ਕਤੀ–ਹੀਨ ਰਹੋਗੇ ਤੋਂ ਪੂਰਾ ਜੀਵਨ ਜ਼ਾਲਮੋਂ ਕਾ ਅਤਿਆਚਾਰ ਸਹਿਤੇ ਰਹੋਗੇ।'

–ਸਵਾਮੀ ਜੀ, ਇਹ ਤਾਂ ਹਕੂਮਤ ਤੋਂ ਬਗਾਵਤ ਹੋਵੇਗੀ।' ਇਕ ਚੇਲਾ ਬੋਲਿਆ।

–ਹਾਂ ਬਗਾਵਤ ਹੋਏਗੀ। ਹਮ ਬਾਦਸ਼ਾਹੋਂ ਕੀ ਤਰਹ ਸੈਨਾ ਨਹੀਂ ਰੱਖ ਸਕਤੇ, ਲੇਕਿਨ ਆਪਨੇ ਭਗਤੋਂ ਕੋ ਮਾਨਸਿਕ–ਤੌਰ ਸੇ ਤਿਆਰ ਤੋ ਕਰ ਸਕਤੇ ਹੈਂ। ਉਨ ਮੇਂ ਨਾ–ਇਨਸਾਫੀ ਕੇ ਵਿਰੁਧ ਲੜਨੇ ਕਾ ਸਾਹਸ ਤੋਂ ਭਰ ਸਕਤੇ ਹੈਂ। ਜਬ ਮੈਂ ਸ਼ਿਵਾ ਜੀ ਸੇ ਮਿਲਾ ਥਾ। ਉਸਨੇ ਸ਼ਪਥ ਲੀ

ਥੀ, ਵਹ ਹਿੰਦੂਓਂ ਕੀ ਆਜ਼ਾਦੀ ਕੇ ਲਈ ਆਖ਼ਰੀ ਦਮ ਤੱਕ ਲੜੇਗਾ ਔਰ ਆਪਣਾ ਰਾਜ ਸਥਾਪਤ ਕਰੇਗਾ। ਤਬ ਸੇ ਹੀ ਹਮ ਨੇ ਅਪਨੇ ਮੱਠੋਂ ਮੇਂ ਭਗਵਾਨ ਹਨੂਮਾਨ ਕੀ ਪੂਜਾ ਆਰੰਭ ਕਰ ਦੀ ਥੀ। ਆਪ ਸਭ ਜਾਨਤੇ ਹੈਂ, 'ਹਨੂਮਾਨ ਏਕ ਬਹਾਦਰ ਯੋਧਾ ਔਰ ਸੈਨਾਪਤੀ ਥਾ। ਵਹ ਰਾਮ ਕਾ ਭਗਤ ਭੀ ਥਾ। ਸ਼ਕਤੀ ਔਰ ਭਗਤੀ ਕਾ ਸੁਮੇਲ।.....'

ਸਾਰੇ ਸਾਧੂ, ਚੇਲੇ ਅਤੇ ਮਾਧੋ ਦਾਸ ਚੁੱਪ-ਚਾਪ ਸਵਾਮੀ ਜੀ ਦੇ ਪ੍ਰਵਚਨ ਸੁਣ ਰਹੇ ਸਨ। ਕੁਝ ਵਡੇਰੀ ਉਮਰ ਦੇ ਸਾਧੂ ਉਕਤਾ ਗਏ ਲਗਦੇ ਸਨ। ਪਰ ਜਵਾਨ ਚੇਲੇ ਸਵਾਮੀ ਜੀ ਦੀਆਂ ਗੱਲਾਂ ਸੁਣਕੇ ਉਤਸਾਹ ਨਾਲ ਭਰੇ ਹੋਏ ਸਨ। ਮਾਧੋ ਦਾਸ ਤਾਂ ਕੁਝ ਵਧੇਰੇ ਹੀ ਪ੍ਰਭਾਵਿਤ ਸੀ।..... ਸਵਾਮੀ ਜੀ ਦਾ ਪ੍ਰਵਚਨ ਜ਼ਾਰੀ ਸੀ.....

......ਕੁਛ ਸਾਲ ਹੂਏ ਸ਼ਿਵਾ ਜੀ ਇਸ ਡੇਰੇ ਮੇਂ ਆਇਆ ਥਾ। ਉਸਨੇ ਆਸ਼ੀਰਵਾਦ ਕੇ ਲੀਏ ਪ੍ਰਾਰਥਨਾ ਕੀ ਥੀ। ਯਹ ਭੀ ਕਹਾ ਥਾ, -ਅਗਰ ਆਪ ਉੱਤਰ ਕੀ ਦਿਸ਼ਾ ਮੇਂ ਜਾ ਕਰ ਮੁਗਲ ਵਿਰੋਧੀ ਸ਼ਕਤੀਓਂ ਕੋ ਇਸ ਲੀਏ ਰਾਜ਼ੀ ਕਰ ਲੇਂ ਕਿ ਵਹ ਮੁਗਲੋਂ ਕੇ ਵਿਰੁਧ ਆਪਣੀ ਜੰਗ ਔਰ ਤੇਜ਼ ਕਰੇਂ-। ਮੈਂ ਨੇ ਪੂਛਾ ਥਾ ਇਸ ਸੇ ਕਿਆ ਹੋਗਾ, ਤੋ ਸ਼ਿਵਾ ਜੀ ਨੇ ਕਹਾ, ਦਿੱਲੀ ਕੇ ਬਾਦਸ਼ਾਹ ਔਰੰਗਜ਼ੇਬ ਕਾ ਧਿਆਨ ਉੱਤਰ ਦਿਸ਼ਾ ਕੀ ਬਗਾਵਤ ਕੁਚਲਨੇ ਮੇਂ ਹੋ ਜਾਏਗਾ, ਹਮ ਇਧਰ ਦੱਖਣ ਮੇਂ ਮੁਗਲ ਹਾਕਮੋਂ ਕੋ ਖਦੇੜ ਦੇਂਗੇ। ਯਹ ਹੈ ਏਕ ਕੁਸ਼ਲ ਸੈਨਾਪਤੀ ਕੀ ਯੁੱਧ-ਨੀਤੀ।"

-ਸਵਾਮੀ ਜੀ ਆਪ ਉੱਤਰ ਦਿਸ਼ਾ ਮੇਂ ਗਏ ? ' ਇਕ ਸਾਧੂ ਨੇ ਪੁੱਛਿਆ

-ਬਿਲਕੁਲ, ਹਮ ਨੇ ਪੂਰੇ ਉੱਤਰੀ ਭਾਰਤ ਕੀ ਯਾਤਰਾ ਕੀ। ਓਸ ਸਮਯ ਪੰਜਾਬ ਮੇਂ ਸਿੱਖੋਂ ਕੇ ਨੌਵੇਂ ਨਾਨਕ ਕੀ (ਗੁਰੂ ਤੇਗ ਬਹਾਦਰ) ਚਰਚਾ ਪੂਰੇ ਦੇਸ਼ ਮੇਂ ਥੀ। ਦਿੱਲੀ ਕੇ ਬਾਦਸ਼ਾਹ ਕੇ ਹੁਕਮ ਸੇ ਉਸੇ ਗ੍ਰਿਫਤਾਰ ਕਰ ਲੀਆ ਥਾ। ਜਾਨਤੇ ਹੋ ਉਸ ਕਾ ਦੋਸ਼ ਕਿਆ ਥਾ ? '

ਸਾਰੇ ਸਾਧੂ ਚੁੱਪ ਬੈਠੇ ਹੋਏ ਸਨ। ਸਵਾਮੀ ਰਾਮਦਾਸ ਨੇ ਕੁਝ ਪਲ ਇੰਤਜ਼ਾਰ ਕੀਤਾ, ਫਿਰ ਦੱਸਣ ਲੱਗਾ : 'ਉਸਕਾ ਦੋਸ਼ ਇਤਨਾ ਹੀ ਥਾ, ਉਸਨੇ ਕਹਾ ਥਾ, ਹਰ ਏਕ ਮਾਣੁਸ ਕੋ ਆਪਣੀ ਇੱਛਾ ਸੇ ਜੀਣੇ ਕਾ ਹੱਕ ਹੈ। ਮੁਗਲ ਬਾਦਸ਼ਾਹ ਹਿੰਦੂਓਂ ਔਰ ਬ੍ਰਾਹਮਣੋਂ ਕੋ ਜ਼ਬਰਦਸਤੀ ਧਰਮ ਤਬਦੀਲ ਕਰਨੇ ਕੇ ਲੀਏ ਮਜਬੂਰ ਕਰ ਰਹੇ ਥੇ। ਜੋ ਵਿਰੋਧ ਕਰਤੇ ਥੇ ਉਨ ਪਰ ਜ਼ੁਲਮ ਹੋਤੇ ਥੇ। ਕਤਲ ਕਰ ਦੀਏ ਜਾਤੇ ਥੇ। ਬਾਅਦ ਮੇਂ ਤੋਂ ਸਿੱਖੋਂ ਕੇ ਗੁਰੂ ਕੋ ਭੀ ਦਿੱਲੀ ਮੇ ਕਤਲ ਕਰ ਦੀਯਾ ਥਾ। ਯਹ ਬੜਾ ਕਸ਼ਟਮਈ ਔਰ ਸਾਹਸੀ ਪ੍ਰਸੰਗ ਹੈ, ਇਸੇ ਕਿਸੀ ਔਰ ਦਿਨ ਛੇੜੇਂਗੇ। ਮੈਂ ਬਤਾ ਰਹਾ ਥਾ, ਹਰ ਸਾਲ ਹਮ ਭਰਮਣ ਕਰਤੇ ਹੈਂ। ਸ਼ਿਵਾਲਕ ਕੀ ਪਹਾੜੀਆਂ, ਗੜ੍ਹਵਾਲ ਕੀ ਪਹਾੜੀਆਂ, ਬਾਬਾ ਰਾਮ ਥੰਮਣ ਕੇ ਡੇਰੇ ਕੀ ਵਸਾਖੀ। - ਹਰ ਜਗ੍ਹਾ ਲੋਗ ਮੁਗਲੋਂ ਕੇ ਜ਼ੁਲਮੋਂ ਸੇ ਦੁਖੀ ਹੈਂ। ਹਮ ਲੋਗੋਂ ਕੋ ਬਤਾਤੇ ਰਹੇ ਹੈਂ - ਸਭ ਕੁਛ ਕਿਸਮਤ ਪਰ, ਤਕਦੀਰ ਪਰ ਯਾ ਆਪਨੇ ਨਸੀਬ ਪਰ ਛੋੜਨੇ ਮੇਂ ਕੋਈ ਸਮਝਦਾਰੀ ਨਹੀਂ ਹੈ। ਯਹ ਕਾਇਰਤਾ ਹੈ। ਧਰਮ ਕੇ ਸਾਥ ਸਾਥ ਹਰ ਮਾਣੁਸ ਕੋ ਸਿਪਾਹੀ ਬਣਨਾ ਹੋਗਾ। ਸਿੱਖੋਂ ਕੇ ਛੇਵੇਂ ਨਾਨਕ ਕੀ ਤਰਜ਼ ਪਰ ਸੰਤ ਔਰ ਸਿਪਾਹੀ ਬਣਨਾ ਹੋਗਾ। ਉਨਕਾ ਜੀਵਨ-ਦਰਸ਼ਨ ਸੀਖਨਾ ਹੋਗਾ। ਕਾਇਰ ਔਰ ਕਮਜ਼ੋਰ ਮਾਣੁਸ ਮੌਤ ਆਨੇ ਸੇ ਪਹਿਲੇ ਹੀ ਮਰ ਜਾਤਾ ਹੈ। ਹਰ ਰੋਜ਼ ਮਰਨਾ ਪੜਤਾ ਹੈ। ਐਸੇ ਜੀਨੇ ਕਾ ਕੋਈ ਅਰਥ ਨਹੀਂ ਹੈ।.......'

-ਸਵਾਮੀ ਜੀ, ਜ਼ਾਲਮ ਹਾਕਮਾਂ ਨਾਲ ਟੱਕਰ ਲੈਣ ਲਈ ਬਿਨਾ ਹਥਿਆਰ ਵਾਲਾ ਬੰਦਾ ਕੀ ਕਰੇ ? ' ਮਾਧੋ ਦਾਸ ਨੇ ਪੁੱਛਿਆ।

ਸਵਾਮੀ ਜੀ ਨੇ ਆਪਣੇ ਇਸ ਨਵੇਂ ਅਤੇ ਜੋਸ਼ੀਲੇ ਚੇਲੇ ਵਲ ਗਹੁ ਨਾਲ ਤੱਕਿਆ। ਕੁਝ ਦੇਰ ਤੱਕ ਨਜ਼ਰਾਂ ਗੱਡੀ ਰੱਖੀਆਂ। ਮਾਧੋ ਦਾਸ ਘਬਰਾ ਗਿਆ। ਸ਼ਾਇਦ ਉਸ ਕੋਲੋਂ ਕੋਈ ਅਵੱਗਿਆ ਹੋ ਗਈ ਹੈ। ਸਵਾਮੀ ਜੀ ਦੇ ਚਿਹਰੇ ਉਪਰ ਜ਼ਰਾ ਕੁ ਮੁਸਕਰਾਹਟ ਦਾ ਅੰਦਾਜ਼ ਪ੍ਰਗਟ ਹੋਇਆ। ਬੋਲਿਆ – ਇਕੱਲੇ ਮਾਣੁਸ ਸੇ ਕੁਝ ਨਹੀਂ ਹੋਨੇ ਵਾਲਾ। ਜਮਾਤ ਬਨਾਨੀ ਹੋਗੀ। ਜਮਾਤ ਮੇਂ ਬਹੁਤ ਕੁਝ ਹੈ। ਹਥਿਆਰ ਚਲਾਨੇ ਸੀਖਨੇ ਹੋਂਗੇ। ਯੁੱਧ ਕਾ ਅਭਿਆਸ ਕਰਨਾ ਹੋਗਾ, ਔਰ ਸਭ ਸੇ ਬੜੀ ਬਾਤ ਆਪਣੀ ਇੱਛਾ ਸ਼ਕਤੀ ਕੋ ਮਜ਼ਬੂਤ ਕਰਨਾ ਹੋਗਾ। ਆਪਣੇ ਦੇਸ਼ ਕੀ ਮਿੱਟੀ ਕੇ ਲੀਏ, ਆਪਣੇ ਲੋਗੋਂ ਕੇ ਲੀਏ ਜਾਨ ਦੇ ਸਕਨੇ ਕਾ ਜ਼ਜ਼ਬਾ–ਭਾਵ ਪੈਦਾ ਕਰਨਾ ਹੋਗਾ।..... ਤਬੀ ਅਤਿਆਚਾਰੋਂ ਕਾ ਮੁਕਾਬਲਾ ਹੋ ਸਕੇਗਾ।'

ਮਾਧੋ ਦਾਸ ਨੇ ਸਾਹ ਰੋਕ ਕੇ ਸਵਾਮੀ ਜੀ ਦੇ ਪ੍ਰਵਚਨ ਸੁਣੇ। ਉਸਨੂੰ ਮਹਿਸੂਸ ਹੋਇਆ ਜਿਵੇਂ ਉਸ ਅੰਦਰ ਲਹੂ ਦੀ ਗਤੀ ਤੇਜ਼ ਹੋ ਗਈ ਹੈ। ਉਸ ਅੰਦਰ ਅਥਾਹ ਜੋਸ਼ ਪੈਦਾ ਹੋ ਗਿਆ ਹੈ। ਉਸਨੂੰ ਡੌਲਿਆਂ ਦੀਆਂ ਮਛਲੀਆਂ ਬੇਚੈਨ ਜਾਪੀਆਂ। ਉਸ ਨੇ ਪੁੱਛਿਆ –'ਸਵਾਮੀ ਜੀ ਸਚਮੁੱਚ ਦਾ ਯੁੱਧ ਲੜਨ ਲਈ ਕੀ ਕੁਝ ਕਰਨਾ ਹੋਏਗਾ ?'

–ਅਜੇ ਸਮਾਂ ਨਹੀਂ ਹੈ ਮਾਧੋ ਦਾਸ। ਸਮਾਂ ਆਵੇਗਾ। ਜਲਦੀ ਆਵੇਗਾ। ਹਮ ਬਤਾਏਂਗੇ, ਲੋਹਾ ਅਬ ਗਰਮ ਹੈ, ਚੋਟ ਕਰੋ। ਜਾਨਤੇ ਹੋ ਨਾ, ਗਰਮ ਲੋਹੇ ਪਰ ਚੋਟ ਕਾ ਅਸਰ। ?'

–ਹਾਂ ਸਵਾਮੀ ਜੀ, ਜਾਨਤਾ ਹਾਂ। ਰਿਆਸੀ ਵਿਚ ਗਰਮ ਲੋਹੇ ਉਪਰ ਬਹੁਤ ਚੋਟਾਂ ਮਾਰੀਆਂ ਨੇ।' ਮਾਧੋ ਦਾਸ ਨੇ ਗਰਵ ਨਾਲ ਦੱਸਿਆ।

–ਵਹ ਲੋਹਾ ਔਰ ਹਕੂਮਤ ਕਾ ਲੋਹਾ– ਇਸ ਮੇਂ ਅੰਤਰ ਹੈ। ਇਹ ਅੰਤਰ ਸਮਝਣਾ ਹੈ। ਥੋੜ੍ਹਾ ਸਬਰ ਕਰੋ। ਇਹ ਸਮਾਂ ਜਲਦੀ ਆਏਗਾ। ਹਮ ਸਭ ਨੇ ਉਸ ਸਮੇਂ ਕੇ ਲੀਏ ਤਿਆਰ ਹੋਨਾ ਹੈ।' ਆਖ ਕੇ ਸਵਾਮੀ ਜੀ ਆਪਣੇ ਆਸਣ ਤੋਂ ਉਠ ਖੜ੍ਹੇ। ਚੇਲੇ ਵੀ ਉਸ ਵੇਲੇ ਉਠ ਪਏ ਤੇ ਆਪਣੇ ਨਿਤ–ਕ੍ਰਮ ਵਿਚ ਜਾ ਲੱਗੇ।

* * *

ਮਾਧੋ ਦਾਸ ਪੂਰਾ ਖਿੱਝਿਆ ਹੋਇਆ ਸੀ । ਉਸਨੂੰ ਆਪਣੇ ਆਪ ਉਪਰ ਗੁੱਸਾ ਆ ਰਿਹਾ ਸੀ। ਜੇ ਮੁਗਲ ਹਾਕਮ ਏਨਾ ਜ਼ੁਲਮ ਕਰਦੇ ਨੇ ਤਾਂ ਸਵਾਮੀ ਜੀ ਤੁਰੰਤ ਸਾਨੂੰ ਯੁੱਧ ਵਿਚ ਸ਼ਾਮਲ ਹੋਣ ਲਈ ਕਿਉਂ ਨਹੀਂ ਕਹਿੰਦੇ।.....

ਇਹਨਾਂ ਦਿਨਾਂ ਵਿਚ ਉਹ ਬਹੁਤ ਬੇਚੈਨ ਰਹਿਣ ਲੱਗਾ। ਉਹ ਹੈਰਾਨ ਵੀ ਹੁੰਦਾ, ਜਦੋਂ ਦੂਸਰੇ ਚੇਲੇ ਸਾਧੂ, ਬੇਫਿਕਰ ਉਠਦੇ ਸੌਂਦੇ ਅਤੇ ਭਿੱਖਿਆ ਲੈਣ ਜਾਂਦੇ ਨੇ, ਉਹ ਉਹਨਾਂ ਵਰਗਾ ਕਿਉਂ ਨਹੀਂ ਹੈ ? ਉਸਨੂੰ ਕੁਝ ਸਮਝ ਨਾ ਆਉਂਦੀ। ਪਹਿਲਾਂ ਜਾਨਕੀ ਪ੍ਰਸਾਦ ਤੇ ਹੁਣ ਸਵਾਮੀ ਰਾਮ ਦਾਸ ਦੇ ਉਪਦੇਸ਼ ਸਿਰਫ ਮੈਨੂੰ ਹੀ ਪਰੇਸ਼ਾਨ ਕਿਉਂ ਕਰਦੇ ਨੇ ? ਕਸੂਰ ਦੇ ਬਾਬਾ ਰਾਮ ਥੰਮਣ ਡੇਰੇ ਤੋਂ ਚੱਲੇ ਉਹ ਰਾਜਪੂਤਾਨੇ ਦੇ ਤਪਦੇ ਮਾਰੂਥਲ ਲੰਘ ਆਏ। ਪਿੰਡਾ ਝੁਲਸਣ ਵਾਲੀ ਲੂਅ ਅਤੇ ਰੇਤ ਦੀਆਂ ਹਨੇਰੀਆਂ ਨਾਲ ਅੱਖਾਂ ਵਿਚ ਅਸਹਿ ਜਲਣ ਦੀ ਪਰਵਾਹ ਨਾ ਕਰਦੇ ਉਹ ਤੁਰੇ ਆਏ ਸਨ। ਪਰ ਹੁਣ ਕਤਲੀ ਦਾ ਇਹ ਖੇਤਰ ਠੰਢਾ ਖੁਸ਼ਗਵਾਰ ਅਤੇ ਮੌਸਮ ਏਨਾ ਸੁਹਾਵਣਾ ਸੀ। ਮਾਰੂਥਲਾਂ ਦੀ ਅੱਗ ਦਾ ਅਸਰ ਘਟਦਾ ਜਾ ਰਿਹਾ ਸੀ। ਪਰ ਗੁਰੂ ਜੀ ਦੀਆਂ, ਸਵਾਮੀ ਦੀਆਂ ਗੱਲਾਂ ਸੁਣਕੇ ਉਸ ਅੰਦਰ ਅੱਗ ਕਿਉਂ ਬਲ ਉਠਦੀ ਹੈ ? ਉਹ ਹਥਿਆਰ ਚੁੱਕਣ ਨੂੰ ਕਿਉਂ ਤਰਲੋ –ਮੱਛੀ ਹੋਣ ਲਗਦਾ ਹੈ ? ਇਹਨਾਂ ਪ੍ਰਸ਼ਨਾਂ ਦੇ ਉੱਤਰ ਉਸ ਕੋਲ ਨਹੀਂ ਸਨ।

ਸਵਾਮੀ ਰਾਮ ਦਾਸ ਉਸਨੂੰ ਲਗਾਤਾਰ ਆਪਣੀ ਤਿੱਖੀ ਅੱਖ ਨਾਲ ਤਾੜਦਾ ਰਹਿੰਦਾ। ਉਸ ਵਿਚ ਕੁਝ ਅਜਿਹਾ ਸੀ, ਜੋ ਦੂਸਰੇ ਸਾਧੂਆਂ ਵਿਚ ਨਹੀਂ ਸੀ। ਉਹ ਗੱਲ ਨੂੰ ਬੜੀ ਜਲਦੀ ਸਮਝਦਾ ਅਤੇ ਉਸਨੂੰ ਅਮਲ ਵਿਚ ਲਿਆਉਂਦਾ ਸੀ। ਜੜੀ-ਬੂਟੀਆਂ ਦਾ ਗਿਆਨ ਵੀ ਮਾਧੋ ਦਾਸ ਨੂੰ ਦੂਸਰੇ ਸਾਧੂਆਂ ਨਾਲੋਂ ਵੱਖਰਿਆਉਂਦਾ ਸੀ। ਉਮਰ-ਘੱਟ ਹੋਣ ਦੇ ਬਾਵਜੂਦ ਦੂਸਰੇ ਸਾਧੂ ਉਸਦਾ ਪ੍ਰਭਾਵ ਮੰਨਣ ਲੱਗੇ ਸਨ। ਪਰ ਉਹ ਬਹੁਤਿਆਂ ਨਾਲ ਘੁਲਦਾ-ਮਿਲਦਾ ਨਹੀਂ ਸੀ। ਚੁੱਪ-ਚਾਪ ਡੇਰੇ ਅੰਦਰ ਵਿਚਰਦਾ, ਜਾਂ ਕਿਸੇ ਇਕ ਪਾਸੇ ਬੈਠਾ ਸੋਚਦਾ ਰਹਿੰਦਾ। ਸਵਾਮੀ ਜੀ ਦੀ ਘੋਖਵੀਂ ਅੱਖ ਉਸਦਾ ਪਿੱਛਾ ਕਰਦੀ ਰਹਿੰਦੀ।

ਇਕ ਦਿਨ, ਮਾਧੋ ਦਾਸ ਸੰਧਿਆ ਵੇਲੇ ਗੋਦਾਵਰੀ ਕੰਢੇ ਜਾ ਬੈਠਾ। ਛੋਟੇ ਛੋਟੇ ਕੰਕਰ ਨਦੀ ਵਿਚ ਸੁੱਟਦਾ ਡੂੰਘੀਆਂ ਸੋਚਾਂ ਵਿਚ ਲਹਿ ਗਿਆ।..... ਆਪਣੇ ਚਾਚੂ-ਚਾਚੀ ਯਾਦ ਆਏ। ਕਿੰਨਾ ਜ਼ੁਲਮ ਕਰਦੇ ਰਹੇ ਸਨ, ਉਸ ਉਪਰ।.... ਜੇ ਅੜ ਜਾਂਦਾ ।.....ਫੇਰ ਗੁਰੂ ਜਾਨਕੀ ਪ੍ਰਸਾਦ ਯਾਦ ਆਇਆ। ਜੇ ਉਹ ਮੈਨੂੰ ਆਪਣੇ ਨਾਲ ਨਾ ਲੈ ਕੇ ਜਾਂਦਾ, ਕਿਥੇ ਹੁੰਦਾ ਮੈਂ ? ਹੁੰਦਾ ਵੀ ਜਾਂ ਨਹੀਂ ? ਕਿੰਨਾ ਕੁਝ ਸਮਝਾਂਦਾ ਰਿਹਾ ਮੈਨੂੰ, ਗੁਲਾਮੀ ਦੇ ਜੀਵਨ ਨਾਲੋਂ ਮੌਤ ਚੰਗੀ ਹੈ। ਅਸਾਂ ਬੈਰਾਗੀਆਂ ਦਾ ਸੰਸਾਰੀ ਮੁਨੱਖਾਂ ਪ੍ਰਤੀ ਵੀ ਕੋਈ ਫਰਜ਼ ਹੈ, ਸਵਾਮੀ ਜੀ ਵੀ ਏਹੀ ਆਖਦੇ ਹਨ। ਅਤਿਆਚਾਰਾਂ ਵਿਰੁਧ ਲੜਨਾ ਚਾਹੀਦਾ ਹੈ। ਕਾਇਰ ਹਰ ਰੋਜ਼ ਮਰਦਾ ਹੈ। ਮੈਂ ਵੀ ਕਾਇਰ ਹਾਂ। ਭਿੱਖਿਆ ਮੰਗ ਕੇ ਖਾਂਦਾ ਹਾਂ। ਲਾਹਣਤ ਹੈ। ਮੱਠ ਵਿਚੋਂ ਭੱਜ ਜਾਵਾਂ ? ਜਾਵਾਂਗਾ ਕਿਥੇ ? ਮਰਾਠਿਆਂ ਦੀ ਫੌਜ ਵਿਚ ਜਾ ਰਲਾਂ। ਮਾਖੋ ਵਾਲ ਜਾਵਾ ਜਾਂ ਪਾਂਵਟਾ ਵਲ ਜਾਵਾਂ। ਸਵਾਮੀ ਜੀ ਨੇ ਦੱਸਿਆ ਸੀ, ਉਧਰ ਸਿੱਖਾਂ ਕੇ ਦਸਵੇਂ ਨਾਨਕ ਵੀ ਮੁਗਲਾਂ ਦੇ ਜ਼ੁਲਮਾਂ ਵਿਰੁਧ ਫੌਜ ਬਣਾ ਕੇ ਯੁੱਧ ਕਰ ਰਹੇ ਨੇ। ਨੱਸ ਜਾਵਾਂ ਏਥੋਂ। ਮੈਂ ਕਿਸੇ ਡੇਰੇ 'ਚ ਸਾਧ-ਜੂਨੀ 'ਚ ਨਹੀਂ ਮਰਨਾ ਚਾਹੁੰਦਾ। ਜੰਗ ਵਿਚ ਮਰਾਂ। ਰਾਣਾ ਪ੍ਰਤਾਪ ਵਾਂਗ, ਸ਼ਿਵਾਜੀ ਵਾਂਗ ਯੁੱਧ ਕਰਾਂ.....

ਪਿੱਛੇ ਕਿਸੇ ਦੇ ਪੈਰਾਂ ਦੀ ਆਹਟ ਸੁਣੀ। ਉਸਦੀ ਸੋਚ ਭੰਗ ਹੋ ਗਈ। ਪਿੱਛੋਂ ਮੁੜਕੇ ਵੇਖਿਆ 'ਸਵਾਮੀ ਰਾਮ ਦਾਸ ਖੜ੍ਹੇ ਸਨ।

-ਮਾਧੋ ਦਾਸ ....।' ਸਵਾਮੀ ਜੀ ਉਸ ਵੱਲ ਵੇਖ ਕੇ ਮੰਦ ਮੰਦ ਮੁਸਕਰਾਉਣ ਲੱਗੇ।

ਮਾਧੋ ਦਾਸ ਤੁਰੰਤ ਉਠ ਖੜ੍ਹਾ ਹੋਇਆ।

-ਮਾਧੋ ਦਾਸ ਤੇਰੇ ਕੁਛ ਪ੍ਰਸ਼ਨ ਥੇ। ਉਨ ਕਾ ਉੱਤਰ ਦੇਨੇ ਕਾ ਸਮਾਂ ਆ ਗਿਆ ਹੈ। ਆ....।'

ਮਾਧੋ ਦਾਸ ਨੂੰ ਜਿਵੇਂ ਸੰਮੋਹਨ ਕਰ ਦਿੱਤਾ ਹੋਵੇ। ਉਠਕੇ ਸਵਾਮੀ ਦੇ ਪਿੱਛੇ ਲੱਗ ਤੁਰਿਆ।

-----0-----

# 9

ਆਪਣੀ ਕੁਟੀਆ ਅੰਦਰ ਪਹੁੰਚਕੇ ਸਵਾਮੀ ਰਾਮ ਦਾਸ ਜਦ ਆਪਣੇ ਆਸਣ ਉਪਰ ਬੈਠਾ ਤਾਂ ਪਲ ਭਰ ਲਈ ਅੱਖਾਂ ਆਪ ਮੁਹਾਰੇ ਬੰਦ ਹੋ ਗਈਆਂ। ਮਾਧੋ ਦਾਸ ਦਰਾਂ ਵਿਚ ਹੀ ਖੜ੍ਹਾ ਰਿਹਾ। ਅਗਲੇ ਹੀ ਪਲ ਸਵਾਮੀ ਨੇ ਅੱਖਾਂ ਖੋਲ੍ਹ ਕੇ ਆਵਾਜ਼ ਦਿੱਤੀ :

–ਮਾਧੋ ਦਾਸ– ।'

–ਆਗਿਆ ਸਵਾਮੀ ਜੀ।' ਅਗਾਂਹ ਵਧਕੇ ਕਹਿੰਦਿਆਂ ਮਾਧੋ ਦਾਸ ਨੇ ਹੱਥ ਜੋੜ ਲਏ।

ਸਵਾਮੀ ਜੀ ਨੇ ਉਸਨੂੰ ਬੈਠਣ ਦਾ ਇਸ਼ਾਰਾ ਕੀਤਾ। ਮਾਧੋ ਦਾਸ ਉਸਦੇ ਚਰਨਾਂ ਦੇ ਲਾਗੇ ਹੋ ਕੇ ਬੈਠ ਗਿਆ।–

–ਗੌਰ ਸੇ ਸੁਨ , ਹਮੇਂ ਤੇਰੇ ਅੰਦਰ, ਦੂਸਰੇ ਬੈਰਾਗੀਓਂ ਸੇ ਏਕ ਅਲੱਗ ਸੀ ਅਗਨੀ ਨਜ਼ਰ ਆਤੀ ਹੈ। ਮੁਝੇ ਯੇਹ ਬਤਾ ਤੂੰ ਇਤਨਾ ਉਦਾਸ ਕਾਹੇ ਰਹਿਤਾ ਹੈ ? '

–ਸਵਾਮੀ ਜੀ, ਮੈਂ ਸੋਚਦਾਂ, ਇਹ ਜੀਵਨ ਵਿਅਰਥ ਗੰਵਾ ਰਿਹਾ ਹਾਂ। ਮੇਰੀ ਜਵਾਨੀ ਮੇਰਾ ਜੋਸ਼, ਮੇਰੇ ਅੰਦਰ ਬਲਦੀ ਅਗਨੀ ਸਭ ਵਿਅਰਥ ਨੇ। ਮੈਂ ਐਸੇ ਜੀਣ ਦਾ ਅੰਤ ਕਰਨ ਬਾਰੇ ਸੋਚਦਾ ਰਹਿੰਨਾ। ਆਪ ਬਤਾ ਰਹੇ ਸੀ, ਹਰ ਪਾਸੇ ਹਾਕਮ ਜ਼ੁਲਮ ਕਰ ਰਹੇ ਨੇ ਅਸੀਂ ਕੁਝ ਵੀ ਨਹੀਂ ਕਰ ਸਕਦੇ– ।'

–ਸਹੀ ਹੈ ਮਾਧੋ । ਹਕੂਮਤ ਲੋਗਾਂ ਪਰ ਜ਼ੁਲਮ ਕਰ ਰਹੀ ਹੈ। ਗ਼ਰੀਬਾਂ ਔਰ ਕਮਜ਼ੋਰ ਲੋਗਾਂ ਕਾ ਜੀਣਾ ਦੁਸ਼ਵਾਰ ਹੈ। ਮੁਗਲ ਬਾਦਸਾਹ ਨੇ ਆਪਣੀ ਸਲਤਨਤ, ਏਨੀ ਮਜ਼ਬੂਤ ਕਰ ਲੀ ਹੈ, ਅਬ ਛੋਟੀ ਮੋਟੀ ਬਗਾਵਤ ਇਨਕਾ ਕੁਛ ਨਹੀਂ ਬਿਗਾੜ ਸਕਤੀ। ਇਨਕੇ ਵਿਰੁਧ ਹਥਿਆਰੋਂ ਸੇ ਕੋਈ ਜੰਗ ਛੇੜੀ ਜਾਏ। ਮਰਹੱਟੇ ਇਧਰ ਲਗੇ ਹੈਂ। ਰਾਜਪੂਤ ਦਖ਼ਸਿਣ ਮੇਂ ਮੁਗਲੋਂ ਕੋ ਟੱਕਰ ਦੇ ਰਹੇ ਹੈਂ। ਉੱਤਰ ਦਿਸ਼ਾ ਮੇਂ ਪੰਜਾਬ ਔਰ ਸ਼ਿਵਾਲਿਕ ਪਹਾੜੀਓਂ ਮੇਂ ਸਿੱਖ ਭੀ ਮੁਗਲੋਂ ਸੇ ਕਾਬੂ ਨਹੀਂ ਆਏ। ਪਰ ਅਬੀ ਤੱਕ ਮੁਗਲੋਂ ਕਾ ਕੋਈ ਬੜਾ ਨੁਕਸਾਨ ਨਹੀਂ ਹੂਆ ਹੈ। ਇਹਨਾਂ ਪਰ ਭਾਰੀ ਚੋਟ ਕਰਨੀ ਹੋਗੀ। ਤਬੀ ਯਹ ਜ਼ਾਲਮ ਸਾਂਢ ਕਾਬੂ ਆ ਸਕੇਗਾ।'

–ਐਸੇ ਤਾਂ ਇਹਨਾਂ ਸਾਥ ਕੋਈ ਲੜ ਹੀ ਨਹੀਂ ਸਕੇਗਾ। ਸਵਾਮੀ ਜੀ।' ਮਾਧੋ ਦਾਸ ਦੇ ਬੋਲਾਂ ਵਿਚ ਦੁੱਖ ਝਲਕ ਰਿਹਾ ਸੀ।

–ਐਸੀ ਬਾਤ ਨਹੀਂ ਹੈ, ਮਾਧੋ । ਇਨਕੇ ਸਾਥ ਯੁੱਧ ਕਰਨੇ ਕਾ ਸਮਾਂ ਅਭੀ ਨਹੀਂ ਹੈ।'

–ਸਵਾਮੀ ਜੀ, ਨਦੀ ਪਰ ਤਾਂ ਆਪ ਆਖ ਰਹੇ ਸੀ, ਉਹ ਸਮਾਂ ਆ ਗਿਆ ਹੈ।'

–ਸਹੀ ਹੈ ਬੱਚਾ। ਮੁਗਲੋਂ ਵਿਰੁਧ ਸੰਘਰਸ਼ ਕੀ ਤਿਆਰੀ ਕਰਨ ਕਾ ਸਮਾਂ ਆ ਗਿਆ ਹੈ। ਏਕ ਬਾਤ ਯਾਦ ਰਖਨਾ, ਸੰਸਾਰ ਕੀ ਕੋਈ ਭੀ ਸ਼ਕਤੀ–ਸੱਤਾ–, ਸਲਤਨਤ, ਰਾਜ, ਸਦੀਵੀ ਨਹੀਂ ਹੋਤਾ। ਸੂਰਜ ਕੀ ਢਲਤੀ ਪਰਛਾਈਂ ਕੀ ਤਰਹ ਯੇਹ ਭੀ ਬੜਤੀ–ਘਟਤੀ ਰਹਿਤੀ ਹੈ। ਇਸ ਸਲਤਨਤ ਕੋ ਭੀ ਅੰਦਰ ਸੇ ਕੀੜਾ ਖਾਨੇ ਲਗਾ ਹੈ। ਯੇਹ ਗ੍ਰਹਿ–ਯੁੱਧ ਮੇਂ ਫਸੇਂਗੇ, ਕਮਜ਼ੋਰ ਪੜੇਂਗੇ। ਹਮ ਉਸ ਘੜੀ ਕਾ ਇੰਤਜ਼ਾਰ ਕਰੇਂਗੇ ਔਰ ਸਮਾਂ ਆਨੇ ਪਰ ਅਚਾਨਕ ਹਮਲਾ ਕਰੇਂਗੇ।' ਹਮ ਬੈਰਾਗੀਓਂ ਕੋ ਯੁੱਧ ਅਭਿਆਸ ਇਸ ਲੀਏ ਕਰਵਾਨਾ ਚਾਹਤੇ ਹੈਂ, ਅਗਰ ਹਮ ਹਮਲਾ ਕਰਨੇ ਕੇ ਯੋਗ ਨਹੀਂ ਭੀ ਹੂਏ ਤੋ ਆਪਨੀ ਰੱਖਿਆ ਯੋਗ ਤੋਂ ਹੋ ਹੀ ਜਾਏਂਗੇ।'

–ਸਵਾਮੀ ਜੀ, ਸੱਚ ਕਹਿੰਦਾ ਹਾਂ, ਮੇਰੀ ਇੱਛਾ ਰਣ–ਭੂਮੀ ਵਿਚ ਲੜਨ ਦੀ ਹੈ। ਮਰ ਜਾਵਾਂ ਜਾਂ ਵੈਰੀ ਨੂੰ ਮਾਰ ਆਵਾਂ, ਇਸ ਨਾਲ ਮੈਨੂੰ ਕੋਈ ਫ਼ਰਕ ਨਹੀਂ ਪੈਣਾ। ਆਤਮਾ–ਪ੍ਰਮਾਤਮਾ ਦੇ ਕਾਰਜਾਂ ਵਿਚ ਮੇਰਾ ਮਨ ਨਹੀਂ–ਭਿੱਜ ਰਿਹਾ। ਆਪ ਨੂੰ ਸੱਚ –ਸੱਚ ਦੱਸ ਕੇ ਮੇਰੇ ਮਨ ਉਪਰੋਂ ਭਾਰੀ ਬੋਝ ਲੱਥ ਗਿਆ ਹੈ।'

–ਮੈਂ ਤੇਰੇ ਮਨ ਕੀ ਦਸ਼ਾ ਸਮਝਤਾ ਹੂੰ ਮਾਧੋ ਦਾਸ । ਇਸ ਲੀਏ ਕਹਾ ਥਾ ਤੇਰੇ ਮੇਂ ਅੱਲਗ ਸੀ ਅਗਨੀ ਦੇਖਤਾ ਹੂੰ। ਤੇਰੀ ਮਸਤਕ ਰੇਖਾ ਮੇਂ ਔਰ ਬੜਾ ਕੁਛ ਹੈ....।'

–ਸਵਾਮੀ ਜੀ, ਗੁਰੂ ਜਾਨਕੀ ਪ੍ਰਸਾਦ ਨੇ ਮਿੰਝੇ ਬਹਾਦਰਾਂ ਸੂਰਬੀਰਾਂ ਦੀਆਂ ਕਥਾਵਾਂ ਸੁਣਾਈਆਂ ਨੇ। ਆਪ ਨੇ ਵੀ ਮਰਾਠਾ ਸ਼ਿਵਾ ਜੀ ਬਾਰੇ ਦੱਸਿਆ ਹੈ। ਮਨ ਵਿਚ ਮੈਂ ਵੀ ਉਹਨਾਂ ਯੋਧਿਆਂ ਵਾਂਗ ਲੜਾਂ। ਲੋਕ ਮੇਰੀਆਂ ਵੀ ਕਥਾਵਾਂ ਆਪਣੇ ਬੱਚਿਆਂ ਨੂੰ ਸੁਨਾਣ...।'

–ਮਾਧੋ ਦਾਸ ਇਹ ਸਮਾਂ ਵੀ ਆਵੇਗਾ ਪੁੱਤਰ। ਪਰ ਅਬੀ ਸਬਰ–ਸੰਤੋਖ ਕੀ ਜ਼ਰੂਰਤ ਹੈ। ਅਬੀ ਇਨ ਗੇਰੂਆ ਬਸਤਰੋਂ ਮੇਂ ਹੀ ਸੈਨਿਕ ਬਣਨੇ ਕਾ ਅਭਿਆਸ ਜ਼ਰੂਰੀ ਹੈ। ਹਮ ਨੇ ਮਰਾਠਾ ਸੈਨਾ ਕੇ ਏਕ ਕੁਸ਼ਲ ਯੋਧੇ ਕਾ ਪ੍ਰਬੰਧ ਕੀਆ ਹੈ। ਕੱਲ੍ਹ ਸੇ ਵਹ ਤੁਮ ਸਭ ਕੋ ਜੰਗੀ–ਦਾਓ ਸਿਖਲਾਏਗਾ।'

–ਸਵਾਮੀ ਜੀ ਇਹ ਸੱਚ ਹੈ ? ' ਮਾਧੋ ਦਾਸ ਦਾ ਚਿਹਰਾ ਖਿੜ ਗਿਆ।

–ਹਾਂ ਇਸ ਘੜੀ ਮੇਂ ਤੋਂ ਯਹੀ ਸੱਚ ਹੈ। ਸਵਾਮੀ ਦੇ ਚਿਹਰੇ ਉਪਰ ਵੀ ਮੁਸਕਰਾਹਟ ਤੈਰਨ ਲੱਗੀ। –'ਸੁਨ।' ਉਸਨੇ ਮਾਧੋ ਦਾਸ ਨੂੰ ਹੋਰ ਨੇੜੇ ਹੋਣ ਦਾ ਇਸ਼ਾਰਾ ਕੀਤਾ। ਮਾਧੋ ਦਾਸ ਬੈਠਾ ਬੈਠਾ ਹੀ ਅਗਾਂਹ ਸਰਕ ਆਇਆ।

–ਕੱਲ੍ਹ ਆਪਨੇ ਮੱਠ ਮੇਂ ਮਰਾਠਾ ਫੌਜ ਕਾ ਏਕ ਬਹਾਦਰ ਸਿਪਾਹੀ ਮੋਰੋਪੰਤ ਪੇਸ਼ਵਾ ਆਏਗਾ। ਮੋਰੋਪੰਤ ਪੇਸ਼ਵਾ* ਜ਼ੁਲਮ ਕਰਨੇ ਵਾਲੇ ਮੁਗਲੋਂ ਕਾ ਕੱਟਰ–ਦੁਸ਼ਮਣ ਹੈ। ਛਾਪਾਮਾਰ ਹਮਲੋਂ ਮੇਂ ਉਸਕੇ ਮੁਕਾਬਲੇ ਕਾ ਕੋਈ ਨਹੀਂ ਹੈ। ਵਹ ਬਤਾਏਗਾ, ਅਗਰ ਸੈਨਿਕ ਕਮ ਹੋਂ ਤੋ ਬੜੀ ਸੈਨਾ ਸੇ ਕੈਸੇ ਲੜਾ ਜਾ ਸਕਤਾ ਹੈ।'

–ਬਹੁਤ ਮਜ਼ਾ ਆਏਗਾ ਸਵਾਮੀ ਜੀ।' ਮਾਧੋ ਦਾਸ ਜੋਸ਼ ਵਿਚ ਆ ਗਿਆ।

–ਇਸ ਲੀਏ, ਰੋਜ਼ ਕੇ ਕੁਛ ਕਾਮੋਂ ਮੇਂ ਤਬਦੀਲੀ ਕਰਨੀ ਪੜੇਗੀ। ਅਭਿਆਸ ਕੇ ਲੀਏ ਸਮਾਂ ਨਿਕਲਾਣਾ ਪੜੇਗਾ। ਸਾਧੂਓਂ ਕੋ ਖ਼ਬਰ ਕਰਨਾ। ਵਹ ਬਿਨਾ ਮਤਲਬ ਮੱਠ ਸੇ ਬਾਹਰ ਨਾ ਜਾਏ।'

–ਜੀ ਸਵਾਮੀ ਜੀ, ਸਭ ਨੂੰ ਖ਼ਬਰ ਦਿੰਦਾ ਹਾਂ।' ਆਖਦਾ, ਚਰਨਾਂ 'ਚ ਨਮਸਕਾਰ ਕਰਕੇ ਮਾਧੋ ਦਾਸ ਤੇਜ਼ੀ ਨਾਲ ਕੁਟੀਆ ਵਿਚੋਂ ਬਾਹਰ ਨਿਕਲ ਗਿਆ।

* * *

ਮੱਠ ਦੇ ਪਿਛਵਾੜੇ ਲੰਮਾ–ਚੌੜਾ ਵਿਹਲਾ ਥਾਂ ਪਿਆ ਸੀ। ਵਿਚ ਸੰਘਣੀਆਂ ਝਾੜੀਆਂ ਅਤੇ ਰੁੱਖ ਸਨ। ਕਦੇ ਕਦੇ ਨੇੜੇ ਦੇ ਭਾਰੇ ਜੰਗਲ ਵਿਚੋਂ ਜੰਗਲੀ ਜਾਨਵਰ ਏਧਰ ਵੀ ਆ ਨਿਕਲਦੇ ਸਨ। ਇਹਨਾਂ ਦਿਨਾਂ ਵਿਚ ਇਕ ਮਾਹਰ ਸੈਨਿਕ ਬੈਰਾਗੀਆਂ ਨੂੰ ਬਕਾਇਦਾ ਹਰ ਰੋਜ਼, ਘੋੜ ਸਵਾਰੀ ਅਤੇ ਛਾਪਾਮਾਰ ਜੰਗ ਦਾ ਅਭਿਆਸ ਕਰਵਾਉਣ ਲੱਗਾ। ਆਪਣੇ ਆਪ ਨੂੰ ਬਚਾਉਣਾ, ਸ਼ਹਿ ਜਾਣਾ, ਘਾਤ ਲਾਉਣਾ, ਵਾਰ ਕਰਨਾ, ਅਚਾਨਕ ਬਿਜਲੀ ਦੀ ਗਤੀ ਨਾਲ ਵੈਰੀ ਉਪਰ

---

* ਸ਼ਿਵਾ ਜੀ ਦੀ ਫੌਜ ਦਾ ਸੈਨਾਪਤੀ

ਟੁੱਟ ਪੈਣਾ, ਇਹ ਅਭਿਆਸ ਨਿਰਵਿਘਨ ਚਲਦਾ ਰਿਹਾ। ਮਾਧੋ ਦਾਸ ਪੂਰੇ ਉਤਸ਼ਾਹ ਅਤੇ ਜੋਸ਼ ਨਾਲ ਸੈਨਿਕ ਦੀਆਂ ਗੱਲਾਂ ਸੁਣਦਾ। ਉਸਦੀਆਂ ਦੱਸੀਆਂ ਜੁਗਤਾਂ ਦਾ, ਇੱਕਲਾ ਹੀ ਅਭਿਆਸ ਕਰਦਾ ਰਹਿੰਦਾ। ਉਸਨੇ ਤੀਰ ਘੜ ਲਏ। ਕਮਾਨ ਬਣਾ ਲਈ। ਆਪਣੇ ਸਾਥੀਆਂ ਨੂੰ ਨਕਲੀ-ਯੁੱਧ ਲਈ ਵੰਗਾਰਦਾ। ਕੁਸ਼ਤੀਆਂ ਲਈ ਪੱਟਾਂ ਉਪਰ ਥਾਪੀਆਂ ਮਾਰਦਾ। ਇਹਨਾਂ ਦਿਨਾਂ ਵਿਚ ਮਾਧੋ ਦਾਸ ਦੀਆਂ ਖੁਸ਼ੀਆਂ ਬੇਅੰਤ ਸਨ।

ਇਕ ਦਿਨ ਅਚਾਨਕ ਮੱਠ ਵਿਚ ਮੋਰੋਪੰਤ ਪੇਸ਼ਵਾ ਆ ਪ੍ਰਗਟ ਹੋਇਆ। ਸਵਾਮੀ ਜੀ ਉਸਨੂੰ ਮੱਠ ਦੇ ਪਿਛਵਾੜੇ ਜੰਗੀ-ਅਭਿਆਸ ਵਾਲੇ ਅਖਾੜੇ ਵਿਚ ਲੈ ਗਿਆ। ਸਾਧੂ ਪੂਰੀ ਲਗਨ ਨਾਲ ਇਸ ਸਮੇਂ ਤਲਵਾਰ ਨਾਲ ਵਾਰ ਕਰਨ ਅਤੇ ਵਾਰ ਰੋਕਣ ਦਾ ਅਭਿਆਸ ਕਰ ਰਹੇ ਸਨ। ਮੋਰੋਪੰਤ ਦਿਲਚਸਪੀ ਨਾਲ ਸਾਧੂਆਂ ਨੂੰ ਵੇਖਣ ਲੱਗਾ। ਖੁਲ੍ਹੇ ਗੇਰੂਏ ਚੋਲੇ, ਨੰਗੇ ਪੈਰ, ਨੰਗੇ ਸਿਰ, ਹੱਥਾਂ 'ਚ ਨਾ ਢਾਲ, ਨਾ ਸੰਜੋਅ। ਮੋਰੋਪੰਤ ਵੇਖਦਾ ਰਿਹਾ ਤੇ ਹੈਰਾਨ ਹੋਈ ਗਿਆ। ਜੋ ਸਾਹਮਣੇ ਦੇਖ ਰਿਹਾ ਹੈ ਇਹ ਸੱਚ ਹੈ ? ਇਹ ਬੈਰਾਗੀ ਜੋ ਸਮਝਦੇ ਨੇ ਸੰਸਾਰ ਨਾਲ ਸਾਡਾ ਕੋਈ ਲੈਣਾ ਦੇਣਾ ਨਹੀਂ ਹੈ, ਇਸ ਤਰ੍ਹਾਂ ਕਮਾਲ ਦਾ ਸੈਨਿਕ ਅਭਿਆਸ ਕਰਨਗੇ।'

ਇੱਕ ਨੌਜਵਾਨ ਬੈਰਾਗੀ ਦੀ ਫੁਰਤੀ, ਬਾਜ਼ ਵਰਗੀ ਅੱਖ ਅਤੇ ਚੀਤੇ ਵਾਂਗ ਹਮਲਾ ਕਰਨ ਦੀ ਤੇਜ਼ੀ, ਚਲਾਕੀ ਵੇਖ ਕੇ, ਮੋਰੋਪੰਤ ਬਹੁਤ ਪ੍ਰਭਾਵਿਤ ਹੋਇਆ। ਉਸਨੇ ਸਵਾਮੀ ਰਾਮਦਾਸ ਨੂੰ ਕਿਹਾ...'ਸਵਾਮੀ ਜੀ ਆਪ ਇਹ ਸਾਧੂ ਮੈਨੂੰ ਦਿਓ।'

-ਕੌਨ ਸਾ- ? ' ਸਵਾਮੀ ਨੇ ਪੁੱਛਿਆ।

-ਵਹੀ, ਦਾਖ਼ੀ ਰੰਗ ਕਾ, ਜੋ ਚਾਰ ਪਾਂਚ ਸੇ ਭੀ ਕਾਬੂ ਨਹੀਂ ਆ ਰਹਾ।'

-ਅੱਛਾ-ਮਾਧੋ ਦਾਸ....।'

-ਹਾਂ ਅਗਰ ਇਹ ਮਾਧੋ ਦਾਸ ਹੈ ਤਾਂ, ਇਹੀ।'

ਸਵਾਮੀ ਜੀ ਪਹਿਲਾਂ ਅਭਿਆਸ ਕਰ ਰਹੇ ਸਾਧੂਆਂ ਨੂੰ ਬੜੇ ਗਰਵ ਨਾਲ ਦੇਖ ਰਿਹਾ ਸੀ। ਪਰ ਹੁਣ ਉਸਦੇ ਚਿਹਰੇ ਦਾ ਰੰਗ ਬਦਲ ਗਿਆ। ਅੰਦਰ ਹੀ ਅੰਦਰ ਉਹ ਮਾਧੋ ਦਾਸ ਨੂੰ ਪੁੱਤਰਾਂ ਵਾਂਗ ਚਾਹੁਣ ਲੱਗਾ ਸੀ। ਉਸਨੂੰ ਪਤਾ ਸੀ, ਜੇ ਮਾਧੋ ਦਾਸ ਮੋਰੋਪੰਤ ਪੇਸ਼ਵਾ ਨਾਲ ਚਲਾ ਗਿਆ ਤਾਂ ਫਿਰ ਮੱਠ ਵਿਚ ਵਾਪਸ ਮੁੜਨ ਦੇ ਰਾਹ ਬੰਦ ਹੋ ਜਾਣਗੇ।

-ਸਵਾਮੀ ਜੀ , ਆਪਨੇ ਕੁਛ ਕਹਾ ਨਹੀਂ।' ਸੋਚੀਂ ਪਏ ਰਾਮਦਾਸ ਨੂੰ ਮੋਰੋਪੰਤ ਨੇ ਪੁੱਛਿਆ।

-ਅਭੀ ਇਸ ਕੀ ਯੋਗ-ਸ਼ਿਖਸ਼ਾ ਪੂਰੀ ਨਹੀਂ ਹੂਈ।' ਸਵਾਮੀ ਨੇ ਕਿਹਾ।

-ਸਵਾਮੀ ਜੀ ਯੇਹ ਸਾਧੂ ਯੋਗਾ-ਅਭਿਆਸ ਕੇ ਲੀਏ ਨਹੀਂ- ਜੰਗੀ ਅਭਿਆਸ ਕੇ ਲੀਏ ਬਨਾ ਹੈ। ਮੈਂ ਇਸ ਕੀ ਆਂਖ ਪਹਿਚਾਨਤਾ ਹੂੰ।' ਮੋਰੋਪੰਤ ਗੱਲਾਂ ਕਰਦਾ ਇਕ ਟੱਕ ਮਾਧੋ ਦਾਸ ਵੱਲ ਹੀ ਤਾੜਦਾ ਰਿਹਾ।

-ਮਾਧੋ ਦਾਸ ਸੇ ਭੀ ਪੂਛਨਾ ਹੋਗਾ।' ਸਵਾਮੀ ਇਸ ਪੇਸ਼ਕਸ ਨੂੰ ਹਾਲ ਦੀ ਘੜੀ ਟਾਲਣਾ ਚਾਹੁੰਦਾ ਸੀ।

-ਸਵਾਮੀ ਜੀ, ਆਪ ਸ਼ਿਵਾ ਜੀ ਕੇ ਗੁਰੂ ਹੈਂ। ਆਪ ਕਾ ਇਹ ਸ਼ਿਸ਼ ਮੁਝੇ ਸਭ ਸਾਧੂਓਂ ਸੇ ਯੋਗ ਲਗਾ ਹੈ। ਇਸ ਅੰਦਰ ਯੁੱਧ-ਕਲਾ ਸੀਖਨੇ ਕੀ ਭੂਖ ਹੈ।'

-ਮੁਝੇ ਪਤਾ ਹੈ, ਮੋਰੋਪੰਤ। ਇਸਕੀ ਇੱਛਾ ਦੇਖ ਕਰ ਹੀ ਮੱਠ ਮੇਂ ਯੁੱਧ ਅਭਿਆਸ ਆਰੰਭ ਕਰਵਾਇਆ ਹੈ।'

–ਮੈਂ ਇਸੇ ਆਪਣੀ ਖ਼ਾਸਾ ਸੈਨਾ–ਟੁਕੜੀ, 'ਖ਼ਾਸਗੀ ਪਾਗਾ'* ਮੇਂ ਸ਼ਾਮਲ ਕਰਨਾ ਚਾਹਤਾ ਹੂੰ।' ਮੋਰੋਪੰਤ ਨੇ ਸਵਾਮੀ ਜੀ ਨੂੰ ਜ਼ੋਰ ਦੇ ਕੇ ਕਿਹਾ।

ਮੋਰੋਪੰਤ ਪੇਸ਼ਵਾ ਦੀ ਇਹ ਪੇਸ਼ਕਸ਼ ਸਵਾਮੀ ਜੀ ਕੁਝ ਦਿਨ ਟਾਲਦੇ ਰਹੇ। ਪਰ ਆਖ਼ਰ ਮੋਰੋਪੰਤ ਨੇ ਸਵਾਮੀ ਜੀ ਨੂੰ ਰਾਜ਼ੀ ਕਰ ਲਿਆ।

ਮਾਧੋ ਦਾਸ ਮੱਠ ਛੱਡ ਕੇ ਮੋਰੋਪੰਤ ਪੇਸ਼ਵਾ ਦੀ 'ਖ਼ਾਸਗੀ ਪਾਗਾ'* ਵਿਚ ਜਾ ਸ਼ਾਮਲ ਹੋਇਆ।

-----0-----

* ਫੌਜ ਏ ਖ਼ਾਸ। ਵਿਸ਼ੇਸ਼: ਡਾ. ਸੁਖਦਿਆਲ ਸਿੰਘ, ਆਪਣੀ ਖੋਜ ਅਨੁਸਾਰ, ਬੰਦਾ ਸਿੰਘ ਨੂੰ ਬਹਾਦਰ ਸ਼ਾਹ ਦੀ ਫ਼ੌਜ ਵਿਚ ਸਿੱਖਾਂ ਦੀ ਟੁਕੜੀ ਦਾ ਆਗੂ ਮੰਨਦਾ ਹੈ। ਉਸਦੀ ਖੋਜ ਅਨੁਸਾਰ ਜੇ ਇਹ ਸਹੀ ਹੈ ਤਾਂ ਕੌਣ ਸੀ ਜਿਸ ਮੱਠ ਦੇ ਯੋਗੀ ਨਾਲ ਗੁਰੂ ਬਚਨ–ਬਿਲਾਸ ਕਰਦੇ ਰਹੇ। ਨਾਦੇੜ, ਮੈਂ ਬੰਦਾ ਸਿੰਘ ਬਹਾਦਰ ਨਾਲ ਜੁੜੀਆਂ ਥਾਵਾਂ ਵੇਖੀਆਂ ਹਨ। ਇਤਿਹਾਸ, ਖਾਸ ਕਰਕੇ ਸਿੱਖ ਇਤਿਹਾਸ, ਇਤਿਹਾਸਕਾਰਾਂ ਨੇ ਆਪਣੇ, ਹਿੱਤਾਂ ਅਨੁਸਾਰ ਤੋੜਿਆ ਮਰੋੜਿਆ ਹੈ। ਜੋ ਪਾਠਕ ਨੂੰ ਭੰਬਲ ਭੂਸੇ ਵਿਚ ਪਾਉਂਦਾ ਹੈ। ਮੈਨੂੰ ਮਾਧੋ ਦਾਸ ਦੀ ਮਰਾਠਾ ਸੈਨਾ ਵਿਚ ਸ਼ਾਮਲ ਹੋਣ ਦੀ ਗੱਲ ਵਿਚ, ਯਥਾਰਥ ਦੇ ਨੇੜੇ ਹੋਣ ਦੀਆਂ ਵਧੇਰੇ ਸੰਭਾਵਨਾਵਾਂ ਨਜ਼ਰ ਆਈਆਂ ਹਨ। (ਲੇਖਕ)

## 10

ਮਾਧੋ ਦਾਸ ਬੇਹੱਦ ਖੁਸ਼ ਸੀ। ਜੋਸ਼ ਨਾਲ ਭਰਿਆ ਹੋਇਆ ਸੀ। ਉਸਦੇ ਹੱਥਾਂ ਵਿਚ ਹੁਣ ਨਕਲੀ ਨਹੀਂ ਅਸਲੀ ਹਥਿਆਰ ਸਨ। ਸੰਖੀਏ ਦੀ ਪੁੱਠ ਚੜ੍ਹੇ ਤੀਰਾਂ ਦਾ ਤਰਕਸ਼ ਆਪਣੀ ਪਿੱਠ ਪਿੱਛੇ ਕੱਸ ਕੇ ਤੇ ਕਮਰ-ਬੰਦ ਵਿਚ ਭਾਰੀ ਤਲਵਾਰ ਲਟਕਾ ਕੇ ਜਦ ਉਹ ਤੁਰਦਾ ਤਾਂ ਮਹਿਸੂਸ ਕਰਦਾ, ਹੁਣ ਉਸਦੇ ਜਿਉਣ ਦਾ ਕੋਈ ਅਰਥ ਹੈ। ਹੁਣ ਉਹ ਪਹਿਲਾਂ ਵਾਂਗ ਧਰਤੀ ਉਪਰ ਭਾਰ ਨਹੀਂ ਹੈ। ਹੁਣ ਉਹ ਜੰਗ ਦੇ ਮੈਦਾਨ ਵਿਚ ਬਹਾਦਰੀ ਜੌਹਰ ਦਿਖਾ ਕੇ ਮਰਨ ਜਾਂ ਮਾਰਨ ਦੀਆਂ ਘੜੀਆਂ ਦੇ ਇੰਤਜ਼ਾਰ ਵਿਚ ਸੀ।

ਸੈਨਿਕ ਦੇ ਭੇਸ ਵਿਚ ਮਾਧੋ ਦਾਸ ਆਪਣੇ ਸਵਾਮੀ ਤੋਂ ਆਸ਼ੀਰਵਾਦ ਲੈਣ ਲਈ ਮੱਠ ਵਿਚ ਆਇਆ। ਸਵਾਮੀ ਰਾਮ ਦਾਸ ਉਸਦੇ ਭਖਦੇ ਚਿਹਰੇ ਨੂੰ ਵੇਖ ਕੇ ਹੈਰਾਨ ਰਹਿ ਗਿਆ। ਮਾਧੋ ਦਾਸ ਦਾ ਤੇਜੱਸਵੀ ਮਸਤਕ ਦਗ਼ ਰਿਹਾ ਸੀ। ਅਸ਼ੀਰਵਾਦ ਦਿੰਦਿਆਂ ਸਵਾਮੀ ਰਾਮ ਦਾਸ ਨੇ ਕਿਹਾ- 'ਮੈਂ ਜਾਨਤਾ ਥਾ, ਮਾਧੋ ਏਕ ਦਿਨ ਐਸਾ ਹੀ ਹੋਗਾ। ਤੂੰ ਕਾਸਾ ਪਕੜ ਕੇ ਭੀਖ ਮਾਂਗਨੇ ਕੇ ਵਾਸਤੇ ਪੈਦਾ ਨਹੀਂ ਹੂਆ। ਬਾਬਾ ਰਾਮ ਥੰਮ੍ਹਣ ਕੇ ਸਥਾਨ ਪਰ ਹੀ ਮੈਨੇ ਤੇਰੇ ਅੰਦਰ ਕੀ ਅਗਨੀ ਕੋ ਭਾਂਪ ਲੀਆ ਥਾ। ਤੇਰਾ ਜਨਮ ਕਿਸੀ ਬੜੇ ਕਾਰਜ ਕੇ ਲੀਏ ਹੂਆ ਹੈ। ਅਗਰ ਜਲਦੀ ਵਾਪਸ ਨਹੀਂ ਜਾਨਾ ਤੋ ਕੁਛ ਬਾਤੇਂ ਔਰ ਕਰੂੰ ?'

-ਸਵਾਮੀ ਜੀ ਆਪ ਜੀ ਦੀ ਆਗਿਆ ਨਾਲ ਇਹ ਸੈਨਿਕ ਲਿਬਾਸ ਧਾਰਨ ਕੀਤਾ ਹੈ, ਆਪ ਦੀ ਆਗਿਆ ਨਾਲ ਹੀ, ਝੱਟ ਇਹ ਵਰਦੀ ਉਤਾਰ ਕੇ ਗੇਰੂਆ ਵਸਤਰ ਪਹਿਨ ਲਵਾਂਗਾ।' ਆਖਦਿਆਂ ਮਾਧੋ ਦਾਸ ਨੇ ਕਮਰ-ਬੰਦ ਵਿਚੋਂ ਤਲਵਾਰ ਕੱਢ ਕੇ ਇਕ ਪਾਸੇ ਰੱਖ ਦਿਤੀ ਤੇ ਸਵਾਮੀ ਦੇ ਚਰਨਾਂ ਵਿਚ ਬੈਠ ਗਿਆ।

-ਮਾਧੋ ਦਾਸ, ਮੇਰੇ ਬੱਚੇ ਪਤਾ ਨਹੀਂ ਵਿਧਾਤਾ ਕੀ ਮਰਜ਼ੀ ਕੀ ਹੈ। ਤੇਰੇ ਸਾਥ ਕੁਛ ਸਨੇਹ ਹੈ ਮੁਝੇ। ਅਬ ਤੂੰ ਸੈਨਿਕ ਹੈਂ। ਸੈਨਿਕ ਕਾ ਧਰਮ ਹੈ, ਜੰਗ ਮੇਂ ਜਾਨਾ। ਮਰਨਾ ਯਾ ਮਾਰਨਾ। ਲੂਟ-ਪਾਟ ਕਰਨਾ। ਬਸਤੀਆਂ ਉਜਾੜਨਾ। ਅਬ ਤੂੰ ਸੰਸਾਰੀ ਮਾਨੁਸ ਬਣ ਗਿਆ ਹੈ। ਏਕ ਬੈਰਾਗੀ ਕੀ ਜੀਵਨ-ਜਾਚ ਔਰ ਹੋਤੀ ਹੈ। ਏਕ ਸੈਨਿਕ ਯਾ ਸੰਸਾਰੀ ਮਾਨੁਸ ਕੀ ਜੀਵਨ-ਜਾਚ ਔਰ ਹੋਤੀ ਹੈ। ਸੰਸਾਰੀ ਮਾਨੁਸ ਸ਼ਾਦੀ ਯਾ ਸ਼ਾਦੀਆਂ ਕਰਤਾ ਹੈ। ਇਸਲਾਮ ਧਰਮ ਮੇਂ ਤੋ ਅਨੇਕ ਸ਼ਾਦੀਆਂ ਹੋ ਸਕਤੀ ਹੈਂ। ਜੀਵਨ ਮੇਂ ਯਹੀ ਸਭ ਪਵਾੜੇ ਕੀ ਜੜ੍ਹ ਹੈ।....'

.....ਧਿਆਨ ਸੇ ਸੁਨ -ਅਗਰ ਰਾਜਾ ਦਸ਼ਰਥ ਕੀ ਏਕ ਹੀ ਸ਼ਾਦੀ ਹੋਤੀ ਤੋ ਕੇਕਈ ਰਾਣੀ ਆਪਨੇ ਪੁੱਤਰ ਵਾਸਤੇ ਰਾਜ-ਗੱਦੀ ਕੀ ਲਾਲਸਾ ਨਾ ਕਰਤੀ। ਰਾਜ-ਗੱਦੀ ਕੋ ਪ੍ਰਾਪਤ ਕਰਨੇ ਕੇ ਲੀਏ ਕਿਆ ਕੁਛ ਹੂਆ। ਤੂੰ ਰਮਾਇਣ ਕਥਾ ਜਾਨਤਾ ਹੈ। ਦੋ ਰਾਜ-ਘਰਾਣੇ, ਦੋ ਦੇਸ਼, ਬਰਬਾਦ ਹੋ ਗਏ। ਲੰਕਾ ਭਸਮ ਹੋ ਗਈ। ਮਹਾਂ-ਭਾਰਤ ਮੇਂ ਜੋ ਹੂਆ, ਸਭ ਰਾਜ ਗੱਦੀ ਲੀਏ। ਕਿਤਨੇ ਲਾਖੋਂ ਲੋਗ ਮਾਰੇ ਗਏ। ਨਿਰਦੋਸ਼-ਜਿਨਕਾ ਰਾਜ-ਗੱਦੀ ਸੇ ਕੁਛ ਲੇਨਾ-ਦੇਨਾ ਨਹੀਂ ਥਾ।

ਇਸੀ ਮਰਾਠਾ ਦੇਸ਼ ਕੀ ਬਾਤ ਹੈ, ਅਬ ਕੀ। ਸ਼ਿਵਾ ਜੀ ਜੈਸਾ ਕੋਈ ਯੋਧਾ ਨਹੀਂ ਪੈਦਾ ਹੂਆ। ਸ਼ਿਵਾ ਜੀ ਕੀ ਪਹਿਲੀ ਪਤਨੀ ਮਰ ਗਈ ਤੋਂ ਉਸਨੇ ਦੂਸਰੀ ਸ਼ਾਦੀ ਕਰਵਾ ਲਈ। ਪਹਿਲੀ ਪਤਨੀ ਕਾ ਏਕ ਪੁੱਤਰ ਥਾ 15-16 ਬਰਸ ਕਾ। ਦੂਸਰੀ ਕੇ ਭੀ ਪੁੱਤਰ ਪੈਦਾ ਹੂਆ। ਅਬ ਰਾਜ

ਗੱਦੀ ਕੇ ਲੀਏ ਛੜਯੰਤਰ ਸ਼ੁਰੂ ਹੂਆ। ਸ਼ਿਵਾ ਜੀ ਦਾ ਹਾਲ ਭੀ ਦਸ਼ਰਥ ਜੈਸਾ ਹੂਆ। ਰਾਜ ਗੱਦੀ ਪਰ ਬੜੇ ਪੁੱਤਰ ਕਾ ਅਧਿਕਾਰ ਥਾ, ਲੇਕਿਨ ਦੂਸਰੀ ਪਤਨੀ ਨੇ ਕਹਾ ਗੱਦੀ ਕਾ ਵਾਰਿਸ ਮੇਰਾ ਪੁੱਤਰ ਹੋਗਾ। ਘਰ ਕੇ ਅੰਦਰ ਹੀ ਯੁੱਧ ਕੀ ਸਥਿਤੀ ਬਨ ਗਈ। ਘਰ ਕਾ ਕਲੇਸ਼ ਮਾਣੁਸ ਕੋ ਅੰਦਰ ਸੇ ਭੀ ਮਾਰਤਾ ਹੈ, ਬਾਹਰ ਸੇ ਭੀ ਮਾਰਤਾ ਹੈ। ਸ਼ਿਵਾ ਜੀ ਕਾ ਬੜਾ ਪੁੱਤਰ ਦੁੱਖੀ ਹੋ ਕਰ ਆਪਣੀ ਪਤਨੀ ਕੋ ਸਾਥ ਲੈ ਕੇ ਮੁਗਲ ਫੌਜਦਾਰ ਦਲੇਰ ਖਾਨ ਸੇ ਜਾ ਮਿਲਾ। ਸ਼ਿਵਾ ਜੀ ਮੇਰੇ ਪਾਸ ਆਏ। ਅਬ ਰਾਜ-ਗੱਦੀਓਂ ਕੇ ਝਗੜੇ ਮੇਂ ਏਕ ਬੈਰਾਗੀ ਕਿਆ ਕਰਤਾ। ਲੇਕਿਨ ਮਨ ਬਹੁਤ ਦੁਖੀ ਹੂਆ। ਸ਼ਿਵਾ ਜੀ ਸਦਾ ਮੁਗਲੋਂ ਸੇ ਲੜਤਾ ਆਇਆ ਥਾ, ਉਸਕਾ ਪੁੱਤਰ ਭੀ ਲੜਤਾ ਥਾ। ਪਰ ਅਬ ਵਹੀ ਪੁੱਤਰ ਨੇ ਦੁਸ਼ਮਣ ਸੇ ਪਨਾਹ ਲੇ ਲੀ। ਬਾਤ ਯਹੀਂ ਖ਼ਤਮ ਨਹੀਂ ਹੁਈ, ਸ਼ਿਵਾ ਜੀ ਕੇ ਪੁੱਤਰ ਕੇ ਨੇਤਰਤਵ ਮੇਂ ਮੁਗਲੋਂ ਨੇ ਭੂਪਾਲਗੜ੍ਹ ਕਿਲ੍ਹੇ ਪਰ ਕਬਜ਼ਾ ਕਰ ਲੀਆ। ਅਬ ਸ਼ਿਵਾ ਜੀ ਆਪਣੇ ਪੁੱਤਰ ਆਪਨੇ ਖੂਨ ਕੇ ਵਿਰੁੱਧ ਕੈਸੇ ਲੜੇ। ਉਸਕਾ ਮਨ ਬਹੁਤ ਦੁਖੀ ਹੂਆ, ਉਸਨੇ ਤੋਂ ਮੁਗਲ ਸੈਨਾਪਤੀਓਂ ਕੋ ਲੋਹੇ ਕੇ ਚਨੇ ਚਬਾਏ ਥੇ। ਚਿੰਤਾ ਮੇਂ ਡੂਬ ਗਿਆ। ਰੋਗੀ ਹੋ ਗਿਆ।......।'

–ਸਵਾਮੀ ਜੀ, ਮਾਫੀ ਚਾਹੁੰਦਾ ਹਾਂ, ਮੋਰੋਪੰਤ ਜੀ ਤਾਂ ਆਖਦੇ ਨੇ, ਜੰਗ ਦੇ ਮੈਦਾਨ ਵਿਚ ਕੋਈ ਪਿਤਾ, ਪੁੱਤਰ, ਰਿਸ਼ਤੇਦਾਰ ਨਹੀਂ ਹੁੰਦਾ। ਦੂਸਰੀ ਧਿਰ ਵਿਚ ਸਾਰੇ ਵੈਰੀ ਹੁੰਦੇ ਨੇ....।'

–ਸਹੀ ਆਖਦੇ ਨੇ ਬੱਚਾ। ਮਨ ਮੇਂ ਐਸੀ ਭਾਵਨਾ ਨਾ ਆਏ ਤੋਂ ਜੰਗ ਨਹੀਂ ਲੜੀ ਜਾ ਸਕਤੀ। ਔਰ ਸੁਨ, ਮੁਗਲ ਹਾਕਮ ਤੋਂ ਆਪਨੇ ਬਾਪ ਆਪਨੇ ਭਾਈ ਕੇ ਸਗੇ ਨਹੀਂ ਹੈ। ਔਰੰਗਜ਼ੇਬ ਨੇ ਗੁਪਤ ਹਦਾਇਤ ਕਰ ਦੀ, ਸ਼ਿਵਾ ਜੀ ਕੇ ਪੁੱਤਰ ਕੋ ਮੁਸਲਮਾਨ ਬਨਾਓ, ਅਗਰ ਨਾ ਮਾਨੇ ਤੋਂ ਆਗਰਾ ਕੇ ਕਿਲ੍ਹੇ ਮੇਂ ਕੈਦ ਕਰ ਦੋ।' ਸ਼ਿਵਾ ਜੀ ਕੋ ਪਤਾ ਚਲਾ ਤੋਂ ਗੁਪਤਚਾਰ ਭੇਜ ਕਰ ਪੁੱਤਰ ਕੋ ਮੁਗਲੋਂ ਕੀ ਸਾਜ਼ਿਸ ਕੇ ਬਾਰੇ ਮੇਂ ਜਾਣਕਾਰੀ ਦੀ। ਪੁੱਤਰ ਕਿਸੀ ਬਹਾਨੇ ਬੀਜਾਪੁਰ ਆਇਆ, ਔਰ ਫਿਰ ਸ਼ਿਵਾ ਜੀ ਸੇ ਆ ਮਿਲਾ। ਮਾਫ਼ੀ ਮਾਂਗੀ। ਫਿਰ ਭੀ ਪੁੱਤਰ ਕੀ ਵਾਪਸੀ ਸ਼ਿਵਾ ਜੀ ਕੋ ਰਾਜ਼ੀ ਨਾ ਕਰ ਸਕੀ। ਉਸਕਾ ਦਿਹਾਂਤ* ਹੋ ਗਿਆ। ਉਧਰ ਸ਼ਿਵਾ ਜੀ ਕੀ ਦੂਸਰੀ ਪਤਨੀ ਨੇ ਆਪਨੇ 7-8 ਬਰਸ ਕੇ ਪੁੱਤਰ ਕੋ ਰਾਜ ਤਿਲਕ ਦੇ ਦੀਆ। ਤੇਰੇ ਕੋ ਬਤਾਨੇ ਕੀ ਖ਼ਾਸ ਬਾਤ ਯੇਹ ਹੈ, ਕੋਈ ਭੀ ਹੋ-ਰਾਜ-ਗੱਦੀ ਹਾਸਲ ਕਰਨੇ ਕੇ ਲੀਏ ਹਰ ਏਕ ਕੀ ਨੀਯਤ ਏਕ ਜੈਸੀ ਹੈ। ਮੁਗਲ ਹਾਕਮੋਂ ਕੇ ਲੀਏ ਤਖ਼ਤ ਹੀ ਸਭ ਕੁਛ ਹੈ। ਮਰਾਠੋਂ ਕੇ ਲੀਏ, ਰਾਜਪੂਤੋਂ ਕੇ ਲੀਏ ਭੀ ਵੈਸਾ ਹੀ ਹੈ। ਯਹਾਂ ਤੱਕ ਕਿ ਧਰਮ ਸਥਾਨੋਂ ਕੀ ਗੱਦੀਓਂ ਕੇ ਲੀਏ ਭੀ ਜੰਗ ਛਿੜਤੀ ਹੈ। ਰਾਜ ਗੱਦੀ ਹੋ ਯਾ ਗੁਰੂ-ਗੱਦੀ ਏਕ ਸਮਾਨ ਹੈ। ਉੱਤਰੀ ਭਾਰਤ ਕੀ ਯਾਤਰਾ ਸਮੇਂ ਸੁਨਾ ਥਾ, ਪੰਜਾਬ ਮੇਂ ਸਿੱਖੋਂ ਕੇ ਗੁਰੂ ਨਾਨਕ ਕੀ ਗੱਦੀਓਂ ਕੇ ਲੀਏ ਭੀ ਹਰ ਬਾਰ ਝਗੜਾ ਹੂਆ। ਮੱਠੋਂ ਮੇਂ, ਮੰਦਰੋਂ ਮੇਂ, ਮਹੰਤੋਂ ਕੇ ਲੀਏ ਭੀ ਮਾਰ-ਪੀਟ ਹੋਤੀ ਹੈ। ਸੱਤਾ ਕਾ ਸੁੱਖ ਹਰ ਕੋਈ ਭੋਗਨਾ ਚਾਹਤਾ ਹੈ, ਪਰ ਏਕ ਰਾਜਾ ਕੇ ਯਾ ਏਕ ਗੁਰੂ ਕੇ ਅਪਨੇ ਲੋਗੋਂ ਪ੍ਰਤੀ ਕਿਆ ਫਰਜ਼ ਹੈ ਇਸ ਕੋ ਸਭ ਭੂਲ ਜਾਤੇ ਹੈਂ। ਮਾਧੋਦਾਸ ਸ਼ਿਵਾ ਜੀ ਕੇ ਪੁੱਤਰ ਨੇ ਆਪਨਾ ਹੱਕ ਹਾਸਲ ਤੋ ਕਰ ਲਿਆ ਹੈ। ਅਬ ਉਸੀ ਕੀ ਸੈਨਾ ਕੇ ਮੋਰੋਪੰਤ ਪੇਸ਼ਵਾ ਕੀ ਏਕ ਖਾਸ ਸੈਨਾ ਟੁਕੜੀ ਮੇਂ ਤੇਰੇ ਕੋ ਭਰਤੀ ਕੀਆ ਹੈ ਯਹ ਸਭ ਤੇਰੇ ਕੋ ਇਸ ਲੀਏ ਬਤਾ ਰਹਾ ਹੂੰ, ਅਬ ਤੂੰ ਏਕ ਬੈਰਾਗੀ ਨਹੀਂ ਹੈ, ਤੇਰੀ ਸਾਧੂ ਬਿਰਤੀ ਭੀ ਨਹੀਂ ਹੈ। ਤੂੰ ਏਕ ਸੈਨਿਕ ਹੈ। ਸੈਨਿਕ ਕੋ.....ਅੱਛੇ ਸੈਨਿਕ ਕੋ ਪਤਾ ਹੋਨਾ ਚਾਹੀਏ, ਉਸਕੇ ਰਾਜ ਮੇਂ ਕਿਆ ਹੋ ਰਿਹਾ ਹੈ। ਵਹ ਕਿਉਂ ਲੜ ਰਿਹਾ ਹੈ।

* 3 ਅਪ੍ਰੈਲ 1680 ਨੂੰ ਸ਼ਿਵਾ ਜੀ ਦੀ ਮੌਤ ਹੋਈ।

ਕਿਸ ਲੀਏ ਲੜ ਰਹਾ ਹੈ? ਕਿਆ ਵਹ ਨਿਰਦੋਸ਼ ਲੋਗਾਂ ਪਰ ਜ਼ੁਲਮ ਤੋ ਨਹੀਂ ਕਰ ਰਹਾ? ਏਕ ਸੈਨਿਕ ਕੋ ਪੂਰਾ ਜਾਗਰੂਕ ਹੋਨਾ ਚਾਹੀਏ...।'

–ਸਵਾਮੀ ਜੀ, ਰਾਜ ਗੱਦੀ ਹਾਸਲ ਕਰਨ ਤੋਂ ਬਿਨਾਂ ਜੰਗਾਂ ਹੋਣ ਦੇ ਕੁਛ ਹੋਰ ਵੀ ਕਾਰਨ ਨੇ?' ਮਾਧੋਦਾਸ ਨੇ ਜੰਗਾਂ ਦੇ ਨਤੀਜੇ ਕਲਪਦਿਆਂ ਪੁੱਛਿਆ।

–ਹਵਸ, ਪੂਰੇ ਸੰਸਾਰ ਉਪਰ ਹਕੂਮਤ ਕਰਨ ਕੀ ਹਵਾਸ। ਹਰ ਤਰਫ਼ ਮੇਰਾ ਹੀ ਰਾਜ ਹੋ। ਬਾਦਸ਼ਾਹ, ਸ਼ਹਿਨਸਾਹ ਜਾਨਤੇ ਹੈਂ ਸੂਰਯ ਜਬ ਸ਼ਿਖਰ ਪਰ ਆਤਾ ਹੈ ਤੋ ਢਲਤਾ ਭੀ ਹੈ।'

–ਸਵਾਮੀ ਜੀ ਏਨੇ ਲੋਕ ਮਾਰੇ ਜਾਂਦੇ ਨੇ, ਬੱਚੇ ਅਨਾਥ ਹੋ ਜਾਂਦੇ ਨੇ, ਔਰਤਾਂ ਬੇਵਾ ਹੋ ਜਾਂਦੀਆਂ ਨੇ।' ਮਾਧੋਦਾਸ ਦੇ ਚਿਹਰੇ ਉਪਰ ਦੁੱਖ ਸੀ।

–ਯਹ ਸਭ ਜੰਗ ਕਾ ਹਿੱਸਾ ਹੈ ਮੇਰੇ ਬੱਚੇ, ਅਗਰ ਹਮਲਾਵਾਰ ਕੇ ਮਨ ਮੇਂ ਐਸੇ ਭਾਵ ਰਹੇਂਗੇ, ਜੰਗ ਕੈਸੇ ਲੜੇਗਾ। ਏਕ ਬਹਾਦਰ ਸੈਨਿਕ ਕੇ ਮਸਤਿਕ ਮੇਂ ਜਨੂਨ ਹੋਨਾ ਚਾਹੀਏ, ਆਗੇ ਕੈਸੇ ਬੜਾ ਜਾਏ ਔਰ ਦੁਸ਼ਮਣ ਕੀ ਹਰ ਸ਼ੈਅ ਕੋ ਤਬਾਹ ਕਰ ਜੀਤ ਪ੍ਰਾਪਤ ਕੈਸੇ ਕੀ ਜਾਏ। ਜੰਗ ਲੜਤੇ ਸਮੇਂ ਸੈਨਿਕ ਕਾ ਏਕ ਹੀ ਧਰਮ ਹੋਤਾ ਹੈ। ਜੀਤ, ਜੀਤ ਔਰ ਹਰ ਹਾਲਤ ਮੇਂ ਜੀਤ, ਨਹੀਂ ਤੋ ਮੌਤ।'

ਮਾਧੋਦਾਸ ਹੈਰਾਨ ਹੋਇਆ, ਸਵਾਮੀ ਜੀ ਦਾ ਇਹ ਰੂਪ ਵੇਖਦਾ ਰਿਹਾ। ਸਦਾ ਸ਼ਾਂਤ ਰਹਿਣ ਵਾਲਾ ਆਤਮਾ-ਪ੍ਰਮਾਤਮਾ ਦੀਆਂ ਗੱਲਾਂ ਕਰਨ ਵਾਲਾ, ਜੰਗਾਂ ਅਤੇ ਦੇਸ਼ ਦੇ ਇਤਿਹਾਸ ਬਾਰੇ ਵੀ ਏਨਾ ਗਿਆਨ ਰਖਦਾ ਹੈ। ਉਸਨੇ ਪੁੱਛਿਆ–'ਸਵਾਮੀ ਜੀ, ਇਹ ਸਾਜ਼ਿਸ, ਇਹ ਰਾਜ ਛੜਯੰਤਰ .....'

–ਮਾਧੋਦਾਸ, ਕੁਛ ਸਮੇਂ ਮੇਂ ਪਤਾ ਚਲੇਗਾ, ਯਹ ਸਭ ਭੀ ਰਾਜ-ਸੱਤਾ ਕਾ ਅੰਗ ਹੈ। ਯਹਾਂ ਸ਼ਕਤੀ ਹੋਗੀ, ਸੱਤਾ ਹੋਗੀ, ਵਹਾਂ ਛੜਯੰਤਰ, ਸਾਜ਼ਿਸਾਂ ਫਰੇਬ ਸਭ ਹੋਂਗੇ। ਦੇਖੋ ਔਰੰਗਜ਼ੇਬ ਕਾ ਰਾਜ ਪੂਰੇ ਭਾਰਤ ਮੇਂ ਫੈਲਾ ਹੂਆ ਹੈ, ਲੇਕਿਨ ਉਸਕੇ ਪੁੱਤਰੋਂ ਮੇਂ ਦਿੱਲੀ ਕਾ ਤਖ਼ਤ ਹਾਸਲ ਕਰਨੇ ਕੀ ਲੀਏ, ਏਕ ਦੂਸਰੇ ਸੇ ਬਾਜ਼ੀ ਮਾਰਨੇ ਕੀ ਹੋੜ ਲਗੀ ਹੈ। ਮਾਧੋ, ਅਬ ਤੂੰ ਏਕ ਸੈਨਿਕ ਹੈ। ਏਕ ਸੈਨਿਕ ਕਾ ਕਰਮ ਹੈ, ਵਹ ਹਰ ਤਰਫ ਸੇ ਖ਼ਬਰਦਾਰ ਰਹੇ। ਵਹ ਕਿਸੀ ਕਾ ਮੋਹਰਾ ਤੋ ਨਹੀਂ ਬਨ ਰਹਾ? ਵਹ ਆਪਨੇ ਸੈਨਿਕ ਧਰਮ ਸੇ ਗਿਰ ਤੋ ਨਹੀਂ ਰਹਾ। ਮੋਰੋਪੰਤ ਪੇਸ਼ਵਾ ਔਰ ਸ਼ਿਵਾ ਜੀ ਕਾ ਪੁੱਤਰ ਦੋਨੋਂ ਆਪਨੇ ਲੋਗਾਂ ਪ੍ਰਤੀ, ਆਪਣੀ ਮਾਟੀ ਪ੍ਰਤੀ ਔਰ ਆਪਨੇ ਦੇਸ਼ ਪ੍ਰਤੀ ਜਾਨ ਦੇ ਭੀ ਸਕਤੇ ਹੈਂ, ਜਾਨ ਲੇ ਭੀ ਸਕਤੇ ਹੈਂ। ਮੁਗਲ ਕੌਮ ਬਾਹਰ ਸੇ ਆਈ ਹੈ। ਸਭ ਜਾਨਤੇ ਹੈਂ, ਇਨ ਹਾਕਮੋਂ ਨੇ, ਹਮਾਰਾ ਧਰਮ, ਹਮਾਰੀ ਆਸਥਾ, ਹਮਾਰਾ ਸੁੱਖ-ਚੈਨ ਸਭ ਛੀਨ ਲੀਆ ਹੈ। ਇਸ ਦੇਸ਼ ਕੇ ਸੈਨਿਕ ਕਾ ਧਰਮ ਹੈਂ। ਇਨ ਲੁਟੇਰੋਂ ਕੋ ਇਸ ਧਰਤੀ ਸੇ ਖਦੇੜ ਦੇਨਾ ਹੈ। ਮੁਝੇ ਤੇਰੇ ਪਰ ਭਰੋਸਾ ਹੈ ਮਾਧੋ, ਮੋਰੋਪੰਤ ਕੀ ਸੈਨਾ ਮੇਂ ਤੂੰ ਅਪਨੇ ਸੈਨਿਕ ਧਰਮ ਕੀ ਪਾਲਨਾ ਕਰੇਗਾ.....।'

–ਸਵਾਮੀ ਜੀ, ਅਸ਼ੀਰਵਾਦ ਦਿਉ, ਮੈਂ ਆਪ ਦੇ ਵਿਸ਼ਵਾਸ ਉਪਰ ਖ਼ਰਾ ਉੱਤਰ ਸਕਾਂ....।' ਮਾਧੋਦਾਸ ਨੇ ਹੱਥ ਜੋੜੇ।

–ਮਾਧੋਦਾਸ, ਮੈਂ ਸਾਦੀ ਨਹੀਂ ਕਰਵਾਈ। ਮੁਝੇ ਪੁੱਤਰ ਮੋਹ ਕਾ ਅਨੁਭਵ ਨਹੀਂ ਹੈ। ਪਰ ਤੁਝੇ ਦੇਖ ਕੇ ਮਹਿਸੂਸ ਕਰਤਾ ਹੂੰ, ਅਗਰ ਮੇਰਾ ਪੁੱਤਰ ਹੋਤਾ, ਤੇਰੇ ਜੈਸਾ ਹੋਤਾ। ਮਾਧੋਦਾਸ, ਮੇਰੇ ਪੁੱਤਰ, ਮੇਰੇ ਬੱਚੇ, ਮੈਂ ਰਹੂੰ ਨਾ ਰਹੂੰ, ਪਰ ਆਪਨੀ ਦਿੱਬ ਦ੍ਰਿਸ਼ਟੀ ਸੇ ਦੇਖ ਰਹਾ ਹੂੰ, ਹਰ ਤਰਫ਼ ਤੇਰਾ ਜਸ ਫੈਲ ਰਹਾ ਹੈ, ਜੈ ਜੈ ਕਾਰ ਹੋ ਰਹੀ ਹੈ, ਲੋਗ ਤੇਰਾ ਗੁਨ-ਗਾਨ ਕਰ ਰਹੇ ਹੈਂ......।'

ਸੁਣਕੇ ਮਾਧੋਦਾਸ ਭਾਵੁਕ ਹੋ ਗਿਆ। ਅੱਖਾਂ ਭਰ ਆਈਆਂ। ਬੋਲਣ ਲੱਗਾ ਤਾਂ ਬੋਲਿਆ ਨਾ ਗਿਆ।

ਸਵਾਮੀ ਨੇ ਕਿਹਾ-'ਜੰਗ ਵਿਚ ਲੜਨਾ ਸੂਰਮਗਤੀ ਨਹੀਂ ਹੈ ਪੁੱਤਰ। ਸਭ ਸੈਨਿਕ ਲੜਤੇ ਹੈਂ। ਲੜਨੇ ਕੇ ਸਾਥ ਸਾਥ ਖ਼ੁਦ ਕੀ ਰਖਸ਼ਾ ਕਰਨੀ ਭੀ ਜ਼ਰੂਰੀ ਹੈ। ਜੀਵਤ ਰਹਿ ਕਰ ਜੰਗ ਜ਼ਾਰੀ ਰਖਨੀ ਹੀ ਸੂਰਮਗਤੀ ਹੈ।'

ਸ਼ਰਧਾ, ਮੋਹ ਅਤੇ ਜਜ਼ਬਤਾਂ ਵਿਚ ਵਹਿ ਕੇ ਮਾਧੋਦਾਸ ਦਾ ਸਿਰ ਸਵਾਮੀ ਜੀ ਦੇ ਚਰਨਾਂ ਉਪਰ ਜਾ ਟਿਕਿਆ ਤੇ ਅੱਖਾਂ ਵਿਚ ਅੱਥਰੂ ਵਗਣ ਲਗੇ। ਸਵਾਮੀ ਜੀ ਦਾ ਮਨ ਵੀ ਦ੍ਰਵਤ ਹੋ ਗਿਆ। ਉਸਨੇ ਮਾਧੋਦਾਸ ਨੂੰ ਉਠਾ ਕੇ ਆਪਣੇ ਕਲਾਵੇ ਵਿਚ ਲੈ ਲਿਆ ਤੇ ਭਰੇ ਗਲੇ ਨਾਲ ਕਿਹਾ-'ਮਾਧੋਦਾਸ ਮੇਰੇ ਪੁੱਤਰ , ਸ਼ਾਇਦ ਇਹ ਆਪਨੀ ਆਖਰੀ ਗੋਸ਼ਟ ਹੈ.....'

ਮਾਧੋਦਾਸ ਡਰ ਕੇ ਸਵਾਮੀ ਦੇ ਚਿਹਰੇ ਵੱਲ ਤੱਕਣ ਲੱਗਾ।

ਸਵਾਮੀ ਬੋਲਦਾ ਰਿਹਾ-' ਮੇਰੇ ਬੱਚੇ ਮਾਨੁਸ ਕਾ ਸੁਭਾਵ ਬੜਾ ਚੰਚਲ ਹੈ। ਥੋੜ੍ਹਾ ਇਧਰ ਉਧਰ ਹੋਨੇ ਸੇ ਸਦੀਵੀ ਮਿੱਤਰ, ਸਦੀਵੀ ਦੁਸ਼ਮਣ ਬਨ ਜਾਤੇ ਹੈਂ। ਯਹ ਵਿਚਾਰ ਸਦਾ ਅਪਨੇ ਮਨ ਮੇਂ ਰੱਖਨਾ। ਦੂਸਰੀ ਬਾਤ ਯਾਦ ਰਖਨਾ- ਹੋਨੀ ਬੜੀ ਬਲਵਾਨ ਹੈ, ਯਹ ਕਬ ਆਏਗੀ ਮਾਨੁਸ ਨਹੀਂ ਜਾਨਤਾ। ਅਬ ਜਾਹ, ਜਿਸ ਕਾਰਜ ਕੇ ਲੀਏ ਤੇਰਾ ਜਨਮ ਹੂਆ ਹੈ, ਉਸ ਧਰਮ ਕੋ ਨਿਭਾ।' ਆਖਕੇ ਸਵਾਮੀ ਨੇ ਅੱਖਾਂ ਬੰਦ ਕਰ ਲਈਆਂ।

- ਮਾਧੋਦਾਸ ਕੁਝ ਦੇਰ ਸੁੰਨ ਹੋਇਆ ਬੈਠਾ ਰਿਹਾ। ਫਿਰ ਅੱਖਾਂ ਪੂੰਝ ਕੇ ਪੋਲੇ ਪੈਰੀਂ ਕੁਟੀਆ ਵਿਚੋਂ ਬਾਹਰ ਆ ਗਿਆ।

-----0-----

# 11

ਸਮਾਂ ਕਦੇ ਰੁਕਦਾ ਨਹੀਂ।

ਸਵਾਮੀ ਰਾਮ ਦਾਸ ਤੋਂ ਵਿਦਾ ਲੈ ਕੇ ਮਾਧੋਦਾਸ ਮੋਰੋਪੰਤ ਪੇਸ਼ਵਾ ਦੀ ਅਗਵਾਈ ਵਿਚ, ਮੁਗਲ ਫੌਜਾਂ ਨਾਲ ਕਦੇ ਝੜਪਾਂ, ਕਦੇ ਜੰਗ ਵਿਚ ਅਜਿਹਾ ਰੁੱਝਿਆ, ਫਿਰ ਕਤਲੀ ਦੇ ਡੇਰੇ ਵੱਲ ਆਉਣ ਦਾ ਅਵਸਰ ਹੀ ਨਹੀਂ ਮਿਲਿਆ। ਬਹੁਤ ਵਾਰ ਮਨ ਕੀਤਾ, ਸਵਾਮੀ ਜੀ ਨੂੰ ਜਾ ਮਿਲਾਂ। ਪਰ ਅਗਲੇ ਹੀ ਦਿਨ ਕਿਸੇ ਪਾਸੇ ਕੂਚ ਕਰਨਾ ਪੈਂਦਾ। ਸਵਾਮੀ ਨੂੰ ਮਿਲਣ ਦੀ ਰੀਝ ਮਨ ਵਿਚ ਦਬਾ ਕੇ ਮਾਧੋਦਾਸ ਆਪਣੇ ਸਾਥੀਆਂ ਨਾਲ ਵੈਰੀ ਉਪਰ ਜਾ ਟੁੱਟਦਾ ।

ਇਹਨਾਂ ਸਮਿਆਂ ਵਿਚ ਮਾਧੋਦਾਸ ਨੇ ਛੋਟੀਆਂ ਵੱਡੀਆਂ ਅਨੇਕਾਂ ਜੰਗਾਂ ਵਿਚ ਹਿੱਸਾ ਲਿਆ। ਜਦੋ. ਕਦੇ ਵਿਹਲੇ ਹੁੰਦੇ ਤਾਂ ਮੋਰੋਪੰਤ ਉਸਨੂੰ, ਪਹਿਲਾਂ ਲੜੀਆਂ ਗਈਆਂ ਜੰਗਾਂ ਬਾਰੇ ਜਾਣਕਾਰੀ ਦਿੰਦਾ। ਇਕ ਦਿਨ ਸੰਧਿਆ ਵੇਲੇ ਮੋਰੋਪੰਤ ਆਖਣ ਲੱਗਾ–'ਮਾਧੋਦਾਸ ਮੁਗਲਾਂ ਨਾਲ ਇਕ ਯੁੱਧ ਤਾਂ ਏਨਾ ਭਿਆਨਕ ਸੀ, ਤੂੰ ਕਲਪਨਾ ਵੀ ਨਹੀਂ ਕਰ ਸਕਦਾ। ਪੈਂਤੀ–ਚਾਲੀ ਕੋਸ ਕੇ ਘੇਰੇ ਵਿਚ, ਘੋੜੇ, ਊਠਾਂ ਔਰ ਹਾਥੀਆਂ ਦੀ ਉਡਾਈ ਧੂੜ ਨਾਲ ਚਾਰੋਂ ਪਾਸੇ ਕੁਝ ਵੀ ਦਿਖਾਈ ਨਹੀਂ ਸੀ ਦਿੰਦਾ। ਦੋਹਾਂ ਧਿਰਾਂ ਦੇ ਹਜ਼ਾਰਾਂ ਸਿਪਾਹੀ ਮਾਰੇ ਗਏ। ਉਸ ਸਮੇਂ ਸ਼ਿਵਾ ਜੀ ਜੀਵਤ ਸਨ। ਮਰਾਠਾ ਫੌਜ ਨੇ ਮੁਗਲਾਂ ਨੂੰ ਮਿੱਟੀ 'ਚ ਮਿਲਾ ਦਿੱਤਾ। ਉਹਨਾਂ ਦੇ ਬੇ–ਸ਼ੁਮਾਰ ਘੋੜੇ, ਹਾਥੀ, ਊਠ ਕਬਜ਼ੇ ਵਿਚ ਲੈ ਕੇ ਸ਼ਿਵਾ ਜੀ ਨੂੰ ਭੇਂਟ ਕੀਤੇ। ਇਹ ਯੁੱਧ ਸਿਲੇਰੀ ਦੇ ਸਥਾਨ ਤੇ ਹੋਇਆ ਸੀ। ਇਸ ਵਿਚ ਮੇਰੇ ਤੋਂ ਸ਼ਿਵਾ ਪ੍ਰਤਾਪ ਰਾਓ ਅਤੇ ਸੂਰੀਆ ਰਾਓ ਜੈਸੇ ਸੂਰਬੀਰ ਵੀ ਲੜੇ ਸਨ। ਮੁਗਲ ਸੈਨਾ ਪੂਰੀ ਤਰ੍ਹਾਂ ਤਬਾਹ ਕਰ ਦਿੱਤੀ ਸੀ.....।'

–ਪੇਸ਼ਵਾ ਜੀ, ਅਸੀਂ ਹਿੰਦ ਦੇ ਵਾਸੀ, ਮੁਗਲਾਂ ਨਾਲ ਵੀ ਯੁੱਧ ਕਰਦੇ ਹਾਂ। ਆਪਣਿਆਂ ਨਾਲ ਵੀ ਯੁੱਧ ਕਰਦੇ ਹਾਂ। ਇੰਨਾ ਤਾਂ ਸਵਾਮੀ ਜੀ ਨੇ ਦੱਸਿਆ ਹੈ, ਮੁਗਲ ਬਾਹਰੋਂ ਆ ਕਰ ਸਾਡੀ ਧਰਤੀ ਉਪਰ ਕਾਬਜ਼ ਹੋਏ ਨੇ। ਉਹਨਾਂ ਨੂੰ ਆਪਣੇ ਦੇਸ਼ ਵਿਚੋਂ ਖਦੇੜਨਾ ਸਾਡਾ ਫਰਜ਼ ਹੈ। ਪਰ ਅਸੀਂ.... ਹਿੰਦ ਵਾਸੀ ਚਾਹੇ ਉਹ ਮਰਾਠੇ ਨੇ, ਜਾਂ ਰਾਜਪੂਤ ਆਪਸ ਵਿਚ ਮਿਲਕਰ ਕਿਉਂ ਨਹੀਂ ਚਲ ਰਹੇ। ਇਹ ਗੱਲ ਮੈਨੂੰ ਬੇਚੈਨ ਕਰਦੀ ਹੈ....।' ਮਾਧੋਦਾਸ ਨੇ ਦੁਖੀ–ਮਨ ਨਾਲ ਕਿਹਾ।

–ਮਾਧੋਦਾਸ ਇਹ ਰਾਜਸੀ ਚਾਲਾਂ ਸਮਾਂ ਪਾਕੇ ਤੇਰੇ ਸਮਝ ਆਉਣਗੀਆਂ। ਏਥੇ ਹਰ ਕੋਈ ਰਾਜਾ ਜਾਂ ਬਾਦਸਾਹ ਬਣਨ ਦੀ ਇੱਛਾ ਰਖਦਾ ਹੈ। ਜਿਸ ਕੋਲ ਵੀ ਦਸ, ਪੰਦਰਾਂ ਜਾਂ ਬੀਸ ਸਿਪਾਹੀ–ਸੈਨਿਕ ਹੈਣ, ਉਹ ਦੂਸਰੇ ਨੂੰ ਦਬਾਉਣ ਦੀ ਬਿਰਤੀ ਰਖਦਾ ਹੈ।'

–ਪੇਸ਼ਵਾ ਜੀ, ਇਹਨਾਂ ਵਿਰੋਧਾਂ ਦਾ ਕੋਈ ਹੱਲ ਨਹੀਂ ਹੈ ? ' ਮਾਧੋਦਾਸ ਉਵੇਂ ਚਿੰਤਾ ਵਿਚ ਬੋਲਿਆ।

–ਹੱਲ ਕਿਉਂ ਨਹੀਂ ਹੈ ? ਹਰ ਸਮੱਸਿਆ ਦਾ ਹੱਲ ਹੈ। ਕੁਝ ਸਮੱਸਿਆਵਾਂ ਤਾਂ ਅਸੀਂ ਆਪ ਹੀ ਪੈਦਾ ਕੀਤੀਆਂ ਨੇ। ਕੁਝ ਹਾਲਾਤ ਪੈਦਾ ਕਰ ਦਿੰਦੇ ਨੇ। ਸ਼ਿਵਾ ਜੀ ਦੇ ਪੁੱਤਰ ਦੀਆਂ ਮੁਸ਼ਕਲਾਂ ਉਹਨਾਂ ਦੀਆਂ ਆਪਣੀਆਂ ਹਨ। ਸਮਾਧਾਨ ਬੜਾ ਆਸਾਨ ਹੈ। ਇਹ ਵੀ ਤੈਅ ਹੈ, ਅਗਰ ਗਲਬਾਤ ਨਾਲ ਮਸਲਾ ਹੱਲ ਨਾ ਹੋਇਆ ਤਾਂ ਮੁਗਲ ਹਾਕਮ ਇਸਦਾ ਫਾਇਦਾ ਉਠਾਉਣਗੇ।

ਪਰ ਰਾਜ ਸਿੰਘਾਸਨ ਲਈ ਭੁੱਖ ਇਸ ਪਾਸੇ ਸੋਚਣ ਹੀ ਨਹੀਂ ਦਿੰਦੀ। ਰਾਜ ਗੱਦੀ ਉਪਰ ਬੈਠਣ ਤੇ ਪਰਜਾ ਨੂੰ ਹੁਕਮ ਦੇਣ ਦੀ ਲਾਲਸਾ ਵਿਚ ਸਾਰੇ ਮੌਤ ਦੇ ਮੂੰਹ ਵਿਚ ਜਾ ਪੈਂਦੇ ਹਨ।'

–ਪੇਸ਼ਵਾ ਜੀ, ਕਦੇ ਕਦੇ ਮੈਂ ਸੋਚਦਾਂ, ਏਧਰ ਸੈਨਿਕ ਰੂਪ ਵਿਚ ਆਕੇ ਮੈਂ ਕੋਈ ਗਲਤੀ ਤਾਂ ਨਹੀਂ ਕਰ ਲਈ। ਕੀ ਪਤਾ, ਅੰਦਰੋਂ ਸਵਾਮੀ ਜੀ ਦੀ ਇੱਛਾ ਇਹ ਨਾ ਹੋਵੇ। ਹਰ ਸਮੇਂ ਸਵਾਮੀ ਜੀ ਨੂੰ ਮਿਲਣ ਲਈ ਮਨ ਤੜਪਦਾ ਹੈ। ਇਹ ਜੰਗਾਂ, ਇਹ ਯੁੱਧ, ਇਹ ਝੜਪਾਂ, ਹਮਲੇ, ਹਰੇ ਸਮੇਂ ਡਰਨਾ ਡਰਾਉਣਾ, ਕੀ ਮਨੁੱਖ ਦੇ ਜੀਣ ਦਾ ਏਹੀ ਲਖਸ਼ ਹੈ ? ਮੈਂ ਸਚਮੁੱਚ ਦੀਆਂ ਜੰਗਾਂ ਲੜਨ ਲਈ ਬੜਾ ਉਤਾਵਲਾ ਸਾਂ। ਪਰ ਹੁਣ ਮਾਲੂਮ ਹੋਇਆ ਹੈ, ਇਹ ਫਰੇਬ, ਸਾਜ਼ਸਾਂ ਧੋਖੇ, ਗੱਦੀ ਦੀ ਹਵਸ ਲਈ ਲਹੂ ਏਨਾ ਸਫੈਦ ਹੋ ਜਾਂਦਾ ਹੈ....।' ਹੁਣ ਦੇਖੋ ਨਾ, ਦੱਖਣੀ ਕੋਨਕਣ ਵਿਚ ਦੇਸ਼ਮੁਖ, ਸ਼ਿਵਾ ਜੀ ਦੇ ਪੁੱਤਰ ਵਿਰੁਧ ਉਠ ਖੜ੍ਹੇ ਨੇ। ਮਰਾਠੇ ਦਾ ਮਰਾਠਾ ਬੈਰੀ।'

ਮੋਰੋਪੰਤ ਪੇਸ਼ਵਾ, ਮਾਧੋਦਾਸ ਨੂੰ ਕੁਸ਼ਲ ਸੈਨਿਕ ਅਤੇ ਸੂਰਬੀਰ,ਨਿੱਡਰ ਤਾਂ ਸਮਝਦਾ ਹੀ ਸੀ। ਉਹ ਹੈਰਾਨ ਸੀ ਘਟਨਾਵਾਂ ਬਾਰੇ ਵੀ ਮਾਧੋਦਾਸ ਪੂਰੀ ਜਾਣਕਾਰੀ ਰਖਦਾ ਹੈ। ਖੁਸ਼ ਹੁੰਦਾ ਬੋਲਿਆ– 'ਮੈਂ ਪ੍ਰਸੰਨ ਹਾਂ ਮਾਧੋਦਾਸ, ਤੂੰ ਜੰਗਾਂ ਦੇ ਕਾਰਨਾਂ ਨੂੰ ਸਮਝਣ ਲੱਗਾ ਹੈਂ। ਦੇਖ, ਕੋਨਕਣ ਦੇ ਦੇਸ਼ਮੁੱਖਾਂ ਵਿਚ ਵੀ ਇਕਸੁਰਤਾ ਨਹੀਂ ਹੈ। ਅੱਧੇ ਦੇਸ਼ਮੁੱਖ ਤਾਂ ਮੁਗਲਾਂ ਨਾਲ ਸੁਲਾਹ–ਸਫਾਈ ਦੇ ਹੱਕ ਵਿਚ ਨੇ। ਅੱਧੇ ਸ਼ਿਵਾ ਜੀ ਦੇ ਪੁੱਤਰ ਦੇ ਵਿਰੋਧ ਵਿਚ ਨੇ। ਰਾਜਨੀਤੀ ਵਿਚ ਹਰ ਇਕ ਨੂੰ ਸੰਤੁਸ਼ਟ ਕਰਨਾ ਸੰਭਵ ਨਹੀਂ ਹੈ। ਇਥੇ ਕਿਸੇ ਧਿਰ ਨੂੰ ਦੁਲਾਰਨਾ ਪੈਂਦਾ ਹੈ, ਕਿਸੇ ਹੋਰ ਧਿਰ ਨੂੰ ਦੁਰਕਾਰਨਾ ਪੈਂਦਾ ਹੈ। ਰਾਜ–ਸੱਤਾ ਲਈ ਤਾਕਤ ਦੀ ਵਰਤੋਂ ਜਰੂਰੀ ਹੈ। ਇਕ ਹੋਰ ਗੱਲ ਜਾਣ ਲੈ, ਸਵਾਮੀ ਜੀ ਆਖਿਆ ਕਰਦੇ ਨੇ, ਇਥੇ ਕੁਝ ਵੀ ਸਦੀਵੀ ਨਹੀਂ। ਅੱਜ ਜੋ ਰਾਜਾ ਹੈ, ਕੱਲ ਹੋ ਸਕਦਾ ਹੈ ਜੰਗਲਾਂ–ਪਹਾੜਾਂ ਵਿਚ ਆਪਣੀ ਜਾਨ ਬਚਾਉਂਦਾ ਮਾਰਿਆ ਮਾਰਿਆ ਫਿਰਦਾ ਹੋਵੇ। ਅਤੇ ਇਹ ਵੀ ਕੋਈ ਪਤਾ ਨਹੀਂ, ਜੋ ਕੱਲ੍ਹ ਭੇਡਾਂ ਬੱਕਰੀਆਂ ਚਾਰਦਾ ਚਰਵਾਹਾ ਸੀ, ਉਹ ਦੂਸਰੇ ਕੱਲ੍ਹ ਗੱਦੀ ਪਰ ਆ ਬੈਠੇ।'

ਸਵਾਮੀ ਜੀ ਦਾ ਨਾਮ ਸੁਣਦਿਆਂ ਹੀ ਮਾਧੋਦਾਸ ਨੇ ਨੀਵੀਂ ਪਾ ਲਈ। ਚੁਫੇਰੇ ਹਨੇਰਾ ਹੋਣ ਲੱਗਾ ਸੀ। ਇਕ ਸੈਨਿਕ ਨੇ ਆਕੇ, ਭੋਜਨ ਤਿਆਰ ਹੋਣ ਦੀ ਖ਼ਬਰ ਦਿੱਤੀ ਤਾਂ ਦੋਵੇਂ ਉਠ ਖੜ੍ਹੇ।

* * *

ਰੁੱਤਾਂ ਆਉਂਦੀਆਂ ਰਹੀਆਂ। ਰੁੱਤਾਂ ਜਾਂਦੀਆਂ ਰਹੀਆਂ। ਮੌਸਮ ਬਦਲਦੇ ਰਹੇ। ਮਾਧੋਦਾਸ ਦਾ ਕਤਲੀ ਦੇ ਡੇਰੇ ਕਦੇ ਫੇਰਾ ਨਾ ਪਿਆ। ਪਰ ਇਹਨਾਂ ਵਰ੍ਹਿਆਂ ਵਿਚ ਉਸਨੇ ਬੜਾ ਕੁਝ ਵੇਖਿਆ, ਸਿੱਖਿਆ ਜਾਣਿਆਂ। ਯੁੱਧਾਂ ਵਿਚ ਸਿੱਧਾ ਸ਼ਾਮਲ ਹੋਣ ਦੇ ਉਸਨੂੰ ਅਨੇਕਾਂ ਮੌਕੇ, ਮਿਲੇ। ਯੁੱਧ ਦਾ ਬਿਗਲ ਵਜਦਿਆਂ ਹੀ ਖ਼ੂਨ ਉਸਦੇ ਸਿਰ ਨੂੰ ਚੜ੍ਹ ਜਾਂਦਾ ਤੇ ਉਹ ਖ਼ੂੰਖਾਰ ਸਾਂਢ ਵਾਂਗ ਧੁੱਸ ਦੇ ਕੇ ਵੈਰੀ ਦੀਆਂ ਸਫ਼ਾਂ ਨੂੰ ਤਹਿਸ ਨਹਿਸ ਕਰ ਦਿੰਦਾ। ਉਸਦੀ ਬਹਾਦਰੀ ਅਤੇ ਜਾਂਬਾਜ਼ੀ ਦੀਆਂ ਸਿਫ਼ਤਾਂ ਸ਼ਿਵਾ ਜੀ ਦੇ ਪੁੱਤਰ ਨੇ ਵੀ ਕੀਤੀਆਂ।

...... ਅੱਜ ਮਾਧੋਦਾਸ ਸੋਚ ਰਿਹਾ ਸੀ, ਮੇਰੀ ਬਹਾਦਰੀ ਕਿਸ ਕੰਮ ਆਈ। ਕਿਸੇ ਵੀ ਸੈਨਿਕ ਦੀ ਕੁਰਬਾਨੀ ਦਾ ਕੀ ਮੁੱਲ ਪਿਆ। ਸਭ ਵਿਅਰਥ ਗਿਆ। ਮਰਾਠਿਆਂ ਨੇ ਆਪਣੇ ਲੋਕਾਂ ਵਿਰੁਧ ਹੀ ਸਾਜ਼ਸਾਂ ਕੀਤੀਆਂ, ਗੱਦਾਰੀਆਂ ਕੀਤੀਆਂ। ਮੁਗਲ ਜਿੱਤਾਂ ਉਪਰ ਜਿੱਤਾਂ ਹਾਸਲ ਕਰਦੇ ਗਏ। ਸ਼ਿਵਾ ਜੀ ਦਾ ਪੁੱਤਰ ਕੀ ਕਰਦਾ, ਮੋਰੋਪੰਤ ਕੀ ਕਰਦਾ.....ਪਤਾ ਹੀ ਨਹੀਂ ਸੀ ਚਲਦਾ, ਕੌਣ ਮਿੱਤਰ ਦੇ ਭੇਸ ਵਿਚ ਦੁਸ਼ਮਣੀ ਕਰ ਰਿਹਾ ਹੈ। ਸਵਾਮੀ ਜੀ ਨੇ ਇਕ ਵਾਰ ਕਿਹਾ ਸੀ– 'ਮਨੁੱਖੀ ਮਨ ਬੜਾ ਚੰਚਲ ਹੈ, ਮਾਧੋ–।' ਸੱਚ ਹੀ ਕਿਹਾ ਸੀ। ਸ਼ਿਵਾ ਜੀ ਦਾ ਪੁੱਤਰ ਜਦ

ਆਪਣੇ ਸਰਦਾਰਾਂ ਦੀ ਸਹਾਇਤਾ ਲੈਣ ਲਈ ਹੱਥ-ਪੈਰ ਮਾਰ ਰਿਹਾ ਸੀ ਤਾਂ ਰਾਏਗੜ੍ਹ ਦੇ ਕਿਲ੍ਹੇ ਵਿਚ ਪਨਾਹ ਲੈਣ ਜਾਂਦਾ, ਮੁਗਲ ਫੌਜਾਂ ਨੇ ਰਸਤੇ ਵਿਚ ਹੀ ਘੇਰ ਲਿਆ ਸੀ। ....

.....ਫਿਰ ਮੁਗਲਾਂ ਨੇ ਉਸ ਉਪਰ ਜੋ ਜ਼ੁਲਮ ਕੀਤੇ, ਸੋਚ ਕੇ ਮਾਧੋਦਾਸ ਕੰਬ ਉਠਦਾ ਸੀ। ਉਸ ਅੰਦਰ ਕੁਝ ਰਿਝਣ ਲਗਦਾ ਸੀ। ਅੰਦਰ ਅੱਗ ਬਲ ਉਠਦੀ ਸੀ। ਮਨੁੱਖ ਏਨਾ ਨਿਰਦਾਈ ਅਤੇ ਜ਼ਾਲਮ ਵੀ ਹੋ ਸਕਦਾ ਹੈ। ਔਰੰਗਜ਼ੇਬ ਦੇ ਹੁਕਮਾਂ ਤੇ ਸ਼ਿਵਾ ਜੀ ਦੇ ਪੁੱਤਰ ਦੀ ਜੀਭ ਕੱਟ ਦਿਤੀ ਗਈ। ਅੱਖਾਂ ਕੱਢੀਆਂ ਗਈਆਂ। ਅੰਗ ਅੰਗ ਨੋਚਿਆ ਗਿਆ। ਫਿਰ ਵੀ ਤਸੱਲੀ ਨਾ ਹੋਈ ਤਾਂ ਸਿਰ ਲਾਹ ਦਿੱਤਾ ਗਿਆ। ਚਮੜੀ ਵਿਚ ਘਾਹ-ਫੂਸ ਭਰਕੇ ਉਸਦੇ ਆਪਣੇ ਨਗਰਾਂ ਵਿਚ ਘੁੰਮਾਇਆ ਗਿਆ। ਸ਼ਿਵਾ ਜੀ ਦੇ ਰਾਜ ਦਾ ਅੰਤ ਹੋ ਗਿਆ.....। ਮਾਧੋਦਾਸ ਨੇ ਲੰਮਾ ਸਾਹ ਛੱਡਿਆ।

ਅਜੇ ਵੀ ਉਹ ਸੈਨਿਕ ਲਿਬਾਸ ਵਿਚ ਸੀ। ਮਰਾਠਾ ਫੌਜਾਂ ਖੇਰੂ-ਖੇਰੂ ਹੋ ਗਈਆਂ ਸਨ। ਸੈਨਾਪਤੀ ਰੂ-ਪੋਸ਼ ਹੋ ਗਏ ਸਨ। ਜਿਉਂਦੇ ਜਾਂ ਜ਼ਖਮੀ ਸੈਨਿਕ ਆਪਣੇ ਘਰਾਂ ਨੂੰ ਪਰਤ ਗਏ ਸਨ। ਡਾਹਢੀ ਉਦਾਸੀ ਵਿਚ ਘਿਰਿਆ ਮਾਧੋਦਾਸ ਸੋਚ ਰਿਹਾ ਸੀ.... ਕਿਧਰ ਗਈਆਂ ਆਪਣੀ ਮਿੱਟੀ ਲਈ ਮਰ-ਮਿਟਣ ਵਾਲੀਆਂ ਫੌਜਾਂ ? ਮੋਰੋਪੰਤ ਪੇਸ਼ਵਾ, ਸਿਪਾਹੀ ਜਿਸਦਾ ਜਿਧਰ ਮੂੰਹ ਹੋਇਆ, ਨੱਠ ਗਏ। ...ਕਤਲੀ ਦੇ ਡੇਰੇ ਤੋਂ ਥੋੜ੍ਹੀ ਵਿੱਥ ਤੇ ਗੋਦਾਵਰੀ ਨਦੀ ਦੇ ਕੰਢੇ, ਆਪਣੇ ਹਥਿਆਰ ਇਕ ਪਾਸੇ ਰੱਖੀ ਬੈਠਾ ਸੋਚਣ ਲੱਗਾ-ਉਂਜ ਤਾਂ ਮੈਂ ਵੀ ਭਗੌੜਾ ਹਾਂ। ਸਵਾਮੀ ਜੀ ਨੇ ਕਿਹਾ ਸੀ, ਜੰਗ ਦੇ ਮੈਦਾਨ ਵਿਚ ਜਿੱਤ ਜਾਂ ਮੌਤ। ਮੈਨੂੰ ਤਾਂ ਕੁਝ ਵੀ ਪ੍ਰਾਪਤ ਨਹੀਂ ਹੋਇਆ। ਡੇਰੇ ਜਾ ਕੇ ਸਵਾਮੀ ਜੀ ਦੇ ਮੱਥੇ ਕਿਵੇਂ ਲੱਗਾਂਗਾ। ਪਰ ਸਵਾਮੀ ਜੀ ਨੇ ਇਹ ਵੀ ਤਾਂ ਕਿਹਾ ਸੀ, ਮਰਨਾ ਮਾਰਨਾ ਹੀ ਜੰਗ ਨਹੀਂ ਹੈ। ਹਾਰ ਨੂੰ ਜਿੱਤ ਵਿਚ ਬਦਲਣ ਲਈ ਸੈਨਿਕ ਲਈ ਜਿੰਦਾ ਰਹਿਣਾ ਵੀ ਜਰੂਰੀ ਹੈ। ਪਰ ਮੈਂ ਹੁਣ ਕਿਹੜੀ ਜੰਗ ਲੜ ਰਿਹਾ ਹਾਂ ? ਕੀ ਕਹਾਂਗਾ ਸਵਾਮੀ ਜੀ ਨੂੰ। ਮੇਰਾ ਇਸ ਤਰ੍ਹਾਂ ਵਾਪਸ ਆਉਣਾ ਸਵਾਮੀ ਜੀ ਨੂੰ ਅੱਛਾ ਲੱਗੇਗਾ-ਕੀ ਪਤਾ।...

ਮਾਧੋਦਾਸ ਦੁਚਿੱਤੀ ਵਿਚ ਬੈਠਾ ਸੀ। ਇਕ ਮਨ ਕਹਿੰਦਾ ਸੀ, ਇਸੇ ਵਕਤ ਸਵਾਮੀ ਜੀ ਨੂੰ ਜਾ ਮਿਲਾਂ। ਦੂਸਰਾ ਮਨ ਕਹਿੰਦਾ ਸੀ ਜਿਧਰੋਂ ਆਇਆ ਹੈਂ, ਵਾਪਸ ਚਲਾ ਜਾ। ਜੰਮੂ ਵੱਲ ਆਪਣੇ ਬਚਪਨ ਦੇ ਮੁਕਾਮ ਰਿਆਸੀ ਵੱਲ।....ਹੁਣ ਤਾਂ ਲੋਹਾ ਕੁੱਟਾਂ ਦੇ ਬੇਲੀ ਵੀ ਜੁਆਨ ਹੋ ਗਏ ਹੋਣਗੇ। ਇਕ ਵਾਰ ਜਾ ਕੇ ਉਹ ਥਾਵਾਂ ਫਿਰ ਵੇਖ ਲੈ।...

ਉਹ ਕਿਸ ਮਨ ਦੀ ਗੱਲ ਮੰਨੇ। ਰਿਆਸੀ ਜਾਣ ਲਈ ਪੈਂਡਾ ਬੜਾ ਲੰਮਾ ਸੀ। ਹੁਣ ਉਹ ਕੋਈ ਬੈਰਾਗੀ ਸਾਧੂ ਨਹੀਂ ਸੀ, ਮੁਗਲ ਫੌਜਾਂ ਦਾ ਦੁਸ਼ਮਣ ਸੀ। ਰਸਤੇ ਵਿਚ ਘੇਰਿਆ ਜਾਵਾਂਗਾ। ਹੁਣ ਤਾਂ ਕੋਲ ਚੰਗੇ ਹਥਿਆਰ ਵੀ ਨਹੀਂ ਹਨ। ਇਹ ਜੁਆਨ ਉਮਰ ਤਾਂ ਬੜੀ ਕੁੜੱਤਣ ਭਰੀ ਹੈ। ਗੁਰੂ ਜਾਨਕੀ ਪ੍ਰਸਾਦ ਨਾਲ ਬਿਤਾਏ ਦਿਨ ਕਿੰਨੇ ਮਿੱਠੇ ਸਨ। ਸਾਰਾ ਦਿਨ ਮੁੰਡਿਆਂ ਨਾਲ ਬਸਤੀ ਵਿਚ ਖੇਡਦਾ ਰਹਿੰਦਾ ਸਾਂ। ਵਰਤਮਾਨ ਤੋਂ ਮਨ ਉਚਾਟ ਹੋ ਗਿਆ। ਗੱਦਾਰੀਆਂ ਅਤੇ ਗਰਜ਼ਾਂ ਕਾਰਨ ਮਰਾਠੇ ਮੁਗਲਾਂ ਦੀ ਮਦਦ ਕਰਦੇ ਵੇਖੇ। ਗੋਦਾਵਰੀ ਨਦੀ ਕੰਢੇ ਬੈਠਾ ਉਹ ਪਰੇਸ਼ਾਨ ਹੋਇਆ, ਵਗਦੇ ਪਾਣੀ ਵੱਲ ਤੱਕਣ ਲੱਗਾ। ਕੁਝ ਸਮਝ ਨਹੀਂ ਸੀ ਆਉਂਦਾ ਕੀ ਕਰਾਂ। ਮੋਰੋਪੰਤ ਪੇਸ਼ਵਾ ਦੀ ਭਾਲ ਕਰਾਂ ਜਾਂ ਕੱਤਲੀ ਦੇ ਡੇਰੇ ਜਾਵਾਂ। ਸਾਧੂ ਜੀਵਨ ਹੀ ਸਹੀ-ਮਾਰਗ ਹੈ। ਸੰਸਾਰੀ-ਤੰਤਰ ਬੈਰਾਗੀਆਂ ਨੂੰ ਰਾਸ ਨਹੀਂ ਆਏਗਾ। ਪਰ ਗੁਰੂ ਜੀ ਨੂੰ ਜੋ ਵਚਨ ਦਿੱਤਾ ਸੀ, ਗੁਰੂ ਜੀ ਦੀ ਆਤਮਾ ਨੂੰ ਕਸ਼ਟ ਪੁੱਜੇਗਾ। ਫਿਰ ਕੀ ਕਰਾਂ ?

ਅੰਦਰਲੀ ਖਿਝ, ਰੋਹ ਅਤੇ ਝੁੰਜਲਾਹਟ ਨਾਲ ਸੋਚਿਆ–ਕਿਉਂ ਨਾ ਖ਼ੁਦ ਹੀ ਇਸ ਜੀਵਨ ਦਾ ਅੰਤ ਕਰ ਦੇਵਾਂ ? ਮੇਰੇ ਹੋਣ ਜਾਂ ਨਾ ਹੋਣ ਨਾਲ ਕਿਸੇ ਨੂੰ ਕੀ ਫ਼ਰਕ ਪਵੇਗਾ ? ਧਰਤੀ ਦਾ ਬੋਝ ਹਲਕਾ ਕਰਾਂ। ਪਰ ਇਹ ਤਾਂ ਕਾਇਰਤਾ ਹੈ। ਮੇਰੇ ਮਰਨ ਨਾਲ ਇਸ ਧਰਤੀ ਤੋਂ ਦੁੱਖਾਂ ਕਲੇਸ਼ਾਂ ਦਾ ਅੰਤ ਤਾਂ ਨਹੀਂ ਹੋਵੇਗਾ। ਸੈਨਿਕ ਲਿਬਾਸ ਧਾਰਨ ਕਰੀ ਰੱਖਾਂ ਤਾਂ ਕਿਸ ਲਈ ? ਜਿਸ ਸੈਨਿਕ ਨੂੰ ਉਹ ਸਭਨਾਂ ਤੋਂ ਬਹਾਦਰ ਸਮਝਦੇ ਸਨ, ਉਸੇ ਨੂੰ ਭਟਕਦਾ ਛੱਡ ਕੇ ਪਤਾ ਨਹੀਂ ਸਭ ਕਿਧਰ ਛੁੱਪ ਗਏ। ਇਕ ਵਾਰ ਸਵਾਮੀ ਜੀ ਨੂੰ ਮਿਲਾਂ, ਓਹੀ ਕੋਈ ਮਾਰਗ ਦਿਖਾਉਣਗੇ......ਸੋਚਦਾ ਮਾਧੋਦਾਸ ਬੇਧਿਆਨੇ ਹੀ ਉਠ ਖੜ੍ਹਾ।

ਡੁਬਦੇ ਸੂਰਜ ਦੀ ਲਾਲੀ ਨੇ ਗੋਦਾਵਰੀ ਦਾ ਪਾਣੀ ਲਹੂ ਰੰਗਾ ਬਣਾ ਦਿੱਤਾ। ਇਕ ਪਲ ਖੜ੍ਹਾ ਉਹ ਪਾਣੀ ਵੱਲ ਤਕਦਾ ਰਿਹਾ, ਫਿਰ ਕਤਲੀ ਦੇ ਡੇਰੇ ਵੱਲ ਤੁਰ ਪਿਆ।

-----0-----

# 12

ਬ੍ਰਿਕ੍ਰਮੀ 1748 ਦਾ ਵਰ੍ਹਾ ਸੀ।

ਸੰਨ 1691 ਦਾ ਸੂਰਜ ਅਸਤ ਹੋ ਰਿਹਾ ਸੀ, ਜਦ ਮਾਧੋਦਾਸ ਸਵਾਮੀ ਰਾਮਦਾਸ ਦੇ ਡੇਰੇ ਪੁੱਜਿਆ। ਮੱਠ ਦੀ ਹਾਲਤ ਵੇਖ ਕੇ ਉਹ ਭੌਚੱਕਾ ਰਹਿ ਗਿਆ। ਮੱਠ ਦੇ ਆਂਗਣ ਵਿਚ ਥਾਂ ਥਾਂ ਦਰਖਤਾਂ ਦੇ ਸੁੱਕੇ ਪੱਤੇ ਖਿਲਰੇ ਪਏ ਸਨ। ਇਕ ਪਾਸੇ ਖਾ ਕੇ ਸੁੱਟੀਆਂ ਵਸਤਾਂ ਦਾ ਢੇਰ ਪਿਆ ਸੀ। ਸਾਹਮਣੇ ਸਵਾਮੀ ਜੀ ਦੀ ਚੌਂਕੀ ਖ਼ਾਲੀ ਪਈ ਸੀ। ਸਾਧੂ ਇਧਰ ਉਧਰ ਅਵਾਰਾ ਗਊਆਂ ਦੇ ਵੱਗ ਵਾਂਗ ਤੁਰੇ ਫਿਰਦੇ ਸਨ। ਮਾਧੋਦਾਸ ਨੂੰ ਆਪਣੇ ਵੇਲੇ ਦਾ ਮੱਠ ਯਾਦ ਆਇਆ। ਸਵਾਮੀ ਜੀ ਚੌਂਕੀ ਉਪਰ ਅੰਤਰ ਧਿਆਨ ਦੀ ਅਵਸਥਾ ਵਿਚ ਬੈਠੇ ਹੁੰਦੇ ਸਨ। ਚੇਲੇ, ਸ਼ਰਧਾਲੂ, ਸਾਧੂ ਹਰ ਸਮੇਂ ਮੱਠ ਦੀ ਸਫਾਈ ਵਿਚ ਲੱਗੇ ਰਹਿੰਦੇ ਸਨ। ਆਂਗਣ ਵਿਚ ਪਾਣੀ ਦਾ ਛਿੜਕਾਅ ਕੀਤਾ ਜਾਂਦਾ ਸੀ। ਕਿਆਰੀਆਂ ਵਿਚ ਰੰਗ-ਬਰੰਗੇ ਫੁੱਲ ਟਹਿਕਦੇ ਹੁੰਦੇ ਸਨ। ਪਰ ਹੁਣ ਤਾਂ ਇਹ ਉਜੜਿਆ ਡੇਰਾ ਜਾਪਦਾ ਹੈ।

ਮੱਠ ਦੇ ਵਿਹੜੇ ਵਿਚ ਜੜ੍ਹ ਹੋਏ ਖੜ੍ਹੇ ਮਾਧੋਦਾਸ ਨੂੰ ਇਕ ਪੁਰਾਣੇ ਸਾਧੂ ਨੇ ਪਹਿਚਾਣ ਲਿਆ। ਵਧੀ ਹੋਈ ਦਾੜ੍ਹੀ ਸਿਰ ਦੇ ਵਾਲ ਅਣਵਾਹੇ, ਰੁੱਖੇ। ਸੈਨਿਕ ਭੇਸ। ਸਾਧੂ ਨੇ ਦੂਸਰੇ ਸਾਧੂਆਂ ਨੂੰ ਵੀ ਬੁਲਾ ਲਿਆ। ਉਸਦੇ ਨੇੜੇ ਆ ਗਏ। ਸਾਧੂ ਨੇ ਤਸੱਲੀ ਕਰਨ ਲਈ ਪੁੱਛਿਆ।

–ਆਪਲੇ ਨਾਂਵ ਮਾਧੋਦਾਸ ਆਹੇ ?'*

ਮਾਧੋਦਾਸ ਨੇ ਸਿਰ ਹਿਲਾਕੇ ਹਾਮੀ ਭਰੀ।

ਸੁਣਦਿਆਂ ਹੀ ਸਾਧੂਆਂ 'ਚ ਘੁਸਰ-ਮੁਸਰ ਹੋਣ ਲੱਗੀ ਤਾਂ ਪਹਿਲੇ ਸਾਧੂ ਨੇ ਤਾੜਿਆ :

–ਹੇ, ਕੋਈ ਆਵਾਜ਼ ਕਰੂ ਨਾ ਏ।' ਸਾਰੇ ਚੁੱਪ ਹੋ ਗਏ।

ਇਕ ਹੋਰ ਸਾਧੂ ਨੇ ਵਿਅੰਗ ਨਾਲ ਪੁੱਛਿਆ 'ਸਵਾਮੀ ਜੀ ਕਾ ਯੋਧਾ ਜੰਗ ਜਿੱਤ ਕਰ ਆਇਆ ਹੈ ?'

ਮਾਧੋਦਾਸ ਫਿਰ ਵੀ ਕੁਝ ਨਹੀਂ ਬੋਲਿਆ। ਮੱਠ ਅੰਦਰ ਇਧਰ-ਉਧਰ ਨਜ਼ਰ ਘੁਮਾਈ। ਪੁੱਛਿਆ 'ਸਵਾਮੀ ਜੀ ਕਿੱਥੇ ਹਨ ?'

ਇਕ ਚੇਲਾ ਹੱਸਿਆ ਤੇ ਉਸ ਪਹਿਲੇ ਸਾਧੂ ਵਲ ਇਸ਼ਾਰਾ ਕਰਦਿਆਂ ਕਿਹਾ 'ਹੁਣ ਤਾਂ ਏਹੀ ਸਵਾਮੀ ਹਨ।'

–ਪਹਿਲੇ ਸਵਾਮੀ ਜੀ ਕਿਧਰ ਹਨ ?' ਮਾਧੋਦਾਸ ਨੇ ਉਤਸਕਤਾ ਨਾਲ ਪੁੱਛਿਆ।

–ਨਹੀਂ ਹਨ।' ਚਾਰ ਪੰਜ ਸਾਧੂ ਇਕ ਸਾਥ ਬੋਲੇ।

–ਚਲੇ ਗਏ ਏਥੋਂ ?'

–ਏਥੋਂ ਨਹੀਂ, ਇਸ ਸੰਸਾਰ ਤੋਂ ਚਲੇ ਗਏ।' ਪਹਿਲੇ ਸਾਧੂ ਨੇ ਭਾਵ-ਰਹਿਤ ਕਿਹਾ।

–ਕਦ- ?' ਮਾਧੋਦਾਸ ਅੰਦਰ ਜਿਵੇਂ ਤੋਪ ਦਾ ਗੋਲਾ ਫ਼ਟ ਗਿਆ। ਉਹ ਅੱਖਾਂ ਭਰ ਆਇਆ।

–ਵਰ੍ਹੇ ਬੀਤ ਗਏ। ਜਦ ਤੂੰ ਮੱਠ ਛੋੜਿਆ ਸੀ- ਸ਼ਾਇਦ ਅਗਲੇ ਵਰ੍ਹੇ ਹੀ।'

---

* ਤੇਰਾ ਨਾਮ ਮਾਧੋਦਾਸ ਹੈ ?

ਮਾਧੋਦਾਸ ਅੱਗੇ ਵਧਿਆ। ਸਾਹਮਣੇ ਪਈ ਚੌਂਕੀ ਉਪਰ ਸਿਰ ਰੱਖ ਕੇ ਰੋਣ ਲੱਗਾ। ਸਾਧੂ ਹੈਰਾਨ ਹੋਏ ਚੁਪਚਾਪ ਖੜ੍ਹੇ ਵੇਖਣ ਲੱਗੇ। ਉਹਨਾਂ ਨੂੰ ਕੁਝ ਫ਼ਿਕਰ ਵੀ ਪਿਆ। ਸਵਾਮੀ ਜੀ ਦਾ ਸਭ ਤੋਂ ਚਹੇਤਾ ਸ਼ਿਸ਼ ਸੀ ਮਾਧੋਦਾਸ। ਨਵਾਂ ਸਵਾਮੀ ਬਣਿਆ ਸਾਧੂ ਉਸਦੇ ਸਿਰਹਾਣੇ ਆਣ ਖੜ੍ਹਾ। ਕੁਝ ਪਲ ਰੋਂਦੇ ਮਾਧੋਦਾਸ ਵੱਲ ਵੇਖਦਾ ਰਿਹਾ। ਅੰਦਰੋਂ ਉਹ ਮਾਧੋਦਾਸ ਨਾਲ ਈਰਖਾ ਵੀ ਰਖਦਾ ਸੀ। ਆਪਣੇ ਗੁਣਾਂ ਕਰਕੇ ਉਹ ਸਭਨਾਂ ਚੇਲਿਆਂ ਅਤੇ ਸਾਧੂਆਂ ਉਪਰ ਹਾਵੀ ਰਿਹਾ ਸੀ। ਪਰ ਹੁਣ ਉਹ ਸਵਾਮੀ ਨਹੀਂ ਰਿਹਾ ਤੇ ਮੱਠ ਦੀ ਉਹ ਮਰਯਾਦਾ ਵੀ ਨਹੀਂ ਰਹੀ। ਉਹ ਰੁੱਖਾ ਜਿਹਾ ਬੋਲਿਆ,

–ਮਾਧੋਦਾਸ, ਏਥੇ ਤੇਰਾ ਵਿਰਲਾਪ ਸੁਣਨ ਵਾਲਾ ਕੋਈ ਨਹੀਂ ਹੈ।'

ਆਵਾਜ਼ ਸੁਣਦਿਆਂ ਹੀ ਮਾਧੋਦਾਸ ਨੇ ਭਿੱਜੀਆਂ ਅੱਖਾਂ ਨਾਲ ਉਪਰ ਤੱਕਿਆ। ਉਸ ਦਾ ਸਾਥੀ ਚੇਲਾ, ਸਵਾਮੀ ਬਣਿਆਂ ਢਾਕਾਂ ਉਪਰ ਦੋਵੇਂ ਹੱਥ ਰੱਖੀ ਖੜ੍ਹਾ ਸੀ।

–ਮਾਧੋਦਾਸ.....' ਨਵਾਂ ਸਵਾਮੀ ਫਿਰ ਬੋਲਣ ਲੱਗਾ–'ਲੰਮਾ ਸਮਾਂ ਤੂੰ ਮੱਠ ਤੋਂ ਬਾਹਰ ਰਿਹਾ ਹੈਂ। ਬੈਰਾਗੀ ਜੀਵਨ ਦੀਆਂ ਬੰਦਸ਼ਾਂ ਦੀ ਤੂੰ ਪਾਲਣਾ ਨਹੀਂ ਕੀਤੀ ਹੋਵੇਗੀ। ਸੈਨਿਕ ਜੀਵਨ ਵਿਚ ਸੰਭਵ ਵੀ ਨਹੀਂ ਹੈ। ਇਹ ਵੀ ਪਤਾ ਨਹੀਂ ਤੂੰ ਏਥੇ ਕਿਸ ਮਕਸਦ ਨਾਲ ਆਇਆ ਹੈਂ। ਪਤਾ ਨਹੀਂ ਤੇਰੇ ਮਨ ਵਿਚ ਕੀ ਹੈ। ਪਰ ਮੱਠ ਦਾ ਸਵਾਮੀ ਹੋਣ ਦੀ ਹੈਸੀਅਤ ਵਿਚ ਮੈਂ ਏਨਾ ਸਪਸ਼ਟ ਕਰ ਦੇਵਾਂ, ਏਥੇ ਮੱਠ ਵਿਚ ਹੁਣ ਤੇਰੇ ਲਈ ਕੋਈ ਜਗ੍ਹਾ ਨਹੀਂ ਹੈ। ਮੱਠ ਵਿਚ ਇਕ ਸੰਸਾਰੀ–ਮਾਣੁਸ, ਸੈਨਿਕ ਜਾਂ ਭਗੌੜਾ ਸੈਨਿਕ ਬਹੁਤਾ ਸਮਾਂ ਨਹੀਂ ਟਿਕ ਸਕਦਾ। ਇਕ ਦਿਨ ਦੋ ਦਿਨ ਰਹਿ ਸਕਦਾ ਹੈਂ, ਉਹ ਵੀ ਇਸ ਲਈ ਤੂੰ ਇਸ ਮੱਠ ਦਾ ਕਦੇ ਬੈਰਾਗੀ ਸਾਧੂ ਰਿਹਾ ਹੈਂ। ਖਾਣ ਪੀਣ ਤੈਨੂੰ ਉਦੋਂ ਪ੍ਰਾਪਤ ਹੋਵੇਗਾ, ਜਦ ਮੱਠ ਵਿਚ ਰਹਿੰਦੇ ਸਾਰੇ ਜੋਗੀ, ਸਾਧੂ ਚੇਲੇ ਭੋਜਨ ਕਰ ਹਟੇ ਹੋਣਗੇ।' ਆਖ ਕੇ ਨਵੇਂ ਸਵਾਮੀ ਨੇ ਮੂੰਹ ਫੇਰਿਆ ਤੇ ਆਪਣੀ ਕੁਟੀਆ ਵੱਲ ਚਲਿਆ ਗਿਆ।

ਮਾਧੋਦਾਸ ਦਾ ਮਨ ਬੜਾ ਦੁਖੀ ਹੋਇਆ। ਇਹ ਤਾਂ ਸਰਾਸਰ ਨਿਰਾਦਰ ਸੀ। ਜੰਗ ਦੇ ਮੈਦਾਨ ਵਿਚ ਕੋਈ ਉਸ ਨਾਲ ਇਸ ਤਰ੍ਹਾਂ ਦਾ ਵਿਵਹਾਰ ਕਰਦਾ ਤਾਂ ਉਹ ਉਸਦੀ ਗਰਦਨ ਧੜ ਤੋਂ ਅਲੱਗ ਕਰ ਦਿੰਦਾ। ਇਥੇ ਉਹ ਬੇਬਸ ਸੀ। ਚੁੱਪ ਰਿਹਾ। ਸਵਾਮੀ ਜੀ ਦੀ ਮੌਤ ਅਸਹਿ ਸੀ। ਇਹ ਨਿਰਾਦਰ ਤਾਂ ਉਸ ਦੁੱਖ ਸਾਹਮਣੇ ਕੁਝ ਵੀ ਨਹੀਂ ਸੀ।

ਉਹ ਉਠਿਆ ਤੇ ਇਕ ਰੁੱਖ ਹੇਠਾਂ ਜਾਕੇ ਮੱਥਾ ਫੜ ਕੇ ਬੈਠ ਗਿਆ। ਏਸ ਰੁੱਖ ਹੇਠਾਂ ਉਸਨੇ ਸਵਾਮੀ ਜੀ ਨਾਲ ਬੜੀਆਂ ਗੋਸ਼ਟਾਂ ਕੀਤੀਆਂ ਸਨ। ਅੱਖਾਂ ਫੇਰ ਭਰ ਆਈਆਂ। ਉਸ ਦਿਨ ਜੋ ਵੀ ਬਚਿਆ–ਖੁਚਿਆ ਮਿਲਿਆ ਖਾ ਲਿਆ। ਮੱਠ ਲਈ ਉਸਦੀ ਕੋਈ ਜ਼ਿੰਮੇਵਾਰੀ ਨਹੀਂ ਸੀ। ਰਿਆਸੀ ਰਹਿੰਦਿਆਂ, ਜਦ ਮਨ ਬੇਚੈਨ ਹੁੰਦਾ ਸੀ ਤਾਂ ਦਰਿਆ ਚਨਾਬ ਉਸਦਾ ਵੱਡਾ ਆਸਰਾ ਰਿਹਾ ਸੀ। ਉਸਦੇ ਕੰਢੇ ਬੈਠ ਕੇ ਵਗਦੇ ਪਾਣੀ ਨੂੰ ਵੇਖਦਿਆਂ ਮਨ ਸ਼ਾਂਤ ਹੋ ਜਾਂਦਾ ਸੀ। ਏਥੇ ਗੋਦਾਵਰੀ ਨਦੀ ਉਸਦਾ ਸਹਾਰਾ ਬਣੀ। ਰਾਤ ਜਿਵੇਂ ਕਿਵੇਂ ਮੱਠ ਵਿਚ ਕੱਟੀ ਤੇ ਫਿਰ ਪਹਿਰ ਦੇ ਤੜਕੇ, ਬਿਨਾਂ ਕਿਸੇ ਨੂੰ ਮਿਲਿਆਂ, ਚੁਪਚਾਪ ਗੋਦਾਵਰੀ ਨਦੀ ਵੱਲ ਤੁਰ ਪਿਆ।

* * *

ਅਜੇ ਤਾਂ ਪਰਿੰਦਿਆਂ ਨੇ ਵੀ ਆਪਣੇ ਆਲ੍ਹਣੇ ਨਹੀਂ ਸਨ ਛੱਡੇ। ਸੁਰਮਈ ਰੰਗੀ ਸਵੇਰ ਵਿਚ ਗੋਦਾਵਰੀ ਦਾ ਪਾਣੀ ਇਸ ਤਰ੍ਹਾਂ ਸ਼ਾਂਤ ਵਹਿ ਰਿਹਾ ਸੀ, ਜਿਵੇਂ ਉਸ ਨੂੰ ਕੰਢਿਆਂ ਦੇ ਜਾਗ ਪੈਣ ਦਾ ਖਦਸ਼ਾ ਹੋਵੇ। ਮਾਧੋਦਾਸ ਦੋਵੇਂ ਗੋਡੇ ਜੋੜੀ ਉਪਰ ਠੋਡੀ ਰੱਖੀ ਸੋਚ ਰਿਹਾ ਸੀ –ਸ਼ਾਇਦ ਮੈਂ ਹੀ ਅਭਾਗਾ ਹਾਂ, ਖੋਟੀ ਤਕਦੀਰ ਵਾਲਾ। ਮੈਂ ਜਿਸ ਨੂੰ ਪਿਆਰ ਕਰਦਾ ਹਾਂ, ਆਪਣਾ ਸਮਝਣ ਲਗਦਾ ਹਾਂ, ਉਹ ਸਦਾ ਲਈ ਸਾਥ ਛੱਡ ਕੇ ਤੁਰ ਜਾਂਦਾ ਹੈ। ਪਿੰਡ ਵਾਲੇ ਦਸਦੇ ਸਨ 'ਤੂੰ ਆਪਣੇ ਮਾਂ ਬਾਪ ਦਾ ਬੜਾ ਲਾਡਲਾ ਸੀ। ਉਹ ਤੈਨੂੰ ਦਿਨ ਰਾਤ ਆਪਣੇ ਕੰਧਿਆਂ ਉਪਰ ਚੁੱਕੀ ਫਿਰਦੇ

ਸਨ।' ਪਤਾ ਨਹੀਂ, ਜੰਗਲ ਵੱਲ ਗਏ ਵਾਪਸ ਨਹੀਂ ਮੁੜੇ। ਮੈਨੂੰ ਤਾਂ ਉਹਨਾਂ ਦੇ ਚਿਹਰੇ ਵੀ ਯਾਦ ਨਹੀਂ। ਜਾਨਕੀ ਪ੍ਰਸਾਦ ਮੇਰਾ ਗੁਰੂ, ਮੇਰਾ ਪਿਤਾ, ਉਸ ਨਾਲ ਮੇਰੀਆਂ ਸਨੇਹ ਦੀਆਂ ਤੰਦਾਂ ਜੁੜੀਆ ਤਾਂ ਉਹ ਵੀ ਤੁਰ ਗਿਆ। ਮੈਂ ਫਿਰ ਅਨਾਥ ਹੋ ਗਿਆ। ਹੁਣ ਸਵਾਮੀ ਜੀ ਵੀ ਮੈਨੂੰ ਪੁੱਤਰਾਂ ਵਾਂਗ ਪਿਆਰਦੇ ਸਨ। ਉਹ ਵੀ ਸੰਸਾਰ ਤੋਂ ਕੂਚ ਕਰ ਗਏ। ਸੱਚ ਹੀ ਮੈਂ ਖੋਟਾ ਸਿੱਕਾ ਹਾਂ। ਜਦੋਂ ਹੀ ਕਿਸੇ ਨਾਲ ਆਪਣਾ-ਪਨ ਮਹਿਸੂਸ ਹੁੰਦਾ ਹੈ...., ਵਿਘਨ ਪੈ ਜਾਂਦਾ ਹੈ।......ਪ੍ਰਮਾਤਮਾ ਮੇਰੇ ਨਸੀਬ ਕਿਸ ਤਰ੍ਹਾਂ ਦੇ ਬਣਾਏ ਨੇ।........

......ਮੋਰੋਪੰਤ ਪੇਸ਼ਵਾ ਨਾਲ ਰਲਕੇ ਏਨੀਆਂ ਜੰਗਾਂ ਲੜੀਆਂ ਨੇ, ਏਨਾ ਕਤਲੇਆਮ ਕੀਤਾ ਹੈ, ਵੇਖਿਆ ਹੈ। ਚੁਫੇਰੇ ਲਾਸ਼ਾਂ ਦੇ ਢੇਰਾਂ ਵਿਚ ਲੜਦਾ ਰਿਹਾ ਹਾਂ। ਕਦੇ ਮਨ ਨਹੀਂ ਸੀ ਡੋਲਿਆ। ਕੱਦੇ ਥੱਕਿਆ ਹਾਰਿਆ ਨਹੀਂ ਸੀ, ਕਦੇ ਨਿਰਾਸ ਨਹੀਂ ਸੀ ਹੋਇਆ। ਪਰ ਅੱਜ ਕਿਉਂ ਸਭ ਕੁਝ ਵਿਅਰਥ ਜਾਪ ਰਿਹਾ ਹੈ ? ਕਿਉਂ ਮਹਿਸੂਸ ਹੋ ਰਿਹਾ ਹੈ। ਮੈਂ ਫਿਰ ਅਨਾਥ ਹੋ ਗਿਆ ਹਾਂ। ਸਭ ਕੁਝ ਖ਼ਤਮ ਹੋ ਗਿਆ। ਨਾ ਸ਼ਿਵਾ ਜੀ ਦਾ ਪੁੱਤਰ ਰਿਹਾ ਨਾ ਉਸਦੀਆਂ ਫੌਜਾਂ। ਨਾ ਸਵਾਮੀ ਜੀ ਨਾਲ ਦੁਬਾਰਾ ਮੇਲ ਹੋ ਸਕਿਆ। ਜਿਵੇਂ ਨਦੀ ਸ਼ਾਂਤ ਵਹਿ ਰਹੀ ਸੀ, ਉਵੇਂ ਮਾਧੋਦਾਸ ਦੀਆਂ ਅੱਖਾਂ ਵਹਿਣ ਲੱਗੀਆਂ। ਚੁਪ ਚਾਪ ਨਾ ਹਟਕੋਰੇ ਲਏ, ਨਾ ਭੁੱਬ ਨਿਕਲੀ।

ਕੁਝ ਦੇਰ ਬਾਅਦ ਉਹ ਉੱਠਿਆ। ਬਿਨਾ ਮਤਲਬ ਜੰਗਲ ਵਿਚ ਭਾਉਂਦਾ ਰਿਹਾ। ਦੁਪਹਿਰ ਹੋਈ, ਢਲ ਗਈ ਰਾਤ ਵੇਲੇ ਮੱਠ ਵਿਚ ਆ ਗਿਆ। ਜੋ ਮਿਲਿਆ ਖਾ ਲਿਆ। ਅਗਲੇ ਦਿਨ ਫਿਰ ਸਭ ਦੇ ਉੱਠਣ ਤੋਂ ਪਹਿਲਾਂ ਗੋਦਾਵਰੀ ਵੱਲ ਚਲਿਆ ਗਿਆ।

ਇਸ ਤਰ੍ਹਾਂ ਚਾਰ ਪੰਜ ਦਿਨ ਲੰਘ ਗਏ। ਉਸਦੀ ਮਾਨਸਿਕ-ਦਸ਼ਾ ਪਾਗਲਾਂ ਵਰਗੀ ਹੋ ਗਈ। ਨਦੀ ਕਿਨਾਰੇ ਬੈਠਾ ਸੋਚਣ ਲੱਗਾ,— ਇਸ ਤਰ੍ਹਾਂ ਕਿੰਨ੍ਹੇ ਕੁ ਦਿਨ ਚੱਲੇਗਾ। ਮੇਰੇ ਇਸ ਤਰ੍ਹਾਂ ਜੀਣ ਦਾ ਕੀ ਅਰਥ ਹੈ। ਮੱਠ ਵਿਚ ਹੁਣ ਮੈਨੂੰ ਕੋਈ ਪਸੰਦ ਨਹੀਂ ਕਰਦਾ। ਇਥੋਂ ਜਾਣਾ ਹੋਵੇਗਾ। ਕਿਥੇ ਜਾਵਾਂ... ? ਜਾ ਕੇ ਕਰਾਂਗਾ ਵੀ ਕੀ। ਚੰਗਾ ਇਹੀ ਹੈ, ਗੋਦਾਵਰੀ ਨਦੀ ਦੀ ਗੋਦ ਵਿਚ ਸਮਾ ਜਾਵਾਂ। ਗੁਰੂ ਜੀ ਪਾਸ, ਸਵਾਮੀ ਜੀ ਪਾਸ ਪੁੱਜ ਜਾਵਾਂ। ਫਿਰ ਖ਼ਿਆਲ ਆਇਆ, ਸਵਾਮੀ ਜੀ ਨੇ ਤਾਂ ਕਿਹਾ ਸੀ....'ਤੂੰ ਮਾਧੋਦਾਸ ਕਿਸੇ ਵੱਡੇ ਕਾਰਜ ਲਈ ਪੈਦਾ ਹੋਇਆ ਹੈਂ....।' ਬਸ ਇਹੀ ਹੈ ਵੱਡਾ ਕਾਰਜ, ਨਦੀ ਵਿਚ ਤੁਰਦਾ ਜਾਵਾਂ – ਗੋਡਿਆਂ ਤੱਕ ਪਾਣੀ, ਲੱਕ ਤੱਕ ਪਾਣੀ, ਗਲ ਤੱਕ ਪਾਣੀ-, ਸਿਰੋਂ ਉਪਰ ਪਾਣੀ..... ਤੇ ਫਿਰ ਆਨੰਦ ਹੀ ਆਨੰਦ, ਅਨੰਤ ਨਾਲ ਅਭੇਦ ਹੋ ਜਾਵਾਂ.....। ਜਿਵੇਂ ਉਸ ਉਪਰ ਕਿਸੇ ਨੇ ਸੰਮੋਹਕ-ਮੰਤਰ ਕਰ ਦਿੱਤਾ ਹੋਵੇ। ਨਦੀ ਵੱਲ ਜਾਣ ਲਈ ਉਹ ਉਠਿਆ। ਉਦੋਂ ਹੀ ਜੰਗਲ ਵਾਲੇ ਪਾਸਿਓਂ ਅਧੇੜ ਉਮਰ ਦਾ ਇਕ ਤਕੜੇ-ਜੁੱਸੇ ਵਾਲਾ ਯੋਗੀ, ਉਸ ਕੋਲ ਆਣ ਖੜ੍ਹਾ।

ਮਾਧੋਦਾਸ ਨੇ ਅਣਮੰਨੇ ਜਿਹੇ ਮਨ ਨਾਲ ਪ੍ਰਣਾਮ ਕੀਤਾ, ਜਿਵੇਂ ਕਾਹਲੀ ਵਿਚ ਹੋਵੇ।

-ਕੋਈ ਪਰੇਸ਼ਾਨੀ ਹੈ ? ' ਉਸਦੇ ਚਿਹਰੇ ਵੱਲ ਤਾੜਦਿਆਂ ਯੋਗੀ ਨੇ ਪੁੱਛਿਆ।

ਮਾਧੋਦਾਸ ਚੁੱਪ ਰਿਹਾ।

-ਆਤਮ-ਹੱਤਿਆ ਕਰਨ ਬਾਰੇ ਸੋਚ ਰਿਹਾ ਏਂ ? ' ਯੋਗੀ ਨੇ ਫਿਰ ਪੁੱਛਿਆ।

ਮਾਧੋਦਾਸ ਨੇ ਨੀਵੀਂ ਪਾ ਲਈ।

-ਜਾਣਦਾ ਹੈਂ, ਆਤਮਾ ਹੱਤਿਆ ਕੌਣ ਕਰਦਾ ਹੈ ? '

ਮਾਧੋਦਾਸ ਫਿਰ ਵੀ ਨਹੀਂ ਬੋਲਿਆ।

-ਤੇਰੀ ਮਸਤਕ ਰੇਖਾ ਬਤਾ ਰਹੀ ਹੈ, ਤੂੰ ਇਕ ਸੂਰਬੀਰ ਯੋਧੇ ਦੀ ਮੌਤ ਮਰੇਂਗਾ। ਤੇਰਾ ਨਾਮ ਸਦੀਆਂ ਤੀਕਰ ਜੀਵੇਗਾ।'

ਮਾਧੋਦਾਸ ਹੈਰਾਨੀ ਨਾਲ ਯੋਗੀ ਵਲ ਵੇਖਣ ਲੱਗਾ। ਉਹ ਯੋਗੀ ਦੀਆਂ ਤਿੱਖੀਆਂ ਅੱਖਾਂ ਦੀ ਤਾਬ ਨਾ ਝੱਲ ਸਕਿਆ। ਫਿਰ ਨੀਵੀਂ ਪਾ ਲਈ।

–ਆ ਬੈਠ। ਰਿਸ਼ੀ, ਯੋਗੀ, ਮੁਨੀ ਆਖਦੇ ਨੇ। ਮਨ ਵਿਚ ਕ੍ਰੋਧ ਹੋਵੇ, ਗੁੱਸਾ ਹੋਵੇ ਜਾਂ ਨਿਰਾਸ਼ਾ ਹੋਵੇ, ਤੁਰੰਤ ਕੋਈ ਕਰਮ ਨਹੀਂ ਕਰਨਾ ਚਾਹੀਏ। ਪਹਿਲੇ ਉਸ ਸਥਿਤੀ ਵਿੱਚੋਂ ਬਾਹਰ ਨਿਕਲੋ.....।'

ਉਹ ਦੋਵੇਂ ਗੋਦਾਵਰੀ ਨਦੀ ਕੰਢੇ ਇਕ ਪੱਥਰ ਉਪਰ ਬੈਠ ਗਏ।

–ਮੇਰੀ ਤਰਫ਼ ਦੇਖ' ਯੋਗੀ ਨੇ ਕਿਹਾ। ਮਾਧੋਦਾਸ ਉਸ ਵੱਲ ਝਾਕਿਆ

–ਆਪਣੀ–ਯੋਗ–ਵਿਦਿਆ ਨਾਲ, ਮੈਂ ਤੇਰਾ ਬੀਤ ਚੁੱਕਾ ਕੱਲ੍ਹ ਅਤੇ ਆਉਣ ਵਾਲਾ ਕੱਲ੍ਹ ਵੇਖ ਰਿਹਾ ਹਾਂ। ਤੂੰ ਬੜੇ ਕਸ਼ਟ ਝੱਲੇ ਨੇ। ਕਿਸੇ ਨਾਲ ਵੀ ਲੰਮਾ ਸਮਾਂ ਸਾਥ ਕਰਨ ਦਾ ਤੈਨੂੰ ਯਸ਼ ਪ੍ਰਾਪਤ ਨਹੀਂ ਹੈ। ਤੂੰ ਮਰਾਠਾ ਦੇਸ਼ ਦਾ ਵੀ ਨਹੀਂ ਹੈ। ਤੇਰਾ ਚਿਹਰਾ ਬਤਾ ਰਹਾ ਹੈ, ਤੂੰ ਇਸ ਦੇਸ਼ ਦੀ ਉੱਤਰ–ਪੂਰਬ ਦਿਸ਼ਾ ਤੋਂ ਆਇਆ ਹੈਂ। ਸਹੀ ਹੈ ਨਾ ?'

ਮਾਧੋਦਾਸ ਯੋਗੀ ਦੀਆਂ ਗੱਲਾਂ ਤੋਂ ਬੜਾ ਪ੍ਰਭਾਵਤ ਹੋਇਆ। ਉਹ ਹੌਲੀ ਹੌਲੀ ਆਪਣੀ ਵਿਥਿਆ ਸਣਾਉਣ ਲੱਗਾ। ਯੋਗੀ ਬਿਨਾਂ ਟੋਕਿਆਂ ਉਸਦੀਆਂ ਗੱਲਾਂ ਸੁਣਦਾ ਰਿਹਾ। ਗੱਲਾਂ ਕਰਦਾ ਮਾਧੋਦਾਸ ਕਈ ਵਾਰ ਭਾਵੁਕ ਹੋਇਆ। ਉਸਦੀਆਂ ਅੱਖਾਂ ਭਰੀਆਂ। ਗਲਾ ਰੁੰਦਿਆ। ਆਖ਼ਰ ਬੋਲਿਆ–'ਮੈਂ ਬੜਾ ਨਭਾਗਾ ਹਾਂ। ਮੇਰਾ ਕਿਧਰੇ ਟਿਕਾਣਾ ਨਹੀਂ ਬਣਿਆ। ਨਾ, ਮਾਂ–ਬਾਪ ਦੇ ਘਰ, ਨਾ ਚਾਚੂ–ਚਾਚੀ ਦੇ ਘਰ, ਨਾ ਜਾਨਕੀ ਪ੍ਰਸਾਦ ਦੇ ਡੇਰੇ, ਨਾ ਸਵਾਮੀ ਜੀ ਪਾਸ। ਨਾ ਦਾਦੂਵਾੜੇ, ਨਾ ਮਰਾਠਾ ਸੈਨਾ ਵਿਚ। ਚੰਗਾ ਹੁੰਦਾ ਯੁੱਧ ਵਿਚ ਹੀ ਮਾਰਿਆ ਜਾਂਦਾ। ਕੌਣ ਹੈ ਮੇਰਾ। ਨਾ ਕੋਈ ਪਿੱਛੇ, ਨਾ ਕੋਈ ਅੱਗੇ, ਨਾ ਕੋਈ ਮੇਰੀ ਉਡੀਕ ਕਰਨ ਵਾਲਾ। ਜੀਣ ਦਾ ਕੋਈ ਮਕਸਦ ਨਹੀਂ। ਆਪ ਨਾ ਮਿਲਦੇ ਤਾਂ ਹੁਣ ਤੱਕ ਮੈਂ ਗੋਦਾਵਰੀ ਦੇ ਪਾਣੀਆਂ ਵਿਚ ਸਮਾ ਜਾਣਾ ਸੀ।..... ਮੇਰੇ ਲਈ ਤਾਂ ਕੋਈ ਰੋਣ ਵਾਲਾ ਵੀ ਨਹੀਂ......।' ਆਖਦਾ ਮਾਧੋਦਾਸ ਰੋਣ ਲੱਗ ਪਿਆ।

ਯੋਗੀ ਅੱਖਾਂ ਮੀਟੀ ਉਸਦੀ ਵਿਥਿਆ ਸੁਣ ਰਿਹਾ ਸੀ। ਅੱਖਾਂ ਖੋਹਲ ਕੇ ਉਸਨੇ ਮਾਧੋਦਾਸ ਦੇ ਕੰਧੇ ਉਪਰ ਹਮਦਰਦੀ ਨਾਲ ਹੱਥ ਰੱਖਿਆ। ਪੁੱਛਿਆ ;

–ਕੁਝ ਸਮਾਂ ਮੇਰੇ ਨਾਲ ਚੱਲੇਂਗਾ ?'

ਅੱਖਾਂ ਪੂੰਝਦਾ ਮਾਧੋਦਾਸ ਯੋਗੀ ਵੱਲ ਇਸ ਤਰ੍ਹਾਂ ਤੱਕਣ ਲੱਗਾ, ਜਿਵੇਂ ਉਸਨੂੰ ਯੋਗੀ ਦੀ ਗੱਲ ਉਪਰ ਵਿਸ਼ਵਾਸ ਨਾ ਹੋਵੇ।

–ਕੀ ਨਾਮ ਹੈ ?' ਯੋਗੀ ਨੇ ਪੁੱਛਿਆ।

–ਮਾਧੋ, ਮਾਧੋਦਾਸ।' ਮਾਧੋਦਾਸ ਦਾ ਢਿੱਲਾ ਜਿਹਾ ਬੋਲ ਨਿਕਲਿਆ।

–ਮਾਧੋਦਾਸ ਮੇਰੇ ਨਾਲ ਚੱਲੇਂਗਾ ਤਾਂ ਮੈਂ ਤੈਨੂੰ ਆਪਣੇ ਡੇਰੇ ਵਿਚ ਟਿਕਾਣਾ ਦੇ ਸਕਦਾ ਹਾਂ। ਖਾਣ ਪੀਣ ਲਈ ਕੋਈ ਬੰਦਸ਼, ਕੋਈ ਸ਼ਰਤ ਨਹੀਂ ਹੋਵੇਗੀ।'

ਮਾਧੋਦਾਸ ਸੁਣਕੇ ਭਾਵੁਕ ਹੋ ਗਿਆ। ਫੁੱਟ ਫੁੱਟ ਕੇ ਰੋਣ ਲੱਗਾ। ਯੋਗੀ ਸਨੇਹ ਨਾਲ ਉਸਦੀ ਕੰਡ ਪਲੋਸਣ ਲੱਗਾ। ਮਾਧੋਦਾਸ ਦਾ ਸਿਰ ਆਪ ਮੁਹਾਰੇ ਝੁਕਦਾ ਯੋਗੀ ਦੇ ਚਰਨਾਂ ਨਾਲ ਜਾ ਲੱਗਾ। ਯੋਗੀ ਦੇ ਪੈਰ ਹੰਝੂਆਂ ਨਾਲ ਭਿੱਜਦੇ ਰਹੇ।

–ਉੱਠ।' ਯੋਗੀ ਨੇ ਕਿਹਾ, 'ਤੇਰੇ ਜਿਹੇ ਬਹਾਦਰ ਇਸ ਤਰ੍ਹਾਂ ਵਿਰਲਾਪ ਨਹੀਂ ਕਰਦੇ।'

ਮਾਧੋਦਾਸ ਉਠਿਆ। ਉਵੇਂ ਭਿੱਜੇ–ਮਨ ਨਾਲ ਬੋਲਿਆ – ਬਾਰ ਬਾਰ ਮੇਰੇ ਨਾਲ ਇਸ ਤਰ੍ਹਾਂ ਕਿਉਂ ਹੁੰਦਾ ਹੈ, ਯੋਗੀ ਜੀ। ਛੋਟਾ ਸਾਂ ਸੋਚਿਆ ਸੀ, ਜੰਗਲ ਵਿਚ ਕੋਈ ਸ਼ੇਰ–ਬਾਘ ਖਾ ਜਾਏਗਾ ਗੁਰੂ ਜਾਨਕੀ ਪ੍ਰਸਾਦ ਨੇ ਬਚਾ ਲਿਆ। ਗੁਰੂ ਜੀ ਨਹੀਂ ਰਹੇ ਤਾਂ ਸਵਾਮੀ ਜੀ ਨੇ ਆਸਰਾ ਦਿੱਤਾ।

ਹੁਣ ਸਵਾਮੀ ਜੀ ਨਹੀਂ ਹਨ ਤਾਂ ਆਪ ਆਖ ਰਹੇ ਹੋ, ਮੈਂ ਟਿਕਾਣਾ ਦਿਆਂਗਾ, ਮੈਂ ਕਿਥੇ ਕਿਥੇ ਭਟਕਣਾ ਹੈ ਹਾਲੀ। ਮੇਰਾ ਕਿਧਰੇ ਪੱਕਾ ਟਿਕਾਣਾ ਕਿਉਂ ਨਹੀਂ ?'

–ਜਾਣਦਾ ਹਾਂ ਮਾਧੋਦਾਸ। ਤੇਰੇ ਨਸੀਬਾਂ ਵਿਚ ਕਦੇ ਪੱਕਾ ਟਿਕਾਣਾ ਨਹੀਂ ਬਣੇਗਾ। ਆਪਣੇ–ਆਪ ਵਿਧੀ ਬਣਦੀ ਜਾਂਦੀ ਹੈ। ਤੇਰੇ ਨਾਲ ਕੋਈ ਜਾਂ ਤੂੰ ਕਿਸੇ ਨਾਲ ਜੁੜਦਾ ਚਲਿਆ ਜਾਂਦਾ ਹੈ। ਇਹ ਸਿਲਸਿਲਾ ਚਲਦਾ ਰਹਿਣਾ ਹੈ। ਅੰਤਲੇ ਸਵਾਸ ਤੱਕ। ਤੂੰ ਆਤਮ–ਹੱਤਿਆ ਕਰਨ ਲਈ ਪੈਦਾ ਨਹੀਂ ਹੋਇਆ। ਚੱਲ ਉਠ ਬੱਚੇ, ਨਵੇਂ ਰਾਹ, ਨਵਾਂ ਡੇਰਾ ਤੈਨੂੰ ਉਡੀਕ ਰਿਹਾ ਹੈ।' ਆਖ ਕੇ ਯੋਗੀ ਉਠ ਖੜ੍ਹਾ।

–ਏਨਾ ਪਿਆਰ ਨਾ ਜਤਾਓ ਯੋਗੀ ਜੀ, ਜਿਸਨੇ ਵੀ ਮੈਨੂੰ ਪਿਆਰ ਦਿੱਤਾ, ਉਹ ਇਸ ਸੰਸਾਰ ਤੋਂ.......।' ਮਾਧੋਦਾਸ ਅੱਗੇ ਕੁਝ ਬੋਲ ਨਾ ਸਕਿਆ।

ਯੋਗੀ ਹੱਸਣ ਲੱਗਾ ਹੱਸਦਾ ਰਿਹਾ। ਬੋਲਿਆ–'ਮਾਧੋਦਾਸ ਪ੍ਰਮਾਤਮਾ ਨੇ ਇਹ ਰਹੱਸ ਆਪਣੇ ਪਾਸ ਰੱਖਿਆ ਹੈ। ਜਿਸ ਪ੍ਰਾਣੀ ਨੇ ਜਿੰਨੇ ਸਵਾਸ ਲੈਣੇ ਹਨ, ਉਸਨੂੰ ਕੋਈ ਘਟਾ ਨਹੀਂ ਸਕਦਾ, ਨਾ ਹੀ ਕੋਈ ਵਧਾ ਸਕਦਾ ਹੈ। ਮਾਧੋਦਾਸ ਮੈਂ ਲੋਨੀ–ਮੱਠ ਦਾ ਯੋਗੀ ਹਾਂ। ਏਥੇ ਨੇੜੇ ਹੀ ਲੋਨੀ ਗਾਓਂ ਵਿਚ ਸਾਡਾ ਮੱਠ ਹੈ। ਸਵੇਰ ਵੇਲੇ ਭਰਮਣ ਕਰਦਾ ਕਰਦਾ ਏਧਰ ਤੁਰਿਆ ਆਇਆ। ਇਕ ਅਦਿੱਖ ਸ਼ਕਤੀ ਮੈਨੂੰ ਏਧਰ ਖਿੱਚੀ ਲਈ ਆਈ। ਤੰਤਰ ਵਿਦਿਆ ਨਾਲ ਮੈਂ ਜਾਣ ਲਿਆ ਸੀ , ਅੱਜ ਇਕ ਦੁੱਖੀ ਆਤਮਾ ਨਾਲ ਮੇਲ ਹੋਵੇਗਾ। ਮਾਧੋਦਾਸ, ਨਿਰਾਦਰੀ ਦਾ ਜੀਵਨ ਜੀਣ ਨਾਲੋਂ ਅੱਛਾ ਹੈ, ਸਮਾਂ, ਸਥਿਤੀਆਂ ਅਤੇ ਸਥਾਨ ਤਬਦੀਲ ਕਰ ਲਿਆ ਜਾਵੇ। ਮੈਨੂੰ ਤੇਰੇ ਅੰਦਰ ਵਿਵੇਕ ਨਜ਼ਰ ਆਉਂਦਾ ਹੈ। ਤੇਰੇ ਨਾਲ ਵਾਰਤਾਲਾਪ ਕਰਨਾ ਅੱਛਾ ਰਹੇਗਾ। ਤੂੰ ਕੁਝ ਸਾਲ ਸੈਨਿਕ ਜੀਵਨ ਜੀਵਿਆ ਹੈ। ਮੁਗਲਾਂ ਨਾਲ ਯੁੱਧ ਲੜੇ ਹਨ। ਮੁਗਲ–ਸਾਸ਼ਨ ਏਨਾ ਕਮਜ਼ੋਰ ਨਹੀਂ ਹੋਇਆ, ਉਸਨੂੰ ਛਿੱਟ–ਪੁੱਟ ਬਗਾਵਤਾਂ ਨਾਲ ਭਾਂਜ ਨਹੀਂ ਦਿੱਤੀ ਜਾ ਸਕੇਗੀ। ਜਦ ਤੱਕ ਮੁਗਲ ਰਾਜ ਨੂੰ ਅੰਦਰੋਂ ਨਹੀਂ ਤੋੜਿਆ ਜਾਂਦਾ, ਤਦ ਤੱਕ ਕੋਈ ਹਥਿਆਰ ਬੰਦ ਵਿਦਰੋਹ ਸਫ਼ਲ ਨਹੀਂ ਹੋਵੇਗਾ। ਮਰਾਠੇ ਵੀ ਇਕ–ਮੱਤ ਨਹੀਂ ਹਨ। ਮਾਧੋਦਾਸ ਮੁਗਲਾਂ ਨੂੰ ਵੱਡੀ ਹਾਰ ਦੇਣ ਦਾ ਸਮਾਂ ਅਜੇ ਨਹੀਂ ਆਇਆ।'

ਮਾਧੋਦਾਸ ਹੈਰਾਨ ਹੋਕੇ ਯੋਗੀ ਵਲ ਤੱਕਣ ਲੱਗਾ। ਸਵਾਮੀ ਜੀ ਦੇ ਵੀ ਇਹੀ ਵਿਚਾਰ ਸਨ। ਗੁਰੂ ਜਾਨਕੀ ਪ੍ਰਸਾਦ ਵੀ ਇਵੇਂ ਆਖਿਆ ਕਰਦਾ ਸੀ। ਇਹ ਗੁਰੂ, ਸਵਾਮੀ, ਯੋਗੀ.....ਮੇਰੇ ਜੀਵਨ ਵਿਚ ਕਿਉਂ ਪ੍ਰਵੇਸ਼ ਕਰਦੇ ਨੇ ? ਅਜਿਹੀ ਪਰੇਸ਼ਾਨੀ ਦੇ ਬਾਵਜੂਦ ਉਸ ਉਪਰ ਯੋਗੀ ਦੀਆਂ ਗੱਲਾਂ ਦਾ ਬਹੁਤ ਪ੍ਰਭਾਵ ਪਿਆ।

ਜਦ ਉਹ ਲੋਨੀ ਮੱਠ ਵਲ ਜਾ ਰਹੇ ਸਨ ਤਾਂ ਗੱਲਾਂ ਵਿਚ ਯੋਗੀ ਨੇ ਦੱਸਿਆ। 'ਮੇਰਾ ਨਾਮ ਔਗੜ ਨਾਥ ਹੈ। ਦੂਰ ਦੂਰ ਤੀਕਰ ਲੋਨੀ ਮੱਠ ਬਾਰੇ ਤੰਤਰ–ਮੰਤਰ ਔਰ ਜਾਦੂ–ਟੂਣਿਆਂ ਕਾਰਨ, ਲੋਕ ਤਰ੍ਹਾਂ ਤਰ੍ਹਾਂ ਦੀਆਂ ਅਫਵਾਹਾਂ ਫੈਲਾਉਂਦੇ ਰਹਿੰਦੇ ਨੇ। ਫਿਰ ਵੀ ਆਪਣੀਆਂ ਸਮੱਸਿਆਵਾਂ ਦੇ ਸਮਾਧਾਨ ਲਈ ਭਾਰੀ ਸੰਖਿਆ ਵਿਚ ਲੋਕ ਆਉਂਦੇ ਨੇ। ...ਇਸ ਨਾਲ ਮੱਠ ਦਾ ਪ੍ਰਬੰਧ ਚਲਦਾ ਰਹਿੰਦਾ ਹੈ। ਇਹ ਭਰਮ ਬਣਿਆ ਰਹੇ ਸਾਡੇ ਹਿੱਤ ਵਿਚ ਹੈ।'

ਮਾਧੋਦਾਸ ਦੇ ਮਨ ਵਿਚ ਆਇਆ, ਪੁੱਛਾਂ ਕੀ ਹੈ ਇਹ ਤੰਤਰ–ਮੰਤਰ ? ਪਰ ਉਹ ਚੁੱਪਚਾਪ ਯੋਗੀ ਦੇ ਪਿੱਛੇ ਤੁਰਿਆ ਗਿਆ। ਅਜੇ ਓਪਰਾ ਵੀ ਸੀ। ਯੋਗੀ ਦੇ ਸੁਭਾਅ ਬਾਰੇ ਗਿਆਨ ਨਹੀਂ ਸੀ।

ਦੁਪਹਿਰ ਸਮੇਂ ਉਹਨਾਂ ਰਸਤੇ ਵਿਚ ਭੋਜਨ ਕਰਕੇ ਕੁਝ ਘੜੀਆਂ ਆਰਾਮ ਕੀਤਾ।

ਤ੍ਰਕਾਲਾਂ ਵੇਲੇ ਉਹ ਲੋਨੀ ਮੱਠ ਪੁੱਜ ਗਏ।

-----0-----

# 13

ਯੋਗੀ ਔਗੜ ਨਾਥ ਦੇ ਲੋਨੀ ਮੱਠ ਵਿੱਚ ਯੋਗੀਆਂ ਦੀ ਭਰਵੀ ਚਹਿਲ-ਪਹਿਲ ਸੀ। ਬਿਰਧ, ਨੌਜਵਾਨ ਅਤੇ ਬਾਲ ਅਵੱਸਥਾ ਦੇ ਯੋਗੀ ਸਨ। ਪਹਿਲਾਂ ਤਾਂ ਇਕ, ਖਸਤਾ ਹਾਲ ਸੈਨਿਕ ਨੂੰ ਵੇਖਕੇ ਸਾਧੂ ਹੈਰਾਨ ਹੋਏ। ਜਦ ਗੁਰੂ ਔਗੜ ਨਾਥ ਨੇ ਦੱਸਿਆ –'ਮਾਧੋਦਾਸ ਇਸ ਡੇਰੇ ਵਿਚ ਰਹੇਗਾ'.....ਤਾਂ ਇਕ ਦੋ ਦਿਨਾਂ ਵਿਚ ਹੀ ਸਭ ਨੇ ਉਸਨੂੰ ਸਵੀਕਾਰ ਕਰ ਲਿਆ। ਮਾਧੋਦਾਸ ਵੀ ਆਪਣੇ ਆਪ ਨੂੰ ਡੇਰੇ ਦੀ ਮਰਯਾਦਾ ਵਿਚ ਢਾਲਣ ਦਾ ਯਤਨ ਕਰਨ ਲੱਗਾ।

ਯੋਗੀ ਔਗੜ ਨਾਥ ਹਰ ਰੋਜ਼ ਸਵੇਰੇ ਬਕਾਇਦਾ ਆਪਣੇ, ਸ਼ਿਸ਼ਾਂ ਨੂੰ ਸਰੀਰ ਸੋਧਣ ਅਤੇ ਸਾਧਨਾ ਕਰਨ ਦਾ ਅਭਿਆਸ ਕਰਵਾਉਂਦਾ ਸੀ, ਨਾਲ ਨਾਲ ਪ੍ਰਵਚਨ ਵੀ ਕਰਦਾ ਸੀ। ਹਰ ਯੋਗਾ ਆਸਣ ਦੇ ਸਰੀਰਕ ਲਾਭਾਂ ਬਾਰੇ ਦੱਸਦਾ ਸੀ। ਪ੍ਰਾਣਾਯਾਮ, ਲੋਮ-ਵਿਲੋਮ, ਸੀਸ ਆਸਣ, ਚੱਕਰ ਆਸਣ, ਮਿਊਰ-ਆਸਾਣ- ਉਹ ਆਪ ਵੀ ਕਰਦਾ ਅਤੇ ਆਪਣੇ ਚੇਲਿਆਂ ਨੂੰ ਵੀ ਕਰਨ ਲਈ ਆਖਦਾ।

ਮਾਧੋਦਾਸ ਇਹਨਾਂ ਬਾਰੇ ਕੁਝ ਕੁਝ ਤਾਂ ਜਾਣਦਾ ਸੀ। ਉਸਦਾ ਗੁਰੂ ਅਤੇ ਸਵਾਮੀ ਜੀ ਜਦ ਸਮਾਧੀ ਅਵਸਥਾ ਵਿਚ ਹੁੰਦੇ ਸਨ ਤਾਂ ਉਹ ਸਰੀਰ ਅੰਦਰਲੇ ਨਾੜੀ-ਤੰਤਰ ਦੇ ਕੇਂਦਰਾਂ ਨੂੰ ਆਪਣੀ ਯੋਗ-ਸਾਧਨਾ ਨਾਲ ਵੱਸ ਵਿਚ ਕਰ ਲੈਂਦੇ ਸਨ। ਪਰ ਯੋਗੀ ਔਗੜ ਨਾਥ ਉਹਨਾਂ ਤੋਂ ਹੋਰ ਅੱਗੇ ਜਾਂਦਾ ਹੈ। ਮਾਧੋਦਾਸ ਲਈ ਇਹ ਨਾੜੀ-ਤੰਤਰ ਵਿਦਿਆ ਨੂੰ ਸਮਝਣ ਜਾਂ ਇਸ ਉਪਰ ਅਮਲ ਕਰਨਾ ਬੜਾ ਕਠਿਨ ਸੀ। ਯੋਗੀ ਆਪਣੇ ਪ੍ਰਵਚਨ ਪਰਵਾਹ ਵਿਚ ਇਕ ਦਿਨ ਦੱਸਣ ਲੱਗਾ, '-ਮਨੁੱਖ ਆਪਣੀ ਇੱਛਾ ਸ਼ਕਤੀ ਅਤੇ ਅਭਿਆਸ ਨਾਲ, ਆਪਣੇ ਅੰਦਰ ਦੀਆਂ ਮਸਤਿਕ ਸ਼ਕਤੀਆ ਦਾ ਵੇਗ ਵਧਾ ਜਾਂ ਘਟਾ ਸਕਦਾ ਹੈ। ਮਨੁੱਖ ਆਪਣੇ ਅੰਦਰ ਬ੍ਰਹਿਮੰਡੀ ਸ਼ਕਤੀਆਂ ਪੈਦਾ ਕਰ ਸਕਦਾ ਹੈ। ਇਹਨਾਂ ਸ਼ਕਤੀਆਂ ਨਾਲ ਉਹ ਕਿਸੇ ਦਾ ਵੀ ਵਿਨਾਸ਼ ਕਰ ਸਕਦਾ ਹੈ। ਇਕ ਤਾਂਤ੍ਰਿਕ ਯੋਗੀ ਨੂੰ ਇਹ ਸ਼ਕਤੀਆਂ ਆਪਣੇ ਵੱਸ ਵਿਚ ਕਰਨ ਦਾ ਅਭਿਆਸ ਹੋਣਾ ਚਾਹੀਦਾ ਹੈ, ਨਹੀਂ ਤਾਂ ਇਹ ਸ਼ਕਤੀਆਂ ਉਸਦਾ ਨੁਕਸਾਨ ਵੀ ਕਰ ਸਕਦੀਆਂ ਹਨ।'

ਮਾਧੋਦਾਸ ਨੂੰ ਯੋਗੀ ਔਗੜ ਨਾਥ ਦੇ ਅਜਿਹੇ ਪ੍ਰਵਚਨ ਘੁਮੰਡੀ ਅਤੇ ਹਉਮੈਂ ਭਰੇ ਜਾਪਦੇ ਸਨ। ਉਸਦਾ ਅਨੁਭਵ ਤਾਂ ਇਹੀ ਸੀ, ਗੁਰੂ ਜਾਂ ਸਵਾਮੀ ਉੱਚੀ-ਸੁੱਚੀ ਆਤਮਾ ਵਾਲੇ ਅਤੇ ਬੜੇ ਨਿਮਰ ਹੁੰਦੇ ਹਨ। ਉਸਨੇ ਕੋਈ ਵਿਰੋਧ ਨਾ ਜਤਾਇਆ। ਉਹ ਨਥਾਵਾਂ ਸੀ। ਨਾ ਚਾਹੁੰਦਾ ਹੋਇਆ ਵੀ ਉਹ ਯੋਗੀ ਦੇ ਪ੍ਰਵਚਨਾਂ ਨਾਲ ਆਪਣੀ ਸਹਿਮਤੀ ਦਾ ਪ੍ਰਗਟਾਵਾ ਕਰਦਾ ਰਿਹਾ।

ਇਕ ਦਿਨ ਸੰਧਿਆ ਵੇਲੇ ਸਥਾਨਕ ਵਾਸੀਆਂ ਦਾ ਆਉਣਾ-ਜਾਣਾ ਜਦ ਰੁੱਕ ਗਿਆ ਤਾਂ ਮਾਧੋਦਾਸ ਨੇ ਆਪਣੇ ਮਨ ਵਿਚ ਚੁੱਭ ਰਹੀ ਫਾਂਸ ਦਾ ਸ਼ੰਕਾ ਨਵਿਰਤ ਕਰਨ ਲਈ ਪੁੱਛਿਆ-'ਗੁਰੂ ਜੀ, ਇਹ ਸੱਚ ਹੈ, ਜੇ ਮਨੁੱਖ ਚਾਹਵੇ ਤਾਂ ਬ੍ਰਹਿਮੰਡੀ ਸ਼ਕਤੀਆਂ ਪ੍ਰਾਪਤ ਕਰ ਸਕਦਾ ਹੈ ? '

-ਮਾਧੋਦਾਸੋ ਇਸ ਘੜੀ ਤੇਰਾ ਗਿਆਨ ਕੱਚਾ ਹੈ। ਇਹ ਤੰਤਰ-ਮੰਤਰ ਵਿਦਿਆ ਐਸੀ ਹੈ, ਮਾਨੁਸ ਜੋ ਇਸ ਵਿਦਿਆ ਵਿਚ ਪ੍ਰਵੀਨ ਹੈ। ਉਹ ਆਪਣੀ ਇੱਛਾ ਨਾਲ ਸੰਸਾਰੀ ਵਸਤੂਆਂ ਦੀ ਉੱਥਲ-ਪੁੱਥਲ ਕਰ ਸਕਦਾ ਹੈ। ਕਿਸੇ ਜੀਵਤ ਪ੍ਰਾਣੀ ਨੂੰ ਜੜ੍ਹ ਕਰ ਸਕਦਾ ਹੈ, ਸਿਲ-ਪੱਥਰ। ਉਸਨੂੰ ਫਿਰ ਜੀਵੰਤ ਕਰ ਸਕਦਾ ਹੈ। ਇਹ ਪਰਾ-ਸ਼ਕਤੀਆਂ ਹੁੰਦੀਆਂ ਨੇ। ਇਹ ਘੋਰ-ਤਪੱਸਿਆ ਔਰ ਸਾਧਨਾ ਨਾਲ ਹਾਸਲ ਹੁੰਦੀਆਂ ਨੇ।'

ਗੱਲਾਂ ਹੋਣ ਲੱਗੀਆਂ ਤਾਂ ਇਹਨਾਂ ਦੁਆਲੇ ਮੱਠ ਵਿਚ ਹਾਜ਼ਰ ਹੋਰ ਸਾਧੂ ਵੀ ਆ ਬੈਠੇ।

–ਗੁਰੂ ਜੀ, ਸਵਾਮੀ ਜੀ ਆਖਿਆ ਕਰਦੇ ਸਨ, ਇਹ ਸ਼ਕਤੀਆਂ ਨਿਰਾ ਮਨ ਦਾ ਵਹਿਮ ਹੁੰਦੀਆਂ ਨੇ।' ਮਾਧੋਦਾਸ ਨੇ ਕਿਹਾ।

–ਨਹੀਂ ਮਾਧੋਦਾਸ। ਸੰਸਾਰ ਤੇ ਕੋਈ ਨਾਮ, ਕੋਈ ਸ਼ਬਦ ਦਾ ਵਜੂਦ ਹੈ ਤਾਂ ਉਸਦਾ ਅਰਥ ਵੀ ਹੈ, ਅਸਰ ਵੀ ਹੈ। ਤੰਤਰ, ਤਨ ਔਰ ਤ੍ਰੈ। ਤਨ ਯਾਨੀ ਪਰਸਾਰ ਤ੍ਰੈ ਯਾਨੀ ਤ੍ਰਾਣ, ਰੱਖਿਆ। ਅਰਥਾਤ ਤੰਤਰ ਵਿਦਿਆ ਦੁਆਰਾ, ਵਿਸਥਾਰ ਦੁਆਰਾ ਰੱਖਿਆ ਕਰਨਾ। ਮਨ ਦਾ ਤ੍ਰਾਣ ਕਰਨ ਵਾਲੇ ਨੂੰ ਮੰਤਰ ਕਹਿੰਦੇ ਨੇ। ਤਨ ਦਾ ਤ੍ਰਾਣ ਕਰਨ ਵਾਲੇ ਨੂੰ ਤੰਤਰ ਕਹਿੰਦੇ ਨੇ। ਇਸ ਤੋਂ ਅੱਗੇ ਵੀ ਹੈ, ਕਲਿਆਣ ਕਰਨ ਵਾਲੇ ਨੂੰ ਹਿਤਕਾਰੀ ਮੰਤਰ ਅਤੇ ਵਿਨਾਸ਼ ਕਰਨ ਵਾਲੇ ਹਾਨੀਕਾਰਕ ਮੰਤਰ ਕਹਿੰਦੇ ਨੇ। ਭਗਤ-ਜਨ, ਅਗਰ ਗਿਆਨ ਵਿਦਿਆ ਦੀ ਕੋਈ ਸੀਮਾ ਨਿਸ਼ਚਿਤ ਨਹੀਂ ਹੈ, ਤੰਤਰ ਵਿਦਿਆ ਵੀ ਅਸੀਮਤ ਹੈ। ਤੰਤਰ ਪੂਜਾ ਦਾ ਰਸਤਾ ਹੈ। ਮੰਤਰ-ਯੰਤਰ ਸਾਧਨਾ ਦਾ ਰਸਤਾ ਹੈ। ਤਾਂਤਰਿਕ ਯੋਗੀ ਰਿਸ਼ੀ ਮੰਤਰ ਔਰ ਤੰਤਰ ਸ਼ਕਤੀ ਨਾਲ ਹੀ ਕਿਸੀ ਪ੍ਰਾਣੀ ਦਾ ਹਿੱਤ ਜਾਂ ਅਹਿਤ ਕਰਨ ਦੇ ਸਮਰੱਥ ਹੁੰਦੇ ਹਨ। ਏਕ ਔਰ ਬਾਤ............।'

–ਗੁਰੂ ਜੀ–' ਮਾਧੋਦਾਸ ਯੋਗੀ ਔਗੜ ਨਾਥ ਨੂੰ ਟੋਕਦਿਆਂ ਬੋਲਿਆ –'ਮਾਫ਼ੀ ਚਾਹੁੰਦਾ ਹਾਂ, ਮੇਰਾ ਇਰਾਦਾ ਆਪਦੇ ਵਚਨਾਂ ਵਿਚ ਵਿਘਨ ਪਾਉਣ ਦਾ ਨਹੀਂ ਹੈ ਪਰ ਇਕ ਸ਼ੰਕਾ ਹੈ, ਜੋ ਆਪ ਸਾਨੂੰ ਬਤਾ ਰਹੇ ਹੋ, ਇਹ ਗਿਆਨ ਪ੍ਰਾਪਤ ਕਰਨਾ ਜਰੂਰੀ ਹੈ?'

–ਸੰਸਾਰ ਹਿਤ ਲਈ ਇਸਦਾ ਗਿਆਨ ਜ਼ਰੂਰੀ ਹੈ। ਇਹ ਹੰਕਾਰੀ ਸ਼ਾਸਕਾਂ ਦੇ ਨਿਯੰਤ੍ਰਣ ਲਈ ਵੀ ਕਾਰਜ ਕਰਦਾ ਹੈ। ਇਹ ਨਿਸ਼ਚਿਤ ਸਮੇਂ, ਸਥਾਨ ਦਿਨ, ਵਾਰ ਅਤੇ ਨਕਸ਼ਤਰ ਦੇ ਅਨੁਸਾਰ ਕਾਰਜ ਦਾ ਵਿਧਾਨ ਹੈ। ਰਾਜੇ ਹਾਕਮ ਤਾਂਤਰਿਕਾਂ ਅਰ ਜੋਤਸੀਆਂ ਤੋਂ ਸਲਾਹ ਲੈ ਕੇ ਹੀ ਗੱਦੀ ਪਰ ਬੈਠਦੇ ਹਨ ਜਾਂ ਰਾਜ-ਤਿਲਕ ਕਰਦੇ ਹਨ। ਵੇਦਾਂ ਤੋਂ ਪਹਿਲਾਂ ਹੀ ਤੰਤਰ-ਮੰਤਰ ਦਾ ਜਨਮ ਹੋ ਗਿਆ ਸੀ। ਸਾਰੇ ਯੋਗੀ ਭਗਵਾਨ ਸ਼ਿਵ ਦੀ ਪੂਜਾ ਕਰਦੇ ਨੇ। ਨਾਥਾਂ, ਸਿੱਧਾਂ, ਯੋਗੀਆਂ ਨੇ ਇਸ ਵਿਦਿਆ ਨੂੰ ਬੜੇ ਸ਼ੌਕ ਨਾਲ ਪੁੱਠੇ ਲਟਕ ਕੇ, ਜਲ ਧਰਾਵਾਂ ਕਰਕੇ, ਅਤਿ ਦੀ ਗਰਮੀ ਵਿਚ ਧੂਣਿਆਂ ਦੁਆਲੇ ਬੈਠ ਕੇ ਪ੍ਰਾਪਤ ਕੀਤਾ ਹੈ। ਬੋਧ ਤਾਂਤਰਿਕ ਨੂੰ ਇੰਨੀਆਂ ਸਿੱਧੀਆਂ ਪ੍ਰਾਪਤ ਸਨ, ਉਹ ਬਿਨਾਂ ਅਗਨੀ ਦੇ ਦੀਵਾ ਬਾਲ ਦਿੰਦਾ ਸੀ। ਬਿਨਾਂ ਬੱਦਲਾਂ ਤੋਂ ਮੀਂਹ ਪੁਆ ਸਕਦਾ ਸੀ। ਪੰਛੀਆਂ ਵਾਂਗ ਆਕਾਸ਼ ਵਿਚ ਉੱਡਾਰੀ ਮਾਰ ਸਕਦਾ ਸੀ। ਪਾਣੀ ਉਪਰ ਚੱਲ ਸਕਦਾ ਸੀ। ਇਹ ਸਭ ਤਹਾਨੂੰ ਵੀ ਪ੍ਰਾਪਤ ਹੋ ਸਕਦਾ ਹੈ......'

–ਗੁਰੂ ਜੀ, ਇਹ ਸਭ ਤਾਂ ਕੁਦਰਤ ਨਾਲ ਟੱਕਰ ਲੈਣ ਅਤੇ ਉਸਦੇ ਕੰਮਾਂ ਵਿਚ ਦਖ਼ਲ ਹੈ। ਇਹ ਠੀਕ ਨਹੀਂ ਹੈ।' ਮਾਧੋਦਾਸ ਉਪਰ ਆਪਣੇ ਪਹਿਲੇ ਗੁਰੂਆਂ ਦਾ ਪ੍ਰਭਾਵ ਸੀ।

–ਮਾਧੋਦਾਸ ਇਥੇ ਤੂੰ ਠੀਕ ਨਹੀਂ ਹੈ। ਵਿਦਿਆ, ਗਿਆਨ ਕੋਈ ਵੀ ਬੁਰਾ ਨਹੀਂ ਹੈ। ਅਗਰ ਗਿਆਨ ਜਨ-ਕਲਿਆਣ ਲਈ ਵਰਤਿਆਂ ਜਾਂਦਾ ਹੈ ਤਾਂ। ਅਗਰ ਕੋਈ ਸ਼ਰਾਰਤੀ ਤਾਂਤਰਿਕ ਇਸ ਗਿਆਨ ਨੂੰ ਆਪਣੇ ਸੁਆਰਥ ਸਿੱਧ ਕਰਨ ਲਈ ਵਰਤਦਾ ਹੈ ਤਾਂ ਇਹ ਵਿਨਾਸ਼ਕਾਰੀ ਹੈ। ਕੁਝ ਤਾਂਤਰਿਕਾਂ ਨੇ ਇਸ ਵਿਦਿਆ ਨੂੰ ਬਹੁਤ ਬਦਨਾਮ ਕੀਤਾ ਹੈ। ਯਾਦ ਰੱਖੋ, ਪ੍ਰਭੂ ਸ਼ਕਤੀ ਪ੍ਰਭੂ ਦੇ ਹੱਥਾਂ ਵਿਚ ਹੈ। ਤਾਂਤਰਿਕ ਸ਼ਕਤੀ ਸਿਰਫ ਤਾਂਤਰਿਕ ਦੇ ਹੱਥਾਂ ਵਿਚ ਹੁੰਦੀ ਹੈ।'

ਯੋਗੀ ਔਗੜ ਨਾਥ ਦੇ ਅਜਿਹੇ ਵਿਚਾਰਾਂ ਨਾਲ ਸਹਿਮਤ ਨਾ ਹੁੰਦਾ ਹੋਇਆ ਵੀ ਮਾਧੋਦਾਸ ਸਭ ਕੁਝ ਸਹਿਣ ਕਰਦਾ ਰਿਹਾ। ਉਹ ਦੂਸਰੇ ਸਾਧੂਆਂ ਨਾਲ ਰਲਕੇ ਯੋਗ-ਸਾਧਨਾ ਵੀ ਕਰਦਾ। ਇਸ ਨਾਲ ਉਸਨੂੰ ਮਨ ਅਤੇ ਸਰੀਰ-ਦੋਹਾਂ ਉਪਰ ਹੀ ਨਿਯੰਤਰਣ ਰੱਖਣ ਦੀ ਜਾਂਚ ਆ ਗਈ।

ਯੋਗਾ ਆਸਣ ਕਰਦਿਆਂ ਉਸਨੂੰ ਅਨੰਦ ਆਉਣ ਲੱਗਾ। ਮਾਧੋਦਾਸ ਦੀ ਲਗਨ ਅਤੇ ਅਭਿਆਸ ਵੇਖਕੇ ਯੋਗੀ ਔਗੜ ਨਾਥ ਬਹੁਤ ਪ੍ਰਸੰਨ ਸੀ। ਦੂਸਰੇ ਸਾਧੂ ਅਤੇ ਚੇਲੇ ਕਈ ਵਾਰ ਘੇਸਲ ਮਾਰ ਜਾਂਦੇ ਜਾਂ ਯੋਗਾ ਅਭਿਆਸ ਦੇ ਸਮੇਂ ਮੱਠ ਤੋਂ ਇਧਰ ਉਧਰ ਚਲੇ ਜਾਂਦੇ। ਮਾਧੋਦਾਸ ਅਜਿਹਾ ਨਾ ਕਰਦਾ। ਉਹ ਦੂਸਰੇ ਸਾਧੂਆਂ ਨਾਲੋਂ ਔਗੜ ਨਾਥ ਦਾ ਸਤਿਕਾਰ ਵੀ ਵੱਧ ਕਰਦਾ। ਹਰ ਸਮੇਂ ਉਸਦੇ ਹੁਕਮ ਵਿਚ ਰਹਿੰਦਾ। ਔਗੜ ਨਾਥ ਵੀ ਜਦ ਡੇਰੇ ਤੋਂ ਬਾਹਰ ਜਾਂਦਾ ਤਾਂ ਮਾਧੋਦਾਸ ਨੂੰ ਜ਼ਰੂਰ ਨਾਲ ਲੈ ਕੇ ਜਾਂਦਾ।

ਸਮਾਂ ਬੀਤਦਾ ਗਿਆ। ਮਾਧੋਦਾਸ ਬਾਹਰੋਂ ਸ਼ਾਂਤ ਦਿਸਦਾ ਸੀ। ਪਰ ਅੰਦਰੋਂ ਉਹ ਦਿਨੋਂ-ਦਿਨ ਬੇਚੈਨ ਰਹਿਣ ਲੱਗਾ। ਔਗੜ ਨਾਥ ਹੁਣ ਉਸਨੂੰ ਆਪਣੇ ਨਾਲ ਲੈ ਜਾਣ ਦੀ ਥਾਂ ਮੱਠ ਦੀਆਂ ਜ਼ਿਮੇਵਾਰੀਆਂ ਸੌਂਪਣ ਲੱਗਾ। ਉਸਦੀ ਗੈਰਹਾਜ਼ਰੀ ਵਿਚ ਮਾਧੋਦਾਸ ਮੱਠ ਦੇ ਸਾਧੂਆਂ ਨੂੰ ਯੋਗਾ-ਅਭਿਆਸ ਵੀ ਕਰਵਾਉਣ ਲੱਗਾ। ਔਗੜ ਨਾਥ ਲੰਮਾ ਸਮੇਂ ਡੇਰਿਆਂ, ਮੱਠਾਂ ਜਾਂ ਮੰਦਰਾਂ ਦੀ ਯਾਤਰਾ ਉਪਰ ਨਿਕਲ ਜਾਂਦਾ। ਨਾ ਚਾਹੁੰਦਾ ਹੋਇਆ ਵੀ ਮਾਧੋਦਾਸ ਲੋਨੀ ਮੱਠ ਵਿਚ ਟਿਕਿਆ ਰਿਹਾ।

ਯੋਗੀ ਔਗੜ ਨਾਥ ਦਾ ਇਸ ਤਰ੍ਹਾਂ ਉਸ ਉਪਰ ਭਰੋਸਾ ਕਰਨਾ, ਮਾਧੋਦਾਸ ਨੂੰ ਖਟਕਦਾ ਸੀ। ਹਰ ਸਮੇਂ ਉਸ ਅੰਦਰ ਇਕ ਭੈਅ ਰਹਿੰਦਾ ਸੀ, ਮੈਂ ਨਭਾਗਾ ਹਾਂ। ਕਿਸੇ ਦੇ ਸਾਥ ਲੰਮਾ ਸਮਾਂ ਮਾਨਣਾ ਮੇਰੇ ਨਸੀਬਾਂ ਵਿਚ ਨਹੀਂ ਹੈ। ਮੈਂ ਮੌਕਾ ਵੇਖ ਕੇ ਇਥੋਂ ਚਲਿਆ ਜਾਵਾਂਗਾ। ਧਰਤੀ ਦਾ ਕੋਈ ਟੁਕੜਾ ਤਾਂ ਮੈਨੂੰ ਸਿਰ ਜੋਗੀ ਛਾਂ ਦੇ ਦੇਵੇਗਾ। ਪਰ ਯੋਗੀ ਔਗੜ ਨਾਥ ਦੇ ਹੁਕਮਾਂ ਦੀ ਅਵੱਗਿਆਂ ਕਰਨ ਦੀ ਹਿੰਮਤ ਉਸ ਵਿਚ ਨਾ ਆਈ। ਉਸਨੇ ਸੋਚਿਆ- ਇਸ ਵਾਰ ਯੋਗੀ ਜਦ ਯਾਤਰਾ ਤੋਂ ਪਰਤਿਆ ਤਾਂ ਇਥੋਂ ਜਾਣ ਦੀ ਆਗਿਆ ਲਵਾਂਗਾ। ਪਰ ਔਗੜ ਨਾਥ ਜਦੋਂ ਮੱਠ ਵਿਚ ਪਰਤਦਾ, ਮਾਧੋਦਾਸ ਉਪਰ ਕੋਈ ਨਵੀਂ ਜਿੰਮੇਵਾਰੀ ਪਾ ਦਿੰਦਾ। ਮਾਧੋਦਾਸ ਇਕ ਵਫਾਦਾਰ ਚੇਲੇ ਵਾਂਗ ਉਸ ਅੱਗੇ ਸੀਸ ਨਿਵਾ ਦਿੰਦਾ।

* * *

ਯੋਗੀ ਔਗੜ ਨਾਥ ਮੱਠ ਵਿਚ ਲੰਮਾ ਸਮਾਂ ਨਹੀਂ ਸੀ ਟਿਕਦਾ। ਉਸਦਾ ਆਉਣਾ-ਜਾਣਾ ਲੱਗਾ ਰਹਿੰਦਾ। ਸੀ। ਕਦੇ ਮਾਧੋਦਾਸ, ਨਾਲ ਹੁੰਦਾ, ਕਦੇ ਮੱਠ ਵਿਚ। ਜਦ ਯੋਗੀ ਮੱਠ ਵਿਚ ਹੁੰਦਾ ਤਾਂ ਆਸ ਪਾਸ ਦੇ ਇਲਾਕੇ ਵਿਚੋਂ ਮਰਦ ਔਰਤਾਂ ਵੱਡੀ ਗਿਣਤੀ ਵਿਚ, ਯੋਗੀ ਪਾਸ ਆਪਣੀਆਂ ਮੁਸ਼ਕਲਾਂ ਲੈ ਕੇ ਆਉਂਦੇ । ਮਾਧੋਦਾਸ ਸੁਣਦਾ ਦੇਖਦਾ ਰਹਿੰਦਾ। ਕਿਸੇ ਨੇ ਅਸਾਧ ਬੀਮਾਰੀ ਤੋਂ ਛੁਟਕਾਰਾ ਪਾਉਣਾ ਹੁੰਦਾ, ਕਿਸੇ ਨੂੰ ਸੰਤਾਨ ਦੀ ਲੋੜ ਹੁੰਦੀ, ਕੋਈ ਔਰਤ ਆਪਣੇ ਪਤੀ ਨੂੰ ਵੱਸ ਵਿਚ ਕਰਨ ਲਈ ਉਪਾਅ ਪੁੱਛਦੀ। ਕੋਈ ਆਪਣੇ ਦੁਸ਼ਮਣਾਂ ਨੂੰ ਟਿਕਾਣੇ ਲਾਉਣ ਲਈ ਯੋਗੀ ਤੋਂ ਮਦਦ ਮੰਗਣ ਆਉਂਦਾ। ਯੋਗੀ, ਜੰਤਰ-ਮੰਤਰ ਟੂਣੇ ਟਾਮਣ ਅਤੇ ਧਾਗੇ-ਤਵੀਤਾਂ ਨਾਲ ਸਭ ਨੂੰ ਸੰਤੁਸ਼ਟ ਕਰਕੇ ਤੋਰਦਾ। ਯੋਗੀ ਦਾ ਇਹ ਰੂਪ ਮਾਧੋਦਾਸ ਨੂੰ ਪਸੰਦ ਨਹੀਂ ਸੀ। ਇਕ ਦਿਨ ਹੌਸਲਾ ਕਰਕੇ ਉਸਨੇ ਔਗੜ ਨਾਥ ਨੂੰ ਪੁੱਛਿਆ।

-ਯੋਗੀ ਜੀ, ਆਪ ਭੋਲੇ-ਭਾਲੇ ਲੋਕਾਂ ਨਾਲ ਧੋਖਾ ਨਹੀਂ ਕਰ ਰਹੇ ? '

ਔਗੜ ਨਾਥ ਮੰਦ ਮੰਦ ਮੁਸਕਰਾਉਣ ਲੱਗਾ -'ਮਾਧੋਦਾਸ ਇਹ ਧੋਖਾ ਨਹੀਂ ਹੈ। ਇਹ ਸਾਰਾ ਕਾਰਜ ਇਹਨਾਂ ਲੋਕਾਂ ਦੀ ਵਿਚਲਿਤ ਮਾਨਸਿਕਤਾ ਨੂੰ ਸਥਿਰ ਕਰਦਾ ਹੈ।'

–ਆਪ ਦੇ ਟੂਣੇ–ਮੰਤਰ, ਧਾਗੇ..... ਕੀ ਸੱਚ ਹੀ ਇਹ ਲੋਕਾਂ ਦੀਆਂ ਉਪਰਾਮ ਮਾਨਸਿਕਤਾਵਾਂ ਨੂੰ ਸਥਿਰ ਕਰਦੇ ਹਨ।?' ਮਾਧੋਦਾਸ ਨੂੰ ਵਿਸ਼ਵਾਸ ਨਹੀਂ ਸੀ ਹੋ ਰਿਹਾ।

–ਮਾਧੋਦਾਸ ਤੂੰ ਭੀ ਉਹਨਾਂ ਲੋਕਾਂ ਵਾਂਗ ਭੋਲਾ ਹੈਂ। ਇਹਨਾਂ ਜੰਤਰਾਂ –ਮੰਤਰਾਂ–ਟੂਣਿਆਂ ਨੇ ਕੁਝ ਨਹੀਂ ਕਰਨਾ ਹੁੰਦਾ। ਲੋਕਾਂ ਦੀ ਇਹਨਾਂ ਗੱਲਾਂ ਵਿਚ ਆਸਥਾ ਉਹਨਾਂ ਨੂੰ ਸ਼ਕਤੀ ਦਿੰਦੀ ਹੈ। ਆਪਣੀਆਂ ਮੁਸ਼ਕਲਾਂ ਦਾ ਹੱਲ ਤਾਂ ਮਨੁੱਖ ਨੇ ਆਪ ਹੀ ਕਰਨਾ ਹੁੰਦਾ ਹੈ। ਪਰ ਇਕ ਯੋਗੀ ਦੀ ਅਸ਼ੀਰਵਾਦ ਲੈ ਕੇ, ਆਪਣੇ ਗਲੇ ਵਿਚ ਜਾਂ ਆਪਣੇ ਬਾਜ਼ੂ ਉਪਰ ਕੋਈ ਤਾਵੀਜ਼ ਧਾਗਾ ਬੰਨ੍ਹ ਕੇ, ਉਹਨਾਂ ਨੂੰ ਵਿਸ਼ਵਾਸ ਬੱਝਦਾ ਹੈ, ਹੁਣ ਸਭ ਠੀਕ ਹੋ ਜਾਏਗਾ। ਯਤਨ ਤਾਂ ਉਹ ਪਹਿਲਾਂ ਵੀ ਕਰਦੇ ਸਨ। ਪਰ ਟੂਣੇ–ਮੰਤਰ ਜਾਂ ਝਾੜ ਫੂਕ ਕਰਵਾ ਕੇ, ਉਹ ਮਹਿਸੂਸ ਕਰਦੇ ਹਨ, ਹੁਣ ਉਹਨਾਂ ਪਿੱਛੇ ਕਿਸੇ ਅਦਿੱਖ ਸ਼ਕਤੀ ਦਾ ਹੱਥ ਹੈ। ਇਹਨਾਂ ਅਦਿੱਖ ਸ਼ਕਤੀਆਂ ਦਾ ਭੁਲਾਵਾ ਹੀ, ਉਹਨਾਂ ਅੰਦਰ, ਆਪਣੀਆਂ ਸਮੱਸਿਆਵਾਂ ਨਾਲ ਲੜਨ ਦੀ, ਇਹਨਾਂ ਤੋਂ ਪਾਰ ਜਾਣ ਦੀ ਸ਼ਕਤੀ ਬਣਦਾ ਹੈ।'

ਮਾਧੋਦਾਸ ਚੁੱਪ ਹੋ ਗਿਆ। ਪਰ ਉਸਦੀ ਤਸੱਲੀ ਨਹੀਂ ਹੋਈ। ਉਹ ਸੋਚਣ ਲੱਗਾ, ਯੋਗੀ ਠੀਕ ਹੋ ਸਕਦਾ ਹੈ, ਪਰ ਮੇਰਾ ਇਹਨਾਂ ਅਦਿੱਖ ਸ਼ਕਤੀਆਂ ਉਪਰ ਵਿਸ਼ਵਾਸ ਕਿਉਂ ਨਹੀਂ ਬੱਝਦਾ। ਜੇ ਇਹ ਸੱਚ ਹੀ ਹੈਗੀਆਂ ਨੇ ਤਾਂ ਜੰਗ ਵਿਚ ਦੁਸ਼ਮਣਾਂ ਵਿਰੁਧ ਇਹਨਾਂ ਨੂੰ ਕਿਉਂ ਨਹੀਂ ਵਰਤਿਆ ਜਾਂਦਾ ।......

ਯੋਗੀ, ਮਾਧੋਦਾਸ ਦੇ ਅਸ਼ਾਂਤ ਚਿਹਰੇ ਨੂੰ ਤਾੜਦਾ ਰਿਹਾ। ਫਿਰ ਬੋਲਿਆ –'ਮਾਧੋਦਾਸ, ਮੈਂ ਸਮਝ ਰਿਹਾ ਹਾਂ, ਇਹ ਗੱਲਾਂ ਤੈਨੂੰ ਪਰੇਸ਼ਾਨ ਕਰਦੀਆਂ ਨੇ। ਇਕ ਗੱਲ ਯਾਦ ਰੱਖਣਾ, ਉਹ ਲੋਕ ਜੋ ਕਿਸੇ ਯੋਗੀ ਜਾਂ ਸਵਾਮੀ ਪਾਸ ਆਪਣੇ ਕਸ਼ਟਾਂ ਦੇ ਸਮਾਧਾਨ ਦੀ ਉਮੀਦ ਲੈ ਕੇ ਆਉਂਦੇ ਨੇ, ਅਤੇ ਇਹ ਸਮਝਦੇ ਨੇ–ਯੋਗੀ ਲੋਕਾਂ ਦਾ ਆਤਮਾ–ਪ੍ਰਮਾਤਮਾ ਨਾਲ ਸਿੱਧਾ ਸੰਪਰਕ ਹੈ। ਮੈਂ ਸਮਝਦਾ ਹਾਂ, ਉਹਨਾਂ ਦਾ ਇਹ ਭਰਮ ਬਣਿਆ ਰਹਿਣਾ ਚਾਹੀਦਾ ਹੈ, ਉਹਨਾਂ ਦੀ ਆਸਥਾ ਨੂੰ ਤੋੜਨਾ ਨਹੀਂ ਚਾਹੀਦਾ। ਉਹਨਾਂ ਦੀ ਆਸਥਾ ਬਣਾਈ ਰੱਖਣ ਲਈ, ਇਹ ਸਭ ਕਰਨਾ ਲੋਕਾਂ ਨਾਲ ਧੋਖਾ ਨਹੀਂ ਹੈ।'

–ਸਹੀ ਆਖ ਰਹੇ ਹੋ ਯੋਗੀ ਜੀ।' ਮਾਧੋਦਾਸ ਨੇ ਅਣਮੰਨੇ ਜਿਹੇ ਮਨ ਨਾਲ ਕਿਹਾ, ਪਰ ਉਸਦਾ ਅੰਦਰਲਾ ਅਜੇ ਵੀ ਪੱਕਾ ਸੀ–ਇਹ ਸਭ ਲੋਕਾਂ ਨਾਲ ਧੋਖਾ ਹੈ। ਕੋਈ ਅਦਿੱਖ ਸ਼ਕਤੀਆਂ ਨਹੀਂ ਹੁੰਦੀਆਂ। ਸਭ ਮਨਾਂ ਦਾ ਭਰਮ ਹੁੰਦਾ ਹੈ।......

ਕੁਝ ਹੋਰ ਲੋਕ ਯੋਗੀ ਨੂੰ ਮਿਲਣ ਆ ਗਏ ਤਾਂ ਮਾਧੋਦਾਸ ਮੌਕਾ ਵੇਖਕੇ ਉਠ ਪਿਆ।

* * *

ਯੋਗੀ ਔਗੜ ਨਾਥ ਸਮਾਂ ਪਾ ਕੇ ਮਾਧੋਦਾਸ ਦੀ ਤੇਜ਼ ਬੁੱਧੀ ਦਾ ਪ੍ਰਸ਼ੰਸਕ ਹੁੰਦਾ ਜਾ ਰਿਹਾ ਸੀ। ਇਸ ਤਰ੍ਹਾਂ ਦੇ ਤੇਜ਼–ਤਰਾਰ ਚੇਲੇ ਉਸਨੂੰ ਬਹੁਤ ਪਸੰਦ ਸਨ। ਇਕ ਦਿਨ ਮਾਧੋਦਾਸ ਯੋਗਾ–ਅਭਿਆਸ ਕਰਕੇ ਹਟਿਆ ਸੀ ਤੇ ਸ਼ਵ–ਆਸਣ ਮੁਦਰਾ ਵਿਚ ਲੇਟਿਆ ਹੋਇਆ ਸੀ। ਇਕ ਚੇਲੇ ਨੇ ਆ ਕੇ ਕਿਹਾ –'ਮਾਧੋ, ਯੋਗੀ ਜੀ ਨੇ ਬੁਲਾਇਆ ਹੈ।'

ਪਹਿਲਾਂ ਤਾਂ ਮਾਧੋਦਾਸ ਹੈਰਾਨ ਹੋਇਆ। ਪੁੱਛਣਾ ਚਾਹਿਆ ਕਿਉਂ ਬੁਲਾਇਆ ਹੈ। ਪਰ ਚੁੱਪ ਰਿਹਾ। ਜਦ ਉਹ ਯੋਗੀ ਦੀ ਕੁਟੀਆ ਵਿਚ ਗਿਆ, ਉਸ ਵੇਲੇ ਯੋਗੀ ਉਦਾਸ ਜਿਹਾ ਲੇਟਿਆ ਹੋਇਆ ਸੀ। ਮਾਧੋਦਾਸ ਨੂੰ ਦੇਖਦਿਆਂ ਹੀ ਬੋਲਿਆ –'ਆ ਮਾਧੋਦਾਸ।'

ਮਾਧੋਦਾਸ, ਯੋਗੀ ਦੇ ਚਰਨਾਂ ਵਿਚ ਨਮਸਕਾਰ ਕਰਕੇ, ਥੋੜ੍ਹਾ ਪਿੱਛੇ ਹੱਟ ਕੇ ਬੈਠ ਗਿਆ।

–ਮਾਧੋਦਾਸ ਨਜ਼ਦੀਕ ਆ, ਮੇਰੇ ਪਾਸ।' ਯੋਗੀ ਨੇ ਅਪਣੱਤ ਨਾਲ ਕਿਹਾ।

ਮਾਧੋਦਾਸ ਯੋਗੀ ਦੇ ਹੋਰ ਨੇੜੇ ਹੋ ਗਿਆ। ਅੰਦਰੋਂ, ਉਸਦੇ ਭੈਅ ਉਤਪੰਨ ਹੋਣ ਲੱਗਾ। ਕੀ ਪਤਾ ਯੋਗੀ, ਮੱਠ ਵਿਚੋਂ ਚਲੇ ਜਾਣ ਲਈ ਕਹੇ। ਮੈਂ ਵੀ ਤਾਂ ਗੱਲ ਗੱਲ ਤੇ ਯੋਗੀ ਨੂੰ ਨਰਾਜ਼ ਕਰ ਲੈਂਦਾ ਹਾਂ।

–ਮਾਧੋਦਾਸ ਆਪਣੀ ਵਿਦਿਆ ਨਾਲ ਮੈਂ ਜਾਣ ਲਿਆ ਹੈ, ਇਸ ਭੌਤਿਕ ਸਰੀਰ ਦੇ ਜਾਮੇ ਵਿਚ ਮੈਂ ਬਹੁਤੀ ਦੇਰ ਨਹੀਂ ਰਹਾਂਗਾ।'

–ਇਸ ਤਰ੍ਹਾਂ ਕਿਉਂ ਆਖ ਰਹੇ ਹੋ ਯੋਗੀ ਜੀ......।' ਮਾਧੋਦਾਸ ਅੰਦਰ ਕੁਝ ਕੜੱਕ ਕਰਕੇ ਟੁੱਟਿਆ।

–ਠੀਕ ਆਖਦਾ ਹਾਂ ਮਾਧੋਦਾਸ। ਪੂਰਾ ਨਾੜੀ–ਤੰਤਰ ਮੇਰੇ ਨਿਯੰਤਰਣ ਵਿਚ ਹੈ। ਮੈਂ ਜਾਣ ਲਿਆ ਹੈ, ਸਮਾਂ ਆ ਗਿਆ ਹੈ। ਇਸ ਸੰਸਾਰ ਤੋਂ ਵਿਦਾ ਲੈਣੀ ਹੋਵੇਗੀ। ਹਰ ਇਕ ਨੇ ਅਵੱਸ਼ ਜਾਣਾ ਹੈ। ਇਥੇ ਸਦੀਵੀ ਕੁਝ ਨਹੀਂ ਹੈ। ਇਸ ਲਈ ਏਸ ਘੜੀ ਨੂੰ ਵੀ ਸਾਧਾਰਣ ਪ੍ਰਕਿਰਿਆ ਵਾਂਗ ਲੈਣਾ ਚਾਹੀਦਾ ਹੈ। ਜਿਵੇਂ ਕੋਈ ਇਕ ਘੜਾ ਭਜਦਾ ਹੈ, ਦੂਸਰਾ ਘੜਾ ਉਸਦਾ ਥਾਂ ਲੈ ਲੈਂਦਾ ਹੈ। ਏਸੇ ਤਰ੍ਹਾਂ ਹੀ, ਮਨੁੱਖ ਦੇ ਇਸ ਸੰਸਾਰ ਤੋਂ ਜਾਣ ਸਮੇਂ ਹੋਣਾ ਚਾਹੀਦਾ ਹੈ। ਕੋਈ ਵਿਰਲਾਪ ਨਹੀਂ ਕਰਨਾ ਚਾਹੀਦਾ। ਮੇਰੀਆਂ ਗੱਲਾਂ ਧਿਆਨ ਨਾਲ ਸੁਣ। ਏਸੇ ਸਮੇਂ ਮੈਂ ਤੇਰੇ ਨਾਲ, ਯੋਗੀ–ਮਾਰਗ ਦੇ ਖ਼ਾਸ ਗਿਆਨ ਦੀਆਂ ਕੁਝ ਗੱਲਾਂ ਕਰਨੀਆਂ ਨੇ। ਜੇ ਤੂੰ ਇਸ ਮਾਰਗ ਉਪਰ ਅੱਗੇ ਵਧਣਾ ਹੈ ਤਾਂ ਕੁਝ ਮਨਾਹੀਆਂ ਦੀ ਸਖ਼ਤੀ ਨਾਲ ਪਾਲਣਾ ਕਰਨੀ ਹੋਏਗੀ। ਯੋਗ ਲਈ ਕੁਝ ਯੱਮਾਂ ਨਿਯੱਮਾਂ ਦੀ ਪਾਲਣਾ ਅਵੱਸ਼ਕ ਹੈ। ਇਹਨਾਂ ਵਿਚ ਕੁਝ ਸ਼ੁਭ ਕਰਮ ਨੇ, ਭਾਵ ਯੱਮ ਨੇ, ਕੁਝ ਅਸ਼ੁਭ ਕਰਮ ਨੇ, ਨਿਯੱਮ ਨੇ। ਯੋਗ ਪੰਜ ਯੱਮਾਂ ਦੀ ਗੱਲ ਕਰਦਾ ਹੈ। ਅਹਿੰਸਾ ਦੀ ਪਾਲਣਾ ਕਰਨੀ ਹੈ। ਸਚਾਈ ਉਪਰ ਚੱਲਣਾ ਹੈ। ਕਦੇ ਲਾਲਚ ਵਿਚ ਨਹੀਂ ਆਉਣਾ। ਹੰਕਾਰੀ ਨਹੀਂ ਹੋਣਾ। ਬ੍ਰਹਮਚਾਰੀ ਰਹਿਣਾ ਹੈ। ਇਕ ਸੱਚਾ ਯੋਗੀ, ਸੰਤੋਖੀ ਹੁੰਦਾ ਹੈ। ਸੰਜਮੀ ਹੁੰਦਾ ਹੈ। ਗੁਰੂ ਪਾਸੋਂ ਪ੍ਰਾਪਤ ਮੰਤਰਾਂ ਦਾ ਜਾਪ ਕਰਦਾ ਹੈ। ਦੇਵਤਿਆਂ ਦੀ ਪੂਜਾ ਕਰਦਾ ਹੈ। ਆਪਣੇ–ਆਪ ਨੂੰ ਪਲੀਤ ਹੋਣ ਤੋਂ ਬਚਾਉਂਦਾ ਹੈ।'

ਮਾਧੋਦਾਸ ਨੀਵੀਂ ਪਾਈ, ਯੋਗੀ ਦੇ ਪ੍ਰਵਚਨ ਸੁਣਦਾ ਰਿਹਾ। ਔਗੜ ਨਾਥ ਦੇ ਪ੍ਰਵਚਨ ਜ਼ਾਰੀ ਸਨ –'ਮਾਧੋਦਾਸ ਕਦੇ ਵੀ ਉਦਾਸ ਜਾਂ ਜੀਵਨ ਤੋਂ ਨਿਰਾਸ਼ ਨਹੀਂ ਹੋਣਾ। ਪੈਦਾ ਹੋਣਾ ਅਤੇ ਬਿਨਸਣਾ ਮਨੁੱਖ ਦੇ ਹੱਥਾਂ ਵਿਚ ਨਹੀਂ ਹੈ। ਇਹ ਬ੍ਰਹਮ ਸਕਤੀ ਹੈ। ਇਸ ਉਪਰ ਕਿਸੇ ਦਾ ਵੱਸ ਨਹੀਂ, ਏਥੇ ਆਣ ਕੇ ਸਾਡੀਂ ਤਾਂਤਰਿਕ ਵਿਦਿਆ, ਸਾਰੇ ਯੋਗ–ਸਾਧਨ, ਸਾਰੇ ਟੂਣੇ, ਸਾਰੇ ਮੰਤਰ, ਸਭ ਬੇ–ਅਸਰ ਹੋ ਜਾਂਦੇ ਹਨ। ਬ੍ਰਹਮ ਸ਼ਕਤੀ ਦਾ ਇਹ ਉਤਪਤੀ ਅਤੇ ਵਿਨਾਸ਼ ਦਾ ਕਾਲ–ਚੱਕਰ ਕਦੇ ਖ਼ਤਮ ਨਹੀਂ ਹੋਣਾ। ਸਾਰੇ ਗੁਰੂ, ਪੈਗੰਬਰ, ਦੇਵੀ ਦੇਵਤੇ, ਯੋਗੀ, ਸਾਧੂ ਇਸ ਮ੍ਰਿਤ ਜਾਂ ਕਾਲ–ਚੱਕਰ ਤੋਂ ਬਾਹਰ ਨਹੀਂ ਹਨ। ਨਾਂ ਹੀ ਕਦੇ ਬਾਹਰ ਹੋਣਗੇ। ਇਹ ਸਿਲਸਿਲਾ ਕੁਦਰਤ ਦਾ, ਬ੍ਰਹਮ ਦਾ ਅਟੱਲ ਨਿਯਮ ਹੈ..........।'

–ਯੋਗੀ ਜੀ ' ਮਾਧੋਦਾਸ ਕੋਲੋਂ ਚੁੱਪ ਨਾ ਰਿਹਾ ਗਿਆ –'ਜਦ ਮਨੁੱਖ ਨੂੰ ਇਹ ਸਭ ਪਤਾ ਹੈ, ਇਕ ਦਿਨ ਮੌਤ ਅਵੱਸ਼ ਆਵੇਗੀ ਤਾਂ ਇਹ ਜੰਗਾਂ, ਇਹ ਮਾਰ ਧਾੜ, ਇੰਨੀਆਂ ਫੌਜਾਂ ਕਾਹਦੇ ਲਈ ?'

–ਮਾਧੋਦਾਸ, ਜੇ ਮਨੁੱਖ ਦਾ ਸੁਭਾਅ ਐਸਾ ਨਾ ਹੁੰਦਾ ਤਾਂ ਸੰਸਾਰ ਦਾ ਵਿਕਾਸ ਰੁਕ ਜਾਂਦਾ। ਸਭ ਕੁਝ ਆਪਣੇ ਵੱਸ ਕਰਨ ਲਈ, ਉਹ ਨਵੇਂ ਨਵੇਂ ਸਾਧਨਾਂ ਦੀ ਖੋਜ ਵਿਚ ਰਹਿੰਦਾ ਹੈ। ਫ਼ਰਕ ਇਹੀ ਹੈ, ਇਹ ਖੋਜ ਕਲਿਆਣਕਾਰੀ ਨਹੀਂ ਬਣਦੀ, ਵਿਨਾਸ਼ ਦਾ ਕਾਰਨ ਬਣਦੀ ਹੈ। ਲਾਲਚ ਨੇ, ਹਵਸ ਨੇ ਹਜ਼ਾਰਾਂ ਸਾਲ ਪੁਰਾਣੀਆਂ ਸਭਿਆਤਾਵਾਂ ਮਿੱਟੀ ਵਿਚ ਮਿਲਾ ਦਿੱਤੀਆਂ। ਪਰ ਮਨੁੱਖ ਨੇ ਸਬਕ ਨਹੀਂ ਸਿੱਖਿਆ। ਉਹ ਭੁੱਲ ਬੈਠਾ ਹੈ, ਇਸ ਸਰੀਰ ਦਾ ਇਕ ਦਿਨ ਆਖ਼ਰ ਵੀ ਆਉਣਾ ਹੈ।..... ਇਸ ਲਈ ਮਾਧੋਦਾਸ ਇਸ ਅੰਤ ਤੇ ਕਦੇ ਰੁਦਨ ਨਹੀਂ ਕਰਨਾ.....। ਮਨੁੱਖ ਜਾਂ ਪ੍ਰਾਣੀ ਤਿੜਕੇ ਘੜੇ ਦੇ ਪਾਣੀ ਵਾਂਗ ਰਿਸ ਰਿਸ ਕੇ ਵੀ ਖ਼ਤਮ ਹੋ ਸਕਦਾ ਹੈ। ਇਕ ਦਮ ਟੁੱਟ ਕੇ ਵੀ ਖ਼ਤਮ ਹੋ ਸਕਦਾ ਹੈ।.....।'

ਇਹਨਾਂ ਪ੍ਰਵਚਨਾਂ ਤੋਂ ਤੀਸਰੇ ਦਿਨ ਯੋਗੀ ਔਗੜ ਨਾਥ ਇਕ ਸਵੇਰ ਸੁੱਤਾ ਪਿਆ ਨਹੀਂ ਉਠਿਆ। ਉਸਦੇ ਚਿਹਰੇ ਉਪਰ ਪੂਰਨ–ਸ਼ਾਂਤੀ ਸੀ। ਮੱਠ ਵਿਚ ਕੁਝ ਦਿਨ ਸੋਗ ਦਾ ਮਾਹੌਲ ਬਣਿਆ ਰਿਹਾ।

ਮਾਧੋਦਾਸ ਫਿਰ ਇਕੱਲਾ ਹੋ ਗਿਆ। ਉਸ ਅੰਦਰ ਹੀਣ–ਭਾਵਨਾ ਫਿਰ ਜਾਗ ਉੱਠੀ।

–ਮੈਂ ਨਭਾਗਾ ਹਾਂ। ਜੋ ਵੀ ਮੈਨੂੰ ਪਿਆਰ ਕਰਨ ਲਗਦਾ ਹੈ, ਉਹ ਇਸ ਸੰਸਾਰ ਤੋਂ ਜਲਦੀ ਹੀ ਚਲਿਆ ਜਾਂਦਾ ਹੈ।

ਲੋਨੀ ਮੱਠ ਦਾ ਮਾਹੌਲ ਪਹਿਲਾਂ ਵਾਲਾ ਨਾ ਰਿਹਾ। ਯੋਗੀ ਔਗੜ ਨਾਥ ਦੀ ਗੱਦੀ ਪ੍ਰਾਪਤ ਕਰਨ ਲਈ ਖਿੱਚੋਤਾਣ ਹੋਣ ਲੱਗੀ। ਮਾਧੋਦਾਸ ਨੂੰ ਇਸ ਦੌੜ ਵਿਚੋਂ ਇਹ ਕਹਿਕੇ ਲਾਂਭੇ ਕਰ ਦਿੱਤਾ ਕਿ ਉਹ ਤਾਂ ਇਸ ਮਾਣ ਦਾ ਅਧਿਕਾਰੀ ਹੀ ਨਹੀਂ ਹੈ। ਉਸਨੇ ਯੋਗੀ ਤੋਂ ਮਰਯਾਦਾ ਅਨੁਸਾਰ ਦੀਖਸ਼ਾ ਨਹੀਂ ਲਈ। ਨਾ ਹੀ ਉਹ ਔਗੜ–ਪੰਥ ਵਿਚ ਸ਼ਾਮਲ ਹੋਇਆ ਹੈ।

ਮਾਧੋਦਾਸ ਫਿਰ ਉਹਨਾਂ ਹਾਲਤਾਂ ਵਿਚ ਘਿਰ ਗਿਆ, ਜਿਨ੍ਹਾਂ ਵਿਚ ਉਹ ਕੁਝ ਵਰ੍ਹੇ ਪਹਿਲਾਂ ਸੀ। ਡੂੰਘੀ ਉਦਾਸੀ ਵਿਚ, ਉਹ ਗੋਦਾਵਰੀ ਨਦੀ ਦੇ ਕੰਢੇ ਕੰਢੇ ਬਿਨਾ ਸੋਚੇ ਸਮਝੇ ਤੁਰ ਪਿਆ। ਮਨ ਵਿਚ ਉਧੇੜ ਬੁਣ ਚਲਦੀ ਰਹੀ.....ਮੈਂ ਨਹੀਂ ਰਹਾਗਾਂ ਇਥੇ। ਮਰਾਠਾ ਦੇਸ਼ ਛੱਡ ਦਿਆਂਗਾ। ਫਿਰ ਰਿਆਸੀ ਜਾਵਾਂਗਾ। ਦਾਦੂਵਾੜਾ ਵੀ ਹੈ, ਉਥੇ ਮਹੰਤ ਜੈਤ ਰਾਮ ਵੀ ਹੈ, ਉਸਨੂੰ ਅਚਾਨਕ ਦਾਦੂਵਾੜਾ ਯਾਦ ਆ ਗਿਆ।

ਤੇ ਅਗਲੀ ਸਵੇਰ ਮਾਧੋਦਾਸ ਲੋਨੀ ਦੇ ਮੱਠ ਵਿਚੋਂ ਉਠਿਆ ਆਪਣਾ ਸਮਾਨ ਬਗਲੀ ਵਿਚ ਪਾਇਆ ਤੇ ਚੁੱਪ–ਚੁਪੀਤੇ ਰਾਜਪੂਤਾਨੇ ਦੇ ਰਾਹ ਪੈ ਗਿਆ।

-----0-----

## 14

ਰਾਜਪੂਤਾਨੇ ਦਾ ਨਰਾਇਣ ਪੁਰ ਕਸਬਾ।

ਦਾਦੂਪੰਥ ਜੋਗੀਆਂ ਦਾ ਡੇਰਾ, ਦਾਦੂਵਾੜਾ। ਪੀਰ ਰਾਮਦੇਵ ਦੀ ਗੱਦੀ।

ਵਰ੍ਹੇ ਬੀਤ ਗਏ। ਇਸ ਡੇਰੇ ਦਾ ਘੁਮੰਤੂ ਬੈਰਾਗੀ ਜਾਨਕੀ ਪ੍ਰਸਾਦ ਰਿਆਸੀ ਦੀਆਂ ਪਹਾੜੀਆਂ ਵਿਚਲੇ ਡੇਰੇ ਵਿਚ ਚੋਲਾ ਛੱਡ ਗਿਆ ਸੀ। ਉਦੋਂ ਤੋਂ ਹੀ ਦਾਦੂਵਾੜੇ ਡੇਰੇ ਦੇ ਮਹੰਤ ਦੀ ਗੱਦੀ ਜੈਤ ਰਾਮ ਨੇ ਸਾਂਭ ਲਈ ਸੀ। ਡੇਰੇ ਦੀ ਮਰਯਾਦਾ ਅਤੇ ਨਾਮ ਨੂੰ ਜੈਤ ਰਾਮ ਨੇ ਆਪਣੀ ਕਰੜੀ ਨਿਗਰਾਨੀ ਅਤੇ ਉਚ-ਆਚਰਣ ਸਦਕਾ, ਆਂਚ ਨਹੀਂ ਸੀ ਆਉਣ ਦਿੱਤੀ।

ਭਾਦੋਂ ਦੇ ਮਹੀਨੇ ਦੀ ਇਕ ਢਲ ਰਹੀ ਦੁਪਹਿਰ। ਅੰਤਾਂ ਦੀ ਗਰਮੀ ਅਤੇ ਹੁੱਸੜ। ਡੇਰੇ ਅੰਦਰ ਸਾਧੂ ਇਕ ਛੱਪਰ ਹੇਠਾਂ ਬੈਠੇ, ਵੱਡੇ ਕੂੰਡੇ ਵਿਚ ਭਾਰਾ ਮੋਟਾ ਘੋਟਣਾ ਲੈ ਕੇ ਕੁਝ ਰਗੜ ਰਹੇ ਸਨ। ਦੋ ਚੇਲੇ ਪਾਣੀ ਦੀਆਂ ਮਸ਼ਕਾਂ ਨਾਲ ਛਿੜਕਾਅ ਕਰ ਰਹੇ ਸਨ। ਇਕ ਸਾਧੂ ਲੰਮਾ ਗੇਰੂਆ ਚੋਲਾ ਪਹਿਨੀ ਡੇਰੇ ਦਾ ਨਿਰੀਖਣ ਕਰਦਾ ਇਧਰ ਉਧਰ ਘੁੰਮ ਰਿਹਾ ਸੀ।

ਏਨੇ ਵਿਚ ਇਕ ਚੇਲਾ, ਛੱਪਰ ਹੇਠੋਂ ਉਠਿਆ ਤੇ ਸਾਧੂ ਕੋਲ ਆਣ ਕੇ ਨਿਮਰਤਾ ਨਾਲ ਕਿਹਾ -'ਮਹੰਤ ਸਾ, ਸ਼ਰਦਾਈ ਤਿਆਰ ਹੈ। ਆਗਿਆ ਹੋਵੇ ਤਾਂ ਲੈ ਆਵਾਂ ?'

-ਸਭਨਾਂ ਲਈ ਕਾਫ਼ੀ ਹੈ ?' ਸਾਧੂ ਨੇ ਪੁੱਛਿਆ।

-ਕਾਫੀ ਹੈ, ਮਹੰਤ ਸਾ।'

-ਸੰਧਿਆ ਦੀ ਪੂਜਾ ਲਈ ਕੌਣ ਤਿਆਰੀ ਕਰ ਰਿਹਾ ਹੈ ?'

-ਜਿਹਨਾਂ ਦੀ ਵਾਰੀ ਹੈ, ਉਹਨਾਂ ਨੂੰ ਪਤਾ ਹੈ ਮਹੰਤ ਸਾ। ਠੀਕ ਸਮੇਂ ਤੇ ਉਹ ਚਲੇ ਜਾਣਗੇ।'

-ਜਾਨਵਰਾਂ ਦੀ ਦੇਖ ਭਾਲ ਕੌਣ ਕਰ ਰਿਹਾ ਹੈ ਅੱਜ ?'

-ਬੈਰਾਗੀ ਖੇਤ ਨਾਥ ਗਿਆ ਹੋਇਐ ਮਹੰਤ ਸਾ।

-ਹਿਰਨਾਂ ਲਈ ਪਾਣੀ ਦੇ ਕੁੰਡ ਭਰੇ ਨੇ ?'

-ਭਰੇ ਨੇ ਜੀ।'

-ਖੇਤ ਨਾਥ ਨੂੰ ਕਹਿਣਾ, ਖਰਗੋਸ਼ਾਂ ਨੂੰ ਡੇਰੇ ਦੇ ਪਿਛਵਾੜੇ ਝਿੜੀ ਵਿਚ ਛੱਡ ਦਏ। ਉਧਰ ਤਪਸ਼ ਘੱਟ ਹੋਏਗੀ।

-ਸਤ ਬਚਨ।' ਚੇਲੇ ਨੇ ਸਿਰ ਝੁਕਾਇਆ। ਫਿਰ ਸਾਧੂ ਲਈ ਸ਼ਰਦਾਈ ਲੈਣ ਚਲਿਆ ਗਿਆ।

ਸਾਧੂ ਚੁਫੇਰੇ ਨਿਗਾਹ ਮਾਰਦਾ, ਇਕ ਸੰਘਣੇ ਬਰੋਟੇ ਦੀ ਛਾਂ ਹੇਠ ਆ ਕੇ ਬੈਠ ਗਿਆ।

ਇਹੀ ਹੈ, ਮਹੰਤ ਜੈਤ ਰਾਮ। ਦਾਦੂਵਾੜੇ ਡੇਰੇ ਦਾ ਗੱਦੀ ਨਸ਼ੀਨ।

ਚੇਲੇ ਨੇ ਆ ਕੇ ਸ਼ਰਦਾਈ ਦਾ ਭਰਿਆ ਮਿੱਟੀ ਦਾ ਕਸੋਰਾ ਫੜਾਇਆ ਹੀ ਸੀ, ਇਕ ਥੱਕਿਆ, ਹਾਰਿਆ, ਫ਼ਟੇ ਹਾਲ ਪਾਂਧੀ ਡੇਰੇ ਦੇ ਅੰਦਰ ਆਣ ਖੜ੍ਹਾ। ਮਹੰਤ ਨੇ ਹੈਰਾਨੀ ਨਾਲ ਉਸ ਵੱਲ ਵੇਖਿਆ। ਰਾਹਾਂ ਦੀ ਧੂੜ ਨਾਲ ਬੇਪਛਾਣ ਹੋਈ ਸ਼ਕਲ, ਸਿਰ ਦੇ ਵਾਲ ਰੁੱਖੇ। ਅਜੀਬ ਪਹਿਰਾਵਾ। ਨਾ ਸਾਧੂ, ਨਾ ਸੈਨਿਕ। ਮੋਢੇ ਪਾਈ ਬਗਲੀ ਵਿਚੋਂ ਝਾਕਦੇ ਹਥਿਆਰ ਉਸਨੂੰ ਸ਼ੱਕੀ ਬਣਾ ਰਹੇ ਸਨ। ਫਿਰ ਵੀ ਡੇਰੇ ਦੀ ਮਰਯਾਦਾ ਅਨੁਸਾਰ ਬਿਨਾਂ ਜਾਣਿਆਂ ਬਿਨਾਂ ਪੁੱਛਿਆਂ ਉਹ

ਕੌਣ ਹੈ, ਕੀ ਕੰਮ ਆਇਆ ਹੈ, ਇਕ ਚੇਲੇ ਨੇ, ਸ਼ਰਦਾਈ ਦਾ ਇਕ ਕਸੋਰਾ ਉਸਨੂੰ ਵੀ ਲਿਆ ਫੜਾਇਆ।

ਪਾਂਧੀ ਭੁੱਖਾ ਵੀ ਸੀ। ਪਿਆਸਾ ਵੀ ਸੀ। ਸ਼ਰਦਾਈ ਦਾ ਪਿਆਲਾ ਉਸ ਲਈ ਅੰਮ੍ਰਿਤ ਵਰਗਾ ਸੀ। ਉਹ ਇਕੋ ਸਾਹੇ ਪੀ ਗਿਆ ਤੇ ਖ਼ਾਲੀ ਕਸੋਰਾ ਰੱਖਣ ਲਈ ਇਧਰ ਉਧਰ ਥਾਂ ਵੇਖਣ ਲੱਗਾ।' ਉਧਰ ਕੋਨੇ ਵਿਚ।' ਮਹੰਤ ਨੇ ਇਸ਼ਾਰਾ ਕਰਦਿਆਂ ਕਿਹਾ।

ਪਾਂਧੀ, ਕਸੋਰਾ ਰੱਖ ਕੇ ਮੁੜ ਮਹੰਤ ਕੋਲ ਆਣ ਖੜ੍ਹਾ। ਕੁਝ ਪਲ ਉਸਨੂੰ ਪਛਾਨਣ ਦਾ ਯਤਨ ਕਰਦਾ ਰਿਹਾ। ਮਹੰਤ ਨੂੰ ਅਜੀਬ ਲੱਗਾ। ਪੁੱਛਿਆ।

–ਕਿਸਨੂੰ ਮਿਲਣਾ ਹੈ ?'

–ਜੈਤ ਰਾਮ ਮਹੰਤ ਨੂੰ।' ਪਾਂਧੀ ਨੇ ਕਿਹਾ।

–ਉਸਨੂੰ ਜਾਣਦਾ ਹੈਂ ?' ਮਹੰਤ ਨੇ ਪੁੱਛਿਆ।

–ਹਾਂ, ਜਾਣਦਾ ਹਾਂ।'

–ਕਿਥੋਂ ਆਇਆ ਹੈਂ ? ਕੌਣ ਹੈਂ ?' ਮਹੰਤ ਨੂੰ ਇਹ ਕੋਈ ਭਗੌੜਾ ਸੈਨਿਕ ਜਾਪਿਆ।

–ਮੈਂ ਗੁਰੂ ਜਾਨਕੀ ਪ੍ਰਸਾਦ ਦਾ ਸ਼ਿਸ਼ ਨਰਾਇਣ ਦਾਸ ਹਾਂ।'

–ਨਰਾਇਣ ਦਾਸ ? ਉਹ ਰਿਆਸੀ ਮੱਠ ਵਾਲਾ ?' ਜੈਤ ਰਾਮ ਅਚੰਭੇ ਨਾਲ ਉਠ ਖੜ੍ਹਾ ਹੋਇਆ।

–ਹਾਂ ਜੈਤ ਰਾਮ, ਖ਼ਿਮਾ ਕਰਨਾ ਮੈਨੂੰ ਮਹੰਤ ਜੀ ਕਹਿਣਾ ਚਾਹੀਦਾ ਸੀ। ਉਹੀ ਨਭਾਗਾ ਬਾਲਕ, ਜਿਸਨੇ ਵੀ ਇਸ ਨਾਲ ਸਨੇਹ ਦਿਖਾਇਆ, ਬਹੁਤਾ ਚਿਰ ਨਹੀਂ ਜੀਵਿਆ।' ਮਾਧੋਦਾਸ ਨੇ ਦੁੱਖ ਨਾਲ ਕਿਹਾ।

–ਏਨੀ ਦੁਰਦਸ਼ਾ ? ਕਿਥੇ ਰਿਹਾ ਏਨੇ ਵਰ੍ਹੇ ?' ਜੈਤ ਰਾਮ ਨੇ ਹਮਦਰਦੀ ਨਾਲ ਪੁੱਛਿਆ।

–ਨਸੀਬ ਜਿਥੇ ਜਿਥੇ ਲਈ ਫਿਰਦੇ ਰਹੇ, ਭਟਕਦਾ ਰਿਹਾ।'

–ਹੁਣ ਕਿਥੋਂ ਆ ਰਿਹੈਂ ?

–ਮਰਾਠਾ ਦੇਸ਼ ਤੋਂ ਆਇਆਂ।'

ਮਹੰਤ ਜੈਤ ਰਾਮ ਨੇ ਉਸਨੂੰ ਆਪਣੇ ਲਾਗੇ ਬਿਠਾਇਆ। ਚੇਲੇ ਪਹਿਲਾਂ ਤਾਂ ਹੈਰਾਨ ਹੋਏ। ਜਦ ਮਹੰਤ ਨੇ ਦੱਸਿਆ– 'ਅਸੀਂ ਦੋਨਾਂ ਲਗਭਗ ਇਕੋ ਸਮੇਂ ਦਾਦੂਪੰਥ ਵਿਚ ਦੀਖਸ਼ਾ ਲਈ ਸੀ ਤਾ ਉਹ ਸਾਧੂਆਂ ਲਈ ਓਪਰਾ ਨਾ ਰਿਹਾ।

–ਇਹ ਭੇਸ ਕੀ ਬਣਾ ਰੱਖਿਆ ਹੈ, ਨਰਾਇਣ ਦਾਸ ?' ਬੈਰਾਗੀ ਮਾਰਗ ਤਿਆਗ ਦਿੱਤਾ ਹੈ ਕੀ ? ਸੈਨਾ ਵਿਚ ਭਰਤੀ ਹੋ ਗਿਆ ਹੈ ?' ਜੈਤ ਰਾਮ ਨੇ ਇਕੋ ਸਾਹ ਕਈ ਸਵਾਲ ਪੁੱਛੇ।

–ਮਹੰਤ ਜੀ, ਹੁਣ ਮੈਂ ਮਾਧੋਦਾਸ ਹਾਂ।' ਮਾਧੋਦਾਸ ਨੇ ਸਹਿਜ ਹੁੰਦਿਆਂ ਕਿਹਾ।

–ਮਾਧੋਦਾਸ ?' ਜੈਤ ਰਾਮ ਫਿਰ ਹੈਰਾਨ ਹੋਇਆ। 'ਤੂੰ ਮੈਨੂੰ ਜੈਤ ਰਾਮ ਹੀ ਆਖ ਸਕਦਾ ਹੈਂ।'

–ਡੇਰੇ ਦੀ ਮਰਯਾਦਾ........'

ਮਾਧੋਦਾਸ ਕਹਿਣ ਲੱਗਾ ਤਾਂ ਮਹੰਤ ਨੇ ਟੋਕਿਆ –'ਤੂੰ ਮੈਨੂੰ ਬਹੁਤ ਹੀ ਥੱਕਿਆ ਹਾਰਿਆ ਜਾਪਦਾ ਹੈਂ। ਏਧਰ ਸੱਜੇ ਹੱਥ ਪਾਣੀ ਦੇ ਕੁੰਡ ਹਨ। ਨਹਾਣ ਲਈ ਖੁਰਾ ਹੈ। ਪਹਿਲਾਂ ਨਹਾ ਲੈ। ਤਾਜ਼ਾ-ਦਮ ਹੋ ਲੈ। ਕੁਝ ਦੇਰ ਆਰਾਮ ਕਰ ਲੈ।' ਰਸਤੇ ਦੀ ਥਕਾਵਟ ਦੂਰ ਹੋ ਗਈ ਤਾਂ ਫਿਰ ਗੱਲਾਂ ਕਰਾਂਗੇ। ਮੇਰਾ ਸ਼ਿਸ਼ ਤੈਨੂੰ ਦੂਸਰੇ ਬਸਤਰ ਦੇ ਆਏਗਾ। ਜਾਹ, ਦੇਰ ਨਾ ਕਰ, ਫਿਰ ਸੰਧਿਆ ਦੀ ਪੂਜਾ ਸ਼ੁਰੂ ਹੋ ਜਾਵੇਗੀ।

ਮਾਧੋਦਾਸ ਉਠਿਆ ਤੇ ਪਾਣੀ ਦੇ ਕੁੰਡਾਂ ਵੱਲ ਤੁਰ ਪਿਆ।

* * *

ਸੂਰਜ ਕਦੋਂ ਦਾ ਛਿਪ ਗਿਆ ਸੀ। ਸੰਧਿਆ ਦੀ ਪੂਜਾ ਹੋ ਚੁੱਕੀ ਸੀ। ਮਾਧੋਦਾਸ ਨਹਾ ਕੇ ਜਿਵੇਂ ਫਿਰ ਤੋਂ ਜਿਉਂ ਉਠਿਆ। ਨਹਾਉਂਦਾ ਨਹਾਉਂਦਾ ਵੀ ਉਹ ਸੋਚ ਰਿਹਾ ਸੀ। ਪਤਾ ਨਹੀਂ ਸਵਾਮੀ ਜੀ ਨੂੰ ਮੇਰੇ ਵਿਚ ਕੀ ਨਜ਼ਰ ਆਇਆ; ਕਿ ਮੈਂ ਕਿਸੇ ਵੱਡੇ ਕਾਰਜ ਲਈ ਪੈਦਾ ਹੋਇਆ ਹਾਂ। ਯੋਗੀ ਔਗੜ ਨਾਥ ਨੇ ਵੀ ਕਿਹਾ ਸੀ– 'ਤੂੰ ਬਹਾਦਰ ਯੋਧੇ ਦੀ ਮੌਤ ਮਰੇਂਗਾ।' ਉਹ ਹੱਸਿਆ –ਮੈਂ ਨਥਾਵਾਂ ਥਾਂ ਥਾਂ ਭਟਕ ਰਿਹਾ ਹਾਂ। ਬਹਾਦਰੀ ਦਿਖਾਉਣੀ ਜਾਂ ਕੋਈ ਵੱਡਾ ਕਾਰਜ ਕਰਨਾ ਤਾਂ ਦੂਰ ਦੀ ਗੱਲ ਹੈ। ਇਸ ਘੜੀ, ਨਾ ਮੇਰੇ ਕੋਲ ਸਿਰ ਛੁਪਾਉਣ ਜੋਗੀ ਛੱਤ ਹੈ, ਨਾ ਪੈਰ ਟਿਕਾਉਣ ਲਈ ਧਰਤੀ ਹੈ।

.....ਮਹੰਤ ਜੈਤ ਰਾਮ ਦੀ ਕੁਟੀਆਂ ਵਿਚ ਸਰਸੋਂ ਦੇ ਤੇਲ ਦਾ ਚਿਰਾਗ ਬਲ ਰਿਹਾ ਸੀ। ਪੂਜਾ ਸਮੇਂ ਜਲਾਈ ਧੂਪ-ਸਮੱਗਰੀ ਨਾਲ ਡੇਰੇ ਦਾ ਵਾਤਾਵਰਣ ਸੁਗੰਧਿਤ ਸੀ। ਮਾਧੋਦਾਸ ਆਪਣੇ ਅਤੀਤ ਵਿਚ ਖੋਇਆ ਕੁਟੀਆ ਦੀ ਛੱਤ ਵਲ ਤੱਕ ਰਿਹਾ ਸੀ। ਜਦ ਦੀਵੇ ਦੀ ਲਾਟ ਕੰਬਦੀ ਤਾ ਅਜੀਬੋ ਗਰੀਬ ਆਕਾਰ ਬਣਦੇ। ਜੈਤ ਰਾਮ ਦੇ ਬੋਲਾਂ ਨੇ ਮਾਧੋਦਾਸ ਦੀ ਸੋਚ-ਲੜੀ ਭੰਗ ਕਰ ਦਿੱਤੀ।

–ਕਿਥੇ ਗੁਆਚਾ ਰਿਹਾ ਨਰਾਇਣ ਦਾਸ ? '

–ਹੁਣ ਮੈਂ ਮਾਧੋਦਾਸ ਹਾਂ ਮਹੰਤ ਜੀ।'

–ਮੈਂ ਕਿਹਾ ਸੀ, ਮੈਨੂੰ ਜੈਤ ਰਾਮ ਆਖ ਸਕਦਾ ਹੈਂ।'

–ਡੇਰੇ ਦੀ ਮਰਯਾਦਾ ਅਨੁਸਾਰ ਮੈਨੂੰ ਮਹੰਤ ਜੀ, ਆਖਣਾ ਚਾਹੀਦਾ ਹੈ।' ਮਾਧੋਦਾਸ ਨੇ ਜ਼ੋਰ ਦੇ ਕੇ ਕਿਹਾ।

–ਇਸ ਤਰ੍ਹਾਂ ਨਾ ਸੋਚ ਨਰਾਇਣ.....ਮਾਧੋਦਾਸ। ਅਸੀਂ ਬਾਲ ਉਮਰ ਦੇ ਮਿੱਤਰ ਹਾਂ ਅਤੇ ਇਕ ਹੀ ਗੁਰੂ ਦੇ ਸ਼ਿਸ਼ ਹਾਂ।'

–ਮਹੰਤ ਜੀ, ਆਪ ਦਾ ਇਸਤਰ੍ਹਾਂ ਸੋਚਣਾ ਆਪ ਦਾ ਵਡੱਪਣ ਹੈ। ਸਹੀ ਗੱਲ ਇਹ ਹੈ, ਗੁਰੂ ਜੀ ਦੇ ਸੰਸਾਰ ਛੱਡ ਜਾਣ ਪਿੱਛੋਂ, ਮੈਂ ਅਨਾਥ ਹੋ ਗਿਆ ਸੀ। ਏਨੇ ਵਰਿਆਂ ਪਿੱਛੋਂ ਅੱਜ ਫਿਰ ਅਨਾਥ ਹਾਂ।' ਜੈਤ ਰਾਮ ਨੂੰ ਉਸਦੇ ਬੋਲਾਂ ਵਿਚ ਉਦਾਸੀ ਮਹਿਸੂਸ ਹੋਈ।

=ਨਰਾਇਣ ਦਾਸ ਤੋਂ ਮਾਧੋਦਾਸ ਬਣਨ ਦਾ ਕੀ ਸਬੱਬ ਸੀ ? ' ਜੈਤ ਰਾਮ ਨੇ ਪੁੱਛਿਆ।

ਮਾਧੋਦਾਸ ਉਠ ਬੈਠਾ। ਚੌਕੜੀ ਮਾਰ ਲਈ, ਫਿਰ ਹੌਲੀ ਹੌਲੀ ਗਲੋਟੇ ਵਾਂਗ ਉਧੜਦਾ ਚਲਿਆ ਗਿਆ। ਜੈਤ ਰਾਮ ਨੇ ਉਠਕੇ ਦੀਵੇ ਵਿਚ ਇਕ ਵਾਰ ਤੇਲ ਪਾਇਆ। ਉਸਨੇ ਮਾਧੋਦਾਸ ਨੂੰ ਚਾਹ ਕੇ ਵੀ ਨਹੀਂ ਟੋਕਿਆ। ਉਸਦੀ ਵਿਥਿਆ ਸੁਣਦਾ ਹੈਰਾਨ ਜ਼ਰੂਰ ਹੋਈ ਗਿਆ।

ਮੁਗਲਾਂ ਨਾਲ ਲੜਾਈਆਂ, ਕਤਲ, ਤਬਾਹੀਆਂ ਅਤੇ ਲੁੱਟਾਂ-ਮਾਰਾਂ ਬਾਰੇ, ਯੋਗਾ ਅਭਿਆਸ ਅਤੇ ਤ੍ਰਾਂਤਰਿਕ ਵਿਦਿਆ ਬਾਰੇ, ਰਿਧੀਆਂ ਸਿਧੀਆਂ ਬਾਰੇ ਮਾਧੋਦਾਸ ਨੇ ਪੂਰੇ ਵੇਰਵੇ ਨਾਲ ਅਤੇ ਵਧਾ ਚੜ੍ਹਾਅ ਕੇ ਦੱਸਿਆ। ਜੈਤ ਰਾਮ ਨੂੰ ਜਾਪਿਆ, ਲੜਾਈਆਂ ਦੀ ਗੱਲ ਕਰਦਿਆ ਜਾਂ ਛਾਪਾਮਾਰੀ, ਜੰਗ ਦੇ ਦਾਅ-ਪੇਚ ਦਸਦਿਆਂ ਮਾਧੋਦਾਸ ਬੜਾ ਮਾਣ ਜਾਂ ਗਰਵ ਮਹਿਸੂਸ ਕਰ ਰਿਹਾ ਸੀ। ਉਸਨੂੰ ਅੰਦਰੋਂ ਦੁੱਖ ਹੋਇਆ। ਭਾਵੇਂ ਉਸਦਾ ਗੁਰੂ ਵੀ ਇਹ ਸਿੱਖਿਆ ਦਿੰਦਾ ਰਿਹਾ ਸੀ। ਏਸੇ ਡੇਰੇ ਵਿਚ ਨਰਾਇਣ ਦਾਸ ਤੀਰਾਂ ਦੇ ਨਸ਼ਾਨੇ ਲਾਉਂਦਾ ਰਿਹਾ ਸੀ। ਪਰ ਉਸਨੇ ਇਸ ਸਿੱਖਿਆ ਤੋਂ ਆਪਣੇ ਆਪ ਨੂੰ ਦੂਰ ਹੀ ਰੱਖਿਆ ਸੀ।

–ਹੁਣ ਤਾਂ ਦਾਦੂਵਾੜੇ ਦਾ ਦਰਸ਼ਨ ਹੀ ਹੋਰ ਸੀ। ਵੇਦਾਂ-ਸ਼ਾਸ਼ਤਰਾਂ ਦਾ ਅਧਿਐਨ ਕੀਤਾ ਜਾਂਦਾ ਸੀ। ਹਰ ਰੋਜ਼ ਕਿਸੇ ਇਕ ਧਰਮ-ਪੋਥੀ ਦਾ ਪਾਠ ਹੁੰਦਾ ਸੀ। ਬਾਹਰੋਂ ਆਏ ਬੈਰਾਗੀਆਂ, ਯੋਗੀਆਂ, ਸਵਾਮੀਆਂ ਨਾਲ ਗੋਸ਼ਟਾਂ ਹੁੰਦੀਆ ਸਨ। ਡੇਰੇ ਦੇ ਬੈਰਾਗੀਆਂ ਨੂੰ ਸਖ਼ਤ ਹਦਾਇਤਾਂ

ਸਨ। ਸੁਭਾਅ ਵਿਚ ਠਰੰਮਾ ਅਤੇ ਨਿਮਰਤਾ ਜ਼ਰੂਰੀ ਹੈ। ਆਪਣੇ ਆਪ ਨੂੰ ਨਿਮਾਣਾ ਅਤੇ ਮਨੁੱਖਾਂ ਦਾ ਸੇਵਕ ਬਣ ਕੇ ਪੇਸ਼ ਆਉਣਾ ਹੈ। ਹਾਉਮੈਂ, ਲਾਲਚ ਹਵਸ, ਕਰੋਧ ਅਤੇ ਕਾਮ ਤੋਂ ਦੂਰ ਰਹਿਣਾ ਹੈ। ਸੰਸਾਰੀ ਮੋਹ ਤੋਂ ਨਿਰਲੇਪ ਰਹਿਣਾ ਹੈ। ਪਰ ਮਾਧੋਦਾਸ ਤਾਂ ਲੜਾਈਆਂ ਕਤਲਾਂ, ਯੋਗੀ ਔਗੜ ਨਾਥ ਦੇ ਟੂਣੇ-ਟੋਟਕੇ-ਮੰਤਰ-ਤੰਤਰ ਬੜੇ ਮਿਰਚ-ਮਸਾਲੇ ਲਾਕੇ ਸੁਣਾ ਰਿਹਾ ਹੈ।...... ਜੈਤ ਰਾਮ ਨੂੰ ਫ਼ਿਕਰ ਹੋਇਆ ਇਹ ਇਥੇ ਰਹਿਣ ਆਇਆ ਹੈ ਜਾਂ ਅੱਗੇ ਦੀ ਯਾਤਰਾ ਵਿਚ ਇਕ ਪੜਾਅ ਹੈ ? ਇਸ ਸੁਭਾਅ ਦੇ ਯੋਗੀ ਦਾ ਏਥੇ ਵਸੇਬਾ ਨਹੀਂ ਹੋਣਾ। ਹੁਣ ਤਾਂ ਯੋਗੀ ਵੀ ਕਿਹੜਾ ਹੈ। ਬਗਲੀ ਵਿਚ ਤਾਂ ਅਜੇ ਵੀ ਤਲਵਾਰ ਅਤੇ ਤੀਰ ਕਮਾਨ ਚੁੱਕੀ ਫਿਰਦਾ ਹੈ। ਆਪਣੀ ਦਿੱਬ-ਦ੍ਰਿਸ਼ਟੀ ਨਾਲ ਜੈਤ ਰਾਮ, ਲੜਾਈਆਂ, ਕਤਲਾਂ-ਲੁੱਟਾਂ-ਮਾਰਾਂ ਸੜਦੀਆਂ ਬਸਤੀਆਂ ਦੇ ਦ੍ਰਿਸ਼ ਵੇਖ ਕੇ ਘ੍ਰਿਣਾ ਨਾਲ ਭਰ ਗਿਆ। ਉਸਦਾ ਬੈਰਾਗੀ ਹਿਰਦਾ ਕੰਬ ਉਠਿਆ। ਉਸਨੂੰ ਵਿਸ਼ਵਾਸ ਨਹੀਂ ਸੀ ਹੋ ਰਿਹਾ, ਇਕ ਮਨੁੱਖ ਏਨਾ ਜ਼ਾਲਮ ਖੂੰਖਾਰ ਅਤੇ ਨਿਰਦਈ ਵੀ ਹੋ ਸਕਦਾ ਹੈ ਤੇ ਫਿਰ ਵੀ ਉਹ ਸਾਧੂ ਜੀਵਨ ਜਿਉਣਾ ਚਾਹੁੰਦਾ ਹੈ।

ਜੈਤ ਰਾਮ ਹੈਰਾਨ ਸੀ।

ਦੀਵੇ ਦੀ ਲਾਟ ਹੌਲੀ ਹੌਲੀ ਫਿਰ ਘਟਣ ਲੱਗ ਪਈ। ਮਾਧੋਦਾਸ ਦੀ ਵਿਥਿਆ ਸੁਣਕੇ ਉਹ ਸੁੰਨ ਹੋਇਆ ਪਿਆ ਰਿਹਾ। ਮਾਧੋਦਾਸ ਵੀ ਕੁਝ ਨਹੀਂ ਬੋਲਿਆ। ਕੁਝ ਪਲ ਉਹ ਜੈਤ ਰਾਮ ਦਾ ਪ੍ਰਤੀਕਰਮ ਉਡੀਕਦਾ ਰਿਹਾ। ਫਿਰ ਕੰਡ ਕਰਕੇ ਪੈ ਗਿਆ।

ਜੈਤ ਰਾਮ ਕੁਝ ਵਧੇਰੇ ਹੀ ਪਰੇਸ਼ਾਨ ਹੋ ਗਿਆ। ਨੀਂਦ ਨਹੀਂ ਸੀ ਆ ਰਹੀ। ਉਸਨੇ ਰੁੱਕ ਰੁੱਕ ਕੇ ਲੰਮੇ ਸਾਹ ਛੱਡੇ ਜਿਵੇਂ ਆਪਣੇ ਅੰਦਰ ਜਮਾਂ ਹੋਈ ਸਾਰੀ ਘ੍ਰਿਣਾ ਭਰੀ ਕੁੜੱਤਣ ਬਾਹਰ ਕੱਢਣੀ ਹੋਵੇ।

ਦੀਵੇ ਦੀ ਲੋਅ ਹੋਰ ਮੱਧਮ ਹੋ ਗਈ ਤੇ ਫਿਰ ਇਕ ਦਮ ਉੱਚੀ ਹੋਕੇ ਬੁੱਝ ਗਈ। ਕੁਟੀਆ ਅੰਦਰ ਹਨੇਰਾ ਪਸਰ ਗਿਆ। ਜੈਤ ਰਾਮ ਨੇ ਇਸੇ ਪਲ ਨਿਰਣਾ ਲਿਆ ਐਸੇ ਮਿੱਤਰਾਂ ਦਾ, ਇਸ ਡੇਰੇ ਵਿਚ ਰਹਿਣਾ, ਡੇਰੇ ਦੇ ਹਿੱਤ ਵਿਚ ਨਹੀਂ ਹੋਵੇਗਾ।

* * *

ਦਿਨ ਚੜ੍ਹਿਆ। ਡੇਰੇ ਦੇ ਸਾਧੂ ਇਕ ਆਮ ਸਵੇਰ ਵਾਂਗ ਉੱਠੇ ਤੇ ਆਪਣੇ ਨਿੱਤ-ਕਰਮ ਵਿਚ ਲੱਗ ਗਏ।

ਮਹੰਤ ਜੈਤ ਰਾਮ ਦੇ ਵਿਵਹਾਰ ਵਿਚ ਆਈ ਤਬਦੀਲੀ ਮਾਧੋਦਾਸ ਤੋਂ ਗੁੱਝੀ ਨਾ ਰਹੀ। ਅਜਿਹੇ ਵਿਵਹਾਰ ਦਾ ਹੁਣ ਉਸਨੂੰ ਚੰਗਾ ਅਨੁਭਵ ਹੋ ਗਿਆ ਸੀ। ਉਹ ਸਮਝ ਗਿਆ। ਉਸਨੇ ਸੋਚਿਆ, ਚੰਗਾ ਇਹੀ ਹੈ ਜੈਤ ਰਾਮ ਦੇ ਕਹਿਣ ਤੋਂ ਪਹਿਲਾਂ ਮੈਂ ਆਪ ਹੀ ਇਥੋਂ ਚਲਿਆ ਜਾਵਾਂ। ਪਰ ਜਾਵਾਂ ਕਿਥੇ ? ਇਸ ਗੱਲ ਨੇ ਉਸਨੂੰ ਫਿਰ ਪਰੇਸ਼ਾਨ ਕੀਤਾ। ਰਿਆਸੀ ਵੱਲ ਜਾਵਾਂ। ਪਰ ਉਥੇ ਹੁਣ ਕੌਣ ਹੈ ਮੇਰਾ ? ਬਿਰਧ ਮਹੰਤ ਹੈ, ਉਹ ਹੁਣ ਕਿਥੇ ਜਿਉਂਦਾ ਹੋਵੇਗਾ ? ਮਰਾਠਾ ਦੇਸ਼ ਵੱਲ ਹੀ ਜਾਵਾਂ। ਸ਼ਾਇਦ ਉਥੇ ਹੀ ਪਨਾਹ ਮਿਲੇਗੀ।

ਜੈਤ ਰਾਮ ਨੇ ਅਜੇ ਤੱਕ ਉਸਨੂੰ ਕੁਝ ਨਹੀਂ ਸੀ ਕਿਹਾ। ਪਰ ਉਸਦੀ ਮਾਨਸਿਕ ਸਥਿਤੀ ਜਾਨਣ ਲਈ ਪੂਰੀ ਚੌਕਸੀ ਨਾਲ ਉਸ ਉੱਪਰ ਨਿਗਾਹ ਰੱਖ ਰਿਹਾ ਸੀ। ਯੋਗੀ ਔਗੜ ਨਾਥ ਦੀ ਵਿਦਿਆ ਸਦਕਾ, ਮਾਧੋਦਾਸ ਤਾਂ ਬੰਦੇ ਦੀ ਅੱਖ ਵੇਖ ਕੇ ਜਾਣ ਲੈਂਦਾ ਸੀ, ਉਸਦੇ ਅੰਦਰ ਕੀ ਹੈ।

ਅਜੇ ਤਿੰਨ ਦਿਨ ਹੀ ਮਾਧੋਦਾਸ ਨੂੰ ਡੇਰੇ ਵਿਚ ਆਇਆਂ ਹੋਏ ਸਨ। ਅਗਲੀ ਸਵੇਰ ਮਾਧੋਦਾਸ ਨੇ ਜੈਤ ਰਾਮ ਨੂੰ ਅਲਵਿਦਾ ਆਖੀ। ਆਪਣੀ ਬਗਲੀ ਮੋਢੇ ਪਾਈ ਤੇ ਫਿਰ ਮਰਾਠਾ ਧਰਤੀ ਦੇ ਰਾਹਾਂ ਦਾ ਪਾਂਧੀ ਬਣ ਤੁਰ ਪਿਆ।

-----0-----

# 15

ਦਾਦੂਵਾੜਾ ਦੇ ਡੇਰੇ ਤੋਂ ਮਿਲਿਆ ਜੋਗੀਆ ਚੋਲਾ ਪਹਿਨੀ, ਚਲੋ-ਚਾਲ ਲੰਮਾ ਪੈਂਡਾ ਮਾਰ ਕੇ ਮਾਧੋਦਾਸ ਮਰਾਠਾ ਦੇਸ਼ ਵਿਚ ਫਿਰ ਆ ਗਿਆ। ਇਥੋਂ ਉਹ ਸਵਾਮੀ ਰਾਮਦਾਸ ਦੇ ਡੇਰੇ ਨੇੜੇ ਸੀ। ਸੋਚਿਆ.......ਆਪਣੀ ਕਿਸਮਤ ਅਜ਼ਮਾ ਵੇਖਾਂ। ਕੀ ਪਤਾ, ਬੈਰਾਗੀਆਂ ਦੇ ਮਨਾਂ ਵਿਚ ਦਇਆ ਆ ਜਾਏ। ਪਰ ਹੁਣ ਤਾਂ ਡੇਰੇ ਵਿਚ ਸਾਰੇ ਉਸਦਾ ਨਿਰਾਦਰ ਕਰਨ ਵਾਲੇ ਸਾਧੂ ਸਨ। ਉਹ ਆਖਦੇ ਸਨ ਇਕ ਸੈਨਿਕ ਤੇ ਸੈਂਕੜੇ ਮਨੁੱਖਾਂ ਦਾ ਕਾਤਲ ਯੋਗੀ-ਪੰਥ ਵਿਚ ਨਹੀਂ ਆ ਸਕਦਾ। ਤਲਵਾਰ ਦੇ ਜ਼ੋਰ ਨਾਲ ਤਾਂ ਮੈਂ ਸਭਨਾਂ ਨੂੰ ਉਥੋਂ ਨਠਾ ਸਕਦਾ ਹਾਂ। ਪਰ ਹੁਣ ਅਜਿਹਾ ਨਹੀਂ ਕਰਾਂਗਾ। ਦਾਦੂਵਾੜੇ ਦੀ ਰਾਵਇਤ ਹੈ, ਬੈਰਾਗੀ ਨੂੰ ਨਿਮਾਣਾ ਅਤੇ ਮਨੁੱਖਾਂ ਦਾ ਸੇਵਕ ਬਣਕੇ ਰਹਿਣਾ ਚਾਹੀਦਾ ਹੈ।.....ਮੈਂ ਇਸ ਪਰ ਚਲਾਂਗਾ।.......ਸੋਚਦਾ, ਉਹ ਕਤਲੀ ਦੇ ਡੇਰੇ ਤੋਂ ਪਾਸੇ ਪਾਸੇ ਲੋਨੀ ਕਸਬੇ ਵਲ ਨਿਕਲ ਗਿਆ।

ਆਪਣੇ ਮਨ ਨੂੰ ਢਾਰਸ ਦੇਣ ਲਈ ਮਾਧੋਦਾਸ ਤੁਰਦਾ ਜਾਂਦਾ ਸੋਚ ਰਿਹਾ ਸੀ। .....ਉਥੇ ਮੈਨੂੰ ਇਕ ਬਿਰਧ ਯੋਗੀ ਪਸੰਦ ਕਰਦਾ ਹੈ। ਮੈਂ ਆਸ ਪਾਸ ਦੇ ਲੋਕਾਂ ਦੀਆਂ ਬੀਮਾਰੀਆਂ ਦਾ ਇਲਾਜ ਵੀ ਕਰਦਾ ਗਿਆ ਹਾਂ। ਪੂਰਾ ਇਲਾਕਾ ਮੈਨੂੰ ਜਾਣਦਾ ਵੀ ਹੈ। ਯੋਗੀ ਜੀ ਨੇ ਮੈਨੂੰ ਟੂਣੇ ਅਤੇ ਧਾਗੇ ਤਵੀਤਾਂ ਨੂੰ ਤਿਆਰ ਕਰਨ ਦੀ ਵਿਦਿਆ ਵੀ ਦਿੱਤੀ ਹੈ। ਸ਼ਾਇਦ ਏਥੇ ਮੇਰਾ ਗੁਜ਼ਾਰਾ ਹੋ ਜਾਏ। ਨਾ ਮੈਨੂੰ ਗੁਰੂ ਗੱਦੀ ਦਾ ਲਾਲਚ ਹੈ, ਨਾ ਡੇਰੇ ਉਪਰ ਕਬਜ਼ਾ ਕਰਨ ਦਾ। ਮੈਂ ਤਾਂ ਸਿਰ ਉਪਰ ਛੱਤ ਭਾਲਦਾ ਹਾਂ.......। ਅਜਿਹੀਆਂ ਸੋਚਾਂ ਵਿਚ ਘਿਰਿਆ ਉਹ ਲੋਨੀ ਕਸਬੇ ਪੁੱਜ ਗਿਆ।

ਮੱਠ ਦੇ ਯੋਗੀ ਮਾਧੋਦਾਸ ਨੂੰ ਵੇਖ ਕੇ ਸਕਤੇ ਵਿਚ ਆ ਗਏ। ਉਸਦਾ ਸਵਾਗਤ ਤਾਂ ਕੀ ਹੋਣਾ ਸੀ, ਕਿਸੇ ਨੇ ਉਸਨੂੰ ਪਾਣੀ ਤੱਕ ਨਹੀਂ ਪੁੱਛਿਆ। ਮੱਠ ਦੇ ਨਵੇਂ ਗੁਰੂ ਨੂੰ ਚਿੰਤਾ ਹੋਈ, ਇਥੇ ਆ ਕੇ ਹੁਣ ਇਹ ਇਥੇ ਰਹਿਣ ਦਾ ਅਧਿਕਾਰ ਮੰਗੇਗਾ। ਤਲਖ਼ੀ ਵਧੇਗੀ ਤਾਂ ਮੱਠ ਦੀ ਸ਼ਾਂਤੀ ਭੰਗ ਹੋਵੇਗੀ। ਇਸ ਤਰ੍ਹਾਂ ਦੀ ਵਿਸਫੋਟਕ ਚੁੱਪ ਅਤੇ ਕਿਆਸ ਅਰਾਈਆਂ ਵਿਚ ਦੋ ਦਿਨ ਲੰਘ ਗਏ।

ਮਾਧੋਦਾਸ ਦੇ ਹਮਦਰਦ ਬਿਰਧ ਯੋਗੀ ਨੇ ਮੌਕਾ ਵੇਖਕੇ ਸਮਝਾਇਆ'- 'ਤੇਰੇ ਲਈ ਇਹੀ ਅੱਛਾ ਹੈ,ਇਥੋਂ ਚਲਿਆ ਜਾਵੇਂ। ਮੈਂ ਮੱਠ ਦੇ ਸਾਧੂਆਂ ਦੀ, ਗੁਰੂ ਦੀ ਵੀ ਇੱਛਾ ਜਾਣ ਲਈ ਹੈ। ਤੇਰਾ ਇਥੇ ਰਹਿਣਾ ਉਹਨਾਂ ਨੂੰ ਪਸੰਦ ਨਹੀਂ ਹੈ। ਮੈਨੂੰ ਪਤਾ ਨਹੀਂ ਮਾਧੋਦਾਸ ਤੇਰੇ ਮਨ ਵਿਚ ਕੀ ਹੈ, ਜਾਂ ਤੂੰ ਕੀ ਸੋਚ ਕੇ ਫਿਰ ਇਥੇ ਆਇਆ ਹੈਂ। ਪਰ ਉਹ ਤੈਨੂੰ ਇਥੇ ਬਰਦਾਸ਼ਤ ਨਹੀਂ ਕਰਨਗੇ। ਚੰਗਾ ਇਹੀ ਹੈ, ਏਥੇ ਕਦੀ ਕਦੀ ਫਿਰ ਆਉਂਦੇ ਰਹਿਣ ਲਈ, ਖ਼ੁਦ ਏਥੋਂ ਚਲਿਆ ਜਾਵੇ। ਅਸੀ. ਸਿਖਿਆ ਤਾਂ ਏਹੀ ਦੇਂਦੇ ਹਾਂ,......ਯੋਗੀ ਨੂੰ ਮਨੁੱਖਾਂ ਦਾ ਸੇਵਕ ਅਤੇ ਮਨੁੱਖ ਦੇ ਕਲਿਆਣ ਲਈ ਕਾਰਜ ਕਰਨੇ ਚਾਹੀਦੇ ਹਨ, ਪਰ ਅਸੀਂ ਇਹਨਾਂ ਸਿਖਿਆਵਾਂ ਉਪਰ ਖ਼ੁਦ ਹੀ ਅਮਲ ਨਹੀਂ ਕਰਦੇ। ਮੈਨੂੰ ਪਤਾ ਹੈ, ਇਹਨਾਂ ਗੱਲਾਂ ਨੂੰ ਸਮਝਣ ਲਈ, ਤੇਰੀ ਬੁੱਧੀ ਤੇਰਾ ਵਿਵੇਕ, ਦਸੂਰੇ ਸਾਧੂਆਂ ਨਾਲੋਂ ਬਹੁਤ ਅਗੇਰੇ ਹੈ।'

ਸਾਧੂ ਦੀਆਂ ਗੱਲਾਂ ਸੁਣਕੇ, ਮਾਧੋ ਚੁੱਪ ਰਿਹਾ। ਉਸਨੇ ਆਪਣੇ ਆਪ ਨੂੰ ਰਿੜ੍ਹਦੇ ਫਿਰਦੇ ਗੋਲ ਪੱਥਰ ਵਾਂਗ ਮਹਿਸੂਸ ਕੀਤਾ, ਜਿਸ ਨੂੰ ਹਰ ਕੋਈ ਆਪਣੇ ਰਸਤੇ ਵਿਚੋਂ ਹਟਾਉਣ ਲਈ

ਠੋਕਰ ਮਾਰ ਦਿੰਦਾ ਹੈ। ਅਜਿਹੇ ਜੀਵਨ ਦਾ; ਕੀ ਲਾਭ। ਇਹ ਜੀਵਨ ਜੇ ਕਿਸੇ ਦਾ ਭਲਾ ਨਹੀਂ ਕਰ ਸਕਦਾ ਤਾਂ ਕਿਸੇ ਲਈ ਸੰਕਟ ਪੈਦਾ ਕਰਨ ਦਾ ਬਹਾਨਾ ਕਿਉਂ ਬਣੇ ? ਅਜਿਹੇ ਜੀਵਨ ਦਾ ਅੰਤ ਹੋ ਜਾਣਾ ਚਾਹੀਦਾ ਹੈ।

ਬਿਰਧ ਸਾਧੂ, ਮਾਧੋਦਾਸ ਦੇ ਚਿਹਰੇ ਦੇ ਹਾਵ-ਭਾਵ ਤਾੜਦਾ ਰਿਹਾ। ਉਸਨੂੰ ਚਿੰਤਾ ਹੋਈ। ਉਹ ਜਾਣਦਾ ਸੀ, ਮਾਧੋਦਾਸ ਗੁਣਵਾਨ ਹੈ। ਇਸੇ ਲਈ ਸਭ ਉਸਨੂੰ ਆਪਣੇ ਡੇਰੇ ਵਿਚ ਰੱਖਣ ਤੋਂ ਭੈਅ ਖਾਂਦੇ ਸਨ। ਉਸਨੇ ਹਮਦਰਦੀ ਨਾਲ ਮਾਧੋਦਾਸ ਨੂੰ ਕਿਹਾ-'ਮਾਧੋਦਾਸ ਤੇਰੇ ਭਲੇ ਲਈ ਆਖ ਰਿਹਾਂ, ਏਥੋਂ ਨੇੜੇ ਹੀ, ਪੰਚਵਟੀ ਦੇ ਚੜ੍ਹਦੇ ਵੱਲ ਗੋਦਾਵਰੀ ਦੇ ਉੱਤਰੀ ਕੰਢੇ ਤੇ, ਨਾਂਦੇੜ ਦੇ ਸਥਾਨ ਤੇ ਬੈਰਾਗੀ ਜੋਗੀਆਂ ਦਾ ਮੱਠ ਹੈ। ਮੱਠ ਦਾ ਗੁਰੂ ਥੋੜ੍ਹਾ ਅੱਖੜ ਸੁਭਾ ਦਾ ਹੈ, ਜ਼ਿੱਦੀ ਵੀ ਹੈ। ਚੇਲਿਆਂ ਦੀ ਮਨਮਾਨੀ ਪਸੰਦ ਨਹੀਂ ਕਰਦਾ। ਪਰ ਗੁਣਵਾਨ ਸਾਧੂ ਦੀ ਕਦਰ ਕਰਨ ਵਾਲਾ ਹੈ। ਜੇ ਤੂੰ ਉਸਨੂੰ ਆਪਣੇ ਪ੍ਰਭਾਵ ਹੇਠ ਲੈ ਆਵੇਂ, ਉਥੇ ਤੇਰਾ ਟਿਕਾਣਾ ਬਣ ਸਕਦਾ ਹੈ- ।'

ਮਾਧੋਦਾਸ ਕੁਝ ਨਹੀਂ ਬੋਲਿਆ। ਆਤਮ-ਚਿੰਤਨ ਕਰਦਾ ਰਿਹਾ। ਯੋਗੀ ਜੋ ਦੱਸ ਰਿਹਾ ਹੈ, ਕੀ ਸਹੀ ਹੈ ? ਔਗੜ ਨਾਥ ਨੇ ਮੈਨੂੰ ਪੰਥ ਵਿਚ ਸ਼ਾਮਲ ਕਿਉਂ ਨਹੀਂ ਕੀਤਾ ? ਏਹੀ ਹਾਲ ਨਾਂਦੇੜ ਦੇ ਡੇਰੇ ਵਿਚ ਵੀ ਹੋ ਸਕਦਾ ਹੈ। ਉਥੇ ਕਿਵੇਂ ਜਾਵਾਂ ? ਨਾਂ ਕਿਸੇ ਨੂੰ ਜਾਣਦਾ ਹਾਂ, ਨਾ ਪਹਿਚਾਣਦਾ ਹਾਂ।......ਚੰਗਾ ਤਾਂ ਏਹੀ ਹੈ ਸਭ ਪਾਸਿਓਂ ਅੱਖਾਂ ਮੀਟ ਲਵਾਂ। ਜਾਂ ਗੋਦਾਵਰੀ ਦੇ ਵਹਿਣ ਵਿਚ ਆਪਣੇ ਆਪ ਨੂੰ ਵਹਿ ਜਾਣ ਦੇਵਾਂ। ਵੇਖਾਂ ਹੋਣੀ ਕਿਥੇ ਲੈ ਜਾ ਪਟਕਦੀ ਹੈ......। ਮਾਧੋਦਾਸ ਨਿਰਾਸ਼ ਹੋਇਆ ਮੱਠ ਵਿਚੋਂ ਉਠਿਆ ਤੇ ਗੋਦਾਵਰੀ ਨਦੀ ਵੱਲ ਤੁਰ ਪਿਆ।

ਬਿਰਧ ਸਾਧੂ, ਮਾਧੋਦਾਸ ਦੀ ਮਾਨਸਿਕ ਹਾਲਤ ਕੁਝ ਦੇਰ ਤੋਂ ਤਾੜ ਰਿਹਾ ਸੀ। ਉਹ ਸਮਝਦਾ ਸੀ, ਅਜਿਹੀ ਡਾਵਾਂ ਡੋਲ ਹਾਲਤ ਵਿਚ ਮਨੁੱਖ ਕਦੇ ਵੀ ਕੋਈ ਗ਼ਲਤ ਫ਼ੈਸਲਾ ਲੈ ਸਕਦਾ ਹੈ। ਉਹ, ਅਛੋਪਲੇ ਜਿਹੇ, ਇਕ ਵਿੱਥ ਰੱਖ ਕੇ ਉਸਦੇ ਪਿੱਛੇ ਲੱਗ ਤੁਰਿਆ। ਫਿਰ ਇਕਦਮ ਉਸਦੇ ਮਨ ਵਿਚ, ਕੁਝ ਹੋਰ ਗੱਲਾਂ ਕਰਨ ਦਾ ਵਿਚਾਰ ਆਇਆ ਤਾਂ ਉਹ ਤੇਜ਼ ਕਦਮੀਂ ਤੁਰਦਾ ਮਾਧੋਦਾਸ ਦੇ ਨਾਲ ਜਾ ਰਲਿਆ। ਕਿਹਾ-'ਮਾਧੋਦਾਸ, ਮੇਰਾ ਕਿਹਾ ਮੰਨ ਕੇ ਹੋਰ ਕਿਧਰੇ ਵੀ ਜਾਣ ਤੋਂ ਪਹਿਲਾਂ ਇਕ ਵਾਰ ਨਾਂਦੇੜ ਦਾ ਮੱਠ ਅਜ਼ਮਾਕੇ ਵੇਖ ਲੈ। ਮੈਨੂੰ ਵਿਸ਼ਵਾਸ ਹੈ, ਉਹ ਤੈਨੂੰ ਉਥੇ ਰਹਿਣ ਦੀ ਆਗਿਆ ਦੇ ਦੇਣਗੇ।'

-ਬਾਬਾ, ਮੇਰਾ ਇਹਨਾਂ ਡੇਰਿਆਂ ਤੋਂ ਵਿਸ਼ਵਾਸ ਉਠਦਾ ਜਾ ਰਿਹਾ ਹੈ। ਸੰਸਾਰੀ ਲੋਕਾਂ ਵਾਂਗ ਇਹਨਾਂ ਨੇ, ਹਉਮੈਂ, ਈਰਖਾ, ਲਾਲਚ ਦਾ ਤਿਆਗ ਕਦੋਂ ਕੀਤਾ ਹੈ ? ਮੁਗ਼ਲ ਰਾਜੇ ਰਾਜ ਗੱਦੀਆਂ ਲਈ ਲੜਦੇ ਨੇ, ਇਹ ਗੁਰੂ ਗੱਦੀਆਂ ਲਈ..... ਕੀ ਫਰਕ ਹੋਇਆ ? ' ਮਾਧੋਦਾਸ ਨੇ ਦੁਖੀ ਮਨ ਨਾਲ ਕਿਹਾ।

-ਮੈਂ ਸਮਝਦਾ ਹਾਂ ਮਾਧੋਦਾਸ। ਡੇਰਿਆਂ, ਮੱਠਾਂ ਵਿਚ ਇਹ ਅਲਾਮਤਾਂ ਹੈਗੀਆਂ ਨੇ। ਪਰ ਨਾ ਸਾਰੇ ਡੇਰੇ-ਮੱਠ ਇਕੋ ਜਹੇ ਨੇ, ਨਾ ਹੀ ਸਾਰੇ ਸਾਧੂ ਇਕੋ ਜਹੇ ਨੇ।'

-ਬਾਬਾ, ਪਤਾ ਨਹੀ, ਹੁਣ ਮੈਂ ਇਹਨਾਂ ਡੇਰਿਆਂ ਮੱਠਾਂ ਤੋਂ ਦੂਰ ਜਾਣਾ ਚਾਹੁੰਦਾ ਹਾਂ।'

-ਤੈਨੂੰ ਰੋਕਣ ਦਾ ਮੈਨੂੰ ਕੋਈ ਅਧਿਕਾਰ ਨਹੀਂ ਹੈ। ਪਰ ਮੈਂ ਤੈਨੂੰ, ਇਕ ਵਾਰ ਨਾਂਦੇੜ ਦੇ ਮੱਠ ਤੇ ਜਾਣ ਦੀ ਸਲਾਹ ਦਿੰਦਾ ਹਾਂ। ਉਸ ਡੇਰੇ ਦਾ ਗੁਰੂ ਹਿੰਦੂ ਗ੍ਰੰਥਾਂ, ਸ਼ਾਸਤਰਾਂ ਤੇ ਵੇਦਾਂ ਦਾ ਅਧਿਐਨ ਕਰਦਾ ਰਹਿੰਦਾ ਹੈ। ਸੁਭਾਅ ਨਾਰੀਅਲ ਵਾਂਗ ਬਾਹਰੋਂ ਸਖ਼ਤ ਜ਼ਰੂਰ ਹੈ, ਪਰ ਅੰਦਰੋਂ ਗਿਰੀ ਵਾਂਗ ਮਿਠਾ ਵੀ ਹੈ।'

–ਮੈਂ ਆਪ ਦਾ ਧੰਨਵਾਦੀ ਹਾਂ ਬਾਬਾ ਜੀ। ਉਮਰ ਦੇ ਹਿਸਾਬ ਨਾਲ ਆਪ ਮੇਰੇ ਪਿਤਾ ਸਮਾਨ ਹੋ। ਪਰ ਮੈਂ ਕੁਝ ਦੇਰ ਅਜ਼ਾਦ ਹੋ ਕੇ, ਜੰਗਲਾਂ, ਤੀਰਥਾਂ ਦਾ ਭਰਮਣ ਕਰਨਾ ਚਾਹੁੰਦਾ ਹਾਂ। ਨਾਂਦੇੜ ਜ਼ਰੂਰ ਜਾਵਾਂਗਾ। ਆਪ ਨੂੰ ਵਚਨ ਦਿੰਦਾ ਹਾਂ।'

ਤੇ ਬਿਰਧ ਸਾਧੂ ਨੂੰ ਨਮਸਕਾਰ ਕਰਕੇ, ਮਾਧੋਦਾਸ ਗੋਦਾਵਰੀ ਨਦੀ ਦੇ ਉਲਟੇ ਵਹਿਣ ਵਲ ਤੁਰ ਪਿਆ।

* * *

ਮਾਧੋਦਾਸ ਨੂੰ ਜਦ ਪਤਾ ਲੱਗਾ ਨਾਂਦੇੜ ਦਾ ਮੱਠ ਬਹੁਤੀ ਦੂਰ ਨਹੀਂ ਹੈ, ਉਹ ਫਿਰ ਦੁਚਿੱਤੀ ਵਿਚ ਘਿਰ ਗਿਆ। ਸਾਧੂ ਨੇ ਆਖਿਆ ਸੀ– ਇਕ ਵਾਰ ਨਾਂਦੇੜ ਦਾ ਮੱਠ, ਅਜ਼ਮਾ ਲੈ। ਇਥੇ ਵੀ ਨਾਸਿਕ ਜਾਂ ਲੋਨੀ ਮੱਠ ਵਾਲਾ ਵਰਤਾਓ ਹੋਇਆ ਤਾਂ ਕਿਸੇ ਹੋਰ ਪਾਸੇ ਨਿਕਲ ਜਾਵਾਂਗਾ। ਡਾਵਾਂ ਡੋਲ ਮਨ ਨਾਲ ਉਸਨੇ ਮੱਠ ਦੇ ਗੁਰੂ ਨੂੰ ਜਾ ਨਮਸਕਾਰ ਕੀਤਾ।

ਅਸ਼ੀਰਵਾਦ ਦਿੰਦਿਆਂ,ਗੁਰੂ ਨੇ ਪੁੱਛਿਆ –'ਕਿਸ ਮੱਠ ਤੋਂ ਆਇਆ ਹੈਂ, ਬੱਚਾ ? '

ਮਾਧੋਦਾਸ ਇਸ ਪ੍ਰਸ਼ਨ ਤੋਂ ਘਬਰਾ ਗਿਆ। ਕੀ ਆਖਦਾ। ਹੁਣ ਤਾਂ ਉਹ ਸਾਰੇ ਮੱਠਾਂ ਤੋਂ ਦੁਰਕਾਰਿਆ ਹੋਇਆ ਸੀ। ਉਸਨੂੰ ਚੁੱਪ ਵੇਖ ਕੇ ਗੁਰੂ ਨੇ ਫਿਰ ਪੁੱਛਿਆ—

–ਮੇਰੇ ਪ੍ਰਸ਼ਨ ਦਾ ਉੱਤਰ ਨਹੀਂ ਮਿਲਿਆ ਬੱਚੇ ? '

–ਗੁਰੂ ਜੀ ਸੱਚ ਕਹਾਂ ਤਾਂ ਦੇਸ਼ ਦੇ ਸਾਰੇ ਮੱਠਾਂ ਡੇਰਿਆਂ ਤੋਂ ਭਟਕਦਾ ਆਪ ਦੇ ਪਾਸ ਆਇਆ ਹਾਂ।' ਆਖਕੇ ਮਾਧੋਦਾਸ ਨੇ ਨੀਵੀਂ ਪਾ ਲਈ।

–ਮੈਂ ਸਮਝਿਆ ਨਹੀਂ ਬੱਚੇ।' ਗੁਰੂ ਨੇ ਉਸ ਵੱਲ ਸ਼ੱਕੀ ਨਿਗਾਹਾਂ ਨਾਲ ਤਾੜਦਿਆਂ ਕਿਹਾ।

ਮਾਧੋਦਾਸ ਨੇ ਜਾਨਕੀ ਪ੍ਰਸਾਦ ਤੋਂ ਲੈ ਕੇ ਯੋਗੀ ਔਗੜ ਨਾਥ ਤੱਕ ਦੀ ਵਿਥਿਆ ਸੁਣਾਈ ਤਾਂ ਗੁਰੂ ਨੇ ਪੁੱਛਿਆ–'ਔਗੜ ਨਾਥ ਲੋਨੀ ਯੋਗੀ ? '

–ਓਹੀ ਗੁਰੂ ਜੀ, ਰਿੱਧੀਆਂ ਸਿੱਧੀਆਂ ਦਾ ਮਾਲਕ। ਤਾਂਤਰਿਕ ਵਿਦਿਆ ਦਾ ਧਨੀ, ਟੂਣੇ ਟਾਮਣ ਟੋਟਕੇ......'

–ਦੇਖ ਬੱਚਾ' ਗੁਰੂ ਨੇ ਟੋਕਿਆ –'ਮੇਰੀ ਇਹਨਾਂ ਸ਼ਕਤੀਆਂ ਵਿਚ ਕੋਈ ਆਸਥਾ ਨਹੀਂ ਹੈ। ਇਹ ਸ਼ਕਤੀਆਂ ਮਨੁੱਖ ਦਾ ਸੰਵਾਰ ਕੁਝ ਨਹੀਂ ਸਕਦੀਆਂ, ਵਿਗਾੜ ਬਹੁਤ ਕੁਝ ਦਿੰਦੀਆਂ ਨੇ।'

=ਗੁਰੂ ਜੀ, ਯੋਗੀ ਔਗੜ ਨਾਥ ਤਾਂ ਇਹਨਾਂ ਸ਼ਕਤੀਆਂ ਨਾਲ ਲੋਕਾਂ ਦੀਆਂ ਮੁਸ਼ਕਲਾਂ ਦੂਰ ਕਰਦੇ ਰਹੇ ਨੇ।' ਮਾਧੋਦਾਸ ਬੋਲਿਆ;।

–ਨਹੀਂ ਬੱਚਾ, ਇਹ ਸ਼ਕਤੀਆਂ ਮੋਕਸ਼ ਪ੍ਰਾਪਤੀ ਵਿਚ ਰੁਕਾਵਟ ਬਣਦੀਆਂ ਹਨ। ਇਹਨਾਂ ਸ਼ਕਤੀਆਂ ਦਾ ਧਾਰਨੀ, ਹੰਕਾਰੀ ਹੋ ਜਾਂਦਾ ਹੈ। ਹੰਕਾਰ, ਹਉਮੈਂ, ਘੁਮੰਡ ਇਹ ਸਭ ਮੋਕਸ਼ ਪ੍ਰਾਪਤੀ ਦੇ ਰਸਤੇ ਨੂੰ ਹੋਰ ਦੁਸ਼ਵਾਰ ਬਣਾ ਦਿੰਦੀਆਂ ਨੇ। ਇਕ ਹੋਰ ਗੱਲ, ਜਿਹੜਾ ਪੁਰਸ਼ ਇਹ ਦਾਅਵਾ ਕਰਦਾ ਹੈ ਕਿ ਉਸ ਪਾਸ ਪਰਾ–ਸ਼ਕਤੀਆਂ ਹਨ, ਲੋਕ ਉਸ ਤੋਂ ਭੈਅ ਖਾਂਦੇ ਹਨ। ਡਰਦੇ ਹਨ ਉਸ ਪਾਸੋਂ। ਉਹ ਸ਼ਰਧਾ ਨਾਲ ਨਹੀਂ, ਭੈਅ ਕਾਰਨ ਉਸ ਪੁਰਸ਼ ਅੱਗੇ ਝੁਕਦੇ ਹਨ।.....ਜੇ ਅਜਿਹਾ ਨਾ ਕੀਤਾ, ਜੇ ਸੀਸ ਨਾ ਨਿਵਾਇਆ, ਜੇ ਉਸਦਾ ਕਿਹਾ ਨਾ ਮੰਨਿਆ ਤਾਂ ਪਤਾ ਨਹੀਂ ਕੀ ਸਰਾਪ ਦੇ ਦੇਵੇ। ਧਰਤੀ 'ਤੇ ਪਟਕ ਦੇਵੇ, ਜਾਂ ਸਿਲ–ਪੱਥਰ ਕਰ ਦੇਵੇ। ਕੂਕਰ ਦੀ ਜੂਨੀ ਵਿਚ ਪਾ ਦੇਵੇ, ਕੋਈ ਪਸ਼ੂ ਬਣਾ ਦੇਵੇ......। ਏਸੇ ਤਰ੍ਹਾਂ ਹੈ ਨਾ ? ' ਗੁਰੂ ਦੀ ਸਿਆਣਪ ਦਾ ਜਲੌਅ ਉਸਦੇ ਚਿਹਰੇ ਉਪਰ ਦਮਕਣ ਲੱਗਾ।

–ਹੈ ਤਾਂ ਏਸੇ ਤਰ੍ਹਾਂ, ਗੁਰੂ ਜੀ।' ਮਾਧੋਦਾਸ ਢਿੱਲਾ ਜਿਹਾ ਬੋਲਿਆ।

–ਆਪਣੀ ਹਉਮੈਂ, ਆਪਣੀਆਂ ਸ਼ਕਤੀਆਂ ਦੇ ਹੰਕਾਰ ਵਿਚ ਅਜਿਹਾ ਪੁਰਸ਼ ਜਾਂ ਯੋਗੀ ਦੁਨੀਆਂ ਨੂੰ ਆਪਣੇ ਅੱਗੇ ਝੁਕਾ ਤਾਂ ਲੈਂਦਾ ਹੈ ਪਰ ਲੋਕਾਂ ਦੀ ਸੱਚੇ ਮਨ ਨਾਲ ਸੇਵਾ ਕਰਕੇ, ਜੋ ਪਰਮ-ਆਨੰਦ ਉਸਨੂੰ ਪ੍ਰਾਪਤ ਹੋਣਾ ਸੀ ਉਹ ਪ੍ਰਾਪਤ ਨਹੀਂ ਹੁੰਦਾ। ਉਹ ਭਟਕਦਾ ਰਹਿੰਦਾ ਹੈ, ਜਿਸ ਤਰ੍ਹਾਂ ਤੂੰ ਡੇਰਿਆਂ ਮੱਠਾਂ 'ਤੇ ਭਟਕ ਰਿਹਾ ਹੈਂ।'

ਮਾਧੋਦਾਸ ਨਿਰਉੱਤਰ ਹੋ ਗਿਆ। ਗੁਰੂ ਦੀਆਂ ਗੱਲਾਂ, ਸੱਚੀਆਂ ਸਨ। ਇਹਨਾਂ ਵਿਚ ਦੰਭ ਨਹੀਂ ਸੀ। ਬੋਲਿਆ–' ਗੁਰੂ ਜੀ ਆਪ ਦੀਆਂ ਗੱਲਾਂ ਨੇ, ਆਪਦੇ ਗਿਆਨ ਨੇ, ਮੇਰੇ ਮਸਤਕ ਦੇ ਬੰਦ ਦੁਆਰ ਤਾਂ ਖੋਲ੍ਹੇ ਹੀ ਨੇ ਮੇਰੀ ਭਟਕਣਾ ਨੂੰ ਵੀ ਸਕੂਨ ਮਿਲਿਆ ਹੈ। ਕੀ ਆਪਦੇ ਚਰਨਾਂ ਵਿਚ ਕੁਝ ਹੋਰ ਸਮਾਂ ਬਿਤਾਉਣ ਦੀ ਆਗਿਆ ਮਿਲ ਸਕਦੀ ਹੈ ? '

–ਉਨ੍ਹਾਂ ਚਿਰ ਰਹਿ ਸਕਦਾ ਏਂ ਜਿੰਨਾ ਚਿਰ ਆਪਣੀ ਸੀਮਾ 'ਚ ਰਹੇਂਗਾ।' ਗੁਰੂ ਨੇ ਸਪੱਸ਼ਟ ਕਿਹਾ।

ਮਾਧੋਦਾਸ ਨੇ ਭਾਵੁਕ ਹੋਕੇ ਗੁਰੂ ਦੇ ਚਰਨਾਂ ਉਪਰ ਸੀਸ ਝੁਕਾ ਦਿੱਤਾ।

-----0-----

## 16

ਯੋਗੀ ਔਗੜ ਨਾਥ ਦੀ ਤਾਂਤਰਿਕ ਵਿਦਿਆ ਅਤੇ ਯੋਗਾ ਅਭਿਆਸ ਵਿਚ ਨਿਪੁੰਨ ਮਾਧੋਦਾਸ, ਆਪਣੀਆਂ ਸਮੱਸਿਆਵਾਂ ਅਤੇ ਰੋਗਾਂ ਦੇ ਇਲਾਜ ਲਈ ਆਏ ਸੰਸਾਰੀ ਲੋਕਾਂ ਅਤੇ ਅਭਿਆਗਤਾਂ ਦੇ ਮਸਤਿਕ ਵੇਖ ਕੇ ਜਾਂ ਮਹਿਜ਼ ਨਬਜ਼ ਟੋਹ ਕੇ ਬੀਮਾਰੀ ਦੇ ਲੱਛਣ ਪਛਾਣ ਲੈਂਦਾ ਸੀ। ਬਹੁਤੇ ਰੋਗੀ ਤਾਂ ਉਸਦੀਆਂ ਗੱਲਾਂ ਨਾਲ ਹੀ ਰਾਜ਼ੀ ਮਹਿਸੂਸ ਕਰਦੇ ਸੰਤੁਸ਼ਟ ਹੋ ਕੇ ਡੇਰੇ ਤੋਂ ਪਰਤਦੇ। ਭਾਵੇਂ ਮਾਧੋਦਾਸ ਰੋਗੀ ਨੂੰ ਛੂਹਣ ਮਾਤਰ ਤੋਂ ਸਭ ਜਾਣ ਲੈਂਦਾ ਸੀ, ਪਰ ਉਹ ਇਹ ਨਹੀਂ ਸੀ ਜਾਣਦਾ, ਨਾਂਦੇੜ ਦਾ ਇਹ ਮੱਠ, ਉਸਦੇ ਜੀਵਨ ਵਿਚ ਇਕ ਅਹਿਮ ਭੂਮਿਕਾ ਨਿਭਾਉਣ ਵਾਲਾ ਹੈ। ਆਉਣ ਵਾਲੇ ਸਮੇਂ ਵਿਚ ਉਹ ਇਸੇ ਮੱਠ ਦਾ ਗੁਰੂ ਬਣੇਗਾ ਤੇ ਉਸਦਾ ਮਿਲਾਪ ਉੱਤਰੀ ਭਾਰਤ ਵੱਲੋਂ ਆਏ ਇਕ ਅਜਿਹੇ ਪਰਮ ਮਨੁੱਖ ਨਾਲ ਹੋਵੇਗਾ, ਜਿਸਨੇ ਉਸਦੇ ਜੀਵਨ ਵਿਚ ਨਵੇਂ ਅਰਥ ਭਰਨੇ ਹਨ। ਜਿਸ ਕਾਰਨ ਉਸਦਾ ਨਾਮ ਇਤਿਹਾਸ ਦੇ ਪੰਨਿਆਂ ਵਿਚ ਸਦਾ ਲਈ ਅਮਰ ਹੋ ਜਾਣਾ ਹੈ।

ਮੱਠ ਵਿਚ ਮਾਧੋਦਾਸ ਦੁਆਲੇ ਆਏ ਲੋਕਾਂ ਦੀ ਭੀੜ ਰਹਿਣ ਲੱਗੀ ਤਾਂ ਮੱਠ ਦੇ ਸਵਾਮੀ ਨੇ ਆਪਣੇ ਕੁਝ ਖ਼ਾਸ ਚੇਲਿਆਂ ਨੂੰ ਮਾਧੋਦਾਸ ਦੀਆਂ ਹਰਕਤਾਂ ਉਪਰ ਨਿਗਾਹ ਰੱਖਣ ਲਈ ਨਿਯੁਕਤ ਕਰ ਦਿੱਤਾ। ਹੁਣ ਉਹ ਜਿਧਰ ਵੀ ਜਾਂਦਾ, ਜੋ ਕਰਦਾ, ਸਾਰੀ ਸੂਚਨਾ ਸਵਾਮੀ ਨੂੰ ਮਿਲਣ ਲੱਗੀ। ਇਹਨਾਂ ਸੂਹੀਆਂ ਤੋਂ ਬੇਖ਼ਬਰ ਮਾਧੋਦਾਸ, ਜੜੀ-ਬੂਟੀਆਂ ਅਤੇ ਦੇਸੀ ਦੁਸ਼ਾਦਿਆਂ ਨਾਲ ਰੋਗੀਆਂ ਦਾ ਇਲਾਜ ਕਰਦਾ ਰਿਹਾ। ਕਈ ਵਾਰ ਰੋਗੀ ਉਸ ਕੋਲ ਆਪਣੀਆਂ ਘਰੋਗੀ ਸਮੱਸਿਆਵਾਂ ਵੀ ਛੇੜ ਬਹਿੰਦੇ। ਮਾਧੋਦਾਸ ਉਹਨਾਂ ਦਾ ਵੀ ਸਮਾਧਾਨ ਕਰਦਾ।

ਮਾਧੋਦਾਸ ਦੀ ਇਲਾਕੇ ਵਿਚ ਪ੍ਰਸੰਸਾਮਈ ਚਰਚਾ ਹੋਣ ਲੱਗੀ। ਦੂਸਰੇ ਸਾਧੂਆਂ ਨਾਲੋਂ ਮੱਠ ਵਿਚ ਉਸਨੂੰ ਵਧੇਰੇ ਲੋਕ ਮਿਲਣ ਆਉਣ ਲੱਗੇ। ਜਦ ਉਹ ਵਿਹਲਾ ਹੁੰਦਾ ਤਾਂ ਲਾਗੇ ਦੇ ਜੰਗਲਾਂ ਵੱਲ ਨਿਕਲ ਜਾਂਦਾ। ਜੜੀ-ਬੂਟੀਆਂ ਦੀ ਪਛਾਣ ਕਰਦਾ। ਉਹਨਾਂ ਨੂੰ ਪਰਖਦਾ। ਫਿਰ ਬਿਨਾਂ ਕੁਝ ਲਿਆਂ ਰੋਗੀਆਂ ਨੂੰ ਦੇ ਦਿੰਦਾ। ਮੱਠ ਵਿਚ ਆਉਣ ਵਾਲੇ ਦੁਖੀ ਲੋਕਾਂ ਦੀ ਗਿਣਤੀ ਬਹੁਤ ਵੱਧ ਗਈ। ਮਾਧੋਦਾਸ ਸਾਰਾ ਦਿਨ ਦੁਖੀ ਲੋਕਾਂ ਅਤੇ ਰੋਗੀਆਂ ਵਿਚ ਘਿਰਿਆ ਰਹਿੰਦਾ। ਉਹ ਬਾਹਰ ਜਾਂਦਾ, ਉਥੇ ਵੀ ਲੋਕ ਉਸਨੂੰ ਘੇਰ ਲੈਂਦੇ ਤੇ ਆਪਣੀਆਂ ਮੁਸ਼ਕਲਾਂ ਦਸਦੇ।

ਨਿਗਰਾਨੀ ਰੱਖ ਰਹੇ ਚੇਲੇ, ਪੂਰੀ ਸੂਚਨਾ ਸਵਾਮੀ ਜੀ ਤੱਕ ਪਹੁੰਚਾ ਦਿੰਦੇ। ਸਵਾਮੀ ਹੈਰਾਨ ਸੀ, ਮਾਧੋਦਾਸ ਕਾਰਨ, ਮੱਠ ਦੇ ਜੱਸ ਅਤੇ ਸੋਭਾ ਵਿਚ ਵਾਧਾ ਹੋਣ ਲੱਗਾ। ਦੂਰੋਂ ਦੂਰੋਂ ਲੋਕ ਨਾਂਦੇੜ ਦੇ ਇਸ ਮੱਠ ਵਿਚ ਆਉਣ ਲੱਗੇ। ਇਸ ਨਾਲ ਮੱਠ ਦੀ ਆਮਦਨ ਵਿਚ ਚੋਖਾ ਵਾਧਾ ਹੋਇਆ। ਸਵਾਮੀ, ਮਾਧੋਦਾਸ ਉਪਰ ਮਿਹਰਬਾਨ ਹੋਣ ਲੱਗਾ। ਸੁੰਨੇ ਅਤੇ ਬੇ-ਰੌਣਕੇ ਡੇਰੇ ਵਿਚ ਦਿਨ ਭਰ ਆਏ ਗਏ ਲੋਕਾਂ ਦਾ ਮੇਲਾ ਲੱਗਿਆ ਰਹਿਣ ਲੱਗਾ।

ਪਹਿਲੇ ਸਾਧੂ ਅਤੇ ਚੇਲੇ ਅੰਦਰੋਂ ਖਫ਼ਾ ਸਨ। ਭਿੱਖਿਆ ਮੰਗਣ ਤੋਂ ਸਿਵਾ, ਉਹ ਹੋਰ ਕੁਝ ਨਹੀਂ ਜਾਣਦੇ ਸਨ। ਡੇਰੇ ਦੀ ਸਾਫ-ਸਫ਼ਾਈ ਅਤੇ ਹੋਰ ਉਪਰਲੇ ਕੰਮ ਉਹਨਾਂ ਨੂੰ ਹੀ ਕਰਨੇ ਪੈਂਦੇ ਸਨ। ਮਾਧੋਦਾਸ ਰੋਗੀਆਂ ਵਿਚ ਘਿਰਿਆ ਰਹਿੰਦਾ ਵਿਹਲਾ ਹੁੰਦਾ ਤਾਂ ਜੰਗਲਾਂ ਵਿਚ ਜੜੀ-

ਬੂਟੀਆਂ ਖੋਜਦਾ। ਸਾਧੂ ਉਸ ਨਾਲ ਈਰਖਾ ਕਰਨ ਲੱਗੇ, ਦੋ ਦਿਨ ਕੱਟਣ ਆਇਆ- ਕਿਤੇ ਮੱਠ ਦਾ ਸਵਾਮੀ ਨਾ ਬਣ ਬੈਠੇ....।

ਮਾਧੋਦਾਸ ਵਿਚ ਹੌਲੀ ਹੌਲੀ ਲੋਕਾਂ ਦਾ ਅੰਨ੍ਹਾ-ਵਿਸ਼ਵਾਸ ਹੋਣ ਲੱਗਾ। ਉਹ ਜਿਸ ਰੋਗੀ ਨੂੰ ਛੂਹ ਲੈਂਦਾ, ਉਹ ਤੰਦਰੁਸਤ ਹੋਣ ਲਗਦਾ। ਰਾਖ ਦੀ ਚੁਟਕੀ ਵੀ ਉਸ ਲਈ ਜੀਵਨ-ਰਖਸ਼ਾ ਔਸ਼ਧੀ ਬਣ ਜਾਂਦੀ। ਮਾਧੋਦਾਸ ਦੀਆਂ ਕੀਰਤੀਆਂ ਇਲਾਕੇ ਵਿਚ ਫੈਲ ਗਈਆਂ। ਮਾਧੋਦਾਸ ਨੂੰ ਆਪਣੇ ਬਾਰੇ ਸੋਚਣ ਦਾ ਵਕਤ ਹੀ ਨਾ ਮਿਲਦਾ। ਦਿਨ-ਭਰ ਰੋਗੀਆਂ ਦੀ ਸੇਵਾ ਵਿਚ ਲੱਗਾ ਰਹਿੰਦਾ। ਰਾਤ ਵੇਲੇ ਥਕਾਵਟ ਦਾ ਭੰਨਿਆਂ ਝੱਟ ਸੌਂ ਜਾਂਦਾ। ਉਸਦਾ ਉਦਾਸ ਤੇ ਨਿਰਾਸ ਮਨ,ਜੀਵਨ ਫਿਰ ਆਹਰੇ ਲੱਗ ਗਿਆ।

ਮੱਠ ਦਾ ਸਵਾਮੀ ਉਸਦੇ ਗੁਣਾਂ ਨੂੰ ਉਸਦੇ ਗਿਆਨ ਨੂੰ ਪਛਾਣ ਕੇ ਉਸਦੀ ਕਦਰ ਕਰਨ ਲੱਗ ਪਿਆ। ਪਰ ਏਸ ਪੱਖੋਂ ਮਾਧੋਦਾਸ ਦੀ ਤਕਦੀਰ ਸਦਾ ਖੋਟੀ ਹੀ ਰਹੀ। ਸਵਾਮੀ ਜਾਂ ਗੁਰੂ ਦਾ ਸਾਥ ਬਹੁਤਾ ਚਿਰ ਮਾਨਣਾ ਉਸਦੇ ਭਾਗਾਂ ਵਿਚ ਨਹੀਂ ਸੀ। ਏਥੇ ਨਾਂਦੇੜ ਦੇ ਮੱਠ ਵਿਚ ਵੀ ਇਵੇਂ ਹੋਇਆ। ਸਵਾਮੀ ਕੁਝ ਦਿਨ ਬੀਮਾਰ ਰਿਹਾ। ਮਾਧੋਦਾਸ ਨੇ, ਉਸਨੂੰ ਬਚਾਉਣ ਦੇ ਸਾਰੇ ਨੁਸਖ਼ੇ ਅਜ਼ਮਾ ਲਏ। ਪਰ ਸਵਾਮੀ ਦੀ ਸਿਹਤ ਡਿਗਦੀ ਗਈ। ਯੋਗੀ ਔਗੜ ਨਾਥ ਦੇ ਕਹੇ ਸ਼ਬਦ ਮਾਧੋਦਾਸ ਨੂੰ ਯਾਦ ਆਏ -'ਜਿਸ ਪ੍ਰਾਣੀ ਨੇ ਜਿੰਨੇ ਸਵਾਸ ਲੈਣੇ ਹਨ, ਨਾ ਇਹਨਾਂ ਨੂੰ ਕੋਈ ਘਟਾ ਸਕਿਆ ਹੈ, ਨਾ ਕੋਈ ਵੈਦ-ਧਨਵੰਤਰ ਵਧਾ ਸਕਿਆ ਹੈ। ਪ੍ਰਮਾਤਮਾ ਦੇ ਇਸ ਰਹੱਸ ਵਿਚ ਅਜੇ ਤੀਕ ਕੋਈ ਦਖ਼ਲ ਨਹੀਂ ਦੇ ਸਕਿਆ।

ਮੱਠ ਵਿਚ ਨੌਂ ਦਿਨ ਸੋਗ ਰਿਹਾ। ਸਭ ਤੋਂ ਵਧੇਰੇ ਦੁਖ ਮਾਧੋਦਾਸ ਨੂੰ ਹੋਇਆ। ਉਸਨੂੰ ਮੱਠ ਵਿਚ ਰੱਖਣ ਵਾਲਾ ਸਵਾਮੀ ਹੀ ਸੀ। ਮਾਧੋਦਾਸ ਫਿਰ ਆਪਣੇ ਆਪ ਨੂੰ ਅਨਾਥ ਮਹਿਸੂਸ ਕਰ ਰਿਹਾ ਸੀ। ਉਸ ਅੰਦਰ ਭੈਅ ਪਲਣ ਲੱਗਾ, ਪਤਾ ਨਹੀਂ ਕਿਸ ਵੇਲੇ ਉਸਨੂੰ ਮੱਠ ਵਿਚੋਂ ਚਲੇ ਜਾਣ ਲਈ ਕਹਿ ਦਿੱਤਾ ਜਾਵੇ।

ਸਮਾਂ ਤੁਰਦਾ ਰਿਹਾ। ਕੁਝ ਦਿਨਾਂ ਵਿਚ ਮੱਠ ਦੇ ਸਾਰੇ ਕਾਰਜ ਆਮ ਦਿਨਾਂ ਵਾਂਗ ਹੋਣ ਲੱਗੇ। ਹੁਣ ਉਹ ਲੋਕ ਵੀ ਮਾਧੋਦਾਸ ਕੋਲ ਆਉਣ ਲੱਗੇ, ਜਿਹੜੇ ਸਵਾਮੀ ਵਿਚ ਅਥਾਹ ਸ਼ਰਧਾ ਰਖਦੇ ਸਨ। ਭਾਵੇਂ ਮੱਠ ਦੀ ਮਰਯਾਦਾ ਅਨੁਸਾਰ-ਗੁਰੂ ਗੱਦੀ ਦਾ ਵਾਰਿਸ ਨਿਯੁਕਤ ਨਹੀਂ ਸੀ ਹੋਇਆ ਪਰ ਸ਼ਰਧਾਲੂ ਮਾਧੋਦਾਸ ਨੂੰ ਮੱਠ ਦੇ ਗੁਰੂ ਵਾਂਗ ਹੀ ਮਿਲਣ ਲੱਗੇ। ਮਾਧੋਦਾਸ ਉਹਨਾਂ ਨੂੰ ਆਪਣੇ ਪੈਰ ਛੂਹਣ ਤੋਂ ਲੱਖ ਵਰਜਦਾ, ਪਰ ਤਾਂ ਵੀ ਆਪਣੇ ਮਨ ਦੀ ਤ੍ਰਿਪਤੀ ਲਈ ਉਹ ਉਸਦੇ ਪੈਰੀਂ ਹੱਥ ਲਾਉਂਦੇ।

ਮਾਧੋਦਾਸ ਦੀਆਂ ਜ਼ਿੰਮੇਵਾਰੀਆਂ ਵਧ ਗਈਆਂ। ਦੂਰੋਂ ਆਏ ਰੋਗੀਆਂ ਲਈ ਮੱਠ ਵਿਚ ਰਾਤਰੀ-ਰਹਾਇਸ਼ ਦਾ ਪ੍ਰਬੰਧ ਕੀਤਾ ਗਿਆ। ਦਿਨ ਵੇਲੇ ਧੁੱਪ ਤੋਂ ਬਚਾਅ ਲਈ ਹੋਰ ਛੱਪਰ ਬਣਵਾਏ। ਮੱਠ ਦੀ ਖ਼ਾਲੀ ਥਾਂ ਵਿਚ, ਫੁੱਲ, ਬੂਟੇ ਅਤੇ ਦਵਾਈਆਂ ਵਿਚ ਕੰਮ ਆਉਣ ਵਾਲੇ ਪੌਦੇ ਲਗਵਾਉਣੇ ਸ਼ੁਰੂ ਕੀਤੇ।

ਕੁਝ ਮਹੀਨਿਆਂ ਵਿਚ ਹੀ ਮੱਠ ਦੀ ਕਾਇਆ ਕਲਪ ਹੋ ਗਈ।

ਹੁਣ, ਹਰ ਆਏ ਗਏ ਸ਼ਰਧਾਲੂ ਅਤੇ ਰੋਗੀ ਲਈ ਜਲ ਅਤੇ ਭੋਜਨ ਦਾ ਪ੍ਰਬੰਧ ਸੀ। ਇਹ ਖਾਣ-ਪੀਣ ਹਰ ਸਮੇਂ ਪ੍ਰਾਪਤ ਕੀਤਾ ਜਾ ਸਕਦਾ ਸੀ। ਸ਼ਰਧਾਲੂਆਂ ਦੇ ਵਧਣ ਨਾਲ ਡੇਰੇ ਦੀ ਆਮਦਨ ਵਿਚ ਏਨਾ ਵਾਧਾ ਹੋ ਗਿਆ, ਸਾਧੂਆਂ ਨੂੰ ਭਿੱਖਿਆ ਲਈ ਜਾਣ ਦੀ ਲੋੜ ਹੀ ਨਾ ਰਹੀ। ਮੱਠ ਦੀ ਸੋਭਾ ਅਤੇ ਜੱਸ ਚੁਫੇਰੇ ਫੈਲ ਗਿਆ।

ਮਾਧੋਦਾਸ ਹੁਣ ਰੇਸ਼ਮੀ ਵਸਤਰ ਪਹਿਨਣ ਲੱਗਾ। ਆਪਣੇ ਨਾਲ, ਹਰ ਸਮੇਂ ਤਿੰਨ-ਚਾਰ ਚੇਲੇ ਰਖਦਾ। ਜੜੀ-ਬੂਟੀਆਂ ਦੀ ਖੋਜ ਲਈ ਵੀ ਸ਼ਿਸ਼ਾਂ ਨੂੰ ਆਪਣੇ ਨਾਲ ਲੈ ਕੇ ਜਾਂਦਾ। ਨਾਂਦੇੜ ਦੇ ਆਸ-ਪਾਸ ਅਤੇ ਦੂਰ ਦੂਰ, ਮਾਧੋਦਾਸ ਦੀ ਇਕ ਪਹੁੰਚੇ ਹੋਏ ਗੁਰੂ ਵਾਂਗ ਮਾਨਤਾ ਹੋਣ ਲੱਗੀ। ਮਾਧੋਦਾਸ ਬੀਤੀ ਜਿੰਦਗੀ ਦੇ ਤਸੀਹੇ ਭੁੱਲ ਗਿਆ। ਉਹ ਇਹ ਵੀ ਭੁੱਲ ਗਿਆ- ਬੈਰਾਗੀ ਪੰਥ ਵਿਚ ਜਦ ਸਵਾਮੀ ਰਾਮਦਾਸ ਨੇ ਉਸਨੂੰ ਦੀਖਸ਼ਾ ਦਿੰਦਿਆਂ ਕਿਹਾ ਸੀ ,-'ਇਕ ਯੋਗੀ ਦਾ ਜੀਵਨ-ਜੀਣ ਲਈ, ਸੰਸਾਰੀ ਸੁੱਖਾਂ ਦੀ ਮਨਾਹੀ ਹੈ। ਯੋਗੀ ਨੇ ਸਦਾ ਧਰਤ ਨੂੰ ਆਸਣ ਬਨਾਉਣਾ ਹੈ। ਗੇਰੂਆ ਵਸਤਰ ਪਹਿਨਣੇ ਹਨ। ਭਿੱਖਿਆ ਮੰਗ ਕੇ ਖਾਣਾ ਹੈ। ਹਉਮੈਂ ਤਿਆਗਣੀ ਹੈ। ਕ੍ਰੋਧ ਵਿਚ ਕਦੇ ਨਹੀਂ ਆਉਣਾ।' ਪਰ ਹੁਣ ਉਹ ਮੱਠ ਦੇ ਦੂਸਰੇ ਸਾਧੂਆਂ ਨਾਲ ਖਫ਼ਾ ਵੀ ਹੁੰਦਾ ਹੈ। ਜੇ ਕੋਈ ਨੁਕਸਾਨ ਕਰਦਾ ਹੈ ਤਾਂ ਉਸਨੂੰ ਤਾੜਨਾ ਵੀ ਕਰਦਾ ਹੈ। ਸਾਧੂ ਸਭ ਚੁੱਪ-ਚਾਪ ਸਹਿ ਜਾਂਦੇ ਸਨ। ਉਹ ਜਾਣਦੇ ਸਨ। ਮੱਠ ਦਾ ਸਾਰਾ ਖਰਚ ਤੇ ਪ੍ਰਬੰਧ ਮਾਧੋਦਾਸ ਕਾਰਨ ਹੀ ਚਲਦਾ ਹੈ।

ਆਪਣੇ ਚੁਫੇਰੇ ਰੋਗੀਆਂ ਅਤੇ ਹੋਰ ਦੁਖੀ ਬੰਦਿਆਂ ਦੀ ਭੀੜ ਵੇਖਕੇ, ਮਾਧੋਦਾਸ ਨੂੰ, ਦੂਰ ਪਿੱਛੇ ਪਹਾੜਾਂ ਵਿਚਲਾ ਆਪਣਾ ਪਿੰਡ ਯਾਦ ਆਉਂਦਾ। ਚਾਚੂ-ਚਾਚੀ ਉਸ ਨੂੰ ਕਿੰਨੇ ਤਸੀਹੇ ਦਿੰਦੇ ਰਹੇ ਸਨ। ਕਦੇ ਭੁੱਖਾ ਰੱਖਣਾ,ਕਦੇ ਰਾਤ ਵੇਲੇ ਠੰਢ ਵਿਚ ਝੌਂਪੜੀ 'ਚੋਂ ਬਾਹਰ ਕੱਢ ਦੇਣਾ। ਕਦੇ ਦੂਰ ਹੇਠਾਂ ਖੱਡ ਵਿਚੋਂ ਪਾਣੀ ਲੈਣ ਜਾਣਾ, ਕਦੇ ਲੱਕੜਾਂ ਲੈਣ ਭੇਜਣਾ। ਅੱਜ ਮੈਂ ਹਰ ਰੋਜ਼ ਸੈਂਕੜੇ ਲੋਕਾਂ ਨੂੰ ਭੋਜਨ ਕਰਵਾਂਦਾ ਹਾਂ। ਚਾਚੂ-ਚਾਚੀ ਨੂੰ ਵਿਖਾਵਾਂ ਇਕ ਦਿਨ ਜਿਹੜਾ ਅਨਾਥ ਬਾਲਕ ਬਰਸਾਤੀ ਨਾਲੇ ਦੇ ਕੰਢੇ, ਝਾੜੀਆਂ ਵਿਚ ਬੈਠਾ ਰੋ ਰਿਹਾ ਸੀ, ਅੱਜ ਉਸ ਬਾਲਕ ਦੀ ਕਿੰਨੀ ਮਹਿਮਾ ਹੈ। ਲੋਕ ਚਰਣ-ਛੂਹ ਕੇ ਪ੍ਰਣਾਮ ਕਰਦੇ ਹਨ। ਇਸ 'ਨਹਿਸ਼' ਬਾਲਕ ਦੇ ਦਰਸ਼ਨ ਕਰਕੇ ਹੀ ਆਪਣੇ ਆਪ ਨੂੰ ਵੱਡੇ ਭਾਗਾਂ ਵਾਲਾ ਸਮਝਦੇ ਹਨ।

ਨਾਂਦੇੜ ਮੱਠ ਦਾ, ਮਾਧੋਦਾਸ ਹੁਣ ਕੋਈ ਮਾਮੂਲੀ ਬੈਰਾਗੀ ਨਹੀਂ ਸੀ। ਆਪਣੀ ਕੁਟੀਆ ਦੇ ਇਕ ਕੋਨੇ ਵਿਚ ਉਸਦੀ ਬਗਲੀ-ਤਲਵਾਰ ਢਾਲ ਤੇ ਤੀਰ ਕਮਾਨ ਟੰਗੇ ਹੋਏ ਸਨ। ਜਦ ਕਦੀ ਉਸਦੀ ਨਿਗਾਹ ਇਹਨਾਂ ਹਥਿਆਰਾਂ ਉਪਰ ਪੈਂਦੀ,ਉਸਨੂੰ ਰਿਆਸੀ ਦੇ ਸਿਕਲੀਗਰ ਤੇ ਗੁਰੂ ਜਾਨਕੀ ਪ੍ਰਸਾਦ ਯਾਦ ਆ ਜਾਂਦੇ। ਸਵਾਮੀ ਰਾਮਦਾਸ ਅਤੇ ਔਗੜ ਨਾਥ ਹੋਰਾਂ ਦੇ ਕਹੇ ਬੋਲ ਉਸਦੇ ਕੰਨਾਂ ਵਿਚ ਗੂੰਜਣ ਲਗਦੇ.....'ਤੂੰ ਕਿਸੇ ਵੱਡੇ ਕਾਰਜ ਲਈ ਪੈਦਾ ਹੋਇਆ ਹੈਂ।' ਔਗੜ ਨਾਥ ਨੇ ਤਾਂ ਕਿਹਾ ਸੀ -'ਤੂੰ ਇਕ ਬਹਾਦਰ ਯੋਧੇ ਦੀ ਮੌਤ ਮਰੇਂਗਾ। ਹਰ ਪਾਸੇ ਤੇਰੀ ਜੈ ਜੈ ਕਾਰ ਹੋਵੇਗੀ।'

ਮਾਧੋਦਾਸ ਅਸ਼ਾਂਤ ਹੋ ਜਾਂਦਾ। ਰਾਤ ਵੇਲੇ ਬੇਚੈਨੀ ਵਿਚ ਉੱਠ ਬਹਿੰਦਾ। ਉਸ ਨੂੰ ਵਿਸ਼ਵਾਸ ਸੀ, ਸਾਧੂਆਂ-ਯੋਗੀਆਂ ਦਾ ਸਹਿਜ-ਭਾਅ ਬੋਲਿਆ ਕਦੇ ਬਿਰਥਾ ਨਹੀਂ ਜਾਂਦਾ। ਕੀ ਮੇਰੀ ਜਿੰਦਗੀ ਵਿਚ ਕੋਈ ਹੋਰ ਅਹਿਮ ਮੋੜ ਆਉਣ ਵਾਲਾ ਹੈ ? ਇਕ ਰਾਤ ਅਜਿਹੀ ਬੈਚੇਨੀ ਵਿਚ ਉਸਨੂੰ ਮੋਰੋਪੰਤ ਪੇਸ਼ਵਾ ਯਾਦ ਆਇਆ। ਸ਼ਿਵਾ ਜੀ ਦਾ ਪੁੱਤਰ ਯਾਦ ਆਇਆ, ਜਿਸਨੂੰ ਔਰੰਗਜ਼ੇਬ ਨੇ ਲੂੰ-ਕੰਡੇ ਖੜ੍ਹੇ ਕਰ ਦੇਣ ਵਾਲੇ ਤਸੀਹੇ ਦੇ ਕੇ ਮਰਵਾਇਆ ਸੀ।

ਮਾਧੋਦਾਸ ਕੁਟੀਆ ਵਿਚੋਂ ਬਾਹਰ ਨਿਕਲ ਆਇਆ। ਅੱਧਾ ਕੁ ਚੰਨ ਅਸਮਾਨ ਦੇ ਸਿਖਰ ਵਿਚ ਸੀ। ਰਾਤ ਤਾਰਿਆਂ ਨਾਲ ਖਿੜੀ ਹੋਈ ਸੀ। ਮਾਧੋਦਾਸ ਤੋਂ ਬਿਨਾਂ ਪੂਰਾ ਮੱਠ ਮੂਰਛਿਤ ਸੀ। ਦਵਾਈਆਂ ਕੁੱਟਣ ਵਾਲੇ ਮਾਮਜਿਸਤੇ, ਦਵਾਈਆਂ ਰਗੜਨ ਵਾਲੇ ਕੂੰਡੇ ਘੋਟਣੇ ਦੁਸ਼ਾਂਦੇ ਉਬਾਲਣ ਵਾਲੇ ਪਤੀਲੇ, ਭੱਠੀਆਂ ਸਭ ਸ਼ਾਂਤ ਸਨ। ਪਰ ਉਹ ਆਪ ਸ਼ਾਂਤ ਨਹੀਂ ਸੀ। ਰਗਾਂ ਵਿਚ ਵਹਿੰਦੇ ਲਹੂ ਦੀ ਗਤੀ ਤੇਜ਼ ਸੀ। ਆਪਣੀ ਮਹਿਮਾ ਬਣਾਈ ਰੱਖਣ ਲਈ, ਭਾਵੇਂ ਉਹ ਸ਼ਰਧਲੂਆਂ ਵਿਚ

ਇਹ ਜ਼ਾਹਰ ਕਰਦਾ ਸੀ, ਕਿ ਉਹ ਭੂਤਕਾਲ ਅਤੇ ਭਵਿੱਖ ਕਾਲ ਵਿਚ ਜਦ ਚਾਹਵੇ ਝਾਤੀ ਮਾਰ ਸਕਦਾ ਹੈ। ਤਾਂਤਰਿਕ ਵਿਦਿਆ ਨਾਲ ਜੋ ਚਾਹਵੇ ਹਾਸਲ ਕਰ ਸਕਦਾ ਹੈ। ਪਰ ਉਸਨੂੰ ਇਹ ਬਿਲਕੁਲ ਨਹੀਂ ਸੀ ਪਤਾ, ਇਸ ਸਮੇਂ ਉੱਤਰੀ ਭਾਰਤ ਵਿਚ ਸਿੱਖ ਧਰਮ ਦਾ ਦਸਵਾਂ ਗੁਰੂ ਆਪਣੇ ਦੇਸ਼, ਕੌਮ ਅਤੇ ਧਰਮ ਲਈ , ਮੁਗਲਾਂ ਅਤੇ ਪਹਾੜੀ ਰਾਜਿਆਂ ਨਾਲ ਖ਼ੂਨੀ ਟੱਕਰ ਲੈ ਰਿਹਾ ਹੈ। ਆਉਣ ਵਾਲੇ ਸਮੇਂ ਵਿਚ ਇਸੇ ਗੁਰੂ ਨਾਲ ਉਸਦਾ ਮਿਲਾਪ ਹੋਣਾ ਹੈ ਤੇ ਔਗੜ ਨਾਥ ਅਤੇ ਰਾਮਦਾਸ ਵਰਗੇ ਸਵਾਮੀਆਂ ਦੀਆਂ ਭਵਿੱਖ ਬਾਣੀਆਂ ਸੱਚ ਹੋਣੀਆਂ ਹਨ।

ਅਚਾਨਕ ਜਾਗੇ ਮੱਠ ਦੇ ਦੋ ਸਾਧੂਆਂ ਨੇ ਮਾਧੋਦਾਸ ਨੂੰ ਖੁਲ੍ਹੇ ਆਂਗਣ ਵਿਚ ਚੱਕਰ ਕਟਦਿਆਂ ਦੇਖਿਆ, ਪਤਾ ਨਹੀਂ ਖ਼ਲਾਅ ਨਾਲ ਜਾਂ ਆਪਣੇ ਨਾਲ ਹੀ ਬਚਨ ਬਿਲਾਸ ਕਰਦਿਆਂ ਸੁਣਿਆ। ਉਹਨਾਂ ਨੂੰ ਮਾਧੋਦਾਸ ਕੋਲੋਂ ਡਰ ਆਉਣ ਲੱਗਾ ਤੇ ਉਹ ਘਬਰਾ ਕੇ ਛੱਪਰ ਦੀ ਓਟ ਵਿਚ ਹੋ ਗਏ।

ਮਾਧੋਦਾਸ ਦੇਰ ਤੱਕ ਬੇਚੈਨੀ ਵਿਚ ਚੱਕਰ ਕੱਟਦਾ ਰਿਹਾ।

-----0-----

# 17

ਸਮਾਂ ਲੰਘਦਾ ਗਿਆ। ਰੁੱਤਾਂ ਮੌਸਮ ਬਦਲਦੇ ਰਹੇ। ਸਰਦੀ ਗਰਮੀ ਆਪਣਾ ਰੰਗ ਅਤੇ ਪ੍ਰਕੋਪ ਦਿਖਾਉਂਦੀਆਂ ਰਹੀਆਂ। ਮਾਧੋਦਾਸ ਦੀ ਕੀਰਤੀ ਫੈਲਦੀ ਗਈ।

ਨਾਂਦੇੜ ਦਾ ਮੱਠ,ਦੁੱਖੀਆਂ ਅਤੇ ਰੋਗੀਆਂ ਲਈ ਮਸੀਹਾ ਬਣ ਗਿਆ। ਬਿਨਾਂ ਕਿਸੇ ਭੇਦ-ਭਾਵ ਬਿਨਾ ਜਾਤ-ਪਾਤ ਬਿਨਾਂ ਊਚ ਨੀਚ ਅਮੀਰ ਗਰੀਬ, ਹਰ ਇਕ ਦਾ ਦੁੱਖ ਸੁਣਿਆ ਜਾਂਦਾ। ਸਾਰਾ ਦਿਨ ਲੋਕ ਆਉਂਦੇ ਜਾਂਦੇ ਰਹਿੰਦੇ। ਦਵਾਖ਼ਾਨੇ ਵਾਲੇ ਪਾਸੇ ਹਰ ਸਮੇਂ ਭੀੜ ਲੱਗੀ ਰਹਿੰਦੀ। ਮੱਠ ਦਾ ਵਾਤਾਵਰਣ, ਜੜੀ-ਬੂਟੀਆਂ ਦੀ ਅਜੀਬ ਜਿਹੀ ਸੁੰਗਧ ਨਾਲ ਮਹਿਕਿਆ ਰਹਿੰਦਾ।

ਸ਼ਿਵਾ ਜੀ ਦੇ ਪੁੱਤਰ ਦੀ ਮੌਤ ਤੋਂ ਬਾਅਦ ਅਤੇ ਮੋਰੋਪੰਤ ਪੇਸ਼ਵਾ ਦੇ ਕਿਧਰੇ ਰੂ-ਪੋਸ਼ ਹੋ ਜਾਣ ਪਿੱਛੋਂ, ਮਾਧੋਦਾਸ ਨੇ ਜਦੋਂ ਤੋਂ ਸੈਨਿਕ ਲਿਬਾਸ ਨੂੰ ਅਲਵਿਦਾ ਕਿਹਾ ਸੀ, ਉਸਦਾ ਰਾਜਸੀ ਘਟਨਾਵਾਂ ਵਲੋਂ ਮੋਹ-ਭੰਗ ਹੋ ਗਿਆ ਸੀ। ਆਪਣਾ ਸਾਰਾ ਧਿਆਨ, ਹੁਣ ਉਹ ਦੁਖੀਆਂ ਦੀ ਸੇਵਾ ਵੱਲ ਲਗਾਉਂਦਾ ਸੀ। ਫਿਰ ਵੀ ਮੱਠ ਵਿਚ ਆਏ ਲੋਕਾਂ ਪਾਸੋਂ ਦੇਸ਼-ਕਾਲ ਵਿਚ ਵਾਪਰਦੀਆਂ ਘਟਨਾਵਾਂ ਅਤੇ ਜੰਗਾਂ ਦੀਆਂ ਖ਼ਬਰਾਂ ਆਪਣੇ ਆਪ ਉਸਨੂੰ ਮਿਲਦੀਆਂ ਰਹਿੰਦੀਆਂ।

-ਪੰਜਾਬ ਦੇ ਉੱਤਰ ਵੱਲ,ਸ਼ਿਵਾਲਿਕ ਦੀਆਂ ਪਹਾੜੀਆਂ ਵਿਚ ਸਿੱਖ ਗੁਰੂ ਮੁਗਲਾਂ ਦੀਆਂ ਸ਼ਾਹੀ ਫੌਜਾਂ ਨਾਲ ਲੜ ਰਿਹਾ ਹੈ। ਉਸਦੇ ਸੈਨਿਕ ਘੋੜੇ ਵੀ ਰਖਦੇ ਹਨ ਤੇ ਹਥਿਆਰ ਵੀ ਰਖਦੇ ਹਨ।'

-ਔਰੰਗਜ਼ੇਬ ਬਾਦਸ਼ਾਹ ਦੱਖਣ ਵੱਲ ਬਗਾਵਤਾਂ ਨੂੰ ਦਬਾਉਣ ਵਿਚ ਰੁੱਝਿਆ ਹੋਇਆ ਹੈ। ਬਾਗੀ ਕਾਬੂ ਨਹੀਂ ਆ ਰਹੇ।'

-ਔਰੰਗਜ਼ੇਬ ਦੱਖਣ ਵੱਲ ਬੀਮਾਰ ਹੈ।'

-ਔਰੰਗਜ਼ੇਬ ਦੀ ਮੌਤ ਹੋ ਗਈ ਹੈ।'

-ਔਰੰਗਜ਼ੇਬ ਦੇ ਪੁੱਤਰਾਂ ਵਿਚ ਦਿੱਲੀ ਦੇ ਤਖ਼ਤ ਲਈ ਗ੍ਰਹਿ-ਯੁੱਧ ਹੋਣ ਲੱਗਾ ਹੈ।

-ਔਰੰਗਜ਼ੇਬ ਦੇ ਛੋਟੇ ਪੁੱਤਰ ਨੇ ਤਖ਼ਤ ਉਪਰ ਕਬਜ਼ਾ ਕਰ ਲਿਆ ਹੈ।'

-ਔਰੰਗਜ਼ੇਬ ਦਾ ਵੱਡਾ ਸਹਿਜ਼ਾਦਾ ਅਫਗਾਨਿਸਤਾਨ ਫਤਿਹ ਕਰਨ ਗਿਆ, ਤਖ਼ਤ ਉਪਰ ਆਪਣਾ ਹੱਕ ਜਿਤਾਉਣ ਲਈ ਰਸਤੇ ਵਿਚੋਂ ਹੀ ਵਾਪਸ ਪਰਤ ਆਇਆ।'

-ਦੋਹਾਂ ਪੁੱਤਰਾਂ ਵਿਚ 'ਜਾਜੋਂ' ਦੇ ਸਥਾਨ ਤੇ ਘਮਸਾਨ ਯੁੱਧ ਹੋਇਆ। ਸਿੱਖਾਂ ਦਾ ਦਸਵਾਂ ਗੁਰੂ, ਔਰੰਗਜ਼ੇਬ ਦੇ ਵੱਡੇ ਪੁੱਤਰ ਦੇ ਹੱਕ ਵਿਚ ਲੜਿਆ। ਹਜ਼ਾਰਾਂ ਦੀ ਗਿਣਤੀ ਵਿਚ ਸੈਨਿਕ ਮਾਰੇ ਗਏ।'

ਗਾਹੇ-ਬਗਾਹੇ ਆਉਂਦੀਆਂ ਅਜਿਹੀਆਂ ਖਬਰਾਂ ਮਾਧੋਦਾਸ ਨੂੰ ਫਿਰ ਪਰੇਸ਼ਾਨ ਕਰਨ ਲੱਗੀਆਂ। ਸਿੱਖਾਂ ਦਾ ਗੁਰੂ ਮੁਗਲਾਂ ਨਾਲ ਟੱਕਰ ਲੈ ਰਿਹਾ ਹੈ, ਇਹ ਤਾਂ ਸੁਣਿਆ ਸੀ। ਪਰ ਹੁਣ ਇਹ ਗੁਰੂ ਮੁਗਲਾਂ ਦੀ ਇਕ ਧਿਰ ਬਣ ਗਿਆ ਹੈ। ਅਜੀਬ ਹੈ। ਇਹ ਸਭ ਉਸਦੀ ਸਮਝ ਤੋਂ ਬਾਹਰ ਦੀਆਂ ਗੱਲਾਂ ਸਨ। ਉਸਨੂੰ ਸ਼ਿਵਾ ਜੀ ਦਾ ਪੁੱਤਰ ਯਾਦ ਆਇਆ, ਉਹ ਵੀ ਤਾਂ ਇਕ ਵਾਰ ਮੁਗਲਾਂ ਦੀ ਧਿਰ ਬਣਕੇ ਮਰਾਠਿਆਂ ਵਿਰੁਧ ਲੜਿਆ ਸੀ। ਸ਼ਿਵਾ ਜੀ ਦੇ ਪੁੱਤਰ ਨੂੰ ਤਾਂ, ਆਪਣੇ ਨਾਬਾਲਗ ਭਰਾ ਨੂੰ ਗੱਦੀ ਦੇ ਵਾਰਿਸ ਬਨਾਉਣ ਦਾ ਰੋਸ ਸੀ। ਏਸ ਗੁਰੂ ਨੇ ਕਿਹੜੀ ਗੱਦੀ ਹਾਸਲ

ਕਰਨੀ ਹੈ......? ਉਹ ਸੋਚਣ ਲਗਦਾ ਅਜਿਹੀਆਂ ਗੱਲਾਂ ਨਾ ਹੀ ਸੁਣਾਂ ਤਾਂ ਚੰਗਾ ਹੈ। ਪਰ ਨਾ ਚਾਹੁੰਦਿਆਂ ਵੀ ਖ਼ਬਰਾਂ ਉਸ ਤੱਕ ਪਹੁੰਚ ਜਾਂਦੀਆਂ।

ਇਕ ਦਿਨ, ਇਕ ਸ਼ਰਧਾਲੂ ਨੇ ਆ ਕੇ ਦੱਸਿਆ –'ਸਿੱਖਾਂ ਦੀ ਇਕ ਫੌਜੀ ਟੁਕੜੀ ਅਤੇ ਮੁਗਲ ਸੈਨਾ ਦੇ ਸਿਪਾਹੀਆਂ ਨੇ ਏਥੇ ਲਾਗੇ ਹੀ ਮੁਕਾਮ ਕੀਤਾ ਹੈ। ਗੋਦਾਵਰੀ ਨਦੀ ਦੇ ਉਸ ਪਾਸ ਮੁਗਲ ਬਾਦਸ਼ਾਹ ਨੇ ਡੇਰੇ ਲਾਏ ਹੋਏ ਨੇ।'

ਇਕ ਹੋਰ ਨੇ ਆ ਕੇ ਦੱਸਿਆ –'ਸਿੱਖਾਂ ਦੇ ਘੋੜੇ ਮਰਾਠੇ ਕਿਸਾਨਾਂ ਦੀਆਂ ਫ਼ਸਲਾਂ ਦਾ ਨੁਕਸਾਨ ਕਰ ਰਹੇ ਨੇ। ਕਿਸਾਨਾਂ ਨਾਲ ਉਹਨਾਂ ਦੀਆਂ ਝੜਪਾਂ ਵੀ ਹੋਈਆਂ ਨੇ। ਇਸ ਟੁਕੜੀ ਦਾ ਆਗੂ ਵੀ ਇਕ ਸਿੱਖ ਹੈ। ਉਹ ਕਲਗੀ ਲਾਕੇ ਘੋੜੇ ਦੀ ਸਵਾਰੀ ਕਰਦਾ ਹੈ। ਆਪਣੇ ਨਾਲ ਸਿਪਾਹੀ ਲੈ ਕੇ ਉਹ ਜੰਗਲ ਵਿਚ ਸ਼ਿਕਾਰ ਕਰਨ ਵੀ ਨਿਕਲਦਾ ਹੈ।'

ਮਾਧੋਦਾਸ ਨੂੰ ਹਰ ਰੋਜ਼ ਕੋਈ ਨਾ ਕੋਈ ਖ਼ਬਰ ਮਿਲਦੀ।

ਇਸ ਸਮਾਂ ਬਿਕ੍ਰਮੀ 1764 (ਸੰਨ 1707) ਦਾ ਸੀ। ਇਕ ਦਿਨ ਮਾਧੋਦਾਸ ਆਪਣੇ ਕੁਝ ਸਾਧੂਆਂ ਨਾਲ ਗੋਦਾਵਰੀ ਨਦੀ ਦੇ ਕੰਢੇ ਭਰਮਣ ਕਰ ਰਿਹਾ ਸੀ। ਦੋ ਸਾਧੂ ਜੰਗਲ ਵਿਚ ਜੜੀ-ਬੂਟੀਆਂ ਦੀ ਭਾਲ ਵਿਚ ਗਏ ਹੋਏ ਸਨ। ਮਾਧੋਦਾਸ ਜਦ ਵੀ ਕਿਸੇ ਨਦੀ ਦੇ ਵਗਦੇ ਪਾਣੀ ਨੂੰ ਵੇਖਦਾ- ਉਹ ਸਭ ਕੁਝ ਭੁੱਲ ਜਾਂਦਾ। ਡੂੰਘੀਆਂ ਸੋਚਾਂ ਵਿਚ ਉਤੱਰ ਜਾਂਦਾ। ਅੱਜ ਵੀ ਉਹ ਸੋਚਣ ਲੱਗਾ, ਮਨੁੱਖ ਇਸ ਸੰਸਾਰ ਤੇਂ ਆਉਂਦਾ ਹੈ, ਚਲਿਆ ਜਾਂਦਾ ਹੈ। ਇਹ ਸਭ ਕਾਲ-ਚੱਕਰ ਕੀ ਹੈ? ਮੈਂ ਕੀ ਸਾਂ, ਹੁਣ ਕੀ ਹਾਂ। ਧਰਮ ਦੇ ਗੁਰੂ, ਸਵਾਮੀ ਆਖਦੇ ਨੇ ਇਹ ਸਭ ਪਿਛਲੇ ਕਰਮਾਂ ਦਾ ਫਲ ਹੈ, ਮੇਰਾ ਬਾਲ-ਪਨ ਏਨਾ ਦੁੱਖਾਂ ਭਰਿਆ ਸੀ ਜੇ ਉਹ ਸਭ ਪਿਛਲੇ ਕਰਮਾਂ ਦਾ ਫਲ ਸੀ ਤਾਂ ਹੁਣ ਮੈਂ ਜੋ ਸੁੱਖ ਭੋਗ ਰਿਹਾ ਹਾਂ, ਇਹ ਕਿਸ ਜਨਮ ਦੇ ਕਰਮਾਂ ਦਾ ਫਲ ਹੈ? ਇਹਨਾਂ ਵਿਚਾਰਾਂ ਦੀ ਕੀ ਪ੍ਰਮਾਣਿਕਤਾ ਹੈ, ਜਾਂ ਅਸੀਂ ਲੋਕ, ਸੰਸਾਰੀ ਪ੍ਰਾਣੀਆਂ ਦਾ ਮਨ ਰੱਖਣ ਲਈ ਅਜਿਹੀਆਂ ਗੱਲਾਂ ਦਾ ਸਹਾਰਾ ਲੈਂਦੇ ਹਾਂ।.......

ਫਿਰ ਸੋਚਣ ਲੱਗਾ, ਸਿੱਖਾਂ ਦੀ ਸੈਨਾ ਟੁਕੜੀ, ਏਧਰ ਮਰਾਠਾ ਦੀ ਧਰਤੀ ਵੱਲ ਕਿਉਂ ਆਈ ਹੈ? ਹਰ ਰੋਜ਼ ਇਹਨਾਂ ਬਾਰੇ ਨਵੀਆਂ ਗੱਲਾਂ ਸੁਣਦਾ ਹਾਂ। ਕੀ ਪਤਾ ਦਿੱਲੀ ਦੇ ਬਾਦਸ਼ਾਹ ਨੇ, ਸੂਹੀਆਂ ਪਾਸੋਂ ਮੇਰੇ ਬਾਰੇ ਜਾਣਕਾਰੀ ਪ੍ਰਾਪਤ ਕਰ ਲਈ ਹੋਵੇ। ਬਾਦਸ਼ਾਹ ਜਾਂ ਸੂਹੀਏ ਅਜੇ ਵੀ ਉਸਨੂੰ ਮਰਾਠਾ ਫੌਜ ਦਾ ਭਗੌੜਾ ਸੈਨਿਕ ਸਮਝਦੇ ਹੋਣ। ਇਹ ਸੈਨਾ ਟੁਕੜੀ ਮੈਨੂੰ ਗ੍ਰਿਫਤਾਰ ਕਰਨ ਲਈ ਭੇਜੀ ਹੋਵੇ। ਉਸਨੂੰ ਆਪਣੇ ਭਵਿੱਖ ਦੀ ਚਿੰਤਾ ਹੋਣ ਲੱਗੀ। ਉਸਨੂੰ ਖ਼ਬਰ ਸੀ, ਸੈਨਾ ਪਾਸ ਘੋੜੇ ਵੀ ਨੇ ਤੇ ਹਥਿਆਰ ਵੀ ਨੇ। ਉਹ ਜੰਗਲਾਂ ਵਿਚ ਸ਼ਿਕਾਰ ਵੀ ਖੇਡਦੇ ਨੇ ਉਸਨੇ ਦੋ ਸਾਧੂਆਂ ਨੂੰ ਆਪਣੇ ਕੋਲ ਬੁਲਾਇਆ। ਕਿਹਾ-'ਸੁਨੋ; ਮੈਨੂੰ ਸਿੱਖ -ਮੁਗਲਾਂ ਦੀ ਫੌਜੀ ਟੁਕੜੀ ਕੁਝ ਸ਼ੱਕੀ ਮਾਲੂਮ ਹੁੰਦੀ ਹੈ। ਇਹਨਾਂ ਤੋਂ ਚੌਕਸ ਰਹਿਣ ਦੀ ਲੋੜ ਹੈ। ਮੱਠ ਦੇ ਸਾਰੇ ਸਾਧੂਆਂ ਨੂੰ ਕਹੋ, ਜਦ ਵੀ ਕੋਈ ਸ਼ੱਕੀ ਬੰਦਾ ਜਾਂ ਸਿੱਖ ਸੈਨਿਕ ਮੱਠ ਦੇ ਨੇੜੇ ਵੇਖਣ, ਤੁਰੰਤ ਖ਼ਬਰ ਦੇਣ।'

-ਕੁਝ ਸੈਨਿਕ ਤਾਂ ਅਸੀਂ ਹਰ ਰੋਜ਼ ਜੰਗਲ ਵਿਚ ਵੇਖਦੇ ਆਂ।' ਇਕ ਸਾਧੂ ਨੇ ਦੱਸਿਆ।

-ਜੰਗਲਾਂ ਵਿਚ ਤਾਂ ਕੋਈ ਵੀ ਜਾ ਸਕਦਾ ਹੈ। ਅਸੀਂ ਵੀ ਜਾਂਦੇ ਹਾਂ। ਹੁਣ ਵੀ ਮੱਠ ਦੇ ਕੁਝ ਸਾਧੂ ਜੰਗਲਾਂ ਵਿਚ ਹਨ।'.......

ਮਾਧੋਦਾਸ ਅਜੇ ਗੱਲਾਂ ਕਰ ਰਿਹਾ ਸੀ। ਇਕ ਸਾਧੂ ਸਾਹੋ-ਸਾਹ ਹੋਇਆ ਆ ਕੇ ਕਹਿਣ ਲੱਗਾ-'ਕੁਝ ਓਪਰੇ ਬੰਦੇ ਏਧਰ ਆਂਦੇ ਪਏ ਨੇ। ਸਿਰਾਂ ਉਪਰ ਪੱਗੜ ਬਾਂਧੇ ਹੋਏ ਨੇ। ਉਹਨਾਂ ਕੋਲ ਹਥਿਆਰ ਵੀ ਨੇ।'

–ਆਪਣੇ ਸਾਧੂਆਂ ਨੂੰ ਤੁਰੰਤ ਬੁਲਾਓ।' ਮਾਧੋਦਾਸ ਹੁਸ਼ਿਆਰ ਹੋ ਕੇ ਬੈਠ ਗਿਆ ਤੇ ਉਸਨੇ ਨਦੀ ਵਲੋਂ ਮੂੰਹ ਘੁਮਾ ਕੇ ਜੰਗਲ ਵੱਲ ਕਰ ਲਿਆ।

ਸਾਧੂਆਂ ਦੇ ਪਹੁੰਚਣ ਤੋਂ ਪਹਿਲਾਂ ਅਜਨਬੀ ਬੰਦੇ ਮਾਧੋਦਾਸ ਦੇ ਲਾਗੇ ਪੁੱਜ ਗਏ ਤੇ ਉਹਨਾਂ ਆ ਕੇ ਫਤਿਹ ਬੁਲਾਈ।

ਮਾਧੋਦਾਸ ਅਤੇ ਸਾਧੂਆਂ ਲਈ ਇਹ ਸਬਦ ਬੜੇ ਅਜੀਬ ਸਨ। ਉਹਨਾਂ ਕੋਈ ਜਵਾਬ ਨਾ ਦਿੱਤਾ। ਉਹ ਆਏ ਬੰਦਿਆਂ ਦੇ ਕਮਰ ਕੱਸਿਆਂ ਵਿਚ ਤਲਵਾਰਾਂ ਅਤੇ ਹੱਥ ਵਿਚ ਨੇਜ਼ੇ ਵੇਖ ਕੇ ਕੁਝ ਭੈ-ਭੀਤ ਵੀ ਹੋਏ। ਉਹ ਆਪ ਤਾਂ ਖ਼ਾਲੀ ਹੱਥ ਸਨ।

ਏਨੇ ਵਿਚ ਜੰਗਲ ਵਿਚ ਗਏ ਸਾਧੂ ਵੀ ਆ ਗਏ। ਉਹਨਾਂ ਪਾਸ ਚੁੱਕੀਆਂ ਟੋਕਰੀਆਂ ਵਿਚ ਤਰ੍ਹਾਂ ਤਰ੍ਹਾਂ ਦੀਆਂ ਜੜ੍ਹੀ-ਬੂਟੀਆਂ ਸਨ। ਮਾਧੋਦਾਸ ਕੋਲ ਖੜ੍ਹੇ ਹਥਿਆਰਬੰਦ ਬੰਦੇ ਵੇਖ ਕੇ ਪਹਿਲਾਂ ਉਹ ਵੀ ਪਿਛਾਂਹ ਹੀ ਰੁੱਕ ਗਏ। ਪਰ ਜਦ ਉਹਨਾਂ ਵੇਖਿਆ, ਉਹ ਸਾਰੇ ਗੱਲੀਂ ਪਏ ਹੋਏ ਹਨ ਤਾਂ ਪਾਸ ਆ ਗਏ।

ਆਏ ਬੰਦਿਆਂ ਵਿਚੋਂ ਇਕ ਬੋਲਿਆ- 'ਅਸੀਂ ਤੁਸਾਂ ਪਾਸ ਇਕ ਬੇਨਤੀ ਕਰਨ ਆਏ ਹਾਂ।'

–ਅਗਰ ਕੋਈ ਰੋਗ ਹੈ, ਕਸ਼ਟ ਹੈ ਤਾਂ ਮੱਠ ਵਿਚ ਆਉਣਾ। ਏਥੇ ਅਸੀਂ ਕੋਈ ਇਲਾਜ ਨਹੀਂ ਕਰਦੇ। ਏਥੇ ਅਸੀਂ ਆਪਣੇ ਕੰਮ ਵਿਚ ਹਾਂ।' ਮਾਧੋਦਾਸ ਹੁਣ ਹੌਸਲੇ ਨਾਲ ਬੋਲਿਆ

–ਅਸੀਂ ਮੱਠ ਵਲੋਂ ਹੀ ਆਏ ਹਾਂ।' ਦੂਸਰਾ ਬੋਲਿਆ।

–ਫਿਰ ਆ ਜਾਣਾ। ਥੋੜ੍ਹੀ ਦੇਰ ਬਾਅਦ ਅਸੀਂ ਮੱਠ ਵਿਚ ਹੀ ਚਲੇ ਜਾਣਾ ਹੈ।'

–ਸਾਡੇ ਵਿਚੋਂ ਕੋਈ ਰੋਗੀ ਨਹੀਂ ਹੈ, ਅਸੀਂ ਤਾਂ......।'

–ਜੋ ਕੁਝ ਕਹਿਣਾ ਹੈ, ਮੱਠ ਵਿਚ ਕਹਿਣਾ।' ਮਾਧੋਦਾਸ ਇਸ ਵਾਰ ਰੁੱਖਾ ਬੋਲਿਆ

–ਧਾਡੇ ਵਿਚੋਂ ਮਾਧੋਦਾਸ ਕੌਣ ਹੈ ? ' ਇਕ ਹੋਰ ਜਣੇ ਨੇ ਸਾਧੂਆਂ ਨੂੰ ਤਾੜਦਿਆਂ ਪੁੱਛਿਆ।

–ਮੱਠ ਵਿਚ ਆਉਣਾ, ਸਭ ਪਤਾ ਚੱਲ ਜਾਏਗਾ।' ਆਖਕੇ ਮਾਧੋਦਾਸ ਉਠ ਖੜ੍ਹਾ ਹੋਇਆ। ਉਸਨੇ ਆਪਣੇ ਸਾਧੂਆਂ ਨੂੰ ਚੱਲਣ ਲਈ ਇਸ਼ਾਰਾ ਕੀਤਾ ਤੇ ਬਿਨਾਂ ਓਪਰੇ ਬੰਦਿਆਂ ਵੱਲ ਤੱਕਿਆਂ, ਜੰਗਲ ਵੱਲ ਤੁਰ ਪਏ।

ਬੰਦੇ ਕੁਝ ਦੇਰ ਜਾਂਦੇ ਸਾਧੂਆਂ ਵੱਲ ਤੱਕਦੇ ਰਹੇ। ਹੈਰਾਨ ਹੋਏ ਇਕ ਦੂਸਰੇ ਵੱਲ ਝਾਕੇ। ਫਿਰ ਬੰਦਿਆਂ ਵਿਚੋਂ ਇਕ ਬੋਲਿਆ-'ਜੱਥੇਦਾਰ ਜੀ, ਏਸ ਸਾਧ ਨੇ ਤਾਂ ਆਪਣੀ ਪਰਵਾਹ ਹੀ ਨਹੀਂ ਕੀਤੀ। ਗੁਰੂ ਜੀ ਨੂੰ ਕੀ ਦੱਸਾਂਗੇ ਜਾ ਕੇ ? '

–ਗੁਰੂ ਜੀ ਨੂੰ ਆਖਾਂਗੇ, ਸਾਧ ਬੜਾ ਘੁਮੰਡੀ ਜਾਪਦਾ ਹੈ, ਹੋਰ ਕੀ ਦੱਸਾਂਗੇ।' ਜੱਥੇਦਾਰ ਨੇ ਕਿਹਾ ਤੇ ਉਹ ਵਾਪਸ ਮੁੜ ਪਏ।

ਇਕ ਸਾਧੂ ਨੇ ਓਪਰੇ ਬੰਦਿਆਂ ਵੱਲ ਪੂਰੀ ਨਿਗਰਾਨੀ ਰੱਖੀ ਹੋਈ ਸੀ। ਉਸ ਨੇ ਮਾਧੋਦਾਸ ਨੂੰ ਦੱਸਿਆ-' ਉਹ ਚਲੇ ਗਏ ਨੇ।'

–ਫਿਰ ਵੀ ਆਉਣਗੇ।' ਮਾਧੋਦਾਸ ਨੇ ਕਿਹਾ।

–ਕੌਣ ਹੋ ਸਕਦੇ ਨੇ ? ਉਹਨਾਂ ਨੂੰ ਤਾਂ ਵੇਖ ਕੇ ਡਰ ਲਗਦਾ ਹੈ।' ਦੂਸਰੇ ਸਾਧੂ ਨੇ ਪੁੱਛਿਆ;।

–ਪੰਜਾਬ ਦੇਸ ਵੱਲੋਂ ਸਿੱਖਾਂ ਦੀ ਸੈਨਾ ਟੁਕੜੀ ਆਈ ਦਸਦੇ ਤਾਂ ਹੈਨ ਸ਼ਰਧਾਲੂ। ਉਹੀ ਹੋ ਸਕਦੇ ਨੇ।' ਮਾਧੋਦਾਸ ਨੇ ਕਿਆਸ ਲਾਉਂਦਿਆਂ ਕਿਹਾ।

–ਇਕ ਤਾਂ ਆਖਦਾ ਸੀ ਬੇਨਤੀ ਕਰਨ ਆਏ ਆਂ।'

–ਉਹ ਜੋ ਵੀ ਕਰਨ ਆਏ ਸਨ, ਪਤਾ ਚੱਲ ਜਾਏਗਾ। ਆਪਣੇ ਸਾਧੂਆਂ ਨੂੰ ਸਾਵਧਾਨ ਰਹਿਣ ਲਈ ਕਹੋ। ਕਿਸੇ ਸ਼ੱਕੀ ਬੰਦੇ ਨਾਲ ਬਹੁਤੀ ਵਾਰਤਾਲਾਪ ਨਹੀਂ ਕਰਨੀ।'

ਗੱਲਾਂ ਕਰਦੇ ਬੈਰਾਗੀ ਜੰਗਲ ਅੰਦਰ ਚਲੇ ਗਏ। ਬਾਹਰੋਂ ਆਪਣੇ ਆਪ ਨੂੰ ਪੂਰੇ ਜ਼ਾਬਤੇ ਵਿਚ ਰਖਦਾ ਮਾਧੋਦਾਸ,ਅੰਦਰੋਂ ਪਰੇਸ਼ਾਨ ਸੀ, ਉਹਨਾਂ ਨੇ ਪੁੱਛਿਆ ਸੀ, ਮਾਧੋਦਾਸ ਕੌਣ ਹੈ। ਇਹਨਾਂ ਸਿੱਖਾਂ ਨੂੰ ਮੇਰੇ ਨਾਮ ਦਾ ਕਿਵੇਂ ਪਤਾ ਲੱਗਿਆ। ਸੱਚ ਹੀ ਇਹ ਸ਼ਾਹੀ–ਸੈਨਾ ਦੇ ਸੂਹੀਏ ਹੋਣਗੇ। ਤਾਂ ਕੀ ਏਥੋਂ ਜਾਣ ਦਾ ਵੇਲਾ ਆ ਗਿਆ ਹੈ ? ਕੋਈ ਸਨੇਹ ਕੋਈ ਸੁੱਖ ਬਹੁਤਾ ਚਿਰ ਮੇਰੇ ਨਸੀਬਾਂ ਵਿਚ ਨਹੀਂ ਹੈ ? ਕੱਲ੍ਹ ਤੋਂ ਬਗਲੀ ਮੋਢੇ ਪਾਕੇ ਆਇਆ ਕਰਾਂਗਾ। ਵਿਚ ਹਥਿਆਰ ਵੀ ਰੱਖਾਂਗਾ। ਮੈਨੂੰ ਗ੍ਰਿਫਤਾਰ ਕਰਨਾ ਏਨਾ ਸੌਖਾ ਨਹੀਂ ਹੋਵੇਗਾ।

ਇਹਨਾਂ ਖ਼ਿਆਲਾਂ ਵਿਚ ਘਿਰੇ ਮਾਧੋਦਾਸ ਨੂੰ ਨਹੀਂ ਸੀ ਪਤਾ, ਇਹ ਓਪਰੇ ਬੰਦੇ ਜੱਥੇਦਾਰ ਭਾਈ ਦਇਆ ਸਿੰਘ ਦੀ ਅਗਵਾਈ ਵਿਚ ਮਾਧੋਦਾਸ ਪਾਸ ਗੁਰੂ ਗੋਬਿੰਦ ਸਿੰਘ ਦਾ ਸੰਦੇਸ਼ ਲੈ ਕੇ ਆਏ ਸਨ।

-----0-----

# 18

ਗੋਦਾਵਰੀ ਨਦੀ ਦੇ ਕੰਢੇ, ਉੱਤਰ ਵਾਲੇ ਪਾਸੇ, ਜਿਥੋਂ ਘਣਾ ਜੰਗਲ ਸ਼ੁਰੂ ਹੁੰਦਾ ਹੈ, ਪਿਛਲੇ ਕੁਝ ਦਿਨਾਂ ਤੋਂ, ਸਿੱਖਾਂ ਦੇ ਇਕ ਜਿੱਥੇ ਨੇ ਡੇਰਾ ਲਾਇਆ ਹੋਇਆ ਸੀ। ਆਸ ਪਾਸ ਦੇ ਲੋਕ ਹੈਰਾਨ ਸਨ, ਇਹ ਕਿਹੜੇ ਦੇਸ਼ ਦੇ ਵਸਨੀਕ ਹੋਏ। ਤੰਬੂਆਂ ਦਾ ਪਿੰਡ ਉਸਰਿਆ ਵੇਖ ਕੇ ਉਹ ਇਹ ਵੀ ਸੋਚਦੇ—, ਕੀ ਪਤਾ ਬਾਦਸ਼ਾਹ ਨੇ ਏਥੇ ਨਵੀਂ ਛਾਉਣੀ ਬਣਾਈ ਹੋਵੇ। ਜੰਗਲ ਵਿਚ ਸਿੰਘਾਂ ਦੇ ਘੋੜੇ ਹਿਣਕਦੇ। ਕਦੇ ਸਿੰਘਾਂ ਦੇ ਜੈਕਾਰੇ ਗੂੰਜਦੇ।

ਤੰਬੂਆਂ ਦੇ ਝੁੰਡ ਵਿਚਕਾਰ ਇਕ ਤੰਬੂ ਬੜਾ ਸਾਫ਼ ਸੁਥਰਾ ਸੀ। ਉਪਰ ਕੇਸਰੀ ਝੰਡਾ ਹਵਾ ਵਿਚ ਝੂਲਦਾ ਰਹਿੰਦਾ। ਤੰਬੂ ਦੇ ਪਿਛੇ ਇਕ ਤੰਦਰੁਸਤ ਘੋੜਾ ਬੱਧਾ ਰਹਿੰਦਾ। ਤੰਬੂ ਅੰਦਰ ਜ਼ਮੀਨ ਉਪਰ ਹੀ ਵਿਛਾਉਣੇ ਤੇ ਇਕ ਪ੍ਰਭਾਵਸ਼ਾਲੀ ਚਿਹਰੇ ਵਾਲਾ ਮਨੁੱਖ ਬੈਠਾ ਹੋਇਆ। ਕਮਰਕੱਸੇ ਵਾਲੀ ਤਲਵਾਰ ਸੱਜੇ ਹੱਥ ਵਾਲੇ ਪਾਸੇ ਪਹੁੰਚ ਵਿਚ ਰੱਖੀ ਹੋਈ ਸੀ, ਥੋੜ੍ਹਾ ਪਿੱਛੇ ਕਮਾਨ ਤੀਰ ਅਤੇ ਤਰਕਸ਼ ਪਏ ਹੋਏ ਸਨ।

ਇਹੀ ਨੇ ਗੁਰੂ ਗੋਬਿੰਦ ਸਿੰਘ, ਜਿਸਨੂੰ ਦੂਸਰੇ ਸੂਬਿਆਂ ਦੇ ਲੋਕ ਸਿੱਖਾਂ ਦਾ ਦੱਸਵਾਂ ਨਾਨਕ ਆਖਦੇ ਸਨ। ਅਨੰਦਪੁਰ ਦਾ ਕਿਲ੍ਹਾ, ਛੱਡਣ ਪਿਛੋਂ ਚਮਕੌਰ ਦੀ ਕੱਚੀ ਗੜ੍ਹੀ ਵਿਚ ਘਿਰ ਗਏ। ਉਥੋਂ ਨਿਕਲੇ ਮਾਛੀਵਾੜੇ ਦੇ ਜੰਗਲਾਂ ਵਿਚੋਂ ਹੁੰਦੇ, ਲੰਮੇ ਜੱਟ ਪੁਰੇ, ਦੀਨਾ ਕਾਂਗੜ ਤੇ ਫਿਰ ਮੁਕਤਸਰ ਦੀ ਜੰਗ ਲੜਨੀ ਪਈ। ਤਲਵੰਡੀ ਸਾਹਬੋ ਆਕੇ ਕੁਝ ਸਮਾਂ ਕਮਰ-ਕੱਸਾ ਖੋਹਲਿਆ।.....ਦਇਆ ਸਿੰਘ ਅਤੇ ਧਰਮ ਸਿੰਘ ਨੂੰ ਜ਼ਫ਼ਰਨਾਮਾ ਦੇ ਕੇ ਔਰੰਗਜ਼ੇਬ ਵੱਲ ਤੋਰਿਆ ਤੇ ਆਪ ਗੁਰੂਆਂ ਦੀ ਬਾਣੀ ਲਿਖਵਾਉਣ ਲੱਗੇ। ਦੋ ਛੋਟੇ ਪੁੱਤਰ ਸਰਹਿੰਦ ਦੇ ਸੂਬੇ ਵਜ਼ੀਰ ਖਾਂ ਨੇ ਨੀਹਾਂ ਵਿਚ ਚਿਣ ਕੇ ਸ਼ਹੀਦ ਕਰ ਦਿੱਤੇ ਸਨ। ਵੱਡੇ ਪੁੱਤਰ ਚਮਕੌਰ ਦੀ ਗੜ੍ਹੀ ਦੀ ਜੰਗ ਵੇਲੇ ਸ਼ਹੀਦ ਹੋ ਗਏ। ਫਿਰ ਵੀ ਔਰੰਗਜੇਬ ਨੂੰ ਲਲਕਾਰਿਆ ਸੀ-ਕੀ ਹੋਇਆ ਜੇ ਗਿੱਦੜਾਂ ਨੇ ਸ਼ੇਰ ਦੇ ਦੋ ਲਾਲ ਕੋਹ ਦਿੱਤੇ ਹਨ, ਸ਼ੇਰ ਤਾਂ ਅੱਜੇ ਜਿਉਂਦਾ ਹੈ।

— ਔਰੰਗਜ਼ੇਬ ਵੱਲੋਂ ਮੁਲਾਕਾਤ ਲਈ ਸੱਦਾ ਮਿਲਿਆ ਤਾਂ ਦੱਖਣ ਵੱਲ ਸਿੰਘਾਂ ਸਮੇਤ ਕੂਚ ਕਰ ਦਿੱਤਾ। ਪਰ ਗੁਰੂ ਅਜੇ ਰਸਤੇ ਵਿਚ ਹੀ ਸੀ, ਔਰੰਗਜ਼ੇਬ ਦੀ ਮੌਤ ਹੋ ਗਈ। ਵੱਡਾ ਪੁੱਤਰ ਬਹਾਦਰ ਸ਼ਾਹ ਗੁਰੂ ਦਾ ਪ੍ਰਸ਼ੰਸਕ ਸੀ। ਗੱਦੀ ਦਾ ਹੱਕਦਾਰ ਵੀ ਉਹੀ ਸੀ। ਉਸਨੇ ਗੁਰੂ ਪਾਸੋਂ ਮਦਦ ਮੰਗੀ ਤਾਂ ਗੁਰੂ ਨੇ ਭਾਈ ਧਰਮ ਸਿੰਘ ਦੀ ਕਮਾਨ ਹੇਠ ਖਾਲਸਾ ਫੌਜ ਮਦਦ ਲਈ ਭੇਜੀ। ਸ਼ਰਤ ਸੀ ਅਗਰ ਫਤਿਹ ਹੋਈ ਤਾਂ ਸੂਬਾ ਸਰਹਿੰਦ ਨੂੰ ਖਾਲਸੇ ਦੇ ਹਵਾਲੇ ਕੀਤਾ ਜਾਏਗਾ। ਬਹਾਦਰ ਸ਼ਾਹ ਨੇ ਸ਼ਰਤ ਸਵੀਕਾਰ ਕਰ ਲਈ। ਪਰ ਫਤਿਹ ਉਪਰਾਂਤ ਸ਼ਰਤ ਪੂਰੀ ਕਰਨੋਂ ਟਾਲਾ ਵਟਦਾ ਰਿਹਾ। ਫਿਰ ਮਰਹੱਟਿਆਂ ਦੀ ਬਗਾਵਤ ਦਬਾਉਣ ਲਈ ਜਦ ਦੱਖਣ ਵੱਲ ਫੌਜਾਂ ਲੈ ਕੇ ਰਵਾਨਾ ਹੋਣਾ ਸੀ ਤਾਂ ਫਿਰ ਗੁਰੂ ਨੂੰ ਸਹਾਇਤਾ ਲਈ ਕਿਹਾ। ਗੁਰੂ ਫਿਰ ਇਸ ਖ਼ਿਆਲ ਨਾਲ ਸਹਿਮਤ ਹੋ ਗਏ, ਸ਼ਾਇਦ ਖਾਲਸੇ ਦੇ ਦੁਸ਼ਮਣਾਂ ਨੂੰ ਸੋਧਣ ਲਈ, ਬਹਾਦਰ ਸ਼ਾਹ ਕੋਈ ਲੜ-ਕੰਨੀ ਫੜਾਏ।

ਭਾਵੇਂ ਸ਼ਾਹੀ ਸੈਨਾ ਦਾ ਹਿੱਸਾ ਬਣਕੇ ਹੀ ਗੁਰੂ ਦੀ ਸੈਨਾ ਟੁਕੜੀ ਨੇ ਦੱਖਣ ਵੱਲ ਕੂਚ ਕੀਤਾ ਸੀ। ਪਰ ਉਹ ਹਮੇਸ਼ਾ ਚਾਰ-ਪੰਜ ਕੋਹ ਦੀ ਸੁਰੱਖਿਅਤ ਵਿੱਥ ਬਣਾਕੇ ਚਲਦੇ ਰਹੇ ਸਨ। ਆਗਰਾ,

ਉਜੈਨ, ਬੁਰਹਾਨਪੁਰ, ਅਮਰਾਵਤੀ ਆਦਿ ਜਿਥੇ ਜਿਥੇ ਵੀ ਗੁਰੂ ਨੇ ਪੜਾਅ ਕੀਤਾ, ਉਹ ਸ਼ਾਹੀ ਸੈਨਾ ਤੋਂ ਦੂਰ ਹੀ ਰਹੇ।

ਨਾਂਦੇੜ ਪੁੱਜੇ ਤਾਂ ਕੁਦਰਤ ਦੇ ਅਦਭੁਤ ਨਜ਼ਾਰੇ ਵੇਖ ਕੇ ਔਖੇ ਪੈਂਡੇ ਦੀ ਥਕਾਵਟ ਭੁੱਲ ਗਏ। ਗੋਦਾਵਰੀ ਨਦੀ ਦਾ ਕਿਨਾਰਾ। ਨਿਰਮਲ ਵਹਿੰਦਾ ਪਾਣੀ। ਸ਼ਾਂਤ ਵਾਤਾਵਰਣ, ਘਣੇ ਜੰਗਲ, ਛੋਟੀਆਂ ਛੋਟੀਆਂ ਪਹਾੜੀਆਂ ਪਠਾਰਾਂ। ਗੁਰੂ ਨੂੰ ਪਾਂਵਟਾ ਅਤੇ ਅਨੰਦਪੁਰ ਯਾਦ ਆ ਗਏ। ਪਤਾ ਲੱਗਿਆ ਬਹਾਦਰ ਸ਼ਾਹ ਦੀਆਂ ਫੌਜਾਂ ਨੇ ਗੋਦਾਵਰੀ ਦੇ ਪਾਰ ਕਿਸੇ ਥਾਂ ਮੁਕਾਮ ਕੀਤਾ ਹੋਇਆ ਹੈ। ਝੱਟ ਫੈਸਲਾ ਕਰ ਲਿਆ,-ਇਸ ਪਾਰ ਹੀ ਰੁਕਣਾ ਹੋਵੇਗਾ। ਜਦ ਤਕ ਬਾਦਸਾਹ ਸਰਹਿੰਦ ਦੇ ਸੂਬੇ ਨੂੰ ਖਾਲਸਾ ਦੇ ਹਵਾਲੇ ਨਹੀਂ ਕਰੇਗਾ ਤਦ ਤੱਕ ਖਾਲਸਾ ਫੌਜ ਉਸਦੀ ਕੋਈ ਸਹਾਇਤਾ ਨਹੀਂ ਕਰੇਗੀ। ..... ਫਿਰ, ਢੁਕਵੀਂ ਜਗ੍ਹਾ ਵੇਖਕੇ, ਸਿੰਘਾਂ ਨੂੰ ਤੰਬੂ ਗੱਡਣ ਲਈ ਕਿਹਾ।

* * *

ਆਪਣੇ ਤੰਬੂ ਵਿਚ ਬੈਠੇ ਗੁਰੂ ਕੁਝ ਚਿੰਤਤ ਸਨ। ਮਾਤਾ ਗੁਜਰੀ ਨਹੀਂ ਰਹੀ। ਪਤਨੀ ਸੁੰਦਰੀ ਦਿੱਲੀ ਵਿਚ ਹੈ। ਸਾਹਿਬ ਦੇਵਾਂ ਨਾਲ ਹੈ, ਉਸ ਲਈ ਇਕ ਵੱਖਰੇ ਤੰਬੂ ਦਾ ਪ੍ਰਬੰਧ ਕੀਤਾ ਹੋਇਆ ਹੈ। ਕੁਝ ਸਿੰਘਾਂ ਨੂੰ ਤਨਖਾਹਾਂ ਨਾ ਦਿੱਤੇ ਜਾਣ ਕਾਰਨ-ਉਹ ਰਸਤੇ ਵਿਚੋਂ ਹੀ ਸਾਥ ਛੱਡ ਗਏ। ਖਾਲਸੇ ਦੀ ਏਨੀ ਚੜ੍ਹਦੀ ਕਲਾ ਸੀ, ਸਭ ਖੇਰੂੰ ਖੇਰੂੰ ਹੋ ਗਿਆ। ਨਾਲ ਆਏ ਸਿੰਘ, ਬਿਨੋਦ ਸਿੰਘ, ਬਾਜ਼ ਸਿੰਘ, ਦਇਆ ਸਿੰਘ, ਧਰਮ ਸਿੰਘ, ਰਾਮ ਸਿੰਘ, ਫਤੇਹ ਸਿੰਘ, ਬਿਨਾਂ-ਸ਼ੱਕ ਸੂਰਬੀਰ ਯੋਧੇ ਤੇ ਹੈਨ- ਪਰ ਇਹ ਧਰਮ-ਕੌਮ ਦੀ ਜੰਗ ਜ਼ਾਰੀ ਰੱਖ ਸਕਣਗੇ—ਕੀ ਭਰੋਸਾ।

ਅੱਜ ਗੁਰੂ ਨੂੰ ਇਕ ਹੋਰ ਵੀ ਚਿੰਤਾ ਹੈ। ਨਾਂਦੇੜ ਦੇ ਯੋਗੀ ਮਾਧੋਦਾਸ ਨੂੰ ਮਿਲਣ ਗਏ, ਦਇਆ ਸਿੰਘ ਅਤੇ ਧਰਮ ਸਿੰਘ ਅਜੇ ਤੱਕ ਵਾਪਸ ਨਹੀਂ ਮੁੜੇ। ਰਾਜਪੂਤਾਨੇ ਵਿਚ ਦਾਦੂਵਾੜਾ ਦੇ ਡੇਰੇ ਰੁਕੇ ਸਾਂ ਤਾਂ ਮਹੰਤ ਜੈਤ ਰਾਮ ਨੇ, ਮਾਧੋਦਾਸ ਦੀਆਂ ਸਿਫਤਾਂ ਵੀ ਕੀਤੀਆਂ ਸਨ ਤੇ ਨਾਲ ਇਹ ਵੀ ਕਿਹਾ ਸੀ, ਉਹ ਬੜਾ ਰੁੱਖੇ ਸੁਭਾਅ ਦਾ ਬੈਰਾਗੀ ਹੈ। ਮਰਾਠਿਆਂ ਦੀ ਸੈਨਾ ਵਿਚ ਭਰਤੀ ਹੋ ਕੇ ਮੁਗਲਾਂ ਨਾਲ ਲੜਦਾ ਵੀ ਰਿਹਾ ਹੈ। ਥੋੜ੍ਹਾ ਮਨ-ਮੱਤੀਆ ਵੀ ਹੈ। ਹੁਣ ਐਸੇ ਯੋਗੀ ਦਾ ਕੀ ਭਰੋਸਾ, ਜੇ ਉਸਨੇ ਸਿੰਘਾ ਦਾ ਅਪਮਾਨ ਕਰ ਦਿੱਤਾ ਤਾਂ— ?

ਗੁਰੂ, ਦਇਆ ਸਿੰਘ ਹੋਰਾਂ ਪਿੱਛੇ ਕੁਝ ਹੋਰ ਸਿੰਘ ਭੇਜਣ ਲਈ ਸੋਚ ਰਹੇ ਸਨ, ਜਦੋਂ ਭਾਈ ਦਇਆ ਸਿੰਘ ਅਤੇ ਧਰਮ ਸਿੰਘ ਨੇ ਆਪਣੇ ਘੋੜੇ ਬੰਨ੍ਹ ਕੇ, ਤੰਬੂ ਵਿਚ ਆ ਕੇ ਗੁਰੂ ਅੱਗੇ ਸੀਸ ਨਿਵਾਇਆ। ਇਹਨਾਂ ਨੂੰ ਵਾਪਸ ਆਇਆ ਵੇਖਕੇ, ਬਾਬਾ ਬਿਨੋਦ ਸਿੰਘ, ਬਾਜ਼ ਸਿੰਘ ਅਤੇ ਰਾਮ ਸਿੰਘ ਵੀ ਗੁਰੂ ਦੀ ਤਾਬਿਆ ਵਿਚ ਆ ਕੇ ਬੈਠ ਗਏ।

-ਖਾਲਸਾ ਜੀ, ਕਾਰਜ ਵਿਚ ਸਫਲਤਾ ਹਾਸਲ ਹੋਈ ਹੈ ? ' ਗੁਰੂ ਨੇ ਪੁੱਛਿਆ।

-ਗੁਰੂ ਜੀਓ, ਪਹਿਲਾਂ ਅਸੀਂ ਮੱਠ ਵੱਲ ਗਏ ਸਾਂ। ਪਤਾ ਲੱਗਿਆ, ਯੋਗੀ ਗੋਦਾਵਰੀ ਨਦੀ ਦੇ ਕੰਢੇ ਕੰਢੇ ਦੱਖਣ ਵੱਲ ਨੂੰ ਗਿਆ ਹੈ, ਜਦ ਉਸਨੂੰ ਲੱਭਿਆ, ਉਸਨੇ ਨਦੀ ਕੰਢੇ ਕੋਈ ਵੀ ਗੱਲ ਸੁਣਨੋਂ ਇਨਕਾਰ ਕਰ ਦਿੱਤਾ। ਆਖਿਆ-'ਜੋ ਕਹਿਣਾ ਹੈ ਮੱਠ ਵਿਚ ਆਓ। ਏਥੇ ਅਸੀਂ ਕਿਸੇ ਹੋਰ ਕੰਮ ਵਿਚ ਹਾਂ।'

ਸੁਣਦਿਆਂ ਹੀ ਬਾਜ਼ ਸਿੰਘ ਨੇ ਕ੍ਰੋਧ ਵਿੰਚ ਆਕੇ ਤਲਵਾਰ ਦੇ ਦਸਤੇ ਨੂੰ ਹੱਥ ਪਾਇਆ-

-ਉਸ ਸਾਧ ਦੀ ਏਨੀ ਹਮਾਕਤ ? '

-ਧੀਰਜ ਧਰੋ ਬਾਜ਼ ਸਿੰਘ।' ਗੁਰੂ ਨੇ ਹੱਥ ਖੜ੍ਹਾ ਕਰਕੇ ਸ਼ਾਂਤ ਰਹਿਣ ਲਈ ਕਿਹਾ-

–ਗੁਰੂ ਜੀਓ ਅਸੀਂ ਅੱਖ ਦੇ ਫੋਰ ਵਿਚ ਸੋਧਾ ਲਾ ਆਉਨੇ ਆਂ।'

–ਨਹੀਂ ਬਾਜ਼ ਸਿੰਘ, ਬੈਰਾਗੀ ਨਾਲ ਮਿਲਣ ਦੀ ਇੱਛਾ ਅਸਾਂ ਦੀ ਸੀ। ਸੰਭਵ ਹੈ, ਉਸ ਦੇ ਮੱਠ ਦੀ ਕੋਈ ਮਰਯਾਦਾ ਹੋਵੇ।' ਫਿਰ ਗੁਰੂ ਨੇ ਦਇਆ ਸਿੰਘ ਵਲ ਵੇਖਿਆ–'ਮੱਠ ਵਿਚ ਗਏ ਸਉ– ?'

–ਗਏ ਸਾਂ ਗੁਰੂ ਜੀਓ....।'

–ਕੀ ਵੇਖਿਆ ਉਥੇ ?'

–ਮੱਠ ਵਿਚ ਪੁੱਜੇ ਤਾਂ ਇਕ ਸਾਧੂ ਨੇ ਕਿਹਾ –'ਆਪ ਜੋ ਵੀ ਹੋ, ਜਿਥੋਂ ਵੀ ਆਏ ਹੋ, ਜਿਸ ਕੰਮ ਆਏ ਹੋ, ਦੱਸਣ ਤੋਂ ਪਹਿਲਾਂ, ਭੋਜਨ ਕਰੋ। ਅਸਾਂ ਦੇ ਬਾਰ ਬਾਰ ਮਨ੍ਹਾ ਕਰਨ ਤੇ ਵੀ ਉਹਨਾਂ ਭੋਜਨ ਛਕਾਇਆ। ਫਿਰ ਕਿਹਾ,-ਬਹੁਤ ਜ਼ਰੂਰੀ ਮਿਲਣਾ ਹੈ ਤਾਂ ਗੋਦਾਵਰੀ ਨਦੀ ਦੇ ਕੰਢੇ ਤੁਰੇ ਜਾਓ, ਮਿਲ ਪੈਣਗੇ। ਕੰਢੇ, ਮੇਲ ਹੋਇਆ ਤਾਂ ਉਸ ਸਾਡੀ ਗੱਲ ਹੀ ਨਾ ਸੁਣੀ।'

–ਕੋਈ ਬਾਤ ਨਹੀਂ। ਗੁੱਸੇ ਵਿਚ ਆਉਣਾ ਨਹੀਂ। ਕੱਲ੍ਹ ਸਮੇਂ ਸਿਰ ਜਾਣਾ ਔਰ ਪੁਛਣਾ ਗੁਰੂ ਉਸ ਨਾਲ ਕਿੱਥੇ ਮਿਲ ਸਕਦੇ ਹਨ।' ਗੁਰੂ ਨੇ ਸ਼ਾਂਤ ਮਨ ਨਾਲ ਕਿਹਾ। ਕੁਝ ਪਲ ਚੁੱਪ ਬੈਠੇ ਰਹੇ,ਫਿਰ ਪੁੱਛਿਆ–' ਮੱਠ ਵਿਚ ਹੋਰ ਕੀ ਵੇਖਿਆ ?'

–ਗੁਰੂ ਜੀਓ, ਮੱਠ ਵਿਚ ਸੰਗਤ ਬੜੀ ਸੀ। ਇਕ ਪਾਸੇ ਭੱਠੀਆਂ ਉਪਰ ਰੱਖੇ ਵੱਡੇ ਪਤੀਲਿਆਂ ਵਿਚ ਪਤਾ ਨਹੀਂ ਕੀ ਉਬਾਲਿਆ ਜਾ ਰਿਹਾ ਸੀ, ਬੜੀ ਅਜੀਬ ਗੰਧ ਸੀ। ਇਕ ਛੱਪਰ ਹੇਠ ਕੁਝ ਸਾਧੂ ਮਾਮ ਜਿਸਤਿਆਂ ਵਿਚ ਕੁਝ ਕੁੱਟ ਰਹੇ ਸਨ। ਪੰਕਤੀਆਂ ਵਿਚ ਬੈਠੇ ਲੋਕ ਭੋਜਨ ਵੀ ਕਰ ਰਹੇ ਸਨ।' ਇਸ ਵਾਰ ਧਰਮ ਸਿੰਘ ਨੇ ਵੇਰਵੇ ਨਾਲ ਦੱਸਿਆ।

ਬਾਬਾ ਬਿਨੋਦ ਸਿੰਘ, ਬਾਜ਼ ਸਿੰਘ ਅਤੇ ਕਾਨ੍ਹ ਸਿੰਘ, ਗੁਰੂ ਦੇ ਬਦਲੇ ਸੁਭਾਅ ਉਪਰ ਹੈਰਾਨ ਸਨ। ਬਾਜ਼ ਸਿੰਘ ਤਾਂ ਚਾਹੁੰਦਾ ਸੀ, ਉਹ ਜਾਵੇ ਤੇ ਸਾਧ ਨੂੰ ਘੋੜੇ ਪਿੱਛੇ ਬੰਨ੍ਹ ਲਿਆਵੇ। ਸਾਧ ਵਿਚ ਅਜਿਹਾ ਕੀ ਹੈ, ਜਿਸਦੇ ਏਨੇ ਰੁੱਖੇ ਵਰਤਾਓ ਨੇ ਵੀ ਗੁਰੂ ਨੂੰ ਕ੍ਰੋਧਿਤ ਨਹੀਂ ਕੀਤਾ ? ਗੁਰੂ ਨੇ ਉਸ ਸਾਧ ਤੋਂ ਲੈਣਾ ਕੀ ਹੈ ? ਉਸਨੂੰ ਤਾਂ ਸਜ਼ਾ ਮਿਲਣੀ ਚਾਹੀਦੀ ਹੈ, ਜਿਸਨੇ ਗੁਰੂ ਦੇ ਸਿੰਘਾਂ ਦੀ ਗੱਲ ਹੀ ਨਹੀਂ ਸੁਣੀ।

ਗੁਰੂ, ਬਾਜ਼ ਸਿੰਘ ਦੇ ਮਨ ਦੀ ਉਥੱਲ–ਪੁੱਥਲ ਨੂੰ ਤਾੜ ਰਹੇ ਸਨ। ਬਾਬਾ ਬਿਨੋਦ ਸਿੰਘ ਨੇ ਹੌਲੀ ਜਿਹੀ ਕਿਹਾ–'ਗੁਰੂ ਜੀਓ, ਆਗਿਆ ਹੋਵੇ ਤਾਂ ਇਕ ਬੇਨਤੀ ਕਰਨ ਦੀ ਇੱਛਾ ਹੈ।'

–ਬਿਨੋਦ ਸਿੰਘ ਭਾਈ ਤੂੰ ਲੰਮੇ ਸਮੇਂ ਤੋਂ ਅਸਾਂ ਦੇ ਸਾਥ ਨਿਭਿਆ ਹੈਂ। ਤੈਨੂੰ ਕੁਝ ਵੀ ਆਖਣ ਲਈ ਆਗਿਆ ਲੈਣ ਦੀ ਜ਼ਰੂਰਤ ਨਹੀਂ ਹੈ। ਜੋ ਆਖਣਾ ਹੈ, ਨਿਝੱਕ ਹੋ ਕੇ ਆਖ।'

–ਗੁਰੂ ਜੀਓ, ਏਸ ਤਰ੍ਹਾਂ ਅਸੀਂ ਕਿੰਨੇ ਕੁ ਦਿਨ ਬਾਦਸ਼ਾਹ ਦੇ ਮੂੰਹ ਵੱਲ ਤਕਦੇ ਰਹਾਂਗੇ ? ਨਦੀ ਤੋਂ ਪਾਰ ਉਨ੍ਹਾਂ ਦਾ ਮੁਕਾਮ ਏਥੋਂ ਬਹੁਤੀ ਦੂਰ ਨਹੀਂ। ਤੁਰਕ ਤੁਰਕਾਂ ਦੀ ਹੀ ਗੱਲ ਕਰਨਗੇ। ਉਹਨਾਂ ਅਸਾਂ ਨੂੰ ਕੋਈ ਲੜ–ਕੰਨੀ ਨਹੀਂ ਪਕੜਾਣੀ। ਤੁਸੀਂ ਆਗਿਆ ਦਿਉ, ਅਸੀਂ ਪੰਜਾਬ ਵੱਲ ਜਾਕੇ ਸਿੰਘਾਂ ਨੂੰ ਜੋੜੀਏ ਤੇ ਸੂਬਾ ਸਰਹਿੰਦ ਤੋਂ ਬਦਲਾ ਲਈਏ।' ਗੱਲ ਕਰਦਿਆਂ ਜੋਸ਼ ਵਿਚ ਬਿਨੋਦ ਸਿੰਘ ਦੀਆਂ ਮੁੱਛਾਂ ਫਰਕਣ ਲੱਗੀਆਂ।

–ਅਜੇ ਢੁਕਵਾਂ ਸਮਾਂ ਨਹੀਂ ਹੈ ਬਿਨੋਦ ਸਿੰਘ। ਸ਼ਾਹੀ ਸੈਨਾ ਦੇ ਟਾਕਰੇ ਅਸੀਂ ਬਹੁਤ ਥੋੜ੍ਹੇ ਰਹਿ ਗਏ ਹਾਂ। ਸਿੰਘਾਂ ਵਿਚ ਨਿਰਾਸ਼ਾ ਹੈ। ਅਨੰਦਪੁਰ ਅਤੇ ਚਮਕੌਰ ਦੇ ਯੁੱਧਾਂ ਵਿਚ ਮੁਗਲਾਂ ਵਲੋਂ ਕੀਤੇ ਧੋਖਿਆਂ ਕਾਰਨ ਸਿੰਘਾਂ ਨੂੰ ਸੰਭਲਣ ਲਈ ਸਮਾਂ ਲੱਗੇਗਾ।'

–ਗੁਰੂ ਜੀਓ ਅਸੀਂ ਸਭ ਕੁਝ ਗੰਵਾ ਲਿਆ। ਅੰਨਦਪੁਰ ਦਾ ਕਿਲ੍ਹਾ-ਮਹਿਲ——।'

–ਨਹੀਂ–' ਗੁਰੂ ਨੇ ਤੁਰੰਤ ਟੋਕਿਆ–' ਇਸ ਤਰ੍ਹਾਂ ਨਹੀਂ ਆਖੀਦਾ। ਨਾ ਹੀ ਐਸੀ ਸੋਚ ਮਨ ਵਿਚ ਆਉਣੀ ਚਾਹੀਏ। ਅਸੀਂ ਸਭ ਕੁਝ ਦੇਸ਼ ਕੌਮ ਔਰ ਧਰਮ ਉਪਰੋਂ ਨਿਛਾਵਰ ਕਰ ਦਿੱਤਾ। ਸਭ ਕੁਝ ਓਸ ਅਕਾਲ ਪੁਰਖ ਦਾ ਸੀ, ਉਸੇ ਨੂੰ ਸੌਂਪ ਦਿੱਤਾ।.....

–ਪਰ ਗੁਰੂ ਜੀਓ ਇਸਦਾ ਕਾਰਨ ਤਾਂ ਮੁਗਲ ਬਾਦਸਾਹ ਅਤੇ ਸੂਬਾ ਸਰਹਿੰਦ ਬਣੇ ਹਨ ਨਾ ? ' ਬਾਜ਼ ਸਿੰਘ ਨੇ ਕਿਹਾ।

–ਨਹੀਂ ਬਾਜ਼ ਸਿੰਘ, ਇਹ ਸਹੀ ਨਹੀਂ ਹੈ। ਇਸ ਤਰ੍ਹਾਂ ਹੀ ਹੋਣਾ ਸੀ। ਤੁਰਕਾਂ ਦੀ ਫਿਤਰਤ ਔਰਤਾਂ ਅਤੇ ਮਾਸੂਮਾਂ ਉਪਰ ਜ਼ੁਲਮ ਕਰਨਾ ਹੈ। ਤਸੀਹੇ ਦੇਣਾ ਹੈ। ਪਰ ਖਾਲਸੇ ਦਾ ਐਸਾ ਧਰਮ ਨਹੀਂ ਹੈ। ਉਸਨੇ ਜ਼ੁਲਮ ਕਰਨਾ ਨਹੀਂ ਜ਼ੁਲਮ ਰੋਕਣਾ ਹੈ।'

–ਗੁਰੂ ਜੀਓ,ਆਪ ਨੇ ਹੀ ਸਿੱਖਿਆ ਦਿੱਤੀ ਹੈ, ਖਾਲਸਾ ਜ਼ੁਲਮ ਕਰੇਗਾ ਵੀ ਨਹੀਂ, ਜ਼ੁਲਮ ਸਹੇਗਾ ਵੀ ਨਹੀਂ।' ਬਿਨੋਦ ਸਿੰਘ ਨੇ ਕਿਹਾ।

–ਬਿਲਕੁਲ ਸਹੀ ਹੈ। ਖਾਲਸੇ ਨੂੰ ਐਸਾ ਹੀ ਹੋਣਾ ਚਾਹੀਏ।' ਗੁਰੂ ਗੋਬਿੰਦ ਸਿੰਘ ਦਾ ਚਿਹਰਾ ਪਹਿਲਾਂ ਨਾਲੋਂ ਵੀ ਵਧੇਰੇ ਗੰਭੀਰ ਹੋ ਗਿਆ।

–ਪਰ ਅਸੀਂ ਹੁਣ ਅਜਿਹੇ ਜ਼ਾਲਮ ਤੁਰਕ ਬਾਦਸਾਹ ਦੀ ਸੈਨਾ ਨਾਲ ਮਿਲਕੇ——'

ਗੁਰੂ ਨੇ ਹੱਥ ਖੜ੍ਹਾ ਕਰਕੇ ਬਿਨੋਦ ਸਿੰਘ ਨੂੰ ਬੋਲਣੋਂ ਰੋਕ ਦਿੱਤਾ।

ਬਿਨੋਦ ਸਿੰਘ ਚੁੱਪ ਹੋ ਗਿਆ। ਡਰ ਗਿਆ। 'ਕੋਈ ਅਵੱਗਿਆ ਹੋ ਗਈ ਹੋਵੇ ਤਾਂ ਖ਼ਿਮਾ ਕਰਨਾ ਗੁਰੂ ਜੀਓ।'

–ਗੱਲ ਅਵੱਗਿਆ ਦੀ ਨਹੀਂ ਹੈ। ਖਾਲਸਾ ਜੀ, ਗੱਲ ਹੈ, ਇਹ ਭਰਮ ਪੈਦਾ ਕਿਉਂ ਹੋਇਆ। ਅਸੀਂ ਏਸ ਗੱਲ ਤੋਂ ਵਾਕਫ਼ ਹਾਂ। ਰਸਤੇ ਵਿਚ ਤਨਖਾਹਾਂ ਮੰਗਣੀਆਂ। ਖਾਲਸੇ ਦਾ ਸਾਥ ਛੱਡ ਕੇ ਘਰਾਂ ਨੂੰ ਪਰਤਣਾ। ਮੇਰੇ ਸਿੰਘ ਪਤਾ ਨਹੀਂ ਕਿਸ ਤਰ੍ਹਾਂ ਦੇ ਭਰਮ-ਭੁਲੇਖੇ ਆਪਣੇ ਮਨਾਂ ਵਿਚ ਬਿਠਾਈ ਬੈਠੇ ਹੋਣਗੇ। ਬਾਦਸ਼ਾਹ ਦੀ ਗੱਦੀ ਹਾਸਲ ਕਰਨ ਲਈ ਜੇਜੋਂ ਦੀ ਜੰਗ ਵਿਚ ਉਸਦਾ ਸਾਥ ਦੇਣਾ, ਖਾਲਸੇ ਦੀ ਰਣਨੀਤੀ ਦਾ ਇਕ ਹਿੱਸਾ ਸੀ। ਏਹ ਗੱਲ ਤੁਸਾਂ ਨੂੰ ਵੀ ਸਮਝ ਲੈਣੀ ਚਾਹੀਦੀ ਹੈ। ਅਗਰ ਮੁਗਲ ਹਾਕਮ ਆਪਣੇ ਦਾਅ ਉਪਰ ਹੈਨ ਤਾਂ ਖਾਲਸਾ ਆਪਣੇ ਦਾਅ ਉਪਰ ਹੈ। ਏਧਰ ਮਰਾਠਾ ਦੇਸ਼ ਵੱਲ ਆਉਣਾ, ਪੰਜਾਬ ਦੇਸ਼ ਤੋਂ ਏਨੀ ਦੂਰ, ਇਹ ਵੀ ਖਾਲਸਾ ਦੀ ਰਣਨੀਤੀ ਹੈ। ਅਸੀਂ ਏਥੇ ਘੁੰਮਣ ਅਤੇ ਜੰਗਲਾਂ ਵਿਚ ਸ਼ਿਕਾਰ ਖੇਡਣ ਨਹੀਂ ਆਏ।....ਸਮਾਂ ਆਉਣ ਦਿਉ ਖਾਲਸਾ ਜੀ, ਤੁਰਕਾਂ ਨੂੰ ਇਸਦੀ ਸਮਝ ਪੈ ਜਾਵੇਗੀ।' ਆਖਕੇ ਗੁਰੂ ਬੈਠੇ ਬੈਠੇ ਖੱਬੇ ਪਾਸੇ ਨੂੰ ਝੁਕ ਗਏ ਤੇ ਕੂਹਣੀ ਜ਼ਮੀਨ ਤੇ ਟੇਕ ਕੇ ਹੱਥ ਨਾਲ ਸਿਰ ਨੂੰ ਸਹਾਰਾ ਦੇ ਕੇ ਸਿੰਘਾਂ ਵੱਲ ਤੱਕਣ ਲੱਗੇ।

–ਪ੍ਰੰਤੂ ਗੁਰੂ ਜੀ——' ਬਿਨੋਦ ਸਿੰਘ ਦੇ ਮਨ ਵਿਚ ਅਜੇ ਵੀ ਕੋਈ ਸ਼ੰਕਾ ਸੀ।

–ਖਾਲਸਾ ਜੀ, ਬਹਿਸ ਵਿਚ ਨਹੀਂ ਪੈਣਾ। ਵੇਖੋ, ਇੰਤਜ਼ਾਰ ਕਰੋ।' ਗੁਰੂ ਨੇ ਅੱਖਾਂ ਮੀਟ ਲਈਆਂ।

ਪਹਿਲਾਂ ਸਾਰੇ ਸਿੰਘ ਇਕ ਦੂਸਰੇ ਵੱਲ ਝਾਕੇ ਫਿਰ ਉਠਕੇ ਤੰਬੂ ਵਿਚੋਂ ਬਾਹਰ ਆ ਗਏ।

* * *

ਸਮਾਂ ਆਪਣੀ ਗਤੀ ਨਾਲ ਤੁਰਦਾ ਰਿਹਾ। ਦੁਪਹਿਰਾਂ ਢਲ ਗਈਆਂ। ਗੁਰੂ ਤੰਬੂ ਵਿਚੋਂ ਬਾਹਰ ਨਿਕਲੇ। ਸੁਰੱਖਿਆ ਲਈ ਤੈਨਾਤ ਵਿਸ਼ੇਸ਼ ਸਿੰਘ ਇਕ ਦਮ ਸਾਵਧਾਨ ਹੋ ਗਏ ਅਤੇ ਗੁਰੂ

ਅੱਗੇ ਸੀਸ ਝੁਕਾਇਆ। ਗੁਰੂ ਆਪਣੀ ਪਤਨੀ ਸਾਹਿਬ ਦੇਵਾਂ ਦੇ ਤੰਬੂ ਵੱਲ ਝਾਕੇ। ਉਹ ਝਰੋਖੇ ਵਿਚੋਂ ਬਾਹਰ ਵੱਲ ਤੱਕ ਰਹੀ ਸੀ। ਗੁਰੂ ਗੋਦਾਵਰੀ ਨਦੀ ਦੇ ਕੰਢੇ ਵਲ ਤੁਰ ਪਏ।

ਮਨ ਬੇਚੈਨ ਸੀ। ਪੰਜਾਬ ਤੋਂ ਏਨੀ ਦੂਰ ਮਰਾਠਾ ਦੇਸ਼ ਵਿਚ ਆਪਣੇ ਨਾਲ ਪਤਨੀ ਨੂੰ ਲੈ ਕੇ ਵਿਚਰਨਾ, ਜਦ ਹਰ ਪਾਸੇ ਵੈਰੀ ਹੋਣ। ਮੁਗਲਾਂ ਦਾ ਤਾਂ ਰੱਤੀ ਭਰ ਵਿਸ਼ਵਾਸ ਨਹੀਂ। ਵਿਸ਼ਵਾਸ ਤਾਂ ਮਰਾਠਿਆਂ ਦਾ ਵੀ ਨਹੀਂ। ਬਾਦਸ਼ਾਹ ਵਲੋਂ ਮਰਾਠਿਆਂ ਦੀ ਬਗਾਵਤ ਦਬਾਉਣ ਹੀ ਤਾਂ ਆਏ ਹਾਂ। ਅਸੀਂ ਸਮਝਦੇ ਆਂ ਬਾਦਸ਼ਾਹ ਦੀ ਖਾਲਸੇ ਵਿਰੁਧ ਇਹ ਸਾਜ਼ਸ਼ ਹੋ ਸਕਦੀ ਏ। ਉਹ ਅਸਾਂ ਨੂੰ ਪੰਜਾਬ ਤੋਂ ਦੂਰ ਹੀ ਰੱਖਣਾ ਚਾਹੁੰਦਾ ਹੈ। ਅਸੀਂ ਵੀ ਤਾਂ ਏਧਰ ਮਰਾਠਿਆਂ ਤੋਂ ਮਦਦ ਦੀ ਆਸ ਨਾਲ ਹੀ ਯਾਤਰਾ ਅਰੰਭੀ ਸੀ, ਅਗਰ ਕੋਈ ਗੱਲ ਬਣ ਗਈ ਤਾਂ ਮੁਗਲਾਂ ਨੂੰ ਫਿਰ ਵੰਗਾਰਨ ਦੀ ਜੁਰਅਤ ਕਰ ਸਕਦੇ ਹਾਂ। ਪਰ ਅਸਾਂ ਦੀ ਪਹਿਲੀ ਕੋਸ਼ਿਸ਼ ਹੀ ਸਫ਼ਲ ਹੁੰਦੀ ਨਹੀਂ ਜਾਪ ਰਹੀ। ਮਾਧੋਦਾਸ ਰਾਹੀਂ ਬੜਾ ਕੁਝ ਜਾਨਣ ਦੀ ਆਸ ਸੀ ਅਸਾਂ ਨੂੰ। ਪਰ ਸੱਚ ਹੀ ਏਹ ਤਾਂ ਬੜਾ ਹੰਕਾਰੀ ਜਾਪਦਾ ਹੈ। ਦਇਆ ਸਿੰਘ ਆਖਦਾ ਹੈ, ਮੱਠ ਵਿਚ ਬਿਨਾਂ ਭੇਦ-ਭਾਵ ਦੇ ਲੰਗਰ ਚਲਦਾ ਹੈ। ਅਜਿਹਾ ਮਹੰਤ ਹੰਕਾਰੀ ਨਹੀਂ ਹੋ ਸਕਦਾ। ਸੋਚੀਂ ਪਏ ਗੁਰੂ ਗੋਦਾਵਰੀ ਨਦੀ ਦੇ ਕੰਢੇ ਕੰਢੇ ਤੁਰ ਰਹੇ ਸਨ। ਅੰਗ ਰਖਿਅਕ ਸਿੰਘ ਵੀ ਇਕ ਵਿੱਥ ਰੱਖਕੇ ਪੂਰੀ ਚੌਕਸੀ ਨਾਲ ਪਿੱਛੇ ਪਿੱਛੇ ਚੱਲ ਰਹੇ ਸਨ।

—ਦਾਦੂਵਾੜਾ ਦੇ ਜੈਤ ਰਾਮ ਨੂੰ ਪੂਰਾ ਵਿਸ਼ਵਾਸ ਹੈ, ਮਾਧੋਦਾਸ ਕੋਲ ਅਲੋਕਾਰ ਸ਼ਕਤੀਆਂ ਹਨ। ਉਹ ਕਾਲਾ ਜਾਦੂ ਜਾਣਦਾ ਹੈ। ਜੈਤ ਰਾਮ ਨਹੀਂ ਜਾਣਦਾ, ਅਕਾਲ ਪੁਰਖ, ਪਰਮਾਤਮਾ ਅੱਲਾਹ ਦੀ ਨਜ਼ਰ ਤੁਸਾਂ ਵੱਲ ਸਵੱਲੀ ਹੋਵੇ, ਇਸ ਨਾਲੋਂ ਵੱਡੀ ਅਲੋਕਾਰ ਸ਼ਕਤੀ ਨਹੀਂ ਹੁੰਦੀ। ਜੈਤ ਰਾਮ ਨੇ ਇਹ ਵੀ ਦੱਸਿਆ ਸੀ, ਮਾਧੋਦਾਸ ਬੇਚੈਨ ਆਤਮਾ ਹੈ। ਮੁਗਲਾਂ ਨਾਲ ਉਸਨੂੰ ਸਖ਼ਤ ਘ੍ਰਿਣਾ ਹੈ। ਪਰ ਮੱਠ ਵਿਚ ਜੋ ਵੀ ਆਵੇ, ਉਸਦੀ ਸੇਵਾ ਸੱਚੀ ਭਾਵਨਾ ਨਾਲ ਕਰਦਾ ਹੈ। ਜੇ ਉਹ ਅਲੋਕਾਰ ਸ਼ਕਤੀਆਂ ਜਾਂ ਕਾਲਾ ਜਾਦੂ ਦੀ ਵਿਦਿਆ ਦਾ ਭਰਮ ਆਪਣੇ ਸ਼ਰਧਾਲੂਆਂ ਵਿਚ ਬਣਾਈ ਰੱਖਣਾ ਚਾਹੰਦਾ ਹੈ ਤਾਂ ਅਸਾਂ ਨੂੰ ਕੋਈ ਫ਼ਰਕ ਨਹੀਂ ਪੈਂਦਾ। ਅਸੀਂ ਤਾਂ ਉਸਦੀ ਸੋਚ ਨੂੰ ਉਸਦੀਆਂ ਸ਼ਕਤੀਆਂ ਨੂੰ ਉਸਦੀ ਯੁੱਧ-ਕਲਾ ਨੂੰ, ਮੁਗਲਾਂ ਦੇ ਜ਼ੁਲਮਾਂ ਵਿਰੁਧ ਮੋੜਨ ਦਾ ਯਤਨ ਕਰਕੇ ਵੇਖਣ ਦਾ ਯਤਨ ਕਰਨਾ ਹੈ। ਪਰ ਇਹ ਸਾਧੂ ਅਸਾਂ ਨੂੰ ਮਿਲਣ ਦਾ ਇਛੁੱਕ ਹੀ ਨਹੀਂ ਜਾਪਦਾ। ਚਲੋ, ਵੇਖਦੇ ਆਂ, ਸਿੰਘ ਕੱਲ੍ਹ ਫਿਰ ਜਾਣਗੇ।—

ਗੋਦਾਵਰੀ ਨਦੀ ਦੇ ਪਾਣੀਆਂ ਵਿਚ ਸੂਰਜ ਹੌਲੀ ਹੌਲੀ ਸਮਾ ਰਿਹਾ ਸੀ। ਨਦੀ ਦਾ ਪਾਣੀ ਲਹੂ-ਰੰਗਾ ਹੋ ਕੇ ਗੁਰੂ ਦੀਆਂ ਅੱਖਾਂ ਵਿਚ ਚਮਕਣ ਲੱਗਾ।

ਗੁਰੂ ਕੁਝ ਪਲ ਨਦੀ ਦੇ ਰੱਤੇ ਪਾਣੀ ਵੱਲ ਤੱਕਦੇ ਰਹੇ। ਫਿਰ ਪਹਿਲਾਂ ਵਾਂਗ ਹੀ ਗਹਿਰ ਗੰਭੀਰ ਆਪਣੇ ਪੜਾਅ ਵੱਲ ਮੁੜ ਪਏ। ਉਹ ਸੋਚਦੇ ਆ ਰਹੇ ਸਨ, ... ਜੇ ਕੱਲ੍ਹ ਵੀ ਮਾਧੋਦਾਸ ਨੇ ਸਿੰਘਾਂ ਦੀ ਗੱਲ ਨਾ ਸੁਣੀ ਤਾਂ ਅਸੀਂ ਖ਼ੁਦ ਜਾ ਕੇ ਮਿਲਾਂਗੇ।

-----0-----

## 19

ਸੂਰਜ ਉਦੇ ਹੋਣ ਤੋਂ ਪਹਿਲਾਂ ਹੀ ਬੈਰਾਗੀਆਂ ਦਾ ਮੱਠ ਜਾਗ ਉਠਿਆ ਸੀ। ਬਹੁਤੇ ਸਾਧੂ ਜੰਗਲ ਅਤੇ ਨਦੀ ਵੱਲ ਨਿਕਲ ਗਏ ਸਨ। ਬਸੰਤ ਰੁੱਤ ਵਿਚ ਵਣ-ਤ੍ਰਿਣ ਆਪਣੇ ਜੋਬਨ ਉਪਰ ਸੀ। ਜੰਗਲੀ ਫੁੱਲਾਂ ਦੀ ਸੁਗੰਧ ਨਾਲ ਸਵੇਰ ਦਾ ਵਾਤਾਵਰਣ ਮਹਿਕਿਆ ਹੋਇਆ ਸੀ। ਠੰਢ ਦਾ ਪਰਕੋਪ ਨਹੀਂ ਸੀ ਰਿਹਾ। ਸਾਧੂਆਂ ਨੇ ਭਾਰੇ ਭੂਰੇ ਕੰਬਲੀਆਂ ਸਾਂਭ ਦਿੱਤੇ ਸਨ। ਚੜ੍ਹਦੇ ਸੂਰਜ ਦੀ ਧੁੱਪ ਵਿਚ ਬੜਾ ਆਨੰਦ ਮਹਿਸੂਸ ਹੁੰਦਾ ਸੀ। ਅਜਿਹੀ ਰੁੱਤ ਵਿਚ ਪਸ਼ੂ-ਪੰਛੀ ਸਭ ਰਾਗ ਅਲਾਪਦੇ ਜਾਪਦੇ ਸਨ। ਗਾਵਾਂ ਮੱਝਾਂ ਪਿੱਛੇ ਫਿਰਦੇ ਕੱਟਰੂ ਵੱਛਰੂ ਮਸਤੀ ਵਿਚ ਕੁਦਾੜੇ ਮਾਰਦੇ ਫਿਰਦੇ ਸਨ। ਕਈ ਚੋਬਰ ਸਾਧੂ ਵੀ ਮੱਛਰੇ ਹੋਏ ਸਨ। ਉਹਨਾਂ ਨੂੰ ਪਿੰਡਿਆਂ ਉਪਰ ਮਲੀ ਰਾਖ ਵਿਚੋਂ ਵੀ ਮਹਿਕ ਆ ਰਹੀ ਸੀ।

ਕੁਝ ਸਾਧੂ ਗੋਦਾਵਰੀ ਕੰਢੇ ਕੰਢੇ ਦੂਰ ਨਿਕਲ ਗਏ ਸਨ ਜਿਧਰ ਸਿੱਖਾਂ ਦੀ ਸੈਨਾ ਟੁਕੜੀ ਨੇ ਮੁਕਾਮ ਕੀਤਾ ਹੋਇਆ ਸੀ। ਤੰਬੂਆਂ ਵਾਲੇ ਪਾਸਿਓਂ ਕਿਸੇ ਦੇ ਸ਼ਬਦ ਗਾਉਣ ਦੀ ਮਧਮ ਜਿਹੀ ਅਵਾਜ਼ ਨਦੀ ਤੱਕ ਸੁਣਦੀ ਸੀ.....

......ਜਿਨ ਪਾਇਆ ਪ੍ਰਭ ਆਪਣਾ, ਆਇ ਤਿਸਹਿ ਗਣਾ॥
ਇਕ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ॥

ਫਿਰ ਆਵਾਜ਼ ਅਸਪਸ਼ਟ ਹੋ ਗਈ। ਸਾਧੂਆਂ ਨੂੰ ਕੁਝ ਸਮਝ ਤਾਂ ਨਾ ਆਈ ਪਰ ਅਲਾਪ ਬਹੁਤ ਮਨ ਭਾਇਆ, ਜਿਵੇਂ ਕੋਈ ਵਿਯੋਗ ਵਿਚ ਵਿਰਲਾਪ ਕਰ ਰਿਹਾ ਹੋਵੇ।

ਮਾਧੋਦਾਸ ਆਪਣੀ ਨਿਤ ਕਿਰਿਆ ਤੋਂ ਵਿਹਲਾ ਹੋ ਕੇ ਯੋਗਾ ਅਭਿਆਸ ਕਰਨ ਲੱਗਾ। ਮੱਠ ਦੇ ਸਾਧੂ ਆਪਣੇ ਆਪਣੇ ਕੰਮਾਂ ਅਤੇ ਜ਼ਿੰਮੇਵਾਰੀਆਂ ਵਿਚ ਵਿਅਸਤ ਹੋ ਗਏ।

ਭੱਠੀਆਂ ਮਘ ਪਈਆਂ। ਸਵੇਰ ਦਾ ਭੋਜਨ ਤਿਆਰ ਹੋਣ ਲੱਗਾ।

ਜਿਸ ਵੇਲੇ ਮੱਠ ਦੇ ਇਕ ਚੇਲੇ ਨੇ ਆ ਕੇ ਦੱਸਿਆ –'ਦੋ ਸੀਖੜੇ ਆਪ ਦੇ ਨਾਲ ਬਾਤ ਕਰਨ ਆਏ ਨੇ।' ਉਸ ਵੇਲੇ ਮਾਧੋਦਾਸ ਅੰਨ-ਭੰਡਾਰ ਦਾ ਨਿਰੀਖਣ ਕਰ ਰਿਹਾ ਸੀ। ਕਿਹਾ- 'ਉਹਨਾਂ ਨੂੰ ਆਦਰ ਸਹਿਤ ਬਿਠਾਉ। ਭੋਜਨ ਕਰਾਉ। ਜਲ-ਪਾਨ ਦਿਉ। ਮੈਂ ਆ ਰਿਹਾਂ।'

ਸ਼ਿਸ਼ ਤੁਰੰਤ ਵਾਪਸ ਚਲਾ ਗਿਆ।

ਮਾਧੋਦਾਸ ਨੂੰ ਫਿਰ ਚਿੰਤਾ ਹੋਈ। ਸੋਚਣ ਲੱਗਾ, ਇਹਨਾਂ ਸਿੱਖਾਂ ਦੇ ਮੇਰੇ ਪਾਸ ਆਉਣ ਦਾ ਮੰਤਵ ਕੀ ਹੈ ? ਕਲ੍ਹ ਨਦੀ ਪਰ ਵੀ ਆਏ ਸਨ। ਮੈਨੂੰ ਹੀ ਕਿਉਂ ਮਿਲਣਾ ਚਾਹੁੰਦੇ ਨੇ। ਨਾਮ ਭੀ ਜਾਣਦੇ ਨੇ। ਇਹ ਸਚਮੁੱਚ ਹੀ ਸੂਹੀਏ ਹੋਣੇ ਨੇ। ਮਰਾਠਾ ਫੌਜ ਵਿਚ ਸ਼ਾਮਲ ਹੋ ਕੇ ਲੜਨ ਦੀਆਂ ਸੂਚਨਾਵਾਂ ਦਿੱਲੀ ਤੱਕ ਵੀ ਪੁੱਜੀਆਂ ਹੋ ਸਕਦੀਆਂ ਨੇ। ਅਗਰ ਗ੍ਰਿਫਤਾਰ ਕਰਨ ਦੀ ਨੀਯਤ ਨਾਲ ਆਏ ਹੋਏ। ਕੱਲ੍ਹ ਤਾਂ, ਮੱਠ ਵਿਚ ਆਓ' ਕਹਿਕੇ ਟਾਲ ਦਿੱਤਾ। ਹੁਣ ਏਹ ਮੱਠ ਵਿਚ ਵੀ ਆ ਗਏ। ਕੀ ਚਾਹੁੰਦੇ ਨੇ ਮੇਰੇ ਪਾਸੋਂ ? ਜੇ ਹਥਿਆਰਬੰਦ ਹੋਏ। ਜਾਣ ਤੋਂ ਪਹਿਲਾਂ ਪਤਾ ਕਰ ਲੈਣਾ ਚਾਹੀਦਾ ਹੈ।...ਮਾਧੋਦਾਸ ਨੇ ਇਕ ਸਾਧੂ ਨੂੰ ਬੁਲਾਇਆ। ਉਸ ਨਾਲ ਧੀਮੀ ਸੁਰ ਵਿਚ ਕੁਝ ਗੁਪਤ ਗੱਲਾਂ ਕੀਤੀਆਂ। ਸਭ ਕੁਝ ਸਮਝ ਕੇ ਸਾਧੂ ਚਲਿਆ ਗਿਆ।

ਸਾਧੂ ਦੇ ਜਾਣ ਤੋਂ ਬਾਅਦ ਮਾਧੋਦਾਸ ਫਿਰ ਸ਼ੰਕਾਵਾਂ ਦੇ ਵਹਿਣ ਵਿਚ ਘਿਰ ਗਿਆ। ਇਹ ਕੌਣ ਹੋਏ। ਕਾਫੀ ਚਿਰ ਤੋਂ ਏਥੇ ਡੇਰਾ ਪਾਇਆ ਹੋਇਆ। ਦਸਦੇ ਨੇ ਇਹਨਾਂ ਦਾ ਇਕ ਮੁੱਖੀਆ ਵੀ ਏ। ਪੱਗੜ ਉਪਰ ਕਲਗੀ ਲਾਉਂਦਾ ਹੈ। ਘੋੜੇ ਪਰ ਬੈਠ ਕੇ ਸ਼ਿਕਾਰ ਕਰਦਾ ਹੈ। ਇਹ ਸੀਖੜੇ ਉਹੀ ਤਾਂ ਨਹੀਂ ਜਿਹੜੇ ਮੁਗਲ ਸੈਨਾ ਨਾਲ ਲੜਦੇ ਰਹਿੰਦੇ ਨੇ।——

ਏਨੇ ਵਿਚ, ਮਾਧੋਦਾਸ ਦਾ ਭੇਜਿਆ ਸਾਧੂ ਪਰਤ ਆਇਆ

–ਕੀ ਖ਼ਬਰ ਆਹੇ ? ' ਮਾਧੋਦਾਸ ਨੇ ਕਾਹਲਾ ਪੈਂਦਿਆਂ ਪੁੱਛਿਆ।

–ਸਿਖੜਿਆਂ ਪਾਸ ਹਥਿਆਰ ਨਹੀਂ ਆਹੇਤ। ਪੈਦਲ ਆਹੇਤ। ਘੋੜੇ ਭੀ ਪਾਸ ਨਹੀਂ ਆਹੇਤ।'

ਸਾਧੂ ਦੀਆਂ ਗੱਲਾਂ ਸੁਣਕੇ ਮਾਧੋਦਾਸ ਸਿੱਖਾਂ ਨੂੰ ਮਿਲਣ ਲਈ ਤੁਰ ਪਿਆ।

* * *

ਮੱਠ ਦੇ ਉੱਤਰ ਵਾਲੇ ਪਾਸੇ ਇਕ ਛੱਪਰ ਹੇਠਾਂ ਵਿਛਾਈ ਪੱਟੀ ਉਪਰ ਦੋ ਸਿੱਖ ਬੈਠੇ ਸਨ। ਹੈਰਾਨ ਹਨ, ਮੱਠ ਵਿਚ ਆਉਣ ਤੇ ਵੀ ਮਾਧੋਦਾਸ ਸਾਨੂੰ ਮਿਲਣਾ ਨਹੀਂ ਚਾਹੁੰਦਾ। ਉਹ ਘੁਮੰਡੀ ਹੈ ਜਾਂ ਮਿਲਣ ਤੋਂ ਡਰਦਾ ਹੈ। ਸਮਝ ਨਹੀਂ ਆਉਂਦੀ। ਦਇਆ ਸਿੰਘ ਅਤੇ ਧਰਮ ਸਿੰਘ, ਦੋਵੇਂ ਸੋਚੀਂ ਪਏ ਹੋਏ ਸਨ। ਉਹਨਾਂ ਵੇਖਿਆ , ਇਕ ਦਰਮਿਆਨੇ ਕੱਦ ਦਾ ਫੁਰਤੀਲਾ, ਚੀਤੇ ਵਰਗੀਆਂ ਤੇਜ਼ ਅੱਖਾਂ ਵਾਲਾ, ਗੰਦਮੀ ਰੰਗ ਦਾ ਯੋਗੀ ਉਹਨਾਂ ਵੱਲ ਆ ਰਿਹਾ ਹੈ।

ਯੋਗੀ ਨੇ ਸਿੱਧਾ ਉਹਨਾਂ ਵੱਲ ਆਉਂਦਿਆਂ ਪੁੱਛਿਆ, 'ਭੋਜਨ ਕਰ ਲਿਆ ਹੈ ? '

–ਹਾਂ ਲੰਗਰ ਛਕ ਲਿਆ ਹੈ।' ਇਕ ਸਿੰਘ ਬੋਲਿਆ–'ਮਿਹਰਬਾਨੀ ਹੋਵੇਗੀ ਜੇ ਬੈਰਾਗੀ ਮਾਧੋਦਾਸ ਨਾਲ ਗੱਲਬਾਤ ਕਰਵਾ ਸਕੋ—, ਅਸਾਂ ਦੇ ਗੁਰੂ—'

–ਕਹੋ, ਮੈਂ ਹੀ ਮਾਧੋਦਾਸ ਹਾਂ।' ਬੈਰਾਗੀ ਨੇ ਟੋਕਦਿਆਂ ਕਿਹਾ।

ਦੋਵੇਂ ਸਿੰਘ ਹੈਰਾਨ ਹੋਏ। ਉਹ ਤਾਂ ਸਮਝਦੇ ਸਨ, ਕੋਈ ਭਾਰਾ ਭਰਕਮ ਵੱਡੇ ਪੇਟ ਵਾਲਾ ਸਾਧੂ ਹੋਵੇਗਾ। ਪਰ ਇਹ ਤਾਂ—।

–ਕਹੋ ਕੀ ਆਖਣਾ ਹੈ ? ' ਮਾਧੋਦਾਸ ਨੇ ਫਿਰ ਪੁੱਛਿਆ ਤੇ ਪਾਸ ਹੀ ਪਏ ਹੋਏ ਇਕ ਕੱਟੇ ਹੋਏ ਦਰਖ਼ਤ ਦੇ ਤਣੇ ਉਪਰ ਬੈਠ ਗਿਆ।

–ਅਸਾਂ ਦੇ ਗੁਰੂ ਜੀ ਨੂੰ ਤੁਸਾਂ ਨਾਲ ਮਿਲਣ ਦੀ ਇੱਛਾ ਹੈ।' ਦੂਸਰੇ ਸਿੰਘ ਨੇ ਦੱਸਿਆ।

–ਮਿਲਣ ਦੀ ਕੋਈ ਵਜ੍ਹਾ ਹੈ ? '

ਮਾਧੋਦਾਸ ਦੇ ਜਵਾਬ ਨਾਲ ਪਹਿਲਾਂ ਤਾਂ ਸਿੰਘਾਂ ਨੂੰ ਗੁੱਸਾ ਆਇਆ। ਪਰ ਗੁਰੂ ਨੇ ਸਖ਼ਤ ਹਦਾਇਤ ਕੀਤੀ ਸੀ।, 'ਨਿਮਰਤਾ ਨਾਲ ਬਾਤ ਕਰਨੀ ਹੈ।' ਇਕ ਸਿੰਘ ਨੇ ਕਿਹਾ–'ਵਜ੍ਹਾ ਤਾਂ ਗੁਰੂ ਹੀ ਜਾਣਦੇ ਹਨ।'

–ਆਪ ਲੋਗਾਂ ਦੇ ਗੁਰੂ ਕੌਣ ਨੇ ? '

–ਗੁਰੂ ਗੋਬਿੰਦ ਸਿੰਘ ਸਿੱਖਾਂ ਦੀ ਦਸਵੀਂ ਗੱਦੀ—।'

ਮਾਧੋਦਾਸ ਸੁਣਕੇ ਕੁਝ ਚਿਰ ਸੋਚੀਂ ਪਿਆ ਰਿਹਾ, ਫਿਰ ਬੋਲਿਆ ਹਾਂ, ਉਹਨਾਂ ਦਾ ਨਾਮ ਸੁਣਿਆ ਹੈ। ਮੇਰੇ ਸਵਾਮੀ ਰਾਮ ਦਾਸ ਸਿੱਖਾਂ ਦੀ ਛੇਵੀਂ ਗੱਦੀ ਨੂੰ ਕਸ਼ਮੀਰ ਵੱਲ ਮਿਲੇ ਸਨ। ਉਹਨਾਂ ਪਾਸੋਂ ਮੈਂ ਬੜਾ ਕੁਝ ਜਾਣਿਆ ਹੈ। ਉਹ ਦੋ ਤਲਵਾਰਾਂ ਪਹਿਨਦੇ ਸਨ ਇਹ ਸਹੀ ਆਹੇ ?'

–ਹਾਂ ਇਹ ਸਹੀ ਹੈ, ਛੇਵੇਂ ਗੁਰੂ ਮੀਰੀ ਅਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨਦੇ ਸਨ। ਉਹ ਸੰਤ ਵੀ ਸਨ, ਸਿਪਾਹੀ ਵੀ ਸਨ।'

–ਹਾਂ ਹਾਂ, ਇਸ ਤਰ੍ਹਾਂ ਹੀ ਦੱਸਦੇ ਸਨ ਸਵਾਮੀ ਜੀ। ਪਰ ਮੈਂ ਤਾਂ ਇਹੀ ਜਾਣਿਆ ਹੈ, ਪੰਜਾਬ ਦੇਸ ਦੀ ਤਰਫ਼ ਸਿੱਖਾਂ ਅਰ ਮੁਗਲਾਂ ਦੀਆਂ ਬੜੀਆਂ ਜੰਗਾਂ ਹੋਈਆਂ ਨੇ।' ਮਾਧੋਦਾਸ ਨੇ ਸਿੰਘਾਂ ਵੱਲ ਸ਼ੱਕੀ ਨਿਗਾਹਾਂ ਨਾਲ ਤਾੜਦਿਆਂ ਪੁੱਛਿਆ।

–ਤੁਸੀਂ ਠੀਕ ਜਾਣਿਆਂ ਹੈ ਅਸੀਂ ਲੰਮੇ ਸਮੇਂ ਤੋਂ ਤੁਰਕਾਂ ਨਾਲ ਲੜਦੇ ਆਏ ਆਂ।'

–ਪਰ ਹੁਣ ਸਿੱਖਾਂ ਦੀ ਸੈਨਾ ਟੁਕੜੀ ਮੁਗਲ ਬਦਸ਼ਾਹ ਦੀ ਤਰਫੋਂ ਮਰਾਠਿਆਂ ਵਿਰੁਧ ਲੜਨ ਆਈ ਹੈ। ਕੀ ਸੋਚ ਕੇ ਆਏ ਨੇ ਆਪ ਲੋਗਾਂ ਦੇ ਗੁਰੂ ? ' ਮਾਧੋਦਾਸ ਨੇ ਤਲਖ਼ੀ ਨਾਲ ਪੁੱਛਿਆ।

ਸਿੰਘਾਂ ਨੂੰ ਫਿਰ ਗੁੱਸਾ ਆਇਆ। ਪਰ ਧੀਰਜ ਰੱਖਿਆ। ਇਕ ਨੇ ਕਿਹਾ–'ਇਸ ਬਾਰੇ ਤਾਂ ਗੁਰੂ ਹੀ ਗੱਲ ਕਰ ਸਕਦੇ ਹਨ।'

–ਕਿੰਨੇ ਸਿਪਾਹੀ ਨੇ ਗੁਰੂ ਪਾਸ ? ' ਮਾਧੋਦਾਸ ਨੇ ਉਹਨਾਂ ਦੀ ਸ਼ਕਤੀ ਜਾਨਣੀ ਚਾਹੀ।

–ਬਹੁਤੇ ਨਹੀਂ ਹਨ।'

–ਫਿਰ ਵੀ ਕਿਤਨੇ ਹਨ ? '

–ਕੋਈ ਤੀਨ ਸੈਂਕੜੇ ਦੇ ਲਗਭਗ।'

–ਘੋੜੇ ਵੀ ਆਹੇਤ ? '

–ਹਾਂ, ਘੋੜੇ ਹੈਗੇ ਨੇ।'

–ਇਤਨਾ ਖਰਚ ਕਿਥੋਂ ਹੁੰਦਾ ਹੈ ?

–ਅਕਾਲ ਪੁਰਖ ਦੀ ਕਿਰਪਾ ਨਾਲ ਗੁਜ਼ਾਰਾ ਹੋ ਰਿਹਾ ਹੈ।'

–ਸੈਨਿਕਾਂ ਦਾ ਭੋਜਨ ? '

–ਜੰਗਲਾਂ ਵਿਚ ਸ਼ਿਕਾਰ ਕਰਨੇ ਆਂ......।'

ਸਿੰਘਾਂ ਦੀਆਂ ਗੱਲਾਂ ਸੁਣਕੇ ਮਾਧੋਦਾਸ ਸੋਚੀਂ ਪੈ ਗਿਆ–'ਹੂੰਅ' ਉਸਨੇ ਸ਼ਾਇਦ ਆਪਣੇ ਮਨ ਵਿਚ ਹੀ ਕੋਈ ਗੱਲ ਕਰਕੇ, ਉਚੀ ਹੁੰਗਾਰਾ ਭਰਿਆ। ਕੁਝ ਦੇਰ ਬਾਅਦ ਕਿਹਾ।

–ਅਗਰ ਭੋਜਨ ਦਾ ਪ੍ਰਬੰਧ ਬਰੋਬਰ ਨਹੀਂ ਆਹੇ, ਏਥੇ ਮੱਠ ਵਿਚ ਆਪ ਲੋਗਾਂ ਨੂੰ ਭੋਜਨ ਮਿਲ ਜਾਵੇਗਾ। ਮੱਠ ਵਿਚ ਵੈਰੀ ਆਵੇ ਮਿੱਤਰ ਆਵੇ, ਭੋਜਨ ਲਈ ਕੋਈ ਮਨਾਹੀ ਨਹੀਂ।'

–ਗੁਰੂ ਜੀ ਨਾਲ ਕਦ ਮੁਲਾਕਾਤ ਕਰੋਗੇ ? ' ਸਿੰਘ ਆਪਣੇ ਮਕਸਦ ਵੱਲ ਮੁੜੇ।

–ਮੈਂ ਆਪਦੇ ਗੁਰੂ ਨੂੰ ਨਹੀਂ ਮਿਲ ਸਕਦਾ।' ਮਾਧੋਦਾਸ ਨੇ ਸਪਸ਼ਟ ਕਿਹਾ।

–ਕੋਈ ਵਜ੍ਹਾ ਹੈ ? ' ਸਿੰਘ ਬੜੇ ਹੈਰਾਨ ਹੋਏ।

–ਹਾਂ, ਵਜਾਹ ਆਹੇ। ਆਪ ਦੇ ਗੁਰੂ ਇਕ ਸੈਨਿਕ ਟੁਕੜੀ ਦੀ ਅਗਵਾਈ ਕਰ ਰਹੇ ਨੇ। ਆਪ ਲੋਗ ਇਕ ਬਾਦਸਾਹ ਦੇ ਹੁਕਮ ਨਾਲ ਏਧਰ ਆਏ ਹੋ। ਮੈਂ ਇਕ ਮੱਠ ਦਾ ਸਾਧੂ ਹਾਂ। ਬੈਰਾਗੀ ਹਾਂ। ਸੰਸਾਰੀ ਕਾਰਜਾਂ ਤੋਂ ਨਿਰਲੇਪ ਹਾਂ। ਮੇਰਾ ਕਾਰਜ ਪ੍ਰਮਾਤਮਾ ਦੀ ਅਰਧਾਨਾ ਕਰਨਾ ਔਰ ਮਨੁੱਖਾਂ ਦੀ ਸੇਵਾ ਕਰਨਾ ਹੈ। ਏਸ ਕਾਰਨ ਮੈਂ, ਉਹਨਾਂ ਪੁਰਸ਼ਾਂ ਨਾਲ ਮੁਲਾਕਾਤ ਨਹੀਂ ਕਰ ਸਕਦਾ,ਜਿਨ੍ਹਾਂ ਦਾ ਸਬੰਧ ਮੁਗਲ ਦਰਬਾਰ ਨਾਲ ਆਹੇ। ਹਾਂ ਅਗਰ ਉਹਨਾਂ ਨੂੰ ਏਥੇ ਮੱਠ ਵਿਚ ਆਉਣ ਲਈ ਕੋਈ ਆਪੱਤੀ ਨਹੀਂ ਹੈ ਤਾਂ ਉਹਨਾਂ ਦਾ ਸਵਾਗਤ ਹੋਵੇਗਾ। ਮੱਠ ਦੇ ਫਾਟਕ, ਬਿਨਾਂ ਵਿਤਕਰੇ ਤੋਂ ਹਰ ਇਕ ਲਈ ਖੁਲ੍ਹੇ ਹਨ।' ਆਖਕੇ ਮਾਧੋਦਾਸ ਉਠ ਖੜ੍ਹਾ।

ਸਿੰਘ ਇਸ਼ਾਰਾ ਸਮਝ ਗਏ ਤੇ ਫਤਿਹ ਬੁਲਾ ਕੇ ਵਾਪਸ ਆ ਗਏ।

* * *

ਗੁਰੂ ਗੋਬਿੰਦ ਸਿੰਘ ਆਪਣੇ ਤੰਬੂ ਵਿਚ ਬਹੁਤ ਗੰਭੀਰ ਬੈਠੇ ਸਨ। ਥੋੜ੍ਹੀ ਦੇਰ ਪਹਿਲਾਂ ਭਾਈ ਦਾਇਆ ਸਿੰਘ ਅਤੇ ਧਰਮ ਸਿੰਘ ਗੁਰੂ ਨੂੰ ਮੱਠ ਵਿਚ ਹੋਈ, ਮਾਧੋਦਾਸ ਨਾਲ ਗਲਬਾਤ ਬਾਰੇ ਵੇਰਵੇ ਨਾਲ ਦੱਸ ਗਏ ਸਨ। ਗੁਰੂ ਨੂੰ ਜੈਤਰਾਮ ਮਹੰਤ ਦੀਆਂ ਕਹੀਆਂ ਗੱਲਾਂ ਯਾਦ ਆ ਰਹੀਆਂ ਹਨ। ਮਾਧੋਦਾਸ ਚੋਖਾ ਘੁਮੰਡੀ ਹੈ, ਪਰ ਬੇਈਮਾਨ ਜਾਂ ਫਰੇਬੀ ਨਹੀਂ ਹੈ। ਜੇ ਕੋਈ ਵਾਅਦਾ ਕਰ ਲਿਆ ਤਾਂ ਆਪਣੀ ਜਾਨ ਪਰ ਖੇਡ ਕਰ ਭੀ ਨਿਭਾਏਗਾ।

ਬਿਨੋਦ ਸਿੰਘ ਅਤੇ ਬਾਜ਼ ਸਿੰਘ ਇਸ ਵਾਰ ਭਾਰੀ ਗੁੱਸੇ ਵਿਚ ਸਨ। ਉਹ ਆਗਿਆ ਲੈਕੇ ਗੁਰੂ ਪਾਸ ਆਏ ਤੇ ਕਿਹਾ–'ਗੁਰੂ ਜੀਓ, ਆਪ ਨੂੰ ਇਤਰਾਜ਼ ਨਾ ਹੋਵੇ ਤਾਂ ਪੂਰਾ ਮੱਠ ਮਿੱਟੀ 'ਚ ਮਿਲਾ ਆਈਏ ?'

ਗੁਰੂ ਮੁਸਕਰਾ ਪਏ। ਆਪਣੇ ਪ੍ਰਤੀ ਸਿੰਘਾਂ ਦੀ ਵਫਾਦਾਰੀ ਵੇਖਕੇ ਗਦਗਦ ਹੁੰਦਿਆਂ ਬੋਲੇ– 'ਜਲਦਬਾਜ਼ੀ ਅਸਾਂ ਨੂੰ ਮੁਸ਼ਕਲ ਵਿਚ ਪਾ ਸਕਦੀ ਹੈ, ਬਾਜ਼ ਸਿੰਘ। ਏਥੇ ਅਸਾਂ ਪਾਸ ਕੋਈ ਹਿਫਾਜ਼ਤੀ ਗੜ੍ਹੀ ਵੀ ਨਹੀਂ ਹੈ। ਰੜੇ ਮੈਦਾਨ ਬੈਠੇ ਆਂ। ਇਸ ਖੇਤਰ ਦੇ ਲੋਕਾਂ ਦੀ ਹਮਦਰਦੀ ਵੀ ਅਸਾਂ ਨਾਲ ਨਹੀਂ ਹੈ। ਏਧਰਲੇ ਰਸਤਿਆਂ ਦੇ ਅਸੀਂ ਭਲੀ–ਤਰ੍ਹਾਂ ਵਾਕਫ਼ ਨਹੀਂ ਹਾਂ। ਪਰਾਏ ਖੇਤਰ ਵਿਚ ਰਹਿਣਾ ਔਰ ਪਰਾਏ ਦਰਿਆਵਾਂ ਨੂੰ ਪਾਰ ਕਰਨਾ, ਬੜਾ ਚੌਕਸੀ ਵਾਲਾ ਕਾਰਜ ਹੈ। ਅਸਾਂ ਨੂੰ ਸਬਰ ਤੋਂ ਕੰਮ ਲੈਣਾ ਪਏਗਾ। ਅਸਾਂ ਨੂੰ ਕੀ ਪਤਾ, ਇਸ ਮੱਠ ਦੀ ਕੋਈ ਮਰਯਾਦਾ ਕੋਈ ਰਵਾਇਤ ਹੋਵੇਗੀ, ਅਸਾਂ ਨੂੰ ਉਸ ਰਵਾਇਤ ਦਾ ਆਦਰ ਕਰਨਾ ਚਾਹੀਏ। ਸਹੀ ਹੈ ਨਾ ?' ਗੁਰੂ ਆਪਣੇ ਸਿੰਘਾਂ ਵੱਲ ਝਾਕੇ।

–ਆਪ ਸਹੀ ਫ਼ੁਰਮਾਉਂਦੇ ਹੋ ਗੁਰੂ ਜੀਓ– ।' ਬਾਜ਼ ਸਿੰਘ ਨੇ ਕਿਹਾ।

–ਸਮਾਂ ਯਾ ਹਾਲਾਤ ਉਹਨਾਂ ਦੇ ਗਲਾਂ ਵਿਚ ਹੀ ਫਤਿਹ ਦੀ ਮਾਲਾ ਪਾਉਂਦੇ ਹਨ, ਜਿਹੜੇ ਮਰਯਾਦਾ ਜਾਂ ਰਵਾਇਤ ਦੀ ਕਦਰ ਕਰਨਾ ਜਾਣਦੇ ਹਨ। ਅਸੀਂ ਹੁਣ ਅਨੰਦਪੁਰ ਵਿਚ ਨਹੀਂ ਹਾਂ। ਨਾ ਹੀ ਆਪਣੇ ਹਿਫਾਜ਼ਤੀ ਕਿਲ੍ਹੇ ਵਿਚ ਹਾਂ। ਅਸਾਂ ਨੂੰ ਸਬਰ–ਸੰਤੋਖ, ਵਿਨਮਰਤਾ ਦਾ ਪੱਲਾ ਨਹੀਂ ਛੱਡਣਾ ਚਾਹੀਏ। ਇਸ ਵੇਲੇ ਦੇ ਹਾਲਾਤ, ਸਮਾਂ ਆਖਦੇ ਨੇ, ਅਸੀਂ ਖ਼ੁਦ ਮਾਧੋਦਾਸ ਦੇ ਮੱਠ ਵਿਚ ਜਾ ਕਰ ਉਸਨੂੰ ਮਿਲਾਂਗੇ।'

–ਪਰ ਗੁਰੂ ਜੀ, ਅਸੀਂ ਸੁਣਿਐ ਉਹ ਬੜਾ—'

–ਹਾਂਅ,' ਗੁਰੂ ਨੇ ਬਿਨੋਦ ਸਿੰਘ ਨੂੰ ਰੋਕਿਆ–'ਬੜਾ ਹੰਕਾਰੀ ਹੈ, ਏਹੀ ਨਾ ?' ਫ਼ਿਰ ਕੁਝ ਪਲ ਸਿੰਘਾਂ ਵੱਲ ਉਵੇਂ ਚਿਹਰੇ ਉਪਰ ਮੁਸਕਰਾਹਟ ਲਈ ਬੋਲੇ–'ਮਨੁੱਖ ਅਤੇ ਜਾਨਵਰ ਵਿਚ ਏਹੀ ਫ਼ਰਕ ਹੈ। ਮਨੁੱਖ ਅੰਦਰ ਹਾਲਾਤ ਨੂੰ ਬਦਲਣ ਦੀ ਸ਼ਕਤੀ ਹੈ। ਉਹ ਹਾਲਾਤਾਂ ਨੂੰ ਆਪਣੇ ਮੁਤਾਬਕ ਢਾਲ ਲੈਂਦਾ ਹੈ। ਪਸ਼ੂ ਉਵੇਂ ਰਹਿੰਦਾ ਹੈ, ਜਿਵੇਂ ਪ੍ਰਕਿਰਤੀ ਕੁਦਰਤ ਉਸਨੂੰ ਰੱਖਦੀ ਹੈ। ਮਨੁੱਖ ਸ਼ੂਕਦੇ ਦਰਿਆਵਾਂ ਦੇ ਵਹਿਣ ਮੋੜ ਸਕਦਾ ਹੈ। ਪਸ਼ੂ ਉਸ ਵਿਚ ਵਹਿ ਜਾਂਦਾ ਹੈ। ਇਹ ਕੋਈ ਬਹੁਤ ਬੜੀ ਚਿੰਤਾ ਵਾਲੀ ਬਾਤ ਨਹੀਂ ਹੈ, ਮਾਧੋਦਾਸ ਅਸਾਂ ਦੀ ਇੱਛਾ ਅਨੁਸਾਰ ਵਿਵਹਾਰ ਕਿਉਂ ਨਹੀਂ ਕਰ ਰਿਹਾ। ਕਿਸੇ ਨੂੰ ਲਲਕਾਰਣ ਤੋਂ ਪਹਿਲਾਂ ਉਸ ਨਾਲ ਸੱਜਣਤਾਈ ਵਾਲਾ ਵਰਤਾਓ ਅਜ਼ਮਾ ਕੇ ਵੇਖ ਲੈਣਾ ਚਾਹੀਏ। ਜਾਓ ਆਰਾਮ ਕਰੋ, ਕੋਈ ਹੱਲ ਨਿਕਲ ਆਏਗਾ।'

ਸਿੰਘ ਸੀਸ ਨਿਵਾ ਕੇ, ਤੰਬੂ ਵਿਚੋਂ ਬਾਹਰ ਆ ਗਏ।

ਬਾਬਾ ਬਿਨੋਦ ਸਿੰਘ ਅਤੇ ਬਾਜ਼ ਸਿੰਘ ਬਾਹਰ ਤਾਂ ਆ ਗਏ। ਪਰ ਗੁਰੂ ਜੀ ਦਾ ਬਦਲਿਆ ਸੁਭਾਅ, ਉਹਨਾਂ ਨੂੰ ਪਰੇਸ਼ਾਨ ਕਰਨ ਲੱਗਾ। ਉਹ ਫਤੇਹ ਸਿੰਘ ਅਤੇ ਰਾਮ ਸਿੰਘ ਕੋਲ ਜਾ ਬੈਠੇ। ਦੋਹਾਂ ਦੇ ਚਿਹਰੇ ਵੇਖਕੇ, ਰਾਮ ਸਿੰਘ ਨੇ ਪੁੱਛਿਆ :

–ਖਾਲਸਾ ਜੀ, ਕੋਈ ਚਿੰਤਾ ਵਾਲੀ ਗੱਲ ਹੈ ? '

–ਗੁਰੂ ਜੀ, ਮੱਠ ਦੇ ਸਾਧੂ ਨੂੰ ਬੜੀ ਅਹਿਮੀਅਤ ਦੇ ਰਹੇ ਨੇ। ਸਾਡੀ ਸਮਝ ਤੋਂ ਬਾਹਰ ਦੀ ਗੱਲ ਹੈ।' ਬਿਨੋਦ ਸਿੰਘ ਨੇ ਦੁਖੀ ਹੋਕੇ ਕਿਹਾ।

–ਉਹ ਕੋਈ ਐਸਾ ਵੈਸਾ ਸਾਧ ਨਹੀਂ ਹੈ। ਮੈਂ ਸੁਣਿਆਂ ਉਹ ਤੰਤਰ-ਮੰਤਰ ਵਿਦਿਆ ਜਾਣਦਾ।' ਰਾਮ ਸਿੰਘ ਨੇ ਕਿਹਾ।

–ਮੈਨੂੰ ਕਿਧਰੇ' ਕੱਲਾ ਟੱਕਰ ਗਿਆ ਤਾਂ ਮੈਂ ਕੱਢੂੰ ਉਹਦੀ ਤੰਤਰ ਵਿਦਿਆ,' ਬਾਜ਼ ਸਿੰਘ ਨੇ ਮੁੱਛਾਂ ਨੂੰ ਮਰੋੜਾ ਦਿੰਦਿਆਂ ਕਿਹਾ।

ਦਇਆ ਸਿੰਘ ਇਸ ਵੇਲੇ ਅੰਦਰ ਆਇਆ। ਉਹਨੇ ਇਸ਼ਾਰੇ ਨਾਲ ਸਭਨਾਂ ਨੂੰ ਚੁੱਪ ਰਹਿਣ ਲਈ ਕਿਹਾ ਤੇ ਬਾਹਰ ਵੱਲ ਸੰਕੇਤ ਕੀਤਾ।

ਸਭਨਾਂ ਨੇ ਵੇਖਿਆ ਗੁਰੂ ਪਤਨੀ ਸਾਹਿਬ ਦੇਵਾਂ , ਗੁਰੂ ਜੀ ਦੇ ਤੰਬੂ ਵੱਲ ਜਾ ਰਹੀ ਸੀ।

ਗੁਰੂ ਗੋਬਿੰਦ ਸਿੰਘ ਦੇ ਮਨ-ਮਸਤਿਕ ਵਿਚ ਅਜੀਬ ਜਿਹਾ ਘਮਸਾਨ ਸੀ। ਕਦੇ ਸ਼ਹਿਰ ਪਟਨੇ ਵਿਚ ਗੁਜ਼ਾਰਿਆਂ ਬਾਲਪਨ ਅੱਖਾਂ ਮੂਹਰੇ ਆਉਂਦਾ, ਕਦੇ ਪਾਂਵਟਾ, ਕਦੇ ਅਨੰਦਪੁਰ, ਮੁਗਲਾਂ ਨਾਲ ਲੜੀਆਂ ਜੰਗਾਂ। ਸਭ ਕੁਝ ਨਿਛਾਵਰ। ਆਪਣੀ ਧਰਤੀ, ਆਪਣਾ ਦੇਸ਼, ਆਪਣਾ ਪਰਿਵਾਰ। ਸਿਰਹਾਣੇ ਉਪਰ ਕੂਹਣੀ ਦੀ ਟੇਕ ਰੱਖ ਕੇ ਟੇਢੇ ਲੇਟੇ ਹੋਏ ਗੁਰੂ ਬੀਤੀਆਂ ਘਟਨਾਵਾਂ ਵਿਚ ਡੁੱਬੇ ਹੋਏ ਸਨ, ਜਦ ਤੰਬੂ ਦਾ ਪੱਲਾ ਹਟਾ ਕੇ ਸਾਹਿਬ ਦੇਵਾਂ ਨੇ ਅੰਦਰ ਝਾਕਿਆ। ਗੁਰੂ ਨੂੰ ਸੋਚ ਵਿਚ ਵੇਖ ਕੇ ਸਾਹਿਬ ਦੇਵਾਂ ਜਿਵੇਂ ਹੀ ਪਿੱਛੇ ਮੁੜੀ, ਉਸਨੂੰ ਗੁਰੂ ਦੀ ਆਵਾਜ਼ ਸੁਣੀ –'ਅੰਦਰ ਲੰਘ ਆਓ—।'

ਧੀਰੇ ਕਦਮੀਂ ਅੰਦਰ ਆਉਂਦਿਆਂ, ਸਾਹਿਬ ਦੇਵਾਂ ਨੇ ਪੁੱਛਿਆ –ਕੋਈ ਨਵੀਂ ਚਿੰਤਾ ਆਣ ਲੱਗੀ ਹੈ ਤੁਸਾਂ ਨੂੰ ? '

–ਬੀਤੇ ਸਮਿਆਂ 'ਚੋਂ ਬਾਹਰ ਆਉਣ ਦਾ ਯਤਨ ਕਰ ਰਿਹਾਂ।' ਉਵੇਂ ਹੀ ਲੇਟਿਆਂ ਗੁਰੂ ਨੇ ਕਿਹਾ।

ਸਾਹਿਬ ਦੇਵਾਂ ਗੁਰੂ ਦੇ ਚਿਹਰੇ ਨੂੰ ਤਾੜਦੀ ਲਾਗੇ ਹੀ ਬੈਠ ਗਈ।

–ਖਾਲਸੇ ਦੀ ਮਾਤਾ ਦੀਆਂ ਨਜ਼ਰਾਂ ਕੁਝ ਪੁੱਛਦੀਆਂ ਜਾਪਦੀਆਂ ਨੇ।' ਗੁਰੂ ਵੀ ਸਿੱਧੇ ਬੈਠ ਗਏ।

–ਮੈਂ ਕੁਝ ਦਿਨਾਂ ਤੋਂ ਵੇਖ ਰਹੀ ਹਾਂ ? ਇਹ ਚਿਹਰਾ ਇਕ ਪਿਤਾ, ਇਕ ਪਤੀ ਅਤੇ ਖਾਲਸਾ ਕੌਮ ਦੇ ਰਹਿਬਰ ਦਾ ਚਿਹਰਾ ਹੈ। ਇਹ ਅੱਜ ਕੱਲ੍ਹ ਬੜਾ ਚਿੰਤਤ ਹੈ। ਕੋਈ ਕਾਰਨ ਹੈ ? '

–ਕਾਰਨ ਤਾਂ ਬੜੇ ਨੇ ਖਾਲਸੇ ਦੀ ਮਾਤਾ। ਖ਼ਬਰਾਂ ਮਿਲਦੀਆਂ ਨੇ, ਪੰਜਾਬ ਵੱਲ ਤੁਰਕ ਉਸੇ ਤਰ੍ਹਾਂ ਉੱਪਦਰ ਮਚਾ ਰਹੇ ਨੇ। ਬਹਾਦਰ ਸ਼ਾਹ ਅਸਾਂ ਨੂੰ ਪੰਜਾਬ ਤੋਂ ਦੂਰ ਰੱਖਣਾ ਚਾਹੁੰਦਾ ਹੈ। ਪੰਜਾਬ ਵਿਚ ਖਾਲਸਾ ਵੀ ਇਕ-ਮੁੱਠ ਨਹੀਂ ਰਿਹਾ। ਏਨੀ ਦੂਰ ਬੈਠਿਆਂ ਉਹਨਾਂ ਨੂੰ ਫਿਰ ਖਾਲਸਾ-ਪੰਥ ਨਾਲ ਜੋੜਨ ਲਈ, ਬੜਾ ਕੁਝ ਕਰਨ ਵਾਲਾ ਹੈ। ਸਿੰਘਾਂ ਦੀ ਖਾਲਸੇ ਨੂੰ ਸਖ਼ਤ ਲੋੜ ਹੈ। ਅਸੀਂ ਗਿਣਤੀ ਦੇ ਹੀ ਹਾਂ। ਮਕਸਦ ਹਾਸਲ ਕਰਨ ਵਾਲਾ ਪੈਂਡਾ ਜੋਖਮਾਂ ਭਰਿਆ ਹੈ।'

–ਆਪ ਜੋਖ਼ਮ-ਪੈਂਡਿਆਂ ਤੋਂ ਘਬਰਾਣ ਕਦੋਂ ਲੱਗ ਗਏ ? ' ਸਾਹਿਬ ਦੇਵਾਂ ਨੇ ਹੈਰਾਨੀ ਨਾਲ ਪੁੱਛਿਆ।

–ਅਸਾਂ ਨੂੰ ਆਪਣੀ ਨਹੀਂ, ਖਾਲਸਾ ਕੌਮ ਦੀ ਚਿੰਤਾ ਹੈ। ਏਥੇ, ਮੱਠ ਦਾ ਇਕ ਬੈਰਾਗੀ, ਯੁੱਧ ਦੇ ਪੱਖ ਤੋਂ ਬੜਾ ਕੁਸ਼ਲ ਸੁਣੀਂਦਾ ਹੈ। ਅਜੇ ਉਸ ਨਾਲ ਮੁਲਾਕਾਤ ਨਹੀਂ ਹੋਈ। ਸਿੰਘ ਦੋ ਵਾਰ ਗਏ ਖ਼ਾਲੀ ਹੱਥ ਪਰਤ ਆਏ। ਅਸਾਂ ਨੂੰ ਬੈਰਾਗੀ ਨਾਲ ਮਿਲਾਪ ਕਰਨ ਵਿਚ ਇਕ ਆਸ ਦੀ ਕਿਰਨ ਦਿਸ ਰਹੀ ਹੈ। ਦਿੱਲੀ ਵਲੋਂ ਵੀ ਸੁੰਦਰੀ ਦੀ ਕੋਈ ਖ਼ਬਰ ਨਹੀਂ ਆਈ, ਤੁਸੀਂ ਦੋਵੇਂ ਦਿੱਲੀ ਹੁੰਦੀਆਂ

ਤਾਂ ਬਿਪਤਾ ਵਿਚ ਇਕ ਦੂਸਰੀ ਦੀ ਸਹਾਈ ਬਣਦੀਆਂ। ਅਸਾਂ ਨੂੰ ਏਸ ਪਾਸਿਓਂ ਫ਼ਿਕਰ ਨਾ ਹੁੰਦਾ। ਹੁਣ, ਪਤਾ ਨਹੀਂ ਉਹ ਕਿਹੜੇ ਹਾਲਾਤਾਂ ਵਿਚ ਹੋਵੇਗੀ। ਏਧਰ ਕਦ ਕਿਸੇ ਨਾਲ ਝੜਪ ਹੋ ਜਾਵੇ ਕੀ ਪਤਾ। ਏਥੇ ਸਿੰਘ ਵੀ ਥੋੜ੍ਹੇ ਹਨ। ਐਸੇ ਹਾਲਾਤਾਂ ਵਿਚ ਇਕ ਔਰਤ ਦੀ ਹਿਫਾਜ਼ਤ ਕਰਨਾ ਵੀ ਕਿੰਨਾ........।'

–ਮੇਰੀ ਚਿੰਤਾ ਨਾ ਕਰੋ– ।' ਸਾਹਿਬ ਦੇਵਾਂ, ਗੁਰੂ ਨੂੰ ਰੋਕਦਿਆਂ ਬੋਲੀ–'ਮੈਨੂੰ ਮਰਣ ਦਾ ਜਾਂ ਕਿਸੇ ਸੰਕਟ ਵਿਚ ਫਸ ਜਾਣ ਦਾ ਭੈਅ ਨਹੀਂ। ਮੈਂ ਪ੍ਰਣ ਕੀਤਾ ਹੋਇਆ ਹੈ, ਆਪਦੇ ਸੰਗ ਰਹਿਣਾ ਹੈ। ਆਪ ਦਾ ਮੁੱਖ ਵੇਖੇ ਬਿਨਾਂ ਅੰਨ ਮੂੰਹ ਨੂੰ ਨਹੀਂ ਲਾਵਣਾ। ਮੈਨੂੰ ਆਪਣੇ ਪ੍ਰਣ ਨਿਭਾਉਣ ਦੇਵੋ। ਦੂਸਰੀ ਗੱਲ ਸੰਕਟ ਵਿਚ ਫਸਣ ਦੀ ਹੈ,ਆਹ ਵੇਖੋ' ਉਸਨੇ ਗਾਤਰੇ ਵਿਚ ਲਟਕਦੀ ਛੋਟੀ ਕਿਰਪਾਨ ਦਿਖਾਈ –'ਜਦ ਤੱਕ ਇਹ ਮੇਰੇ ਕੋਲ ਹੈ, ਮੈਂ ਕਿਸੇ ਬਾਘ, ਬਘਿਆੜ ਨੂੰ ਵੀ ਲਾਗੇ ਨਹੀਂ ਫਟਕਣ ਦੇਵਾਂਗੀ, ਬੰਦਾ ਤਾਂ ਬਹੁਤ ਦੂਰ ਦੀ ਗੱਲ ਹੈ।'

ਸਾਹਿਬ ਦੇਵਾਂ ਦੀਆਂ ਗੱਲਾਂ ਸੁਣਕੇ ਗੁਰੂ ਕੁਝ ਨਹੀਂ ਬੋਲੇ। ਖੱਬੇ ਹੱਥ ਨਾਲ ਆਪਣੇ ਮੱਥੇ ਨੂੰ ਪੋਲਾ ਪੋਲਾ ਸਹਿਲਾਉਣ ਲੱਗੇ।

–ਤਬੀਅਤ ਠੀਕ ਹੈ ਨਾ ਤੁਸਾਂ ਦੀ– ? ਸਾਹਿਬ ਦੇਵਾਂ ਨੇ ਫ਼ਿਕਰ ਨਾਲ ਪੁੱਛਿਆ।

ਗੁਰੂ ਦੇ ਚਿਹਰੇ ਉਪਰ ਵਿਅੰਗ–ਮਈ ਮੁਸਕਾਣ ਆ ਗਈ–' ਖਾਲਸੇ ਦੀ ਮਾਤਾ, ਹਾਲਾਤ, ਕਿਸੇ ਮਨੁੱਖ ਨਾਲ, ਏਸ ਤੋਂ ਵੱਧ ਹੋਰ ਕੀ ਕਰ ਸਕਦੇ ਹਨ। ਉਸਨੇ ਹਰ ਤਰ੍ਹਾਂ ਦੇ ਇਮਤਿਹਾਨ ਲੈ ਕੇ ਇਸ ਬੰਦੇ ਦੀ ਪਰਖ਼ ਕਰ ਲਈ ਹੈ। ਇਸਨੂੰ ਯੁੱਧਾਂ ਵਿਚ ਧੱਕਿਆ , ਇਸਨੂੰ ਸਾਜ਼ਿਸਾਂ ਦਾ ਸ਼ਿਕਾਰ ਬਣਾਇਆ। ਇਸਦਾ ਪਰਿਵਾਰ ਖੇਰੂੰ ਖੇਰੂੰ ਕੀਤਾ, ਇਸਨੂੰ ਨੰਗੇ ਪੈਰੀਂ, ਜੰਗਲਾਂ ਵਿਚ ਭਟਕਾਇਆ। ਫਿਰ ਵੀ ਇਹ ਬੰਦਾ ਨਹੀਂ ਡੋਲਿਆ ਤਾਂ ਆਪਣੀ ਧਰਤੀ, ਆਪਣੀ ਮਿੱਟੀ, ਆਪਣੀਆਂ ਜੜ੍ਹਾਂ ਨਾਲੋਂ ਉਖਾੜ ਦਿੱਤਾ। ਸ਼ਾਇਦ ਅਜੇ ਵੀ ਵਕਤ ਮੇਰੀ ਪਰਖ਼ ਕਰ ਰਿਹਾ ਹੈ। ਉਸਦੀ ਤਸੱਲੀ ਨਹੀਂ ਹੋਈ। ਵਕਤ ਇਹ ਨਹੀਂ ਜਾਣਦਾ, ਇਹ ਬੰਦਾ ਕਿਸ ਮਿੱਟੀ ਦਾ ਬਣਿਆ ਹੈ। ਇਹ ਮਿੱਟੀ ਸੰਕਟਾਂ ਨਾਲ ਭੁਰਨ ਵਾਲੀ ਨਹੀਂ। ਇਹ ਮਿੱਟੀ ਰਾਖ਼ ਵੀ ਬਣ ਜਾਵੇ, ਇਸਦੀ ਤਾਸੀਰ ਵਿਚ, ਬੀਜਾਂ ਨੂੰ ਫਿਰ ਪੁੰਗਰਨ ਦੇਣ ਦੀ ਸ਼ਕਤੀ ਹੈ। ਦੇਖਦੇ ਜਾਣਾ, ਖਾਲਸੇ ਦੀ ਮਾਤਾ, ਖਾਲਸਾ ਫਿਰ ਉਠੇਗਾ। ਅਸੀਂ ਜਾਣਦੇ ਹਾਂ, ਖਾਲਸਾ ਸਾਹ ਲੈ ਸਕਦਾ ਹੈ। ਕੁਝ ਸਮਾਂ ਆਰਾਮ ਕਰ ਸਕਦਾ ਹੈ। ਇਹ ਫਿਰ ਸ਼ਕਤੀ ਹਾਸਲ ਕਰੇਗਾ। ਨਿਰਾਸ਼ ਹੋਕੇ ਬੈਠੇਗਾ ਨਹੀਂ। ਦੇਖਣਾ ਮੁਗਲਾਂ ਦਾ ਤੂਫਾਨ ਇਕ ਦਿਨ ਗੁਜ਼ਰ ਜਾਏਗਾ। ਅਤਿਆਚਾਰੀ ਹਾਕਮਾਂ ਦੀ ਉਮਰ ਬਹੁਤੀ ਲੰਮੀ ਨਹੀਂ ਹੁੰਦੀ।'

–ਫਿਰ ਏਨੀ ਚਿੰਤਾ ਵਿਚ ਕਿਉਂ ਰਹਿੰਦੇ ਹੋ ? ' ਸਾਹਿਬ ਦੇਵਾਂ ਨੇ ਪੁੱਛਿਆ।

–ਅਸੀਂ ਇਸ ਚਿੰਤਾਂ ਵਿਚ ਹਾਂ, ਸਮਾਂ ਬੀਤਦਾ ਜਾ ਰਿਹਾ ਹੈ। ਖਾਲਸੇ ਅੰਦਰ ਜਾਗਿਆ, ਪ੍ਰਚੰਡ ਰੋਹ, ਜੋਸ਼ ਠੰਡਾ ਪੈਂਦਾ ਜਾ ਰਿਹਾ ਹੈ, ਤੁਰੰਤ ਕੁਝ ਕਰਨ ਦੀ ਲੋੜ ਹੈ। ਬਹਾਦਰ ਸ਼ਾਹ ਏਧਰ, ਆਣ ਕੇ ਆਪਣੇ ਭਰਾ ਦੀ ਬਗਾਵਤ ਦਬਾਉਣ ਵਿਚ ਉਲਝਿਆ ਹੋਇਆ ਹੈ। ਯੁੱਧ ਦੇ ਪੈਂਤੜੇ ਤੋਂ ਇਹ ਸਮਾਂ ਬੜਾ ਢੁਕਵਾਂ ਹੈ। ਪਰ ਅਸੀਂ ਬੇਬਸ ਹਾਂ। ਨਾ ਅਸਾਂ ਪਾਸ ਸਾਧਨ ਹਨ, ਨਾ ਅਸਾਂ ਪਾਸ ਸਿੰਘਾਂ ਦੀ ਸੈਨਾ ਹੈ ਨਾ ਅਸਾਂ ਪਾਸ ਲੜਨ ਲਈ ਹਥਿਆਰ ਹਨ। ਬਸ ਏਹੀ———'

ਇਸ ਵੇਲੇ ਇਕ ਅੰਗ ਰਖਿਅਕ ਨੇ ਆਵਾਜ਼ ਦਿੱਤੀ

–ਗੁਰੂ ਜੀਓ, ਦੋ ਬੈਰਾਗੀ ਸਾਧੂ ਦਰਸਣਾਂ ਨੂੰ ਆਏ ਹੈਨ।'

–ਲੰਘ ਆਵਣ ਦੇਹ।' ਗੁਰੂ ਨੇ ਕਿਹਾ।

ਸਾਧੂਆਂ ਨੇ ਖੜ੍ਹੇ ਖੜ੍ਹੇ ਹੀ ਪ੍ਰਣਾਮ ਕਰਕੇ ਕਿਹਾ-'ਕੱਲ੍ਹ ਪ੍ਰਭਾਤ ਵੇਲੇ ਸਵਾਮੀ ਮਾਧੋਦਾਸ ਆਪ ਜੀ ਨੂੰ ਗੋਦਾਵਰੀ ਨਦੀ ਦੇ ਕੰਢੇ ਘਾਟ ਲਾਗੇ ਮਿਲ ਸਕਦੇ ਨੇ।'

ਸਾਧੂਆਂ ਨੇ ਫਿਰ ਪ੍ਰਣਾਮ ਕੀਤਾ ਤੇ ਚਲੇ ਗਏ।

ਸਾਹਿਬ ਦੇਵਾਂ ਨੇ, ਗੁਰੂ ਜੀ ਦੀਆਂ ਅੱਖਾਂ ਵਿਚ ਅਨੋਖੀ ਚਮਕ ਦੇਖੀ। ਉਦਾਸੀ ਕਾਫੂਰ ਹੋ ਗਈ ਸੀ। ਗੁਰੂ ਨੇ ਤਾੜੀ ਮਾਰੀ। ਪਹਿਰੇਦਾਰ ਅੰਦਰ ਆਇਆ।

-ਭਾਈ ਬਿਨੋਦ ਸਿੰਘ ਔਰ ਬਾਜ਼ ਸਿੰਘ ਨੂੰ ਕਹਿ, ਤੁਰੰਤ ਆ ਕਰ ਮੁਲਾਕਾਤ ਕਰਨ।'

ਪਹਿਰੇਦਾਰ ਖੜ੍ਹੇ ਪੈਰੀਂ, ਘੁੰਮ ਗਿਆ।

ਸਾਹਿਬ ਦੇਵਾਂ ਆਪਣੇ ਤੰਬੂ ਵੱਲ ਚਲੀ ਗਈ।

-----0-----

# 20

ਗੋਦਾਵਰੀ ਨਦੀ ਦਾ ਰਮਣੀਕ ਕੰਢਾ। ਸੂਰਜ ਉਦੈ ਹੋ ਰਿਹਾ ਸੀ। ਪ੍ਰਭਾਤ ਵੇਲੇ ਆਪਣੀ ਚੋਗ ਲਈ, ਪੰਛੀ ਝੁੰਡਾਂ ਦੇ ਝੁੰਡ ਜੰਗਲਾਂ ਵਿਚੋਂ ਉਡੱਕੇ ਬਸਤੀਆਂ ਵੱਲ ਜਾ ਰਹੇ ਸਨ। ਜੰਗਲੀ ਫੁੱਲਾਂ ਦੀ ਮਹਿਕ ਹਵਾ ਵਿਚ ਘੁਲੀ ਹੋਈ ਸੀ। ਗੁਰੂ ਗੋਬਿੰਦ ਸਿੰਘ ਆਪਣੇ ਕੁਝ ਸਿੰਘਾਂ ਨਾਲ, ਗੋਦਾਵਰੀ ਦੇ ਕਿਨਾਰੇ ਫਿਰਦੇ ਪ੍ਰਮਾਤਮਾ ਦੀਆਂ ਬਖਸ਼ਿਸ਼ਾਂ ਵੇਖਦੇ ਮੁਗਧ ਹੋ ਰਹੇ ਸਨ। ਗੋਦਾਵਰੀ ਦਾ ਪਾਣੀ, ਸਾਫ ਨਿਰਮਲ ਵਹਿ ਰਿਹਾ ਸੀ। ਗੁਰੂ ਦੇ ਮੂੰਹੋਂ ਆਪ-ਮੁਹਰੇ ਨਿਕਲ ਗਿਆ।

-ਬਲਿਹਾਰੀ ਕੁਦਰਤ ਵਸਿਆ। ਉਦੋਂ ਹੀ ਦੋ ਮੱਛਲੀਆਂ ਪਾਣੀ ਵਿਚ ਉਛਲੀਆਂ ਤੇ ਕਲਾਬਾਜ਼ੀ ਲਾ ਕੇ ਪਾਣੀ ਵਿਚ ਹੀ ਲੁਪਤ ਹੋ ਗਈਆਂ।

ਬੀਤੇ ਕੱਲ੍ਹ ਸਾਧੂਆਂ ਨੇ ਦੱਸਿਆ ਸੀ, ਮਾਧੋਦਾਸ ਏਥੇ ਹੀ ਨਦੀ ਕਿਨਾਰੇ ਮਿਲ ਸਕਦੇ ਨੇ। ਗੁਰੂ ਨਾਲ ਇਸ ਵੇਲੇ ਬਿਨੋਦ ਸਿੰਘ ਬਾਜ਼ ਸਿੰਘ ਤੇ ਭਾਈ ਧਰਮ ਸਿੰਘ ਤੋਂ ਬਿਨਾਂ ਦੋ ਸ਼ਸਤਰ ਧਾਰੀ ਤਿਆਰ-ਬਰ-ਤਿਆਰ ਸਿੰਘ ਵੀ ਸਨ। ਗੁਰੂ ਗੋਦਾਵਰੀ ਦੇ ਪਾਣੀ ਨੂੰ ਨਿਹਾਰਦੇ ਕਿਸੇ ਸੋਚ ਵਿਚ ਸਨ। ਬਾਜ਼ ਸਿੰਘ ਨੇ ਦੱਸਿਆ-'ਗੁਰੂ ਜੀਓ, ਜੰਗਲ ਵਲੋਂ ਸਾਧੂਆਂ ਦਾ ਇਕ ਟੋਲਾ ਨਦੀ ਵੱਲ ਆ ਰਿਹਾ ਹੈ।'

-ਆਵਣ ਦੇਵੋ। ਏਨਾ ਧਿਆਨ ਰੱਖਣਾ ਹੈ, ਸਾਧੂ ਅਸਾਂ ਵੱਲ ਆ ਰਹੇ ਹਨ ਜਾਂ ਆਪਣੇ ਰੋਜ਼ ਕਰਮ ਲਈ ਨਿਕਲੇ ਹਨ। ਅਗਰ ਆਪਣੇ ਆਪ ਇਧਰ ਨਹੀਂ ਆਂਵਦੇ ਬੁਲਾਵਣਾ ਨਹੀਂ।' ਆਖ ਕੇ ਗੁਰੂ ਸੋਚਣ ਲੱਗੇ ਅਗਰ ਮਾਧੋਦਾਸ ਹੀ ਹੋਇਆ ਤਾਂ ਕਿਵੇਂ ਗੱਲ ਸ਼ੁਰੂ ਕਰਨੀ ਚਾਹੀਏ।'

ਸਾਧੂ ਇਧਰ ਹੀ ਆ ਰਹੇ ਸਨ। ਸਭਨਾਂ ਤੋਂ ਅੱਗੇ ਆ ਰਹੇ ਇਕ ਦਰਮਿਆਨੇ ਕੱਦ ਦੇ ਚੁਸਤ-ਫੁਰਤੀਲੇ ਸਾਧੂ ਨੂੰ ਵੇਖਕੇ ਗੁਰੂ ਨੇ ਸੋਚਿਆ-'ਏਹੀ ਹੋ ਸਕਦਾ ਏ ਮਾਧੋਦਾਸ।'

ਹੋਰ ਨੇੜੇ ਆਏ ਤਾਂ ਅੱਗੇ ਆ ਰਹੇ ਸਾਧੂ ਨੇ ਆਪਣੇ ਸਾਥੀਆਂ ਨੂੰ ਇਸ਼ਾਰਾ ਕੀਤਾ ਤਾਂ ਉਹ ਰੁੱਕ ਗਏ। ਸਾਧੂ ਹੋਰ ਅੱਗੇ ਵਧਿਆ।

-ਅਲੱਖ ਨਿਰੰਜਣ।' ਸਾਧੂ ਨੇ ਆਪਣੇ ਪੰਥ ਦੀ ਮਰਯਾਦਾ ਦਾ ਪਾਲਣ ਕਰਦਿਆਂ ਜੈਕਾਰਾ ਬੁਲਾਇਆ।

ਗੁਰੂ ਨੇ ਫਤਿਹ ਬੁਲਾਈ। ਸਾਧੂ ਨੇ ਪਤਾ ਨਹੀਂ ਇਸਦਾ ਅਰਥ ਕੀ ਲਿਆ, ਬੋਲਿਆ,

-ਮਰਾਠਾ ਧਰਤੀ ਉਪਰ, ਵੈਸ਼ਣਵ ਪੰਥ ਦੇ ਬੈਰਾਗੀ ਆਪ ਦਾ ਸਵਾਗਤ ਕਰਦੇ ਹਨ। ਮੈਂ ਮਾਧੋਦਾਸ ਹਾਂ। ਆਪ ਨੇ ਬਾਤ-ਚੀਤ ਕਰਨ ਦੀ ਇੱਛਾ ਜ਼ਾਹਰ ਕੀਤੀ ਹੈ।'

ਮਾਧੋਦਾਸ ਦਾ ਆਤਮ ਵਿਸ਼ਵਾਸ ਵੇਖਕੇ ਗੁਰੂ ਹੈਰਾਨ ਹੋਏ। ਸੋਚਿਆ, ਜੈਤ ਰਾਮ ਦੇ ਦੱਸਣ ਮਤਾਬਕ ਬੈਰਾਗੀ ਵਿਚ ਦਮ ਤਾਂ ਹੈ। ਕਿਹਾ-'ਕੀ ਅਸੀਂ ਕਿਸੇ ਇਕਾਂਤ ਵਿਚ ਬੈਠ ਕਰ ਗੋਸ਼ਟ ਕਰ ਸਕਦੇ ਹਾਂ ?'

-ਕਿਉਂ ਨਹੀਂ ਕਰ ਸਕਦੇ। ਮੱਠ ਵਲੋਂ ਹਰ ਅਤਿਥੀ ਦੀ ਲੋੜ ਔਰ ਇੱਛਾ ਦਾ ਪੂਰਾ ਸਤਿਕਾਰ ਹੁੰਦਾ ਹੈ। ਕਹੋ ਮੱਠ ਵਿਚ ਜਾਣਾ ਹੈ ਜਾਂ ਏਥੇ ਹੀ ਕਿਧਰੇ ਬੈਠਣ ਦਾ ਮਨ ਹੈ ?'

ਮਾਧੋਦਾਸ ਨੇ ਪੁੱਛਿਆ।

-ਅਸੀਂ ਸੋਚਦੇ ਹਾਂ, ਏਥੇ ਹੀ ਕਿਧਰੇ......।'

–ਠੀਕ ਹੈ, ਜੈਸੇ ਆਪ ਦੀ ਇੱਛਾ।' ਆਖਕੇ ਮਾਧੋਦਾਸ ਨੇ ਆਪਣੇ ਸਾਧੂਆਂ ਨੂੰ ਏਥੇ ਹੀ ਰੁਕਣ ਲਈ ਕਿਹਾ। ਗੁਰੂ ਨੇ ਵੀ ਆਪਣੇ ਸਿੰਘਾਂ ਨੂੰ ਇਕ ਵਿੱਥ ਤੇ ਰਹਿਣ ਲਈ ਆਖਿਆ। ਫਿਰ ਗੁਰੂ ਅਤੇ ਮਾਧੋਦਾਸ ਢੁਕਵੀਂ ਥਾਂ ਵੇਖਕੇ ਇਕ ਵੱਡੇ ਪੱਥਰ ਉਪਰ ਜਾ ਬੈਠੇ।

–ਮਾਧੋਦਾਸ ਅਸੀਂ ਸੁਣਿਆ ਹੈ........। ਬੈਠਦਿਆਂ ਹੀ ਗੁਰੂ ਨੇ ਗੱਲ ਸ਼ੁਰੂ ਕਰਨੀ ਚਾਹੀ ਤਾਂ ਮਾਧੋਦਾਸ ਨੇ ਰੋਕਿਆ–'ਰੁਕੋ, ਪਹਿਲਾਂ ਆਪਣੇ ਬਾਰੇ ਕਹੋ। ਮੈਂ ਜਾਨਣਾ ਚਾਹੁੰਦਾ ਹਾਂ, ਜੋ ਕੁਝ ਅਸੀਂ ਥੋੜਾ ਬਹੁਤ ਸੁਣਿਆ ਹੈ, ਉਹ ਸਹੀ ਹੈ ?'

–ਅਸਾਂ ਬਾਰੇ ਕੀ ਸੁਣਿਆ ਹੈ, ਅਸੀਂ ਜਾਣ ਸਕਨੇ ਹਾਂ ? ' ਗੁਰੂ ਨੇ ਪੁੱਛਿਆ।

–ਹਾਂਅ ਜਾਣ ਸਕਦੇ ਹੋ। ਸੁਣਿਆ ਹੈ, ਆਪ ਗੁਰੂ ਨਾਨਕ ਦੀ ਦਸਵੀਂ ਗੱਦੀ ਹੋ। ਪਿਛਲੇ ਕੁਝ ਸਮੇਂ ਤੋਂ ਮੁਗਲਾਂ ਨਾਲ ਜੰਗ ਵਿੱਢੀ ਹੋਈ ਹੈ। ਹੁਣ ਮੁਗਲਾਂ ਦੇ ਅਤਿਆਚਾਰਾਂ ਤੋਂ ਭੈਅ ਖਾ ਕੇ ਉਹਨਾਂ ਨਾਲ ਸੰਧੀ ਕਰ ਲਈ ਹੈ। ਆਪਣੀ ਸੁਰੱਖਿਆ–ਖ਼ਾਤਰ ਏਧਰ ਮਰਾਠਾ ਦੇਸ ਵੱਲ ਆਏ ਹੋ......।'

ਮਾਧੋਦਾਸ ਨੇ ਬੇਬਾਕ ਹੋ ਕੇ ਕਿਹਾ।

–ਇਹ ਸਹੀ ਨਹੀਂ ਹੈ। ਮਾਧੋਦਾਸ। ਅਸੀਂ ਆਪ ਨੂੰ ਨਾਮ ਨਾਲ ਸੰਬੋਧਨ ਕਰ ਸਕਦੇ ਹਾਂ ਨਾ ?'

–ਬਿਲਕੁਲ ਕਰ ਸਕਦੇ ਹੋ।' ਮਾਧੋਦਾਸ ਨੇ ਕਿਹਾ।

–ਜੋ ਖ਼ਬਰਾਂ ਏਥੋਂ ਤੱਕ ਪੁੱਜੀਆਂ ਨੇ ਉਹਨਾਂ ਦਾ ਅਸਲ ਸੱਚ ਹੋਰ ਏ। ਆਪਣੇ ਬਾਰੇ ਸਭ ਕੁਝ ਦੱਸਣ ਤੋਂ ਪਹਿਲਾਂ ਅਸੀਂ ਜਾਨਣਾ ਚਾਹਾਂਗੇ ਜੋ ਕੁਝ ਅਸੀਂ ਨਰੈਣਪੁਰ ਦੇ ਡੇਰੇ ਦਾਦੂਵਾੜਾ ਦੇ ਮਹੰਤ ਜੈਤ ਰਾਮ ਤੋਂ ਸੁਣਿਆ,ਕੀ ਉਹ ਸੱਚ ਹੈ ? ' ਗੁਰੂ ਨੇ ਮਾਧੋਦਾਸ ਦੀਆਂ ਅੱਖਾਂ ਵਿਚ ਸਿੱਧਾ ਤਕਦਿਆਂ ਪੁੱਛਿਆ।

–ਜੈਤ ਰਾਮ ਨੂੰ ਮਿਲੇ ਹੋ ? ' ਮਾਧੋਦਾਸ ਨੇ ਹੈਰਾਨੀ ਨਾਲ ਪੁੱਛਿਆ।

–ਮਿਲੇ ਹਾਂ। ਰਾਜਪੂਤਾਨੇ ਵਿਚੋਂ ਦੀ ਗੁਜ਼ਰ ਰਹੇ ਸਾਂ। ਦਾਦੂਵਾੜਾ ਡੇਰੇ ਬਾਰੇ ਸੁਣਿਆ ਹੋਇਆ ਸੀ। ਉਥੇ ਰੁਕੇ ਸਾਂ। ਮੁਗਲਾਂ ਦੇ ਅਤਿਆਚਾਰਾਂ ਦੀ ਜੈਤ ਰਾਮ ਨੂੰ ਕਾਫ਼ੀ ਜਾਣਕਾਰੀ ਹੈ। ਜੈਤ ਰਾਮ ਨੇ ਹੀ ਕਿਹਾ ਸੀ, ਨਾਂਦੇੜ ਬੈਰਾਗੀਆਂ ਦੇ ਮੱਠ ਵਿਚ ਮਾਧੋਦਾਸ ਨੂੰ ਮਿਲਣਾ।' ਦੱਸਦਿਆਂ ਗੁਰੂ ਪਹਿਲਾਂ ਵਾਂਗ ਹੀ ਮਾਧੋਦਾਸ ਵੱਲ ਤੱਕਦੇ ਰਹੇ।

ਮਾਧੋਦਾਸ ਨੇ ਗੁਰੂ ਦੀਆਂ ਅੱਖਾਂ ਵਿਚ ਝਾਕਣ ਦਾ ਹੀਆ ਕਰਦਿਆਂ ਪੁੱਛਿਆ :

–ਜੈਤ ਰਾਮ ਨੇ ਹੋਰ ਕੀ ਦੱਸਿਆ ਮੇਰੇ ਬਾਰੇ ? '

–ਆਪ ਬਾਰੇ ਵਧੇਰੇ ਗੱਲ ਨਹੀਂ ਹੋਈ। ਅਸਾਂ ਪੁੱਛਿਆ ਸੀ, ਅਗਰ ਏਥੇ ਰਾਜਪੂਤਾਨੇ ਵਿਚ ਤੇਰਾ ਕੋਈ ਪ੍ਰਭਾਵ ਹੈ, ਕੀ ਮੁਗਲਾਂ ਵਿਰੁਧ ਜੰਗ ਜਾਰੀ ਰੱਖਣ ਲਈ ਰਾਜਪੂਤਾਂ ਦੀ ਮਦਦ ਹਾਸਲ ਕਰਵਾ ਸਕਦਾ ਹੈਂ ? ਉਸਨੇ ਕਿਹਾ, ਮੁਸ਼ਕਲ ਹੈ। ਰਾਜਪੂਤ ਤਾਂ ਖ਼ੁਦ ਮੁਗਲਾਂ ਨਾਲ ਆਪਣੀਆਂ ਬੇਟੀਆਂ ਬਿਆਹ ਕੇ ਰਿਸਤੇਦਾਰੀਆਂ ਬਨਾਣ ਲੱਗੇ ਹੋਏ ਨੇ।' ਗੁਰੂ ਨੇ ਦੱਸਿਆ

–ਬਿਲਕੁਲ ਸਹੀ ਦੱਸਿਆ ਹੈ, ਜੈਤ ਰਾਮ ਨੇ। ਮੈਂ ਕੁਝ ਦਿਨ ਉਥੇ ਰਿਹਾ ਸਾਂ। ਰਾਜਪੂਤਾਂ ਵਿਚ ਇਸ ਗੱਲੋਂ ਹੋੜ ਲੱਗੀ ਹੋਈ ਏ। ਕੌਣ ਪਹਿਲਾਂ ਆਪਣੀ ਪੁੱਤਰੀ, ਸਹਿਨਸਾਹ ਜਾਂ ਉਸਦੇ ਕਿਸੇ ਪੁੱਤਰ ਨਾਲ ਵਿਆਹ ਕੇ ਬਾਜ਼ੀ ਮਾਰਦਾ ਹੈ। ਆਪਣੀ ਮਿੱਟੀ ਲਈ ਮਰ–ਮਿਟਣ ਵਾਲੀ ਗੱਲ ਹੁਣ ਰਾਜਪੂਤਾਂ ਵਿਚ ਨਹੀਂ ਰਹੀ।'

ਮਾਧੋਦਾਸ ਦੀ ਸਾਫ਼–ਖ਼ਰੀ ਗੱਲ ਸੁਣਕੇ, ਗੁਰੂ ਨੂੰ ਤੱਸਲੀ ਹੋਈ। ਬੋਲੇ, 'ਜਦ ਜੈਤ ਰਾਮ ਨੇ ਜਾਣਿਆਂ ਅਸੀਂ ਮਰਾਠਿਆਂ ਤੋਂ ਮਦਦ ਦੀ ਆਸ ਵਿਚ ਏਧਰ ਆਵਣਾ ਹੈ ਤਾਂ ਉਸਨੇ ਕਿਹਾ ਸੀ–

ਮਾਧੋਦਾਸ ਬੈਰਾਗੀ ਨੂੰ ਜ਼ਰੂਰ ਮਿਲਣਾ। ਉਹ ਮਰਾਠਾ ਸੈਨਿਕ ਵੀ ਰਿਹਾ ਹੈ। ਆਤਮਾ-ਪ੍ਰਮਾਤਮਾ ਦੇ ਭੇਦ ਵੀ ਜਾਣਦਾ ਹੈ। ਮਰਾਠਾ ਲੋਕਾਂ ਵਿਚ ਉਸਦੀ ਪੂਰੀ ਮਾਨਤਾ ਹੈ। ਏਥੇ ਆਣਕੇ, ਸਭ ਕੁਝ ਵੇਖ-ਸਮਝ ਕੇ ਅਸੀਂ ਸੰਕੋਚ ਵਿਚ ਸਾਂ, ਇਸ ਤਰ੍ਹਾਂ ਦੇ ਬੈਰਾਗੀ ਨਾਲ, ਦੇਸ਼, ਕੌਮ, ਧਰਮ ਦੀ ਗੱਲ ਕਿਵੇਂ ਕਰੀਏ ?' ਆਖਕੇ ਗੁਰੂ ਉੱਤਰ ਦੀ ਉਡੀਕ ਵਿਚ ਬੈਰਾਗੀ ਵੱਲ ਤੱਕੇ।

ਮਾਧੋਦਾਸ ਨੀਵੀਂ ਪਾ ਕੇ ਸੋਚੀਂ ਪੈ ਗਿਆ।

ਮਾਧੋਦਾਸ ਦੇ ਚੇਲੇ ਅਤੇ ਗੁਰੂ ਦੇ ਸਿੰਘ, ਆਪਣੇ ਆਪਣੇ ਮੋਰਚੇ ਸਾਂਭੀ ਖੜ੍ਹੇ ਸਨ। ਦੋਵੇਂ ਧਿਰਾਂ, ਗੁਰੂ ਅਤੇ ਬੈਰਾਗੀ ਵੱਲ ਵੇਖ ਰਹੀਆਂ ਸਨ। ਸਧਾਰਣ ਵੇਖਿਆਂ ਚੇਲੇ ਬੇਫ਼ਿਕਰ ਸਨ। ਪਰ ਸਿੰਘ ਬੇਹੱਦ ਸਤਰਕ ਸਨ। ਉਹਨਾਂ ਨੂੰ ਡਰ ਸੀ- ਇਹ ਸਾਧ ਗੁਰੂ ਦੀ ਬੇਅਦਬੀ ਨਾ ਕਰ ਦਏ।

ਕੁਝ ਦੇਰ ਬਾਅਦ ਮਾਧੋਦਾਸ ਨੇ ਸਿਰ ਉਠਾਇਆ, ਫਿਰ ਗੋਦਾਵਰੀ ਨਦੀ ਦੇ ਪਾਣੀ ਵੱਲ ਤੱਕਦਿਆਂ ਕਿਹਾ- 'ਮੇਰੇ ਬਾਰੇ ਤਾਂ ਸਿੰਘ ਸਾਹਬ ਆਪ ਨੇ ਬੜਾ ਕੁਝ ਜਾਣ ਲਿਆ ਹੈ। ਮੇਰੇ ਨਾਲ ਮੁਲਾਕਾਤ ਤੋਂ ਪਹਿਲਾਂ ਹੀ ਮੱਠ ਬਾਰੇ ਵੀ ਮਰਾਠਾ ਲੋਕਾਂ ਤੋਂ ਜਾਣ ਲਿਆ ਹੋਵੇਗਾ। ਪਰ ਅਪਨੇ ਬਾਰੇ ਆਪਨੇ ਅਜੇ ਤੱਕ ਕੁਝ ਨਹੀਂ ਬਤਾਇਆ। ਆਪ ਬਾਰੇ ਜੋ ਵੀ ਜਾਣਕਾਰੀ ਹਾਸਲ ਹੋਈ ਹੈ, ਉਹ ਬੜੇ ਭਰਮ ਪੈਦਾ ਕਰਨ ਵਾਲੀ ਹੈ। ਐਸੀ ਜਾਣਕਾਰੀ ਮਨ ਵਿਚ ਸ਼ੰਕੇ ਪੈਦਾ ਕਰਦੀ ਹੈ। ਜੇ ਆਪ ਨੂੰ ਸਭ ਕੁਝ ਦੱਸਣ ਵਿਚ ਕੋਈ ਆਪੱਤੀ ਨਹੀਂ ਹੈ ਤਾਂ ਇਹ ਬੈਰਾਗੀ ਸਾਰਾ ਕੁਝ ਜਾਨਣ ਦੀ ਚਾਹਤ ਰੱਖਦਾ ਹੈ।'

-ਇਸ ਲਈ ਅਸਾਂ ਨੂੰ ਹੋਰ ਮੁਲਾਕਾਤਾਂ ਕਰਨੀਆਂ ਪੈਣਗੀਆਂ ਮਾਧੋਦਾਸ। ਆਪਣੇ ਸਵਾਰਥ ਲਈ ਮੁਗਲਾਂ ਨੂੰ ਅਫਵਾਹਾਂ ਫੈਲਾਉਣ ਦੀ ਪੁਰਾਣੀ ਆਦਤ ਹੈ। ਇਹ ਅਫਵਾਹਾਂ ਹੀ ਸ਼ੰਕੇ ਔਰ ਗਲਤ-ਫਹਿਮੀਆਂ ਪੈਦਾ ਕਰਦੀਆਂ ਹਨ। ਬੜਾ ਕੁਝ ਆਖਣ-ਦੱਸਣ ਵਾਲਾ ਹੈ। ਇਹ ਮਿਲਣੀ ਤਾਂ ਇਕ ਰਸਮੀ ਜਾਣ-ਪਹਿਚਾਣ ਵਾਲੀ ਹੈ। ਅਸੀਂ ਇਹ ਦੱਸਣਾ ਚਾਹੁੰਦੇ ਸਾਂ। ਆਪ ਦੇ ਮਿੱਤਰ ਮਹੰਤ ਜੈਤ ਰਾਮ ਦੀ ਇੱਛਾ ਸੀ, ਅਸੀਂ ਆਪਸ ਵਿਚ ਮੁਲਾਕਾਤ ਕਰੀਏ।'

-ਮੈਨੂੰ ਨਹੀਂ ਪਤਾ ਸਿੰਘ ਸਾਹਬ, ਆਪ ਕਿਸ ਮੰਤਵ ਨਾਲ ਏਧਰ ਆਏ ਹੋ, ਅਤੇ ਕਿਸ ਮੰਤਵ ਨਾਲ ਮੈਨੂੰ ਮਿਲਣਾ ਚਾਹੁੰਦੇ ਹੋ।' ਮਾਧੋਦਾਸ ਜੰਗਲ ਵਿਚੋਂ ਉਤਾਂਹ ਉੱਠ ਰਹੇ ਸੂਰਜ ਵੱਲ ਦੇਖਦਿਆਂ ਬੋਲਿਆ- 'ਆਪ ਦੇ ਬਾਰੇ ਏਨਾ ਜ਼ਰੂਰ ਸੁਣਿਆ ਹੈ, ਆਪ ਮੁਗਲ ਬਾਦਸ਼ਾਹਾਂ ਵੱਲੋਂ ਕੀਤੇ ਜਾ ਰਹੇ ਅਤਿਆਚਾਰਾਂ ਵਿਰੁਧ ਲੜਦੇ ਮਰਾਠਾ ਦੇਸ਼ ਤੱਕ ਆ ਪੁੱਜੇ ਹੋ। ਮੇਰੇ ਸਵਾਮੀ ਰਾਮ ਦਾਸ ਆਪਦੇ ਪੰਥ ਦੇ ਛੇਵੇਂ ਨਾਨਕ ਨੂੰ ਮਿਲੇ ਸਨ। ਸਵਾਮੀ ਜੀ ਉਹਨਾਂ ਦੇ ਵਿਚਾਰਾਂ ਤੋਂ ਬਹੁਤ ਪ੍ਰਭਾਵਿਤ ਸਨ। ਉਹਨਾਂ ਨੂੰ ਮਿਲਣ ਤੋਂ ਬਾਅਦ ਹੀ ਸਵਾਮੀ ਜੀ ਨੇ ਆਪਣੇ ਸਾਧੂਆਂ ਨੂੰ ਸ਼ਸਤਰਾਂ ਦਾ ਅਭਿਆਸ ਕਰਵਾਉਣਾ ਆਰੰਭ ਕੀਤਾ ਸੀ। ਸਵਾਮੀ ਜੀ ਦਾ ਸ਼ਿਵਾ ਜੀ ਮਰਾਠਾ ਔਰ ਉਸਦੇ ਪੁੱਤਰ ਨਾਲ ਬਹੁਤ ਮੇਲ-ਮਿਲਾਪ ਰਹਿੰਦਾ ਸੀ। ਮੈਨੂੰ ਆਪ ਬਾਰੇ ਬਹੁਤਾ ਪਤਾ ਨਹੀਂ। ਪੰਜਾਬ ਦੇਸ਼, ਮਰਾਠਾ ਦੇਸ਼ ਤੋਂ ਦੂਰ ਵੀ ਬੜਾ ਏ। ਉਧਰ ਜੋ ਕੁਝ ਵਾਪਰਦਾ ਹੈ, ਏਧਰ ਜਾਂ ਤਾਂ ਪੁੱਜਦਾ ਨਹੀਂ ਜਾਂ ਫੇਰ ਪੁੱਜਦਾ ਏ, ਤਾਂ ਬੜੀ ਦੇਰ ਹੋ ਚੁੱਕੀ ਹੁੰਦੀ ਹੈ। ਮੈਨੂੰ ਖੁਸ਼ੀ ਹੈ ਮੱਠ ਦੇ ਸਵਾਮੀ, ਜਿਸ ਗੱਦੀ ਦਾ ਬਹੁਤ ਆਦਰ-ਸਤਿਕਾਰ ਰਖਦੇ ਸਨ, ਆਪ ਉਸ ਗੱਦੀ ਉਪਰ ਬਿਰਾਜਮਾਨ ਹੋ। ਨਾਂਦੇੜ ਦਾ ਬੈਰਾਗੀ ਮੱਠ ਆਪ ਨੂੰ ਨਿਮੰਤ੍ਰਣ ਦਿੰਦਾ ਹੈ। ਮੱਠ ਵਿਚ ਪਧਾਰੋ। ਜਿੰਨਾ ਸਮਾਂ ਰਹਿਣਾ ਚਾਹੋ, ਰਹੋ। ਭੋਜਨ, ਜਲ ਸਭ ਪ੍ਰਾਪਤ ਹੋਵੇਗਾ। ਵਿਚਾਰਾਂ ਕਰਨ ਲਈ ਮੱਠ ਵਿਚ ਆਪਣੇ ਪਾਸ ਖੁਲ੍ਹਾ ਸਮਾਂ ਹੋਏਗਾ। ਮੈਂ ਚਾਹਾਂਗਾ, ਆਪਣੀ ਅਗਲੀ ਮੁਲਾਕਾਤ ਮੱਠ ਵਿਚ ਹੋਵੇ। ਏਥੇ ਗੋਦਾਵਰੀ ਨਦੀ ਕੰਢੇ ਮੈਂ ਆਪਦੀ ਯਥਾ ਯੋਗ ਸੇਵਾ ਨਹੀਂ ਕਰ ਸਕਿਆ। ਏਸ ਲਈ ਇਸ ਬੈਰਾਗੀ ਨੂੰ ਇਸ ਦਾ ਅਫਸੋਸ ਰਹੇਗਾ ਸਿੰਘ ਸਾਹਬ।' ਆਖਕੇ ਮਾਧੋਦਾਸ ਉਠ ਖੜ੍ਹਾ।

ਗੁਰੂ ਸੰਕੇਤ ਸਮਝ ਗਏ ਸਨ। ਉਹਨਾਂ ਨੇ ਵੀ ਉਠਦਿਆਂ ਕਿਹਾ–'ਮਾਧੋਦਾਸ, ਅਸੀਂ ਨਾਂਦੇੜ ਇਸ ਭਾਵਨਾ ਨਾਲ ਨਹੀਂ ਆਏ, ਕਿ ਮੱਠ ਦੇ ਸਾਧੂ ਜਾਂ ਮੱਠ ਦਾ ਮਹੰਤ ਅਸਾਂ ਦਾ ਸਵਾਗਤ ਕਰਨ ਜਾਂ ਸਾਨੂੰ ਭੋਜਨ ਕਰਵਾਉਣ। ਅਸੀਂ ਏਧਰ ਵੱਲ ਇਕ ਮੰਤਵ ਨਾਲ ਆਏ ਹਾਂ, ਅਸਾਂ ਦੇ ਸਾਥ ਗਿਣਤੀ ਦੇ ਕੁਝ ਸਿੰਘ ਹਨ। ਆਪ ਲੋਕ ਇਹਨਾਂ ਨੂੰ ਸੈਨਿਕ ਵੀ ਆਖ ਸਕਦੇ ਹੋ। ਜੋ ਖ਼ਬਰਾਂ, ਅਫਵਾਹਾਂ ਅਸਾਂ ਬਾਰੇ ਏਥੋਂ ਤਕ ਪੁੱਜੀਆਂ ਨੇ, ਉਹਨਾਂ ਤੋਂ ਬਿਨਾਂ ਬੜਾ ਕੁਝ ਹੋਰ ਵੀ ਹੈ। ਅਸੀਂ ਇਹ ਤਾਂ ਸੁਣ ਲੈਂਦੇ ਹਾਂ ਕਿ ਮੁਗਲ ਹਾਕਮਾਂ ਨੇ ਕਿਸੇ ਪ੍ਰਾਣੀ ਨੂੰ ਜਾਂ ਪਰੀਵਾਰ ਨੂੰ, ਤਸੀਹੇ ਦਿੱਤੇ ਹੈਨ। ਅਸੀਂ ਹਾਅ ਦਾ ਨਾਅਰਾ ਵੀ ਮਾਰਦੇ ਆਂ। ਪਰ ਤਸੀਹਿਆਂ ਦੀ ਅਸਲ ਪੀੜ ਉਸਨੂੰ ਹੀ ਪਤਾ ਹੁੰਦਾ ਹੈ, ਜਿਸਨੂੰ ਤਸੀਹੇ ਦਿੱਤੇ ਜਾ ਰਹੇ ਹੁੰਦੇ ਨੇ।'

ਮਾਧੋਦਾਸ ਗੁਰੂ ਦੇ ਮੁੱਖ ਤੇ ਪੀੜ ਵੇਖਕੇ ਹੈਰਾਨ ਰਹਿ ਗਿਆ। ਪਰ ਉਹ ਹੋਰ ਜਾਨਣ ਦੀ ਇੱਛਾ ਰੱਖਦਾ ਹੋਇਆ ਵੀ ਅਜੇ ਗੱਲਾਂ ਦੇ ਵਹਿਣ ਵਿਚ ਨਹੀਂ ਪੈਣਾ ਚਾਹੁੰਦਾ ਸੀ। ਇੰਨਾ ਹੀ ਕਿਹਾ–'ਸਿੰਘ ਸਾਹਬ ਮੱਠ ਦੇ ਰੁਝੇਵਿਆਂ ਲਈ ਮੈਨੂੰ ਜਲਦੀ ਜਾਣਾ ਹੋਵੇਗਾ। ਉਥੇ ਦੁਖੀ ਮਾਣੁਸ, ਕੋਈ ਰੋਗੀ, ਕੋਈ ਹੋਰ ਸਮੱਸਿਆਵਾਂ ਲੈ ਕੇ ਆ ਬੈਠਦੇ ਹਨ। ਉਹਨਾਂ ਦਾ ਸਮਾਧਾਨ ਕਰਨ ਲਈ ਇਹ ਮੁਲਾਕਾਤ ਏਥੇ ਹੀ ਛੱਡਣੀ ਪਏਗੀ।'

–ਮਾਧੋਦਾਸ ਅਸਾਂ ਨੂੰ ਮੱਠ ਵਿਚ ਤੇਰੇ ਵਲੋਂ ਕੀਤੇ ਜਾ ਰਹੇ ਉਪਕਾਰਾਂ ਦੀ ਕਦਰ ਹੈ। ਤੈਨੂੰ ਜਾਣਾ ਚਾਹੀਏ। ਪਰ ਅਸੀਂ ਇਕ ਗੱਲ ਆਖਣਾ ਚਾਹੁੰਦੇ ਹਾਂ, ਮੱਠਾਂ ਦੀ, ਡੇਰਿਆਂ ਦੀ, ਜ਼ਿੰਮੇਵਾਰੀ ਇਕ ਹੋਰ ਵੀ ਏ। ਇਹਨਾਂ ਪਾਵਨ ਥਾਵਾਂ ਨੇ, ਆਪਣੇ ਦੇਸ਼ ਔਰ ਆਪਣੀ ਕੌਮ ਲਈ ਵੀ ਵੱਡੇ ਕਾਰਜ ਕਰਨੇ ਹੁੰਦੇ ਨੇ।' ਦੋਵੇਂ ਜਣੇ ਹੌਲੀ ਹੌਲੀ ਚਹਿਲ ਕਦਮੀ ਕਰਦੇ, ਆਪਣੇ ਬੰਦਿਆਂ ਵੱਲ ਤੁਰ ਪਏ।

–ਅਜਿਹਾ ਕਹਿ ਕੇ, ਕੀ ਸੰਕੇਤ ਦੇਣਾ ਚਾਹੁੰਦੇ ਹੋ ? ' ਮਾਧੋਦਾਸ ਨੇ ਪੁੱਛਿਆ।

–ਇਕ ਯੋਗੀ, ਸੰਤ ਜਾਂ ਗੁਰੂ ਸਵਾਮੀ ਜੋ ਵੀ ਹੈ, ਉਸਦੀ ਜ਼ਿੰਮੇਵਰੀ ਇਕ ਸਧਾਰਣ ਪੁਰਸ਼ ਨਾਲੋਂ ਬਹੁਤ ਅਹਿਮ ਹੁੰਦੀ ਹੈ। ਭਿੱਖਿਆ ਮੰਗਣਾ, ਭੋਜਨ ਕਰਨਾ, ਸੌਣਾ, ਪੂਜਾ ਪਾਠ ਕਰਨਾ ਜਾਂ ਆਪਣੇ ਸ਼ਿਸ਼ਾਂ ਨੂੰ ਸਿੱਖਿਆ ਦੇਣਾ ਹੀ ਮਾਨਵ ਸੇਵਾ ਨਹੀਂ ਹੈ। ਇਸ ਸਭ ਦੇ ਨਾਲ ਨਾਲ ......।'

–ਖ਼ਿਮਾ ਕਰਨਾ ਸਿੰਘ ਸਾਹਬ–' ਮਾਧੋਦਾਸ ਨੇ ਗੁਰੂ ਨੂੰ ਰੋਕਿਆ–'ਮੈਂ ਆਪ ਦਾ ਸੰਕੇਤ ਸਮਝ ਗਿਆ ਹਾਂ। ਮੈਨੂੰ ਸਪਸ਼ਟ ਕਹੋ, ਮੇਰੇ ਜੈਸੇ ਯੋਗੀ ਤੋਂ ਆਪ ਕੀ ਆਸ ਰੱਖਦੇ ਹੋ ? '

–ਮਾਧੋਦਾਸ ਅਸੀਂ ਵੇਖ ਰਹੇ ਹਾਂ ਅਸਾਂ ਦੇ ਨਾਲ ਕੇਵਲ ਇਕ ਬੈਰਾਗੀ ਗੋਸ਼ਟ ਨਹੀਂ ਕਰ ਰਿਹਾ। ਅਸਾਂ ਸਾਹਮਣੇ, ਇਕ ਬਹਾਦਰ ਸੂਰਮਾ, ਤਲਵਾਰ–ਬਾਜ਼ੀ ਦਾ ਮਾਹਰ, ਔਰ ਜੰਗੀ ਪੈਂਤੜੇ ਤੋਂ ਹਰ ਦਾਅ–ਪੇਚ ਸਮਝਣ–ਪਰਖਣ ਵਾਲਾ, ਯੋਧਾ ਗੋਸ਼ਟੀ ਰਚਾ ਰਿਹਾ ਹੈ। ਅਸੀਂ ਇਸ ਬੈਰਾਗੀ ਅੰਦਰਲੇ ਸੈਨਿਕ ਪਾਸ ਇਕ ਮੰਤਵ ਲੈ ਕੇ ਆਏ ਹਾਂ।' ਗੁਰੂ ਮਾਧੋਦਾਸ ਦਾ ਰੌਅ ਵੇਖਕੇ ਖੁਲ੍ਹਣ ਲੱਗੇ।

–ਸਿੰਘ ਸਾਹਬ, ਸੈਨਿਕ ਜੀਵਨ ਹੁਣ ਬਹੁਤ ਪਿੱਛੇ ਰਹਿ ਗਿਆ ਹੈ।'

–ਗੇਰੂਆ ਬਸਤਰ ਪਹਿਨਣ ਨਾਲ, ਭਾਵਨਾਵਾਂ ਨਹੀਂ ਮਰਦੀਆਂ। ਆਪਦੇ ਚਿਹਰੇ ਤੋਂ ਅਸੀਂ ਬੜਾ ਕੁਝ ਪੜ੍ਹ ਸਕਦੇ ਆਂ।' ਗੁਰੂ ਨੇ ਆਪਣੇ ਢੰਗ ਨਾਲ ਬੈਰਾਗੀ ਦੇ ਅੰਦਰਲੇ ਨੂੰ ਉਕਸਾਇਆ।

–ਮਰਾਠਾ ਲੋਕਾਂ ਵਿਚ ਮੱਠ ਵਿਚ ਹੁਣ ਮੇਰਾ ਰੂਪ, ਇਕ ਬੈਰਾਗੀ, ਇਕ ਵੈਦ ਇਕ ਸਵਾਮੀ ਦਾ ਹੈ। ਹੁਣ ਮੈਂ ਇਸ ਤਰ੍ਹਾਂ ਹੀ ਸੰਤੁਸ਼ਟ ਹਾਂ। ਲੋਕਾਂ ਦੀ ਸੇਵਾ ਕਰਕੇ, ਮੈਨੂੰ, ਮੇਰੇ ਮਨ ਨੂੰ ਸ਼ਾਂਤੀ ਮਿਲਦੀ ਹੈ।' ਬੈਰਾਗੀ ਕੋਈ ਲੜ ਨਹੀਂ ਸੀ ਫੜਾ ਰਿਹਾ।

–ਮਾਧੋਦਾਸ ਅਸੀਂ ਚਾਹੁੰਦੇ ਹਾਂ.......।'

–ਸਿੰਘ ਸਾਹਬ, ਮੈਨੂੰ ਮੱਠ ਵਿਚ ਜਾਣਾ ਚਾਹੀਦਾ ਹੈ। ਲੋਕ ਬੜੀ ਦੂਰੋਂ ਦੂਰੋਂ ਆਏ ਹੁੰਦੇ ਨੇ। ਜੇ ਆਪ ਦੀ ਤੱਸਲੀ ਨਹੀਂ ਹੋਈ ਤਾਂ ਮੈਂ ਆਪ ਨੂੰ ਮੱਠ ਵਿਚ ਆਉਣ ਲਈ ਬੇਨਤੀ ਕਰਦਾ ਹਾਂ।' ਮਾਧੋਦਾਸ ਨੇ ਚਾਲ ਕੁਝ ਤੇਜ਼ ਕਰ ਲਈ।

–ਮੱਠ ਵਿਚ ਹੀ ਆਉਣ ਪਏਗਾ।' ਗੁਰੂ ਨੇ ਕਿਹਾ।

–ਮੈਨੂੰ ਖੁਸ਼ੀ ਹੋਵੇਗੀ। ਆਪ ਬਾਰੇ ਬੜਾ ਕੁਝ ਜਾਨਣਾ ਬਾਕੀ ਹੈ।' ਆਖਕੇ ਮਾਧੋਦਾਸ ਨੇ ਦੋਵੇਂ ਹੱਥ ਜੋੜੇ। ਫਿਰ ਕਿਹਾ–'ਆਗਿਆ ਹੈ ? '

–ਅਸੀਂ ਜਲਦੀ ਮੱਠ ਵਿਚ ਆਵਾਂਗੇ।' ਗੁਰੂ ਨੇ ਪੱਕੇ ਇਰਾਦੇ ਨਾਲ ਕਿਹਾ।

–ਮੱਠ ਆਪ ਦਾ ਸਵਾਗਤ ਕਰੇਗਾ।' ਕਹਿੰਦਿਆਂ, ਮਾਧੋਦਾਸ ਆਪਣੇ ਸਾਧੂਆਂ ਕੋਲ ਜਾ ਪੁੱਜਾ।

ਗੁਰੂ, ਸਿੰਘਾਂ ਨਾਲ ਜੰਗਲ ਵੱਲ ਨਿਕਲ ਗਏ।

-----0-----

## 21

ਨਾਂਦੇੜ ਮੱਠ ਦੇ ਖੁਲ੍ਹੇ ਵਿਹੜੇ ਵਿਚ, ਸਾਰੇ ਬੈਰਾਗੀ, ਸਾਧੂ ਚੇਲੇ ਸੁੰਨ ਹੋਏ ਬੈਠੇ ਸਨ। ਮਾਧੋਦਾਸ ਦੇ ਬਰਾਬਰ ਹੀ ਇਕ ਪਾਸੇ ਬੈਠੇ ਗੁਰੂ ਗੋਬਿੰਦ ਸਿੰਘ ਨੇ ਆਪਣੇ ਪਿਤਾ ਗੁਰੂ ਤੇਗ ਬਹਾਦਰ ਦੀ, ਦਿੱਲੀ ਦੇ ਚਾਂਦਨੀ ਚੌਕ ਵਿਚ, ਬ੍ਰਾਹਮਣਾਂ ਦੇ ਧਰਮ ਦੀ ਰੱਖਿਆ ਲਈ ਦਿੱਤੀ ਕੁਰਬਾਨੀ ਤੋਂ ਲੈ ਕੇ, ਪਹਾੜੀ ਰਾਜਿਆਂ ਦੀਆਂ ਚਾਲਾਂ, ਧੋਖੇ,ਮੁਗਲ ਹਾਕਮਾਂ ਦੀਆਂ ਸਾਜ਼ਸਾਂ ਜੰਗੀ ਝੜਪਾਂ ਬਾਰੇ, ਆਪਣੇ ਛੋਟੇ ਪੁੱਤਰਾਂ ਦੇ ਨੀਹਾਂ ਵਿਚ ਚਿਣ ਦਿੱਤੇ ਜਾਣ ਬਾਰੇ,ਚਮਕੌਰ ਦੀ ਗੜ੍ਹੀ ਵਿਚ ਸਿਰਫ਼ ਗਿਣਤੀ ਦੇ ਸਿੰਘ ਘਿਰ ਜਾਣ ਬਾਰੇ, ਏਨੀ ਦਰਦ-ਭਰੀ ਵਿਥਿਆ ਸੁਣਾਈ, ਸੁਣਕੇ ਸਾਧੂਆਂ ਦੇ ਲੂੰ-ਕੰਡੇ ਖੜ੍ਹੇ ਹੋ ਗਏ। ਮੱਠ ਵਿਚ ਦਵਾ-ਦਾਰੂ ਲੈਣ ਆਏ ਰੋਗੀ ਵੀ ਸਾਹ ਰੋਕੀ ਸਿੱਖਾਂ ਦੀ ਵਾਰਤਾ ਸੁਣ ਰਹੇ ਸਨ।

ਗੁਰੂ ਚੌਕੜੀ ਮਾਰੀ, ਅਰਧ ਅੱਖਾਂ ਬੰਦ ਕਰੀ ਬੈਠੇ ਆਪਣੇ ਆਪ ਨੂੰ ਬੀਤੇ ਸਮੇਂ ਵਿਚ ਲੈ ਗਏ ਜਾਪਦੇ ਸਨ। ਉਹਨਾਂ ਦਾ ਵਿਖਿਆਨ ਜ਼ਾਰੀ ਸੀ। 'ਚਮਕੌਰ ਦੀ ਗੜ੍ਹੀ ਵਿਚੋਂ.......।'

-ਸਿੰਘ ਸਾਹਬ ਜੀ।' ਮਾਧੋਦਾਸ ਨੇ ਟੋਕਿਆ।

ਗੁਰੂ ਚੁੱਪ ਹੋ ਗਏ। ਮਾਧੋਦਾਸ ਵੱਲ ਤੱਕਿਆ।

-ਭੋਜਨ ਦਾ ਸਮਾਂ ਹੈ। ਕੁਝ ਸਮੇਂ ਲਈ ਰੁਕਣਾ ਹੋਵੇਗਾ।' ਮਾਧੋਦਾਸ ਨੇ ਨਿਮਰਤਾ ਨਾਲ ਕਿਹਾ।

-ਮਾਧੋਦਾਸ ਅਜੇ ਬੜਾ ਕੁਝ ਬਾਕੀ ਹੈ। ਮੁਗਲਾਂ ਦੇ ਅਤਿਆਚਾਰ ਏਥੇ ਹੀ ਬੰਦ ਨਹੀਂ ਹੋਏ। ਅਜੇ ਤਾਂ ਦੱਸਣਾ ਹੈ, ਤਖਤਾਂ ਲਈ ਇਹ ਆਪਣਾ ਦੀਨ-ਧਰਮ ਵੀ ਦਾਅ ਉਪਰ ਲਾ ਦਿੰਦੇ ਨੇ। ਅਜੇ ਤਾਂ ਅਤਿਆਚਾਰਾਂ ਦੀ ਇੰਤਹਾ ਆਪ ਨੇ ਵੇਖਣੀ ਸੁਣਨੀ ਹੈ।'

-ਸਭ ਸੁਣਾਂਗੇ ਸਿੰਘ ਸਾਹਬ, ਪਹਿਲਾਂ ਭੋਜਨ ਲਈ ਬੇਨਤੀ ਕਬੂਲ ਕਰੋ। ਦੇਖ ਨਹੀਂ ਰਹੇ, ਆਪ ਦੀ ਕਰੁਣਾ-ਭਰੀ ਵਾਰਤਾ ਸੁਣਕੇ ਬੈਰਾਗੀਆਂ ਦੇ ਮਨ ਦਰਵਤ ਹੋ ਗਏ ਨੇ ਅਤੇ ਆਪ ਦੀ ਹਿੰਮਤ ਅਤੇ ਦਲੇਰੀ ਨੇ ਇਹਨਾਂ ਦੀਆਂ ਨਸਾਂ ਅੰਦਰ ਲਹੂ ਦੀ ਗਤੀ ਤੇਜ਼ ਕਰ ਦਿੱਤੀ ਹੈ।'

ਗੁਰੂ ਅਜੇ ਬੜਾ ਕੁਝ ਕਹਿਣ ਦੀ ਰੌਂਅ ਵਿਚ ਸਨ। ਉਹ ਵੇਖ ਰਹੇ ਸਨ, ਲੋਹਾ ਹੌਲੀ ਹੌਲੀ ਗਰਮ ਹੋ ਰਿਹਾ ਹੈ। ਇਸ ਉਪਰ ਭਰਵਾਂ ਵਾਰ ਕਰਨ ਦਾ ਸਮਾਂ ਵੀ ਜਲਦੀ ਆਵੇਗਾ। ਗੁਰੂ ਨੂੰ ਵਿਸ਼ਵਾਸ ਹੋ ਰਿਹਾ ਸੀ। ਜਾਪਦਾ ਹੈ, ਮਾਧੋਦਾਸ ਆਪ ਵੀ ਮੁਗਲਾਂ ਦੀਆਂ ਸਾਜ਼ਿਸਾਂ ਅਤੇ ਪਹਾੜੀ ਰਾਜਿਆਂ ਦੀਆਂ ਗਦਾਰੀਆਂ* ਸੁਣਕੇ ਬਹੁਤ ਪ੍ਰਭਾਵਿਤ ਹੋਇਆ ਹੈ। ਗੁਰੂ ਗੱਲ ਜ਼ਾਰੀ ਰੱਖਣਾ ਚਾਹੁੰਦੇ ਸਨ, ਪਰ ਮਾਧੋਦਾਸ ਦੇ ਮੱਠ ਵਿਚ ਹੋਣ ਕਰਕੇ, ਉਸਨੂੰ ਨਾਰਾਜ਼ ਵੀ ਨਹੀਂ ਸਨ ਕਰਨਾ ਚਾਹੁੰਦੇ। ਉਹ ਭੋਜਨ ਕਰਨ ਲਈ ਸਹਿਮਤ ਹੋ ਗਏ।

ਭੋਜਨ ਕਰਦਿਆਂ ਵੀ ਗੁਰੂ ਸਾਧੂਆਂ ਦੇ ਚਿਹਰਿਆਂ ਉਪਰ ਬਦਲੇ ਪ੍ਰਭਾਵਾਂ ਨੂੰ ਤਾੜਦੇ ਰਹੇ। ਸਾਧੂਆਂ ਦੇ ਮਨਾਂ ਅੰਦਰੋਂ ਵੀ ਕੁਝ ਸ਼ੰਕੇ ਨਵਿਰਤ ਹੋਣ ਲੱਗੇ। ਮਾਧੋਦਾਸ ਜਿਵੇਂ ਪਹਿਲਾਂ ਸੋਚਦਾ ਸੀ, ਸਿੱਖਾਂ ਦੀ ਇਹ ਟਕੁੜੀ ਮੈਨੂੰ ਗ੍ਰਿਫਤਾਰ ਕਰਨ ਆਈ ਹੋ ਸਕਦੀ ਹੈ। ਹੁਣ ਉਸਦੇ ਮਨ ਵਿਚ

---

*ਮੁਗਲਾਂ ਦੀਆਂ ਸਾਜ਼ਿਸਾਂ ਅਤੇ ਪਹਾੜੀ ਰਾਜਿਆਂ ਦੀਆਂ ਗੱਦਾਰੀਆਂ ਜਾਨਣ ਲਈ ਪੜ੍ਹੋ ਨਾਵਲ ਪੰਜਵਾਂ ਸਾਹਿਬਜ਼ਾਦਾ-ਲੇਖਕ ਬਲਦੇਵ ਸਿੰਘ।

ਅਜਿਹੀ ਭਾਵਨਾ ਨਹੀਂ ਸੀ। ਉਸਨੂੰ ਗੁਰੂ, ਉਸਦੇ ਪਰਿਵਾਰ ਅਤੇ ਸਿੰਘਾਂ ਨਾਲ ਹੋਈਆਂ ਘਟਨਾਵਾਂ ਕਾਰਨ, ਉਹਨਾਂ ਪ੍ਰਤੀ ਹਮਾਦਰਦੀ ਹੋਣ ਲੱਗੀ।

ਭੋਜਨ ਕਰਨ ਤੋਂ ਬਾਅਦ ਸਾਧੂ, ਗੁਰੂ ਦੀ ਬਾਕੀ ਵਿਥਿਆ ਸੁਣਨ ਲਈ ਉਤਸਕ ਸਨ। ਮਾਧੋਦਾਸ ਨੇ ਗੁਰੂ ਨੂੰ ਕੁਝ ਦੇਰ ਆਪਣੀ ਕੁਟੀਆ ਵਿਚ ਆਰਾਮ ਕਰਨ ਲਈ ਕਿਹਾ। ਗੁਰੂ ਗੋਬਿੰਦ ਸਿੰਘ ਨੇ ਵੇਖਿਆ, ਕੁਟੀਆ ਅੰਦਰ, ਪੂਰੇ ਸਲੀਕੇ ਨਾਲ ਤਲਵਾਰ ਨੇਜ਼ਾ ਅਤੇ ਤੀਰ ਕਮਾਨ ਟੰਗੇ ਹੋਏ ਸਨ। ਹੈਰਾਨ ਹੁੰਦਿਆਂ ਗੁਰੂ ਨੇ ਸੋਚਿਆ-ਕੀ ਬੈਰਾਗੀ ਦੇ ਅੰਦਰ ਅਜੇ ਵੀ ਹਥਿਆਰਾਂ ਪ੍ਰਤੀ ਏਨਾ ਸਤਿਕਾਰ ਹੈ ?

ਭੋਜਨ ਕਰਕੇ ਸਾਧੂ ਫਿਰ ਮੱਠ ਦੇ ਆਂਗਣ ਵਿਚ ਇਕੱਠੇ ਹੋ ਗਏ।

ਜਦ ਗੁਰੂ ਕੁਟੀਆ ਵਿਚੋਂ ਬਾਹਰ ਆਏ ਤਾਂ ਮਾਧੋਦਾਸ ਨੇ ਬੇਨਤੀ ਕੀਤੀ-'ਸਿੰਘ ਸਾਹਬ ਆਪ ਮੇਰੀ ਚੌਂਕੀ ਪਰ ਹੀ ਆਸਣ ਕਰੋ।'

-ਨਹੀਂ ਮਾਧੋਦਾਸ, ਇਸ ਚੌਂਕੀ ਪਰ ਮੱਠ ਦਾ ਸਵਾਮੀ ਹੀ ਬੈਠ ਸਕਦਾ ਹੈ।' ਗੁਰੂ ਨੇ ਕਿਹਾ।

-ਆਪ ਮੱਠ ਦੇ ਅਤਿਥੀ ਹੋ। ਮੱਠ ਦੀ ਮਰਯਾਦਾ, ਅਤਿਥੀ ਨੂੰ ਪ੍ਰਮਾਤਮਾ ਦਾ ਰੂਪ ਸਮਝਦੀ ਹੈ।' ਮਾਧੋਦਾਸ ਨੇ ਜਾਣਕਾਰੀ ਦਿੱਤੀ।

-ਮਾਧੋਦਾਸ ਅਸੀਂ ਤਾਂ ਵੀ ਚੌਂਕੀ ਪਰ ਨਹੀਂ ਬੈਠ ਸਕਦੇ- ।' ਕਹਿੰਦੇ ਗੁਰੂ ਚੌਂਕੀ ਦੇ ਇਕ ਪਾਸੇ ਪਹਿਲਾਂ ਵਾਲੀ ਜਗ੍ਹਾ ਉਪਰ ਹੀ ਬੈਠੇ। ਮਾਧੋਦਾਸ ਨੂੰ ਆਪਣੀ ਚੌਂਕੀ ਉਪਰ ਬੈਠਣਾ ਪਿਆ।

ਗੁਰੂ ਨੇ ਸਾਰੇ ਸਾਧੂਆਂ ਵੱਲ ਸਰਸਰੀ ਨਿਗਾਹ ਮਾਰੀ। ਹੁਣ, ਪਹਿਲਾਂ ਨਾਲੋਂ ਵੀ ਵਧੇਰੇ ਲੋਕ ਜੁੜ ਗਏ ਸਨ। ਗੁਰੂ ਵੱਲ ਸਾਰੇ ਉਤਾਵਲੇ ਹੋਏ ਤੱਕ ਰਹੇ ਸਨ। ਗੁਰੂ ਬੋਲੇ-'ਚਮਕੌਰ ਦੀ ਗੜ੍ਹੀ ਤੱਕ, ਆਪ ਸਭ ਜਾਣ ਚੁੱਕੇ ਹੋ, ਮੁਗਲਾਂ ਨੇ ਕਿਸ ਤਰ੍ਹਾਂ ਸਿੰਘਾਂ ਨਾਲ ਛਲ-ਕਪਟ ਕੀਤੇ। ਰਾਤ ਦੇ ਹਨੇਰੇ ਵਿਚ ਅਸੀਂ ਕੁਝ ਸਿੰਘਾਂ ਨਾਲ ਚਮਕੌਰ ਦੀ ਗੜ੍ਹੀ ਵਿਚੋਂ ਨਿਕਲ ਕੇ ਮਾਲਵਾ ਧਰਤੀ ਵੱਲ ਆ ਗਏ। ਰਸਤੇ ਵਿਚ ਸਿੰਘ ਵੀ ਰਾਹ ਭਟਕ ਗਏ। ਮਾਛੀਵਾੜੇ ਦੇ ਜੰਗਲ ਵਿਚ ਇਕੱਲਿਆਂ ਰਾਤ ਬਿਤਾਈ। ਮੁਗਲਾਂ ਨੂੰ ਅਜੇ ਵੀ ਸਬਰ ਨਹੀਂ ਆਇਆ। ਉਹਨਾਂ ਅਸਾਂ ਦਾ ਪਿੱਛਾ ਨਹੀਂ ਛੱਡਿਆ। ਸਰਹਿੰਦ ਦੇ ਸੂਬੇ ਵਜ਼ੀਰ ਖ਼ਾਨ ਨੇ ਆਪਣੀਆਂ ਫੌਜਾਂ, ਸਿੰਘਾਂ ਪਿੱਛੇ ਲਾਈ ਰੱਖੀਆਂ। ਖਿਦਰਾਣੇ ਦੀ ਢਾਬ ਲਾਗੇ ਫਿਰ ਯੁੱਧ ਹੋਇਆ। ਖਾਲਸਾ ਫੌਜ ਨੇ ਹੌਸਲਾ ਨਹੀਂ ਹਾਰਿਆ। ਜਿੰਨਾ ਲੜ ਸਕਦੇ ਸਨ, ਲੜੇ। ਬਿਨਾ ਜਾਨ ਦੀ ਪਰਵਾਹ ਕੀਤਿਆਂ। ਸਿੰਘਾਂ ਵਿਚ ਇਕ ਹੀ ਭਾਵਨਾ ਸੀ, ਜਾਂ ਵੈਰੀ ਨੂੰ ਮਾਰਨਾ ਹੈ, ਜਾਂ ਆਪ ਮਰਨਾ ਹੈ, ਇਸਦੇ ਵਿਚ ਦਾ ਰਾਹ ਕੋਈ ਨਹੀਂ। ਤੁਰਕ ਹਾਰ ਖਾ ਕੇ ਨੱਸ ਗਏ। ਅਸਾਂ ਦੇ ਬਹੁਤ ਸਿੰਘ ਮੌਤ ਦੇ ਮੂੰਹ ਜਾ ਪਏ। ਜੋ ਬੱਚੇ ਸਾਂ, ਪਿੰਡਾਂ ਵਿਚੋਂ ਦੀ ਹੁੰਦੇ....., ਤਲਵੰਡੀ ਆ ਟਿਕੇ। ਇਥੇ ਕੁਝ ਸਮਾਂ ਦਮ ਲਿਆ। ਜਦ ਰਸਤੇ ਵਿਚ ਰੁਕੇ ਸਾਂ, ਔਰੰਗਜ਼ੇਬ ਪ੍ਰਤੀ ਮਨ ਵਿਚ ਬੜਾ ਰੋਸ ਸੀ। ਹਿੰਦ ਦਾ ਸਹਿਨਸ਼ਾਹ, ਬਾਰ ਬਾਰ ਆਪਣੇ ਵਾਅਦਿਆਂ ਤੋਂ ਮੁਕਰਦਾ ਰਿਹਾ ਸੀ। ਉਸਦੀਆਂ ਫੌਜਾਂ ਜੰਗ ਬੰਦੀ ਦਾ ਐਲਾਨ ਕਰਕੇ ਵੀ ਧੋਖਾ ਦਿੰਦੀਆਂ ਰਹੀਆਂ। ਖਾਲਸਾ ਫੌਜ ਕਦੇ ਵੀ ਹਮਲਾਵਰ ਨਹੀਂ ਹੋਈ, ਅਸੀਂ ਸਦਾ ਆਪਣੀ ਰੱਖਿਆ ਲਈ ਲੜੇ। ਇਸੇ ਰੋਸ ਕਾਰਨ ਪਿੰਡ ਦੀਨਾ ਬੈਠ ਕੇ ਔਰੰਗਜ਼ੇਬ ਨੂੰ ਖ਼ਤ ਲਿਖਿਆ ਸੀ। ਤਲਵੰਡੀ ਆਏ ਤਾਂ ਦੋ ਸਿੰਘਾਂ ਨੂੰ ਖ਼ਤ ਦੇਕੇ ਦੱਖਣ ਵੱਲ ਤੋਰਿਆ। ਅਸੀਂ ਫਿਰ ਸਿੱਖੀ ਧਰਮ ਪਰਚਾਰ ਵਿਚ ਲੱਗ ਗਏ।

-ਆਪ ਨੇ ਖ਼ਤ ਵਿਚ ਕੀ ਲਿਖਿਆ ਸਵਾਮੀ ਜੀ ? ' ਇਕ ਸਾਧੂ ਨੇ ਗੁਰੂ ਨੂੰ ਵੀ ਮੱਠ ਦੀ ਰਵਾਇਤ ਅਨੁਸਾਰ ਸਵਾਮੀ ਜੀ' ਸੰਬੋਧਨ ਕਰਦਿਆਂ ਪੁੱਛਿਆ।

–ਇਥੇ ਮੈਂ ਆਪ ਬੈਰਾਗੀਆਂ ਦਾ ਸਵਾਮੀ ਨਹੀਂ ਹਾਂ। ਸਮਾਂ ਆਵੇਗਾ, ਖ਼ਤ ਬਾਰੇ ਵੀ ਸਭ ਦੱਸਾਂਗੇ। ਅਜੇ ਇਹ ਦੱਸਣਾ ਵਧੇਰੇ ਜ਼ਰੂਰੀ ਹੈ, ਤਲਵੰਡੀ ਠਹਿਰਨ ਸਮੇਂ, ਦੀਵਾਨ ਸਜਣ ਲੱਗੇ। ਪ੍ਰਮਾਤਮਾ ਅਰ ਅਕਾਲ ਪੁਰਖ ਦੀ ਮਹਿਮਾ ਵਿਚ, ਕਵਿਤਾਵਾਂ ਦਾ ਪਾਠ ਹੁੰਦਾ। ਗੁਰੂਆਂ ਦੀ ਰਚੀ ਬਾਣੀ ਦਾ ਗ੍ਰੰਥ ਤਿਆਰ ਕਰਵਾਇਆ ਜਾਣ ਲੱਗਾ। ਅਸੀਂ ਚਾਹੇ ਸਭ ਕੁਝ ਗਵਾ ਆਏ ਸਾਂ, ਫਿਰ ਭੀ ਅਨੰਦਪੁਰ ਜੈਸੀ ਰੌਣਕ ਪਰਤਣ ਲੱਗੀ......। ਜਦ ਔਰੰਗਜ਼ੇਬ ਨੂੰ ਖ਼ਤ ਦੇ ਕੇ ਸਿੰਘ ਵਾਪਸ ਮੁੜੇ ਤਾਂ ਦੱਸਿਆ, ਔਰੰਗਜ਼ੇਬ ਨੇ ਦੱਖਣ ਵਿਚ ਅਸਾਂ ਨਾਲ ਗੱਲਬਾਤ ਕਰਨ ਲਈ ਬੁਲਾਇਆ ਹੈ। ਉਸ ਸਮੇਂ ਔਰੰਗਜ਼ੇਬ ਬੀਮਾਰ ਸੀ ਔਰ ਆਪਣੇ ਪੁੱਤਰਾਂ ਤੋਂ ਬੜਾ ਪੀੜਤ ਸੀ। ਅਸੀਂ ਸਮਝਦੇ ਹਾਂ, ਜੋ ਪਾਪਾਂ ਦੀ ਫਸਲ ਉਸਨੇ ਬੀਜੀ ਸੀ, ਉਹੀ ਕੱਟ ਰਿਹਾ ਸੀ, ਉਸਨੇ ਖ਼ਤ ਰਾਹੀਂ ਜੋ ਲਿਖਿਆ ਸੀ ਅਸਾਂ ਨੂੰ ਲਫਜ਼–ਬ–ਲਫਜ਼ ਯਾਦ ਹੈ।

–" ......ਮੈਂ ਨਹੀਂ ਜਾਣਦਾ, ਮੈਂ ਕੌਣ ਹਾਂ। ਕਿਥੇ ਜਾਵਾਂਗਾ। ਮੇਰੇ ਪਾਪਾਂ ਦਾ ਕੀ ਹੋਵੇਗਾ।

ਮੇਰੀ ਜਿੰਦਗੀ ਨਾਕਾਮ ਰਹੀ। ਜਦ ਮੈਨੂੰ ਆਪਣੇ ਲਈ ਹੀ ਉਮੀਦ ਨਹੀਂ ਦੁਨੀਆਂ ਲਈ ਉਮੀਦ ਕਿੱਦਾਂ ਕਰਾਂ। ਮੈਂ ਬਹੁਤ ਗੁਨਾਹ ਕੀਤੇ ਹਨ। ਪਤਾ ਨਹੀਂ ਕਿਹੜੀ ਸਜ਼ਾ ਮੇਰਾ ਇੰਤਜ਼ਾਰ ਕਰ ਰਹੀ ਹੈ। ਮਾਸੂਮ ਬੱਚਿਆਂ ਦੀ ਹੱਤਿਆਂ ਦਾ ਮੈਨੂੰ ਬੇਹੱਦ ਅਫਸੋਸ ਹੈ।"*

ਗੁਰੂ ਕੁਝ ਦੇਰ ਚੁੱਪ ਹੋ ਗਏ, ਜਿਵੇਂ ਆਪਣੇ ਆਪ ਨੂੰ ਸੰਭਾਲ ਰਹੇ ਹੋਣ। ਸਾਧੂ ਚੁੱਪ ਬੈਠੇ ਉਹਨਾਂ ਦੇ ਬੋਲਣ ਦਾ ਇੰਤਜ਼ਾਰ ਕਰਨ ਲੱਗੇ। ਕੁਝ ਦੇਰ ਬਾਅਦ ਗੁਰੂ ਨੇ ਲੰਮਾ ਸਾਹ ਲਿਆ। ਸਾਹਮਣੇ ਬੈਠੇ ਸਾਧੂਆਂ ਵੱਲ ਤੱਕਿਆਂ ਤੇ ਗਲਾ ਸਾਫ ਕਰਦਿਆਂ ਕਹਿਣ ਲੱਗੇ :–'ਅਸੀਂ – ਫ਼ੈਸਲਾ ਕੀਤਾ ਅਗਰ ਔਰੰਗਜ਼ੇਬ ਆਪਣੇ ਕੀਤੇ ਦਾ ਪਛਤਾਵਾ ਕਰ ਰਿਹਾ ਹੈ ਤਾਂ ਮੁਲਾਕਾਤ ਕਰ ਲੈਣੀ ਚਾਹੀਦੀ ਹੈ। ਅਸੀਂ ਕੱਤਕ ਦੇ ਮਹੀਨੇ 1763 ਸੰਮਤ ਨੂੰ ਤਲਵੰਡੀ ਤੋਂ ਦੱਖਣ ਲਈ ਰਵਾਨਾ ਹੋ ਗਏ। ਕੁਝ ਥਾਈਂ ਅਸਾਂ ਦੀ ਯਾਤਰਾ ਦਾ ਵਿਰੋਧ ਹੋਇਆ। ਅਸਾਂ ਨਾਲ ਕਾਫ਼ੀ ਸਿੰਘ ਸਨ। ਆਤਮ–ਰੱਖਿਆ ਲਈ ਝੜਪਾਂ ਵੀ ਹੋਈਆਂ। ਅਸੀਂ ਬਘੌਰ ਦੇ ਸਥਾਨ ਤੇ ਰੁਕੇ ਹੋਏ ਸਾਂ, ਜਦ ਖ਼ਬਰ ਮਿਲੀ, ਔਰੰਗਜ਼ੇਬ ਦੀ ਮੌਤ ਹੋ ਗਈ ਹੈ। ਇਹ ਚੇਤਰ ਦਾ ਮਹੀਨਾ ਸੀ। ਦੱਖਣ ਵੱਲ ਜਾਣ ਦਾ ਕੋਈ ਲਾਭ ਨਹੀਂ ਸੀ ਹੋਣਾ। ਉਸ ਸਮੇਂ ਮਨ ਬੜਾ ਬੇਚੈਨ ਸੀ। ਤਲਵੰਡੀ ਬਹੁਤ ਪਿੱਛੇ ਛੱਡ ਆਏ ਸਾਂ। ਹੱਥ ਪੱਲੇ ਵੀ ਬਹੁਤਾ ਕੁਝ ਨਹੀਂ ਸੀ। ਸਿੰਘ ਤਨਖਾਹਾਂ ਮੰਗ ਰਹੇ ਸਨ। ਹਰ ਪਾਸੇ ਅਸਾਂ ਨੂੰ ਦੁਸ਼ਮਣ ਹੀ ਨਜ਼ਰ ਆਉਂਦੇ ਸਨ। ਮਿੱਤਰ ਇਕ ਵੀ ਨਹੀਂ ਸੀ।.....'ਗੁਰੂ ਨੇ ਫਿਰ ਲੰਮਾ ਸਾਹ ਲਿਆ।

ਇਕ ਸਾਧੂ ਨੇ ਕੁਝ ਪੁੱਛਣ ਦੇ ਇਰਾਦੇ ਨਾਲ ਸਿਰ ਚੁੱਕਿਆ ਤਾਂ ਮਾਧੋਦਾਸ ਨੇ ਇਸ਼ਾਰੇ ਨਾਲ ਸਬਰ ਰੱਖਣ ਲਈ ਕਿਹਾ।

.....ਉਸ ਵੇਲੇ ਅਸਾਂ ਨੂੰ ਸੂਚਨਾ ਮਿਲੀ, ਔਰੰਗਜ਼ੇਬ ਦੇ ਪੁੱਤਰਾਂ ਵਿਚਕਾਰ ਗੱਦੀ ਹਾਸਲ ਕਰਨ ਲਈ ਜੰਗ ਛਿੜ ਗਈ ਹੈ। ਉਸਦਾ ਪੁੱਤਰ ਮੁਅੱਜ਼ਮ ਉਸ ਵੇਲੇ ਪੇਸ਼ਾਵਰ ਵਿਚ ਸੀ। ਉਸਨੇ ਤੁਰੰਤ ਵਾਪਸ ਪਰਤ ਕੇ ਲਾਹੌਰ ਲਾਗੇ ਆਪਣੇ ਆਪਨੂੰ ਹਿੰਦ ਦਾ ਬਾਦਸ਼ਾਹ ਐਲਾਨ ਕਰ ਦਿੱਤਾ। ਉਹ ਫੌਜ ਲੈ ਕੇ ਆਗਰੇ ਵੱਲ ਚੱਲ ਪਿਆ। ਮਾਧੋਦਾਸ ਆਪ ਲਈ ਤੇ ਆਪਦੇ ਬੈਰਾਗੀਆਂ ਲਈ ਜਾਨਣ ਵਾਲੀ ਗੱਲ ਇਹ ਹੈ। ਮੁਅੱਜ਼ਮ ਅਜੇ ਰਸਤੇ ਵਿਚ ਹੀ,ਉਸਦੇ ਕੁਝ ਖਾਸ ਬੰਦੇ ਅਸਾਂ ਪਾਸ

---

* ਹਿਸਟਰੀ ਆਫ ਇੰਡੀਆ–ਵਿੰਸੈਂਟ ਸਮਿਥ ਤੋਂ ਡਾ.ਗੋਪਾਲ ਸਿੰਘ ਰਾਹੀਂ ਆਪਣੀ ਪੁਸਤਕ."ਗੁਰੂ ਗੋਬਿੰਦ ਸਿੰਘ" ਵਿਚੋਂ ਲੀਤਾ

ਆਏ ਔਰ ਇਸ ਸੰਕਟ ਦੀ ਘੜੀ ਵਿਚ ਮਦਦ ਕਰਨ ਲਈ ਬੇਨਤੀ ਕੀਤੀ। ਉਸਦੇ ਬਾਪ ਨੇ ਸਿੱਖਾਂ ਉਪਰ ਬੜੇ ਜ਼ੁਲਮ ਕੀਤੇ ਸਨ। ਮੇਰੇ ਪਿਤਾ ਗੁਰੂ ਦਾ ਚਾਂਦਨੀ ਚੌਕ ਦਿੱਲੀ ਵਿਚ ਸਿਰ ਕਲਮ ਕੀਤਾ ਸੀ। ਸੂਬਾ ਸਰਹਿੰਦ ਔਰ ਦਿੱਲੀ ਦੀਆਂ ਫੌਜਾਂ ਨੇ ਬਿਨਾ ਕਾਰਨੋਂ ਸਿੰਘਾਂ ਉਪਰ ਅਨੇਕਾਂ ਹਮਲੇ ਕੀਤੇ ਸਨ। ਮੁਗਲਾਂ ਦੀ ਵਜ੍ਹਾ ਨਾਲ ਹੀ ਸਿੰਘਾਂ ਦਾ ਭਾਰੀ ਜਾਨੀ-ਮਾਲੀ ਨੁਕਸਾਨ ਹੋਇਆ ਸੀ। ਇਸ ਕਾਰਨ ਸਿੰਘਾਂ ਨੂੰ ਤੁਰਕਾਂ ਨਾਲ ਬੇਹੱਦ ਨਫ਼ਰਤ ਸੀ। ਸਹੀ ਗੱਲ ਇਹ ਹੈ। ਔਰੰਗਜ਼ੇਬ ਜ਼ਾਲਮ ਸੀ, ਉਸਦੇ ਹਾਕਮ ਵੀ ਜ਼ਾਲਮ ਸਨ। ਪਰ ਉਸਦਾ ਪੁੱਤਰ ਮੁਅੱਜ਼ਮ ਨਰਮ-ਦਿਲ ਸੀ। ਜਦ ਸਿੰਘਾਂ ਨੇ ਭੰਗਾਣੀ ਦਾ ਯੁੱਧ ਫਤਿਹ ਕੀਤਾ ਤਾਂ ਔਰੰਗਜ਼ੇਬ ਨੇ ਵਿਦਰੋਹ ਦਬਾਉਣ ਲਈ ਔਰ ਪਹਾੜੀ ਰਾਜਿਆਂ ਤੋਂ ਲਗਾਨ ਵਸੂਲੀ ਲਈ ਮੁਅੱਜ਼ਮ ਨੂੰ ਭੇਜਿਆ ਸੀ। ਮੁਅੱਜ਼ਮ ਨੇ ਅਸਾਂ ਦੀ ਬਹਾਦਰੀ ਅਤੇ ਜੰਗ ਦੀ ਵਜ੍ਹਾ ਜਾਣ ਕੇ, ਅਸਾਂ ਨਾਲ ਇਕ ਸੰਧੀ ਕਰ ਲਈ ਸੀ। ਉਸਨੇ ਕਿਹਾ ਸੀ, ਅਗਰ ਭਵਿੱਖ ਵਿਚ, ਦਿੱਲੀ ਤਖ਼ਤ ਉਪਰ ਕਾਬਜ਼ ਹੋਣ ਲਈ ਮਦਦ ਦੀ ਲੋੜ ਪਈ ਤਾਂ ਗੁਰੂ ਅਤੇ ਉਸਦੇ ਸਿੰਘ, ਉਸਦਾ ਸਾਥ ਦੇਣਗੇ। ਅਸੀਂ ਸੰਧੀ ਮੰਨ ਲਈ ਸੀ। ਜੰਗੀ ਨੀਤੀ ਇਹੀ ਆਖਦੀ ਸੀ, ਅਜਿਹੀ ਸੰਧੀ ਦੀ ਅਸਾਂ ਨੂੰ ਲੋੜ ਹੈ। ਆਪਣੀ ਤਾਕਤ ਇਕੱਠੀ ਕਰਨ ਲਈ ਅਸਾਂ ਨੂੰ ਵਕਤ ਚਾਹੀਦਾ ਸੀ। ਸੰਧੀ ਔਰ ਯੁੱਧ ਬਹੁਤੀ ਵਾਰ ਨਾਲ ਨਾਲ ਚਲਦੇ ਹਨ। ਮਾਧੋਦਾਸ ਆਪ ਸਾਰੇ ਨਹੀਂ ਜਾਣਦੇ, ਸਿੱਖ ਪੰਥ ਦੇ ਪੰਜਵੇਂ ਗੁਰੂ ਜੀ ਨੇ ਜਹਾਂਗੀਰ ਦੇ ਪੁੱਤਰ ਖੁਸਰੋ ਨੂੰ ਤਿਲਕ ਲਾਇਆ ਸੀ। ਉਹ ਵੀ ਇਸੇ ਤਰ੍ਹਾਂ ਦੀ ਸੰਧੀ ਦਾ ਹੀ ਰੂਪ ਸੀ। ਉਸੇ ਸੰਧੀ ਕਾਰਨ ਉਹਨਾਂ ਨੂੰ ਬੇਅੰਤ ਤਸੀਹੇ ਦਿੱਤੇ ਗਏ। ਸਿੱਖਾਂ ਦੇ ਜਿਸ ਗੁਰੂ ਨੂੰ ਆਪਦੇ ਸਵਾਮੀ ਮਿਲੇ ਸਨ, ਉਹ ਅਸਾਂ ਦੇ ਦਾਦਾ ਗੁਰੂ ਸਨ। ਉਹਨਾਂ ਨੇ ਵੀ ਜਹਾਂਗੀਰ ਨਾਲ ਸੰਧੀ ਕਰਕੇ ਕਿਲ੍ਹੇ ਵਿਚੋਂ ਬਾਵਨ ਪਹਾੜੀ ਰਾਜੇ ਰਿਹਾ ਕਰਵਾਏ ਸਨ। ਅਸਾਂ ਦੇ ਪਿਤਾ ਗੁਰੂ ਨੇ ਵੀ ਆਸਾਮ ਦਾ ਮਾਮਲਾ ਨਿਪਟਾਉਣ ਲਈ ਔਰੰਗਜ਼ੇਬ ਦੀ ਮਦਦ ਕੀਤੀ ਸੀ। ਸੰਸਾਰ ਵਿਚ ਜੰਗਾਂ ਵੀ ਹੁੰਦੀਆਂ ਆਈਆਂ ਨੇ, ਸੰਧੀਆਂ ਵੀ ਹੁੰਦੀਆਂ ਆਈਆਂ ਨੇ। ਮੁਅੱਜ਼ਮ ਨੂੰ ਅਸੀਂ ਦੂਸਰੇ ਮੁਗਲਾਂ ਨਾਲੋਂ ਕੁਝ ਕੁਝ ਉਦਾਰ-ਚਿਤ ਸਮਝਦੇ ਹਾਂ। ਅਸਾਂ ਨੂੰ ਭਰੋਸਾ ਸੀ ਔਰੰਗੇਜ਼ੇਬ ਤੋਂ ਬਾਅਦ ਅਗਰ ਮੁਅੱਜ਼ਮ ਤਖ਼ਤ ਉਤੇ ਬੈਠ ਜਾਏ ਤਾਂ ਅਸਾਂ ਦੇ ਸਿੰਘ ਅਮਨ ਨਾਲ ਆਪਣੇ ਇਲਾਕੇ ਵਿਚ ਰਹਿ ਸਕਣਗੇ ਔਰ ਤਰੱਕੀ ਕਰ ਸਕਣਗੇ। ਇਸ ਉਮੀਦ ਨਾਲ ਅਸੀਂ ਸਹਿਜ਼ਾਦਾ ਮੁਅੱਜ਼ਮ ਦੀ ਮਦਦ ਲਈ ਰਾਜ਼ੀ ਹੋ ਗਏ। ਅਸਾਂ ਕੋਲ ਉਸ ਸਮੇਂ ਪੰਜ ਕੁ ਸੌ ਸਿੰਘ ਸਨ। ਆਗਰੇ ਤੋਂ ਚਾਰ ਕੋਸ ਦੱਖਣ ਵੱਲ ਦੋਹਾਂ ਭਰਾਵਾਂ ਵਿਚ 'ਜੇਜੋਂ' ਦੇ ਸਥਾਨ ਉਪਰ ਫੌਜਾਂ ਵਿਚ ਭਿੜੰਤ ਹੋਈ। ਘਮਾਸਾਨ ਯੁੱਧ। ਆਜ਼ਮ ਕੋਲ, ਮੁਅੱਜ਼ਮ ਨਾਲੋਂ ਵਧੇਰੇ ਸੈਨਾ ਸੀ। ਪਰ ਮੁਅੱਜ਼ਮ ਦੇ ਸੈਨਿਕ ਔਰ ਸਿੰਘ ਜਾਨ ਹਥੇਲੀ ਪਰ ਰੱਖ ਕੇ ਲੜੇ, ਔਰ ਫਤਿਹ ਹੋਈ, ਮੁਅੱਜ਼ਮ ਬਹਾਦਰ ਸ਼ਾਹ ਦਾ ਖ਼ਿਤਾਬ ਲੈ ਕੇ ਤਖ਼ਤ ਉਪਰ ਬੈਠਾ। ਅਸਾਂ ਨਾਲ ਵਾਅਦਾ ਕੀਤਾ, ਉਹ ਸਰਹਿੰਦ ਦੇ ਸੂਬੇ ਨੂੰ ਉਸਦੇ ਗੁਨਾਹਾਂ ਦੀ ਸਜ਼ਾ ਦਏਗਾ। ਅਸੀਂ ਇਸ ਉਡੀਕ ਵਿਚ ਰਹੇ, ਉਹ ਵੇਲਾ ਕਦੋਂ ਆਂਵਦਾ ਹੈ, ਵਜੀਰ ਖਾਂ ਕਟਹਿਰੇ ਵਿਚ ਜਾਂ ਅਸਾਂ ਦੇ ਹਵਾਲੇ ਹੋਵੇਗਾ। ਪਰ ਉਹ ਘੜੀ ਕਦੀ ਨਹੀਂ ਆਈ। ਬਾਦਸਾਹ ਟਾਲ-ਮਟੋਲ ਕਰਦਾ ਰਿਹਾ।'

-ਸਿੰਘ ਸਾਹਬ ਮੈਂ ਆਪਦੀ ਵਿੱਥਿਆ ਰੋਕ ਕੇ ਕੁਝ ਜਾਨਣਾ ਚਾਹੁੰਦਾ ਹਾਂ।' ਮਾਧੋਦਾਸ ਬੋਲਿਆ

-ਕਹੋ, ਮਾਧੋਦਾਸ।' ਗੁਰੂ ਨੇ ਗੱਲ ਵਿਚ ਪਾਇਆ ਪਰਨਾ ਆਪਣੇ ਮੁੱਖ 'ਤੇ ਫੇਰਦਿਆਂ ਕਿਹਾ।

–ਇਹ ਆਪ ਨੇ ਕਿਵੇਂ ਆਸ ਰੱਖ ਲਈ, ਮੁਗਲ ਬਾਦਸਾਹ ਆਪਣੇ ਕਿਸੇ ਸੂਬੇਦਾਰ ਨੂੰ ਆਪਦੇ ਹਵਾਲੇ ਕਰੇਗਾ ? ਇਸ ਤਰ੍ਹਾਂ ਤਾਂ ਕੋਈ ਵੀ ਬਾਦਸਾਹ ਨਹੀਂ ਕਰੇਗਾ।'

–ਮਾਧੋਦਾਸ ਆਪ ਦੀ ਗੱਲ ਸਹੀ ਹੋ ਸਕਦੀ ਹੈ। ਬਾਦਸ਼ਾਹ ਆਪਣੇ ਸੂਬੇਦਾਰ, ਅਹਿਲਕਾਰਾਂ ਦੀ ਬਗਾਵਤ ਤੋਂ ਡਰਦਾ ਹੋਵੇਗਾ। ਹੋ ਸਕਦਾ ਹੈ, ਇਸੇ ਵਜ੍ਹਾ ਨਾਲ ਉਹ ਅੰਦਰੋ–ਅੰਦਰ ਪਰੇਸ਼ਾਨ ਵੀ ਹੋਵੇ। ਅਸਾਂ ਦੀ ਮੰਗ ਉਹ ਨਾ ਖੁਲ੍ਹ ਕਰ ਸਵੀਕਾਰ ਕਰਦਾ ਹੈ, ਨਾ ਹੀ ਇਨਕਾਰ ਕਰਦਾ ਹੈ। ਅਸਾਂ ਦੀ ਨਰਾਜ਼ਗੀ ਜਾਣਕੇ ਹੀ ਬਹਾਦਰ ਸ਼ਾਹ ਨੇ ਅਸਾਂ ਨੂੰ ਜਗੀਰ ਭੇਟਾ ਕੀਤੀ ਪਰ ਅਸੀਂ ਇਨਕਾਰ ਕਰ ਦਿੱਤਾ। ਅਸੀਂ ਦਰਵੇਸ਼ਾਂ ਫ਼ਕੀਰਾਂ ਨੇ ਕੀ ਕਰਨੀਆਂ ਸਨ ਜਾਗੀਰਾਂ। ਏਥੇ ਰਾਮ ਜੈਸੇ, ਰਾਵਣ ਜੈਸੇ, ਜਿਸਨੇ ਕਾਲ ਵੱਸ ਵਿਚ ਕੀਤਾ ਹੋਇਆ ਸੀ, ਖ਼ਾਲੀ ਹੱਥ ਤੁਰ ਗਏ– ਅਸੀਂ ਕੀ ਹਾਂ। ਇਸ ਵੇਲੇ ਏਧਰ ਦੱਖਣ ਵਿਚ ਔਰੰਗਜ਼ੇਬ ਦੇ ਤੀਜੇ ਪੁੱਤਰ ਕਾਮਬਖਸ਼ ਨੇ ਵਿਦਰੋਹ ਕਰ ਦਿੱਤਾ ਹੈ। ਬਹਾਦਰ ਸ਼ਾਹ ਨੇ ਉਸਦੀ ਬਗਾਵਤ ਦਬਾਉਣ ਦੀ ਤਿਆਰੀ ਕਰਨ ਵੇਲੇ ਅਸਾਂ ਨੂੰ ਫਿਰ ਮਦਦ ਕਰਨ ਲਈ ਕਿਹਾ। ਅਸੀਂ ਸਮਝਦੇ ਸਾਂ, ਬਾਦਸ਼ਾਹ ਅਸਾਂ ਸਿੰਘਾਂ ਨੂੰ ਪੰਜਾਬ ਤੋਂ ਦੂਰ ਲੈ ਜਾਣਾ ਚਾਹੁੰਦਾ ਹੈ। ਮੁਗਲ ਹਾਕਮਾਂ ਦੇ ਮੁੱਢ ਤੋਂ ਕਿਰਦਾਰ ਨੂੰ ਵੇਖ ਕੇ,ਉਹਨਾਂ ਦੀ ਹਰ ਚਾਰ ਇਕ ਸਾਜ਼ਿਸ਼ ਜਾਪਦੀ ਹੈ। ਪਰ ਅਸੀਂ ਏਸ ਲਈ ਫਿਰ ਸਾਥ ਦੇਣਾ——— ।'

–ਸਿੰਘ ਸਾਹਬ – ।' ਮਾਧੋਦਾਸ ਨੇ ਫਿਰ ਗੁਰੂ ਨੂੰ ਰੋਕਿਆ।

ਇਸ ਵਾਰ ਗੁਰੂ ਨੇ ਚੁੱਪ ਹੋਕੇ ਮਾਧੋਦਾਸ ਵੱਲ ਪ੍ਰਸ਼ਨ–ਸੂਚਕ ਨਜ਼ਰਾਂ ਨਾਲ ਤੱਕਿਆ।

–ਇਹ ਵੀ ਹੋ ਸਕਦਾ ਹੈ, ਬਾਦਸ਼ਾਹ ਆਪਦੀ ਯੁੱਧ ਕਲਾ ਅਤੇ ਸੂਰਮਗਤੀਆਂ ਕਾਰਨ ਆਪ ਨੂੰ ਸਾਥ ਰੱਖਣਾ ਚਾਹੁੰਦਾ ਹੋਵੇ।' ਮਾਧੋਦਾਸ ਉਪਰ ਗੁਰੂ ਦੀ ਵਾਰਤਾ ਨੇ ਬਹੁਤ ਅਸਰ ਕੀਤਾ ਸੀ।

–ਹੋ ਸਕਦਾ ਹੈ। ਬਾਦਸ਼ਾਹ ਜਾਣ ਗਿਆ ਸੀ, ਅਸਾਂ ਦੇ ਸਿੰਘ ਗਿਣਤੀ ਵਿਚ ਥੋੜ੍ਹੇ ਹੁੰਦੇ ਹਨ। ਪਰ ਹਜ਼ਾਰਾਂ ਦੀ ਗਿਣਤੀ ਵਿਚ ਸ਼ਾਹੀ ਸੈਨਾਂ ਨੂੰ ਖਦੇੜਨ ਦਾ ਸਾਹਸ ਰੱਖਦੇ ਹਨ।' ਗੁਰੂ ਨੇ ਇਕ ਪਾਸੇ ਸਾਵਧਾਨ ਖੜ੍ਹੇ ਆਪਣੇ ਸਿੰਘਾਂ ਵੱਲ ਮਾਣ ਨਾਲ ਤਕਦਿਆਂ ਕਿਹਾ–'ਦੂਸਰੀ ਬਾਤ ਜੋ ਅਸੀਂ ਏਨੇ ਵਰ੍ਹੇ ਤੁਰਕਾਂ ਨਾਲ ਵਾਹ–ਪੈਂਦਿਆਂ ਜਾਣੀ ਹੈ, ਇਹਨਾਂ ਦਾ ਕੋਈ ਦੀਨ–ਈਮਾਨ ਨਹੀਂ। ਇਹ ਤਖ਼ਤਾਂ ਉਪਰ ਕਾਬਜ਼ ਰਹਿਣ ਲਈ ਕਿਸੇ ਹੱਦ ਤੱਕ ਵੀ ਜਾ ਸਕਦੇ ਹਨ। ਬਹਾਦਰ ਸ਼ਾਹ ਨੂੰ ਇਲਮ ਹੈ, ਪੰਜਾਬ ਵਿਚ ਮਾਸੂਮਾਂ ਦੇ ਕਤਲ ਔਰ ਲੁੱਟਾਂ–ਮਾਰਾਂ ਕਾਰਨ ਵਿਦਰੋਹ ਭੜਕ ਰਿਹਾ ਹੈ। ਪੰਜਾਬ ਦੇ ਕਿਸਾਨਾਂ ਵਿਚ ਬੇਚੈਨੀ ਫੈਲ ਰਹੀ ਹੈ। ਜਬਰੀਂ ਲਗਾਨ ਉਗਰਾਹੇ ਜਾ ਰਹੇ ਨੇ। ਦਿੱਲੀ ਦੇ ਤਖ਼ਤ ਦਾ ਇਹ ਹਾਲ ਹੈ , ਔਰੰਗਜ਼ੇਬ ਦੇ ਚਾਰੋਂ ਪੁੱਤਰ ਬਾਦਸਾਹ ਬਣਨਾ ਚਾਹੁੰਦੇ ਸਨ। ਪ੍ਰੰਤੂ ਵਿਧਾਤਾ ਆਪਣੀ ਖੇਡ ਖੇਡਦਾ ਹੈ। ਅਕਾਲ ਪੁਰਖ ਪ੍ਰਮਾਤਮਾ ਦਾ ਆਪਣਾ ਵਿਧਾਨ ਹੈ। ਨਾ ਉਹ ਦਇਆਵਾਨ ਹੈ, ਨਾ ਨਿਰਦਈ, ਛੋਟਾ ਪੁੱਤਰ ਅਕਬਰ ਈਰਾਨ ਨੱਠ ਗਿਆ, ਔਰ ਉਧਰ ਹੀ ਮਰ ਗਿਆ। ਆਜ਼ਮ ਬੀਜਾਪੁਰ ਵਿਚ ਸੂਬੇਦਾਰ ਸੀ, ਉਸਨੇ ਵੀ ਤਾਜ ਸਿਰ ਉਪਰ ਸਜਾ ਲਿਆ। ਏਧਰ ਬਹਾਦਰ ਸ਼ਾਹ, ਕਾਮਬਖਸ਼ ਨਾਲ, ਕਦੇ ਰਾਜਪੂਤਾਂ ਨਾਲ ਔਰ ਕਦੇ ਮਰਹੱਟਿਆਂ ਨਾਲ ਉਲਝਿਆ ਹੋਇਆ ਹੈ। ਅਸਾਂ ਨੂੰ ਭਰੋਸਾ ਦਵਾਇਆ ਹੈ, ਇਧਰ ਮਰਾਠਿਆਂ ਦੀ ਬਗਾਵਤ ਦਬਾ ਲੈਣ ਬਾਅਦ ਸੂਬਾ ਸਰਹਿੰਦ ਨੂੰ ਉਸਦੇ ਜ਼ੁਲਮਾਂ ਦੀ ਸਜ਼ਾ ਦਿੱਤੀ ਜਾਏਗੀ। ਨਦੀ ਦੇ ਇਸ ਪਾਸ ਅਸੀਂ ਇਸੇ ਕਾਰਨ ਪੜਾਅ ਕੀਤਾ ਹੈ, ਅਗਰ ਬਾਦਸ਼ਾਹ ਕਿਸੇ ਰਾਹ ਪਰ ਆ ਗਿਆ ਤਾਂ ਮਦਦ ਕਰਾਂਗੇ, ਨਹੀਂ ਤਾਂ—— ।'

–ਸਿੰਘ ਸਾਹਬ ਅਸੀਂ ਆਪਦੀ ਵਿਥਿਆ ਜਾਣ ਲਈ। ਆਪ ਨੇ ਬੜੇ ਕਸ਼ਟ ਸਹੇ ਨੇ। ਆਪ ਦਾ ਪਰਿਵਾਰ ਤਹਿਸ ਨਹਿਸ ਹੋ ਗਿਆ। ਕੋਈ ਸਧਾਰਣ ਮਾਣੁਸ ਏਨੇ ਦੁੱਖ ਸਹਿਣ ਨਹੀਂ ਕਰ ਸਕਦਾ। ਪਰ ਮੈਨੂੰ ਅਜੇ ਵੀ ਕੁਝ ਸਮਝ ਨਹੀਂ ਆ ਰਿਹਾ। ਆਪ ਮੇਰੇ ਨਾਲ ਮੁਲਾਕਾਤ ਕਿਸ ਲਈ ਕਰਨਾ ਚਾਹੁੰਦੇ ਸੋ ? ' ਮਾਧੋਦਾਸ ਸੱਚ ਹੀ ਉਲਝਣ ਵਿਚ ਸੀ।

–ਮਾਧੋਦਾਸ, ਅਸੀਂ ਦੱਸਿਆ ਸੀ, ਦਾਦੂਵਾੜਾ ਦੇ ਮਹੰਤ ਜੈਤ ਰਾਮ ਨੇ ਆਪ ਬਾਰੇ ਬੜੀਆਂ ਗੱਲਾਂ ਕੀਤੀਆਂ ਸਨ। ' ਗੁਰੂ ਮਾਧੋਦਾਸ ਵੱਲ ਝਾਕੇ।

–ਸਿੰਘ ਸਾਹਬ, ਇਹ ਮੱਠ ਬੈਰਾਗੀ ਸਾਧੂਆਂ ਦਾ ਹੈ, ਏਥੇ ਆਸ ਪਾਸ ਦੇ ਦੁਖੀ ਅਤੇ ਰੋਗੀ ਲੋਕਾਂ ਦੀ ਦਵਾ-ਦਾਰੂ, ਮੱਲ੍ਹਮ ਪੱਟੀ ਕੀਤੀ ਜਾਂਦੀ ਹੈ। ਅਸੀਂ ਯੋਗੀ ਦੁਨਿਆਵੀ ਜਾਂ ਸੰਸਾਰੀ ਕੰਮਾਂ ਵਿਚ ਪੈ ਕੇ ਆਪਣੇ ਪੰਥ ਦੀ ਮਰਯਾਦਾ ਭੰਗ ਨਹੀਂ ਕਰ ਸਕਦੇ। ਅਸੀਂ ਸੰਸਾਰੀ ਲੋਕਾਂ ਨੂੰ ਸੁੱਖ ਦੇ ਤਾਂ ਸਕਦੇ ਹਾਂ, ਉਹਨਾਂ ਵਰਗੇ ਸੁੱਖ ਮਾਣ ਨਹੀਂ ਸਕਦੇ। ਸਾਨੂੰ ਬੈਰਾਗੀਆਂ ਨੂੰ ਸੰਸਾਰੀ ਕੰਮਾਂ ਨਾਲ ਸਰੋਕਾਰ ਰੱਖਣ ਦੀ ਮਨਾਹੀ ਹੈ। ਮੁਗਲ ਹਾਕਮਾਂ ਦੇ ਅਤਿਆਚਾਰਾਂ ਦਾ ਦਰਦ ਮਰਾਠਾ ਲੋਕਾਂ ਨੇ ਵੀ ਝੱਲਿਆ ਹੈ। ਇਸਦਾ ਵਿਰੋਧ ਹੋਣਾ ਚਾਹੀਦਾ ਹੈ। ਪਰ ਇਹ ਮੱਠ ਏਸ ਕੰਮ ਵਿਚ ਆਪ ਦੀ ਕੋਈ ਮਦਦ ਨਹੀਂ ਕਰ ਸਕਦਾ।'

ਮਾਧੋਦਾਸ ਦੀਆਂ ਸਪਸ਼ਟ ਅਤੇ ਰੁੱਖੀਆਂ ਗੱਲਾਂ ਸੁਣਕੇ ਗੁਰੂ ਨੂੰ ਬਹੁਤੀ ਹੈਰਾਨੀ ਨਹੀਂ ਹੋਈ। ਏਨੀ ਜਲਦੀ ਗੁਰੂ ਨਿਰਾਸ਼ ਹੋਣ ਵਾਲੇ ਵੀ ਨਹੀਂ ਸਨ। ਬੋਲੇ,-'ਮਾਧੋਦਾਸ—— ।'

–ਸਿੰਘ ਸਾਹਬ।' ਮਾਧੋਦਾਸ ਨੇ ਟੋਕਿਆ -'ਭੋਜਨ ਲਈ, ਰੈਣ ਬਸੇਰੇ ਲਈ, ਇਹ ਮੱਠ ਆਪ ਲਈ ਅੱਠੇ ਪਹਿਰ ਖੁਲ੍ਹਾ ਹੈ।'

–ਮਾਧੋਦਾਸ, ਅਸਾਂ ਨੂੰ ਔਰ ਸਿੰਘਾਂ ਨੂੰ ਨਾ ਭੋਜਨ ਦੀ ਤੋਟ ਹੈ, ਨਾ ਰੈਣ ਬਸੇਰੇ ਦੀ। ਅਸੀਂ ਤਾਂ ਪੱਥਰਾਂ ਦਾ ਸਿਰਹਾਣਾ ਬਣਾ ਕੇ ਜਾਂ ਘੋੜਿਆ ਦੀਆਂ ਪਿੱਠਾਂ ਉਪਰ ਸੌਣ ਵਾਲੇ ਹਾਂ। ਸਾਡਾ ਮੰਤਵ ਤਾਂ ਮੁਗਲਾਂ ਦੇ ਅਤਿਆਚਾਰਾਂ ਦੀ ਉਹਨਾਂ ਨੂੰ ਸਜ਼ਾ ਦੇਣਾ ਹੈ।' ਗੁਰੂ ਸਹਿਜ ਨਾਲ ਬੋਲੇ।

–ਮਾਫ ਕਰਨਾ ਸਿੰਘ ਸਾਹਬ ਮੇਰਾ ਸੈਨਿਕ ਜੀਵਨ, ਬਹੁਤ ਪਿੱਛੇ ਰਹਿ ਗਿਆ ਹੈ। ਹੁਣ ਫਿਰ ਤੋਂ ਹਥਿਆਰ ਚੁੱਕਣਾ, ਏਸ ਮੱਠ ਦੇ ਹਿੱਤ ਵਿਚ ਨਹੀਂ। ਹੋਰ ਵੀ ਬਹੁਤ ਕਾਰਨ ਹਨ। ਮੈਂ ਏਸ ਸਮੇਂ ਦੱਸ ਨਹੀਂ ਸਕਦਾ।' ਮਾਧੋਦਾਸ ਖਿੰਦਾ ਘੜਾ ਬਣਿਆ ਹੋਇਆ ਸੀ।

ਇਸ ਵੇਲੇ ਸਾਧੂ ਸ਼ੱਕਰ ਘੋਲਿਆ ਠੰਢਾ ਜਲ ਲੈ ਆਏ। ਸਭ ਨੂੰ ਪਿਆਇਆ ਗਿਆ।

ਮਾਧੋਦਾਸ ਗੁਰੂ ਨੂੰ ਮੱਠ ਦੇ ਦੁਆਰ ਤੱਕ ਛੱਡਣ ਆਏ। ਆਪਣੇ ਗਿਆਨ ਅਤੇ ਸਾਧਨਾ ਨਾਲ ਮਾਧੋਦਾਸ ਨੇ ਗੁਰੂ ਦੇ ਮੁੱਖ ਵੱਲ ਤੱਕਿਆ। ਉਸ ਨੇ ਜਾਣਿਆ, ਗੁਰੂ ਕੁਝ ਕੁਝ ਉਦਾਸ ਤਾਂ ਹਨ ਪਰ ਨਿਰਾਸ਼ ਨਹੀਂ ਹਨ।

ਦੁਆਰ ਤੇ ਆ ਕੇ ਗੁਰੂ ਰੁਕ ਗਏ। ਮਾਧੋਦਾਸ ਦੀਆਂ ਅੱਖਾਂ ਵਿਚ ਤਕਦੇ ਬੋਲੇ:

–ਮਾਧੋਦਾਸ, ਇਹਨਾਂ ਦਿਨਾਂ ਵਿਚ ਅਸੀਂ ਜਾਣਿਆ ਹੈ, ਇਸ ਖੇਤਰ ਵਿਚ ਆਪ ਦਾ ਪ੍ਰਭਾਵ ਬਹੁਤ ਹੈ।'

–ਨਹੀਂ ਸਿੰਘ ਸਾਹਬ ਲੋਕ ਬਹੁਤ ਹੀ ਭੋਲੇ ਹਨ। ਉਹਨਾਂ ਨੂੰ ਜੋ ਕਹੀ ਜਾਓ, ਪ੍ਰਮਾਤਮਾ ਦੀ ਆਵਾਜ਼ ਜਾਣਕੇ ਸਵੀਕਾਰ ਕਰ ਲੈਂਦੇ ਹਨ। ਮੰਥਨ ਨਹੀਂ ਕਰਦੇ।'

–ਮਾਧੋਦਾਸ ਸੱਚ ਛੁਪਾਇਆ ਛੁੱਪਦਾ ਨਹੀਂ। ਅਸਾਂ ਤਾਂ ਇਹ ਵੀ ਜਾਣਿਆ ਹੈ। ਆਪ ਜੈਸਾ ਨਿੱਡਰ, ਦਲੇਰ ਸੈਨਿਕ ਦੂਸਰਾ ਕੋਈ ਨਹੀਂ ਜੋ ਮੁਗਲਾਂ ਦੇ ਅਤਿਚਾਰਾਂ ਨੂੰ ਠੱਲ੍ਹ ਪਾ ਸਕੇ।'

-ਇਹ ਬੀਤੇ ਸਮੇਂ ਦੀਆਂ ਗੱਲਾਂ ਹਨ ਸਿੰਘ ਸਾਹਬ।'

-ਮਾਧੋਦਾਸ ਏਥੇ ਮੱਠ ਵਿਚ ਆਪ ਦੁਖੀ ਰੋਗੀਆਂ ਦੀ ਸੇਵਾ ਕਰਦੇ ਹੋ, ਓਧਰ ਬਾਹਰ ਮੁਗਲ ਹਾਕਮ, ਸੈਨਾ, ਹਜ਼ਾਰਾਂ ਲੱਖਾਂ ਨਿਰਦੋਸ਼ ਲੋਕਾਂ ਦਾ ਘਾਣ ਕਰੀ ਜਾ ਰਹੇ ਹਨ। ਔਰਤਾਂ ਦੀ ਬੇਪਤੀ ਹੋ ਰਹੀ ਹੈ। ਮਾਸੂਮ ਕਤਲ ਕੀਤੇ ਜਾ ਰਹੇ ਹਨ। ਉਹਨਾਂ ਦੁਖੀ ਲੋਕਾਂ ਨੂੰ ਬਚਾਉਣਾ ਵੀ ਮਹਾਂ ਉਪਕਾਰ ਹੈ।'

ਗੁਰੂ, ਮਾਧੋਦਾਸ ਵੱਲ ਲਗਾਤਰ ਤੱਕੀ ਜਾ ਰਹੇ ਸਨ। ਮਾਧੋਦਾਸ ਗੁਰੂ ਗੋਬਿੰਦ ਸਿੰਘ ਦੀਆਂ ਤੇਜ਼ ਅੱਖਾਂ ਦੀ ਤਾਬ ਨਾ ਝੱਲ ਸਕਿਆ। ਨੀਵੀਂ ਪਾ ਲਈ। ਇੰਨਾ ਹੀ ਆਖਿਆ :

-ਮੈਂ ਵਿਚਾਰ ਕਰਾਂਗਾ ਸਿੰਘ ਸਾਹਬ।'

-ਅਸੀਂ ਫਿਰ ਆਵਾਂਗੇ। ਆਖਕੇ ਗੁਰੂ ਇਕ ਸਿੰਘ ਵਲੋਂ ਪਾਸ ਲੈ ਆਂਦੇ ਘੋੜੇ ਉਪਰ ਬੈਠ ਗਏ।

ਮਾਧੋਦਾਸ, ਜਾ ਰਹੇ ਗੁਰੂ ਵੱਲ ਕੁਝ ਪਲ ਵੇਖਦਾ ਰਿਹਾ। ਫਿਰ ਪਰੇਸ਼ਾਨ ਅਤੇ ਬੇਚੈਨ ਜਿਹਾ ਹੋਇਆ , ਆਪਣੀ ਕੁਟੀਆ ਵਿਚ ਚਲਿਆ ਗਿਆ।

-----0-----

# 22

ਜਦ ਦੀ ਸਿੱਖਾਂ ਦੇ ਗੁਰੂ ਨਾਲ ਮੁਲਾਕਾਤ ਹੋਈ ਹੈ, ਮਾਧੋਦਾਸ ਬਹੁਤ ਬੇਚੈਨ ਰਹਿਣ ਲੱਗਾ। ਮੱਠ ਵਿਚ ਜੀ ਉਕਤਾਉਂਦਾ, ਉਹ ਸਾਧੂਆਂ ਨਾਲ ਰੁੱਖਾ ਬੋਲਣ ਲੱਗਾ। ਉਸਨੂੰ ਆਪਣੇ ਆਪ ਉਪਰ ਖਿਝ ਆਉਣ ਲੱਗੀ। ਅਜਿਹੀ ਮਨੋਦਸ਼ਾ ਵਿਚ ਹੀ ਉਹ ਗੋਦਾਵਰੀ ਨਦੀ ਦੇ ਕੰਢੇ ਵੱਲ ਨਿਕਲ ਗਿਆ। ਬਚਪਨ ਤੋਂ ਹੀ ਨਦੀਆਂ ਦੇ ਵਹਿੰਦੇ ਪਾਣੀਆਂ ਵੱਲ ਵੇਖ ਕੇ ਉਸਨੂੰ ਸ਼ਾਂਤੀ ਮਿਲਦੀ ਸੀ। ਰੂਹ ਖਿੜ ਜਾਂਦੀ ਸੀ। ਕਲ ਕਲ ਵਗਦਾ ਪਾਣੀ ਮਨ ਮਸਤਿਕ ਵਿਚ ਅਜੀਬ ਤਰੰਗਾਂ ਛੇੜਦਾ ਸੀ। ਉਹ ਤਣਾਅ ਮੁਕਤ ਹੋ ਜਾਇਆ ਕਰਦਾ ਸੀ।

ਅੱਜ ਵੀ ਗੋਦਾਵਰੀ ਨਦੀ ਦੇ ਕੰਢੇ ਉਸ ਪੱਥਰ ਉਪਰ ਬੈਠਾ, ਜਿਸ ਉਪਰ ਕੁਝ ਦਿਨ ਪਹਿਲਾਂ ਸਿੱਖਾਂ ਦੇ ਗੁਰੂ ਨਾਲ ਗੋਸ਼ਟ ਹੋਈ ਸੀ, ਮਾਧੋਦਾਸ ਵਹਿੰਦੇ ਪਾਣੀ ਦੀਆਂ ਲਹਿਰਾਂ ਨਿਹਾਰਦਾ ਸੋਚ ਰਿਹਾ ਸੀ, ਸਿੱਖਾਂ ਦਾ ਗੁਰੂ ਆਖਰ ਏਥੇ ਆਇਆ ਕਿਸ ਮੰਤਵ ਨਾਲ ਹੈ ? ਕੱਲ੍ਹ ਮੇਰੇ ਸਾਧੂ ਦਸਦੇ ਸਨ, ਸਿੱਖਾਂ ਨੇ ਜ਼ਮੀਨ ਦਾ ਇਕ ਟੋਟਾ ਵੀ ਖਰੀਦ ਕਰ ਲਿਆ ਹੈ। ਮੁਗਲਾਂ ਵਲੋਂ ਉਹ ਮਰਾਠਿਆਂ ਦੀ ਬਗਾਵਤ ਦਬਾਉਣ ਆਏ ਹਨ ਜਾਂ ਇਥੇ ਪੱਕਾ ਟਿਕਾਣਾ ਕਰਨ ਆਏ ਹਨ ? ਇਹ ਸਭ ਕੁਝ ਕਿਸੇ ਸਾਜ਼ਿਸ਼ ਦਾ ਹਿੱਸਾ ਤਾਂ ਨਹੀਂ ਹਨ...।'

.....ਫਿਰ ਮਾਧੋਦਾਸ ਦਾ ਧਿਆਨ ਗੁਰੂ ਦੀ ਸੁਣਾਈ ਵਾਰਤਾ ਵੱਲ ਗਿਆ। ਉਸਨੇ ਮੁਗਲਾਂ ਦੇ ਬਹੁਤ ਅਤਿਆਚਾਰ ਸਹੇ ਹਨ, ਛੋਟੇ ਪੁੱਤਰ ਨੀਹਾਂ ਵਿਚ ਚਿਣ ਦਿੱਤੇ ਗਏ। ਵੱਡੇ ਪੁੱਤਰ ਜੰਗ ਵਿਚ ਮਾਰੇ ਗਏ। ਇਥੋਂ ਤੱਕ ਕੇ ਪੰਜਾਬ ਦੇਸ਼ ਛੱਡਣ ਲਈ ਮਜਬੂਰ ਹੋਣਾ ਪਿਆ। ਅਜਿਹੇ ਹਾਲਾਤਾਂ ਵਿਚ ਕੀ ਸਿੱਖਾਂ ਦੇ ਗੁਰੂ ਮੁਗਲ ਬਾਦਸ਼ਾਹ ਦੀ ਮਦਦ ਕਰ ਸਕਦੇ ਹਨ ? ਸਮਝ ਨਹੀਂ ਆਉਂਦੀ ਮੁਗਲ ਬਾਦਸ਼ਾਹ ਸਿੱਖਾਂ ਨਾਲ ਕੋਈ ਚਾਲ ਚੱਲ ਰਿਹਾ ਹੈ ਜਾਂ ਸਿੱਖ ਆਪਣੇ ਦਾਅ ਉਪਰ ਹਨ। ਜੋ ਵੀ ਹੈ, ਸਿੱਖਾਂ ਲਈ ਤਾਂ ਇਹ ਕਾਰਜ ਬੜਾ ਔਖਾ ਜਾਪਦਾ ਹੈ। ਇਕ ਪਾਸੇ ਲੱਖਾਂ ਦੀ ਨਫ਼ਰੀ ਵਿਚ ਸ਼ਾਹੀ ਸੈਨਾ, ਦੂਸਰੇ ਪਾਸੇ ਕੁਝ ਸੌ ਸਿੰਘ ਹੋਣਗੇ, ਇਹਨਾਂ ਵਿਚੋਂ ਵੀ ਕੁਝ ਸਿੰਘਾਂ ਨੂੰ ਹਥਿਆਰ ਵਰਤਣੇ ਨਹੀਂ ਆਉਂਦੇ ਹੋਣਗੇ। ਪਰ ਸਿੱਖਾਂ ਦੇ ਗੁਰੂ ਮੈਨੂੰ ਕੀ ਆਖਣਾ ਚਾਹੁੰਦੇ ਨੇ। ਮੈਨੂੰ ਇਕ ਮੋਹਰੇ ਦੇ ਤੌਰ ਤਾਂ ਨਹੀਂ ਵਰਤਣਾ ਚਾਹੁੰਦੇ। ਮੇਰੇ ਪਾਸੋਂ ਕੀ ਮਦਦ ਚਾਹੁੰਦੇ ਨੇ ਮੈਂ ਕਰ ਵੀ ਕੀ ਸਕਦਾ ਹਾਂ। ਵਰ੍ਹੇ ਗੁਜ਼ਰ ਗਏ ਨੇ, ਮੈਂ ਹਥਿਆਰਾਂ ਨੂੰ ਇਕ ਵਾਰ ਵੀ ਛੂਹ ਕੇ ਨਹੀਂ ਵੇਖਿਆ।................

ਅੰਦਰੋਂ ਆਵਾਜ਼ ਆਈ–, ਤੂੰ ਤਾਂ ਰਾਣਾ ਪ੍ਰਤਾਪ ਬਣਨਾ ਲੋਚਦਾ ਸੈਂ। ਅਮਰ ਸਿੰਘ ਰਾਠੌਰ ਵਰਗਾ ਬਾਹਦਰ ਯੋਧਾ ਬਣਨ ਦੇ ਸੁਪਨੇ ਲੈਂਦਾ ਸੈਂ। ਇਹ ਵੀ ਚਾਹੁੰਦਾ ਸੈਂ, ਲੋਕ ਮੇਰੀ ਬਹਾਦਰੀ ਦੀਆਂ ਗੱਲਾਂ ਕਰਨ। ਲੋਕ ਮੇਰੀ ਬਹਾਦਰੀ ਦੇ ਗੀਤ ਗਾਉਣ। ਤੂੰ ਮੁਗਲਾਂ ਨਾਲ ਅਸਲੀ ਯੁੱਧ ਕਰਨ ਦੀਆਂ ਗੱਲਾਂ ਵੀ ਕਰਦਾ ਹੁੰਦਾ ਸੈਂ ..................

.............ਹਾਂ ਇਹ ਤਾਂ ਸਹੀ ਹੈ। ਮੈਨੂੰ ਲੜਨ ਦਾ, ਜੰਗ ਕਰਨ ਦਾ, ਮੈਦਾਨ ਵਿਚ ਆਪਣੀ ਬਹਾਦਰੀ ਵਿਖਾਉਣ ਦਾ ਬੜਾ ਚਾਅ ਸੀ। ਮੈਂ ਇਹ ਸਭ ਕਰਕੇ ਵੇਖ ਲਿਆ ਹੈ। ਹੁਣ ਇੱਛਾ ਨਹੀਂ ਰਹੀ। ਮੋਰੋਪੰਤ ਪੇਸ਼ਵਾ ਦੀ ਸੈਨਾ ਵਿਚ ਸ਼ਾਮਲ ਹੋਕੇ –ਮੈਂ ਜੰਗਾਂ ਲੜੀਆਂ। ਦੁਸ਼ਮਣਾਂ

ਨਾਲ ਟੱਕਰ ਲਈ। ਆਪ ਵੀ ਕਈ ਵਾਰ ਘਾਇਲ ਹੋਇਆ। ਆਖਰ ਗੁਰੂ ਜਾਨਕੀ ਪ੍ਰਸਾਦ ਦੀ ਗੱਲ ਸੱਚ ਹੋਈ, ਏਡੀ ਵੱਡੀ ਸਲਤਨਤ ਵਿਰੁੱਧ ਹਥਿਆਰਬੰਦ ਲੜਾਈ ਸਫਲ ਨਹੀਂ ਹੋ ਸਕਦੀ, ਜਦ ਤੱਕ ਪੂਰੇ ਲੋਕ ਇਸ ਵਿਚ ਸ਼ਾਮਲ ਨਹੀਂ ਹੁੰਦੇ। ਮੁਗਲਾਂ ਨੇ ਸ਼ਿਵਾ ਜੀ ਦੇ ਪੁੱਤਰ ਅਤੇ ਉਸਦੇ ਸਾਥੀਆਂ ਨੂੰ ਕਿੰਨੇ ਤਸੀਹੇ ਦਿੱਤੇ, ਮੈਂ ਕਿਵੇਂ ਭੁੱਲ ਸਕਦਾ ਹਾਂ। ਮੁਗਲ ਹਾਕਮ ਆਪਣੇ ਵਿਰੋਧੀ ਨਾਲ ਏਵੇਂ ਕਰਦੇ ਹਨ, ਏਵੇਂ ਕਰਨਗੇ। ਜੇ ਕੱਲ੍ਹ ਨੂੰ ਏਨਾਂ ਦੇ ਹੱਥ ਸਿੱਖਾਂ ਦਾ ਗੁਰੂ ਆ ਜਾਏ, ਉਸ ਨਾਲ ਵੀ ਘੱਟ ਨਹੀਂ ਗੁਜ਼ਾਰਨਗੇ। ਸਿੰਘ ਸਾਹਬ ਨੇ ਦੱਸਿਆ ਤਾਂ ਸੀ,ਪੰਜਵੇਂ ਨਾਨਕ ਨੂੰ ਤੱਤੀ ਤਵੀ ਉਪਰ ਬਿਠਾਇਆ। ਸਿਰ ਵਿਚ ਬਲਦੀ ਰੇਤ ਪਾਈ ਗਈ। ਨੌਵੇਂ ਨਾਨਕ ਨੂੰ ਦਿੱਲੀ ਕਤਲ ਕਰ ਦਿੱਤਾ। ਜੇ ਇਹਨਾਂ ਮੁਗਲਾਂ ਵਿਰੁਧ ਸਾਜ਼ਿਸ਼ਾਂ ਕਰਦਾ ਮੈਂ ਪਕੜਿਆ ਜਾਵਾਂ-, ਤਾਂ ਮੇਰਾ ਹਾਲ ਵੀ ਸ਼ਿਵਾ ਜੀ ਦੇ ਪੁੱਤਰ ਜੈਸਾ ਹੀ ਕਰਨਗੇ.......।

ਮਾਧੋਦਾਸ ਆਪਣੇ ਅੰਦਰ ਉਠਦੇ ਸੋਚਾਂ ਦੇ ਜਵਾਰ-ਭਾਟੇ ਵਿਚੋਂ ਅਜੇ ਬਾਹਰ ਨਹੀਂ ਸੀ ਨਿਕਲਿਆ, ਉਸਨੇ ਜੰਗਲ ਵਾਲੇ ਪਾਸਿਓਂ ਤਿੰਨ ਸਿੰਘ ਨਦੀ ਵੱਲ ਆਉਂਦੇ ਵੇਖੇ । ਮਾਧੋਦਾਸ ਨੇ ਖੜ੍ਹੇ ਹੋ ਕੇ ਸਿੰਘਾਂ ਨੂੰ ਆਪਣੇ ਵੱਲ ਆਉਣ ਦਾ ਇਸ਼ਾਰਾ ਕੀਤਾ।

ਸਿੰਘਾਂ ਨੇ ਆਸੇ ਪਾਸੇ ਨਿਗਾਹ ਮਾਰੀ, ਇਕੱਲਾ ਵੇਖ ਕੇ ਉਹਨਾਂ ਨੇ ਏਧਰ ਵੱਲ ਆਉਣ ਤੋਂ ਇਨਕਾਰ ਨਾ ਕੀਤਾ। ਨੇੜੇ ਆਉਣ ਤੇ ਮਾਧੋਦਾਸ ਨੇ ਪੁੱਛਿਆ-'ਆਪਦੇ ਗੁਰੂ ਕਿਥੇ ਹੈਗੇ ਨੇ ?'

ਸਿੰਘਾਂ ਨੇ ਫਤਿਹ ਬੁਲਾਈ। ਫਿਰ ਇਕ ਨੇ ਕਿਹਾ-'ਗੁਰੂ ਜੀ ਆਪਣੇ ਪੜਾਓ ਉਪਰ ਨੇ।'

-ਅੱਜ ਉਹ ਜੰਗਲ ਦੀ ਸੈਰ ਲਈ ਨਹੀਂ ਨਿਕਲੇ ?'

-ਇਸ ਵੇਲੇ ਗੁਰੂ, ਗੁਰੂਵਾਣੀ ਦਾ ਪਾਠ ਕਰਦੇ ਨੇ, ਫਿਰ ਬਾਹਰ ਭਰਮਣ ਲਈ ਨਿਕਲਦੇ ਨੇ।'

-ਪੰਜਾਬ ਦੇਸ ਤੋਂ ਏਨੀ ਦੂਰ ਆਪਦੇ ਗੁਰੂ ਕਿਸ ਲਈ ਆਏ ਨੇ ?' ਮਾਧੋਦਾਸ ਨੇ ਆਪਣੇ ਤਰੀਕੇ ਨਾਲ ਤਫਤੀਸ਼ ਕਰਨੀ ਚਾਹੀ।

-ਆਪ ਨੂੰ ਪਤਾ ਹੋਵੇਗਾ। ਕੁਝ ਦਿਨ ਹੋਏ, ਮੱਠ ਵਿਚ ਆਪ ਨੇ ਗੁਰੂ ਜੀ ਨਾਲ ਲੰਮੀ ਗਲ-ਬਾਤ ਕੀਤੀ ਹੈ।' ਪਿੱਛੇ ਖੜ੍ਹੇ ਸਿੰਘ ਨੇ ਕਿਹਾ।

-ਮੱਠ ਵਿਚ ਤਾਂ ਸਿੰਘ ਸਾਹਬ ਨਾਲ ਰਸਮੀ ਗਲਬਾਤ ਹੋਈ ਸੀ। ਏਧਰ ਮਰਾਠਾ ਵੱਲ ਗੁਰੂ ਬਾਰੇ ਅਤੇ ਪੰਜਾਬ ਵਿਚ ਮੁਗਲਾਂ ਵਲੋਂ ਕੀਤੇ ਅਤਿਆਚਾਰਾਂ ਬਾਰੇ ਬਹੁਤ ਘੱਟ ਜਾਣਕਾਰੀ ਹੈ। ਬੱਸ ਇਸ ਬਾਰੇ ਹੀ ਚਰਚਾ ਹੋਈ ਸੀ। ਪਰ ਪੰਜਾਬ ਤੋਂ ਏਨੀ ਦੂਰ ਆਪ ਦੇ ਗੁਰੂ ਕੀ ਸੋਚ ਲੈ ਕਰ ਆਏ ਹਨ। ਇਸ ਬਾਰੇ ਕੋਈ ਗੱਲ ਨਹੀਂ ਹੋਈ।' ਮਾਧੋਦਾਸ ਨੇ ਮਾਹਰ ਸੂਹੀਆਂ ਵਾਂਗ ਆਪਣਾ ਪੱਤਾ ਸੁੱਟਿਆ।

-ਇਸ ਬਾਰੇ ਤਾਂ ਗੁਰੂ ਹੀ ਵਧੇਰੇ ਜਾਣਦੇ ਹਨ।' ਸਿੰਘ ਨੇ ਅਣਜਾਣ ਬਣਦਿਆਂ ਕਿਹਾ।

-ਤੁਸੀਂ ਏਨੇ ਸਮੇਂ ਤੋਂ ਗੁਰੂ ਦੇ ਨਾਲ ਹੋ। ਗੱਲ ਬਾਤ ਤਾਂ ਚਲਦੀ ਰਹਿੰਦੀ ਹੋਏਗੀ।'

-ਨਹੀਂ ਇਸ ਤਰ੍ਹਾਂ ਨਹੀਂ ਹੁੰਦਾ। ਗੁਰੂ ਹੁਕਮ ਕਰਦੇ ਹਨ, ਅਸੀਂ ਸਵੇਰੇ ਕੂਚ ਕਰਨਾ ਹੈ। ਅਸੀਂ ਕਦੀ ਵੀ ਇਹ ਨਹੀਂ ਪੁੱਛਦੇ, ਕਿਧਰ ਕੂਚ ਕਰਨਾ ਹੈ ? ਕਿਉਂ ਕੂਚ ਕਰਨਾ ਹੈ ? ਗੁਰੂ ਅੱਗੇ ਔਰ ਖਾਲਸਾ ਪਿੱਛੇ। ਗੁਰੂ ਦੀ ਹਰ ਆਗਿਆ ਦਾ, ਗੁਰੂ ਦੀ ਇੱਛਾ ਦਾ ਪਾਲਣ ਕਰਨਾ ਖਾਲਸੇ ਦਾ ਧਰਮ ਹੈ।'

ਮਾਧੋਦਾਸ ਸਮਝ ਗਿਆ। ਸਿੰਘ ਕਿਸੇ ਭੁਲਾਵੇਂ ਵਿਚ ਆਉਣ ਵਾਲੇ ਨਹੀਂ। ਉਸਨੇ ਤਾਂ ਸੋਚਿਆ ਸੀ, ਸਿੰਘਾਂ ਪਾਸੋਂ ਕੋਈ ਅੰਦਰਲਾ ਭੇਦ ਜਾਣਾਂਗਾ। ਪਰ ਉਹ ਸਿੰਘਾਂ ਦੀ ਗੁਰੂ ਪ੍ਰਤੀ ਅਥਾਹ ਆਸਥਾ ਉਪਰ ਹੈਰਾਨ ਸੀ। ਅਜਿਹੇ ਸੈਨਿਕਾਂ ਨੂੰ ਹਰਾਇਆ ਜਾਂ ਕੱਟਿਆ ਤਾਂ ਜਾ ਸਕਦਾ

ਹੈ, ਝੁਕਾਇਆ ਜਾਂ ਨਹੀਂ ਜਾ ਸਕਦਾ।......ਸੋਚਦਿਆਂ, ਮਾਧੋਦਾਸ ਨੇ ਏਨਾ ਹੀ ਕਿਹਾ –'ਆਪਣੇ ਗੁਰੂ ਨੂੰ ਮਾਧੋਦਾਸ ਦਾ ਨਮਸਕਾਰ ਕਹਿਣਾ।'

ਸਿੰਘ ਫਤਿਹ ਬੁਲਾਕੇ ਆਪਣੇ ਪੜਾਅ ਵੱਲ ਚੱਲ ਪਏ।

* * *

ਖਾਲਸੇ ਦੇ ਪੜਾਅ ਉਪਰ ਦੁਪਹਿਰ ਦਾ ਭੋਜਨ ਵਰਤਾਇਆ ਜਾ ਚੁੱਕਾ ਸੀ, ਸਿੰਘ ਆਪਣੇ ਤੰਬੂਆਂ ਵਿਚ ਆਰਾਮ ਕਰ ਰਹੇ ਸਨ। ਪਹਿਰੇਦਾਰ ਸੇਵਾ ਨਿਭਾਅ ਰਹੇ ਪੂਰੇ ਸਤੱਰਕ ਸਨ। ਬਾਜ਼ ਸਿੰਘ,ਭਾਈ ਧਰਮ ਸਿੰਘ ਅਤੇ ਰਾਮ ਸਿੰਘ ਗੁਰੂ ਨੂੰ ਗੋਦਾਵਰੀ ਨਦੀ ਕੰਢੇ ਹੋਈ ਮਾਧੋਦਾਸ ਨਾਲ ਮੁਲਾਕਾਤ ਬਾਰੇ ਦੱਸ ਗਏ ਸਨ।

ਹੁਣ ਆਰਾਮ ਕਰਦਿਆਂ ਗੁਰੂ ਸੋਚੀਂ ਪਏ ਹੋਏ ਸਨ।

.........ਮੇਰੇ ਸਿੰਘਾਂ ਨਾਲ ਇਸ ਤਰ੍ਹਾਂ ਗਲਬਾਤ ਕਰਨ ਦਾ ਕੀ ਮਤਲਬ ਹੋਇਆ। ਬੈਰਾਗੀ ਕੋਈ ਭੇਦ ਲੈਣਾ ਚਾਹੁੰਦਾ ਹੈ ਜਾਂ ਬੈਰਾਗੀ ਜੀਵਨ ਨੂੰ ਤਿਆਗਣ ਦਾ ਮਨ ਬਣਾ ਰਿਹਾ ਹੈ। ਮੈਨੂੰ ਜਲਦੀ ਮਾਧੋਦਾਸ ਨਾਲ ਹੋਰ ਮੁਲਾਕਾਤਾਂ ਕਰਨੀਆਂ ਚਾਹੀਏ.......।......ਇਸ ਵਾਰ ਮੁਲਾਕਾਤ ਹੋਵੇ ਤਾਂ ਕਿੰਨ੍ਹਾਂ ਗੱਲਾਂ ਪਰ ਜ਼ੋਰ ਦੇਣਾ ਚਾਹੀਏ। ਅਗਰ ਇਨਕਾਰ ਕਰੇ ਤਾਂ ਕਿਹੜੀ ਦਲੀਲ ਕਾਰਗਾਰ ਹੋ ਸਕਦੀ ਹੈ......। ਗੁਰੂ ਗੋਬਿੰਦ ਸਿੰਘ ਆਪਣੇ ਮਨ ਨਾਲ ਇਸ ਤਰ੍ਹਾਂ ਗੱਲਾਂ ਕਰ ਰਹੇ ਸਨ, ਜਿਵੇਂ ਮਾਧੋਦਾਸ ਲਾਗੇ ਹੀ ਬੈਠਾ ਹੋਵੇ।

ਅੰਤਰ ਧਿਆਨ ਹੋਏ ਗੁਰੂ ਨੂੰ ਪਤਾ ਹੀ ਨਹੀਂ ਚੱਲਿਆ। ਕਦ ਸਾਹਿਬ ਦੇਵਾਂ ਅਛੋਪਲੇ ਜਿਹੇ ਤੰਬੂ ਵਿਚ ਆਣ ਬੈਠੀ। ਗੁਰੂ ਦੀ ਮਨ-ਬਚਨੀ ਸੁਣਦੀ ਰਹੀ। ਉਸਦੇ ਮੁੱਖ ਨੂੰ ਵੇਖਦੀ ਰਹੀ। ਫਿਰ ਹੌਲੀ ਜਿਹੀ ਬੋਲੀ।

–ਸਾਹਿਬ ਕਿਸ ਨਾਲ ਗੱਲਾਂ ਕਰ ਰਹੇ ਨੇ ? '

ਗੁਰੂ ਨੇ ਝੱਟ ਅੱਖਾਂ ਖੋਹਲੀਆਂ।

–ਸਾਹਿਬ ਦੇਵਾਂ... ? ' ਹੈਰਾਨੀ ਨਾਲ ਮੂੰਹੋਂ ਨਿਕਲਿਆ। ਉਸੇ ਵੇਲੇ ਸੋਚ ਆਈ। ਏਨੀ ਕੁਤਾਹੀ ? ਕੋਈ ਦੁਸ਼ਮਣ ਵੀ ਸਿਰ ਪਰ ਆਣ ਸਕਦਾ ਸੀ। ਬਾਹਰ ਫਿਰਦੇ ਪਹਿਰੇਦਾਰ ਵੱਲ ਦੇਖਿਆ। ਫਿਰ ਦੂਸਰੇ ਪਲ ਸਾਹਿਬ ਦੇਵਾਂ ਵੱਲ ਤੱਕ ਕੇ ਚਿਹਰੇ ਉਪਰ ਮੁਸਕਰਾਹਟ ਲੈ ਆਂਦੀ।

–ਦੱਸਿਆ ਨਹੀਂ ਕਿਸ ਨਾਲ ਗੱਲਾਂ ਕਰ ਰਹੇ ਸਓ ? ' ਸਾਹਿਬ ਦੇਵਾਂ ਨੇ ਫਿਰ ਪੁੱਛਿਆ।

–ਏਥੇ ਲਾਗੇ ਹੀ ਇਕ ਮੱਠ ਦਾ ਬੈਰਾਗੀ ਹੈ, ਮਾਧੋਦਾਸ। ਉਸਨੂੰ ਖਾਲਸਾ ਪੰਥ ਵਿਚ ਲੈ ਆਉਣ ਦੀ ਇੱਛਾ ਹੈ।' ਗੁਰੂ ਨੇ ਕਿਹਾ

–ਖਾਲਸਾ ਪੰਥ ਤੋਂ ਪੰਜਾਬ ਦੇ ਸਿੱਖ ਆਪਣੇ ਮੂੰਹ ਮੋੜਨ ਲੱਗੇ ਹਨ ਤਾਂ ਹੁਣ ਯੋਗੀਆਂ-ਬੈਰਾਗੀਆਂ ਦੀ ਲੋੜ ਪੈ ਗਈ ? ' ਸਾਹਿਬ ਦੇਵਾਂ ਨੇ ਤਨਜ਼ ਨਾਲ ਪੁੱਛਿਆ।

–ਇਹ ਗੱਲ ਨਹੀਂ ਹੈ ਸਾਹਿਬ ਦੇਵਾਂ। ਨਾ ਹੀ ਸਿੰਘ ਖਾਲਸਾ ਪੰਥ ਤੋਂ ਮੂੰਹ ਫੇਰਨਗੇ, ਨਾ ਹੀ ਇਹ ਬੈਰਾਗੀ ਕੋਈ ਆਮ ਬੈਰਾਗੀ ਹੈ। ਇਹ ਬੜਾ ਕੁਸ਼ਲ ਸੈਨਿਕ ਹੈ, ਛਾਪਾਮਾਰ ਯੁੱਧ-ਕਲਾ ਦਾ ਮਾਹਰ ਹੈ। ਐਸੇ ਯੋਧਿਆਂ ਦੀ ਖਾਲਸਾ ਫੌਜ ਨੂੰ ਲੋੜ ਹੈ।'

ਗੁਰੂ ਦੀਆਂ ਗੱਲਾਂ ਸੁਣਕੇ, ਸਾਹਿਬ ਦੇਵਾਂ ਨੇ ਹਉਕਾ ਲਿਆ।

–ਕੋਈ ਚਿੰਤਾ ਹੈ ਸਾਹਿਬ ਦੇਵਾਂ ? ' ਗੁਰੂ ਨੇ ਫ਼ਿਕਰ ਨਾਲ ਪੁੱਛਿਆ।

–ਤੁਸਾਂ ਦੀ ਹਾਲਤ ਔਰ ਪਰੇਸ਼ਾਨੀ ਵੇਖਕੇ ਚਿੰਤਾ ਹੋ ਰਹੀ ਹੈ। ਅੱਜ ਚਾਰੇ ਪੁੱਤਰ ਜਿੰਦਾ ਹੁੰਦੇ

ਤਾਂ ਮੱਠਾਂ ਦੇ ਬੈਰਾਗੀਆਂ ਨਾਲ ਮੁਲਾਕਾਤਾਂ ਕਰਨ ਦੀ ਲੋੜ ਨਹੀਂ ਸੀ ਰਹਿਣੀ, ਜ਼ੋਰਾਵਰ ਸਿੰਘ ਅਤੇ ਫਤੇਹ ਸਿੰਘ ਤਾਂ ਛੋਟੇ ਸਨ। ਪ੍ਰੰਤੂ ਅਜੀਤ ਸਿੰਘ ਤੇ ਜੁਝਾਰ ਸਿੰਘ- ਅੱਜ ਤੁਸਾਂ ਦੀਆਂ ਸੱਜੀਆਂ-ਖੱਬੀਆਂ ਬਾਹਾਂ ਹੁੰਦੇ। ਇਹ ਵੀ ਕੀ ਪਤਾ, ਪੰਜਾਬ ਛੱਡ ਕੇ ਏਨੀ ਦੂਰ ਮਰਾਠਿਆਂ ਦੇ ਦੇਸ਼ ਆਵਣ ਦੀ ਨੌਬਤ ਹੀ ਨਾ ਆਉਂਦੀ.....।' ਸਾਹਿਬ ਦੇਵਾਂ ਅੱਖਾਂ ਭਰ ਆਈ।

-ਇਸ ਤਰ੍ਹਾਂ ਕਿਉਂ ਸੋਚ ਰਹੀ ਹੈ, ਸਾਹਿਬਾਂ ? ' ਗੋਬਿੰਦ ਸਿੰਘ ਦੇ ਚਿਹਰੇ ਉਪਰ ਵੀ ਪੀੜ ਉਭਰ ਆਈ।

-ਇਹ ਵਿਚਾਰ ਸੋਚ-ਸਮਝ ਕੇ ਥੋੜ੍ਹਾ ਈ ਆਉਂਦੇ ਨੇ। ਇਕ ਗੱਲ ਪੁੱਛਾਂ , ਨਾਰਾਜ਼ ਤਾਂ ਨਹੀਂ ਹੋਵੋਗੇ। ਸਾਹਿਬ ਦੇਵਾਂ ਨੇ ਗੁਰੂ ਦੀਆਂ ਅੱਖਾਂ ਵਿਚ ਤੱਕਦਿਆਂ ਕਿਹਾ।

-ਮਨ ਵਿਚ ਜੋ ਵੀ ਹੈ, ਪੁੱਛ ਆਖ, ਇਸ ਤਰ੍ਹਾਂ ਆਗਿਆ ਲੈਣ ਦੀ ਲੋੜ ਨਹੀਂ ਸਾਹਿਬਾਂ।'

-ਮੈਂ ਡਰਦੀ ਆਂ ਤੁਸੀ ਨਾਰਾਜ਼ ਹੋਵੋਗੇ।' ਸਾਹਿਬ ਦੇਵਾਂ ਨੀਵੀਂ ਪਾਈ ਹੀ ਬੋਲੀ।

-ਸਾਹਿਬਾਂ, ਐਸੀ ਝਿਜਕ ਤੂੰ ਪਹਿਲਾਂ ਕਦੀ ਨਹੀਂ ਵਿਖਾਈ ।ਕੀ ਆਖਣਾ ਚਾਹੁੰਨੀ ਹੈ। ਨਿਝੱਕ ਆਖ, ਮੈਂ ਨਾਰਾਜ਼ ਨਹੀਂ ਹੋਵਾਂਗਾ।' ਗੁਰੂ ਨੇ ਉਸਦਾ ਕੰਧਾ ਦਬਾ ਕੇ ਹੌਸਲਾ ਦਿੱਤਾ।

-ਸਾਹਿਬ ਜੀ, ਮੈਂ ਪੁੱਛਨੀ ਆਂ, ਕਦੇ ਮਨ ਵਿਚ ਖ਼ਿਆਲ ਆਇਆ ਹੈ, ਜੇ ਅਸਾਂ ਦਾ ਇਕ ਵੀ ਪੁੱਤਰ ਜਿੰਦਾ ਹੁੰਦਾ। ਜਾਂ ਅਜੇ ਵੀ ਇਕ ਹੋਰ................।

-ਸਾਹਿਬ ਦੇਵਾਂ- ।' ਗੁਰੂ ਸਖ਼ਤੀ ਨਾਲ ਬੋਲੇ।....'ਬੱਸ ! ਅਸੀਂ ਸਮਝਦੇ ਹਾਂ। ਭਾਵਨਾਵਾਂ, ਜਜ਼ਬਾਤ, ਪੁੱਤਰ-ਮੋਹ ਅਸਾਂ ਅੰਦਰ ਵੀ ਸਭਨਾਂ ਵਾਂਗ ਹੈ। ਪਰ ਇਸ ਮੋਹ ਨੂੰ ਦਬਾ ਕੇ ਰੱਖਣਾ ਹੀ ਖਾਲਸੇ ਦੇ ਹਿੱਤ ਵਿਚ ਹੈ। ਹੁਣ ਖਾਲਸਾ ਹੀ ਅਸਾਂ ਦਾ ਧੀਆਂ ਪੁੱਤਰ ਹਨ ਔਰ ਅਸੀਂ ਉਹਨਾਂ ਦੇ ਮਾਤਾ ਪਿਤਾ ਹਾਂ। ਇਸ ਵਿਚ ਹੀ ਦੇਸ਼ ਕੌਮ ਔਰ ਧਰਮ ਦਾ ਭਲਾ ਹੈ। ਅਸਾਂ ਦੇ ਪੁੱਤਰ, ਅਸਾਂ ਦੇ ਪਰੀਵਾਰ ਦੂਸਰੀ ਥਾਂ ਉਪਰ ਹਨ। ਅਸਾਂ ਦੇ ਲੋਕ, ਕੌਮ ਧਰਮ, ਇਹ ਸਭ ਪਹਿਲੀ ਥਾਂ ਪਰ ਹਨ। ਇਹਨਾਂ ਉਪਰੋਂ ਸਭ ਕੁਝ ਨਿਛਾਵਰ ਹੈ। ਖ਼ਿਆਲ ਰਹੇ। ਐਸੀ ਭਾਵਨਾ ਫਿਰ ਮਨ ਵਿਚ ਨਹੀਂ ਆਵਣ ਦੇਣੀ। ਇਸ ਪਰ ਇਹ ਅਸਾਂ ਦੀ ਆਖਰੀ ਗੱਲ ਬਾਤ ਹੈ। ਮਨ ਵਿਚ ਉਠ ਰਹੇ ਵਿਕਾਰਾਂ ਨੂੰ ਗੁਰੂ ਸ਼ਬਦ ਪਾਠ ਨਾਲ ਜੋੜਨਾ ਚਾਹੀਏ।'

-ਮੈਂ ਤਾਂ ਪਹਿਲਾਂ ਹੀ ਡਰਦੀ ਸਾਂ ਤੁਸੀਂ ਨਾਰਾਜ਼ ਹੋਵੋਗੇ।' ਸਾਹਿਬ ਦੇਵਾਂ ਦੇ ਮਰੇ ਜਿਹੇ ਬੋਲ ਨਿਕਲੇ

-ਮੈਂ ਨਾਰਾਜ਼ ਨਹੀਂ ਹਾਂ ਸਾਹਿਬਾਂ।'

-ਤੁਸਾਂ ਦਾ ਮਨ ਦੁਖੀ ਕੀਤਾ ਹੈ ਮੈਂ।'

-ਇਸ ਤਰ੍ਹਾਂ ਨਾ ਸੋਚ।'

-ਸੋਚਾਂ ਉਪਰ ਪਹਿਰਾ ਕਿਵੇਂ ਦਿਆਂ ਸਾਹਬ ਜੀ। ਬੇਕਾਬੂ ਹੋ ਕਰ ਇਹ ਬੇਬਸ ਕਰ ਦਿੰਦੀਆਂ ਨੇ ਤਾਂ ਹੀ.....'

-ਨਹੀਂ ਸਾਹਿਬਾਂ, ਬਾਣੀ ਦਾ ਆਸਰਾ ਲੈ। ਤੇਰਾ ਰੁਤਬਾ ਬੜਾ ਉੱਚਾ ਹੈ। ਤੂੰ ਖਾਲਸੇ ਦੀ ਮਾਤਾ ਹੈਂ।'

ਸਾਹਿਬ ਦੇਵਾਂ ਨੇ ਹਉਕਾ ਲਿਆ। ਕੰਧੇ ਉਪਰ ਰੱਖਿਆ ਸਵਾਮੀ ਦਾ ਹੱਥ ਅਹਿਸਤਾ ਜਿਹਾ ਹਟਾਇਆ ਤੇ ਉਠਕੇ, ਤੰਬੂ ਵਿਚੋਂ ਬਾਹਰ ਆ ਗਈ।

ਗੁਰੂ ਗੋਬਿੰਦ ਸਿੰਘ, ਚੌਂਕੜੀ ਮਾਰ ਕੇ ਬੈਠ ਗਏ ਤੇ ਮਨ ਨੂੰ ਸਾਂਤ ਕਰਨ ਲਈ ਗੁਰੂ ਬਾਣੀ ਦਾ ਪਾਠ ਕਰਨ ਲੱਗੇ।

* * *

ਗੁਰੂ ਕੁਝ ਦਿਨ ਦੁਚਿੱਤੀ ਵਿਚ ਰਹੇ। ਮਾਧੋਦਾਸ ਨੂੰ ਦੁਬਾਰਾ ਮਿਲਿਆ ਜਾਵੇ ਜਾਂ ਨਾ ਮਿਲਿਆ ਜਾਵੇ। ਇਕ ਦਿਨ ਪ੍ਰਭਾਤ ਵੇਲੇ ਗੁਰੂ ਦਇਆ ਸਿੰਘ ਅਤੇ ਧਰਮ ਸਿੰਘ ਨਾਲ ਗੋਦਾਵਰੀ ਨਦੀ ਦੇ ਕੰਢੇ ਘੁੰਮਦੇ ਕੁਦਰਤ ਦੇ ਰਹੱਸ ਨੂੰ ਵੇਖਦੇ ਅਨੰਦਿਤ ਹੋ ਰਹੇ ਸਨ। ਉਹਨਾਂ ਦੇ ਮਨ ਵਿਚ ਅਚਾਨਕ ਖ਼ਿਆਲ ਆਇਆ- ਤੇ ਉਹ ਮਾਧੋਦਾਸ ਨੂੰ ਮਿਲਣ ਮੱਠ ਵੱਲ ਤੁਰ ਪਏ।

ਮਾਧੋਦਾਸ ਨੇ ਗੁਰੂ ਅਤੇ ਸਿੰਘਾਂ ਦਾ ਉਤਸ਼ਾਹ ਅਤੇ ਜੋਸ਼ ਨਾਲ ਸਵਾਗਤ ਕੀਤਾ। ਗੁਰੂ ਦੇ ਸਖ਼ਤ ਵਿਰੋਧ ਕਰਨ ਦੇ ਬਾਵਜੂਦ ਉਸਨੂੰ ਆਪਣੀ ਚੌਕੀ ਉਪਰ ਬਿਠਾਇਆ। ਜੜੀ ਬੂਟੀਆਂ ਤੋਂ ਤਿਆਰ ਕੀਤਾ ਮਿੱਠਾ ਸ਼ਰਬਤ ਪਿਲਾਇਆ। ਫਿਰ ਏਧਰ ਆਉਣ ਦਾ ਸਬੱਬ ਪੁੱਛਿਆ।

ਗੁਰੂ ਨੇ ਕਿਹਾ-'ਨਦੀ ਕੰਢੇ ਵਲ ਘੁੰਮਣ ਨਿਕਲੇ ਸਾਂ, ਆਪਨੂੰ ਮਿਲਣ ਦਾ ਮਨ ਕੀਤਾ, ਆ ਗਏ।'

-ਏਥੇ ਰਹਿੰਦਿਆਂ ਖਾਣ ਪੀਣ ਲਈ ਕੋਈ ਮੁਸ਼ਕਲ ਤਾਂ ਨਹੀਂ ਆ ਰਹੀ ? ' ਮਾਧੋਦਾਸ ਨੇ ਪੁੱਛਿਆ।

-ਕੋਈ ਮੁਸ਼ਕਲ ਨਹੀਂ ਆਂਵਦੀ ਮਾਧੋਦਾਸ। ਸਿੰਘ ਜੰਗਲ ਵਿਚੋਂ ਸ਼ਿਕਾਰ ਕਰ ਲੈਂਦੇ ਨੇ ਲੋੜ ਅਨੁਸਾਰ ਅਨਾਜ ਵੀ ਪ੍ਰਾਪਤ ਹੋ ਜਾਂਦਾ ਹੈ। ਘੋੜੇ ਜੰਗਲੀ ਘਾਹ ਨਾਲ ਆਪਣਾ ਪੇਟ ਭਰ ਲੈਂਦੇ ਨੇ। ਅਕਾਲ ਪੁਰਖ ਦੀ ਮਿਹਰ ਹੈ।'

-ਸਿੰਘ ਸਾਹਬ ਅਸੀਂ ਆਪ ਨੂੰ ਬੇਨਤੀ ਕੀਤੀ ਸੀ, ਮੱਠ ਆਪ ਲਈ ਭੋਜਨ ਦਾ ਪ੍ਰਬੰਧ ਕਰ ਸਕਦਾ ਹੈ।'

-ਮਾਧੋਦਾਸ, ਪੰਜਾਬ ਦੀ ਧਰਤੀ ਤੋਂ ਏਨੀ ਦੂਰੀ ਅਸੀਂ ਭੋਜਨ ਦੀ ਭਾਲ ਵਿਚ ਏਧਰ ਨਹੀਂ ਆਏ। ਪਹਿਲਾਂ ਰਾਜਪੂਤਾਨੇ ਵੱਲ, ਫਿਰ ਮਰਾਠਾ ਦੇਸ਼ ਵੱਲ ਆਉਣਾ, ਅਸਾਂ ਦਾ ਕੋਈ ਮੰਤਵ ਹੈ। ਸ਼ਾਇਦ ਲੋਕ ਸਮਝਦੇ ਨੇ, ਅਸੀਂ ਮੁਗਲ ਬਾਦਸ਼ਾਹ ਦੇ ਮਤਾਹਿਤ ਹੋਕੇ ਇਧਰ ਮਰਾਠਾ ਸੈਨਾ ਨਾਲ ਲੜਨ ਆਏ ਹਾਂ। ਇਹ ਸਹੀ ਨਹੀਂ ਹੈ। ਇਸ ਵਿਚ ਅਸਾਂ ਦੀ ਹੀ ਗਰਜ਼ ਹੈ। ਬਾਦਸ਼ਾਹੀਆਂ ਸਦਾ ਆਪਣੇ ਫ਼ਾਇਦੇ ਦੀ ਬਾਤ ਸੋਚਦੀਆਂ ਹਨ। ਅਸਾਂ ਜੈਸੇ ਗਿਣਤੀ ਵਿਚ ਥੋੜ੍ਹੇ ਬਾਗੀਆਂ ਨੂੰ ਜਿਵੇਂ ਤੁਰਕ ਅਸਾਂ ਨੂੰ ਸਮਝਦੇ ਹਨ, ਬਾਦਸ਼ਾਹਾਂ ਨਾਲ ਐਸੀਆਂ ਚਾਲਾਂ ਹੀ ਚੱਲਣੀਆਂ ਪੈਣਗੀਆਂ ਜਦ ਤੱਕ ਅਸੀਂ ਫਿਰ ਤਾਕਤ ਹਾਸਲ ਕਰਕੇ, ਬਾਦਸ਼ਾਹ ਨੂੰ ਟੱਕਰ ਦੇਣ ਦੇ ਸਮਰੱਥ ਨਹੀਂ ਹੋ ਜਾਂਦੇ। ਅਸੀਂ ਫਿਰ ਜੁੜਾਂਗੇ, ਅਸਾਂ ਨੂੰ ਵਿਸ਼ਵਾਸ ਹੈ। ਅਸੀਂ ਮੁਗਲਾਂ ਦੀ ਸੱਤਾ ਨੂੰ ਵੰਗਾਰਾਂਗੇ। ਮਾਧੋਦਾਸ ਫਤਿਹ ਸਦਾ ਸਚਾਈ ਦੀ ਹੁੰਦੀ ਹੈ। ਤੂੰ ਵੀਰ ਏ, ਬੈਰਾਗੀ ਏਂ, ਸੂਰਮਾ ਸੈਨਿਕ ਰਿਹਾ ਏਂ। ਮਰਾਠਾ ਦੇਸ਼ ਵਿਚ ਇਕ ਸਵਾਮੀ ਵਾਂਗ ਤੇਰੀ ਪੂਜਾ ਹੁੰਦੀ ਏਂ। ਏਧਰ ਤੇਰੇ ਹਜ਼ਾਰਾਂ ਸ਼ਰਧਾਲੂ ਨੇ। ਤੂੰ ਆਤਮਿਕ ਤੌਰ ਤੇ ਪੱਕਾ ਏਂ। ਦੁਨਿਆਵੀ ਤੌਰ ਤੇ ਬਲਵਾਨ ਏਂ। ਲੋਕਾਂ ਨੂੰ ਆਪਣੇ ਵੱਸ ਵਿਚ ਕਰਨ ਦੀ ਤੇਰੇ ਵਿਚ ਕਲਾ ਹੈ। ਅਗਰ ਤੇਰੀਆਂ ਸੇਵਾਵਾਂ ਖਾਲਸਾ ਪੰਥ ਨੂੰ ਮਿਲ ਜਾਵਣ ਤਾਂ ਅਸੀਂ ਦਿੱਲੀ ਦੇ ਤਖ਼ਤ ਨਾਲ ਟੱਕਰ ਲੈ ਸਕਦੇ ਹਾਂ।' ਮਾਧੋਦਾਸ ਨੂੰ ਪ੍ਰੇਰਿਤ ਕਰਨ ਲਈ ਗੁਰੂ ਨੇ ਉਹ ਸਾਰੇ ਹੀਲੇ ਵਰਤੇ, ਜਿਸ ਨਾਲ ਉਹ ਪ੍ਰਭਾਵਿਤ ਹੋ ਸਕਦਾ ਸੀ।

ਗੁਰੂ ਦੀ ਲੰਮੀ ਵਾਰਤਾ ਸੁਣਕੇ ਮਾਧੋਦਾਸ ਸੋਚੀਂ ਪੈ ਗਿਆ। ਉਸਦੇ ਚੇਲੇ ਵੀ ਗੁਰੂ ਦੀਆਂ ਗੱਲਾਂ ਸੁਣ ਰਹੇ ਸਨ। ਪਹਿਲਾਂ ਉਹ ਗੁਰੂ ਵੱਲ ਤੱਕਦੇ ਸਨ, ਹੁਣ ਉਹ ਆਪਣੇ ਸਵਾਮੀ ਵੱਲ ਤੱਕਣ ਲੱਗੇ।

ਮਾਧੋਦਾਸ ਨੂੰ ਕੁਝ ਤਾਂ ਆਖਣਾ ਪੈਣਾ ਸੀ। ਉਹ ਮਹਿਸੂਸ ਕਰ ਰਿਹਾ ਸੀ, ਸਿੰਘ ਸਾਹਿਬ ਉਸ ਵੱਲੋਂ ਜਵਾਬ ਦੀ ਆਸ ਵਿਚ ਉਸ ਵੱਲ ਦੇਖੀ ਜਾ ਰਹੇ ਹਨ। ਉਸਨੂੰ ਸਮਝ ਨਹੀਂ ਸੀ ਆ

ਰਹੀ , ਗੱਲ ਕਿਥੋਂ ਸ਼ੁਰੂ ਕਰਾਂ ਕਿਵੇਂ ਕਰਾਂ। ਗੁਰੂ ਉਸਦੇ ਚਿਹਰੇ ਦੇ ਹਾਵ-ਭਾਵ ਤਾੜ ਰਹੇ ਸਨ।

–ਮਾਧੋਦਾਸ.....।' ਗੁਰੂ ਨੇ ਕਿਹਾ।

ਮਾਧੋਦਾਸ ਗੁਰੂ ਦਾ ਇਸ਼ਾਰਾ ਸਮਝ ਗਿਆ। ਬੋਲਿਆ 'ਸਿੰਘ ਸਾਹਬ , ਆਪ ਮੇਰੇ ਜੈਸੇ ਸਾਧੂ ਉਪਰ ਏਨੀਆਂ ਉਮੀਦਾਂ ਲਾਈ ਬੈਠੇ ਹੋ, ਇਹ ਮੇਰੇ ਲਈ ਗੌਰਵ ਵਾਲੀ ਗੱਲ ਹੈ। ਸਿੱਖ ਸੰਪਰਦਾ ਦੇ ਗੁਰੂ ਮੇਰੇ ਵਿਚ ਇਹ ਗੁਣ ਵੇਖਦੇ ਨੇ ਅਤੇ ਉਹਨਾਂ ਨੂੰ ਵਿਸ਼ਵਾਸ ਵੀ ਹੈ, ਮੈਂ ਖਾਲਸਾ ਸੈਨਾ ਲਈ ਮੁਗਲਾਂ ਵਿਰੁਧ ਜੰਗ ਵਿਚ ਮਦਦਗਾਰ ਹੋ ਸਕਦਾ ਹਾਂ। ਪਰ ਮੈਨੂੰ ਦੂਸਰੀ ਹੀ ਚਿੰਤਾ ਹੈ, ਸਿੰਘ ਸਾਹਬ,.....ਮੇਰਾ ਪੰਜਾਬ ਦੇਸ਼ ਨਾਲ ਕੋਈ ਲਗਾਓ ਨਹੀਂ ਹੈ। ਮੇਰੀ ਬੋਲ-ਚਾਲ ਪਹਿਰਾਵਾ ਵੀ ਪੰਜਾਬ ਦੇ ਲੋਕਾਂ ਜੈਸਾ ਨਹੀਂ ਹੈ। ਓਧਰ ਪੰਜਾਬ ਵੱਲ ਨਾ ਮੈਨੂੰ ਕੋਈ ਜਾਣਦਾ ਹੈ, ਨਾ ਮੈਂ ਕਿਸੇ ਨੂੰ ਜਾਣਦਾ ਹਾਂ। ਇਸ ਦੇ ਉਲਟ ਏਧਰ ਮੇਰੇ ਮੱਠ ਦੀ ਵਜ੍ਹਾ ਨਾਲ ਮੈਨੂੰ ਹਜ਼ਾਰਾਂ ਜਾਨਣ ਵਾਲੇ ਨੇ। ਮੈਂ ਔਰ ਮੇਰੇ ਸਾਧੂ ਦਿਨ ਭਰ ਦੁਖੀ ਲੋਕਾਂ ਦੀ ਸੇਵਾ ਵਿਚ ਲੱਗੇ ਰਹਿੰਦੇ ਹਾਂ।'

–ਮਾਧੋਦਾਸ, ਏਨੇ ਸਮੇਂ ਵਿਚ ਅਸਾਂ ਜਾਣ ਲਿਆ ਹੈ, ਆਪ ਸਭ, ਮੱਠ ਵਿਚ ਜਨ-ਕਲਿਆਣ ਦਾ ਵੱਡਾ ਕਾਰਜ ਕਰ ਰਹੇ ਹੋ। ਪਰ ਇਹ ਸੋਚੋ, ਇਕ ਸੂਰਮਾਂ ਜਾਂਬਾਜ਼ ਯੋਧਾ। ਦੁਨਿਆਵੀ ਔਰ ਰੂਹਾਨੀ ਸ਼ਕਤੀਆਂ ਦਾ ਧਨੀ, ਦੁਨੀਆਂ ਤੋਂ ਨਿਰਲੇਪ ਹੋ ਕਰ, ਇਕ ਪਾਸੇ ਬੈਠ ਜਾਏ। ਇਹ ਸ਼ੋਭਾ ਨਹੀਂ ਦਿੰਦਾ। ਇਹ ਦੇਸ਼ ਤੇਰਾ ਵੀ ਓਨਾ ਹੈ, ਜਿੰਨਾ ਦੂਸਰੇ ਲੋਕਾਂ ਦਾ ਹੈ। ਮੁਗਲ ਹਾਕਮ ਆਪਣੇ ਵਿਰੋਧੀਆਂ ਨੂੰ ਔਰ ਆਮ ਲੋਕਾਂ ਨੂੰ ਤਸੀਹੇ ਦੇ ਰਹੇ ਹਨ। ਹਰ ਪਾਸੇ ਬੁਰਛਾ-ਗਰਦੀ ਹੈ, ਕਿਸੇ ਦੀ ਜਿੰਦ ਜਾਨ ਦਾ ਭਰੋਸਾ ਨਹੀਂ ਹੈ। ਮਾਲ-ਜਾਇਦਾਦ ਖੇਤ ਖਲਿਆਣ ਕੁਝ ਵੀ ਸੁੱਰਖਿਅਤ ਨਹੀਂ। ਕਿਸੇ ਨੂੰ ਵੀ ਆਪਣੇ ਧਰਮ ਦੀ ਅਜ਼ਾਦੀ ਨਹੀਂ। ਗੈਰ-ਮੁਸਲਿਮ ਲੋਕਾਂ ਨੂੰ ਜ਼ਬਰਦਸਤੀ ਮੁਸਲਮਾਨ ਬਣਾਇਆ ਜਾ ਰਿਹਾ ਹੈ। ਔਰਤਾਂ, ਬੇਟੀਆਂ ਦੀ ਇਜ਼ਤ ਘੱਟੇ ਵਿਚ ਰੁਲ ਰਹੀ ਹੈ। ਮਾਸੂਮਾਂ ਦੇ ਕਤਲ ਹੋ ਰਹੇ ਹਨ। ਮੁਗਲ ਕਿਸੇ ਦੇ ਵੀ ਮਿੱਤਰ ਨਹੀਂ ਹਨ। ਆਪਣੇ ਤਖ਼ਤ ਤੋਂ ਬਿਨਾਂ ਉਹ ਆਪਣੇ ਬਾਪ ਪਰ ਵੀ ਭਰੋਸਾ ਨਹੀਂ ਕਰਦੇ.......।'

–ਸਿੰਘ ਸਾਹਬ ਇਹ ਸਭ ਗੱਲਾਂ ਆਪ ਮੇਰੇ ਨਾਲ ਕਿਉਂ ਕਰ ਰਹੇ ਹੋ ? ' ਮਾਧੋਦਾਸ ਨੇ ਪੁੱਛਿਆ।

–ਇਹ ਗੱਲਾਂ ਇਕ ਬੈਰਾਗੀ ਨੂੰ ਵੀ ਜਾਨਣੀਆਂ ਚਾਹੀਦੀਆਂ ਨੇ, ਇਸ ਲਈ।'

–ਜਾਣ ਕੇ ਕੀ ਹੋਵੇਗਾ ? ' ਮਾਧੋਦਾਸ ਸੋਚ ਰਿਹਾ ਸੀ, ਗੁਰੂ ਅਜੇ ਵੀ ਕੁਝ ਛੁਪਾ ਰਹੇ ਹਨ।

–ਮਾਧੋਦਾਸ ਤੈਨੂੰ ਪਤਾ ਚੱਲੇਗਾ। ਇਸ ਦੇਸ਼ ਵਿਚ ਕੀ ਹੋ ਰਿਹਾ ਹੈ। ਮੁਗਲਾਂ ਨੇ ਪਹਾੜੀ ਰਾਜਿਆਂ ਨਾਲ, ਰਾਜਪੂਤਾਂ ਨਾਲ, ਮਰਾਠਿਆਂ ਨਾਲ, ਸਿੱਖਾਂ ਨਾਲ ਜੰਗਾਂ ਛੇੜੀਆਂ ਹੋਈਆਂ ਨੇ। ਹਰ ਰੋਜ਼ ਹਜ਼ਾਰਾਂ ਨਿਰਦੋਸ਼ ਮਾਰੇ ਜਾ ਰਹੇ ਹਨ। ਘਰ ਬਾਰ ਫੂਕੇ ਜਾ ਰਹੇ ਹਨ। ਅਸੀਂ ਤੈਨੂੰ ਦੱਸਣਾ ਚਾਹੁੰਦੇ ਹਾਂ, ਇਕ ਪਾਸੇ ਮਾਨਵਤਾ ਦਾ ਘਾਣ ਕੀਤਾ ਜਾ ਰਿਹਾ ਹੈ। ਹਾਕਮ ਖੂੰਖਾਰ ਜੰਗਲੀ ਜਾਨਵਰ ਬਣੇ ਹੋਏ ਨੇ। ਆਦਮ-ਖੋਰ ਨੇ। ਦੂਸਰੇ ਪਾਸੇ ਤੇਰੇ ਜੈਸੇ ਬਹਾਦਰ ਸੂਰਬੀਰ, ਸੂਰਮੇ ਯੋਧੇ ਦਾ ਇਕ ਤਿਆਗੀ ਬਣ ਕੇ ਇਕ ਮੱਠ ਵਿਚ ਗੇਰੂਆ ਚੋਲਾ ਪਹਿਨ ਕੇ ਬੈਠ ਜਾਣਾ, ਇਕ ਰਾਜਪੂਤ ਲਈ ਸ਼ੋਭਾ ਔਰ ਗੌਰਵ ਵਾਲੀ ਗੱਲ ਨਹੀਂ ਹੈ।' ਗੁਰੂ ਨੇ ਮਾਧੋਦਾਸ ਦੀ ਅਣਖ ਨੂੰ ਚੋਭ ਲਾਈ।

–ਸਿੰਘ ਸਾਹਬ ਆਪ ਦੀਆਂ ਗੱਲਾਂ ਸਹੀ ਹੋ ਸਕਦੀਆਂ ਨੇ। ਮੈਂ ਸਮਝਦਾ ਹਾਂ, ਰਾਜਪੂਤ ਦਾ ਕਰਮ-ਖੇਤਰ ਤਲਵਾਰ ਅਤੇ ਜੰਗ ਦਾ ਮੈਦਾਨ ਹੈ। ਪਰ ਇਹ ਵੀ ਸਹੀ ਹੈ, ਗੇਰੂਆ ਬਸਤਰ ਜਾਂ ਚੋਲਾ ਪਹਿਨ ਕਰ ਭੀ ਦੇਸ਼ ਅਤੇ ਧਰਮ ਦੀ ਸੇਵਾ ਹੋ ਸਕਦੀ ਹੈ।' ਮਾਧੋਦਾਸ ਏਨੀ ਜਲਦੀ ਕੀਲ ਵਿਚ ਆਉਣ ਵਾਲਾ ਨਹੀਂ ਸੀ।

–ਮਾਧੋਦਾਸ ਇਹ ਜੀਵਨ ਬੜਾ ਛੋਟਾ ਹੈ। ਹਰ ਮਨੁੱਖ ਜੋ ਪੈਦਾ ਹੋਇਆ ਹੈ, ਇਕ ਦਿਨ ਅਵੱਸ਼ ਮੌਤ ਆਵਣੀ ਹੈ। ਇਕ ਸਾਧੂ ਯੋਗੀ, ਬੈਰਾਗੀ ਤਾਂਤਰਿਕ, ਪੈਗ਼ੰਬਰ, ਪੀਰ, ਦੇਵੀ ਦੇਵਤੇ, ਜੋ ਵੀ ਹਨ, ਮੌਤ ਦੇ ਕਾਲ–ਕ੍ਰਮ ਤੋਂ ਬਾਹਰ ਨਹੀਂ ਹਨ। ਅਗਰ ਮੌਤ ਨਿਸ਼ਚਿਤ ਹੈ, ਫਿਰ ਕਿਉਂ ਨਾ ਬਹਾਦਰਾਂ ਦੀ ਮੌਤ ਮਰਿਆ ਜਾਵੇ। ਜੰਗ ਦੇ ਮੈਦਾਨ ਵਿਚ ਆਪਣੇ ਦੇਸ਼ ਲਈ ਆਪਣੇ ਲੋਕਾਂ ਲਈ। ਅਗਰ ਮੁਸਲਮਾਨ ਜਹਾਦ ਦੇ ਨਾਮ ਉਪਰ ਲੜ–ਮਰ ਸਕਦੇ ਹਨ ਤਾਂ ਅਸੀਂ ਐਸਾ ਕਿਉਂ ਨਹੀਂ ਕਰ ਸਕਦੇ। ਮਾਧੋਦਾਸ ਅਸੀਂ ਚਾਹੁੰਦੇ ਹਾਂ, ਆਪਣੀ ਕੁਟੀਆ ਅੰਦਰ ਟੰਗੇ ਹਥਿਆਰਾਂ ਦੀ ਜੰਗ ਉਤਾਰ ਕੇ ਉਹਨਾਂ ਨੂੰ ਲਿਸ਼ਕਾਉਣ ਦਾ ਵੇਲਾ ਹੈ। ਇਸ ਦੇਸ਼ ਦੀ ਮਿੱਟੀ ਤੈਨੂੰ ਪੁਕਾਰ ਰਹੀ ਹੈ। ਬਾਹਰੋਂ ਆਏ ਹਮਲਾਵਾਰਾਂ ਨੂੰ ਇਥੋਂ ਖਦੇੜਨਾ ਹੀ ਇਕ ਯੋਧੇ ਦਾ ਧਰਮ ਹੈ।'

ਗੁਰੂ ਦੀਆਂ ਗੱਲਾਂ ਸੁਣਦਿਆਂ, ਮਾਧੋਦਾਸ ਦੇ ਚਿਹਰੇ ਦੀਆਂ ਨਸਾਂ ਤਣ ਗਈਆਂ। ਅੱਖਾਂ ਦਾ ਰੰਗ ਬਦਲ ਗਿਆ। ਬੈਠੇ ਬੈਠੇ ਹੀ ਉਸਨੇ ਕਈ ਵਾਰ ਮੁੱਠਾਂ ਨਪੀੜੀਆਂ। ਪਰ ਆਪਣੀ ਸਾਧਨਾ ਨਾਲ ਉਹ ਜ਼ਬਤ ਕਰਕੇ ਬੈਠਾ ਰਿਹਾ, ਭਾਵੇਂ ਬਾਹਾਂ ਦੇ ਡੌਲਿਆਂ ਦੀਆਂ ਮੱਛਲੀਆਂ ਉਛਲਦੀਆਂ ਰਹੀਆਂ, ਉਸਨੇ ਚਿਹਰੇ ਉਪਰ ਸਹਿਜ ਭਾਵ ਬਣਾਈ ਰੱਖਿਆ।

ਗੁਰੂ ਚੁੱਪ ਹੋ ਗਏ। ਮਾਧੋਦਾਸ ਦੇ ਚਿਹਰੇ ਉਪਰ ਆਉਂਦੇ ਉਤਰਾ–ਚੜ੍ਹਾ ਤਾੜਨ ਲੱਗੇ। ਗੁਰੂ ਦੀਆਂ ਗੱਲਾਂ ਸੁਣਕੇ ਆਸ ਪਾਸ ਬੈਠੇ ਸਾਧੂ ਵੀ ਜੋਸ਼ ਵਿਚ ਆਏ ਹੋਏ ਸਨ। ਮਾਧੋਦਾਸ ਦੀ ਚੁੱਪ ਗੁਰੂ ਨੂੰ ਖਟਕ ਰਹੀ ਸੀ।

–ਮਾਧੋਦਾਸ।' ਕੁਝ ਇੰਤਜ਼ਾਰ ਪਿਛੋਂ ਗੁਰੂ ਨੇ ਪੁਕਾਰਿਆ।

–ਜੀ ਸਿੰਘ ਸਾਹਬ।' ਮਾਧੋਦਾਸ ਜਿਵੇਂ ਅੱਭੜਵਾਹੇ ਜਾਗਿਆ ਹੋਵੇ।

–ਅਸੀਂ ਅੱਜ ਆਪਦੀ ਇੱਛਾ ਜਾਨਣ ਆਏ ਹਾਂ।'

–ਸਿੰਘ ਸਾਹਬ ਕੋਈ ਫੈਸਲਾ ਕਰਨ ਤੋਂ ਪਹਿਲਾਂ ਮੈਨੂੰ ਆਤਮ–ਚਿੰਤਨ ਕਰਨਾ ਪਏਗਾ।'

–ਕਦ ਤੱਕ ਹੋਵੇਗਾ ਆਤਮ–ਚਿੰਤਨ ?'

–ਏਸ ਘੜੀ ਮੈਂ ਕੁਝ ਨਹੀਂ ਆਖ ਸਕਦਾ।'

–ਠੀਕ ਹੈ, ਅਸੀਂ ਫਿਰ ਆਵਾਂਗੇ।' ਆਖਕੇ ਗੁਰੂ ਚੌਂਕੀ ਉਪਰੋਂ ਉਠ, ਖੜ੍ਹੇ।

–ਨਹੀਂ ਸਿੰਘ ਸਾਹਬ, ਇਸ ਵਾਰ ਆਪ ਨਹੀਂ, ਮੈਂ ਹੀ ਆਪਦੇ ਪੜਾਅ ਤੇ ਆਵਾਂਗਾ।'

–ਠੀਕ ਹੈ। ਮਾਧੋਦਾਸ, ਅਸੀਂ ਅਗਲੀ ਮੁਲਾਕਾਤ ਦਾ ਇੰਤਜ਼ਾਰ ਕਰਾਂਗੇ।' ਆਖਕੇ ਗੁਰੂ ਅਤੇ ਉਸਦੇ ਸਿੰਘ ਫਤਿਹ ਬੁਲਾਕੇ ਕੇ ਮੱਠ ਵਿੱਚੋਂ ਬਾਹਰ ਆ ਗਏ।

-----0-----

## 23

ਰਹਿਰਾਸ ਦਾ ਪਾਠ ਹੋ ਚੁੱਕਾ ਸੀ। ਗੁਰੂ ਗੋਬਿੰਦ ਸਿੰਘ ਆਪਣੇ ਤੰਬੂ ਵਿਚ ਇਕੱਲੇ ਸਨ। ਖਾਲਸਾ-ਪੰਥ ਦੇ ਭਵਿੱਖ ਦੀ ਚਿੰਤਾ ਉਹਨਾਂ ਦੇ ਚਿਹਰੇ ਉਪਰ ਝਲਕ ਰਹੀ ਸੀ। ਤੰਬੂ ਅੰਦਰ ਇਕ ਛੋਟੀ ਚੌਂਕੀ ਉਪਰ, ਹੁਣੇ ਹੁਣੇ ਸਾਹਿਬ ਦੇਵਾਂ ਚਿਰਾਗ ਬਾਲ ਕੇ, ਰੱਖ ਗਈ ਸੀ। ਗੁਰੂ ਚਿਰਾਗ ਦੀ ਡੋਲਦੀ ਲਾਟ ਵੱਲ ਤੱਕ ਰਹੇ ਸਨ। ਉਸ ਵੇਲੇ ਪਹਿਰੇਦਾਰ ਸਿੰਘ ਨੇ ਬਾਹਰੋਂ ਹੀ ਕਿਹਾ-'ਗੁਰੂ ਜੀਓ ਬਾਬਾ ਬਿਨੋਦ ਸਿੰਘ, ਬਾਜ਼ ਸਿੰਘ ਅਤੇ ਕਾਨ੍ਹ ਸਿੰਘ ਆਪ ਨੂੰ ਮਿਲਣਾ ਲੋਚਦੇ ਹਨ।'

-ਅੰਦਰ ਆਵਣ ਦੇਹ।' ਗੁਰੂ ਨੇ ਬੇ-ਮਨ ਜਿਹੇ ਨਾਲ ਕਿਹਾ। ਸਿੰਘ ਪਿਛਾਂਹ ਹੱਟਣ ਲੱਗਿਆ ਤਾਂ ਗੁਰੂ ਫਿਰ ਪੁਕਾਰਿਆ -'ਸੁਣ। ਖ਼ਿਆਲ ਰੱਖਣਾ ਜਦ ਤੀਕਰ ਸਿੰਘ ਏਥੇ ਰਹਿਵਣਗੇ, ਕੋਈ ਹੋਰ ਸਿੱਖ, ਸੇਵਕ ਅੰਦਰ ਨਹੀਂ ਆਵਣ ਦੇਣਾ।

ਝੱਟ ਪਿਛੋਂ ਤਿੰਨਾਂ ਸਿੰਘਾਂ ਨੇ ਆਣਕੇ ਗੁਰੂ ਨੂੰ ਫਤਿਹ ਗਜਾਈ।

ਗੁਰੂ ਦੇ ਇਸ਼ਾਰੇ ਨਾਲ, ਤਿੰਨੋਂ ਸਿੰਘ, ਗੁਰੂ ਦੇ ਸਾਹਮਣੇ ਵਿਛਾਈ ਪੱਟੀ ਉਪਰ ਬੈਠ ਗਏ। ਤਿੰਨੋਂ ਚੁੱਪ ਅਤੇ ਇਕ ਦੂਸਰੇ ਵੱਲ ਝਾਕਦੇ ਵੇਖਕੇ, ਗੁਰੂ ਨੇ ਪੁੱਛਿਆ:

-ਕੋਈ ਸਮੱਸਿਆ ਲੈ ਕਰ ਆਏ ਹੋ ?'

ਬਿਨੋਦ ਸਿੰਘ ਨੇ ਗਲਾ ਸਾਫ਼ ਕੀਤਾ, ਫਿਰ ਹੱਥ ਜੋੜ ਕੇ ਬੋਲਿਆ -'ਗੁਰੂ ਜੀਓ, ਅਸੀਂ ਕਾਫੀ ਸਮੇਂ ਤੋਂ ਦੇਖ ਰਹੇ ਹਾਂ। ਤੁਸੀ ਮੱਠ ਦੇ ਬੈਰਾਗੀ ਨਾਲ ਕੁਝ ਵਧੇਰੇ ਹੀ ਲਗਾਓ ਦਿਖਾਉਣ ਲੱਗੇ ਹੋ। ਕੋਈ ਖਾਸ ਕਾਰਨ ਹੈ ?'

-ਬਹੁਤ ਖ਼ਾਸ ਕਾਰਨ ਹੈ ਬਿਨੋਦ ਸਿੰਘ ਭਾਈ, ਅਸਾਂ ਦੀ ਇੱਛਾ ਉਸ ਬੈਰਾਗੀ ਨੂੰ ਖਾਲਸਾ ਪੰਥ ਵਿਚ ਲੈ ਆਉਣ ਦੀ ਹੈ।' ਗੁਰੂ ਨੇ ਸਪਸ਼ਟ ਆਖਿਆ।

-ਇਸਦੀ ਕੀ ਲੋੜ ਹੈ, ਗੁਰੂ ਜੀਓ ?'

-ਏਸ ਘੜੀ ਖਾਲਸਾ ਸੰਕਟ ਵਿਚ ਹੈ। ਖਾਲਸਾ ਫੌਜ ਨੂੰ ਬਹਾਦਰਾਂ ਦੀ, ਸੂਰਮਿਆਂ ਦੀ ਔਰ ਕੁਸ਼ਲ ਸੈਨਿਕਾਂ ਦੀ ਬੜੀ ਲੋੜ ਹੈ।'

-ਇਕ ਬੈਰਾਗੀ ਸਾਧੂ ਉਪਰ ਏਨਾ ਭਰੋਸਾ ਕੀਤਾ ਜਾ ਸਕਦਾ ਹੈ ?' ਇਸ ਵਾਰ ਬਾਜ਼ ਸਿੰਘ ਬੋਲਿਆ

-ਬਾਜ਼ ਸਿੰਘ, ਮਾਧੋਦਾਸ ਸਿਰਫ਼ ਬੈਰਾਗੀ ਸਾਧੂ ਨਹੀਂ ਹੈ।'

-ਗੁਰੂ ਜੀਓ, ਤੁਸਾਂ ਨਾਲ ਇਸ ਤਰ੍ਹਾਂ ਬਹਿਸ ਕਰਨ ਦੀ ਅਵੱਗਿਆ ਲਈ ਖ਼ਿਮਾ ਕਰਨਾ। ਪਰ ਉਹ ਬੈਰਾਗੀ, ਨਾ ਅਸਾਂ ਦੀ ਬੋਲੀ ਬੋਲਦਾ ਹੈ, ਨਾ ਉਸਨੂੰ ਸਿੱਖ ਧਰਮ ਦੇ ਨਿਯਮਾ ਦਾ ਪਤਾ ਹੈ।'

-ਬਾਜ਼ ਸਿੰਘ, ਹਰ ਕੋਈ ਆਪਣੀ ਮਾਤਾ ਦੇ ਗਰਭ ਵਿਚੋਂ ਸਿੱਖ ਕਰ ਨਹੀਂ ਆਂਵਦਾ। ਹਾਲਾਤ, ਮਾਹੌਲ, ਸੰਗਤ ਔਰ ਲੋੜ ਸਭ ਕੁਝ ਸਿਖਾ ਦੇਂਦੀ ਹੈ। ਮਾਧੋਦਾਸ ਵੀ ਸਿੱਖ ਜਾਵੇਗਾ।'

-ਗੁਰੂ ਜੀਓ, ਏਥੇ ਮਰਾਠਿਆਂ ਵਿਚ ਉਸ ਬੈਰਾਗੀ ਨੂੰ ਸਵਾਮੀ ਜਾਂ ਗੁਰੂ ਮੰਨਦੇ ਹਨ। ਤੁਸਾਂ ਨੂੰ ਵੀ ਜਦ ਉਹ 'ਸਿੰਘ ਜਾਂ ਸਿੰਘ ਸਾਹਬ' ਆਖਕੇ ਸੰਬੋਧਨ ਹੁੰਦਾ ਹੈ ਤਾਂ ਅਸਾਂ ਨੂੰ ਬੜਾ ਕਸ਼ਟ ਹੁੰਦਾ ਹੈ। ਅਸੀਂ ਹੱਤਕ ਮਹਿਸੂਸ ਕਰਦੇ ਆਂ। ਜੇ ਉਹ ਤੁਸਾਂ ਦੀ ਇੱਛਾ ਤੇ ਖਾਲਸਾ ਪੰਥ ਵਿਚ

ਸ਼ਾਮਲ ਹੋਣ ਲਈ ਸਹਿਮਤ ਹੋ ਜਾਂਦਾ ਹੈ, ਤਾਂ ਕੀ ਪਤਾ, ਏਥੇ ਆਣ ਕੇ ਵੀ ਉਹ ਚਾਹਵੇ, ਸਿੰਘ ਉਸਨੂੰ ਸਵਾਮੀ ਜਾਂ ਗੁਰੂ ਆਖਕੇ ਬੁਲਾਉਣ।' ਕਾਨ੍ਹ ਸਿੰਘ ਕੋਲੋਂ ਵੀ ਚੁੱਪ ਨਾ ਰਿਹਾ ਗਿਆ।

ਗੁਰੂ ਸਮਝ ਗਏ, ਇਹ ਤਿੰਨੋਂ ਹੀ ਪਹਿਲਾਂ ਸਭ ਕੁਝ ਸੋਚ ਵਿਚਾਰ ਕਰਕੇ ਆਏ ਹਨ। ਗੁਰੂ ਨੇ ਕਿਹਾ –'ਇਸ ਤਰ੍ਹਾਂ ਦੀ ਨੌਬਤ ਨਹੀਂ ਆਵੇਗੀ ਕਾਨ੍ਹ ਸਿੰਘ, ਆਪ ਐਸਾ ਫ਼ਿਕਰ ਕਿਉਂ ਕਰਦੇ ਹੋ। ਅਸੀਂ ਮਾਧੋਦਾਸ ਨੂੰ ਸਿਰਫ਼ ਖਾਲਸਾ ਫੌਜ ਦੀ ਅਗਵਾਈ ਕਰਨ ਲਈ ਰਾਜ਼ੀ ਕਰਾਂਗੇ। ਜੈਤਾ ਭਾਈ ਦੀ ਸਹੀਦੀ ਤੋਂ ਬਾਅਦ, ਖਾਲਸਾ ਫੌਜ ਕੋਲ ਉਸ ਜੈਸਾ ਦੂਰ-ਅੰਦੇਸ਼ੀ ਸਿਰ-ਲੱਥ ਯੋਧਾ ਨਹੀਂ ਰਿਹਾ। ਤੁਸਾਂ ਇਹ ਬਿਲਕੁਲ ਨਾ ਸੋਚਣਾ, ਇਸ ਤਰ੍ਹਾਂ ਦੀ ਭਾਵਨਾ ਨਾਲ ਅਸੀਂ ਤੁਸਾਂ ਜਿਹੇ ਬਹਾਦਰ ਜੱਥੇਦਾਰਾਂ ਦੀ ਸੂਰਮਗਤੀ ਨੂੰ ਛੁਟਿਆ ਰਹੇ ਹਾਂ। ਪਰ ਇਹ ਸੱਚ ਹੈ, ਮੁਗਲ-ਸੈਨਾ ਨਾਲ ਲੋਹਾ ਲੈਂਦਿਆਂ, ਜੈਤਾ ਭਾਈ ਨੂੰ ਸਾਹਮਣੇ ਸਿਰਫ਼ ਦੁਸ਼ਮਣ ਦਿੱਸਦੇ ਸਨ। ਜੈਤੇ ਭਾਈ ਦਾ ਅਸਾਂ ਵਿਚ ਨਾ ਹੋਣਾ, ਖਾਲਸਾ ਕੌਮ ਦਾ ਬਹੁਤ ਭਾਰਾ ਨੁਕਸਾਨ ਹੋਇਆ ਹੈ। ਏਸੇ ਲਈ ਅਸੀਂ ਮਾਧੋਦਾਸ ਜਿਹੇ ਸੈਨਿਕ ਨੂੰ ਖਾਲਸਾ ਫੌਜ ਵਿਚ ਸ਼ਾਮਲ ਕਰਨ ਦੇ ਯਤਨ ਵਿਚ ਹਾਂ।'

–ਗੁਰੂ ਜੀਓ, ਬੈਰਾਗੀ ਨੂੰ ਸਿੰਘਾਂ ਦੇ ਰਹਿਣ-ਸਹਿਣ ਉਪਰ ਇਤਰਾਜ਼ ਹੋ ਸਕਦਾ ਹੈ। ਅਸੀਂ ਮਹਾਂ-ਪ੍ਰਸਾਦ ਛੱਕਦੇ ਹਾਂ। ਉਹ ਵੈਸ਼ਣਵ-ਮੱਤ ਦਾ ਬੈਰਾਗੀ ਹੈ। ਕਿਸ ਤਰ੍ਹਾਂ, ਨਿਭੇਗੀ ? ' ਬਿਨੋਦ ਸਿੰਘ ਨੇ ਕਿਹਾ।

–ਅਸੀਂ ਉਸਦੇ ਜੀਵਨ-ਢੰਗ ਵਿਚ ਦਖ਼ਲ-ਅੰਦਾਜ਼ੀ ਨਹੀਂ ਕਰਾਂਗੇ।'

–ਗੁਰੂ ਜੀਓ ਸਿੰਘ ਇਕ ਬੈਰਾਗੀ ਸਾਧੂ ਦੀ ਅਗਵਾਈ ਸਵੀਕਾਰ ਕਰ ਲੈਣਗੇ ? ' ਕਾਨ੍ਹ ਸਿੰਘ ਨੇ ਤੌਖਲਾ ਪ੍ਰਗਟਾਇਆ।

–ਅਗਰ ਸਿੰਘ ਅਸਾਂ ਨਾਲ ਵਫਾਦਾਰ ਹਨ ਤਾਂ ਉਸਦੀ ਅਗਵਾਈ ਵੀ ਕਬੂਲ ਕਰਨਗੇ।' ਗੁਰੂ ਅਜੇ ਤੱਕ ਧੀਰਜ ਅਤੇ ਸਹਿਜ ਨਾਲ ਜਵਾਬ ਦੇ ਰਹੇ ਸਨ।

ਬਾਬਾ ਬਿਨੋਦ ਸਿੰਘ ਬੋਲਿਆ–'ਗੁਰੂ ਜੀਓ ਅਸੀਂ, ਤੁਸਾਂ ਨਾਲ ਅਜਿਹੇ ਕੁਝ ਸ਼ੰਕੇ ਨਵਿਰਤ ਕਰਨ ਆਏ ਸਾਂ। ਸਾਡੇ ਮਨਾਂ ਵਿਚ ਬੈਰਾਗੀ ਬਾਰੇ ਕੋਈ ਬੁਰੀ ਭਾਵਨਾ ਨਹੀਂ ਹੈ। ਸੁਣਿਆ ਹੈ, ਅਤੇ ਤੁਸਾਂ ਵੀ ਦੱਸਿਆ ਹੈ, ਉਹ ਬੜਾ ਸੂਰਬੀਰ ਸੈਨਿਕ ਹੈ। ਪਰ ਉਸਨੂੰ ਜੰਗ ਵਿਚ ਲੜਦਾ ਕਿਸੇ ਨਹੀਂ ਵੇਖਿਆ। ਅਨੰਦਪੁਰ ਵਿਖੇ, ਤੁਸੀਂ ਖ਼ੁਦ ਜੰਗੀ-ਅਭਿਆਸ ਕਰਵਾਉਂਦੇ ਰਹੇ ਹੋ। ਕਿਉਂ ਨਾ ਏਥੇ ਉਸ ਤਰ੍ਹਾਂ ਦੇ ਅਭਿਆਸ ਕਰੀਏ, ਔਰ ਬੈਰਾਗੀ ਮਾਧੋਦਾਸ ਨੂੰ ਵੀ ਇਸ ਵਿਚ ਸ਼ਾਮਲ ਕਰੀਏ।'

ਇਸ ਤਰ੍ਹਾਂ ਅਸੀਂ ਉਸਦਾ ......।'

–ਬਿਨੋਦ ਸਿੰਘ ਭਾਈ–' ਗੁਰੂ ਨੇ ਟੋਕਿਆ।–' ਇਸ ਤਰ੍ਹਾਂ ਅਸੀਂ ਮਾਧੋਦਾਸ ਨੂੰ ਇਮਤਿਹਾਨ ਵਿਚ ਨਹੀਂ ਪਾ ਸਕਦੇ। ਇਹ ਇਕ ਯੋਧੇ ਦੀ ਤੌਹੀਨ ਹੈ। ਅਸੀਂ ਉਸ ਪਾਸ ਗਏ ਹਾਂ, ਉਹ ਅਸਾਂ ਪਾਸ ਨਹੀਂ ਆਇਆ।'

–ਪਰ ਗੁਰੂ ਜੀਓ......।' ਬਾਜ਼ ਸਿੰਘ ਕੁਝ ਆਖਣ ਲੱਗਾ ਤਾਂ ਗੁਰੂ ਨੇ ਹੱਥ ਦੇ ਇਸ਼ਾਰੇ ਨਾਲ ਰੋਕਦਿਆਂ ਕਿਹਾ:

–ਖਾਲਸਾ ਜੀ, ਇਕ ਗੱਲ ਯਾਦ ਰੱਖਣਾ। ਕੁਝ ਹਾਸਲ ਕਰਨ ਲਈ, ਬੜਾ ਕੁਝ ਗੁਵਾਉਣਾ ਪੈਂਵਦਾ ਹੈ। ਮਾਧੋਦਾਸ ਨੇ ਅਜੇ ਆਪਣਾ ਮਨ ਤਿਆਰ ਨਹੀਂ ਕੀਤਾ। ਉਸਨੇ ਅਸਾਂ ਨਾਲ ਹੋਰ ਗੋਸ਼ਟ ਕਰਨ ਦੀ ਇੱਛਾ ਪ੍ਰਗਟ ਕੀਤੀ ਹੈ। ਪਹਿਲਾਂ ਦੇਖਣਾ ਪਵੇਗਾ, ਉਸਦੇ ਮਨ ਵਿਚ ਕੀ ਹੈ। ਅਸੀਂ ਜੋ ਵੀ ਫ਼ੈਸਲਾ ਲਵਾਂਗੇ, ਤੁਸਾਂ ਸਭਨਾਂ ਨਾਲ ਵਿਚਾਰ ਕੇ, ਦੇਸ਼, ਕੌਮ ਔਰ ਪੰਥ ਦੇ ਭਲੇ

ਲਈ ਲਵਾਂਗੇ। ਪੰਥ ਦੀ ਸਹਿਮਤੀ ਬਿਨਾਂ ਅਸੀਂ ਕੁਝ ਨਹੀਂ ਕਰਾਂਗੇ। ਹਾਂਅ ਇਕ ਹੋਰ ਬਾਤ ਹੈ, ਤੁਸੀਂ ਸਭ ਮਿਲ ਕਰ ਵਿਚਾਰ ਕਰੋ, ਅਗਰ ਬੈਰਾਗੀ ਮਾਧੋਦਾਸ ਅਸਾਂ ਨਾਲ ਖਾਲਸਾ ਫੌਜ ਦੀ ਅਗਵਾਈ ਲਈ ਸਹਿਮਤ ਹੁੰਦਾ ਹੈ ਤਾਂ ਸਿੰਘ ਉਸਨੂੰ ਕਿਹੜੇ ਰੂਪ ਵਿਚ ਸਵੀਕਾਰ ਕਰਨਗੇ। ਅਸੀਂ ਜਲਦੀ ਹੀ ਫਿਰ ਮਿਲਾਂਗੇ।'

ਸਿੰਘ, ਅਜੇ ਹੋਰ ਕਈ ਗੱਲਾਂ ਸਾਫ਼ ਕਰਨੀਆਂ ਚਾਹੁੰਦੇ ਸਨ। ਪਰ ਗੁਰੂ ਦਾ ਰੁਖ਼ ਦੇਖ ਕੇ ਉਠ ਖੜ੍ਹੇ ਤੇ ਫਤੇਹ ਬੁਲਾ ਕੇ ਤੰਬੂ ਵਿਚੋਂ ਬਾਹਰ ਆ ਗਏ।

* * *

ਰਾਤ ਕਾਫ਼ੀ ਬੀਤ ਗਈ ਸੀ। ਇਸ ਵੇਲੇ ਜੰਗਲ ਵਲੋਂ ਵੀ ਆਵਾਜ਼ਾਂ ਆਉਣੀਆਂ ਬੰਦ ਹੋ ਗਈਆਂ ਸਨ। ਸਿੱਖਾਂ ਦੇ ਇਸ ਪੜਾਅ ਉਪਰ ਪੂਰੀ ਸ਼ਾਂਤੀ ਸੀ। ਘਾਹ-ਪੱਠੇ ਨਾਲ ਰੱਜ ਕੇ ਘੋੜੇ ਸ਼ਾਂਤ ਖੜ੍ਹੇ ਸਨ। ਸਿੱਖ ਸੈਨਿਕ ਵੀ ਆਪਣੇ ਤੰਬੂਆਂ ਵਿਚ ਆਰਾਮ ਕਰ ਰਹੇ ਸਨ। ਬਾਹਰ ਝਾੜੀਆਂ ਵਿਚ ਕਿਧਰੇ ਕਿਧਰੇ ਕੋਈ ਜੁੰਗਨੂੰ ਚਮਕਦਾ ਦਿਖਾਈ ਦਿੰਦਾ ਸੀ। ਬੀਂਡੇ, ਕਿਰਲੀਆਂ ਅਤੇ ਛਿਪਕਲੇ ਵੀ ਸੌਂ ਗਏ ਜਾਪਦੇ ਸਨ। ਗੁਰੂ ਦੇ ਤੰਬੂ ਦੇ ਬਾਹਰ ਦੋ ਅੰਗ ਰਖਿਅਕ ਪੂਰੀ ਚੌਕਸੀ ਨਾਲ ਪਹਿਰੇ ਉਪਰ ਖੜ੍ਹੇ ਸਨ। ਲਾਗੇ ਹੀ ਰੁੱਖ ਦੇ ਦੁਸਾਂਗੇ ਵਿਚ ਅੜਾਈ ਮਸ਼ਾਲ ਜਗਦੇ ਰਹਿਣ ਲਈ ਤਰਲੇ ਲੈ ਰਹੀ ਸੀ ਤੇ ਰਹਿ ਰਹਿ ਕੇ ਫੜ-ਫੜਾ ਰਹੀ ਸੀ।

ਭਾਵੇਂ ਚੁਫੇਰੇ ਸ਼ਾਂਤੀ ਪਸਰੀ ਹੋਈ ਸੀ। ਪਰ ਗੁਰੂ ਆਪਣੇ ਖ਼ੇਮੇ ਵਿਚ ਜਾਗ ਰਹੇ ਸਨ। ਇਸ ਤੋਂ ਥੋੜ੍ਹੀ ਦੂਰ, ਬਾਜ਼ ਸਿੰਘ ਦੇ ਤੰਬੂ ਵਿਚ ਬਿਨੋਦ ਸਿੰਘ ਅਤੇ ਕਾਨ੍ਹ ਸਿੰਘ ਵੀ ਜਾਗ ਰਹੇ ਸਨ। ਤਿੰਨੋਂ ਸਿੰਘ ਮੂੰਹ ਜੋੜ ਕੇ ਗੰਭੀਰ ਗੁਫਤਗੂ ਵਿਚ ਰੁੱਝੇ ਹੋਏ ਸਨ। ਚਿਹਰਿਆਂ ਉਪਰ ਚਿੰਤਾ ਸੀ। ਬਿਨੋਦ ਸਿੰਘ ਕੁਝ ਕਹਿ ਹਟਿਆ ਤਾਂ ਬਾਜ਼ ਸਿੰਘ ਨੇ ਕਿਹਾ:

-ਜਿਵੇਂ ਤੂੰ ਸੋਚਦਾ ਹੈਂ, ਜੇ ਗੱਲ ਇਵੇਂ ਵਾਪਰ ਗਈ ਤਾਂ ਸਿੰਘਾਂ ਲਈ ਇਹ ਬੜੀ ਨਮੋਸ਼ੀ ਵਾਲੀ ਗੱਲ ਹੈ।'

-ਸਿਰਫ਼ ਨਮੋਸ਼ੀ ਵਾਲੀ ? ' ਬਿਨੋਦ ਸਿੰਘ ਦੇ ਬੋਲਾਂ ਵਿਚ ਝੁੰਜਲਾਹਟ ਸੀ-' ਪੂਰੀ ਖਾਲਸਾ ਕੌਮ ਦਾ ਭਵਿੱਖ ਤਬਾਹ ਹੋ ਜਾਏਗਾ।'

-ਪਰ ਮੈਨੂੰ ਵਿਸ਼ਵਾਸ ਨਹੀਂ ਆਉਂਦਾ, ਗੁਰੂ ਅਜਿਹਾ ਕਰਨਗੇ।'

-ਬਾਜ਼ ਸਿੰਘ ਮੈਂ ਤਾਂ ਏਸ ਗੱਲੋਂ ਹੈਰਾਨ ਹਾਂ, ਜਿਵੇਂ ਗੁਰੂ, ਮਾਧੋਦਾਸ ਬੈਰਾਗੀ ਸਾਧ ਬਾਰੇ ਗੱਲਾਂ ਕਰ ਰਹੇ ਹਨ। ਬਹਾਦਰ, ਸੂਰਮਾ ਸੈਨਿਕ।...ਕੀ ਗੁਰੂ ਨੂੰ ਅਸਾਂ ਉਪਰ ਵਿਸ਼ਵਾਸ ਨਹੀਂ ਰਿਹਾ ? ' ਮੈਨੂੰ ਤਾਂ ਜਾਪਦਾ ਹੈ, ਹੁਣ ਇਹ ਸਾਧੂ ਹੀ ਗੁਰੂ ਲਈ ਸਭ ਕੁਝ ਹੈ।'

-ਜੇ ਇਹ ਯੋਗੀ ਕੱਲ੍ਹ ਨੂੰ ਗੁਰੂ ਬਣ ਬੈਠਾ ਤਾਂ ? ' ਕਾਨ੍ਹ ਸਿੰਘ ਨੇ ਖਦਸ਼ਾ ਪ੍ਰਗਟ ਕੀਤਾ।

-ਇਸ ਤਰ੍ਹਾਂ ਕਿਵੇਂ ਹੋ ਸਕਦਾ ਹੈ ? ' ਬਾਜ਼ ਸਿੰਘ ਦੇ ਬੋਲਾਂ ਵਿਚ ਤਲਖ਼ੀ ਸੀ।

-ਕਿਉਂ ਨਹੀਂ ਹੋ ਸਕਦਾ ਬਾਜ਼ ਸਿੰਘ ? ਏਧਰ ਯੋਗੀ ਬਾਰੇ ਕਿੰਨੀਆਂ ਗੱਲਾਂ ਸੁਣੀਦੀਆਂ ਨੇ ਹਰ ਰੋਜ਼। ਉਹ ਤਾਂਤਰਿਕ ਵਿਦਿਆ ਜਾਣਦਾ ਹੈ, ਖੜ੍ਹਾ ਖੜ੍ਹਾ ਹੀ ਗਾਇਬ ਹੋ ਜਾਂਦਾ ਹੈ। ਚੰਗੇ ਭਲੇ ਬੰਦੇ ਨੂੰ ਕਾਲੇ-ਇਲਮ ਨਾਲ ਕੁੱਤਾ ਬਿੱਲੀ ਬਣਾ ਦਿੰਦਾ ਹੈ। ਪੰਛੀਆਂ ਵਾਂਗ ਉਡਾਰੀ ਮਾਰਦਾ ਹੈ।'

-ਸਭ ਆਖਣ ਦੀਆਂ ਗੱਲਾਂ ਨੇ। ਕਿਸ ਨੇ ਵੇਖਿਆ ਹੈ।' ਬਾਜ਼ ਸਿੰਘ ਨੂੰ ਅਜਿਹੀਆਂ ਗੱਲਾਂ ਉਪਰ ਵਿਸ਼ਵਾਸ ਨਹੀਂ ਸੀ। ਇਕ ਗੱਲ ਹੈ, ਜੇ ਗੁਰੂ ਨੇ ਉਸਨੂੰ ਖਾਲਸਾ ਫੌਜ ਵਿਚ ਸ਼ਾਮਲ ਕਰ

ਲਿਆ ਤਾਂ ਉਸਨੂੰ ਅੰਮ੍ਰਿਤ ਪਾਨ ਲਈ ਕਹਿਣਾ ਪਏਗਾ। ਇਸ ਲਈ ਸਾਧ ਨੇ ਰਾਜ਼ੀ ਨਹੀਂ ਹੋਣਾ। ਤੂੰ ਬਹੁਤਾ ਫ਼ਿਕਰ ਨਾ ਕਰ।'

–ਫ਼ਿਕਰ ਵਾਲੀ ਗੱਲ ਹੈ, ਬਾਜ਼ ਸਿੰਘ, ਗੁਰੂ ਦਾ ਪ੍ਰਭਾਵ ਹੀ ਏਨਾ ਹੈ, ਸਾਧੂ ਅੰਮ੍ਰਿਤਪਾਨ ਲਈ ਰਾਜ਼ੀ ਹੋ ਜਾਏਗਾ ਵੇਖ ਲੈਣਾ।'

–ਬਿਨੋਦ ਸਿੰਘ ਜੀ, ਅਗਰ ਆਪ ਦੀ ਗੱਲ ਮੰਨ ਲਈ ਜਾਵੇ ਤਾਂ ਉਹ ਬੈਰਾਗੀ, ਏਥੇ ਕਿਹੜੀ ਹੈਸੀਅਤ ਵਿਚ ਰਹੇਗਾ ? '

–ਉਹ ਸਧਾਰਣ ਸਿੱਖ ਸਿਪਾਹੀ ਤਾਂ ਬਣੇਗਾ ਨਹੀਂ।'

–ਫਿਰ ? ' ਤਿੰਨੋਂ ਸੋਚੀਂ ਪੈ ਗਏ।

ਕਾਨ੍ਹ ਸਿੰਘ ਨੇ ਕਿਹਾ.....'ਮੱਠ ਵਿਚ ਸਾਰੇ ਉਸਨੂੰ 'ਗੁਰੂ' ਮੰਨਦੇ ਹਨ।'

–ਮੈਂ ਤਾਂ ਸਮਝਦਾਂ, ਇਹ ਸਾਧੂ ਪੰਜਾਬ ਦੇ ਲੋਕਾਂ ਦੀ ਬੋਲੀ ਤਾਂ ਜਾਣਦਾ ਨਹੀਂ। ਉਸਨੇ ਗੁਰੂ ਦੀ ਗੱਲ ਨਹੀਂ ਮੰਨਣੀ।' ਬਾਜ਼ ਸਿੰਘ ਨੇ ਫੈਸਲਾ ਦੇਣ ਵਾਂਗ ਕਿਹਾ।

–ਬਾਜ਼ ਸਿੰਘ ਜੀ, ਜੱਥੇਦਾਰ ਜੀ, ਖਾਲਸਾ ਜੀ, ਮੈਨੂੰ ਦੁੱਖ ਹੈ, ਤੂੰ ਕਦੇ ਦੂਰ ਦੀ ਗੱਲ ਨਹੀਂ ਸੋਚਦਾ। ਗੱਲ, ਸਿਰਫ ਉਸ ਬੈਰਾਗੀ ਨੂੰ ਖਾਲਸਾ ਫੌਜ ਵਿਚ ਸ਼ਾਮਲ ਕਰਨ ਦੀ ਨਹੀਂ। ਉਸਦੇ ਸ਼ਾਮਲ ਹੋਣ ਨਾਲ ਹੋਰ ਬੜੀਆਂ ਸਮੱਸਿਆਵਾਂ ਪੈਦਾ ਹੋਣਗੀਆਂ। ਗੁਰੂ ਸੋਚਦੇ ਹਨ, ਉਹ ਬਹਾਦਰ ਸੂਰਮਾ ਹੈ। ਛਾਪਾਮਾਰੀ–ਯੁੱਧ ਕਲਾ ਦਾ ਮਾਹਰ ਹੈ। ਜੇ ਭਵਿੱਖ ਵਿਚ ਉਸਨੇ ਗੁਰੂ ਦਾ ਉੱਤਰਾ–ਅਧਿਕਾਰੀ ਬਣਨਾ ਚਾਹਿਆ ਤਾਂ....... ? '

–ਸਾਡੀ ਜੀਵਨ–ਭਰ ਦੀ ਵਫਾਦਾਰੀ......।'

ਬਿਨੋਦ ਸਿੰਘ ਨੇ ਬਾਜ਼ ਸਿੰਘ ਨੂੰ ਟੋਕਿਆ –'ਜੇ ਵਫਾਦਾਰੀ ਸੋਚੀ ਹੁੰਦੀ ਤਾਂ ਗੁਰੂ, ਬੈਰਾਗੀ ਪਾਸ ਜਾਂਦੇ ਹੀ ਕਿਉਂ। ਰਸਤੇ ਵਿਚ ਡੱਲੇ ਜਿਹੇ ਸਾਥ ਛੱਡ ਗਏ। ਬਰਾੜਾਂ ਨੇ ਤਨਖਾਹਾਂ ਨਾ ਮਿਲਣ ਤੇ ਲੜਨੋਂ ਇਨਕਾਰ ਕਰ ਦਿੱਤਾ। ਘਰਾਂ ਨੂੰ ਮੁੜ ਗਏ। ਅਸੀਂ ਹਰ ਔਖੀਆਂ ਘੜੀਆਂ ਵਿਚ ਗੁਰੂ ਨਾਲ ਖੜ੍ਹੇ ਰਹੇ। ਏਸ ਲਈ ਉੱਤਰਾ ਅਧਿਕਾਰੀ ਤਾਂ.......।'

–ਮੁਆਫ ਕਰਨਾ, ਜ਼ਰਾ ਰੁਕਣਾ ਖਾਲਸਾ ਜੀ।' ਆਖ ਕੇ ਕਾਨ੍ਹ ਸਿੰਘ ਕਾਹਲੀ ਨਾਲ ਤੰਬੂ ਦੇ ਬਾਹਰ ਗਿਆ। ਆਸ ਪਾਸ ਵੇਖਿਆ ਤੇ ਨਿਸ਼ਚਿੰਤ ਹੋ ਕੇ ਅੰਦਰ ਆ ਕੇ ਬੋਲਿਆ –'ਹੁਣ ਕਹੋ।'

–ਮੈਂ ਕਹਿਣ ਲੱਗਾ ਸਾਂ, ਹੁਣ ਗੁਰੂ ਬੈਰਾਗੀ ਨਾਲ ਮੁਲਾਕਾਤਾਂ ਕਰ ਰਹੇ ਨੇ। ਗੱਲਾਂ ਤੋਂ ਵੀ ਜਾਪਦਾ ਹੈ, ਉਹ ਬੈਰਾਗੀ ਨੂੰ ਖਾਲਸਾ ਪੰਥ ਵਿਚ ਲੈ ਆ ਸਕਦੇ ਨੇ। ਜੇ ਕੱਲ੍ਹ ਨੂੰ (ਧੀਮੀ ਸੁਰ ਵਿਚ) ਗੁਰੂ ਦੀ ਮੌਤ ਹੁੰਦੀ ਹੈ ਤਾਂ ਇਹ ਯੋਗੀ ਆਪਣੇ ਆਪ ਨੂੰ ਸਿੱਖਾਂ ਦਾ ਗੁਰੂ ਹੋਣ ਦਾ ਐਲਾਨ ਕਰ ਸਕਦਾ ਹੈ।' ਬਿਨੋਦ ਸਿੰਘ ਦੀ ਗੱਲ ਸੁਣਦਿਆਂ ਹੀ ਸਾਰੇ ਹੋਰ ਨੇੜੇ ਨੇੜੇ ਹੋ ਗਏ।

ਕੁਝ ਦੇਰ ਬਾਅਦ ਬਾਜ਼ ਸਿੰਘ ਨੇ ਕਿਹਾ –'ਮੈਨੂੰ ਨਹੀਂ ਲਗਦਾ ਗੱਲ ਏਥੋਂ ਤੱਕ ਵਧੇਗੀ। ਇਸ ਯੋਗੀ ਨੂੰ ਨਾ ਸਿੰਘਾਂ ਦੇ ਇਤਿਹਾਸ ਦਾ ਪਤਾ ਹੈ, ਨਾ ਗੁਰੂ–ਗੱਦੀ ਬਾਰੇ ਕੋਈ ਜਾਣਕਾਰੀ ਹੈ। ਨਾ ਸਿੱਖਾਂ ਦੀ ਰਹਿਤ–ਮਰਯਾਦਾ ਦਾ ਕੋਈ ਪਤਾ ਹੈ। ਸਿੱਖ ਅਜਿਹੇ ਬਾਹਰੀ ਬੰਦੇ ਨੂੰ ਕਿਵੇਂ ਗੁਰੂ ਮੰਨ ਲੈਣਗੇ।'

–ਇਸ ਤਰ੍ਹਾਂ ਹੀ ਹੋਵੇ ਤਾਂ ਬਹੁਤ ਚੰਗਾ ਹੈ। ਪਰ ਇਸ ਤਰ੍ਹਾਂ ਹੋਣਾ ਨਹੀਂ ਬਾਜ਼ ਸਿੰਘ। ਅਸੀਂ ਗੁਰੂ ਦੇ ਨਾਲ ਰਹਿ ਕੇ.ਸਿੱਖ ਪੰਥ ਦੀ ਸੇਵਾ ਕੀਤੀ ਹੈ। ਗੁਰੂ ਦੀਆਂ ਕੁਰਬਾਨੀਆਂ ਅਤੇ ਉਹਨਾਂ ਦੀ ਖਾਲਸਾ ਪੰਥ ਨੂੰ ਏਨੀ ਦੇਣ ਹੈ, ਗੁਰੂ ਦੇ ਵਿਰੁਧ ਜਾਣ ਬਾਰੇ ਕਦੀ ਸੋਚਿਆ ਹੀ ਨਹੀਂ ਜਾ ਸਕਦਾ। ਪਰ ਗੁਰੂ ਤੋਂ ਬਾਅਦ ਖਾਲਸਾ ਪੰਥ ਦੀ ਅਗਵਾਈ ਕਰਨਾ ਤਾਂ ਅਸਾਂ ਦਾ ਹੱਕ ਹੈ। ਇਕ ਵਾਰ ਵੀ

ਜੇ ਇਹ ਅਸਾਂ ਦੇ ਹੱਥੋਂ ਨਿਕਲ ਗਈ। ਗੁਰੂਆਂ ਪ੍ਰਤੀ ਅਸਾਂ ਦੀ ਸ਼ਰਧਾ, ਸੇਵਾ ਸਭ ਮਿੱਟੀ ਵਿਚ ਮਿਲ ਜਾਏਗੀ।'

–ਇਹ ਸਭ ਗੁਰੂ ਨੂੰ ਆਖਣਾ ਚਾਹੀਦਾ ਹੈ, ਬਿਨੋਦ ਸਿੰਘ।'

–ਗੁਰੂ ਨੂੰ ਰੋਕਣਾ ਹੋਵੇਗਾ। ਅਨਰਥ ਹੋਣ ਜਾ ਰਿਹਾ ਹੈ। ਗੁਰੂ ਨੂੰ ਕੌਣ ਆਖੇਗਾ ? '

–ਮੈਂ, ਤੂੰ, ਕਾਹਨ ਸਿੰਘ, ਦਇਆ ਸਿੰਘ, ਧਰਮ ਸਿੰਘ, ਸਿੰਘ ਸਭ ਆਖਣਗੇ ? '

–ਮੈਨੂੰ ਨਹੀਂ ਜਾਪਦਾ ਕੋਈ ਆਖੇਗਾ। ਖ਼ਿਆਲ ਹੈ, ਤੈਨੂੰ,ਗੁਰੂ ਦੇ ਪਰਿਵਾਰ ਵਿਚ ਉਸਦਾ ਵਾਰਸ ਕੋਈ ਨਹੀਂ ਰਿਹਾ ? '

–ਹਾਂ ਖ਼ਿਆਲ ਹੈ । ਇਸ ਤ੍ਰਾਂ ਤਾਂ.......।'

–ਗਿਆਰ੍ਹਵੀ ਗੱਦੀ ਪਰ ਅਸਾਂ ਦਾ ਅਧਿਕਾਰ ਬਣਦਾ ਹੈ।' ਬਿਨੋਦ ਸਿੰਘ ਦੀਆਂ ਅੱਖਾਂ ਚਮਕੀਆਂ।

–ਇਸ ਬਾਰੇ ਹੋਰ ਵਿਚਾਰ ਕਰਾਂਗੇ। ਜਾਓ ਹੁਣ ਸੌਂ ਜਾਓ। ਰਾਤ ਬਹੁਤ ਹੋ ਗਈ ਹੈ।' ਬਾਜ਼ ਸਿੰਘ ਨੇ ਕਿਹਾ।

–ਅਜਿਹੇ ਹਾਲਾਤਾਂ ਵਿਚ ਨੀਂਦ ਕਿਸ ਤਰ੍ਹਾਂ ਆਵੇਗੀ ਖਾਲਸਾ ਜੀ ? ' ਆਖ ਕੇ, ਉਦਾਸ ਜਿਹੇ, ਬਾਬਾ ਬਿਨੋਦ ਸਿੰਘ ਅਤੇ ਕਾਨ੍ਹ ਸਿੰਘ, ਬਾਜ਼ ਸਿੰਘ ਦੇ ਤੰਬੂ ਵਿਚੋਂ ਬਾਹਰ ਨਿਕਲ ਗਏ।

-----0-----

## 24

ਸਵੇਰ ਦਾ ਸਮਾਂ ਸੀ। ਗੁਰੂ ਗੋਬਿੰਦ ਸਿੰਘ, ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਵਾਲੇ ਵਿਸ਼ੇਸ਼ ਤੰਬੂ ਵਿਚ ਸਨ। ਆਸਾ ਦੀ ਵਾਰ ਉਪਰੰਤ ਅਨੰਦ ਸਾਹਬ ਦਾ ਪਾਠ ਹੋ ਕੇ ਅਰਦਾਸ ਕਰਕੇ, ਵਾਕ ਲੈ ਲਿਆ ਗਿਆ ਸੀ, ਬਾਬਾ ਬਿਨੋਦ ਸਿੰਘ, ਬਾਜ਼ ਸਿੰਘ, ਕਾਨ੍ਹ ਸਿੰਘ, ਦਇਆ ਸਿੰਘ ਹੋਰਾਂ ਤੋਂ ਇਲਾਵਾ ਹੋਰ ਵੀ ਸਿੰਘ ਬੈਠੇ ਸਨ। ਹਰ ਰੋਜ਼ ਵਾਂਗ ਗੁਰੂ ਨੇ ਸੰਗਤ ਨੂੰ ਉਪਦੇਸ਼ ਕਰਨਾ ਸੀ।

ਇਕ ਸਿੰਘ ਨੇ ਆਣ ਕੇ ਦੱਸਿਆ –'ਗੁਰੂ ਜੀਓ, ਮਾਧੋਦਾਸ ਆਪਣੇ ਦੋ ਚੇਲਿਆਂ ਨਾਲ ਏਧਰ ਆ ਰਿਹਾ ਹੈ।'

–ਆਵਣ ਦੇਵੋ।' ਗੁਰੂ ਨੇ ਕਿਹਾ।

ਮਾਧੋਦਾਸ ਨੂੰ ਸਿੱਖ ਮਰਯਾਦਾ ਬਾਰੇ ਕੋਈ ਖ਼ਾਸ ਜਾਣਕਾਰੀ ਨਹੀਂ ਸੀ। ਉਸਨੇ ਵੇਖਿਆ ਬੜੇ ਖ਼ੂਬਸੂਰਤ ਤੰਬੂ ਵਿਚ ਇਕ ਪਾਲਕੀ ਨੁਮਾ ਚੌਕੀ ਉਪਰ ਇਕ ਧਾਰਮਿਕ ਪੁਸਤਕ ਰੱਖੀ ਹੋਈ ਹੈ। ਇਕ ਸਿੰਘ ਚੌਰ ਕਰ ਰਿਹਾ ਹੈ। ਇਕ ਸਿੰਘ ਬਾਟਾ ਹੱਥ ਵਿਚ ਲਈ ਮਿੱਠਾ ਪ੍ਰਸਾਦ ਵਰਤਾ ਰਿਹਾ ਹੈ। ਮਾਧੋਦਾਸ ਨਮਸਕਾਰ ਕਰਕੇ ਇਕ ਪਾਸੇ ਬੈਠ ਗਿਆ।

ਮਾਧੋਦਾਸ ਨੂੰ ਵੇਖਦਿਆਂ ਹੀ ਬਿਨੋਦ ਸਿੰਘ ਦੇ ਮੱਥੇ ਉਪਰ ਤਿਉੜੀਆਂ ਉਭਰ ਆਈਆਂ। ਉਹ ਬੇਚੈਨੀ ਵਿਚ ਬੈਠਾ ਉਸਲਵੱਟੇ ਲੈਣ ਲੱਗਾ। ਕਾਨ੍ਹ ਸਿੰਘ ਉਸ ਨਾਲੋਂ ਵੀ ਪਰੇਸ਼ਾਨ ਸੀ। ਗੁਰੂ ਨੇ ਇਕ ਸਿੰਘ ਨੂੰ ਕਿਹਾ ' ਬੈਰਾਗੀ ਨੂੰ ਅਸਾਂ ਦੇ ਖ਼ੈਮੇ ਵਿਚ ਛੱਡ ਆ।'

ਬਿਨੋਦ ਸਿੰਘ ਨੂੰ ਹੋਰ ਵੀ ਫ਼ਿਕਰ ਪੈ ਗਿਆ। ਪਿਛਲੇ ਦੋ ਦਿਨਾਂ ਤੋਂ ਉਹ ਗੁਰੂ ਪਾਸ ਆਪਣਾ ਵਿਰੋਧ ਪ੍ਰਗਟ ਕਰਨਾ ਚਾਹੁੰਦੇ ਸਨ। ਗੁਰੂ ਦੀ ਗੈਰਹਾਜ਼ਰੀ ਵਿਚ ਉਹ ਜੋਸ਼ ਵਿਚ ਆ ਜਾਂਦੇ। ਵੱਡੀਆਂ ਵੱਡੀਆਂ ਫੜ੍ਹਾਂ ਮਰਦੇ। ਪਰ, ਜਦ ਗੁਰੂ ਨਾਲ ਸਾਹਮਣਾ ਹੁੰਦਾ ਤਾਂ ਬੋਲਣ ਸ਼ਕਤੀ ਜਵਾਬ ਦੇ ਜਾਂਦੀ। ਜਦ ਗੁਰੂ ਚਲੇ ਜਾਂਦੇ ਜਾਂ ਉਹ ਗੁਰੂ ਪਾਸੋਂ ਉੱਠ ਕੇ ਆ ਜਾਂਦੇ ਤਾਂ ਇਕ ਦੂਸਰੇ ਨੂੰ ਦੋਸ਼ ਦਿੰਦੇ। ਖਿਝਦੇ। ਭੜਕਦੇ। ਬਿਨੋਦ ਸਿੰਘ, ਬਾਜ਼ ਸਿੰਘ ਉਪਰ ਦੋਸ਼ ਮੜ੍ਹਦਾ –'ਮੈਂ ਤਾਂ ਤਿਆਰ ਸਾਂ ਤੂੰ ਗੱਲ ਕਿਉਂ ਨਾ ਤੋਰੀ ? ' ਬਾਜ਼ ਸਿੰਘ ਨੇ ਬਹਾਨਾ ਲਾਇਆ –'ਮੈਂ ਆਖਣ ਹੀ ਲੱਗਾ ਸਾਂ ਗੁਰੂ ਨੇ ਮੁਗਲਾਂ ਦੀ ਗੱਲ ਛੇੜ ਲਈ।'

ਅੱਜ ਤਾਂ ਉਹਨਾਂ ਦੀ ਹਾਲਤ ਹੋਰ ਵੀ ਪਤਲੀ ਪੈ ਗਈ ਸੀ। ਗੁਰੂ ਆਪਣੇ ਤੰਬੂ ਵਿਚ ਲੈ ਜਾ ਕੇ ਪਤਾ ਨਹੀਂ ਸਾਧੂ ਨਾਲ ਕੀ ਗੁਰਮੱਤੇ ਕਰਨਗੇ। ਬਿਨੋਦ ਸਿੰਘ ਸੋਚ ਰਿਹਾ ਸੀ, ਗੁਰੂ ਆਖਦੇ ਤਾਂ ਸਨ, ਅਸੀਂ ਹਰ ਫੈਸਲਾ ਸਭਨਾਂ ਨਾਲ ਵਿਚਾਰ ਕੇ, ਦੇਸ਼, ਕੌਮ ਔਰ ਧਰਮ, ਪੰਥ ਦੇ ਭਲੇ ਲਈ ਕਰਾਂਗੇ।' ਕੀ ਪਤਾ ਸਾਧੂ ਨਾਲ ਹੋਣ ਵਾਲੀ ਗੱਲ ਬਾਤ ਵਿਚ ਸਾਨੂੰ ਵੀ ਸ਼ਾਮਲ ਕਰ ਲੈਣ।

ਪਰ ਗੁਰੂ ਇਕੱਲੇ ਹੀ ਉੱਠਕੇ ਆਪਣੇ ਤੰਬੂ ਵੱਲ ਚਲੇ ਗਏ। ਬਿਨੋਦ ਸਿੰਘ ਅਤੇ ਕਾਨ੍ਹ ਸਿੰਘ ਇਕ ਦੂਸਰੇ ਵੱਲ ਬੇਬਸੀ ਨਾਲ ਝਾਕੇ।

ਮਾਧੋਦਾਸ ਆਪਣੇ ਚੇਲਿਆਂ ਨਾਲ ਅਜੇ ਗੁਰੂ ਦੇ ਤੰਬੂ ਦੇ ਬਾਹਰ ਹੀ ਖੜ੍ਹਾ ਸੀ।

–ਆਓ ਮਾਧੋਦਾਸ ਅੰਦਰ ਲੰਘ ਆਓ।' ਗੁਰੂ ਨੇ ਤੰਬੂ ਅੰਦਰ ਜਾਂਦਿਆਂ ਕਿਹਾ।

ਮਾਧੋਦਾਸ ਨੇ ਚੇਲਿਆਂ ਨੂੰ ਬਾਹਰ ਰੁਕਣ ਲਈ ਕਿਹਾ ਤੇ ਖ਼ੁਦ ਅੰਦਰ ਚਲਿਆ ਗਿਆ। ਗੁਰੂ ਨੇ ਇਕ ਸਿੰਘ ਨੂੰ ਜਲ ਛਕਾਉਣ ਲਈ ਕਿਹਾ।

–ਸਿੰਘ ਸਾਹਬ, ਅਸੀਂ ਉਥੇ ਹੀ ਨਹੀਂ ਸੀ ਗਲਬਾਤ ਕਰ ਸਕਦੇ ?' ਮਾਧੋਦਾਸ ਨੇ ਪੁੱਛਿਆ।

–ਨਹੀਂ ਮਾਧੋਦਾਸ ਉਥੇ ਕੇਵਲ ਗੁਰੂ ਸ਼ਬਦ ਦਾ ਜਾਪ ਹੁੰਦਾ ਹੈ। ਚੌਂਕੀ ਪਰ ਗੁਰੂ ਸ਼ਬਦਾਂ ਦੀ ਬੀੜ ਬਿਰਾਜਮਾਨ ਹੈ। ਇਸ ਵਿਚ ਸਿੱਖ ਧਰਮ ਦੇ ਗੁਰੂਆਂ ਦੀ, ਭਗਤਾਂ ਦੀ ਬਾਣੀ ਹੈ। ਬੜਾ ਕੀਮਤੀ ਗਿਆਨ ਭੰਡਾਰ ਸਰਸਾ ਨਦੀ ਵਿਚ ਰੁੜ੍ਹ ਗਿਆ। ਤਲਵੰਡੀ ਸਾਬੋ ਠਹਿਰਨ ਸਮੇਂ ਅਸੀਂ ਭਾਈ ਮਨੀ ਸਿੰਘ ਤੋਂ ਫਿਰ ਲਿਖਵਾਇਆ। ਇਸਦੀਆਂ ਨਕਲਾਂ ਤਿਆਰ ਕਰਵਾਈਆਂ। ਸਿੱਖਾਂ ਦੀ ਇਸ ਵਿਚ ਬੜੀ ਆਸਥਾ ਹੈ। ਇਸ ਬਾਣੀ ਤੋਂ ਅਸ਼ੀਰਵਾਦ ਲੈ ਕੇ, ਅਰਦਾਸ ਕਰਕੇ ਬਲ ਮਿਲਦਾ ਹੈ। ਬਾਣੀ ਸਿੰਘਾਂ ਨੂੰ ਆਪਸ ਵਿਚ ਮਿਲ-ਬੈਠਣ ਦਾ ਸਬੱਬ ਬਣਦੀ ਹੈ। ਉਥੇ ਬੈਠ ਕਰ ਮਨ ਨੂੰ ਸ਼ਾਂਤੀ ਮਿਲਦੀ ਹੈ। ਜਿਥੇ ਵੀ ਗੁਰੂ-ਬਾਣੀ ਦੇ ਗ੍ਰੰਥ ਦਾ ਸਥਾਈ ਰੂਪ ਵਿਚ ਪ੍ਰਕਾਸ਼ ਹੁੰਦਾ ਹੈ। ਸਿੱਖ ਉਸ ਨੂੰ ਗੁਰੂ-ਦਰਬਾਰ ਆਖਦੇ ਹਨ, ਗੁਰੂ-ਦੁਆਰਾ ਵੀ ਆਖਦੇ ਹਨ।'

–ਸਿੰਘ ਸਾਹਬ ਮੈਂ ਦੇਖਿਆ ਹੈ, ਖ਼ੈਮੇ ਉਪਰ ਇਕ ਝੰਡਾ ਵੀ ਲੱਗਾ ਹੋਇਆ ਹੈ।'

–ਹਾਂ ਇਹ ਝੰਡਾ, ਖਾਲਸੇ ਦਾ ਨਿਸ਼ਾਨ ਹੈ। ਕੇਸਰੀ ਰੰਗ ਦਾ। ਇਹ ਅਸਾਂ ਦੀ ਪਛਾਣ ਵੀ ਹੈ। ਐਸੇ ਝੰਡੇ ਵੇਖ ਕਰ ਹੀ ਤੁਰਕ ਸਮਝ ਜਾਂਦੇ ਹਨ। ਖਾਲਸਾ ਫੌਜ ਆ ਗਈ ਹੈ। ਮਾਧੋਦਾਸ ਅਸਾਂ ਨੂੰ ਭਰੋਸਾ ਸੀ, ਆਪ ਇਕ ਵਾਰ ਜਰੂਰ ਆਵੋਗੇ।'ਗੁਰੂ ਨੇ ਮੁਲਾਕਾਤ ਨੂੰ ਸਹੀ-ਰਾਹ ਪਾਉਣ ਲਈ ਪਹਿਲਾ ਕਦਮ ਚੁੱਕਿਆ।

–ਆਪ ਨਾਲ ਵਾਅਦਾ ਕੀਤਾ ਸੀ ਮੈਂ ਆ ਗਿਆ।'

–ਆਪ ਦਾ ਸਵਾਗਤ ਹੈ।' ਗੁਰੂ ਸੱਚ ਹੀ ਬਹੁਤ ਪ੍ਰਸੰਨ-ਚਿਤ ਸਨ।

–ਸਿੰਘ ਸਾਹਬ, ਮੱਠ ਵਿਚ ਆਪ ਨਾਲ ਮੁਲਾਕਾਤ ਪਿਛੋਂ ਮੈਂ ਆਪਣੇ ਆਪ ਨੂੰ ਬਹੁਤ ਸਮਝਾਇਆ ਫਿਰ ਆਪ ਨਾਲ ਭੇਟ ਨਹੀਂ ਕਰਾਂਗਾ। ਮੱਠ ਕੇ ਬਹੁਤੇ ਬੈਰਾਗੀਆਂ ਦੀ ਰਾਇ ਵੀ ਇਹੀ ਸੀ, ਆਪ ਨਾਲ ਹੋਰ ਮੁਲਾਕਾਤਾਂ ਬਿਲਕੁਲ ਨਾ ਕੀਤੀਆਂ ਜਾਣ। ਇਸ ਨਾਲ ਮੱਠ ਦੀ ਮਰਯਾਦਾ ਨੂੰ, ਮੱਠ ਦੀ ਰਵਾਇਤ ਨੂੰ ਠੇਸ ਪੁੱਜਦੀ ਹੈ। ਪਰ ਮੈਂ ਖ਼ੁਦ ਦੇ ਅਤੇ ਸਾਧੂਆਂ ਦੇ ਵਿਰੋਧ ਦੇ ਬਾਵਜੂਦ, ਮੁਲਾਕਾਤ ਲਈ ਚਲਾ ਆਇਆ।'

–ਮਾਧੋਦਾਸ, ਸੱਚ ਕਹਿਣਾ, ਅਸਾਂ ਨੂੰ ਇਕ ਬੈਰਾਗੀ ਮਿਲਣ ਆਇਆ ਹੈ ਜਾਂ ਇਕ ਸੈਨਿਕ ?'

–ਇਹੀ ਨਿਰਣਾ ਨਹੀ ਕਰ ਸਕਿਆ ਸਿੰਘ ਸਾਹਬ। ਆਪਦੀ ਵਿਥਿਆ ਸੁਣਕੇ ਮਨ ਬਹੁਤ ਹੀ ਵਿਚਲਿਤ ਰਿਹਾ। ਉਸ ਦਿਨ ਤੋਂ ਹੀ ਇਕ ਬੈਰਾਗੀ ਅਤੇ ਇਕ ਸੈਨਿਕ ਵਿਚਕਾਰ ਕਸ਼ਮਕਸ਼ ਚੱਲ ਰਹੀ ਹੈ। ਏਸੇ ਦੁਬਿੱਧਾ ਵਿਚੋਂ ਬਾਹਰ ਆਉਣ ਲਈ ਆਪ ਨਾਲ ਮੁਲਾਕਾਤ ਕਰਨ ਆਇਆ ਹਾਂ।'

ਗੁਰੂ ਕੇ ਵੇਖਿਆ, ਮਾਧੋਦਾਸ ਦੇ ਚਿਹਰੇ ਉਪਰ ਨਾ-ਮਾਤਰ ਵੀ ਛਲ-ਕਪਟ ਨਹੀਂ ਹੈ। ਇਕ ਬਹਾਦਰ ਯੋਧੇ ਨੂੰ ਐਸਾ ਹੀ ਹੋਣਾ ਚਾਹੀਏ। ਗੁਰੂ ਨੇ ਕਿਹਾ:

–ਮਾਧੋਦਾਸ ਆਪ ਦਾ ਏਥੇ ਇਸ ਤਰ੍ਹਾਂ ਆਵਣਾ ਅਸਾਂ ਦੇ ਸਿੰਘਾਂ ਨੂੰ ਹੈਰਾਨ ਕਰ ਸਕਦਾ ਹੈ। ਜੈਸੇ ਅਸਾਂ ਦਾ ਮੱਠ ਵਿਚ ਜਾਣ ਕਾਰਨ ਬੈਰਾਗੀਆਂ ਦੇ ਮਨਾਂ ਵਿਚ ਖ਼ਿਆਲ ਆਇਆ ਹੋਵੇਗਾ। ਸੱਚੀ ਬਾਤ ਇਹ ਹੈ, ਅਸੀਂ ਇਕ ਬੈਰਾਗੀ ਅੰਦਰ ਛੁਪਿਆ ਬਹਾਦਰ ਸੈਨਿਕ ਪਛਾਣ ਲਿਆ ਸੀ।'

–ਸਿੰਘ ਸਾਹਬ ਮੈਂ ਕਦੀ ਬਹਾਦਰ ਸੈਨਿਕ ਹੋਣ ਦਾ ਦਾਅਵਾ ਨਹੀਂ ਕੀਤਾ।' ਮਾਧੋਦਾਸ ਨੇ ਨਿਮਰਤਾ ਨਾਲ ਕਿਹਾ।

–ਸੂਰਬੀਰ ਯੋਧੇ ਦਾ ਇਹੀ ਸਭ ਤੋਂ ਬੜਾ ਗੁਣ ਹੈ।' ਗੁਰੂ ਨੇ ਖੁਸ਼ ਹੁੰਦਿਆਂ ਕਿਹਾ।

–ਸੂਰਬੀਰ ਯੋਧੇ ਤਾਂ ਮੁਗਲਾਂ ਦੀ ਸੈਨਾ ਵਿਚ ਵੀ ਹੈਗੇ ਨੇ ਸਿੰਘ ਸਾਹਬ। ਮਿੱਤਰ ਹੋਵੇ ਜਾਂ ਵੈਰੀ, ਸੂਰਮਾ ਤਾਂ ਸੂਰਮਾ ਹੀ ਹੁੰਦਾ ਹੈ।' ਮਾਧੋਦਾਸ ਨੇ ਕਿਹਾ।

ਗੁਰੂ ਹੈਰਾਨ ਸਨ। ਇਸ ਤਰ੍ਹਾਂ ਦੇ ਫਰਾਖ਼ ਦਿਲ ਯੋਧੇ ਦੀ ਸਿਫਤ ਕਰੇ ਤਾਂ ਕਿਵੇਂ ਕਰੇ। ਕਿਹਾ,

–ਬਿਨਾ ਸ਼ੱਕ ਮੁਗਲਾਂ ਵਿਚ ਸੂਰਮੇ ਸੈਨਿਕ–ਸੈਨਾਪਤੀ ਹੈਗੇ ਨੇ। ਪਰ ਉਹਨਾਂ ਅਤਿ ਚੁੱਕੀ ਹੋਈ ਹੈ। ਅਤਿਆਚਾਰ , ਔਰਤਾਂ ਨਾਲ ਜਬਰ–ਜਨਾਹ, ਮਾਸੂਮਾਂ ਦੇ ਕਤਲ। ਮੱਥਰਾ ਵੱਲ ਸਾਰੇ ਕਿਸਾਨ ਇਸ ਲਈ ਕਤਲ ਕਰਵਾ ਦਿਤੇ, ਮਾੜੀ ਫ਼ਸਲ ਹੋਣ ਕਾਰਨ ਉਹ ਲਗਾਨ ਨਹੀਂ ਸਨ ਦੇ ਸਕੇ।'

–ਕਿਸਾਨ ਇਕੱਠੇ ਹੋ ਕੇ ਲੜੇ ਕਿਉਂ ਨਹੀਂ ? ' ਮਾਧੋਦਾਸ ਨੇ ਜੋਸ਼ ਨਾਲ ਕਿਹਾ।

–ਉਹਨਾਂ ਵਿਚ ਵਿਰੋਧ ਕਰਨ ਦੀ ਸ਼ਕਤੀ ਮਰ ਚੁੱਕੀ ਹੈ ਮਾਧੋਦਾਸ। ਮਨੁੱਖ ਦੇ ਅੰਦਰ ਇਕ ਇੱਛਾ ਬਲ ਹੁੰਦਾ ਹੈ। ਵਿਸ਼ਵਾਸ ਹੁੰਦਾ ਹੈ। ਮੈਂ ਇਹ ਕਰ ਲਵਾਂਗਾ। ਉਹਨਾਂ ਕਿਸਾਨਾਂ ਵਿਚ ਉਥੋਂ ਦੇ ਦੂਸਰੇ ਲੋਕਾਂ ਵਿਚ ਨਵੀਂ ਰੂਹ ਫੂਕਣ ਲਈ ਤੇਰੇ ਜੈਸੇ ਬੈਰਾਗੀ ਸੈਨਿਕ ਦੀ ਲੋੜ ਹੈ। ਉਹਨਾਂ ਨੂੰ ਅੰਦਰੋਂ ਬਾਹਰੋਂ ਸ਼ਕਤੀਸ਼ਾਲੀ ਬਨਾਵਣਾ ਪਵੇਗਾ। ਅਸੀਂ ਏਸ ਬਾਰੇ ਦੁਬਿਧਾ ਵਿਚ ਨਹੀਂ ਹਾਂ। ਇਹ ਕਾਰਜ ਕੋਈ ਹੋਰ ਨਹੀਂ ਕਰ ਸਕਦਾ। ਆਪ ਨੂੰ ਵੀ ਏਸ ਦੁਬਿਧਾ ਵਿਚੋਂ ਨਿਕਲਣਾ ਚਾਹੀਏ।' ਗੁਰੂ ਮਾਧੋ ਦੇ ਮੂੰਹ ਵਲ ਤੱਕਦੇ, ਉਸਦੇ ਉੱਤਰ ਦਾ ਇੰਤਜ਼ਾਰ ਕਰਨ ਲੱਗੇ।

–ਦੁਬਿਧਾ ਇਕ ਨਹੀਂ ਹੈ, ਅਨੇਕਾਂ ਹਨ ਸਿੰਘ ਸਾਹਬ। ਬੈਰਾਗੀ ਜਾਂ ਸੈਨਿਕ ਵਿਚੋਂ ਇਕ ਦੀ ਚੋਣ ਕਰਨੀ ਆਸਾਨ ਹੈ। ਪ੍ਰੰਤੂ—— ।' ਮਾਧੋਦਾਸ ਚੁੱਪ ਹੋ ਗਿਆ।

–ਖੁਲ੍ਹ ਕੇ ਕਹੋ ਮਾਧੋਦਾਸ। ਸੰਕੋਚ ਨਹੀਂ। ਅਸਾਂ ਦੋਹਾਂ ਤੋਂ ਸਿਵਾ, ਕੇਵਲ ਪ੍ਰਮਾਤਮਾ ਅਕਾਲ ਪੁਰਖ ਇਹਨਾਂ ਗੱਲਾਂ ਦਾ ਗਵਾਹ ਹੋ ਸਕਦਾ ਹੈ।'

–ਸਿੰਘ ਸਾਹਿਬ, ਆਪਦੇ ਸਿੰਘ ਮੈਨੂੰ ਜਾਣਦੇ ਨਹੀਂ, ਨਾ ਮੈਨੂੰ ਉਹਨਾਂ ਦੇ ਸੁਭਾਵ ਉਹਨਾਂ ਦੇ ਵਿਵਹਾਰ ਦਾ ਪਤਾ ਹੈ, ਨਾ ਉਹ ਮੇਰੇ ਰਹਿਣ–ਸਹਿਣ ਦੇ ਅਤੇ ਨਿਤ ਦੇ ਕਾਰਜਾਂ ਨੂੰ ਜਾਣਦੇ ਹਨ। ਮੈਂ ਇਹ ਵੀ ਨਹੀਂ ਜਾਣਦਾ, ਜੇ ਮੈਂ ਸਹਿਮਤ ਹੋ ਜਾਵਾਂ ਤਾਂ ਆਪਦੀ ਸੈਨਾ ਵਿਚ ਮੇਰੀ ਕੀ ਹੈਸੀਅਤ ਹੋਵੇਗੀ। ਆਪਨੇ ਮੁਗਲ ਹਕੂਮਤ ਵਿਰੁਧ ਹਥਿਆਰਬੰਦ ਟੱਕਰ ਲੈਣੀ ਹੈ। ਆਪਦੇ ਪਾਸ ਮੁਸ਼ਕਲ ਨਾਲ ਢਾਈ–ਤਿੰਨ ਸੌ ਸੈਨਿਕ ਦਿਸਦੇ ਹਨ। ਕੁਝ ਵਧੇਰੇ ਵੀ ਹੋ ਸਕਦੇ ਹਨ। ਮੇਰੇ ਸਵਾਮੀ ਦਾ ਮੱਤ ਸੀ, ਇਕ ਵੱਡੀ ਸਲਤਨਤ ਨਾਲ ਬਿਨਾਂ ਪੂਰੀ ਤਿਆਰੀ ਤੋਂ ਹਥਿਆਰਬੰਦ ਵਿਦਰੋਹ ਆਤਮ–ਘਾਤ ਜੇਹਾ ਅਮਲ ਹੁੰਦਾ ਹੈ। ਜਿੰਨਾ ਕੁ ਮੈਂ ਜਾਣਿਆਂ ਹੈ, ਆਪਦੇ ਪਾਸ ਨਾ ਮੁਗਲਾਂ ਨਾਲ ਟੱਕਰ ਲੈਣ ਜੋਗੇ ਹਥਿਆਰ ਹਨ, ਨਾ ਆਪਦੇ ਪਾਸ ਸਿਪਾਹੀ ਹਨ। ਜੇ ਮੈਂ ਆਪਣੀ ਦਿੱਬ–ਦਿਸ੍ਹਟੀ ਅਤੇ ਅੰਤਰ–ਮਨ ਦੀ ਗੱਲ ਕਹਾਂ ਤਾਂ, ਸਿੰਘਾਂ ਅਤੇ ਸਿਪਾਹੀਆਂ ਨੂੰ ਆਪਣੇ ਨਾਲ ਜੋੜੀ ਰੱਖਣ ਲਈ ਜਾਂ ਉਹਨਾਂ ਦੀ ਵਫਾਦਰੀ ਪ੍ਰਾਪਤ ਕਰਨ ਲਈ, ਸਹੀ ਮਾਤਰਾ ਵਿਚ ਧਨ ਵੀ ਨਹੀਂ ਹੈ।'

ਗੁਰੂ ਇਸ ਅਦਭੁੱਤ ਬੈਰਾਗੀ ਦੀਆਂ ਬੇਬਾਕ ਗੱਲਾਂ ਬੜੇ ਧਿਆਨ ਨਾਲ ਸੁਣ ਰਹੇ ਸਨ। ਮਾਧੋਦਾਸ, ਤੰਬੂ ਦੀ ਇਕ ਨੁੱਕਰ ਵਿਚ ਰੱਖੇ ਗੁਰੂ ਦੇ ਹਥਿਆਰਾਂ ਵੱਲ ਵੇਖਦਾ ਬੋਲੀ ਜਾ ਰਿਹਾ ਸੀ:

–ਇਸ ਤਰ੍ਹਾਂ ਦੇ ਸੰਘਰਸ਼ਾਂ–ਯੁੱਧਾਂ ਦੇ ਨਤੀਜੇ ਬਹੁਤ ਭਿਆਨਕ ਨਿਕਲਦੇ ਹਨ। ਅਜਿਹੀਆਂ ਬਗਾਵਤਾਂ ਕੁਚਲ ਦਿੱਤੀਆਂ ਜਾਂਦੀਆਂ ਹਨ। ਬਾਗੀ ਕਤਲ ਕਰ ਦਿੱਤੇ ਜਾਂਦੇ ਹਨ, ਜਾਂ ਬੰਦੀ

ਬਣਾ ਲਏ ਜਾਂਦੇ ਹਨ। ਮੈਂ ਜਾਣਦਾ ਹਾਂ, ਜਦ ਮਰਾਠਿਆਂ ਦਾ ਵਿਦਰੋਹ ਦਬਾ ਦਿੱਤਾ ਗਿਆ, ਸਿਵਾ ਜੀ ਦੇ ਪੁੱਤਰ ਅਤੇ ਕਾਵਜੀ ਜਿਹੇ ਯੋਧਿਆਂ ਨੂੰ ਕੈਦ ਕਰ ਲਿਆ। ਉਹਨਾਂ ਦਾ ਕਤਲ ਏਨੇ ਤਸੀਹੇ ਦੇ ਕੇ ਕੀਤਾ-। ਮੁਗਲ ਏਨੇ ਨਿਰਦਈ, ਏਨੇ ਜ਼ਾਲਮ ਵੀ ਹੋ ਸਕਦੇ ਹਨ। ਸਿੰਘ ਸਾਹਬ, ਸ਼ਿਵਾਜੀ ਦੇ ਪੁੱਤਰ ਦਾ ਅੰਗ ਅੰਗ ਵੱਖ ਕਰ ਦਿੱਤਾ ਗਿਆ। ਅੱਖਾਂ ਕੱਢ ਦਿੱਤੀਆ ਗਈਆਂ। ਜੀਭ ਕੱਟ ਦਿੱਤੀ। ਮੁਗਲ ਹਰ ਵਿਦਰੋਹੀ ਨਾਲ ਇਸ ਤਰ੍ਹਾਂ ਦਾ ਵਿਵਹਾਰ ਹੀ ਕਰਦੇ ਨੇ। ਆਪ ਨੂੰ ਤਾਂ ਪਤਾ ਹੈ, ਆਪ ਦੇ ਪਿਤਾ ਦਾ ਵੀ ਤਾਂ ਦਿੱਲੀ ਵਿਚ ਕਤਲ ਹੋਇਆ ਸੀ।'......ਆਖਕੇ ਮਾਧੋਦਾਸ ਗੁਰੂ ਵੱਲ ਤੱਕਣ ਲੱਗਾ।

–ਇਹਾਂ ਗੱਲਾਂ ਤੋਂ ਤਾਂ ਅਸੀਂ ਇਹੀ ਸਮਝ ਸਕਦੇ ਹਾਂ। ਇਕ ਬਹਾਦਰ ਸੈਨਿਕ, ਤਾਂਤਰਿਕ ਵਿਦਿਆ ਦਾ ਮਾਹਰ ਆਪਣੀ ਮੌਤ ਤੋਂ ਭੈਅ ਖਾਂਦਾ ਹੈ।'

ਮਾਧੋਦਾਸ ਨੇ ਵੇਖਿਆ ਗੁਰੂ ਦੇ ਚਿਹਰੇ ਉਪਰ ਵਿਅੰਗ-ਭਰੀ ਮੁਸਕਰਾਹਟ ਸੀ।

–ਨਹੀਂ ਸਿੰਘ ਸਾਹਬ, ਇਹ ਬੈਰਾਗੀ ਮੌਤ ਤੋਂ ਭੈਅ ਨਹੀਂ ਖਾਂਦਾ। ਮੈਨੂੰ ਦੂਸਰੀ ਤਰ੍ਹਾਂ ਦਾ ਭੈਅ ਹੈ। ਅਜਿਹੀ ਭਿਆਨਕ ਤਸੀਹਿਆਂ ਦੀ ਮੌਤ ਵੇਖਕੇ ਬਾਕੀ ਰਹਿੰਦੇ ਸੈਨਿਕ, ਸਿਪਾਹੀ ਜਾਂ ਸਿੰਘ ਆਪ ਕੁਝ ਵੀ ਆਖ ਸਕਦੇ ਹੋ, ਲੜਾਈ ਵਿਚੋਂ ਬਾਹਰ ਨਾ ਹੋ ਜਾਣ ਅਤੇ ਆਪਦਾ ਮੰਤਵ ਪੂਰਾ ਹੋਣ ਤੋਂ ਪਹਿਲਾਂ ਹੀ, ਮੁਗਲਾਂ ਨਾਲ ਲੜਨ ਤੋਂ ਤੌਬਾ ਕਰ ਲੈਣ।'

–ਮਾਧੋਦਾਸ ਆਪ ਦੀਆਂ ਇਹ ਦੁਬਿਧਾਵਾਂ ਕਿਸੇ ਹੱਦ ਤੱਕ ਸਹੀ ਹੋ ਸਕਦੀਆਂ ਨੇ। ਪਰ ਇਹਨਾਂ ਦਾ ਸਮਾਧਨ ਮੁਸ਼ਕਲ ਨਹੀਂ ਹੈ। ਸਿੰਘਾਂ ਨਾਲ ਆਪ ਦੀ ਜਾਣ-ਪਛਾਣ, ਅਸੀਂ ਸੰਧਿਆ ਦੇ ਦੀਵਾਨ ਵੇਲੇ ਕਰਵਾ ਸਕਦੇ ਹਾਂ। ਆਪਦੀ ਸਿੰਘਾਂ ਵਿਚ ਹੈਸੀਅਤ ਬਾਰੇ ਸਹਿਮਤੀ ਬਣ ਜਾਏਗੀ। ਸਿੰਘਾਂ ਦੀ ਘਟ ਗਿਣਤੀ ਜ਼ਰੂਰ ਹੈ। ਧਨ ਦੀ ਵੀ ਕਮੀ ਹੈ। ਦੂਰ ਪੰਜਾਬ ਬੈਠੇ ਸਿੰਘਾਂ ਨੂੰ ਅਸਾਂ ਦਾ ਸੰਦੇਸ਼ ਪੁੱਜਣਾ ਚਾਹੀਦਾ ਹੈ। ਧਨ ਔਰ ਸਿੰਘਾਂ ਦੀ ਕਮੀ ਨਹੀਂ ਰਹੇਗੀ।'

ਮਾਧੋਦਾਸ ਪੁੱਛਣਾ ਚਾਹੁੰਦਾ ਸੀ। ਜਿਹੜੇ ਸਿੰਘ ਰਸਤੇ ਵਿਚੋਂ, ਤਨਖਾਹਾਂ ਨਾ ਮਿਲਣ ਦੇ ਰੋਸ ਵਿਚ ਵਾਪਸ ਮੁੜ ਗਏ, ਉਹ ਵੀ ਸਿੰਘ ਹੀ ਸਨ। ਪਰ ਉਸਨੇ ਇਹ ਕਹਿਣਾ ਮੁਨਾਸਬ ਨਾ ਸਮਝਿਆ। ਚੁੱਪ ਰਿਹਾ।

–ਅਸੀਂ ਦੇਖ ਰਹੇ ਹਾਂ, ਮਾਧੋਦਾਸ ਆਪਦੇ ਮਨ ਵਿਚ ਅਜੇ ਵੀ ਸ਼ੰਕਾਵਾਂ ਹਨ।'

–ਆਪ ਸਹੀ ਹੋ ਸਿੰਘ ਸਾਹਬ। ਹੋਰ ਬੜੀਆਂ ਮੁਸ਼ਕਲਾਂ ਹਨ। ਮੈਂ ਜੰਗ ਦੇ ਮੈਦਾਨ ਵਿਚੋਂ, ਮਰਾਠਿਆਂ ਨੂੰ ਠੀਕ ਉਸ ਸਮੇਂ ਮੈਦਾਨ ਛੱਡ ਕੇ ਨਸਦਿਆਂ ਵੇਖਿਆ ਹੈ, ਜਦ ਜਿੱਤ ਕੁਝ ਕਦਮਾਂ ਦੀ ਦੂਰੀ ਤੇ ਹੁੰਦੀ ਸੀ। ਜਿਵੇ ਆਪ ਚਾਹੁੰਦੇ ਹੋ, ਮੈਂ ਖਾਲਸਾ ਫੌਜ ਦੀ ਅਗਵਾਈ ਕਰਾਂ, ਕੀ ਸੈਨਿਕ ਮੇਰੇ ਹੁਕਮਾਂ ਦੀ ਪਾਲਣਾ ਕਰਨਗੇ। ਔਖੀ ਘੜੀ ਸਮੇਂ ਜੇ ਉਹ ਮੇਰਾ ਸਾਥ ਛੱਡ ਦੇਣ ਤੇ ਮੈਂ ਸਿਰਫ਼ ਮੁਗਲਾਂ ਦੇ ਰਹਿਮ 'ਤੇ ਹੋਵਾਂ।'

–ਅਸਾਂ ਦੇ ਸਿੰਘ, ਐਸਾ ਨਹੀਂ ਕਰਨਗੇ ਮਾਧੋਦਾਸ। ਯੁੱਧਾਂ ਦੇ ਤਜਰਬਿਆਂ ਤੋਂ ਮੈਂ ਜਾਨਿਆ ਹੈ। ਦੂਸਰੀ ਗੱਲ ਬਹੁਤ ਥੋੜ੍ਹੇ ਸਿੰਘ ਤਨਖਾਹਾਂ ਲੈ ਕੇ ਲੜਦੇ ਹਨ, ਬਹੁਤੇ ਸਿੰਘ ਇਹਨਾਂ ਯੁੱਧਾਂ ਨੂੰ ਧਰਮ-ਯੁੱਧ ਦੇ ਨਾਮ ਤੇ ਲੜਦੇ ਹਨ। ਉਹ ਤਨ, ਮਨ, ਧਨ, ਸਭ ਨਿਛਾਵਰ ਕਰ ਦਿੰਦੇ ਹਨ।'

–ਆਪ ਦਾ ਇਹ ਵਿਸ਼ਵਾਸ ਸਹੀ ਹੋ ਸਕਦਾ ਹੈ। ਮੇਰਾ ਵੀ ਸੱਤ-ਅੱਠ ਸਾਲ ਦਾ ਤਜ਼ਰਬਾ ਹੈ। ਮੈਂ ਮਹਾਨ ਮਰਾਠਿਆਂ ਦੀਆਂ ਫੌਜਾਂ ਵਿਚ ਲੜਿਆ ਹਾਂ। ਮੈਂ ਮੁਗਲਾਂ ਦੇ ਸੈਨਾ ਪਤੀਆਂ ਨੂੰ ਲੜਦਿਆਂ ਵੇਖਿਆ ਹੈ। ਉਹਨਾਂ ਨਾਲ ਆਹਮੋ-ਸਾਹਮਣੇ ਦੀਆਂ ਟੱਕਰਾਂ ਹੋਈਆਂ ਨੇ। ਪਰ ਜਦੋਂ ਸੰਕਟ ਆਉਂਦਾ ਹੈ, ਜਾਂਬਾਜ਼ ਯੋਧਿਆਂ ਨੂੰ ਵੀ ਭਗੌੜੇ ਹੁੰਦੇ ਵੇਖਿਆ ਹੈ। ਮਰਾਠਿਆਂ ਦੀ ਬਹਾਦਰੀ

ਅਤੇ ਦੇਸ਼ ਭਗਤੀ ਪੂਰੇ ਹਿੰਦ ਵਾਸੀ ਜਾਣਦੇ ਹਨ। ਉਹਨਾਂ ਹੀ ਮਰਾਠਿਆਂ ਦਾ ਰਾਜ ਖੇਰੂੰ ਖੇਰੂੰ ਹੋ ਗਿਆ। ਅੱਧੇ ਮਰਾਠੇ ਮੁਗਲਾਂ ਨਾਲ ਜਾਂ ਰਲੇ ਹਨ। ਕੀ ਭਰੋਸਾ, ਸਿੰਘ ਅਜਿਹਾ ਨਹੀਂ ਕਰਨਗੇ ?'

ਮਾਧੋਦਾਸ ਦੀਆਂ ਖ਼ਰੀਆਂ ਅਤੇ ਸਪਸ਼ਟ ਗੱਲਾਂ ਸੁਣਕੇ ਗੁਰੂ ਦੇ ਮਨ ਵਿਚ ਮਾਧੋਦਾਸ ਲਈ ਭਰੋਸਾ ਹੋਰ ਪੱਕਾ ਹੋ ਗਿਆ। ਗੁਰੂ ਨੇ ਸੋਚਿਆ- ਅਗਰ ਮਾਧੋਦਾਸ ਦੇ ਸ਼ੰਕਿਆਂ ਬਾਰੇ ਤਸੱਲੀ ਕਰਵਾ ਦਿੱਤੀ ਜਾਵੇ ਤਾਂ ਖਾਲਸਾ ਸੈਨਾ ਨੂੰ ਐਸਾ ਆਗੂ ਹੋਰ ਨਹੀਂ ਮਿਲੇਗਾ। ਅਸੀਂ ਮੁਗਲ ਸੈਨਾ ਨੂੰ ਫਿਰ ਲੋਹੇ ਦੇ ਚਣੇ ਚਬਾ ਸਕਦੇ ਹਾਂ। ਸਰਹਿੰਦ ਦੇ ਸੂਬੇ ਨੂੰ ਸਜ਼ਾ ਦੇ ਸਕਦੇ ਹਾਂ। ਗੁਰੂ ਨੇ ਕਿਹਾ -'ਮਾਧੋਦਾਸ ਆਪ ਦੇ ਵਿਚਾਰਾਂ ਨੂੰ ਜਾਣਕੇ ਅਸੀਂ ਬਹੁਤ ਪ੍ਰਸੰਨ ਹਾਂ। ਆਪ ਇਕ ਬੈਰਾਗੀ ਸਾਧੂ ਨਹੀਂ, ਆਪ ਨੂੰ ਦੇਸ਼ ਦੇ ਹਲਾਤਾਂ ਦੀ ਵੀ ਪੂਰੀ ਸਮਝ ਹੈ। ਆਪਣੀ ਬਾਤ-ਚੀਤ ਬਹੁਤ ਹੀ ਸਹੀ ਦਿਸ਼ਾ ਵੱਲ ਅੱਗੇ ਵਧ ਰਹੀ ਹੈ। ਅਕਾਲ ਪੁਰਖ ਦੀ ਕਿਰਪਾ ਨਾਲ ਅਸਾਂ ਨੂੰ ਯਕੀਨ ਹੈ। ਆਪਣੀਆਂ ਮੁਲਾਕਾਤਾਂ ਦੇਸ਼-ਕੌਮ ਲਈ ਲਾਹੇਵੰਦ ਸਾਬਤ ਹੋਣਗੀਆਂ। ਅਸੀਂ ਫਿਰ ਵੀ ਮਿਲਦੇ ਰਹਾਂਗੇ।'

ਇਕ ਸਿੰਘ ਨੇ ਆਣ ਕੇ ਦੱਸਿਆ-'ਗੁਰੂ ਜੀਓ ਲੰਗਰ ਤਿਆਰ ਜੇ।'

-ਮੈਂ ਹੁਣ ਮੱਠ, ਜਾਵਾਂਗਾ ਸਿੰਘ ਸਾਹਬ।' ਆਖਕੇ ਮਾਧੋਦਾਸ ਉਠ ਖੜ੍ਹਾ।

ਗੁਰੂ ਹੱਸ ਪਏ। ਬੋਲੇ-'ਜਦ ਤੱਕ ਲੰਗਰ ਦਾ ਭੋਜਨ ਨਾ ਕਰ ਲਓ, ਸਿੰਘ ਏਥੋਂ ਜਾਵਣ ਨਹੀਂ ਦੇਵਣਗੇ।

ਬਾਬਾ ਬਿਨੋਦ ਸਿੰਘ ਨੇ, ਮਾਧੋਦਾਸ ਨੂੰ ਗੁਰੂ ਦੇ ਤੰਬੂ ਵਿਚੋਂ ਨਿਕਲਦਾ ਵੇਖ ਲਿਆ ਸੀ। ਉਸ ਵੇਕਤ ਤਿੰਨੋਂ ਹੀ ਬਾਜ਼ ਸਿੰਘ ਬਿਨੋਦ ਸਿੰਘ ਅਤੇ ਕਾਨ੍ਹ ਨੇ ਨਜ਼ਰਾਂ ਮਿਲਾਈਆਂ। ਕਾਨ੍ਹ ਸਿੰਘ ਨੇ ਕਿਹਾ-'ਗੁਰੂ ਨਾਲ ਗੱਲ ਕਰਨ ਦਾ ਏਹੀ ਮੌਕਾ ਏ।'

-ਉੱਠ ਫਿਰ। ਕਰ ਲਈ ਸੋਚ ਵਿਚਾਰ ਜਿੰਨੀ ਕਰਨੀ ਹੈ ਸੀ।' ਬਿਨੋਦ ਸਿੰਘ ਉਠ ਖੜ੍ਹਾ।

ਉਦੋਂ ਹੀ ਗੁਰੂ ਦੇ ਨਿੱਜੀ ਸੇਵਕ ਨੇ ਆਕੇ ਕਿਹਾ-'ਗੁਰੂ ਜੀ, ਤੁਸਾਂ ਨੂੰ ਬੁਲਾਉਂਦੇ ਪਏ ਨੇ।'

ਤਿੰਨੋਂ ਹੈਰਾਨ ਹੋ ਕੇ ਇਕ ਦੂਸਰੇ ਵੱਲ ਫਿਰ ਝਾਕੇ। ਬਿਨੋਦ ਸਿੰਘ ਨੇ ਕਿਹਾ-'ਆਂਵਦੇ ਪਏਆਂ।'

ਜਦ ਸੇਵਕ ਚਲਿਆ ਗਿਆ ਤਾਂ ਬਾਜ਼ ਸਿੰਘ ਨੇ ਕਿਹਾ-'ਬਿਨੋਦ ਸਿੰਘ ਜੀ ਮਾਧੋਦਾਸ ਬਾਰੇ ਗੱਲ ਕਰਨੀ ਹੈ ਤਾਂ ਤੁਸੀਂ ਦੋਵੇਂ ਕਰ ਆਓ। ਜੋ ਨਿਰਣਾ ਲਉਗੇ, ਮੈਂ ਤੁਹਾਡੇ ਨਾਲ ਆਂ। ਗੁਰੂ ਨਾਲ ਬਹਿਸ ਵਿਚ ਮੈਂ ਨਹੀਂ ਪਵਾਂਗਾ।'

-ਅਜੇ ਤਾਂ ਕੋਹ ਭਰ ਨਹੀਂ ਚੱਲੇ। ਪਿਆਸ ਪਹਿਲਾਂ ਹੀ ਲੱਗ ਗਈ।' ਬਿਨੋਦ ਸਿੰਘ ਨੇ ਤਨਜ਼ ਨਾਲ ਕਿਹਾ।

-ਜੋ ਵੀ ਹੈ, ਇਸ ਮਸਲੇ ਵਿਚ ਮੈਂ ਗੁਰੂ ਸਾਹਮਣੇ ਨਹੀਂ ਜਾਵਾਂਗਾ।' ਬਾਜ਼ ਸਿੰਘ ਨੇ ਦ੍ਰਿੜ੍ਹਤਾ ਨਾਲ ਕਿਹਾ।

-ਕੀ ਪਤਾ ਗੁਰੂ ਨੇ ਕੋਈ ਹੋਰ ਮਾਮਲਾ ਵਿਚਾਰਨਾ ਹੋਵੇ।' ਕਾਨ੍ਹ ਸਿੰਘ ਬੋਲਿਆ।

-ਕੋਈ ਹੋਰ ਮਾਮਲਾ ਹੋਇਆ, ਮੈਨੂੰ ਸਦਵਾ ਲੈਣਾ ਮੈਂ ਆ ਜਾਵਾਂਗਾ।'

-ਜਿਵੇਂ ਤੇਰੀ ਮਰਜ਼ੀ।' ਆਖਕੇ ਬਿਨੋਦ ਸਿੰਘ ਆਪਣੇ ਪੁੱਤਰ ਕਾਨ੍ਹ ਸਿੰਘ ਨਾਲ ਗੁਰੂ ਨੂੰ ਮਿਲਣ ਲਈ ਤਿਆਰ ਹੋ ਗਿਆ।

-ਮੈਨੂੰ ਗ਼ਲਤ ਨਾ ਸਮਝਣਾ, ਜੋ ਵੀ ਮਸਲਾ ਹੋਇਆ, ਮੈਂ ਤੁਸਾਂ ਦੋਹਾਂ ਨਾਲ ਹਾਂ।' ਬਾਜ਼ ਸਿੰਘ ਨੇ ਭਰੋਸਾ ਦਵਾਇਆ......'ਹਾਂ ਮਸਲਾ ਨਿੱਜੀ ਨਹੀਂ ਹੋਣਾ ਚਾਹੀਦਾ।'

ਦੋਵੇਂ ਜਣੇ, ਬਾਜ਼ ਸਿੰਘ ਵੱਲ ਕੁਰੱਖ਼ਤ ਨਜ਼ਰਾਂ ਨਾਲ ਤਕਦੇ, ਤੰਬੂ ਵਿਚੋਂ ਬਾਹਰ ਨਿਕਲ ਆਏ।

ਗੁਰੂ ਨੇ ਮਾਧੋਦਾਸ ਬੈਰਾਗੀ ਨਾਲ ਹੋਈ ਗੱਲਬਾਤ ਵਿਸਥਾਰ ਨਾਲ ਦਸਦਿਆਂ ਪੁੱਛਿਆ:

–ਬਿਨੋਦ ਸਿੰਘ ਭਾਈ, ਅਸੀਂ ਤੇਰੇ ਵਿਚਾਰ ਜਾਨਣਾ ਚਾਂਹਵਦੇ ਹਾਂ।'

ਬਿਨੋਦ ਸਿੰਘ ਦਾ ਮਨ ਅੰਦਰੋਂ ਉੱਛਲ ਪਿਆ। ਅਜਿਹਾ ਮੌਕਾ ਤਾਂ ਉਹ ਖ਼ੁਦ ਲੱਭਦਾ ਸੀ। ਬੋਲਿਆ–'ਗੁਰੂ ਜੀਓ, ਤੁਸੀਂ ਆਖ ਰਹੇ ਜੇ, ਬੈਰਾਗੀ ਖਾਲਸਾ ਫੌਜ ਦੀ ਅਗਵਾਈ ਲਈ ਰਾਜ਼ੀ ਹੋ ਸਕਦਾ ਹੈ। ਮੰਨ ਲਓ ਉਹ ਰਾਜ਼ੀ ਹੋ ਜਾਂਦਾ ਹੈ। ਜੇ ਭਵਿੱਖ ਵਿਚ ਉਹ ਐਲਾਨ ਕਰ ਦਏ ਅਗਲਾ ਗੁਰੂ ਮੈਂ ਹੋਵਾਂਗਾਂ। ਤਾਕਤ ਵੀ ਉਸ ਪਾਸ ਹੋਵੇਗੀ। ਮੁਗਲ ਵੀ ਚਾਹੁਣਗੇ ਸਿੱਖਾਂ ਵਿਚ ਦੋ ਫਾੜ ਪਏ। ਫਿਰ........।'

ਗੁਰੂ ਨੇ ਟੋਕਿਆ–'ਅਸੀਂ ਐਸਾ ਹਰਗਿਜ਼ ਨਹੀਂ ਹੋਣ ਦੇਵਾਂਗੇ। ਇਸ ਸਬੰਧ ਵਿਚ ਅਸੀਂ ਸੋਚ–ਵਿਚਾਰ ਕਰ ਲਈ ਹੈ। ਇਹੀ ਸ਼ੰਕਾਵਾਂ ਅਸਾਂ ਦੇ ਮਨ ਵਿਚ ਵੀ ਆਂਵਦੀਆਂ ਸਨ। ਅਸੀਂ ਅੱਗੇ ਤੋਂ ਗੁਰੂ–ਗੱਦੀ ਦੀ ਪ੍ਰਥਾ ਹੀ ਖ਼ਤਮ ਕਰਨ ਦੀ ਸੋਚ ਰਹੇ ਹਾਂ।'

ਬਿਨੋਦ ਸਿੰਘ ਨੂੰ ਸੁਣਕੇ ਝਟਕਾ ਲੱਗਾ।.....'ਇਸ ਤਰ੍ਹਾਂ ਤਾਂ ਸਿੱਖਾਂ ਵਿਚ ਮਾਰੂ–ਜੰਗ ਛਿੜ ਜਾਵੇਗੀ।'

–ਕੁਝ ਨਹੀਂ ਹੋਵੇਗਾ।' ਗੁਰੂ ਨੇ ਕਿਹਾ।

–ਗੁਰੂ ਜੀਓ, ਹਰ ਕੋਈ ਆਪਣੇ ਆਪ ਨੂੰ ਗੁਰੂ ਐਲਾਨ ਕਰ ਦਏਗਾ। ਤੁਸਾਂ ਨੂੰ ਪਤਾ ਹੈ। ਨੌਵੇਂ ਗੁਰੂ ਸਮੇਂ ਸਿੱਖ ਬਾਈ ਮੰਜੀਆਂ ਸਜਾ ਕੇ ਬੈਠ ਗਏ ਸਨ।'

–ਬਿਨੋਦ ਸਿੰਘ–ਇੰਨਾ ਘਬਰਾਵਣ ਦੀ ਲੋੜ ਨਹੀਂ। ਸਮਾਂ ਆਵੇਗਾ ਤਾਂ ਆਪ ਸਭ ਨੂੰ ਪਤਾ ਚੱਲ ਜਾਵੇਗਾ। ਇਸ ਵੇਲੇ, ਜੋ ਅਸਾਂ ਵਿਚਾਰ ਕਰਨ ਲਈ ਕਿਹਾ ਹੈ, ਉਹੀ ਕੀਤਾ ਜਾਵੇ। ਅਸੀਂ ਬੈਰਾਗੀ ਨੂੰ ਸਿਰਫ ਖਾਲਸਾ ਫੌਜ ਦੀ ਅਗਵਾਈ ਲਈ ਰਾਜ਼ੀ ਕਰਾਂਗੇ।' ਗੁਰੂ ਨੇ ਫੈਸਲਾ ਦੇਣ ਵਾਂਗ ਕਿਹਾ।

–ਗੁਰੂ ਸ਼ਬਦ ਦਾ ਪਰਚਾਰ, ਪਾਸਾਰ। ਸਿੱਖੀ ਦੀ ਰਹਿਤ ਮਰਯਾਦਾ ਇਹ ਸਭ.....।'

ਗੁਰੂ ਨੇ ਫਿਰ ਟੋਕਿਆ–'ਅਸੀਂ, ਬਿਨੋਦ ਸਿੰਘ ਭਾਈ ਤੇਰਾ ਫ਼ਿਕਰ ਸਮਝਦੇ ਹਾਂ। ਗੁਰੂ ਸ਼ਬਦ ਦੀ ਵਿਆਖਿਆ ਜਾਂ ਧਰਮ ਨਾਲ ਜੁੜੇ ਮਸਲੇ ਆਪ ਜੈਸੇ ਵਿਦਵਾਨ ਸਿੰਘਾਂ ਦੇ ਸਪੁਰਦ ਹੋਣਗੇ। ਬੈਰਾਗੀ, ਧਰਮ ਦੇ ਮਾਮਲਿਆਂ ਵਿਚ ਦਖ਼ਲ ਨਹੀਂ ਦਏਗਾ।'

–ਖ਼ਿਮਾ ਕਰਨਾ ਗੁਰੂ ਜੀਓ, ਜਿਸ ਪਾਸ ਤਾਕਤ ਹੋਏਗੀ, ਖਾਲਸਾ ਫੌਜ ਦਾ ਜੋ ਵੀ ਮੁੱਖੀ ਹੋਵੇਗਾ। ਧਰਮ ਵੀ ਉਸਦੇ ਰਹਿਮ ਤੇ ਹੋਏਗਾ।' ਬਿਨੋਦ ਸਿੰਘ ਖੁਲ੍ਹਣ ਲੱਗਾ।

–ਐਸਾ ਨਹੀਂ ਹੋਵੇਗਾ, ਬਿਨੋਦ ਸਿੰਘ। ਅਸੀਂ ਸਪਸ਼ਟ ਨਖੇੜਾ ਕਰਾਂਗੇ। ਸੰਸਾਰੀ ਮਾਮਲੇ ਔਰ ਧਰਮ ਦੇ ਮਾਮਲੇ ਅਲੱਗ ਅਲੱਗ ਰੱਖੇ ਜਾਣਗੇ। ਧਰਮ ਨੂੰ ਪਾਉੜੀ ਬਣਾ ਕਰ ਕੋਈ ਮੰਤਵ ਹਾਸਲ ਨਹੀਂ ਕੀਤਾ ਜਾਵੇਗਾ।'

ਗੁਰੂ ਦੀਆਂ ਗੱਲਾਂ ਸੁਣਕੇ ਬਿਨੋਦ ਸਿੰਘ ਨਿਰ ਉੱਤਰ ਹੋ ਗਿਆ। ਉਸਦਾ ਪੁੱਤਰ ਕਾਨ੍ਹ ਸਿੰਘ ਚੁੱਪ ਬੈਠਾ ਵਾਰਤਾਲਾਪ ਸੁਣ ਰਿਹਾ ਸੀ। ਕੁਝ ਕਹਿਣ ਲਈ ਉਸਦੇ ਮਨ ਵਿਚ ਵੀ ਗੁਬਾਰ ਉਠ ਰਹੇ ਸਨ। ਗੁਰੂ ਵੇਖ ਰਹੇ ਸਨ। ਉਹਨਾਂ ਪੁੱਛਿਆ,'ਕਾਨ੍ਹ ਸਿੰਘ ਤੇਰੇ ਚਿਹਰੇ ਉਪਰ ਬੇਚੈਨੀ ਹੈ। ਕੁਝ ਕਹਿਣਾ ਹੈ ?'

–ਗੁਰੂ ਜੀਓ, ਜਦ ਤੁਸੀਂ ਗੱਲਾਂ ਕਰ ਹੀ ਰਹੇ ਜੇ ਤਾਂ ਮੇਰਾ ਕੁਝ ਕਹਿਣਾ ਉਚਿੱਤ ਤਾਂ ਨਹੀਂ

ਹੈ। ਪਰ ਮੈਂ ਸੋਚ ਰਿਹਾ, ਤੁਸੀਂ ਆਪਣੇ ਬਰਾਬਰ ਇਕ ਅਜਿਹੇ ਸ਼ਖ਼ਸ ਨੂੰ ਏਨੀ ਵੱਡੀ ਪਦਵੀ ਦੇਣ ਬਾਰੇ ਸੋਚ ਰਹੇ ਹੋ। ਆਉਣ ਵਾਲੇ ਸਮੇਂ ਵਿਚ, ਇਹ ਸਿੱਖਾਂ ਲਈ ਕੋਈ ਆਫਤ ਨਾ ਬਣ ਜਾਏ।'

–ਅਸਾਂ ਦੇ ਸਿੰਘ ਸੂਰਮੇ ਆਪਣੇ ਅੰਦਰ ਐਸੇ ਡਰ ਵੀ ਲਈ ਫਿਰਦੇ ਨੇ, ਇਹ ਜਾਣਕੇ ਮਨ ਨੂੰ ਬੜੀ ਠੇਸ ਲੱਗੀ ਹੈ, ਕਾਨ੍ਹ ਸਿੰਘ ਜੋ ਆਫ਼ਤ ਅਜੇ ਆਈ ਨਹੀਂ। ਸ਼ਾਇਦ ਆਉਣੀ ਵੀ ਨਹੀਂ। ਅਸਾਂ ਦੇ ਸਿੰਘ ਪਹਿਲਾਂ ਹੀ ਘਬਰਾ ਗਏ ਨੇ। ਦੂਸਰੀ ਬਾਤ, ਅਗਰ ਕੋਈ ਸੈਨਾ ਦੀ ਅਗਵਾਈ ਕਰੇਗਾ, ਉਸ ਪਰ ਭਰੋਸਾ ਤਾਂ ਕਰਨਾ ਹੀ ਹੋਵੇਗਾ। ਆਪਣੀ ਹੀ ਸੈਨਾ ਉਪਰ ਭਰੋਸਾ ਨਹੀਂ ਕਰਾਂਗੇ, ਕੋਈ ਵੀ ਯੁੱਧ ਨਹੀਂ ਲੜ ਸਕਾਂਗੇ। ਜਾਣਦੇ ਹੋ,ਨੰਦ ਲਾਲ ਮੁਲਤਾਨੀ ਗੁਰੂ ਘਰ ਦਾ ਪੁਰਾਣਾ ਵਫਾਦਾਰ ਸੇਵਕ ਹੈ। ਬਹਾਦਰ ਸ਼ਾਹ ਔਰ ਅਸਾਂ ਵਿਚਕਾਰ ਜੋ ਵੀ ਔਰ ਜਿੰਨੀ ਵੀ ਸਹਾਨਭੂਤੀ ਪੈਦਾ ਹੋਈ ਹੈ, ਇਹ ਸਭ ਭਾਈ ਨੰਦ ਲਾਲ ਸਦਕਾ ਹੈ। ਅਗਰ ਕੱਲ੍ਹ ਨੂੰ ਬਹਾਦਰ ਸ਼ਾਹ ਆਪਣੀ ਮੁਗਲਈ ਔਕਾਤ ਪਰ ਆ ਜਾਵੇ ਤਾਂ ਇਸ ਵਿਚ ਨੰਦ ਲਾਲ ਦਾ ਕੀ ਦੋਸ਼ ਹੈ ? ਤੁਰਕਾਂ ਦੀ ਪਰੰਪਰਾ ਹੈ, ਫਰੇਬ, ਗੱਦਾਰੀ, ਧੋਖਾ, ਵਾਅਦਾ ਖਿਲਾਫ਼ੀ ਅਸਾਂ ਦੀ ਪਰੰਪਰਾ ਹੈ, ਹੱਕ ਦੀ ਖ਼ਾਤਰ ਜੰਗ,ਸਚਾਈ ਲਈ ਜੰਗ ਔਰ ਨਾ ਜ਼ੁਲਮ ਕਰਨਾ, ਨਾ ਜ਼ੁਲਮ ਸਹਿਣਾ........

–ਪਰ ਗੁਰੂ ਜੀਓ—— ।'

ਗੁਰੂ ਨੇ ਹੱਥ ਦੇ ਇਸ਼ਾਰੇ ਨਾਲ ਕਾਨ੍ਹ ਸਿੰਘ ਨੂੰ ਰੋਕਿਆ–'ਅਸਾਂ ਨੂੰ ਕਹਿਣ ਦੇ। ਮਨੁੱਖ ਨੇ ਸਦਾ ਆਪਣੇ ਵਿਰੋਧੀਆਂ ਨੂੰ ਔਰ ਕੁਦਰਤ ਨੂੰ ਲਲਕਾਰਿਆ ਹੈ। ਮਨੁੱਖ ਦਾ ਪੈਦਾ ਹੋਣਾ ਉਸਦੇ ਵਸ ਵਿਚ ਨਹੀਂ ਪਰ ਅਣਖ ਨਾਲ ਜੀਣਾ, ਉਸਦੇ ਆਪਣੇ ਵੱਸ ਹੈ। ਅਸਾਂ ਦਾ ਖਾਲਸਾ, ਸਿੰਘ, ਆਪਣੀ ਅਣਖ, ਆਪਣੇ ਗੌਰਵ ਦੀ ਰੱਖਿਆਂ ਲਈ ਮਰ-ਮਿਟ ਸਕਦਾ ਹੈ। ਤੁਸੀਂ ਇਕ ਐਸੀ ਆਫ਼ਤ ਤੋਂ ਡਰ ਰਹੇ ਹੋ, ਜੋ ਅਜੇ ਆਈ ਨਹੀਂ, ਤੁਸੀਂ ਮੇਰੇ ਸਿੰਘਾਂ ਵਿਚ ਵਿਸ਼ੇਸ਼ ਸਥਾਨ ਰੱਖਦੇ ਹੋ। ਤੁਸਾਂ ਨੂੰ ਤਾਂ ਬਾਕੀ ਸਿੰਘਾਂ ਲਈ ਮਿਸਾਲ ਬਣਨਾ ਚਾਹੀਏ।'

–ਗੁਰੂ ਜੀਓ ਅਸਾਂ ਵਿਚ ਕੁਝ ਬਿਲਕੁਲ ਨਵੇਂ ਸਿੰਘ ਹਨ। ਉਹਨਾਂ ਨੂੰ ਬਿਲਕੁਲ ਜੰਗੀ ਤਜਰਬਾ ਨਹੀਂ ਹੈ। ਕਾਨ੍ਹ ਸਿੰਘ ਬੋਲਿਆ।

–ਉਹ ਵੀ ਤੇਰੇ ਵਾਂਗ ਹੀ ਡਰੇ ਹੋਏ ਨੇ ? ' ਗੁਰੂ ਨੇ ਛੇੜਿਆ।

ਕਾਨ੍ਹ ਸਿੰਘ ਨੇ ਨੀਵੀਂ ਪਾ ਲਈ।

–ਸੁਣੋ, ਗੁਰੂ ਨੇ ਕਿਹਾ–' ਜਿਨ੍ਹਾਂ ਸਿੰਘਾਂ ਨੂੰ ਜੰਗੀ ਅਭਿਆਸ ਦੇ ਮੌਕੇ ਨਹੀਂ ਮਿਲੇ। ਉਹਨਾਂ ਨੂੰ ਜੰਗੀ ਦਾਅ-ਪੇਚ ਸਿਖਾਵੋ। ਅਸੀਂ ਚਾਹਾਂਗੇ ਕਾਨ੍ਹ ਸਿੰਘ ਜਿਹੇ ਗੱਭਰੂ ਇਸ ਪਾਸੇ ਧਿਆਨ ਦੇਵਣ। ਅਗਰ ਬੈਰਾਗੀ ਮਾਧੋਦਾਸ ਆਪਣੇ ਸਿੰਘਾਂ ਨੂੰ ਛਾਪਾਮਾਰ ਹਮਲਿਆਂ ਦੀ ਮੁਹਾਰਤ ਕਰਵਾਉਣ ਲਈ ਸਹਿਮਤ ਹੋ ਜਾਵੇ ਤਾਂ ਅਸੀਂ ਮੁਗਲਾਂ ਨਾਲ ਫਿਰ ਟੱਕਰਾਂਗੇ।'

ਬਿਨੋਦ ਸਿੰਘ ਅਤੇ ਕਾਨ੍ਹ ਸਿੰਘ ਕੋਲ ਕਹਿਣ ਲਈ ਹੋਰ ਕੁਝ ਨਹੀਂ ਸੀ। ਉਹਨਾਂ ਨੂੰ ਉਠਕੇ ਜਾਣਾ ਬੜਾ ਔਖਾ ਲੱਗ ਰਿਹਾ ਸੀ।

ਗੁਰੂ ਫਿਰ ਬੋਲੇ–' ਜੋ ਅਸੀਂ ਕਿਹਾ ਹੈ, ਵਿਚਾਰ ਕਰਨਾ। ਬਾਕੀ ਸਿੰਘਾਂ ਪਾਸੋਂ ਵੀ ਮਸ਼ਵਰਾ ਲੈਣਾ।'

–ਜੀ ਗੁਰੂ ਜੀਓ।' ਕਹਿਕੇ ਦੋਵੇਂ ਤੰਬੂ ਵਿਚੋਂ ਬਾਹਰ ਇਸ ਤਰ੍ਹਾਂ ਨਿਕਲੇ ਜਿਵੇਂ ਡਰਦੇ ਹੋਣ, ਗੁਰੂ ਪਿਛੋਂ ਆਵਾਜ਼ ਨਾ ਮਾਰ ਲਏ।

-----0-----

## 25

ਗੁਰੂ ਗੋਬਿੰਦ ਸਿੰਘ ਨਾਲ, ਮਾਧੋਦਾਸ ਦੀਆਂ ਬਕਾਇਦਾ ਮੁਲਾਕਾਤਾਂ ਹੋਣ ਲੱਗੀਆਂ। ਕਦੇ ਗੁਰੂ ਮੱਠ ਵਿਚ ਚਲੇ ਜਾਂਦੇ। ਕਦੇ ਮਾਧੋਦਾਸ ਖ਼ੁਦ ਆ ਜਾਂਦਾ। ਕਦੇ ਜੰਗਲ ਵਿਚ ਜਾਂ ਗੋਦਾਵਰੀ ਦੇ ਕੰਢੇ ਮਿਲਾਪ ਹੋ ਜਾਂਦਾ।

ਮਾਧੋਦਾਸ ਗੁਰੂ ਦੇ ਸਿੰਘਾਂ ਨੂੰ ਛਾਪਾਮਾਰ ਯੁੱਧ ਦਾ ਅਭਿਆਸ ਕਰਵਾਉਣ ਲਈ ਰਾਜ਼ੀ ਹੋ ਗਿਆ। ਉਸਨੇ ਗੁਰੂ ਦੇ ਪੜਾਅ ਉਪਰ ਆਉਣਾ ਵੀ ਸ਼ੁਰੂ ਕਰ ਦਿੱਤਾ। ਜੰਗਲ ਵਿਚ ਹੀ ਯੁੱਧ ਦੇ ਅਭਿਆਸ ਲਈ ਥਾਂ ਦੀ ਤਲਾਸ਼ ਕਰ ਲਈ ਗਈ।

ਬਿਨੋਦ ਸਿੰਘ ਅਤੇ ਕਾਨ੍ਹ ਸਿੰਘ ਉਪਰੋਂ ਤਾਂ ਬੜੇ ਸਹਿਜ ਦਿਸਦੇ ਸਨ, ਪਰ ਅੰਦਰੋਂ ਉਹਨਾਂ ਨੂੰ ਮਾਧੋਦਾਸ ਦੀਆਂ ਕਾਰਵਾਈਆਂ ਹਜ਼ਮ ਕਰਨੀਆਂ ਬੜੀਆਂ ਔਖੀਆਂ ਲਗਦੀਆਂ। ਉਹਨਾਂ ਨੂੰ ਆਪਣੇ ਮਨਸੂਬੇ ਫੇਲ੍ਹ ਹੁੰਦੇ ਜਾਪਦੇ। ਖਾਲਸਾ ਪੰਥ ਦੀ ਵਾਗ-ਡੋਰ ਆਪਣੇ ਹੱਥਾਂ ਵਿਚ ਲੈਣ ਦੇ ਸੁਪਨੇ ਚਕਨਾਚੂਰ ਹੋਏ ਦਿਸਦੇ।

ਇਹਨਾਂ ਸਭਨਾਂ ਗੱਲਾਂ ਤੋਂ ਬੇਖ਼ਬਰ, ਮਾਧੋਦਾਸ, ਸਿੰਘਾਂ ਨੂੰ ਜੰਗਲ ਵਿਚ ਮਿਲਦਾ। ਉਸਨੇ ਦੱਸਿਆ: ਕਿਵੇਂ ਇਕ ਦੋ ਜਾਂ ਤਿੰਨ ਕੁ ਜਣੇ, ਵੀਹਾਂ-ਪੱਚੀਆਂ ਸੈਨਿਕਾਂ ਉਪਰ ਭਾਰੀ ਪੈਂਦੇ ਹਨ। ਇਕ ਛਾਪਾਮਾਰ ਸਿਪਾਹੀ ਲਈ ਸਭ ਤੋਂ ਜ਼ਰੂਰੀ ਹੈ, ਸਹੀ ਸਮੇਂ ਦਾ ਇੰਤਜ਼ਾਰ ਕਰਨਾ। ਫਿਰ ਅਚਾਨਕ ਹਮਲਾ ਕਰਕੇ, ਦੁਸ਼ਮਣ ਲਈ ਭਿਆਨਕ ਸਥਿਤੀ ਪੈਦਾ ਕਰ ਦੇਣੀ। ਉਸਨੂੰ ਬੌਖਲਾ ਦੇਣਾ। ਉਸਦਾ ਤਰਾਹ ਕਢ ਦੇਣਾ। ਦੁਸ਼ਮਣ ਅੱਧਾ ਤਾਂ ਇਸ ਤਰ੍ਹਾਂ ਹੀ ਮਰ ਜਾਂਦਾ ਹੈ। ਬਾਕੀ ਦਾ ਕੰਮ ਸਾਡੇ ਹਥਿਆਰ ਨੇ ਕਰਨਾ ਹੈ। ਛਾਪਾਮਾਰ ਲਈ ਦੂਸਰੀ ਗੱਲ ਸਭ ਤੋਂ ਜ਼ਰੂਰੀ ਹੈ, ਉਸਦਾ ਆਪਣਾ ਕੋਈ ਇਲਾਕਾ ਹੋਵੇ, ਆਪਣੇ ਲੋਕ ਹੋਣ। ਦੁਸ਼ਮਣ ਨਾਲ ਟੱਕਰ ਲੈਣ ਤੋਂ ਫੌਰਨ ਬਾਅਦ ਉਹ ਆਪਣੇ ਲੋਕਾਂ ਦੇ ਜੰਗਲ ਵਿਚ ਛੁਪ ਸਕੇ। ਹਮਲੇ ਲਈ ਅਜਿਹੀ ਥਾਂ ਦੀ ਤਲਾਸ਼ ਕੀਤੀ ਜਾਵੇ, ਜਿਥੇ ਉਸਦੇ ਹਮਦਰਦ ਵਧੇਰੇ ਹੋਣ। ਅਗਲੀ ਬਾਤ ਹੈ, ਛਾਪਾਮਾਰ ਦੀ ਜੰਗ ਦਾ ਕੋਈ ਮੰਤਵ ਹੋਣਾ ਜ਼ਰੂਰੀ ਹੈ। ਸਿਰਫ ਦਹਿਸ਼ਤ ਪੈਦਾ ਕਰਨ ਲਈ ਅਜਿਹੀ ਜੰਗ ਨਾ ਲੜੀ ਜਾਏ। ਲੋਕਾਂ ਨੂੰ ਭਰੋਸੇ ਵਿਚ ਲਿਆ ਜਾਏ, ਅਸੀਂ ਉਹਨਾਂ ਦੀਆਂ ਮੁਸ਼ਕਲਾਂ ਦੇ ਸਮਾਧਾਨ ਲਈ ਲੜ ਰਹੇ ਹਾਂ। ਇਸ ਤਰ੍ਹਾਂ ਹਰ ਸੰਕਟ ਦੀ ਘੜੀ ਵਿਚ ਲੋਕ ਆਪ ਦੇ ਨਾਲ ਖੜ੍ਹਨਗੇ। ਛਾਪਾਮਾਰ ਸੈਨਿਕਾਂ ਵਿਚ ਅਨੁਸ਼ਾਸਨ ਸਭ ਤੋਂ ਜ਼ਰੂਰੀ ਹੈ। ਉਹਨਾਂ ਨੂੰ ਆਪਣੇ ਆਗੂ ਵਿਚ ਪੂਰਾ ਵਿਸ਼ਵਾਸ ਹੋਣਾ ਚਾਹੀਦਾ ਹੈ। ਉਸਦੇ ਹੁਕਮ ਨੂੰ ਤੁਰੰਤ ਮੰਨ ਕੇ ਅਮਲ ਵਿਚ ਪੈਣਾ ਚਾਹੀਦਾ ਹੈ। ਇਹਨਾਂ ਸਭਨਾਂ ਤੋਂ ਉਪਰ ਅਤੇ ਸਭ ਤੋਂ ਅਹਿਮ ਗੱਲ ਹੈ, ਛਾਪਾਮਾਰ ਸੈਨਿਕ ਨੂੰ ਆਪਣੇ ਚਰਿਤਰ ਉਪਰ ਪੂਰਾ ਨਿਯੰਤਰਣ ਹੋਣਾ ਚਾਹੀਦਾ ਹੈ। ਔਰਤਾਂ, ਲੜਕੀਆਂ ਦੀ ਇੱਜ਼ਤ ਦਾ ਪੂਰਾ ਧਿਆਨ ਰੱਖਣਾ ਹੈ। ਇਹ ਬਿਲਕੁਲ ਨਹੀਂ ਹੋਣਾ ਚਾਹੀਦਾ, ਜਿਸ ਘਰ ਵਿਚ ਇਕ ਛਾਪਾਮਾਰ ਨੇ ਪਨਾਹ ਲਈ ਹੈ, ਉਸੇ ਘਰ ਦੀਆਂ ਲੜਕੀਆਂ ਜਾਂ ਔਰਤਾਂ ਉਪਰ ਨਜ਼ਰ ਮੈਲੀ ਕਰੇ। ਇਕ ਸੱਚੇ, ਈਮਾਨਦਾਰ ਛਾਪਾਮਾਰ ਨੂੰ ਇਹਨਾਂ ਉਪਰ ਸਖ਼ਤੀ ਨਾਲ ਪਾਲਣਾ ਕਰਨੀ ਪਵੇਗੀ, ਨਹੀਂ ਤਾਂ ਲੋਕ, ਛਾਪਾਮਾਰ ਤੋਂ ਡਰਦੇ ਪਨਾਹ ਨਹੀਂ ਦੇਣਗੇ ਅਤੇ ਮੌਕਾ ਮਿਲਦਿਆਂ ਹੀ ਮੁਖ਼ਬਰੀ ਕਰਨਗੇ।'

ਮਾਧੋਦਾਸ ਦੀਆਂ ਇਹ ਗੱਲਾਂ ਗੁਰੂ ਵੀ ਪੂਰੇ ਧਿਆਨ ਨਾਲ ਸੁਣਦੇ ਸਨ, ਭਾਵੇਂ ਅਜਿਹੀਆਂ ਛਾਪਾਮਾਰ ਝੜਪਾਂ ਦਾ ਉਹਨਾਂ ਨੂੰ ਆਪ ਵੀ ਲੰਮਾ ਤਜਰਬਾ ਸੀ। ਫਿਰ ਵੀ ਮਾਧੋਦਾਸ ਕੋਲ ਬੜਾ ਕੁਝ ਨਵਾਂ ਅਤੇ ਮਹੱਤਵਪੂਰਨ ਸੀ, ਜਿਹੜਾ ਗੁਰੂ ਨੇ ਪਹਿਲੀ ਵਾਰ ਜਾਣਿਆ ਸੀ। ਜਦ ਜੰਗੀ ਅਭਿਆਸ ਹੁੰਦਾ ਤਾਂ ਗੁਰੂ ਇਕ ਪਾਸੇ ਬੈਠੇ ਵੇਖਦੇ ਰਹਿੰਦੇ। ਉਹਨਾਂ ਨੂੰ ਅਨੰਦਪੁਰ ਚੇਤੇ ਆ ਜਾਂਦਾ। ਜਿਥੇ ਅਖਾੜਿਆਂ ਵਿਚ ਕੁਸ਼ਤੀਆਂ ਲੜੀਆਂ ਜਾਂਦੀਆਂ ਸਨ। ਤੀਰ-ਅੰਦਾਜ਼ੀ ਦੇ ਅਭਿਆਸ ਅਤੇ ਮੁਕਾਬਲੇ ਹੁੰਦੇ ਸਨ। ਨੇਜ਼ਾ-ਬਾਜ਼ੀ ਕਰਦਿਆਂ ਕਲਾ-ਬਾਜ਼ੀਆਂ ਵਿਖਾਈਆ ਜਾਂਦੀਆਂ ਸਨ। ਅੱਜ ਪੰਜਾਬ ਦੀ ਧਰਤੀ ਤੋਂ ਸੈਂਕੜੇ ਕੋਹਾਂ ਦੂਰ ਮਰਾਠਾ ਦੇਸ਼ ਵਿਚ ਸਿੰਘ ਫਿਰ ਤੋਂ ਜੂਝਣ ਲਈ ਤਿਆਰ ਹੋ ਰਹੇ ਸਨ। ਇਹ ਬੈਰਾਗੀ ਗੁਰੂ ਦੀਆਂ ਆਸ਼ਾਵਾਂ ਉਪਰ ਖ਼ਰਾ ਉੱਤਰ ਰਿਹਾ ਸੀ। ਉਹ ਹਰ ਕੰਮ ਵਿਚ ਸ੍ਰੇਸ਼ਟ ਸੀ। ਅਭਿਆਸ ਵੇਲੇ ਉਸਦਾ ਸਿੰਘਾਂ ਉਪਰ ਦਬਦਬਾ, ਵੇਖਣ ਵਾਲਾ ਸੀ। ਅਭਿਆਸ ਸਮੇਂ, ਮਾਧੋਦਾਸ ਸਿੰਘਾਂ ਨੂੰ ਬਿਨਾ ਮਤਲਬ ਤੋਂ ਅੱਖ ਝਪਕਣ ਤੱਕ ਦੀ ਆਗਿਆ ਨਹੀਂ ਸੀ ਦਿੰਦਾ। ਅਭਿਆਸ ਵੇਲੇ ਮਾਧੋਦਾਸ ਦੀ ਚੁਸਤੀ, ਫੁਰਤੀ ਉੱਪਰ ਸਿੰਘ ਹੈਰਾਨ ਰਹਿ ਜਾਂਦੇ। ਇਕ ਬੈਰਾਗੀ ਖੂੰਖਾਰ ਚੀਤੇ ਵਾਂਗ ਅਚਾਨਕ ਕਿਵੇਂ ਹਮਲਾ ਕਰਦਾ ਹੈ, ਵੇਖਕੇ ਸਿੰਘ ਅਸ਼ ਅਸ਼ ਕਰ ਉਠਦੇ। ਸਿੰਘਾਂ ਵਿਚ ਮਾਧੋਦਾਸ ਦੀ ਕਾਬਲੀਅਤ ਦਾ ਅਸਰ ਹੋ ਰਿਹਾ ਸੀ। ਸਿੰਘ ਉਸਨੂੰ ਪਸੰਦ ਕਰਨ ਲੱਗੇ ਸਨ। ਜਿਸ ਦਿਨ ਉਹ ਤੈਅ ਕੀਤੇ ਸਮੇਂ ਤੋਂ ਥੋੜ੍ਹਾ ਜਿੰਨਾ ਵੀ ਪਛੜ ਜਾਂਦਾ, ਸਿੰਘ ਇਕ ਦੂਸਰੇ ਨੂੰ ਪੁੱਛਣ ਲਗਦੇ:

–ਉਹ ਆਇਆ ਨਹੀਂ ਅਜੇ ?'

–ਕੌਣ ਨਹੀਂ ਆਇਆ ?'

–ਗੁਰੂ ਦਾ ਬੰਦਾ।' ਸਿੰਘ ਆਖਦਾ ਤਾਂ ਸਾਰੇ ਸਮਝ ਜਾਂਦੇ, ਮਾਧੋਦਾਸ ਬਾਰੇ ਪੁੱਛਿਆ ਜਾ ਰਿਹਾ ਹੈ।

ਗੁਰੂ ਅਜਿਹੀਆਂ ਗੱਲਾਂ ਸੁਣਦੇ ਤਾਂ ਸੋਚਦੇ, ਖਾਲਸਾ ਸੈਨਾ ਦੀ ਅਗਵਾਈ ਕਰਨ ਵਾਲਾ ਐਸਾ ਯੋਧਾ ਮਿਲ ਜਾਵੇ ਤਾਂ —— ।'

* * *

ਮਾਧੋਦਾਸ ਦੀ ਸਿੰਘਾਂ ਵਿਚ ਦਿਲਚਸਪੀ ਵਧਣ ਲੱਗੀ। ਉਹ ਸਿੰਘਾਂ ਦੀ ਗੁਰੂ ਪ੍ਰਤੀ ਸਮਰਪਿਤ ਭਾਵਨਾ ਨੂੰ ਵੇਖ ਕੇ ਦੰਗ ਰਹਿ ਗਿਆ। ਉਹ ਸਿੰਘਾਂ ਦੀ ਨਿਡਰਤਾ ਉਪਰ ਵੀ ਹੈਰਾਨ ਸੀ। ਛਾਪਾਮਾਰੀ ਹਮਲੇ ਦਾ ਅਭਿਆਸ ਕਰਦਿਆਂ, ਉਹ ਕਿਸੇ ਜ਼ੋਖਮ ਜਾਂ ਜ਼ਖਮ ਦੀ ਪਰਵਾਹ ਨਹੀਂ ਸਨ ਕਰਦੇ। ਮਾਧੋਦਾਸ ਸੋਚਦਾ– ਇਹ ਤਾਂ ਅਜੇ ਅਭਿਆਸ ਹੈ, ਜੰਗ ਵਿਚ ਤਾਂ ਇਹ ਸਿੰਘ ਤਬਾਹੀ ਲਿਆ ਸਕਦੇ ਨੇ।

ਖਾਲਸਾ ਸੈਨਿਕ ਹੁਣ ਉਸਨੂੰ ਪਛਾਨਣ ਲੱਗੇ ਸਨ। ਸਾਰੇ ਉਸਨੂੰ 'ਗੁਰੂ ਦਾ ਬੰਦਾ' ਹੀ ਆਖਦੇ ਸਨ। ਸਾਰੇ ਸਿੰਘ ਉਸਦੀ ਸਮਝ ਅਤੇ ਉਸਦੀ ਸਿਖਿਆ ਦੇਣ ਦੀ ਕਲਾ ਦੀਆਂ ਸਿਫਤਾਂ ਕਰਨ ਲੱਗੇ।

ਬਾਬਾ ਬਿਨੋਦ ਅਤੇ ਕਾਨ੍ਹ ਸਿੰਘ, ਮਾਧੋਦਾਸ ਬਾਰੇ ਅਜਿਹੀ ਚਰਚਾ ਉਪਰ ਖਿੱਝਣ ਲੱਗੇ। ਜਦ 'ਗੁਰੂ ਦਾ ਬੰਦਾ' ਸ਼ਬਦ ਸੁਣਦੇ ਤਾਂ ਆਖਦੇ, 'ਅਸੀਂ ਗੁਰੂ ਦੇ ਬੰਦੇ ਨਹੀਂ ਹਾਂ ? ਇਹ ਬੈਰਾਗੀ ਸਾਧ ਕਦੋਂ ਤੋਂ 'ਗੁਰੂ ਦਾ ਬੰਦਾ' ਬਣ ਗਿਆ। ਨਾ ਇਹ ਸਿੱਖੀ ਬਾਣੇ 'ਚ ਹੈ, ਨਾ ਇਸ ਨੂੰ ਸਿੱਖੀ ਰਹਿਤ-ਮਰਯਾਦਾ ਦਾ ਪਤਾ ਹੈ। 'ਅਲਖ ਨਿਰੰਜਣ' ਬੋਲਦਾ ਹੈ। ਪਰ ਉਹਨਾਂ ਤੋਂ ਆਪ ਵੀ ਕਈ ਵਾਰ ਸੁਭਾਵਕ ਹੀ ਮਾਧੋਦਾਸ ਬਾਰੇ-'ਗੁਰੂ ਦਾ ਬੰਦਾ' ਸੰਬੋਧਨ ਹੋ ਜਾਂਦਾ।

ਬਾਜ਼ ਸਿੰਘ ਚੁੱਪ ਸੀ। ਉਹ ਬਾਬਾ ਬਿਨੋਦ ਸਿੰਘ ਨਾਲ ਬਹੁਤਾ ਮਿਲਾਪ ਨਹੀਂ ਸੀ ਰਖਦਾ। ਉਸਦੇ ਵਿਚਾਰਾਂ ਦਾ ਵਿਰੋਧ ਵੀ ਨਹੀਂ ਸੀ ਕਰ ਸਕਦਾ। ਉਸ ਨਾਲ ਸਹਿਮਤ ਵੀ ਨਹੀਂ ਸੀ ਹੁੰਦਾ। ਕਦੇ ਉਸਨੂੰ ਲਗਦਾ, ਗੁਰੂ ਜੋ ਕਰ ਰਹੇ ਹਨ,ਉਹੀ ਸਹੀ ਹੈ। ਕਦੇ ਸੋਚਦਾ ਬਿਨੋਦ ਸਿੰਘ ਦੇ ਸ਼ੰਕੇ ਵੀ ਗਲਤ ਨਹੀਂ ਹਨ। ਬਿਨੋਦ ਸਿੰਘ ਨੂੰ ਜਿੰਨੀ ਖਿਝ ਮਾਧੋਦਾਸ ਦੀ ਪ੍ਰਸੰਸਾ ਸੁਣਕੇ ਚੜ੍ਹਦੀ ਸੀ ਉਨੀ ਹੀ ਖਿਝ ਬਾਜ਼ ਸਿੰਘ ਦੀ ਖਾਮੋਸ਼ੀ ਉਪਰ ਚੜ੍ਹਦੀ ਸੀ।

ਇਹਨਾਂ ਸਭਨਾਂ ਭਾਵਨਾਵਾਂ ਅਤੇ ਅੰਦਰ ਦੀਆਂ ਵਿਰੋਧਤਾਵਾਂ ਤੋਂ ਬੇਖ਼ਬਰ ਮਾਧੋਦਾਸ ਗੁਰੂ ਦੇ ਸਿੰਘਾਂ ਨੂੰ ਹੈਰਾਨ ਕਰਨ ਵਾਲੇ ਜੰਗੀ ਅਭਿਆਸ ਕਰਵਾਉਂਦਾ ਰਿਹਾ। ਹੁਣ ਤਾਂ ਮਾਧੋਦਾਸ ਆਪ ਵੀ ਤਲਵਾਰ ਫੜਕੇ ਸਿੰਘਾਂ ਨਾਲ ਭਿੜ ਜਾਂਦਾ।

ਗੁਰੂ ਗੋਬਿੰਦ ਸਿੰਘ, ਅਭਿਆਸ ਸਮੇਂ ਅਕਸਰ ਹਾਜ਼ਰ ਰਹਿੰਦੇ। ਇਕ ਦਿਨ ਅਭਿਆਸ ਤੋਂ ਬਾਅਦ ਗੁਰੂ ਨੇ ਮਾਧੋਦਾਸ ਨੂੰ ਰੋਕ ਲਿਆ।

ਮਾਧੋਦਾਸ ਨੇ ਗੇਰੂਆ ਚੋਲੇ ਉਪਰ ਬੰਨਿਆ ਕਮਰਕੱਸਾ ਖੋਲ੍ਹਿਆ। ਉਸੇ ਨਾਲ ਚਿਹਰੇ ਉਪਰ ਆਇਆ ਪਸੀਨਾ ਪੂੰਝਿਆ ਤੇ ਗੁਰੂ ਦੇ ਨੇੜੇ ਆ ਖੜ੍ਹਾ।

–ਮਾਧੋਦਾਸ, ਆਪ ਦੀ ਮਿਹਨਤ ਅਜਾਈਂ ਤਾਂ ਨਹੀਂ ਜਾ ਰਹੀ ?' ਗੁਰੂ ਨੇ ਪੁੱਛਿਆ।

–ਨਹੀਂ ਸਿੰਘ ਸਾਹਬ। ਮੈਂ ਤਾਂ ਸਿੰਘਾਂ ਦੀ ਖ਼ਬਤ ਵੇਖ ਕੇ ਹੈਰਾਨ ਹਾਂ। ਕੁਝ ਜਾਨਣ ਲਈ, ਸਿੱਖਣ ਲਈ ਇਹ ਆਪਣੀ ਜਾਨ ਦੀ ਪਰਵਾਹ ਵੀ ਨਹੀਂ ਕਰਦੇ। ਕਮਾਲ, ਕਮਾਲ.....।'

ਗੁਰੂ ਦਾ ਚਿਹਰਾ ਖੁਸ਼ੀ ਨਾਲ ਅਤੇ ਗਰਵ ਨਾਲ ਪਰਵਾਰਿਆ ਗਿਆ।

–ਮਾਧੋਦਾਸ, ਖਾਲਸਾ ਫੌਜ, ਮੁਗਲਾਂ ਨਾਲ ਟੱਕਰ ਲੈਣ ਦੇ ਕਾਬਲ ਹੈ ?' ਗੁਰੂ ਨੇ ਪੁੱਛਿਆ।

–ਮੁਗਲ ਸੈਨਾ ਨਾਲ ਜੰਗ ਲਈ, ਆਪ ਦੇ ਪਾਸ ਸੈਨਾ ਨਹੀਂ ਸਿੰਘ ਸਾਹਬ।' ਮਾਧੋਦਾਸ ਨੇ ਕਿਹਾ।

–ਆਪ ਨੂੰ ਨਹੀਂ ਪਤਾ, ਅਸਾਂ ਦੇ ਬੁਲਾਵੇ ਪਰ ਭਾਰੀ ਗਿਣਤੀ ਵਿਚ ਸਿੰਘ ਅਸਾਂ ਨਾਲ ਆ ਮਿਲਣਗੇ।'

–ਇਹ ਤਾਂ ਆਪ ਦਾ ਅਨੁਮਾਨ ਹੈ। ਇਸ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ।'

–ਮਾਧੋਦਾਸ, ਅਸਾਂ ਦੇ ਏਧਰ ਆਵਣ ਦਾ ਮੰਤਵ ਆਪ ਨੂੰ ਪਤਾ ਹੈ। ਬਾਦਸ਼ਾਹ ਸਰਹਿੰਦ ਦੇ ਸੂਬੇ ਨੂੰ ਸਜ਼ਾ ਦੇਵੇਗਾ ਜਾਂ......।'

–ਸਿੰਘ ਸਾਹਬ, ਇਕ ਬੈਰਾਗੀ ਦੀ ਗੱਲ ਦਾ ਬੁਰਾ ਨਹੀਂ ਮਨਾਉਣਾ। ਦਿੱਲੀ ਦਰਬਾਰ ਤੋਂ ਆਪ ਨੂੰ ਇਹ ਆਸ ਨਹੀਂ ਰਖਣੀ ਚਾਹੀਦੀ। ਬਾਦਸ਼ਾਹ, ਸਰਹਿੰਦ ਤਾਂ ਕੀ, ਆਪਣੇ ਕਿਸੇ ਵੀ ਸੂਬੇਦਾਰ ਨੂੰ ਕਿਸੇ ਦੇ ਕਹਿਣ ਉਤੇ ਸਜ਼ਾ ਨਹੀਂ ਦੇਵੇਗਾ। ਇਸ ਤਰ੍ਹਾਂ ਕਰੇਗਾ ਤਾਂ ਉਸਦੀ ਸੈਨਾ ਬਗਾਵਤ ਕਰ ਦੇਵੇਗੀ। ਉਸਨੂੰ ਇਹੀ ਖਦਸ਼ਾ ਰਹੇਗਾ। ਇਸ ਮਾਮਲੇ ਵਿਚ ਬਾਦਸ਼ਾਹ ਆਪ ਨੂੰ ਇਨਕਾਰ ਵੀ ਨਹੀਂ ਕਰੇਗਾ ਅਤੇ ਸੂਬੇ ਵਿਰੁਧ ਕਾਰਵਾਈ ਵੀ ਨਹੀਂ ਕਰੇਗਾ। ਦੇਰੀ ਕਰਕੇ, ਉਹ ਸਿੰਘਾਂ ਅੰਦਰ ਫੈਲੇ ਰੋਹ ਅਤੇ ਰੋਸ ਨੂੰ ਠੰਢਾ ਕਰੇਗਾ। ਮੁਗਲਾਂ ਨਾਲ ਮੇਰਾ ਜਿੰਨਾ ਕੁ ਵਾਹ ਰਿਹਾ ਹੈ। ਮੈਂ ਉਹਨਾਂ ਬਾਰੇ ਇਹੀ ਪ੍ਰਭਾਵ ਲਿਆ ਹੈ। ਤਖ਼ਤ ਸਦਾ ਮਸਲਿਆਂ ਨੂੰ ਟਾਲ ਕੇ, ਲਟਕਾ ਕੇ, ਲਮਕਾ ਕੇ ਪ੍ਰਚੰਡ ਰੋਹ ਦੀ ਅਗਨੀ ਨੂੰ ਰਾਖ ਬਣਾ ਦਿੰਦੇ ਹਨ।'

–ਅਸੀਂ ਸੋਚਦੇ ਹਾਂ, ਅਸਾਂ ਨੂੰ ਬਿਨਾਂ ਦੇਰੀ ਤੋਂ ਪੰਜਾਬ ਵਲ ਕੂਚ ਕਰਨਾ ਚਾਹੀਦਾ ਹੈ, ਮਾਧੋਦਾਸ। ਬਾਦਸ਼ਾਹ ਏਧਰ ਦੱਖਣ ਵੱਲ ਹੈ।' ਗੁਰੂ ਨੇ ਸਵਾਲ ਪੁੱਛਣ ਵਰਗਾ ਆਪਣਾ ਇਰਾਦਾ ਪ੍ਰਗਟ ਕੀਤਾ।

–ਸਿੰਘ ਸਾਹਬ, ਮੈਂ ਅਜਿਹਾ ਕਰਨ ਦੀ ਸਲਾਹ ਨਹੀਂ ਦੇਵਾਂਗਾ।'

–ਅਗਰ ਆਪ ਖਾਲਸਾ ਸੈਨਾ ਦੀ ਅਗਵਾਈ ਕਰ ਰਹੇ ਹੋਵੋ ਤਾਂ ਭੀ ਇਹ ਮੁਹਿੰਮ......।'

–ਕੀ ਆਖ ਰਹੇ ਹੋ ਸਿੰਘ ਸਾਹਬ ? ਮੈਂ..... ? ਇਕ ਬੈਰਾਗੀ......।' ਮਾਧੋਦਾਸ ਹੈਰਾਨ ਰਹਿ ਗਿਆ।

–ਹਾਂਅ।' ਗੁਰੂ ਨੇ ਬੜ੍ਹੇ ਵਿਸ਼ਵਾਸ ਨਾਲ ਕਿਹਾ–'ਇਕ ਬੈਰਾਗੀ ਨਹੀਂ ਇਕ ਸੈਨਿਕ, ਇਕ ਸੂਰਮਾ, ਜਿਸਨੂੰ ਅਸੀਂ ਦੇਖ ਰਹੇ ਹਾਂ।'

–ਆਪਣੇ ਸਿੰਘ ਇਕ ਸਾਧੂ ਨੂੰ ਕਿਵੇਂ ਸਵੀਕਾਰ ਕਰਨਗੇ – ? ' ਮਾਧੋਦਾਸ ਗੁਰੂ ਦੀ ਸੋਚ ਉਪਰ ਅਜੇ ਵੀ ਹੈਰਾਨ ਸੀ।

–ਇਸਦਾ ਹੱਲ ਨਿਕਲ ਆਵੇਗਾ। ਅਗਰ ਆਪ ਰਾਜ਼ੀ ਹੋ ਜਾਵੋ। ਅਗਰ ਆਪ ਸੋਚ ਲਵੋ, ਤੁਰਕਾਂ ਦੇ ਜ਼ੁਲਮਾਂ ਨੂੰ ਠੱਲ੍ਹ ਪਾਵਣੀ ਹੈ। ਤੁਰਕਾਂ ਨੂੰ ਉਹਨਾਂ ਦੇ ਜ਼ੁਲਮਾਂ ਦੀ ਸਜ਼ਾ ਦੇਵਣੀ ਹੈ। ਸਭ ਕੁਝ ਹੋ ਜਾਵੇਗਾ। ਅਸੀਂ ਆਪ ਨੂੰ ਖਾਲਸਾ ਪੰਥ ਵਿਚ ਸ਼ਾਮਲ ਕਰ ਲਵਾਂਗੇ। ਕਿਸੇ ਸਿੰਘ ਨੂੰ ਇਤਰਾਜ਼ ਨਹੀਂ ਹੋਵੇਗਾ। ਸਭ ਆਪ ਦੇ ਹੁਕਮ –ਅਧੀਨ ਹੋਵਣਗੇ।'

ਮਾਧੋਦਾਸ ਤਾੜ ਰਿਹਾ ਸੀ। ਗੁਰੂ ਦੇ ਸ਼ਬਦਾਂ ਵਿਚ ਕੋਈ ਫਰੇਬ ਛਲ–ਕਪਟ ਨਹੀਂ ਹੈ। ਉਹ ਸੋਚੀਂ ਪੈ ਗਿਆ। ਮੱਠ ਦਾ ਜੀਵਨ। ਰੋਗੀਆਂ ਦੀ ਸੇਵਾ। ਬੇਫ਼ਿਕਰੀ। ਆਪਣੀ ਮਰਜ਼ੀ ਨਾਲ ਸੌਣਾ। ਆਪਣੀ ਮਰਜ਼ੀ ਨਾਲ ਜਾਗਣਾ। ਸਾਧੂ, ਚੇਲੇ, ਸ਼ਰਧਾਲੂ। ਹਰ ਪਾਸੇ ਜੈ ਜੈ ਕਾਰ.....। ਹੁਣ ਸਿੰਘਾਂ ਦੇ ਗੁਰੂ ਜਿਵੇਂ ਆਖ ਰਹੇ ਨੇ। .... ਮੈਂ ਇਕ ਸਿੱਖ। ਚੋਲਾ ਲਾਹ ਕੇ ਫਿਰ ਕਮਰ–ਕੱਸਾ ਕਰਨਾ ਪਏਗਾ। ਜੰਗ ਦੇ ਮੈਦਾਨ। ਮੁਗਲਾਂ ਨਾਲ ਯੁੱਧ। ਤਲਵਾਰਾਂ ਨੇਜ਼ੇ ਤੋਪਾਂ। ਚੀਖ਼ ਪੁਕਾਰ ਮੌਤਾਂ। ਲੁੱਟਾਂ ਮਾਰਾਂ। ਫਿਰ ਉਹੀ ਜੀਵਨ......।.....

ਗੁਰੂ ਸ਼ਾਂਤ ਬੈਠੇ ਬੈਰਾਗੀ ਦੇ ਚਿਹਰੇ ਵੱਲ ਤੱਕਦੇ ਰਹੇ। ਬੈਰਾਗੀ ਨੀਵੀਂ ਪਾਈ ਜਿਵੇਂ ਸਮਾਧੀ ਦੀ ਅਵਸਥਾ ਵਿਚ ਚਲਿਆ ਗਿਆ।

ਗੁਰੂ ਨੂੰ ਮਿਲਣ ਵਾਲੇ ਸਿੰਘਾਂ ਵਿਚ ਬਾਬਾ ਬਿਨੋਦ ਸਿੰਘ ਵੀ ਖੜ੍ਹਾ ਸੀ। ਉਸਨੇ ਅੰਗ ਰਖਿਅਕ ਨੂੰ ਕਿਹਾ–ਉਹ ਗੁਰੂ ਨੂੰ ਮਿਲਣਾ ਚਾਹੁੰਦੇ ਹਨ ਤਾਂ ਅੰਗ ਰਖਿਅਕ ਨੇ ਰੋਕਿਆ–

–ਗੁਰੂ ਜੀ ਨੇ ਮਨ੍ਹਾ ਕਰ ਰੱਖਿਆ ਹੈ ਬਾਬਾ ਜੀ। ਉਧਰ ਕੋਈ ਨਹੀਂ ਜਾਏਗਾ।'

–ਕੀ ਹੋ ਰਿਹਾ ਹੈ ? ' ਬਿਨੋਦ ਸਿੰਘ ਬਾਬਾ ਨੇ ਪੁੱਛਿਆ।

–ਆਪ ਦੇਖ ਹੀ ਰਹੇ ਹੋ ਖਾਲਸਾ ਜੀ। ਗੁਰੂ ਆਪਣੇ ਬੰਦੇ ਨਾਲ ਗਲਬਾਤ ਕਰ ਰਹੇ ਨੇ।'

–ਅਸੀਂ ਕੋਣ ਹਾਂ ਫਿਰ ? ' ਬਿਨੋਦ ਸਿੰਘ ਨੇ ਜਿਵੇਂ ਘ੍ਰਿਣਾ ਨਾਲ ਆਪ ਨੂੰ ਹੀ ਪੁੱਛਿਆ ਤੇ ਵਾਪਸ ਮੁੜ ਆਇਆ।

* * *

ਮੱਠ ਵਿਚ, ਮਾਧੋਦਾਸ ਆਪਣੀ ਕੁਟੀਆ ਅੰਦਰ ਅਧ–ਲੇਟਿਆ ਆਪਣੇ ਹਥਿਆਰਾਂ ਵੱਲ ਤੱਕ ਰਿਹਾ ਸੀ। ਉਸਨੂੰ ਸਮਝ ਨਹੀਂ ਸੀ ਆ ਰਹੀ, ਸਿੱਖਾਂ ਦਾ ਗੁਰੂ, ਖਾਲਸਾ ਫੌਜ ਦੀ ਅਗਵਾਈ ਲਈ ਮੇਰੇ ਵਿਚ ਕੀ ਅਜਿਹਾ ਵੇਖ ਰਿਹਾ ਹੈ। ਸਾਡੀ ਉਮਰ ਵਿਚ ਵੀ ਕੋਈ ਬਹੁਤਾ ਫਰਕ ਨਹੀਂ ਹੈ। ਗੁਰੂ ਖ਼ੁਦ ਜੰਗ ਦਾ ਮਾਹਰ ਹੈ। ਮੇਰੇ ਵਾਂਗ ਉਸਨੇ ਵੀ ਜੰਗਾਂ ਲੜੀਆਂ ਹਨ। ਫਿਰ ਉਹ ਆਪ ਸੈਨਾ ਤਿਆਰ ਕਰਕੇ ਪੰਜਾਬ ਵੱਲ ਕਿਉਂ ਨਹੀਂ ਜਾਣਾ ਚਾਹੁੰਦਾ। ਕੀ ਝਿਜਕ ਹੈ ? ਮੇਰੇ ਉਪਰ ਏਨਾ ਵਿਸ਼ਵਾਸ ਕਿਉਂ ਹੋ ਰਿਹਾ ਹੈ। ਜਾਂ ਉਸਨੂੰ ਆਪਣੇ ਸਿੰਘਾਂ ਉਪਰ ਭਰੋਸਾ ਨਹੀਂ ਹੈ। ਜੇ ਤਨਖਾਹਾਂ

ਕਾਰਨ ਉਹਨਾਂ ਨੇ ਲੜਨੋਂ ਇਨਕਾਰ ਕੀਤਾ ਹੈ ਤਾਂ, ਤਨਖਾਹਾਂ ਉਹ ਹੁਣ ਵੀ ਮੰਗਣਗੇ। ਇਹ ਉਹਨਾਂ ਦਾ ਹੱਕ ਵੀ ਹੈ। ਗੁਰੂ ਖ਼ੁਦ ਨਿਰਾਸ ਤਾਂ ਨਹੀਂ ਹੋ ਗਿਆ ? ਜੰਗ ਨੂੰ ਨਫ਼ਰਤ ਕਰਨ ਲੱਗਾ ਹੋਵੇ। ਐਸਾ ਹੈ ਤਾਂ ਮੈਨੂੰ ਕਿਉਂ ਜੰਗ ਵਿਚ ਝੋਕ ਰਿਹਾ ਹੈ ? ਗੁਰੂ ਨੇ ਦੱਸਿਆ ਹੈ, ਸਿੱਖਾਂ ਉਪਰ ਬਹੁਤ ਜ਼ੁਲਮ ਹੋਏ ਹਨ। ਮੁਗਲਾਂ ਨੇ ਕਿਸ ਉਪਰ ਜ਼ੁਲਮ ਨਹੀਂ ਕੀਤੇ। ਮਰਾਠਿਆਂ ਉਪਰ, ਰਾਜਪੂਤਾਂ ਉਪਰ। ਸਿੱਖਾਂ ਨਾਲ ਕੁਝ ਜ਼ਿਆਦਾ ਹੀ ਵਧੀਕੀਆਂ ਹੋਈਆਂ ਨੇ। ਪਰ ਮੈਂ ਇਕੱਲਾ ਕੀ ਕਰ ਸਕਦਾ ਹਾਂ, ਜੇ ਸਿੰਘਾਂ ਨੇ ਸਾਥ ਨਾ ਦਿੱਤਾ-। ਗੁਰੂ ਨਾਲ ਗੱਲ ਕਰਨੀ ਪਵੇਗੀ। ਜਿਵੇਂ ਉਹਨਾਂ ਦੀ ਸੋਚ ਹੈ, ਜ਼ਰੂਰੀ ਨਹੀਂ ਸਭ ਕੁਝ ਉਵੇਂ ਹੁੰਦਾ ਜਾਵੇ। ਏਨੀ ਸ਼ਕਤੀਸ਼ਾਲੀ ਸੈਨਾ ਨਾਲ ਜੰਗ ਛੇੜਨ ਲਈ ਤਕੜੇ ਜਿਗਰੇ ਅਤੇ ਤਿਆਰੀ ਦੀ ਲੋੜ ਹੈ। ਕੱਲ੍ਹ ਸਿੰਘਾਂ ਨੂੰ ਅਭਿਆਸ ਕਰਵਾਉਣ ਤੋਂ ਬਾਅਦ ਗੁਰੂ ਨਾਲ ਗੱਲ ਕਰਾਂਗਾ। ਸੋਚਦੇ ਮਾਧੋਦਾਸ ਨੇ, ਅੱਖਾਂ ਬੰਦ ਕਰਕੇ ਸਿਰ ਤਕੀਏ ਉਪਰ ਟੇਕ ਦਿੱਤਾ।

-----0-----

## 26

ਗੁਰੂ ਦਰਬਾਰ ਵਾਲੇ, ਖ਼ੈਮੇ ਉਪਰ ਕੇਸਰੀ ਨਿਸ਼ਾਨ ਸਾਹਬ ਝੂਲ ਰਿਹਾ ਸੀ। ਬਾਹਰ ਦੋ ਸਿੰਘ ਬਰਛੇ ਲਈ ਪੂਰੀ ਮੁਸਤੈਦੀ ਨਾਲ ਪਹਿਰਾ ਦੇ ਰਹੇ ਸਨ। ਖ਼ੈਮੇ ਅੰਦਰ ਗੁਰੂ ਗੋਬਿੰਦ ਸਿੰਘ ਆਪਣੇ ਸਿੰਘਾਂ ਨਾਲ ਬੈਠਕ ਕਰ ਰਹੇ ਸਨ। ਹਰ ਰੋਜ਼ ਦੇ ਮਸਲਿਆਂ ਬਾਰੇ ਵਿਚਾਰ ਕਰਦਿਆਂ, ਗੁਰੂ ਨੇ ਦੱਸਿਆ। 'ਸਿੱਖਾਂ ਸੇਵਕਾਂ, ਔਰ ਸਥਾਨਕ ਬਸ਼ਿੰਦਿਆਂ ਦੀ ਮਦਦ ਨਾਲ ਅਸੀਂ ਜ਼ਮੀਨ ਦਾ ਇਕ ਟੁਕੜਾ ਖਰੀਦ ਕਰ ਲਿਆ ਹੈ।' ਮਾਧੋਦਾਸ ਉਸ ਵੇਲੇ, ਦੂਰੋਂ ਹੀ ਸਿਰ ਝੁਕਾਕੇ ਸਭਨਾਂ ਤੋਂ ਪਿੱਛੇ ਆ ਕੇ ਬੈਠ ਗਿਆ।

ਸੁਣਦਿਆਂ ਹੀ ਸਿੰਘਾਂ ਨੇ ਜੈਕਾਰਾ ਛੱਡਿਆ।

ਗੁਰੂ ਨੇ ਕਿਹਾ –'ਅਕਾਲ ਪੁਰਖ ਦੀ ਕ੍ਰਿਪਾ ਨਾਲ ਅਸੀਂ ਏਥੇ ਇਕ ਨਗਰ ਵਸਾਵਾਂਗੇ ਔਰ ਇਸਦਾ ਨਾਓ 'ਅਬਚਲ ਨਗਰ' ਰੱਖਾਂਗੇ। ਅਨੰਦਪੁਰ ਵਾਂਗ ਏਥੇ ਵੀ ਨਿਤ ਦਿਨ ਦੀਵਾਨ ਸਜਣਗੇ, ਕਸਰਤੀ ਖੇਡਾਂ ਹੋਵਣਗੀਆਂ, ਜੰਗੀ ਅਭਿਆਸ ਹੋਵਣਗੇ।'

ਸਿੰਘਾਂ ਨੇ ਫਿਰ ਜੈਕਾਰਾ ਛੱਡਿਆ।

ਇਸ ਵੇਲੇ ਇਕ ਪਠਾਣ ਉਠਿਆ। ਗੁਰੂ ਪਾਸ ਆ ਕੇ ਹੱਥ ਜੋੜੇ। ਸੀਸ ਨਿਵਾਇਆ ਤੇ ਬੋਝੇ ਵਿਚੋਂ ਇਕ ਖ਼ਤ ਕੱਢ ਕੇ ਗੁਰੂ ਨੂੰ ਦਿੱਤਾ। ਸਿੰਘ ਹੈਰਾਨੀ ਨਾਲ ਪਠਾਣ ਵੱਲ ਵੇਖਣ ਲੱਗੇ। ਖ਼ਤ ਪੜ੍ਹਦਿਆਂ ਗੁਰੂ ਦਾ ਮੁੱਖ, ਦੁੱਖ ਅਤੇ ਚਿੰਤਾ ਵਿਚ ਗ੍ਰਸਿਆ ਗਿਆ। ਪਠਾਣ ਨੂੰ ਆਪਣੇ ਪਾਸ ਹੀ ਬੈਠਣ ਦਾ ਇਸ਼ਾਰਾ ਕਰਕੇ, ਗੁਰੂ ਬੋਲੇ 'ਖਾਲਸਾ ਜੀ ਆਪ ਸਭ ਨੂੰ ਯਾਦ ਹੈ। ਪਾਂਵਟਾ ਠਹਿਰਣ ਸਮੇਂ ਭੰਗਾਣੀ ਦਾ ਯੁੱਧ ਹੋਇਆ ਸੀ। ਇਸ ਯੁੱਧ ਵਿਚ ਪੀਰ ਬੁੱਧੂ ਸ਼ਾਹ ਨੇ ਸਿੰਘਾਂ ਦੀ ਬਹੁਤ ਮਦਦ ਕੀਤੀ ਸੀ। ਉਸਦੇ ਦੋ ਪੁੱਤਰ ਇਸ ਯੁੱਧ ਵਿਚ ਸ਼ਹੀਦ ਹੋ ਗਏ ਸਨ। ਉਸਦੀ ਭੈਣ ਨਸੀਰਾਂ ਨੇ ਇਹ ਖ਼ਤ ਲਿਖਿਆ ਹੈ।.....ਬਾਦਸ਼ਾਹ ਦੇ ਸੈਨਿਕਾਂ ਨੇ ਪੀਰ ਬੁੱਧੂ ਸ਼ਾਹ ਨੂੰ ਇਸ ਲਈ ਕਤਲ ਕਰ ਦਿੱਤਾ ਹੈ ਕਿ ਉਸਨੇ ਸਿੱਖਾਂ ਦੀ ਇਮਦਾਦ ਕੀਤੀ ਹੈ। ਮੈਂ ਆਪ ਦੇ ਦਰਸ਼ਨ ਨਹੀਂ ਕੀਤੇ। ਪਰ ਆਪ ਦੀ ਮੁਰੀਦ ਹਾਂ। ਬਹੁਤ ਜਲਦੀ ਮੈਨੂੰ ਵੀ ਕਤਲ ਕਰ ਦਿੱਤਾ ਜਾਵੇਗਾ। ਮੈਂ ਆਪ ਨੂੰ ਆਖ਼ਰੀ ਅਦਾਬ ਭੇਜਦੀ ਹੋਈ ਵਾਅਦਾ ਕਰਦੀ ਹਾਂ, ਮੈਂ ਸੂਰਬੀਰਾਂ ਦੀ ਮੌਤ ਮਰਾਂਗੀ.....'ਗੁਰੂ, ਸਿੰਘਾਂ ਨੂੰ, ਸੰਗਤ ਨੂੰ ਖ਼ਤ ਸੁਣਾ ਰਹੇ ਸਨ। ਪਿੱਛੇ ਬੈਠੇ ਮਾਧੋਦਾਸ ਨੂੰ ਰੋਹ ਚੜ੍ਹ ਰਿਹਾ ਸੀ। ਮੁਗਲ ਹੁਣ ਏਨੇ ਜ਼ਾਲਮ ਹੋ ਗਏ ਹਨ, ਔਰਤਾਂ ਉਪਰ ਵੀ......।

ਗੁਰੂ ਆਖ ਰਹੇ ਸਨ –' ਸੂਬੇਦਾਰ ਵਜ਼ੀਰ ਖ਼ਾਨ ਏਨੀਆਂ ਨੀਚ ਹਰਕਤਾਂ ਪਰ ਉੱਤਰ ਆਇਆ ਹੈ। ਉਹ ਹਰ ਸ਼ੱਕੀ ਦਿਸਦੇ ਬੰਦੇ ਨੂੰ ਚੁਣ ਚੁਣ ਕੇ ਮਰਵਾ ਰਿਹਾ ਹੈ। ਉਹ ਸਮਝਦਾ ਹੈ, ਮੁਗਲਾਂ ਨੇ ਸਿੱਖਾਂ ਨੂੰ ਪੰਜਾਬ ਵਿੱਚੋਂ ਖਦੇੜ ਦਿੱਤਾ ਹੈ। ਉਹ ਭੁੱਲਦਾ ਹੈ। ਉਹ ਨਹੀਂ ਜਾਣਦਾ, ਸਿੱਖ ਐਸੀ ਮਿੱਟੀ ਦੇ ਬਣੇ ਹੋਏ ਨੇ, ਇਹ ਮਰ ਕੇ ਵੀ ਫਿਰ ਜੀ ਉਠਦੇ ਨੇ। ਇਹ ਆਪਣੀ ਰਾਖ ਵਿਚੋਂ ਫਿਰ ਪੈਦਾ ਹੋ ਜਾਂਦੇ ਨੇ। ਅਸੀਂ ਤੁਰਕਾਂ ਦੇ ਹਰ ਜ਼ੁਲਮ ਦਾ ਮੁਕਾਬਲਾ ਕਰਾਂਗੇ। ਅਸਾਂ ਲਈ ਹਿੰਦੂ, ਮੁਸਲਮਾਨ, ਪਠਾਣ, ਰਾਜਪੂਤ, ਮਰਾਠੇ ਸਭ ਇਕ ਹਨ। ਅਗਰ ਕੋਈ ਮੁਸਲਮਾਨ ਖਾਲਸੇ ਪ੍ਰਤੀ ਵਫਾਦਾਰ ਹੈ, ਅਸਾਂ ਦੇ ਅਸੂਲਾਂ ਨੂੰ ਮੰਨਦਾ ਹੈ, ਅਸੀਂ ਉਸਦਾ ਆਦਰ ਕਰਦੇ ਹਾਂ। ਅਗਰ ਕੋਈ ਸਿੰਘ ਅਸਾਂ ਨਾਲ ਗੱਦਾਰੀ ਕਰਦਾ ਹੈ ਤਾਂ ਉਸ ਨਾਲ ਦੁਸ਼ਮਣ ਜੈਸਾ ਵਿਵਹਾਰ ਹੋਵੇਗਾ।.....'

ਜਿਸ ਵੇਲੇ ਗੁਰੂ ਇਹ ਸਭ ਆਖ ਰਹੇ ਸਨ, ਸੰਗਤ ਵਿਚ ਸਥਾਨਕ ਮਰਾਠਾ ਲੋਕ ਅਤੇ ਕੁਝ ਪਠਾਣ ਵੀ ਬੈਠੇ ਹੋਏ ਸਨ। ਇਹਨਾਂ ਚਾਰ ਪੰਜ ਪਠਾਣਾਂ ਵਿਚ ਇਕ ਗੁਲਖ਼ਾਨ ਨੌਜਵਾਨ ਵੀ ਬੈਠਾ ਹੋਇਆ ਸੀ। ਇਹ ਪਠਾਣ ਕੁਝ ਦਿਨਾਂ ਤੋਂ ਗੁਰੂ ਦਾ ਸ਼ਰਧਾਲੂ ਬਣਿਆ ਹੋਇਆ ਸੀ। ਗੁਰੂ, ਸ਼ਬਦ ਚਰਚਾ ਕਰ ਰਹੇ ਸਨ –'ਮਨੁੱਖ ਕੋਈ ਵੀ ਧਰਮ ਗ੍ਰਹਿਣ ਕਰ ਲਵੇ, ਅਗਰ ਉਹ ਪਾਪ ਕਰਨਾ, ਨਿਰਦੋਸ਼ੀ ਉਪਰ ਜ਼ੁਲਮ ਕਰਨਾ ਨਹੀਂ ਛੱਡਦਾ ਤਾਂ ਧਰਮ ਉਸਦੀ ਕੁਝ ਵੀ ਮਦਦ ਨਹੀਂ ਕਰ ਸਕਦਾ।'

ਉਸ ਵੇਲੇ ਨਾ ਗੁਰੂ ਨੂੰ ਪਤਾ ਸੀ, ਨਾ ਹੀ ਕੋਈ ਸਿੰਘ ਜਾਣ ਸਕਿਆ, ਪਠਾਣਾ ਵਿਚ ਬੈਠਾ ਗ਼ੁਲ ਖ਼ਾਨ, ਸੂਬਾ ਵਜ਼ੀਰ ਖ਼ਾਨ ਦਾ ਭੇਜਿਆ ਹੋਇਆ ਪਠਾਣ ਸੀ, ਜਿਸਨੇ ਗੁਰੂ ਨੂੰ ਭਰੋਸੇ ਵਿਚ ਲੈ ਕੇ ਵਾਰ ਕਰਨਾ ਸੀ। ਉਸਨੂੰ ਜੱਨਤ ਦੇ ਖ਼ਵਾਬ ਦਿਖਾਏ ਗਏ ਸਨ। ਇਹ ਜਹਾਦ ਹੈ– ਇਸ ਵਿਚ ਮੌਤ ਵੀ ਆ ਗਈ ਤਾਂ ਹੂਰਾਂ ਹਾਸਲ ਹੋਣਗੀਆਂ। ਅਗਰ ਗੁਰੂ ਨੂੰ ਕਤਲ ਕਰਕੇ ਜਿੰਦਾ ਮੁੜ ਆਇਆ ਤਾਂ ਹਕੂਮਤ ਵਲੋਂ ਜਾਗੀਰਾਂ ਬਖਸ਼ੀਆਂ ਜਾਣਗੀਆਂ ਔਰ ਮੁਗਲ ਸੈਨਾ ਵਿਚ ਉੱਚਾ ਰੁਤਬਾ ਦਿੱਤਾ ਜਾਏਗਾ। ਇਸ ਲਾਲਚ ਵਿਚ ਗ਼ੁਲਖਾਨ ਹਰ ਰੋਜ਼ ਸੁਬ੍ਹਾ–ਸ਼ਾਮ ਗੁਰੂ ਦੇ ਲਾਗੇ ਰਹਿਣ ਦਾ ਯਤਨ ਕਰਦਾ ਸੀ। ਉਹ ਅੱਖਾਂ ਬੰਦ ਕਰਕੇ, ਹੱਥ ਜੋੜ ਕੇ ਸਿਰ ਝੁਕਾ ਕੇ ਇਸ ਤਰ੍ਹਾਂ ਮੀਸਣਾ ਜਿਹਾ ਬਣਕੇ ਗੁਰੂ ਦਰਬਾਰ ਵਿਚ ਬੈਠਦਾ, ਗੁਰੂ ਵੀ ਉਸਦੀ ਸ਼ਰਧਾ ਤੋਂ ਪ੍ਰਭਾਵਤ ਹੋ ਗਏ। ਗੁਰੂ ਦੀਆਂ ਗੱਲਾਂ ਉਹ ਪੂਰੇ ਧਿਆਨ ਨਾਲ ਸੁਣ ਰਿਹਾ ਸੀ

–ਪਠਾਣਾਂ ਦੀ ਬਹਾਦਰੀ ਦੇ ਅਸੀਂ ਸਦਾ ਕਾਇਲ ਰਹੇ ਹਾਂ। ਪੀਰ ਬੁੱਧੂ ਸ਼ਾਹ ਨੇ ਸਚਾਈ ਦਾ ਸਾਥ ਦਿੱਤਾ ਹੈ ਸੀ। ਵਜ਼ੀਰ ਖਾਨ ਸ਼ਾਇਦ ਆਪਣਾ ਦਿਮਾਗੀ ਤਵਾਜ਼ਨ ਖੋ ਚੁੱਕਿਆ ਹੈ। ਮਾਸੂਮ ਬੱਚਿਆਂ ਅਤੇ ਬੰਦਿਆਂ ਦਾ ਖ਼ੂਨ ਉਸਦੇ ਸਿਰ ਨੂੰ ਚੜ੍ਹ ਗਿਆ ਹੈ। ਹੁਣ ਉਹ ਆਪਣੇ ਪ੍ਰਛਾਵਿਆਂ ਤੋਂ ਡਰਨ ਲੱਗਾ ਹੈ। ਉਸਨੂੰ ਡਰ ਹੈ, ਸਿੰਘ, ਉਸ ਪਾਸੋਂ ਬਦਲਾ ਜ਼ਰੂਰ ਲੈਵਣਗੇ। ਏਸੇ ਡਰ ਕਾਰਨ ਉਸਨੇ ਪੀਰ ਬੁੱਧੂ ਸ਼ਾਹ ਉੱਪਰ ਫੌਜ ਨਾਲ ਹਮਲਾ ਕੀਤਾ ਹੈ। ਹੁਣ ਉਸਦੀ ਭੈਣ ਨਸੀਰਾਂ ਨੂੰ ਵੀ ਕਤਲ ਕਰਵਾ ਸਕਦਾ ਹੈ। ਐਸੇ ਪਾਪੀ ਨੂੰ ਜ਼ਰੂਰ ਸਜ਼ਾ ਮਿਲਣੀ ਚਾਹੀਏ......।'

ਗੁਰੂ ਦੀਆਂ ਇਹ ਗੱਲਾਂ ਬੈਰਾਗੀ ਮਾਧੋਦਾਸ ਵੀ ਸੁਣ ਰਿਹਾ ਸੀ ਤੇ ਉਥੇ ਬੈਠਾ ਪਠਾਣ ਗ਼ੁਲ ਖਾਨ ਵੀ। ਦੋਵੇਂ ਆਪਣੇ ਆਪਣੇ ਢੰਗ ਨਾਲ ਸੋਚ ਰਹੇ ਸਨ। ਮਾਧੋਦਾਸ ਦਾ ਖ਼ੂਨ ਪੰਘਰਨ ਲੱਗਾ ਤੇ ਬੈਰਾਗੀ ਦਾ ਚੋਲਾ ਲਾਹੁਣ ਬਾਰੇ ਸੋਚਣ ਲੱਗਾ। ਦੂਜੇ ਪਾਸੇ ਗ਼ੁਲ ਖ਼ਾਨ ਜਿਵੇਂ ਜਿਵੇਂ ਗੁਰੂ ਦੀਆਂ ਦੀਆਂ ਗੱਲਾਂ ਸੁਣਦਾ ਜਾ ਰਿਹਾ ਸੀ, ਉਹ ਘ੍ਰਿਣਾ ਨਾਲ ਭਰਦਾ ਜਾ ਰਿਹਾ ਸੀ। ਉਸਨੂੰ ਜਨਤ ਦੀਆਂ ਹੂਰਾਂ ਨਜ਼ਰ ਆ ਰਹੀਆਂ ਸਨ। ਉਸਦਾ ਜੀ ਕਰਦਾ ਸੀ, ਉਹ ਉਠੇ ਤੇ ਗੁਰੂ ਦੀ ਛਾਤੀ ਵਿਚ ਛੁਰਾ ਘੋਪ ਕੇ ਕਹੇ.....'ਦਿਮਾਗੀ ਤਵਾਜ਼ਨ ਵਜ਼ੀਰ ਖਾਨ ਦਾ ਨਹੀਂ ਗੁਰੂ ਦਾ ਹਿੱਲ ਗਿਆ ਹੈ।'

ਗੁਲਖਾਨ ਦੇ ਲਾਗੇ ਬੈਠੇ ਸਿੰਘ ਹੈਰਾਨ ਸਨ, ਇਹ ਪਠਾਣ ਏਨਾ ਬੇਚੈਨ ਕਿਉਂ ਹੈ ਤੇ ਇਸਨੂੰ ਅਜਿਹੇ ਮੌਸਮ ਵਿਚ ਵੀ ਪਸੀਨਾ ਕਿਉਂ ਆ ਰਿਹਾ ਹੈ। ਉੱਦੋਂ ਕਿਸੇ ਵੀ ਸਿੰਘ ਨੂੰ ਇਸ ਪਠਾਣ ਉਪਰ ਜ਼ਰਾ ਜਿੰਨੀ ਵੀ ਸ਼ੱਕ ਨਹੀਂ ਸੀ ਕਿ ਆਉਣ ਵਾਲੇ ਦਿਨਾਂ ਵਿਚ ਇਹੀ ਪਠਾਣ ਗੁਰੂ ਦਾ ਹਤਿਆਰਾ ਹੋਵੇਗਾ।

* * *

ਮਾਧੋਦਾਸ ਦਾ ਮਨ ਉਪਰਾਮ ਰਹਿਣ ਲੱਗਾ। ਮੱਠ ਵਿਚ ਉਸਦਾ ਜੀ ਘਬਰਾਉਂਦਾ।

ਗੋਦਾਵਰੀ ਨਦੀ ਦੇ ਕੰਢੇ ਵੀ ਉਸਨੂੰ ਸ਼ਾਂਤੀ ਨਾ ਮਿਲਦੀ। ਹੁਣ ਉਹ ਰੋਗੀਆਂ ਨੂੰ ਵੀ ਵਧੇਰੇ ਨਾ ਮਿਲਦਾ। ਉਸਦੇ ਚੇਲੇ ਹੀ ਦਵਾ-ਬੂਟੀ ਦੇ ਦਿੰਦੇ। ਮਨ ਵਿਚ ਉਠ ਰਹੇ ਕੁਝ ਸ਼ੰਕੇ ਅਤੇ ਪ੍ਰਸ਼ਨ ਉਸਨੂੰ ਬੇਚੈਨ ਕਰੀ ਰੱਖਦੇ। ਸਿੱਖਾਂ ਦੇ ਗੁਰੂ ਬਾਰੇ ਸੋਚਦਿਆਂ, ਉਹ ਹੈਰਾਨ ਵੀ ਹੁੰਦਾ, ਉਸਨੂੰ ਦੁੱਖ ਵੀ ਹੁੰਦਾ। ਸਭ ਕੁਝ ਗੰਵਾ ਲਿਆ। ਪਰਿਵਾਰ, ਸੰਤਾਨ, ਜ਼ਮੀਨ। ਪਰ ਜ਼ੁਲਮਾਂ ਅਤੇ ਅਨਿਆਂ ਵਿਰੁੱਧ ਲੜਨ ਦੀ ਇੱਛਾ ਨਹੀਂ ਮਰੀ। ਗੁਰੂ ਦੀਆਂ ਅੱਖਾਂ ਵਿਚ ਉਦਾਸੀ ਤਾਂ ਦਿਸਦੀ ਹੈ, ਨਿਰਾਸ਼ਾ ਨਹੀਂ ਦਿੱਸਦੀ। ਅਜਿਹੀ ਬਲਵਾਨ ਇੱਛਾ-ਸ਼ਕਤੀ ਵਾਲਾ ਪੁਰਸ਼ ਮੇਰੇ ਜਿਹੇ ਬੈਰਾਗੀ ਨੂੰ ਫੌਜ ਦੀ ਅਗਵਾਈ ਲਈ ਆਖਦਾ ਹੈ, ਉਹ ਖ਼ੁਦ ਇਹ ਕਾਰਜ ਕਿਉਂ ਨਹੀਂ ਕਰਨਾ ਚਾਹੁੰਦਾ। ਇਥੇ ਜ਼ਮੀਨ ਵੀ ਖਰੀਦ ਲਈ ਹੈ। ਮੁਗਲਾਂ ਤੋਂ ਡਰਦਿਆਂ ਏਥੇ ਪੱਕੇ ਤੌਰ ਤੇ ਵਸਣ ਦਾ ਇਰਾਦਾ ਤਾਂ ਨਹੀਂ ਹੈ ਸਿੰਘ ਸਾਹਬ ਦਾ ? ਗੁਰੂ ਨਾਲ ਇਹ ਗੱਲਾਂ ਸਾਫ਼ ਕਰਨੀਆਂ ਜ਼ਰੂਰੀ ਨੇ।'

ਅਜਿਹੇ ਵਿਚਾਰਾਂ ਵਿਚ ਉਲਝਿਆ ਮਾਧੋਦਾਸ ਸਿੰਘਾਂ ਨੂੰ ਜੰਗੀ-ਦਾਅ-ਪੇਚਾਂ ਦੇ ਅਭਿਆਸ ਤੋਂ ਬਾਅਦ ਇਕ ਦਿਨ ਗੁਰੂ ਦੇ ਖ਼ੇਮੇ ਵਿਚ ਆ ਬੈਠਾ। ਪਹਿਲਾਂ ਸਰਸਰੀ ਗੱਲਾਂ ਹੁੰਦੀਆਂ ਰਹੀਆਂ ਫਿਰ ਗੁਰੂ ਨੇ ਸਰਹਿੰਦ ਦੇ ਵਜ਼ੀਰ ਖ਼ਾਨ ਦੀਆਂ ਗੱਲਾਂ ਤੋਰ ਲਈਆਂ।

-ਸਿੰਘ ਸਾਹਬ ਜੀ-' ਮਾਧੋਦਾਸ ਬੋਲਿਆ-ਮੇਰੇ ਸਵਾਮੀ ਆਖਿਆ ਕਰਦੇ ਸਨ, ਇਕ ਸੱਚਾ ਹਿੰਦੂ ਜਾਂ ਸੱਚਾ ਮੁਸਲਮਾਨ, ਆਪਣੀ ਪੂਰੀ ਜ਼ਿੰਦਗੀ, ਆਪਣੇ ਇਸ਼ਟ ਜਾਂ ਆਪਣੇ ਅੱਲਾਹ ਦੀ ਤਾਬੇਦਾਰੀ ਵਿਚ ਢਾਲ ਦਿੰਦਾ ਹੈ। ਪਰ ਸਰਹਿੰਦ ਦੇ ਨਵਾਬ ਨੂੰ ਤਾਂ ਜਾਪਦਾ ਹੈ, ਅੱਲਾਹ ਦਾ ਖ਼ੌਫ਼ ਹੀ ਨਹੀਂ। ਮਾਸੂਮਾਂ ਉਪਰ, ਔਰਤਾਂ ਉੱਪਰ ਜ਼ੁਲਮ ਕਰਕੇ ਤਾਂ ਉਹ ਆਪਣੇ ਕੁਰਆਨ ਦਾ ਵੀ ਨਿਰਾਦਰ ਕਰ ਰਿਹਾ ਹੈ।'

-ਮਾਧੋਦਾਸ ਜਦ ਮਨੁੱਖ ਜ਼ੁਲਮਾਂ ਔਰ ਅਤਿਆਚਾਰਾਂ ਵਿਚ ਸਭ ਹੱਦਾਂ ਪਾਰ ਕਰ ਜਾਂਵਦਾ ਹੈ, ਔਰ ਖੁਲਮ-ਖੁਲ੍ਹਾ ਖ਼ੁਦਾ ਦੀ, ਪ੍ਰਮਾਤਮਾ ਦੀ ਤੌਹੀਨ ਕਰਨ ਲਗਦਾ ਹੈ। ਉਹ ਧਰਤੀ ਪਰ ਭਾਰ ਬਣ ਜਾਂਵਦਾ ਹੈ। ਇਸ ਕਾਰਨ ਉਸ ਨੂੰ ਇਸ ਦੁਨੀਆ ਤੋਂ ਮਿਟਾ ਦਿੱਤਾ ਜਾਵੇ।'

-ਐਸੇ ਮਨੁੱਖ ਦਾ ਹਸ਼ਰ ਇਹੀ ਹੋਣਾ ਚਾਹੀਦਾ ਹੈ ? ' ਮਾਧੋਦਾਸ ਨੇ ਕਿਹਾ।

-ਇਸੇ ਲਈ ਅਸਾਂ ਦੀ ਇੱਛਾ ਹੈ, ਅਗਰ ਆਪ ਜੈਸਾ ਸੂਰਮਾ, ਖਾਲਸਾ ਫੌਜ ਦੀ.....

-ਸਿੰਘ ਸਾਹਬ ਮੈਂ ਕੁਝ ਆਖਣਾ ਚਾਹੁੰਦਾ ਹਾਂ।' ਮਾਧੋਦਾਸ ਨੇ ਟੋਕਿਆ।

-ਮਨ ਵਿਚ ਜੋ ਵੀ ਹੈ, ਬਿਨਾਂ ਝਿਜਕ ਕਹਿਣਾ ਚਾਹੀਏ।' ਆਖ ਕੇ ਗੁਰੂ ਮਾਧੋਦਾਸ ਦੇ ਮੁੱਖ ਵੱਲ ਤੱਕਣ ਲੱਗੇ।

-ਸਿੰਘ ਸਾਹਬ ਮੇਰੀਆਂ ਸ਼ੰਕਾਵਾਂ ਨਿਰਮੂਲ ਵੀ ਹੋ ਸਕਦੀਆਂ ਹਨ ਤੇ ਬਹੁਤ ਅਹਿਮ ਵੀ'——ਮਾਧੋਦਾਸ ਬਹੁਤ ਸੋਚ ਕੇ ਬੋਲਣ ਲੱਗਾ।

-ਸੰਕੋਚ ਨਹੀਂ ਕਰਨਾ' ਮਾਧੋਦਾਸ। ਖੁਲ੍ਹ ਕਰ ਕਹੋ।' ਗੁਰੂ ਨੇ ਕਿਹਾ।

-ਮੈਂ ਸੋਚਦਾ ਹਾਂ-ਆਪ ਮੈਨੂੰ ਕਿਉਂ ਭੇਜ ਰਹੇ ਹੋ ਪੰਜਾਬ ਵੱਲ। ਆਪ-ਖ਼ੁਦ ਕਿਉਂ ਨਹੀਂ ਜਾਣਾ ਚਾਹੁੰਦੇ ? ਮੇਰੇ ਨਾਲੋਂ ਆਪਦਾ ਪ੍ਰਭਾਵ ਸਿੰਘਾਂ ਉਪਰ ਵਧੇਰੇ ਹੈ। ਉਧਰ ਨਾ ਕੋਈ ਮੈਨੂੰ ਜਾਣਦਾ ਹੈ, ਨਾ ਮੈਂ ਕਿਸੇ ਨੂੰ ਜਾਣਦਾ ਹਾਂ। ਇਸ ਕਾਰਨ ਮੈਂ ਪਰੇਸ਼ਾਨ ਹਾਂ।'

-ਆਪ ਦਾ ਪਰੇਸ਼ਾਨ ਹੋਣਾ ਵਾਜਬ ਹੈ ਮਾਧੋਦਾਸ। ਹਰ ਕੋਈ ਇਸ ਤਰ੍ਹਾਂ ਸੋਚ ਸਕਦਾ ਹੈ। ਆਪ ਇੰਨਾ ਤਾਂ ਜਾਣਦੇ ਹੋ, ਮੁਗਲਾਂ ਨਾਲ ਯੁੱਧ ਏਨਾ ਸੌਖਾ ਨਹੀਂ ਹੈ। ਮੁਗਲਾਂ ਪਾਸ ਏਨੀ ਤਾਕਤਵਰ ਸੈਨਾ ਹੈ, ਉਸਨੂੰ ਕੁਝ ਸੈਂਕੜੇ ਸਿਪਾਹੀ ਭਾਂਜ ਨਹੀਂ ਦੇ ਸਕਦੇ। ਇਹਨਾਂ ਵਿਰੁੱਧ ਪੂਰੀ ਹਿੰਦ ਨੂੰ ਉਠਣਾ ਪਵੇਗਾ। ਅਗਰ ਅੱਜ ਇਕ ਬੈਰਾਗੀ ਆਪਣੀ ਸੋਚ ਬਦਲ ਲੈਂਦਾ ਹੈ, ਕੱਲ੍ਹ ਨੂੰ

ਮਰਾਠੇ, ਅਗਲੇ ਕੱਲ੍ਹ ਨੂੰ ਰਾਜਪੂਤ ਫਿਰ ਪਹਾੜੀ ਰਾਜੇ, ਸਭ ਇਕ-ਜੁੱਟ ਹੋਕੇ ਇਹਨਾਂ ਹਮਲਾਵਰਾਂ ਨਾਲ ਭਿੜਨਗੇ ਤਾਂ ਦੋ ਗੱਲਾਂ ਅਵੱਸ਼ ਹੋਵਣਗੀਆਂ। ਜਾਂ ਮੁਗਲਾਂ ਦੀਆਂ ਕਬਰਾਂ ਹਿੰਦ ਵਿਚ ਬਣਨਗੀਆਂ, ਜਾਂ ਫਿਰ ਇਹ ਹਿੰਦ ਦੀ ਧਰਤੀ ਛੱਡ ਜਾਣਗੇ। ਮਾਧੋਦਾਸ ਅਸੀਂ ਹੁਣ ਵੀ ਜੰਗ ਦੇ ਮੈਦਾਨ ਤੋਂ ਬਾਹਰ ਨਹੀਂ ਹਾਂ। ਦਿਨ ਰਾਤ ਇਹੀ ਸੋਚ ਰਹਿੰਦੀ ਹੈ। ਮੁਗਲਾਂ ਨੂੰ ਸਾਵਾਂ ਹੋਕੇ ਕਿਵੇਂ ਟੱਕਰਿਆ ਜਾਵੇ। ਆਪ ਜੈਸੇ ਸੂਰਮੇ ਨੂੰ ਪੰਜਾਬ ਵੱਲ ਰਵਾਨਾ ਕਰਕੇ ਅਸੀਂ ਮਰਾਠਾ ਯੋਧਿਆਂ ਨਾਲ ਮਿਲਾਪ ਕਰਾਂਗੇ। ਅਸੀਂ ਰਾਜਪੂਤਾਨੇ ਜਾਵਾਂਗੇ। ਜਿੰਨੇ ਸਿੰਘ ਮੈਦਾਨ ਵਿਚ ਕੰਮ ਆਵਣਗੇ, ਸ਼ਹੀਦੀਆਂ ਪਾਵਣਗੇ, ਉਹਨਾਂ ਤੋਂ ਕਈ ਗੁਣਾਂ ਵਧੇਰੇ, ਅਸੀਂ ਹੋਰ ਮਰਜੀਵੜੇ ਤਿਆਰ ਕਰਕੇ ਭੇਜਾਂਗੇ। ਇਹ ਕੰਮ ਕਿਸੇ ਦੂਸਰੇ ਦੇ ਵੱਸ ਦਾ ਨਹੀਂ। ਇਸੇ ਲਈ ਅਸੀਂ ਆਪਣੇ ਆਪ ਨੂੰ ਜੰਗ ਦੇ ਮੈਦਾਨ ਤੱਕ ਸੀਮਤ ਨਹੀਂ ਰੱਖਣਾ ਚਾਂਹਵਦੇ। ਜੰਗ ਦੇ ਮੈਦਾਨ ਵਿਚ ਲੜਨਾ ਤਾਂ ਸੂਰਮਗਤੀ ਵਾਲਾ ਕਾਰਜ ਹੈ ਹੀ ਪਰ ਪਿੱਛੇ ਰਹਿ ਕੇ ਜੰਗ ਨੂੰ ਨਿਰੰਤਰ ਜਾਰੀ ਰੱਖਣ ਦੇ ਵਸੀਲੇ ਬਣਾਈ ਰੱਖਣਾ ਵੀ ਬਹੁਤ ਵੱਡਾ ਕਾਰਜ ਹੈ। ਅਸੀਂ......।'

-ਸਿੰਘ ਸਾਹਬ ਮੇਰੀਆਂ ਸਾਰੀਆਂ ਸ਼ੰਕਾਵਾਂ ਨਵਿਰਤ ਹੋ ਗਈਆਂ। ਮੈਂ ਇਹ ਚੋਲਾ ਲਾਹ ਕੇ ਕਮਰਕੱਸਾ ਕਰਨ ਲਈ ਰਾਜ਼ੀ ਹਾਂ।' ਮਾਧੋਦਾਸ ਨੇ ਅੱਜ ਪਹਿਲੀ ਵਾਰ ਗੁਰੂ ਸਾਹਮਣੇ ਸੀਸ ਝੁਕਾ ਕੇ ਨਮਸਕਾਰ ਕੀਤਾ।

ਗੁਰੂ ਦੇ ਚਿਹਰੇ ਉਪਰ ਖੁਸ਼ੀ ਫੈਲ ਗਈ, ਬੋਲੇ-'ਕੱਲ੍ਹ ਸਵੇਰੇ ਅਸੀਂ ਕੁਝ ਐਲਾਨ ਕਰਾਂਗੇ। ਸਿੰਘ ਇਸਨੂੰ ਚਮਤਕਾਰ ਵੀ ਆਖ ਸਕਦੇ ਨੇ। ਮਾਧੋਦਾਸ ਅਸੀਂ ਕੁਝ ਦਿਨਾਂ ਤੋਂ ਇਕ ਗੱਲ ਆਖਣ ਦੀ ਸੋਚ ਰਹੇ ਸਾਂ। ਹੁਣ ਉਹ ਸਮਾਂ ਆ ਗਿਆ ਹੈ

-ਕਹੋ ਸਿੰਘ ਸਾਹਬ। ਆਪ ਨੂੰ ਗੱਲ ਆਖਣ ਲਈ ਸਮੇਂ ਦੀ ਉਡੀਕ ਕਰਨੀ ਪਈ। ਇਹ ਮੇਰੀ ਸਮਝ ਤੋਂ ਬਾਹਰ ਦੀ ਗੱਲ ਹੈ।'

-ਹਰ ਕਾਰਜ ਵਿਚ ਸਮਾਂ ਬੜਾ ਮਹੱਤਵ ਰਖਦਾ ਹੈ।'

-ਕਹੋ ਗੁਰੂ ਜੀ ਬੰਦਾ ਹਾਜ਼ਰ ਹੈ।' ਮਾਧੋਦਾਸ ਗੁਰੂ ਦੀ ਸ਼ਖ਼ਸੀਅਤ ਤੋਂ ਬਹੁਤ ਪ੍ਰਭਾਵਿਤ ਹੋਇਆ, ਬੋਲਿਆ।

-ਮਾਧੋਦਾਸ ਅਸੀਂ ਜਦ ਵੀ ਆਪ ਵੱਲ ਵੇਖਦੇ ਹਾਂ, ਤਾਂ ਇਸ ਚਿਹਰੇ ਵਿਚ ਅਸਾਂ ਨੂੰ ਆਪਣਾ ਹੀ ਰੂਪ ਵਿਖਾਈ ਦਿੰਦਾ ਹੈ। ਅਸੀਂ ਸਿੰਘਾਂ ਨੂੰ ਕਹਾਂਗੇ, ਗੁਰੂ ਦੇ ਇਸ ਬੰਦੇ ਨੂੰ ਗੁਰੂ ਦਾ ਰੂਪ ਹੀ ਜਾਣੋ।'

ਮਾਧੋਦਾਸ ਗੁਰੂ ਦੇ ਚਿਹਰੇ ਵੱਲ ਭਾਵੁਕ ਹੋਇਆ ਤੱਕਣ ਲੱਗਾ। 'ਗੁਰੂ ਜੀ ਮੇਰੇ ਪ੍ਰਤੀ ਏਨਾ ਭਰੋਸਾ। ਏਨੀ ਅਪਣੱਤ ਨਾ ਵਿਖਾਓ। ਮੈਂ ਖੋਟੇ ਨਸੀਬਾਂ ਵਾਲਾ ਹਾਂ। ਮੈਨੂੰ ਜਿਸ ਚਾਹਿਆ..।'

-ਮਾਧੋਦਾਸ ਨਾ, ਕੁਝ ਨਹੀਂ ਕਹਿਣਾ। ਕੱਲ ਸੁਬ੍ਹਾ ਸਮੇਂ ਸਿਰ ਗੁਰੂ ਦਰਬਾਰ ਪੁੱਜ ਜਾਣਾ।' ਗੁਰੂ ਨੇ ਆਦੇਸ਼ ਦੇਣ ਵਾਂਗ ਕਿਹਾ।

ਮਾਧੋਦਾਸ ਅੰਦਰੋਂ ਬਾਹਰੋਂ ਆਪਣੇ ਆਪ ਨੂੰ ਹਲਕਾ ਹਲਕਾ ਮਹਿਸੂਸ ਕਰਦਾ ਉਠ ਖੜ੍ਹਾ।

* * *

ਮਾਧੋਦਾਸ ਅੰਦਰ ਇਕ ਅਜੀਬ ਤਰ੍ਹਾਂ ਦੀ ਖਲਬਲੀ ਸੀ। ਉਸਨੂੰ ਸਮਝ ਨਹੀਂ ਸੀ ਆ ਰਹੀ ਅਜਿਹਾ ਕਿਉਂ ਹੋ ਰਿਹਾ ਹੈ। ਇੰਨਾ ਜ਼ਰੂਰ ਭਾਸਦਾ ਸੀ, ਕੁਝ ਗਲਤ ਹੋ ਰਿਹਾ ਹੈ, ਜਾਂ ਹੋਣ ਵਾਲਾ ਹੈ। ਮੱਠ ਵਿਚ ਉਹ ਬਹੁਤਾ ਨਾ ਰੁਕਿਆ। ਗੋਦਾਵਰੀ ਨਦੀ ਦੇ ਕੰਢੇ ਚਲਿਆ ਗਿਆ। ਸੋਚਾਂ

ਵਿਚ ਲਹਿ ਗਿਆ। ਸਿੱਖਾਂ ਦਾ ਗੁਰੂ ਮੇਰੇ ਵਿਚ ਕੀ ਅਜਿਹਾ ਦੇਖ ਰਿਹਾ ਹੈ, ਮੇਰੇ ਉਪਰ ਏਨਾ ਭਰੋਸਾ ਕਰਨ ਲੱਗਾ ਹੈ। ਉਸਨੂੰ ਪਤਾ ਨਹੀਂ ਮੈਂ ਕਿੰਨਾ ਨਭਾਗਾ ਹਾਂ।

ਬਚਪਨ ਵਿਚ ਮਾਂ-ਪਿਤਾ ਵਿਛੜ ਗਏ। ਗੁਰੂ ਜਾਨਕੀ ਦਾਸ ਵਿਚ ਮੈਂ ਪਿਤਾ ਵੇਖਿਆ ਉਹ ਵੀ ਨਹੀਂ ਰਿਹਾ। ਸਵਾਮੀ ਰਾਮ ਦਾਸ ਨੇ ਮੈਨੂੰ ਆਪਣੇ ਪੁੱਤਰਾਂ ਵਾਂਗ ਪਿਆਰ ਦਿੱਤਾ, ਉਹ ਵੀ ਇਸ ਸੰਸਾਰ ਤੋਂ ਜਲਦੀ ਕੂਚ ਕਰ ਗਏ। ਯੋਗੀ ਔਗੜ ਨਾਥ ਨੇ ਮੇਰੀ ਬਾਂਹ ਫੜੀ। ਆਪਣੀ ਸਾਰੀ ਵਿਦਿਆ ਮੈਨੂੰ ਸਿਖਾਈ। ਉਹ ਵੀ ਨਾ ਰਹੇ। ਹੁਣ ਸਿੱਖਾਂ ਦੇ ਗੁਰੂ ਆਖਦੇ ਨੇ ਤੇਰੇ ਵਿਚ ਮੈਨੂੰ ਆਪਣਾ ਰੂਪ ਦਿਸੱਦਾ ਹੈ। ਇਹ ਸਭ ਠੀਕ ਨਹੀਂ ਹੈ। ਗੁਰੂ ਦੀ ਉਮਰ ਹੀ ਹਾਲੇ ਕਿੰਨੀ ਕੁ ਹੈ। ਮੈਂ ਅਜਿਹੇ ਕੰਮ ਕਰਾਂਗਾ, ਗੁਰੂ ਮੈਨੂੰ ਨਫਰਤ ਕਰਨ ਲੱਗਣਗੇ। ਗੁਰੂ ਦਾ ਮੇਰੇ ਪ੍ਰਤੀ ਮੋਹ-ਭੰਗ ਕਰਨਾ ਹੀ ਠੀਕ ਹੈ। ਗੁਰੂ ਨੂੰ ਦੱਸਣ ਦੀ ਜ਼ਰੂਰਤ ਨਹੀਂ, ਮੈਂ ਤਾਂ ਸੜੇ ਨਸੀਬਾਂ ਵਾਲਾ ਹਾਂ, ਜੋ ਵੀ ਮੈਨੂੰ ਆਪਣਾ ਸਮਝਦਾ ਹੈ, ਮੈਨੂੰ ਪਿਆਰ ਜਾਂ ਸਨੇਹ ਜਤਾਉਂਦਾ ਹੈ, ਕੋਈ ਘਟਨਾ ਵਾਪਰ ਜਾਂਦੀ ਹੈ। ਗੁਰੂ ਨੇ ਅਜੇ ਵੱਡੇ ਕਾਰਜ ਸਰ ਕਰਨੇ ਹਨ। ਅਜੇ ਮੁਗਲਾਂ ਦੇ ਪਾਪਾਂ ਦੀ ਉਹਨਾਂ ਨੂੰ ਸਜ਼ਾ ਦੇਣੀ ਹੈ। ਅਜੇ ਇਸ ਦੇਸ਼ ਦੇ ਲੋਕਾਂ ਨੂੰ ਮੁਗਲਾਂ ਦੇ ਅਤਿਆਚਾਰਾਂ ਤੋਂ ਬੇਖੌਫ਼ ਹੋ ਕੇ ਜਿਉਣਾ ਕੀ ਹੁੰਦਾ, ਇਹ ਦੱਸਣਾ ਹੈ। ਗੁਰੂ ਨੂੰ ਚੌਕੰਨਾ ਕਰਨਾ ਹੋਏਗਾ। ਗੁਰੂ ਦਰਬਾਰ ਅੰਦਰ ਤਰ੍ਹਾਂ ਤਰ੍ਹਾਂ ਦੇ ਸ਼ਰਧਾਲੂ ਮੈਂ ਆਉਂਦੇ ਵੇਖੇ ਨੇ। ਇਹਨਾਂ ਵਿਚ ਮੁਸਲਮਾਨ ਵੀ ਹੁੰਦੇ ਨੇ, ਮਰਾਠੇ ਵੀ ਨੇ, ਰਾਜਪੂਤ ਨੇ ਤੇ ਪਠਾਣ ਵੀ। ਕੋਈ ਸਿੱਖਾਂ ਦੇ ਅੰਦਰ ਵੀ ਦੁਸ਼ਮਣ ਬੈਠਾ ਹੋਵੇ ਕੀ ਪਤਾ। ਮਨ ਅੰਦਰ ਛੁਪੀ ਈਰਖਾ ਘ੍ਰਿਣਾ ਅਤੇ ਪਾਪ ਨੂੰ ਕੋਈ ਨਹੀਂ ਵੇਖ ਸਕਦਾ। ਗੁਰੂ ਨੂੰ ਸਾਵਧਾਨ ਕਰਨਾ ਹੋਵੇਗਾ। ਮੱਕਾਰੀ ਅਤੇ ਗੱਦਾਰੀ ਘਾਤਕ ਹਥਿਆਰਾਂ ਨਾਲੋਂ ਵੀ ਵਧੇਰੇ ਖ਼ਤਰਨਾਕ ਹੁੰਦੀ ਹੈ। ਗੁਰੂ ਨੂੰ ਦੱਸਣਾ ਪਏਗਾ, ਕਿਸੇ ਦਾ ਆਖ਼ਰ ਜਾਂ ਅੰਤ ਕਹਿਣਾ ਬੜਾ ਸੌਖਾ ਹੈ, ਪਰ ਆਖ਼ਰ ਵੇਖਣਾ ਜਾਂ ਸਹਿਣਾ ਬਹੁਤ ਔਖਾ ਹੈ।

ਮਾਧੋਦਾਸ ਨਦੀ ਦੇ ਵਹਿੰਦੇ ਪਾਣੀ ਵਾਂਗ ਹੀ ਖ਼ਿਆਲਾਂ ਵਿਚ ਵਹਿੰਦਾ ਜਾ ਰਿਹਾ ਸੀ। ਸੂਰਜ ਗੋਦਾਵਰੀ ਦੇ ਪਾਣੀਆਂ ਵਿਚ ਡੁੱਬ ਗਿਆ ਸੀ। ਇਕ ਬੈਰਾਗੀ ਸਾਧੂ ਸਾਹੋ ਸਾਹ ਹੋਇਆ ਦੌੜਦਾ ਮਾਧੋਦਾਸ ਨੂੰ ਲੱਭਦਾ ਆਇਆ:

–ਸਵਾਮੀ, ਸਵਾਮੀ ਸਿੱਖਾਂ ਦੇ ਗੁਰੂ ਨੂੰ ਇਕ ਪਠਾਣ ਨੇ ਛੁਰਾ ਘੋਪ ਦਿੱਤਾ ਹੈ।'

–ਹੈਂਅ ? ' ਮਾਧੋਦਾਸ ਦੀ ਲੇਰ ਨਿਕਲ ਗਈ ਤੇ ਉਹ ਸਿੰਘਾਂ ਦੇ ਪੜਾਅ ਵਲ ਦੌੜ ਪਿਆ।

-----0-----

## 27

ਗੁਰੂ ਦੇ ਤੰਬੂ ਅੱਗੇ ਸਿੰਘਾਂ ਦਾ ਭਾਰੀ ਇੱਕਠ ਸੀ। ਹਾਹਾਕਾਰ ਮੱਚੀ ਹੋਈ ਸੀ। ਤੰਬੂ ਦੇ ਬਾਹਰ ਇਕ ਨੌਜਵਾਨ ਪਠਾਣ ਦੀ ਲਾਸ਼ ਇਸ ਤਰ੍ਹਾਂ ਪਈ ਸੀ ਜਿਵੇਂ ਤੰਬੂ ਦੇ ਅੰਦਰੋਂ ਘਸੀਟ ਕੇ ਬਾਹਰ ਸੁੱਟੀ ਹੋਵੇ। ਤੰਬੂ ਤੋਂ ਦੋ ਕੁ ਗਜ਼ ਦੂਰ ਇਕ ਹੋਰ ਪਠਾਣ ਦੀ ਲਾਸ਼ ਪਈ ਸੀ। ਉਸਦੀ ਗਰਦਨ ਧੜ ਤੋਂ ਅਲੱਗ ਸੀ।

ਤੰਬੂ ਦੇ ਅੰਦਰ ਬਾਬਾ ਬਿਨੋਦ ਸਿੰਘ, ਕਾਨ੍ਹ ਸਿੰਘ, ਬਾਜ਼ ਸਿੰਘ, ਧਰਮ ਸਿੰਘ ਅਤੇ ਰਾਮ ਸਿੰਘ ਤੋਂ ਇਲਾਵਾ ਸਾਹਿਬ ਦੇਵਾਂ ਗੁਰੂ ਦੁਆਲੇ ਸਨ। ਸਿੰਘਾਂ ਦੇ ਨਾਲ ਰਹਿੰਦੇ ਵੈਦ ਨੇ ਜ਼ਖ਼ਮ ਉਪਰ ਪੱਟੀ ਬੰਨ੍ਹ ਦਿੱਤੀ ਸੀ, ਪਰ ਕਤਰਾ ਕਤਰਾ ਲਹੂ ਅਜੇ ਵੀ ਸਿੰਮ ਰਿਹਾ ਸੀ।

ਬਹੁਤ ਹੀ ਘਬਰਾਇਆ ਅਤੇ ਬਦਹਵਾਸ ਹੋਇਆ ਮਾਧੋਦਾਸ ਕਿਸੇ ਦੇ ਵੀ ਪਰਵਾਹ ਨਾ ਕਰਦਾ ਗੁਰੂ ਦੇ ਖ਼ੈਮੇ ਅੰਦਰ ਲੰਘ ਗਿਆ। ਗੁਰੂ ਦੇ ਮੁੱਖ ਉਪਰ ਪੀੜ ਸੀ, ਫਿਰ ਵੀ ਮਾਧੋਦਾਸ ਨੂੰ ਵੇਖਦਿਆਂ ਉਹ ਫਿਕਾ ਜਿਹਾ ਮੁਸਕਰਾ ਪਏ।

ਮਾਧੋਦਾਸ ਜ਼ਮੀਨ ਉਪਰ ਗੋਡੇ ਟੇਕ ਕੇ ਅਧ-ਬੈਠਾ ਹੋ ਗਿਆ। ਅੱਖਾਂ ਭਰ ਕੇ ਬੋਲਿਆ-

-ਜ਼ਖ਼ਮ ਕਿੰਨਾ ਕੁ ਗਹਿਰਾ ਹੈ ?'

-ਅਸੀਂ ਠੀਕ ਹਾਂ ਮਾਧੋਦਾਸ। ਅਕਾਲ ਪੁਰਖ ਦੀ ਕਿਰਪਾ ਨਾਲ ਸਭ.....।' ਗੁਰੂ ਬੋਲਣ ਲੱਗੇ।

-ਬੋਲਣਾ ਠੀਕ ਨਹੀਂ ਹੈ। ਚੁੱਪ ਚਾਪ ਲੇਟੇ ਰਹੋ। ਮੱਠ ਵਿਚ ਮਲ੍ਹਮ ਹੈ, ਮੈਂ ਤੁਰੰਤ ਲੈ ਕੇ ਆਵਾਂਗਾ ਖ਼ੂਨ ਰਿਸਣਾ ਇਕਦਮ ਬੰਦ ਹੋ ਜਾਵੇਗਾ।' ਆਖ ਕੇ ਮਾਧੋਦਾਸ ਉਠ ਖੜ੍ਹਾ।

-ਮਾਧੋਦਾਸ ਜਾਣਾ ਨਹੀਂ, ਅਸਾਂ ਪਾਸ ਰੁਕਣਾ ਹੈ। ਮਲ੍ਹਮ ਲਈ ਇਕ ਸਿੰਘ ਭੇਜ ਦੇਵੋ।'

ਮਾਧੋਦਾਸ ਬੈਠ ਗਿਆ। ਉਸਨੇ ਵੇਖਿਆ, ਗੁਰੂ ਦੇ ਸਿਰਹਾਣੇ ਪਈ ਤਲਵਾਰ ਅਜੇ ਵੀ ਲਹੂ ਨਾਲ ਭਿੱਜੀ ਹੋਈ ਸੀ। ਗੁਰੂ ਨੇ ਅੱਖਾਂ ਮੀਟ ਲਈਆਂ। ਸਿਰਹਾਣੇ ਖੜ੍ਹੇ ਸਿੰਘਾਂ ਨੂੰ ਸਮਝ ਨਹੀਂ ਸੀ ਆਉਂਦੀ ਏਸ ਸੰਕਟ ਦੀ ਘੜੀ ਵਿਚ ਕੀ ਕਰਨ।

ਮਾਧੋਦਾਸ ਵੇਖ ਰਿਹਾ ਸੀ, ਗੁਰੂ ਦਾ ਚਿਹਰਾ ਖ਼ੂਨ ਰਿਸਣ ਕਾਰਨ ਪਲ ਪਲ ਪੀਲਾ ਪੈਂਦਾ ਜਾ ਰਿਹਾ ਹੈ। ਤੰਬੂ ਅੰਦਰ ਹੋਰ ਮਸ਼ਾਲਾਂ ਬਾਲ ਕੇ ਰੌਸ਼ਨੀ ਤੇਜ਼ ਕਰ ਦਿੱਤੀ ਗਈ।

ਜਦ ਸਿੰਘ, ਮੱਠ ਵਿਚੋਂ ਵੈਦ ਨੂੰ ਘੋੜੇ ਉਪਰ ਬਿਠਾ ਲਿਆਇਆ ਤਾਂ ਮਾਧੋਦਾਸ ਨੇ ਸਭਨਾਂ ਨੂੰ ਬਾਹਰ ਜਾਣ ਦੀ ਬੇਨਤੀ ਕੀਤੀ। ਨਾ ਚਾਹੁੰਦੇ ਹੋਏ ਵੀ ਸਿੰਘਾਂ ਨੂੰ ਬਾਹਰ ਜਾਣਾ ਪਿਆ। ਸਾਹਿਬ ਦੇਵਾਂ ਨੇ ਗੁਰੂ ਨੂੰ ਇਸ ਹਾਲਤ ਛੱਡ ਕੇ ਬਾਹਰ ਜਾਣ ਤੋਂ ਇਨਕਾਰ ਕਰ ਦਿੱਤਾ। ਗੁਰੂ ਨੇ ਵੀ ਮੂਕ ਸਹਿਮਤੀ ਦਿੱਤੀ, ਇਸ ਨੂੰ ਖੜ੍ਹੀ ਰਹਿਣ ਦੇਵੋ।

ਮਾਧੋਦਾਸ ਨੇ ਪੱਟੀ ਖੋਲ੍ਹ ਕੇ ਜ਼ਖ਼ਮ ਸਾਫ਼ ਕੀਤਾ। ਮੱਲ੍ਹਮ ਲਗਾਈ। ਜ਼ਖ਼ਮ ਡੂੰਘਾ ਅਤੇ ਘਾਤਕ ਸੀ। ਸਿਲਾਈ ਕਰਨ ਵਿਚ ਮਾਧੋਦਾਸ ਨੇ ਵੈਦ ਦੀ ਸਹਾਇਤਾ ਕੀਤੀ ਤੇ ਪੱਟੀ ਬੰਨ੍ਹ ਦਿੱਤੀ। ਖ਼ੂਨ ਰਿਸਣਾ ਬੰਦ ਹੋ ਗਿਆ। ਸਾਰੀ ਪੀੜ ਗੁਰੂ ਨੇ ਸਿਰੜ ਨਾਲ ਸਹਿਣ ਕੀਤੀ। ਵੈਦ ਨੇ ਇਕ ਦਵਾਈ ਵੀ ਪੀਣ ਲਈ ਦਿੱਤੀ। ਮਾਧੋਦਾਸ ਨੇ ਹੌਸਲਾ ਦੇਣ ਲਈ ਕਿਹਾ -'ਖ਼ਤਰੇ ਵਾਲੀ ਕੋਈ ਗੱਲ ਨਹੀਂ ਹੈ।'

ਕੁਝ ਦੇਰ ਬਾਅਦ ਗੁਰੂ ਰਾਹਤ ਮਹਿਸੂਸ ਕਰਨ ਲੱਗੇ। ਉਹਨਾਂ ਮਾਧੋਦਾਸ ਵੱਲ ਸ਼ੁਕਰਾਨੇ ਭਰੀਆਂ ਨਜ਼ਰਾਂ ਨਾਲ ਤੱਕਿਆ।

–ਆਰਾਮ ਦੀ ਸਖ਼ਤ ਜ਼ਰੂਰਤ ਹੈ। ਹਿੱਲਣਾ ਜੁੱਲਣਾ ਨਹੀਂ। ਜ਼ਿਆਦਾ ਗਲਬਾਤ ਵੀ ਨਹੀਂ ਕਰਨੀ।' ਆਖ ਕੇ ਮਾਧੋਦਾਸ ਉਠਿਆ ਤਾਂ ਗੁਰੂ ਨੇ ਹੱਥ ਦੇ ਇਸ਼ਾਰੇ ਨਾਲ ਰੁਕਣ ਲਈ ਕਿਹਾ।

–ਅਸੀਂ ਠੀਕ ਹਾਂ, ਸਵੇਰ ਵੇਲੇ ਗੁਰੂ ਦਰਬਾਰ ਜਰੂਰ ਪੁੱਜਣਾ।' ਗੁਰੂ ਨੇ ਰੁੱਕ ਰੁੱਕ ਕੇ ਕਿਹਾ।

ਮਾਧੋਦਾਸ ਤੰਬੂ ਵਿਚੋਂ ਬਾਹਰ ਨਿਕਲਿਆਂ ਤਾਂ ਸਿੰਘਾਂ ਨੇ ਘੇਰ ਲਿਆ। ਪੁੱਛਿਆ–'ਗੁਰੂ ਜੀ ਦੀ ਸਿਹਤ ਕੈਸੀ ਹੈ ? '

ਜਦ ਮਾਧੋਦਾਸ ਨੇ ਦੱਸਿਆ ਤਾਂ ਸਿੰਘਾਂ ਸੁੱਖ ਦਾ ਸਾਹ ਲਿਆ। ਮਾਧੋਦਾਸ ਨੇ ਵੇਖਿਆ ਕੁਝ ਸਿੰਘ ਤਾਂ ਰੋ ਰਹੇ ਸਨ।

–ਇਹ ਕਿਵੇਂ ਵਾਪਰ ਗਿਆ ? ਆਪ ਸਭ ਗੁਰੂ ਦੇ ਕੋਲ ਕਿਉਂ ਨਹੀਂ ਰਹੇ ? ' ਮਾਧੋਦਾਸ ਨੇ ਡਾਹਢੇ ਦੁੱਖ ਨਾਲ ਪੁੱਛਿਆ।

ਬਾਜ਼ ਸਿੰਘ ਨੇ ਮਾਧੋਦਾਸ ਨੂੰ ਆਪਣੇ ਤੰਬੂ ਵਿਚ ਆਉਣ ਲਈ ਕਿਹਾ ਦੂਸਰੇ ਸਿੰਘ ਵੀ ਬੁਲਾ ਲਏ। ਧਰਮ ਸਿੰਘ ਘਟਨਾ ਵੇਲੇ ਗੁਰੂ ਦੇ ਤੰਬੂ ਦੇ ਬਾਹਰ ਸੀ। ਸਭ ਤੋਂ ਪਹਿਲਾਂ ਉਸਨੇ ਹੀ ਗੁਰੂ ਦੀ ਪੁਕਾਰ ਸੁਣੀ ਸੀ। ਧਰਮ ਸਿੰਘ ਦੱਸਣ ਲੱਗਾ:–'ਰਹਿਰਾਸ ਦੇ ਪਾਠ ਤੋਂ ਬਾਅਦ, ਆਰਾਮ ਕਰਨ ਲਈ ਗੁਰੂ ਜੀ ਆਪਣੇ ਤੰਬੂ ਵਿਚ ਚਲੇ ਗਏ। ਬਾਹਰ ਦੋ ਸਿੰਘ ਪਹਿਰਾ ਦੇ ਰਹੇ ਸਨ। ਉਸ ਵੇਲੇ ਪਠਾਣ ਗੁਲ ਖ਼ਾਨ ਨੇ ਪਹਿਰੇਦਾਰਾਂ ਨੂੰ ਕਿਹਾ....ਉਸਨੇ ਗੁਰੂ ਨਾਲ ਇਕ ਖ਼ਾਸ ਗਲ ਕਰਨੀ ਹੈ। ਉਹ ਪਹਿਲਾਂ ਵੀ ਗੁਰੂ ਨੂੰ ਮਿਲਦਾ ਸੀ। ਕੁਝ ਦਿਨਾਂ ਤੋਂ ਏਥੇ ਹੀ ਸੀ। ਗੁਰੂ ਘਰ ਦਾ ਸ਼ਰਧਾਲੂ ਹੈ, ਪਹਿਰੇਦਾਰ ਵੀ ਜਾਣਦੇ ਸਨ। ਅੱਜ ਗੁਲ ਖ਼ਾਨ ਨਾਲ ਇਕ ਹੋਰ ਵੀ ਪਠਾਣ ਸੀ। ਪਹਿਰੇਦਾਰਾਂ ਨੇ ਅੰਦਰ ਲੰਘ ਜਾਣ ਦਿੱਤੇ। ਗੁਰੂ ਲੇਟੇ ਹੋਏ ਸਨ। ਕਿਰਪਾਨ ਸਿਰਹਾਣੇ ਪਈ ਸੀ। ਪਠਾਣਾਂ ਨੇ ਅੰਦਰ ਆ ਕੇ ਗੁਰੂ ਅੱਗੇ ਸੀਸ ਨਿਵਾਇਆ। ਗੁਰੂ ਨੇ ਅਸੀਸ ਦਿੱਤੀ, ਪੁੱਛਿਆ...'ਪਠਾਣ ਭਾਈ ਏਥੇ ਕੋਈ ਤਕਲੀਫ ਤਾਂ ਨਹੀਂ ਹੈ' ਪਠਾਣਾਂ ਲਈ ਇਹੀ ਮੌਕਾ ਸੀ। ਗੁਲ ਖ਼ਾਨ ਨੇ ਕਿਹਾ, ਮੈਂ ਸਰਹਿੰਦ ਦੇ ਨਵਾਬ ਵਜ਼ੀਰ ਖਾਂ ਵੱਲੋਂ ਤੋਹਫਾ ਦੇਣ ਆਇਆ ਹਾਂ।' ਕਹਿੰਦਿਆਂ, ਕਮੀਜ਼ ਹੇਠ ਛੁਪਾਇਆ ਛੁਰਾ ਕੱਢ ਕੇ, ਗੁਰੂ ਜੀ ਦੇ ਪੇਟ ਵਿਚ ਘੋਪ ਦਿੱਤਾ। ਅਚਾਨਕ ਵਾਰ ਨਾਲ ਗੁਰੂ ਕ੍ਰੋਧਿਤ ਹੋ ਉਠੇ ਅਤੇ 'ਕੋਈ ਹੈ ? ' ਦੀ ਲਲਕਾਰ ਨਾਲ ਸਿਰਹਾਣੇ ਪਈ ਤਲਵਾਰ ਖਿੱਚ ਕੇ ਪਠਾਣ ਉਪਰ ਵਾਰ ਕੀਤਾ। ਸਬੱਬ ਨਾਲ ਮੈਂ ਗੁਰੂ ਵੱਲ ਜਾ ਰਿਹਾ ਸਾਂ। ਮੈਂ ਅੰਦਰ ਵੱਲ ਦੌੜਿਆ ਤਾਂ ਅੰਦਰੋਂ ਇਕ ਪਠਾਣ ਤੇਜ਼ੀ ਨਾਲ ਬਾਹਰ ਨਿਕਲਿਆ। ਉਸਨੇ ਪਹਿਰੇਦਾਰਾਂ ਅਤੇ ਸਿੰਘਾਂ ਨੇ ਥੋੜ੍ਹੀ ਦੂਰ ਹੀ ਘੇਰ ਲਿਆ। ਪਰ ਤੰਬੂ ਅੰਦਰ ਤਾਂ ਗੁਰੂ ਲਹੂ ਵਿਚ ਲੱਥਪੱਥ ਸਨ। ਮੈਂ ਹਾਲ ਦੁਹਾਈ ਪਾਈ। ਰੌਲਾ ਪੈ ਗਿਆ। ਸਾਡੇ ਵੈਦ ਨੇ ਲਹੂ ਬੰਦ ਕਰਨ ਦੀ ਬਹੁਤ ਕੋਸ਼ਿਸ਼ ਕੀਤੀ। ਕੁਝ ਸਿੰਘਾਂ ਨੇ ਪਠਾਣ ਗੁਲ ਖ਼ਾਨ ਦੀ ਲਾਸ਼ ਧੂ ਕੇ ਬਾਹਰ ਸੁੱਟੀ। ਕੁਝ ਦੇਰ ਬਾਅਦ ਤਾਂ ਮਾਧੋਦਾਸ ਜੀ ਆਪ ਵੀ ਪੁੱਜ ਗਏ ਸਓ।'

ਭਾਈ ਧਰਮ ਸਿੰਘ ਤੋਂ ਘਟਨਾ ਸੁਣਕੇ, ਮਾਧੋਦਾਸ ਨੇ ਇਉਂ ਸਾਹ ਛੱਡਿਆ ਜਿਵੇਂ ਸਾਰੀ ਵਿਥਿਆ ਸਾਹ ਰੋਕ ਕੇ ਸੁਣੀ ਹੋਵੇ।

ਮਾਧੋਦਾਸ ਉਠਿਆ ਬਿਨਾਂ ਕਿਸੇ ਵੱਲ ਤੱਕਿਆਂ ਚੁੱਪ ਚਾਪ ਬਾਜ਼ ਸਿੰਘ ਦੇ ਤੰਬੂ ਵਿਚੋਂ ਬਾਹਰ ਨਿਕਲਕੇ ਮੱਠ ਵਲ ਤੁਰ ਪਿਆ।

ਮੱਠ ਦਾ ਵੈਦ ਵੀ ਮਾਧੋਦਾਸ ਨਾਲ ਆ ਰਲਿਆ।

–ਸਵਾਮੀ।' ਕੁਝ ਦੇਰ ਬਾਅਦ ਵੈਦ ਬੋਲਿਆ।

ਮਾਧੋਦਾਸ ਨੇ ਚਾਲ ਧੀਮੀ ਕਰ ਲਈ।

–ਜ਼ਖ਼ਮ ਬਹੁਤ ਗਹਿਰਾ ਹੈ। ਗੁਰੂ ਨੂੰ ਸਵਸਥ ਹੋਣ ਵਿੱਚ ਕਾਫ਼ੀ ਸਮਾਂ ਲਗੇਗਾ।'

ਮਾਧੋਦਾਸ ਸਮਝਦਾ ਸੀ। ਵੈਦ ਅਜੇ ਵੀ ਸੱਚ ਆਖਣ ਤੋਂ ਡਰ ਰਿਹਾ ਹੈ। ਜ਼ਖ਼ਮ ਦੀ ਸਫ਼ਾਈ ਕਰਨ ਸਮੇਂ ਮਾਧੋਦਾਸ ਆਪ ਵੀ ਹਾਜ਼ਰ ਸੀ। ਉਹ ਤਾਂ ਹੈਰਾਨ ਸੀ, ਗੁਰੂ ਕਿੰਨੀ ਸਖ਼ਤ ਹੱਡੀ ਦੇ ਹਨ। ਏਨੀ ਪੀੜ–ਦਰਦ ਕਿਵੇਂ ਬਰਦਾਸ਼ਤ ਕਰ ਰਹੇ ਹਨ। ਚਿਹਰੇ ਉਪਰ ਸਹਿਜਤਾ ਬਣਾਈ ਰੱਖਣ ਲਈ ਉਸਨੂੰ ਕਿੰਨਾ ਸਿਰੜ ਕਰਨਾ ਪਿਆ ਹੈ। ਵੈਦ ਦੀ ਗੱਲ ਦਾ ਉਸਨੇ ਕੋਈ ਜਵਾਬ ਨਾ ਦਿੱਤਾ। ਮਾਧੋਦਾਸ ਸੋਚਦਾ ਜਾ ਰਿਹਾ ਸੀ। ਮੈਂ ਹੀ ਮਨਹੂਸ ਹਾਂ। ਜੋ ਵੀ ਮੇਰੇ ਨਾਲ ਸਨੇਹ ਕਰਨ ਲਗਦਾ ਹੈ, ਉਹ ਇਸ ਸੰਸਾਰ ਤੋਂ ਚਲਿਆ ਜਾਂਦਾ ਹੈ। ਗੁਰੂ ਨਾਲ ਇਸ ਹਾਦਸੇ ਦਾ ਮੈਂ ਹੀ ਜ਼ਿੰਮੇਵਾਰ ਹਾਂ। ਆਪਣੇ ਅੰਦਰ ਦੀ ਇਸ ਮਨਹੂਸੀਅਤ ਨੂੰ ਮੈਂ ਧੋਵਾਂਗਾ। ਗੁਰੂ ਨੇ ਮੇਰੇ ਉਪਰ ਜੋ ਅਕਾਂਖਸ਼ਾ ਰੱਖੀ ਹੈ, ਮੈਂ ਪੂਰੀ ਕਰਾਂਗਾ। ਗੁਰੂ ਨੇ ਕੱਲ੍ਹ ਗੁਰੂ ਦਰਬਾਰ ਪੁੱਜਣ ਲਈ ਕਿਹਾ ਹੈ, ਮੈਂ ਜਾਵਾਂਗਾ। ਆਪਣੇ ਆਪ ਹੀ ਮਾਧੋਦਾਸ ਨੇ ਕੁਝ ਫ਼ੈਸਲੇ ਲਏ।

ਸਾਹਮਣੇ ਮੱਠ ਵੇਖ ਕੇ ਉਹ ਹੈਰਾਨ ਹੋਇਆ,.....ਪੁੱਜ ਵੀ ਗਏ?

ਮੱਠ ਅੰਦਰ ਦਾਖਲ ਹੁੰਦਿਆਂ ਹੀ, ਬੈਰਾਗੀਆਂ ਨੇ ਮਾਧੋਦਾਸ ਨੂੰ ਘੇਰ ਲਿਆ ਹਰ ਕੋਈ ਪੁੱਛਣ ਲੱਗਾ, ਸਿੱਖਾਂ ਦੇ ਡੇਰੇ 'ਤੇ ਕੀ ਹੋਇਆ?'

–ਵੈਦ ਪਾਸੋਂ ਪੁੱਛੋ, ਮੈਂ ਆਰਾਮ ਕਰਨਾ ਹੈ।' ਆਖਕੇ ਮਾਧੋਦਾਸ ਆਪਣੀ ਕੁੱਟੀਆ ਵਿਚ ਜਾ ਕੇ ਆਸਣ ਉਪਰ ਜਿਵੇਂ ਡਿੱਗ ਹੀ ਪਏ। ਇਕ ਬੈਰਾਗੀ ਦੀਵਾ, ਲੈ ਕੇ ਆਇਆ ਤਾਂ ਮਾਧੋਦਾਸ ਨੇ ਕਿਹਾ.....'ਲੋੜ ਨਹੀਂ ਹੈ। ਮੈਂ ਅੱਜ ਭੋਜਨ ਵੀ ਨਹੀਂ ਕਰਾਗਾਂ।'

ਬੈਰਾਗੀ ਚਲਿਆ ਗਿਆ। ਮਾਧੋਦਾਸ ਕੁਟੀਆ ਅੰਦਰ ਫੈਲੇ ਹਨੇਰੇ ਦੇ ਖ਼ਲਾਅ ਵੱਲ ਤੱਕਣ ਲੱਗਾ।

-----0-----

## 28

ਗੁਰੂ ਦਰਬਾਰ ਵਾਲੇ ਖ਼ੈਮੇ ਅੰਦਰ ਸਾਹਿਬ ਦੇਵਾਂ ਅੰਮ੍ਰਿਤ ਵੇਲੇ ਤੋਂ ਪਾਠ ਕਰ ਰਹੀ ਸੀ। ਮਾਧੋਦਾਸ ਆਪਣੇ ਖ਼ਾਸ ਚੇਲਿਆਂ ਅਤੇ ਵੈਦ ਨਾਲ ਗੁਰੂ ਗੋਬਿੰਦ ਸਿੰਘ ਕੋਲ ਸੀ। ਵੈਦ ਨੇ ਪੱਟੀ ਦੇ ਆਸ ਪਾਸ ਪੂਰੇ ਧਿਆਨ ਨਾਲ ਜਾਂਚ ਕੀਤੀ। ਲਹੂ ਦਾ ਰਿਸਣਾ ਬਿਲਕੁਲ ਬੰਦ ਸੀ। ਗੁਰੂ ਦੇ ਚਿਹਰੇ ਵੱਲ ਤੱਕਿਆ ਜਾਪਦਾ ਸੀ, ਗੁਰੂ ਹੁਣ ਪੂਰੇ ਹੌਸਲੇ ਵਿਚ ਹਨ। ਮਾਧੋਦਾਸ ਨੇ ਆਉਂਦਿਆਂ ਹੀ ਪੁੱਛਿਆ ਸੀ.....'ਕਿਸ ਤਰ੍ਹਾਂ ਮਹਿਸੂਸ ਹੋ ਰਿਹਾ ਹੈ ?'

–ਚੜ੍ਹਦੀ ਕਲਾ 'ਚ ਹਾਂ।' ਗੁਰੂ ਨੇ ਮੁਸਕਰਾਉਣ ਦਾ ਯਤਨ ਕਰਦਿਆਂ ਕਿਹਾ ਸੀ।

–ਪ੍ਰਮਾਤਮਾ ਭਲੀ ਕਰੇਗਾ।' ਮਾਧੋਦਾਸ ਨੇ ਸੁੱਖ ਦਾ ਸਾਹ ਲੈਂਦਿਆਂ ਕਿਹਾ।

–ਅਸੀਂ ਗੁਰੂ ਦਰਬਾਰ ਜਾਵਾਂਗੇ, ਕੁਝ ਸਮੇਂ ਲਈ।' ਗੁਰੂ ਨੇ ਕਿਹਾ।

–ਆਪ ਬਿਲਕੁਲ ਹਿਲਜੁਲ ਨਹੀਂ ਕਰਨੀ।' ਵੈਦ ਨੇ ਕਿਹਾ।

–ਉਥੇ ਤਾਂ ਜਾਣਾ ਹੀ ਪਵੇਗਾ। ਮਾਧੋਦਾਸ ਖ਼ਾਤਰ, ਗੁਰੂ ਦਰਬਾਰ ਜਾਣਾ ਲਾਜ਼ਮੀ ਹੈ।' ਬੋਲਦਿਆਂ ਗੁਰੂ ਦੇ ਸ਼ਬਦ ਟੁੱਟ ਰਹੇ ਸਨ।

–ਆਪਦਾ ਜ਼ਿਆਦਾ ਬੋਲਣਾ, ਜ਼ਿਆਦਾ ਹਿੱਲਣਾ–ਜੁੱਲਣਾ ਅਤੇ ਜ਼ਿਆਦਾ ਲੋਕਾਂ ਨੂੰ ਮਿਲਣਾ, ਜ਼ਖਮ ਦੇ ਜਲਦੀ ਰਾਜ਼ੀ ਹੋਣ ਵਿਚ ਬਾਧਾ ਬਣੇਗਾ।' ਵੈਦ ਨੇ ਸਮਝਾਇਆ।

–ਇਕ ਵਾਰ ਗੁਰੂ ਦਰਬਾਰ ਜਾਣਾ ਜ਼ਰੂਰੀ ਹੈ। ਫਿਰ ਆਪ ਜੈਸੇ ਕਹੋਗੇ, ਆਪਣੇ ਨਿਵਾਸ ਵਿਚੋਂ ਬਾਹਰ ਨਹੀਂ ਜਾਵਾਂਗੇ।' ਗੁਰੂ ਨੇ ਜ਼ੋਰ ਦੇ ਕੇ ਕਿਹਾ।

ਵੈਦ ਚੁੱਪ ਹੋ ਗਿਆ। ਪਰ ਉਸ ਕੋਲੋਂ ਰਿਹਾ ਨਾ ਗਿਆ, ਕੁਝ ਦੇਰ ਬਾਅਦ ਬੋਲਿਆ– 'ਇੰਨਾ ਜ਼ਰੂਰ ਖ਼ਿਆਲ ਰੱਖਣਾ। ਨਾ ਦੂਸਰੇ ਦੀ ਮਦਦ ਬਿਨਾਂ ਉਠਣਾ ਹੈ, ਨਾ ਤੁਰਨਾ ਹੈ।'

–ਠੀਕ ਹੈ।' ਜ਼ਖ਼ਮ ਦੀ ਪੱਟੀ ਨੂੰ ਪੋਲਾ ਪੋਲਾ ਸਹਿਲਾਉਂਦਿਆਂ ਗੁਰੂ ਨੇ ਫਿਰ ਚਿਹਰੇ ਉਪਰ ਮੁਸਕਾਣ ਲਿਆਉਂਦਿਆ ਕਿਹਾ।

ਉਸ ਵੇਲੇ ਪਹਿਰੇਦਾਰ ਸਿੰਘ ਨੇ ਅੰਦਰ ਝਾਕਦਿਆਂ ਕਿਹਾ –'ਗੁਰੂ ਜੀਓ ਜੱਥੇਦਾਰ ਆਏ ਨੇ।'

ਗੁਰੂ ਨੇ ਸਹਿਮਤੀ ਦਿੱਤੀ ਤਾਂ, ਬਾਬਾ ਬਿਨੋਦ ਸਿੰਘ, ਕਾਨ੍ਹ ਸਿੰਘ, ਬਾਜ਼ ਸਿੰਘ ਤੇ ਭਾਈ ਮਨੀ ਸਿੰਘ ਅੰਦਰ ਲੰਘ ਗਏ।

ਕੁਝ ਦੇਰ ਬਾਅਦ, ਗੁਰੂ ਦੇ ਤੰਬੂ ਅੱਗੇ ਸਿੰਘ ਜੁੜਨ ਲੱਗੇ। ਪਰ ਗੁਰੂ ਦੇ ਹੁਕਮ ਨਾਲ ਕਿਸੇ ਨੂੰ ਵੀ ਅੰਦਰ ਨਹੀਂ ਜਾਣ ਦਿੱਤਾ ਗਿਆ। ਸਿੰਘਾਂ ਵਿਚ ਤਰ੍ਹਾਂ ਤਰ੍ਹਾਂ ਦੀਆਂ ਗੱਲਾਂ ਹੋਣ ਲੱਗੀਆਂ। ਉਹ ਪਹਿਰੇਦਾਰਾਂ ਨੂੰ ਬਾਰ ਬਾਰ ਪੁੱਛਣ ਲੱਗੇ। 'ਗੁਰੂ ਜੀ ਕਿਸ ਹਾਲਤ ਵਿਚ ਹਨ ? ਸਾਨੂੰ ਮਿਲਣ ਕਿਉਂ ਨਹੀਂ ਦਿੱਤਾ ਜਾ ਰਿਹਾ ? ਅਸੀਂ ਗੁਰੂ ਦੇ ਦਰਸ਼ਨ ਕਰਨੇ ਹਨ। ਸਾਨੂੰ ਇਕ ਵਾਰ ਵੇਖ ਲੈਣ ਦਿਉ। ਅਸੀਂ ਵੇਖ ਕੇ ਚੁੱਪ ਚਾਪ ਵਾਪਸ ਮੁੜ ਆਵਾਂਗੇ।'

–ਗੁਰੂ ਦਰਬਾਰ ਚੱਲਣ ਲਈ ਕਿਹਾ ਹੈ, ਗੁਰੂ ਜੀ ਨੇ। ਉਹ ਉਥੇ ਹੀ ਦਰਸ਼ਨ ਦੇਣਗੇ।' ਪਹਿਰੇਦਾਰ ਕਹਿ ਕਹਿ ਥੱਕ ਗਿਆ। ਪਰ ਸਿੰਘ ਤੰਬੂ ਦੇ ਬਾਹਰ ਹੀ ਖੜ੍ਹੇ ਰਹੇ।

–ਸਾਨੂੰ ਦੱਸ ਤਾਂ ਦੇਵੋ ਅੰਦਰ ਕੀ ਹੋ ਰਿਹਾ ਹੈ ?' ਸਿੰਘ ਦੁਖੀ ਹੋ ਕੇ ਪੁੱਛਦੇ। ਪਹਿਰੇਦਾਰ ਖ਼ੁਦ ਨਹੀਂ ਜਾਣਦੇ ਸਨ। ਸਿੰਘਾਂ ਨੂੰ ਕੀ ਦੱਸਦੇ।

ਇੰਨੇ ਵਿਚ ਬਾਬਾ ਬਿਨੋਦ ਸਿੰਘ ਬਾਹਰ ਆਇਆ। ਸਿੰਘਾਂ ਨੂੰ ਸ਼ਾਂਤ ਰਹਿਣ ਲਈ ਕਿਹਾ ਤੇ ਸਭ ਨੂੰ ਗੁਰੂ ਦਰਬਾਰ ਚੱਲਣ ਲਈ ਕਿਹਾ।

ਪਿੱਛੇ ਹੀ ਬਾਜ਼ ਸਿੰਘ ਅਤੇ ਕਾਨ੍ਹ ਸਿੰਘ ਗੁਰੂ ਨੂੰ ਸਹਾਰਾ ਦੇਈ ਬਾਹਰ ਲੈ ਆਏ। ਸਿੰਘ ਪਹਿਲਾਂ ਝੁਕੇ। ਫਿਰ ਖੁਸ਼ੀ ਵਿਚ ਜੈਕਾਰੇ ਛੱਡੇ ਗਏ। ਫਿਰ ਮਾਧੋਦਾਸ ਬਾਹਰ ਨਿਕਲਿਆ ਤਾਂ ਉਸਨੂੰ ਸਿੱਖੀ ਬਾਣੇ ਵਿਚ ਸਜਿਆ ਵੇਖਕੇ ਸਿੰਘ ਹੈਰਾਨ ਰਹਿ ਗਏ। ਸਿੰਘਾਂ ਵਿਚ ਫਿਰ ਜੈਕਾਰਾ ਗੂੰਜਿਆ ਇਕ ਸਿੰਘ ਦੇ ਮੂੰਹੋਂ ਨਿਕਲਿਆ –'ਸਾਵੇਂ ਗੁਰੂ।'

ਪੂਰਾ ਕਾਫ਼ਲਾ ਗੁਰੂ ਦਰਬਾਰ ਵਾਲੇ ਤੰਬੂ ਵਿਚ ਆ ਬੈਠਾ। ਸਾਹਿਬ ਦੇਵਾਂ ਅਜੇ ਵੀ ਗੁਰੂ ਗ੍ਰੰਥ ਦਾ ਪਾਠ ਕਰ ਰਹੀ ਸੀ। ਮਾਧੋਦਾਸ ਨੂੰ ਖਾਲਸੇ ਦੇ ਭੇਸ ਵਿਚ ਵੇਖ ਕੇ ਉਹ ਵੀ ਹੈਰਾਨ ਹੋਈ। ਗੁਰੂ ਜੀ ਨੂੰ ਜਿਸ ਤਰ੍ਹਾਂ ਬਾਜ਼ ਸਿੰਘ ਅਤੇ ਕਾਨ੍ਹ ਸਿੰਘ ਸਹਾਰਾ ਦੇ ਕੇ ਲਈ ਆ ਰਹੇ ਸਨ ਤੇ ਫਿਰ ਜਿਸ ਤਰ੍ਹਾਂ ਗੁਰੂ ਨੇ ਬੈਠਣ ਲੱਗਿਆਂ ਜ਼ਖ਼ਮ ਦੀ ਪੀੜ ਨੂੰ ਜਰਿਆ, ਸਾਹਿਬ ਦੇਵਾਂ ਤੋਂ ਗੁੱਝਾ ਨਾ ਰਿਹਾ।

ਭਾਈ ਰਾਮ ਸਿੰਘ ਨੇ ਗੁਰੂ ਦੇ ਲਾਗੇ ਬਹਿੰਦਿਆਂ ਹੌਲੀ ਜਿਹੀ ਕਿਹਾ–'ਤੁਸਾਂ ਦੇ ਹੁਕਮਾਂ ਅਨੁਸਾਰ ਅੰਮ੍ਰਿਤਪਾਨ ਤਿਆਰ ਹੈ ਗੁਰੂ ਜੀ। ਪੰਜ ਸਿੰਘ, ਪੰਜ ਪਿਆਰਿਆਂ ਦੇ ਰੂਪ ਵਿਚ ਸਜੇ ਬੈਠੇ ਨੇ।'

ਫਿਰ ਪੂਰੀ ਸਿੱਖ ਮਰਯਾਦਾ ਅਨੁਸਾਰ ਮਾਧੋਦਾਸ ਨੂੰ ਅੰਮ੍ਰਿਤ ਛਕਾਇਆ ਗਿਆ। ਸਿੰਘ ਚੁੱਪ ਚਾਪ ਇਹ ਚਮਤਕਾਰ ਵੇਖ ਰਹੇ ਸਨ। ਸਾਹਿਬ ਦੇਵਾਂ ਨੇ ਮਾਧੋਦਾਸ ਦਾ ਨਾਮਕਰਨ ਕਰਨ ਲਈ ਗੁਰੂ ਗ੍ਰੰਥ ਵਿਚੋਂ ਵਾਕ ਲਿਆ। ਪਹਿਲਾ ਅੱਖਰ 'ਗ' ਨਿਕਲਿਆ ਤਾਂ ਗੁਰੂ ਗੋਬਿੰਦ ਸਿੰਘ ਨੇ ਕਿਹਾ–'ਅੱਜ ਤੋਂ ਮਾਧੋਦਾਸ ਬੈਰਾਗੀ ਦਾ ਨਾਮ ਗੁਰਬਖਸ਼ ਸਿੰਘ ਹੈ। ਇਹ ਹੁਣ ਗੁਰੂ ਦੇ ਲੜ ਲੱਗ ਗਿਆ ਹੈ। ਅੱਜ ਤੋਂ ਇਸਦਾ ਬੈਰਾਗੀ ਜੀਵਨ ਸਮਾਪਤ ਹੁੰਦਾ ਹੈ।'

ਗੁਰਬਖਸ਼ ਸਿੰਘ ਬਣੇ ਮਾਧੋਦਾਸ ਨੇ ਗੁਰੂ ਗ੍ਰੰਥ ਅੱਗੇ ਮੱਥਾ ਟੇਕਿਆ ਫਿਰ ਖੜ੍ਹਾ ਹੋ ਕੇ ਸਿੰਘਾਂ ਵੱਲ ਹੱਥ ਜੋੜ ਕੇ ਕਿਹਾ –'ਮੈਂ ਗੁਰੂ ਦਾ ਬੰਦਾ ਹਾਂ।'

ਜੋਸ਼ ਵਿਚ ਆਣ ਕੇ ਸਿੰਘਾਂ ਨੇ ਪੰਜ ਜੈਕਾਰੇ ਛੱਡ ਕੇ, ਮਾਧੋਦਾਸ ਨੂੰ ਆਪਣੇ ਖਾਲਸਾ ਪੰਥ ਵਿਚ ਸ਼ਾਮਲ ਕਰ ਲੈਣ ਦੀ ਮੋਹਰ ਲਗਾ ਦਿੱਤੀ।

ਸੰਗਤ ਉੱਠਣ ਲੱਗੀ ਤਾਂ ਗੁਰੂ ਨੇ ਹੱਥ ਦੇ ਇਸ਼ਾਰੇ ਨਾਲ ਸਭਨਾਂ ਨੂੰ ਰੁਕਣ ਲਈ ਕਿਹਾ।

ਸੰਗਤ ਫਿਰ ਬੈਠ ਗਈ।

–ਖਾਲਸਾ ਜੀ......।' ਗੁਰੂ ਬੋਲਣ ਲੱਗੇ ਤਾਂ ਬੈਰਾਗੀ ਮਾਧੋਦਾਸ ਘਬਰਾ ਕੇ ਤੇਜ਼ੀ ਨਾਲ ਗੁਰੂ ਪਾਸ ਗਿਆ ਤੇ ਦੋਵੇਂ ਹੱਥ ਜੋੜ ਕੇ ਕਿਹਾ –'ਨਹੀਂ ਗੁਰੂ ਜੀ। ਆਪ ਲਈ ਬੋਲਣਾ, ਹਿੱਲਣਾ, ਜੁੱਲਣਾ ਸਖ਼ਤ ਮਨ੍ਹਾ ਹੈ। ਸਿੰਘਾਂ ਨੂੰ ਵੀ ਜੋ ਵੀ ਆਖਣਾ ਹੈ ਕੁਝ ਦਿਨਾਂ ਬਾਅਦ ਕਹਿਣਾ।'

ਨਵੇਂ ਸਿੰਘ ਸਜੇ ਬੈਰਾਗੀ ਦੀ ਇਸ ਹਰਕਤ ਉੱਪਰ ਸਿੰਘ ਬੜੇ ਹੈਰਾਨ ਹੋਏ। ਉਹਨਾਂ ਲਈ ਇਹ ਅਲੋਕਾਰ ਗੱਲ ਸੀ, ਗੁਰੂ ਜੀਆਂ ਨੂੰ ਕੋਈ ਇਸ ਤਰ੍ਹਾਂ ਵੀ ਰੋਕ ਸਕਦਾ ਹੈ।

ਫਿਰ ਮਾਧੋਦਾਸ ਦੇ ਕਹਿਣ ਤੇ ਸਿੰਘ ਸਹਾਰਾ ਦੇ ਕੇ ਗੁਰੂ ਨੂੰ ਉਸਦੇ ਖ਼ੇਮੇ ਵਿਚ ਲੈ ਗਏ। ਕੁਝ ਦੇਰ ਬਾਅਦ ਸਾਹਿਬ ਦੇਵਾਂ ਵੀ , ਗੁਰੂ ਗ੍ਰੰਥ ਦਾ ਸੁੱਖ ਆਸਣ ਕਰਕੇ, ਗੁਰੂ ਦੇ ਕੋਲ ਚਲੀ ਗਈ। ਉਸ ਵੇਲੇ ਗੁਰੂ ਤਕੀਏ ਉਪਰ ਸਿਰ ਰੱਖ ਕੇ ਸਿੱਧੇ ਲੇਟੇ ਹੋਏ ਸਨ। ਵੈਦ ਗੁਰੂ ਜੀ ਦੀ ਪੱਟੀ ਨੂੰ ਖੋਹਲਣ ਲੱਗਾ ਹੋਇਆ ਸੀ।

ਭਾਈ ਧਰਮ ਸਿੰਘ ਅਤੇ ਦਇਆ ਸਿੰਘ ਵੀ ਅੰਦਰ ਆ ਗਏ।

ਸਭ ਉਦਾਸ ਜਿਹੇ, ਗੁਰੂ ਵੱਲ ਤੱਕਣ ਲੱਗੇ। ਵੈਦ ਨੇ ਜ਼ਖ਼ਮ ਸਾਫ਼ ਕੀਤਾ। ਚੰਗੀ ਤਰ੍ਹਾਂ ਮਲ੍ਹਮ ਲਗਾਈ। ਫਿਰ ਨਵੀਂ ਪੱਟੀ ਬੰਨਦਿਆਂ ਕਿਹਾ –'ਪ੍ਰਮਾਤਮਾ ਦੀ ਕਿਰਪਾ ਨਾਲ ਸਭ ਠੀਕ ਹੈ। ਜਲਦੀ ਹੀ ਗੁਰੂ ਤੰਦਰੁਸਤ ਹੋ ਜਾਣਗੇ।'

–ਗਰਮ ਦੁੱਧ ਵਿਚ ਹਲਦੀ ਮਿਲਾਕੇ ਦੋ ਵਾਰ ਪਿਲਾਓ।' ਮਾਧੋਦਾਸ ਨੇ ਗੁਰੂ ਨੂੰ ਕਿਹਾ।

–ਮਾਧੋਦਾਸ...' ਗੁਰੂ ਨੇ ਸਿਰ ਨੂੰ ਜ਼ਰਾ ਕੁ ਝਟਕਾ ਦਿੱਤਾ, ਜਿਵੇਂ ਉੱਕ ਗਏ ਹੋਣ। ਫਿਰ ਬੁੱਲ੍ਹਾਂ ਵਿਚ ਹੀ ਮੁਸਕਰਾਉਂਦਿਆਂ ਕਿਹਾ–' ਗੁਰਬਖਸ਼ ਸਿੰਘ, ਇਹ ਸਭ ਆਪ ਜੈਸੇ ਗਿਆਨਵਾਨ ਪੁਰਸ਼ਾਂ ਔਰ ਸਿੰਘਾਂ ਦੇ ਪਿਆਰ ਸਦਕਾ ਹੈ। ਅਸੀਂ ਜਲਦੀ ਰਾਜ਼ੀ ਹੋ ਕੇ ਆਪਣੇ ਸੁਪਨੇ ਸੱਚ ਕਰਨੇ ਹਨ।' ਸੂਬਾ ਸਰਹਿੰਦ......।'

ਗੁਰਬਖਸ਼ ਸਿੰਘ ਨੇ ਹੱਥ ਦੇ ਇਸ਼ਾਰੇ ਨਾਲ ਬੋਲਣ ਤੋਂ ਮਨ੍ਹਾ ਕੀਤਾ। ਗੁਰੂ ਚੁੱਪ ਹੋ ਗਏ। ਅੱਖਾਂ ਮੀਟ ਲਈਆਂ। ਸਾਰੇ ਪੋਲੇ ਪੈਰੀਂ ਇਕ ਇਕ ਕਰਕੇ ਤੰਬੂ ਵਿਚੋਂ ਬਾਹਰ ਜਾਣ ਲੱਗੇ। ਮਾਧੋਦਾਸ ਉੱਠਣ ਲੱਗਿਆ ਤਾਂ ਗੁਰੂ ਅੱਖਾਂ ਬੰਦ ਕਰੀ ਹੀ ਹੌਲੀ ਜਿਹੀ ਫ਼ੁਸਫ਼ੁਸਾਏ –'ਗੁਰਬਖਸ਼ ਸਿੰਘ।' ਗੁਰਬਖਸ਼ ਸਿੰਘ ਰੁੱਕ ਗਿਆ।

–ਸਿੰਘਾਂ ਦੇ ਯੁੱਧ ਅਭਿਆਸ ਵਿਚ ਨਾਗਾ ਨਹੀਂ ਪੈਣਾ ਚਾਹੀਏ।'

–ਨਹੀਂ ਪਏਗਾ, ਗੁਰੂ ਜੀ।' ਗੁਰਬਖਸ਼ ਸਿੰਘ ਨੇ ਵਿਸ਼ਵਾਸ ਦੁਆਇਆ–'ਮੈਂ ਉਧਰ ਹੀ ਚੱਲਿਆ ਹਾਂ, ਆਪ ਬਿਲਕੁਲ ਹਿੱਲਣਾ ਨਹੀਂ। ਸਹਾਰੇ ਬਿਨਾਂ ਨਾ ਬੈਠਣਾ ਹੈ, ਨਾ ਉਠਣਾ ਹੈ, ਨਾ ਪਾਸਾ ਬਦਲਣਾ ਹੈ।' ਆਖ ਕੇ ਗੁਰਬਖਸ਼ ਸਿੰਘ ਬਣਿਆ ਮਾਧੋਦਾਸ, ਸਿੰਘਾਂ ਨੂੰ ਯੁੱਧ ਅਭਿਆਸ ਕਰਵਾਉਣ ਚਲਿਆ ਗਿਆ।

-----0-----

ਬਹਾਦਰ ਸ਼ਾਹ ਦੇ ਸੂਹੀਆਂ ਨੇ ਗੁਰੂ ਗੋਬਿੰਦ ਸਿੰਘ ਉੱਪਰ ਪਠਾਣ ਵਲੋਂ ਕੀਤੇ ਵਾਰ ਦੀ ਘਟਨਾ ਬਾਦਸ਼ਾਹ ਤੱਕ ਪਹੁੰਚਾ ਦਿੱਤੀ। ਬਾਦਸ਼ਾਹ ਨੇ ਆਪਣੇ ਹਰਕਾਰਿਆਂ ਰਾਹੀਂ ਇਸ ਵਾਰਦਾਤ ਉੱਪਰ ਅਫਸੋਸ ਜ਼ਾਹਰ ਕੀਤਾ। ਉਸਨੇ ਗੁਰੂ ਦੀ ਮੱਲ੍ਹਮ ਪੱਟੀ ਲਈ ਆਪਣਾ ਸ਼ਾਹੀ ਵੈਦ ਵੀ ਨਾਂਦੇੜ ਵੱਲ ਰਵਾਨਾ ਕੀਤਾ। ਖਾਲਸਾ ਰੂਪ ਵਿਚ ਆਇਆ ਬੈਰਾਗੀ ਮਾਧੋਦਾਸ ਸਿੰਘਾਂ ਨੂੰ ਨਿਰਵਿਘਨ ਯੁੱਧ ਦੇ ਦਾਅ-ਪੇਚਾਂ ਦੀ ਮੁਹਾਰਤ ਕਰਵਾਉਂਦਾ ਰਿਹਾ। ਉਹ ਦੋ ਵਕਤ ਗੁਰੂ ਦੀ ਮਿਜ਼ਾਜ-ਪੁਰਸ਼ੀ ਲਈ ਜਾਂਦਾ। ਸਿੰਘ ਅਜੇ ਵੀ ਉਸਨੂੰ 'ਗੁਰੂ ਦਾ ਬੰਦਾ' ਆਖ ਕੇ ਹੀ ਬੁਲਾਉਂਦੇ ਸਨ। ਗੁਰੂ ਤੋਂ ਬਿਨਾਂ ਕੋਈ ਵੀ ਉਸਨੂੰ ਗੁਰਬਖਸ਼ ਸਿੰਘ ਨਹੀਂ ਸੀ ਆਖਦਾ। ਜਿਸ ਦਿਨ ਤੋਂ ਖਾਲਸਾ ਪੰਥ ਵਿਚ ਸ਼ਾਮਲ ਹੋਇਆ ਸੀ, ਹੁਣ ਬਹੁਤੇ ਸਿੰਘ ਉਸਨੂੰ 'ਬੰਦਾ ਸਿੰਘ' ਆਖਣ ਲੱਗ ਪਏ ਸਨ।

ਮੱਠ ਦੇ ਵੈਦ ਨੇ ਦੱਸਿਆ, ਗੁਰੂ ਦੇ ਜ਼ਖਮ ਉਪਰ ਅੰਗੂਰ ਆਉਣ ਲੱਗਾ ਹੈ। ਮੱਠ ਦੀਆਂ ਮਲ੍ਹਮਾਂ ਅਤੇ ਜੜੀ-ਬੂਟੀਆਂ ਆਪਣਾ ਅਸਰ ਵਿਖਾਉਣ ਲੱਗੀਆਂ। ਗੁਰਬਖਸ਼ ਸਿੰਘ ਨੇ ਬਹੁਤ ਰਾਹਤ ਮਹਿਸੂਸ ਕੀਤੀ। ਜਦ ਇਕੱਲਾ ਹੁੰਦਾ, ਸੋਚਦਾ, ਮੈਂ ਏਨਾ ਵੀ ਨਭਾਗਾ ਨਹੀਂ ਹਾਂ, ਗੁਰੂ ਠੀਕ ਹੋ ਰਹੇ ਹਨ।ਉਹ ਸਿੰਘਾਂ ਨਾਲੋਂ ਵੀ ਵਧੇਰੇ ਜੋਸ਼ ਵਿਚ ਉਤਸ਼ਾਹ ਵਿਚ ਸੀ। 'ਮੈਂ ਮਨਹੂਸ ਹਾਂ।' ਉਸਦੇ ਅੰਦਰਾਲਾ ਇਹ ਭਰਮ ਟੁੱਟ ਰਿਹਾ ਸੀ।

ਪਰ ਗੁਰਬਖਸ਼ ਸਿੰਘ ਲਈ ਇਹ ਖੁਸ਼ੀ, ਜੋਸ਼ ਉਤਸ਼ਾਹ ਛਿਨਾਂ ਪਲਾਂ ਦਾ ਹੀ ਸੀ। ਇਕ ਦਿਨ ਜੰਗਲ ਵਿਚ ਅਭਿਆਸ ਕਰਵਾਉਂਦੇ ਸਮੇਂ ਭਾਈ ਦਇਆ ਸਿੰਘ ਦੌੜਿਆ ਆਇਆ- 'ਬੰਦਾ ਸਿੰਘ ਜੀ, ਗੁਰੂ ਜੀ ਦੇ ਜ਼ਖ਼ਮ ਫਿਰ ਖੁਲ੍ਹ ਗਏ ਨੇ। ਖ਼ੂਨ ਰਿਸਣ ਲੱਗਾ ਹੈ।'

ਜਦ ਗੁਰਬਖਸ਼ ਸਿੰਘ ਗੁਰੂ ਪਾਸ ਪੁੱਜਾ। ਸ਼ਾਹੀ ਹਕੀਮ ਨੇ ਫਿਰ ਸਿਲਾਈ ਕਰਕੇ ਪੱਟੀ ਬੰਨ੍ਹ ਦਿੱਤੀ ਸੀ। ਗੁਰੂ ਨੇ ਬੇਬਸੀ ਜਿਹੀ ਨਾਲ ਗੁਰਬਖਸ਼ ਸਿੰਘ ਵੱਲ ਵੇਖਿਆ ਜਿਵੇਂ ਆਖ ਰਹੇ ਹੋਣ -'ਅਗਰ ਅਕਾਲ ਪੁਰਖ ਦੀ ਏਹੀ ਰਜ਼ਾ ਹੈ ਤਾਂ ਇਸ ਵਿਚ ਅਸੀਂ ਕੀ ਕਰ ਸਕਦੇ ਹਾਂ।' ਮਾਧੋਦਾਸ ਆਪਣਾ ਸਿਰ ਫੜਕੇ ਗੁਰੂ ਦੇ ਸਿਰਹਾਣੇ ਬੈਠ ਗਿਆ। ਸੋਚਣ ਲੱਗਾ.....ਮੈਂ ਸਚਮੁੱਚ ਹੀ ਮਨਹੂਸ ਹਾਂ। ਗੁਰੂ ਨੇ ਤਾਂ ਇਕ ਦੋ ਦਿਨਾਂ ਵਿਚ ਤੁਰਨ-ਫਿਰਨ ਲੱਗ ਪੈਣਾ ਸੀ।

ਗੁਰੂ ਦੇ ਤੰਬੂ ਦੇ ਬਾਹਰ ਸਿੰਘ ਫਿਰ ਜਮ੍ਹਾਂ ਹੋਣ ਲੱਗੇ। ਜਿਹੜਾ ਵੀ ਸੁਣਦਾ ਗੁਰੂ ਦੇ ਨਿਵਾਸ ਵੱਲ ਦੌੜਦਾ। ਬਾਹਰ ਰੌਲਾ ਪੈਣ ਲੱਗਾ ਤਾਂ ਬਾਬਾ ਬਿਨੋਦ ਨੇ ਬਾਹਰ ਨਿਕਲ ਕੇ ਕਿਹਾ -

-ਖਾਲਸਾ ਜੀ, ਗੁਰੂ ਸਾਹਬ ਬਿਲਕੁਲ ਠੀਕ ਨੇ। ਪੱਟੀ ਮਾਮੂਲੀ ਜਿਹੀ ਖਿਸਕ ਗਈ ਸੀ ਉਹ ਠੀਕ ਕਰ ਦਿੱਤੀ ਗਈ ਹੈ। ਤੁਹਾਡੇ ਸ਼ੋਰ ਨਾਲ ਗੁਰੂ ਸਾਹਬ ਨੂੰ ਤਕਲੀਫ ਪੁੱਜਦੀ ਹੈ। ਜਾਓ ਆਪਣੇ ਆਪਣੇ ਟਿਕਾਣਿਆਂ ਪਰ। ਕੱਲ੍ਹ ਗੁਰੂ ਦਰਬਾਰ ਵਿਚ ਦਰਸ਼ਨ ਦੇਣਗੇ।'

ਬਾਬੇ ਦੀਆਂ ਗੱਲਾਂ ਸੁਣਕੇ, ਨਾ ਚਾਹੁੰਦੇ ਹੋਏ ਵੀ ਸਿੰਘ ਪੈਰ-ਘੜੀਸਦੇ ਤੁਰ ਪਏ। ਸ਼ਾਹੀ ਹਕੀਮ ਨੇ ਆਸ ਪਾਸ ਖੜ੍ਹੇ ਸਿੰਘਾਂ ਨੂੰ ਹਦਾਇਤ ਦੇਣ ਵਾਂਗ ਕਿਹਾ-' ਗੁਰੂ ਨੂੰ ਇਕਲਾ ਬਿਲਕੁਲ ਨਹੀਂ ਛੱਡਣਾ। ਐਠੇ ਪਹਿਰ ਨਿਗਰਾਨੀ ਕਰਨੀ ਹੋਵੇਗੀ। ਦੁਬਾਰਾ ਸਿਲਾਈ ਖੁਲ੍ਹ ਜਾਣ ਕਾਰਨ ਜਖ਼ਮ ਦੀ ਹਾਲਤ ਚੰਗੀ ਨਹੀਂ ਹੈ।'

ਮਾਧੋਦਾਸ ਪਹਿਲਾਂ ਵਾਂਗ ਹੀ ਸਿਰ ਫੜਕੇ ਬੈਠਾ ਰਿਹਾ। ਗੁਰੂ ਦੇ ਮੁੱਖ ਵੱਲ ਤੱਕਣ ਦਾ ਉਹ ਹੌਸਲਾ ਨਾ ਕਰ ਸਕਿਆ।

* * *

ਗੁਰੂ ਦੀ ਹਾਲਤ ਵਿਗੜ ਰਹੀ ਸੀ। ਬਾਬਾ ਬਿਨੋਦ ਸਿੰਘ ਅਤੇ ਉਸਦਾ ਪੁੱਤਰ ਕਾਨ੍ਹ ਸਿੰਘ ਹਰ ਸਮੇਂ ਚੌਕਸ ਰਹਿਣ ਲੱਗੇ। ਉਹ ਵੱਧ ਤੋਂ ਵੱਧ ਸਮਾਂ ਗੁਰੂ ਦੇ ਨੇੜੇ ਰਹਿਣ ਦਾ ਯਤਨ ਕਰਦੇ। ਕੀ ਪਤਾ, ਕਿਸ ਸਮੇਂ ਕੀ ਐਲਾਨ ਕਰ ਦੇਣ।

ਅੱਸੂ-ਕੱਤਕ ਦੇ ਦਿਨ ਸਨ। ਸਵੇਰੇ ਅਤੇ ਸੰਧਿਆ ਵੇਲੇ ਗਰਮੀ ਵਧੇਰੇ ਨਹੀਂ ਸੀ ਹੁੰਦੀ। ਹਰ ਦਿਨ ਮੌਸਮ ਵਿਚ ਤਬਦੀਲੀ ਆ ਰਹੀ ਸੀ। ਤ੍ਰਕਾਲਾਂ ਵੇਲੇ, ਗੁਰੂ ਦੇ ਖ਼ੈਮੇ ਅੰਦਰ ਸਾਰੇ ਮਹੱਤਵਪੂਰਨ ਸਿੰਘ ਹਾਜ਼ਰ ਸਨ। ਬਾਬਾ ਬਿਨੋਦ ਸਿੰਘ, ਕਾਨ੍ਹ ਸਿੰਘ, ਬਾਜ਼ ਸਿੰਘ ,ਰਾਮ ਸਿੰਘ ,ਭਾਈ ਧਰਮ ਸਿੰਘ ਅਤੇ ਦਇਆ ਸਿੰਘ ਅਤੇ ਸਾਹਿਬ ਦੇਵਾਂ ਵੀ ਗੁਰੂ ਦੇ ਪਾਸ ਹੀ ਸਨ। ਗੁਰੂ ਅੱਖਾਂ ਬੰਦ ਕਰੀ ਸ਼ਾਂਤ ਲੇਟੇ ਹੋਏ ਸਨ।

-ਗੁਰਬਖਸ਼ ਸਿੰਘ ਕਿੱਧਰ ਹੈ ? ' ਗੁਰੂ ਨੇ ਪੁੱਛਿਆ।

-ਉਹ ਜੰਗੀ ਅਭਿਆਸ ਕਰਵਾ ਰਿਹਾ ਹੈ, ਗੁਰੂ ਜੀਓ।' ਬਾਬਾ ਬਿਨੋਦ ਸਿੰਘ ਨੇ ਗੁਰੂ ਦੇ ਉਪਰ ਝੁਕਦਿਆਂ ਕਿਹਾ।

ਉਦੋਂ ਹੀ ਗੁਰਬਖਸ਼ ਸਿੰਘ (ਮਾਧੋਦਾਸ) ਆਪਣੇ ਕਮਰਕੱਸੇ ਨਾਲ ਪਸੀਨਾ ਪੂੰਝਦਾ ਅੰਦਰ ਲੰਘ ਆਇਆ ਤਾਂ ਬਾਜ਼ ਸਿੰਘ ਨੇ ਕਿਹਾ-'ਬੰਦਾ ਸਿੰਘ ਆ ਗਿਆ ਹੈ ਗੁਰੂ ਜੀ।'

ਗੁਰੂ ਨੇ ਅੱਖਾਂ ਪੁੱਟ ਕੇ ਇਕ ਵਾਰ ਗੁਰਬਖਸ਼ ਸਿੰਘ ਵੱਲ ਵੇਖਿਆ, ਫਿਰ ਅੱਖਾਂ ਮੀਟ ਲਈਆਂ। ਮਾਧੋਦਾਸ ਨੇ ਗੁਰੂ ਦੇ ਚਿਹਰੇ ਵੱਲ ਦੇਖਦਿਆਂ ਹੀ ਸਮਝ ਲਿਆ -'ਗੁਰੂ ਦੀ ਹਾਲਤ ਠੀਕ ਨਹੀਂ ਹੈ।' ਉਹ ਬੇਚੈਨ ਹੋ ਗਿਆ। ਉਦੋਂ ਹੀ ਗੁਰੂ ਦੀ ਆਵਾਜ਼ ਸੁਣੀ:

-ਅੱਜ ਅਸਾਂ ਨੂੰ ਕਿਸੇ ਨੇ ਬੋਲਣੋਂ ਨਹੀਂ ਰੋਕਣਾ। ਗੱਲਾਂ ਬਹੁਤ ਨੇ, ਸਮਾਂ ਬੜਾ ਥੋੜ੍ਹਾ ਹੈ।'

ਸਾਰੇ ਸਿੰਘ ਇਕ ਦੂਸਰੇ ਦੇ ਮੂੰਹਾਂ ਵੱਲ ਵੇਖਣ ਲੱਗੇ।

-ਅਸਾਂ ਦੀ ਬੜੀ ਇੱਛਾ ਸੀ, ਸੂਬਾ ਸਰਹਿੰਦ ਨੂੰ ਆਪਣੇ ਹੱਥੀਂ ਸਜ਼ਾ ਦਿੰਦੇ।' ਗੁਰੂ ਨੇ ਧੀਮੀ ਆਵਾਜ਼ ਵਿਚ ਬੇਬਸੀ ਨਾਲ ਕਿਹਾ।

-ਆਪ ਦੀ ਇੱਛਾ ਮੈਂ ਪੂਰੀ ਕਰਾਂਗਾ ਗੁਰੂ ਸਾਹਬ ਜੀ।' ਗੁਰਬਖਸ਼ ਸਿੰਘ ਹੌਸਲੇ ਨਾਲ ਬੋਲਿਆ। ਜਦ ਦਾ ਉਸਨੇ ਅੰਮ੍ਰਿਤ ਪਾਨ ਕੀਤਾ ਸੀ, ਗੁਰੂ ਗੋਬਿੰਦ ਸਿੰਘ ਨੂੰ ਸਿੰਘ ਸਾਹਬ ਜਾਂ ਗੁਰੂ ਜੀ ਆਖ ਕੇ ਸੰਬੋਧਨ ਹੁੰਦਾ ਸੀ।

-ਵਜ਼ੀਰ ਖ਼ਾਨ ਨਾਲ ਇਹ ਲੜਾਈ ਬੜੀ ਸੋਚ ਸਮਝ ਕੇ ਵਿੱਢਣ ਵਾਲੀ ਹੈ, ਗੁਰਬਖਸ਼ ਸਿੰਘ। ਬਹੁਤ ਵਾਰੀ ਜੋਸ਼ ਔਰ ਜਨੂੰਨ ਵਿਚ ਸੈਨਿਕ ਭੁੱਲ ਹੀ ਜਾਂਦਾ ਹੈ, ਉਹ ਲੜ ਕਿਸ ਲਈ ਰਿਹਾ ਹੈ। ਉਸਨੂੰ ਤਾਂ ਕਈ ਵਾਰ ਇਹ ਵੀ ਨਹੀਂ, ਪਤਾ ਹੁੰਦਾ, ਉਹ ਲੜ ਕਿਉਂ ਰਿਹਾ ਹੈ।' ਬੋਲਕੇ ਗੁਰੂ ਜਿਵੇਂ ਥੱਕ ਗਏ ਹੋਣ। ਉਹਨਾਂ ਰੁਕ ਕੇ ਸਾਹ ਲਿਆ।

-ਆਪ ਨਾ ਬੋਲੋ ਗੁਰੂ ਸਾਹਬ। ਮੈਂ ਆਪ ਦੀਆਂ ਭਾਵਨਾਵਾਂ ਸਮਝਦਾ ਹਾਂ। ਪਰ ਗੁਰੂ ਜੀ ਕੋਈ ਵੀ ਜੰਗ ਜੋਸ਼ ਅਤੇ ਜਨੂੰਨ ਬਿਨਾਂ ਲੜੀ ਨਹੀਂ ਜਾ ਸਕਦੀ। ਅਗਰ ਸੈਨਿਕ ਨੂੰ ਇਹ ਅਹਿਸਾਸ ਹੋ ਜਾਏ, ਉਹ ਕਿਉਂ ਅਤੇ ਕਿਸ ਲਈ ਲੜ ਰਿਹਾ ਹੈ ਤਾਂ ਜੰਗ ਕਦੇ ਹੋਵੇਗੀ ਹੀ ਨਹੀਂ।'

ਗੁਰੂ ਨੇ ਗੁਰਬਖਸ਼ ਸਿੰਘ ਵੱਲ ਤੱਕਿਆ। -'ਐਸਾ ਨਹੀਂ ਹੈ ਗੁਰਬਖਸ਼ ਸਿੰਘ ਭਾਈ। ਜਦ ਤੱਕ ਬੰਦੇ ਅੰਦਰ ਸਰਹੱਦਾਂ ਤੋਂ ਪਾਰ ਜਾਣ ਦੀ ਹਵਸ ਨਹੀਂ ਮਿਟਦੀ, ਯੁੱਧ ਹੁੰਦੇ ਰਹਿਣਗੇ। ਪਰ ਯੁੱਧ ਮਨੁੱਖ ਦੇ ਭਲੇ ਲਈ ਹੋਵੇ ਤਾਂ.......।' ਗੁਰੂ ਨੇ ਫਿਰ ਅੱਖਾਂ ਮੀਟ ਲਈਆਂ।

–ਜੰਗ ਦੇ ਮੈਦਾਨ ਵਿਚ ਇਹਨਾਂ ਗੱਲਾਂ ਵੱਲ ਧਿਆਨ ਦੇਣ ਦਾ ਸਮਾਂ ਕਿਥੇ ਮਿਲਦਾ ਹੈ, ਗੁਰੂ ਜੀ ਦੁਸ਼ਮਣ ਦੀਆਂ ਸਫ਼ਾਂ ਵਿਚ ਕਿਵੇਂ ਸੰਨ੍ਹ ਲੱਗੇਗਾ ? ਛਾਪਾਮਾਰ–ਜੰਗ ਦੀ ਇਹ ਖਾਸੀਅਤ ਹੈ, ਦੁਸ਼ਮਣ ਦੀ ਵੱਡੀ ਸ਼ਕਤੀ ਨੂੰ, ਆਪਣੀ ਸ਼ਕਤੀ ਦਾ ਪਤਾ ਹੀ ਨਾ ਲੱਗਣ ਦਿੱਤਾ ਜਾਏ...।'

–ਮਾਧੋਦਾਸ ਠੀਕ ਆਖ ਰਿਹਾ ਹੈ, ਗੁਰੂ ਜੀਓ।' ਬਾਜ਼ ਸਿੰਘ ਬੋਲਿਆ।

–ਹੁਣ ਇਹ ਮਾਧੋਦਾਸ ਨਹੀਂ ਰਿਹਾ ਭਾਈ।' ਗੁਰੂ ਨੇ ਹੌਲੀ ਜਿਹੀ ਕਿਹਾ।

–ਮੈਨੂੰ ਆਪ ਤੋਂ ਬਿਨਾਂ ਗੁਰਬਖਸ਼ ਸਿੰਘ ਕੋਈ ਨਹੀਂ ਆਖਦਾ ਗੁਰੂ ਸਾਹਬ ਜੀ। ਸਾਰੇ ਹੀ 'ਗੁਰੂ ਦਾ ਬੰਦਾ' ਆਖਦੇ ਨੇ। ਹੁਣ ਤਾਂ ਬਹੁਤੇ ਬੰਦਾ ਸਿੰਘ ਆਖਣ ਲੱਗ ਪਏ ਨੇ। ਆਪ ਵੀ 'ਬੰਦਾ' ਹੀ ਕਹਿ ਲਿਆ ਕਰੋ।' ਮਾਧੋਦਾਸ ਨੇ, ਮਨ ਦੁਖੀ ਹੋਣ ਦੇ ਬਾਵਜੂਦ ਹੱਸਦਿਆਂ ਕਿਹਾ।

–ਤੂੰ ਅਸਾਂ ਲਈ ਗੁਰਬਖਸ਼ ਸਿੰਘ ਹੀ ਰਹੇਂਗਾ,.....ਮਾਧੋਦਾਸ...।' ਗੁਰੂ ਉਸ ਵਲ ਗਰਵ ਨਾਲ ਝਾਕੇ।

–ਗੁਰੂ ਸਾਹਬ ਜੀ, ਮੈਨੂੰ ਤਾਂ ਸਿੰਘਾਂ ਦੀ ਪਛਾਣ ਹੀ ਨਹੀਂ ਆਉਂਦੀ। ਦਾੜ੍ਹੀਆਂ–ਮੁੱਛਾਂ ਪਗੜੀਆਂ ਵਿਚ ਸਾਰੇ ਹੀ ਇਕੋ ਜਾਪਦੇ ਨੇ। ਮੈਂ ਤਾਂ ਹਰ ਇਕ ਨੂੰ 'ਸਿੰਘ ਜੀ' ਆਖ ਕੇ ਕੰਮ ਚਲਾ ਲੈਨਾਂ। ਸਿੰਘ ਮੈਨੂੰ 'ਬੰਦਾ ਸਿੰਘ' ਆਖ ਕੇ ਸਾਰ ਲੈਂਦੇ ਨੇ।' ਮਾਧੋਦਾਸ ਫਿਰ ਹੱਸਿਆ।

ਗੁਰੂ ਦੀਆਂ ਮੁੱਛਾਂ ਵੀ ਜ਼ਰਾ ਕੁ ਹਿਲੀਆਂ, ਜਿਵੇਂ ਹੱਸਣ ਦਾ ਯਤਨ ਕੀਤਾ ਹੋਵੇ। ਪਰ ਅੰਦਰਲੀ ਪੀੜ ਕਾਰਨ ਹੱਸਿਆ ਨਹੀਂ ਗਿਆ। ਗੁਰੂ ਨੇ ਸਭਨਾਂ ਵੱਲ ਵਾਰੀ ਵਾਰੀ ਤੱਕਿਆ। ਫਿਰ ਮਾਧੋਦਾਸ ਉਪਰ ਅੱਖਾਂ ਆ ਟਿਕੀਆਂ –'ਵਜ਼ੀਰ ਖ਼ਾਨ ਨੂੰ ਸਜ਼ਾ ਜ਼ਰੂਰ ਦੇਣੀ ਹੈ ਗੁਰਬਖਸ਼ ਸਿੰਘ। ਇਸ ਵਿਚ ਮੇਰੀ ਨਿੱਜੀ ਰੰਜਸ਼ ਨਹੀਂ ਹੈ। ਪਰ ਉਸਨੇ ਦੇਸ਼, ਕੌਮ ਔਰ ਧਰਮ ਲਈ ਲੜੇ ਜਾ ਰਹੇ ਯੁੱਧ ਵਿਚ ਅਸਾਂ ਦਾ ਬੜਾ ਭਾਰੀ ਨੁਕਸਾਨ ਕੀਤਾ ਹੈ। ਬੇਦੋਸ਼ੇ ਲੋਕ, ਕਿਸਾਨ, ਮੁਜਾਰੇ ਤਰਾਸ ਤਰਾਸ ਕਰਦੇ ਹਨ।'

–ਮੇਰਾ ਪਹਿਲਾ ਨਿਸ਼ਾਨਾ ਵਜ਼ੀਰ ਖ਼ਾਨ ਹੋਵੇਗਾ, ਗੁਰੂ ਜੀ।' ਮਾਧੋਦਾਸ ਨੇ ਦ੍ਰਿੜ੍ਹਤਾ ਨਾਲ ਕਿਹਾ।

–ਬੜਾ ਕੁਝ ਸੋਚਿਆ ਸੀ, ਯੁੱਧ ਦੇ ਮੈਦਾਨ ਵਿਚ ਦੋਵੇਂ ਹੋਵਾਂਗੇ ਤਾਂ......।' ਗੁਰੂ ਨੇ ਹਾਉਕੇ ਵਰਗਾ ਸਾਹ ਲਿਆ।

–ਇਸੇ ਤਰ੍ਹਾਂ ਹੋਵੇਗਾ। ਆਪ ਜਲਦੀ ਸਿਹਤਯਾਬ ਹੋ ਜਾਓਗੇ। ਯੁੱਧ ਦੇ ਮੈਦਾਨ ਵਿਚ ਅਸੀਂ ਦੋਵੇਂ ਆਪਣੇ ਜੌਹਰ ਦਿਖਾਵਾਂਗੇ।' ਗੁਰੂ ਦੇ ਬੰਦੇ ਨੇ ਦਿਲ ਰੱਖਣ ਲਈ ਕਿਹਾ।

–ਨਹੀਂ ਭਾਈ ਹੁਣ ਐਸਾ ਨਹੀਂ ਹੋ ਸਕਦਾ। ਅਕਾਲ ਪੁਰਖ ਵਲੋਂ ਕਿਸੇ ਪਲ ਵੀ ਸੱਦਾ ਆ ਸਕਦਾ ਹੈ। ਅਸੀਂ ਤੁਸਾਂ ਨੂੰ ਭੁਲੇਖੇ ਵਿਚ ਨਹੀਂ ਰੱਖਣਾ ਚਾਹੁੰਦੇ।' ਗੁਰੂ ਨੇ ਫਿਰ ਪਹਿਲਾਂ ਵਾਂਗ ਸਾਹ ਲਿਆ।

–ਤੁਸਾਂ ਬਿਨਾਂ ਤਾਂ ਅਸੀਂ ਨਿਆਸਰੇ ਹੋ ਜਾਵਾਂਗੇ ਗੁਰੂ ਜੀਓ। ਕੌਣ ਸਾਡੀ ਬਾਂਹ ਫੜੇਗਾ।' ਬਾਜ਼ ਸਿੰਘ ਨੇ ਸੱਚੇ ਮਨੋਂ ਦੁੱਖੀ ਹੁੰਦਿਆਂ ਕਿਹਾ। ਉਸਦੀਆਂ ਅੱਖਾਂ ਵੀ ਭਰ ਆਈਆਂ।

–ਗੁਰੂ ਜੀਓ ਤੁਸਾਂ ਬਿਨਾਂ ਤਾਂ ਸਿੰਘਾਂ ਵਿੱਚ ਭਰਾ ਮਾਰੂ–ਜੰਗ ਛਿੜ ਜਾਏਗੀ। ਹਰ ਕੋਈ ਆਪਣੇ–ਆਪ ਨੂੰ 'ਗੁਰੂ' ਐਲਾਨ ਕਰ ਦਏਗਾ।' ਬਾਬਾ ਬਿਨੋਦ ਸਿੰਘ ਨੇ ਨੀਤੀ ਅਨੁਸਾਰ ਆਪਣੇ ਮਤਲਬ ਦਾ ਫ਼ਿਕਰ ਜ਼ਾਹਰ ਕੀਤਾ।

ਗੁਰੂ ਨੇ ਬਿਨੋਦ ਸਿੰਘ ਵੱਲ ਤੱਕਣ ਦਾ ਉਚੇਚਾ ਯਤਨ ਕਰਦਿਆਂ ਕਿਹਾ –'ਇਸ ਤਰ੍ਹਾਂ ਨਹੀਂ ਹੋਵੇਗਾ। ਅਸੀਂ ਐਸਾ ਨਹੀਂ ਹੋਣ ਦੇਵਾਂਗੇ। ਅਸੀਂ ਸੋਚ ਵਿਚਾਰ ਕਰ ਲਈ ਹੈ। ਅੱਗੇ ਤੋਂ ਗੁਰੂ ਗੱਦੀ ਦੀ ਰਵਾਇਤ ਨਹੀਂ ਰੁਵੇਗੀ।'

–ਨਹੀਂ ਰਹੇਗੀ ? ' ਬਾਬਾ ਬਿਨੋਦ ਸਿੰਘ ਨੇ ਹੈਰਾਨ ਹੁੰਦਿਆਂ ਇਸ ਤਰ੍ਹਾਂ ਪੁੱਛਿਆ ਜਿਵੇਂ ਉਸਨੂੰ ਗੁਰੂ ਦੀ ਗੱਲ ਸਮਝ ਨਾ ਆਈ ਹੋਵੇ।

–ਹਾਂ। ਅੱਗੇ ਤੋਂ ਬਾਣੀ ਹੀ ਸਿੱਖਾਂ ਦੀ ਗੁਰੂ ਹੋਵੇਗੀ। ਗੁਰੂ ਸ਼ਬਦ ਵਿਚੋਂ ਹੀ ਗੁਰੂ ਪ੍ਰਾਪਤ ਹੋਵੇਗਾ। ਖਾਲਸਾ ਪੰਥ ਦੀ ਅਗਵਾਈ ਹੁਣ ਅੱਗੇ ਤੋਂ ਕੋਈ ਦੇਹ-ਧਾਰੀ ਗੁਰੂ ਨਹੀਂ ਕਰੇਗਾ। ਪੰਥ ਦੀ ਅਗਵਾਈ ਪੰਜ ਸਿੰਘ ਕਰਨਗੇ। ਖਾਲਸਾ ਪੰਚਾਇਤ ਪ੍ਰਮੁੱਖ ਹੋਵੇਗੀ।' ਗੁਰੂ ਸਾਹ ਲੈਣ ਲਈ ਰੁਕ ਗਏ।

–ਪਰ ਗੁਰੂ ਜੀਓ....ਇਸ ਤਰ੍ਹਾਂ।'

ਗੁਰੂ ਨੇ ਹੱਥ ਦੇ ਇਸ਼ਾਰੇ ਨਾਲ ਬਿਨੋਦ ਸਿੰਘ ਨੂੰ ਚੁੱਪ ਰਹਿਣ ਲਈ ਕਿਹਾ।

ਸਾਰੇ ਸਿੰਘ ਸਾਹ ਰੋਕੀ ਗੁਰੂ ਵੱਲ ਤੱਕਣ ਲੱਗੇ।

ਗੁਰੂ ਫਿਰ ਬੋਲਣ ਲੱਗੇ –'ਜੋ ਸਿੰਘ ਸੱਚੇ ਮਨ ਨਾਲ ਗੁਰੂ ਬਾਣੀ ਦਾ ਜਾਪ ਕਰੇਗਾ। ਗੁਰੂ ਗ੍ਰੰਥ ਦਾ ਆਦਰ ਕਰੇਗਾ। ਅਸਾਂ ਦੀ ਖੁਸ਼ੀ ਹੋਵੇਗੀ। ਸਿੰਘ ਨੂੰ ਗੁਰੂ ਦਰਸ਼ਨ ਹੋਵਣਗੇ। ਅੱਜ ਤੋਂ ਖਾਲਸਾ ਸੈਨਾ ਦੀ ਅਗਵਾਈ ਗੁਰਬਖਸ਼ ਸਿੰਘ ਜਿਸ ਨੂੰ ਤੁਸੀਂ 'ਬੰਦਾ ਸਿੰਘ' ਆਖਦੇ ਹੋ, ਉਹ ਕਰੇਗਾ। ਸਿੰਘਾਂ ਨੂੰ ਹੁਕਮ ਹੈ, ਉਹ ਬੰਦਾ ਸਿੰਘ ਦੇ ਜੰਗੀ ਤਜਰਬਿਆਂ ਔਰ ਸਿਆਣਪ ਦਾ ਲਾਹਾ ਲੈਣ। ਪੂਰੀ ਖਾਲਸਾ ਸੈਨਾ ਆਪਣੇ ਆਗੂ ਦਾ ਹੁਕਮ ਮੰਨਣ ਦੀ ਪਾਬੰਦ ਹੈ। ਗੁਰੂ ਸ਼ਬਦ ਦੀ ਵਿਆਖਿਆ ਔਰ ਧਰਮ ਦਾ ਪਰਚਾਰ ਬਾਬਾ ਬਿਨੋਦ ਸਿੰਘ ਔਰ ਕਾਨ੍ਹ ਸਿੰਘ ਦੀ ਜ਼ਿੰਮੇਵਾਰੀ ਹੈ। ਬਾਜ਼ ਸਿੰਘ, ਬੰਦਾ ਸਿੰਘ ਦੀ ਇਮਦਾਦ ਲਈ ਸਦਾ ਸਾਥ ਰਹੇਗਾ। ਸੰਕਟ ਦੀ ਘੜੀ ਵਿਚ ਸਾਰੇ ਇਕ ਸਾਥ ਰਹਿਣਗੇ। ਜਲਦੀ ਹੀ ਹੁਕਮਨਾਮੇ ਲੈ ਕੇ ਪੰਜਾਬ ਵੱਲ ਸਿੰਘ ਜਾਵਣਗੇ। ਖਾਲਸਾ ਫੌਜ ਵਿੱਚ ਆਵਣ ਲਈ ਸਿੰਘ ਵਹੀਰਾਂ-ਘੱਤ ਕੇ ਆਵਣਗੇ।' ਗੁਰੂ ਫਿਰ ਸਾਹ ਲੈਣ ਲਈ ਰੁਕ ਗਏ।

–ਗੁਰੂ ਸਾਹਬ ਜੀ, ਇਹ ਸਭ ਆਪ ਕਿਉਂ ਆਖ ਰਹੇ ਹੋ ? ਆਪਨੇ ਜਲਦੀ ਰਾਜ਼ੀ ਹੋ ਜਾਣਾ ਹੈ।' ਗੁਰਬਖਸ਼ ਸਿੰਘ ਨੇ ਦੁਖੀ ਮਨ ਨਾਲ ਕਿਹਾ।

–ਨਹੀਂ ਮਧੋਦਾਸ –ਏਹੀ ਨਾਮ ਜ਼ਬਾਨ ਉਪਰ ਚੜ੍ਹ ਗਿਆ ਹੈ। ਗੁਰਬਖਸ਼ ਸਿੰਘ, ਬੰਦਾ ਸਿੰਘ ਤੂੰ ਬਹਾਦਰਾਂ ਵਾਂਗ ਏਸ ਔਖੀ ਘੜੀ ਵਿਚ ਸਿੰਘਾਂ ਦੇ ਸਾਥ ਰਹਿਣਾ ਹੈ। ਅੰਤਮ ਸਮਾ ਕਦੋਂ ਵੀ ਆ ਸਕਦਾ ਹੈ। ਹੁਣ ਦਵਾ-ਦਾਰੂ, ਦੁਆ, ਅਰਦਾਸ ਕਿਸੇ ਦੀ ਵੀ ਲੋੜ ਨਹੀਂ ਹੈ। ਅਸੀਂ ਅਕਾਲ-ਪੁਰਖ ਦੇ ਭਾਣੇ ਵਿਚ ਹਾਂ। ਅਸਾਂ ਬਾਅਦ ਸ਼ੋਕ ਨਹੀਂ ਕਰਨਾ। ਸੱਚੇ ਹਿਰਦੇ ਨਾਲ ਜਿਥੇ ਵੀ ਪੰਜ ਸਿੰਘ ਜੁੜਨਗੇ, ਅਸੀਂ ਉਥੇ ਹਾਜ਼ਰ ਹੋਵਾਂਗੇ।' ਗੁਰੂ ਨੇ ਫਿਰ ਅੱਖਾਂ ਬੰਦ ਕਰ ਲਈਆਂ।

ਗੁਰੂ ਦੁਆਲੇ ਖੜ੍ਹੇ ਸਿੰਘ ਉਦਾਸ ਹੋ ਗਏ। ਸਾਹਿਬ ਦੇਵਾਂ ਵਿਰਲਾਪ ਕਰਨ ਲੱਗੀ।

–ਤੁਸਾਂ ਬਿਨਾਂ ਅਸੀਂ ਯਤੀਮ ਹਾਂ ਗੁਰੂ ਜੀਓ। ਅਸੀਂ ਕਿਸ ਦਾ ਪੱਲਾ ਫੜੀਏ।' ਭਾਈ ਧਰਮ ਸਿੰਘ ਨੇ ਰੋਂਦਿਆਂ ਕਿਹਾ।

ਗੁਰੂ ਨੇ ਫਿਰ ਅੱਖਾਂ ਖੋਲ੍ਹੀਆਂ। ਸਭਨਾਂ ਵੱਲ ਤੱਕਿਆ। ਬੋਲੇ-'ਅਸੀਂ ਤੁਸਾਂ ਦੇ ਹਿਰਦਿਆਂ ਵਿਚ ਰਹਾਂਗੇ ਖਾਲਸਾ ਜੀ। ਸਰੀਰਕ ਤੌਰ ਤੇ ਅਸੀਂ ਨਹੀਂ ਰਹਾਂਗੇ ਤਾਂ ਕੀ ਹੈ। ਗੁਰੂ ਗ੍ਰੰਥ ਦੇ ਸ਼ਬਦਾਂ ਵਿਚੋਂ ਜਿਹੜਾ ਸਿੱਖ ਅਸਾਂ ਨੂੰ ਖੋਜੇਗਾ, ਉਸਨੂੰ ਗੁਰੂਆਂ ਦੇ ਦਰਸ਼ਨ ਹੋਵਣਗੇ। ਹੁਣ ਖਾਲਸਾ ਹੀ ਗੁਰੂ ਹੈ, ਔਰ ਗੁਰੂ ਹੀ ਖਾਲਸਾ ਹੈ। ਸਾਹਿਬ ਦੇਵਾਂ ਨੂੰ ਮਾਤਾ ਦਾ ਆਦਰ ਦੇਣਾ ਹੈ। ਪੰਥ ਦੇ ਵਾਧੇ ਲਈ ਲੋਚਣਾ। ਮੇਰੀ ਖੁਸ਼ੀ ਹੈ।' ਆਖ ਕੇ ਗੁਰੂ ਸਾਹਿਬ ਦੇਵਾਂ ਵੱਲ ਝਾਕੇ। ਇਸ਼ਾਰੇ ਨਾਲ ਨੇੜੇ ਆਉਣ ਲਈ ਕਿਹਾ ਤਾਂ, ਸਹਿਬ ਦੇਵਾਂ ਗੁਰੂ ਉਪਰ ਝੁੱਕ ਗਈ..... 'ਸਾਹਿਬ ਜੀ।'

–ਏਨੀ ਚਿੰਤਾ ਨਹੀਂ ਕਰਨੀ। ਏਥੇ ਸਿੰਘਾਂ ਨੂੰ ਤੇਰੀ ਰੱਖਿਆ ਕਰਨੀ ਮੁਸ਼ਕਲ ਹੋ ਜਾਵੇਗੀ। ਸਿੰਘ ਜਲਦੀ ਹੀ ਆਪਣੀ ਮੁਹਿਮ ਉਪਰ ਨਿਕਲ ਪੈਵਣਗੇ। ਮੁਗਲਾਂ ਦੇ ਪਾਪਾਂ ਦੀ ਭਰੀ ਬੇੜੀ

ਡੋਬਣੀ ਪਵੇਗੀ। ਹੁਣ ਫਤਿਹ ਜਾਂ ਮੌਤ ਦੀ ਜੰਗ ਹੋਵੇਗੀ, ਸਾਹਿਬਾਂ। ਤੇਰੇ ਲਈ ਏਹੀ ਚੰਗਾ ਹੈ ਤੂੰ ਸੁੰਦਰੀ ਕੋਲ ਦਿੱਲੀ ਜਾ ਰਹਵੇਂ। ਮੇਰੀ ਖੁਸ਼ੀ ਹੈ।'

–ਸਾਹਿਬ ਜੀ, ਮੈਂ ਪ੍ਰਣ ਕੀਤਾ ਹੋਇਆ। ਤੁਸਾਂ ਦੇ ਦਰਸ਼ਨਾਂ ਬਿਨਾਂ ਅੰਨ ਮੂੰਹ ਨਹੀਂ ਲਾਣਾ। ਮੈਂ ਤੁਸਾਂ ਤੋਂ ਦੂਰ ਨਹੀਂ ਹੋਣਾ।' ਸਾਹਿਬ ਦੇਵਾਂ ਨੇ ਦ੍ਰਿੜ੍ਹਤਾ ਨਾਲ ਕਿਹਾ।

–ਇਹ ਪ੍ਰਣ ਬਦਲਣਾ ਪਵੇਗਾ ਸਾਹਿਬ ਦੇਵਾਂ। ਅਸਾਂ ਦੇ ਸ਼ਸਤਰ ਦਿੱਲੀ ਆਪਣੇ ਸਾਥ ਲਈ ਜਾਵਣਾ। ਇਹਨਾਂ ਵਿਚੋਂ ਅਸਾਂ ਦੇ ਦਰਸ਼ਨ ਹੋਵਣਗੇ। ਦਿੱਲੀ, ਸੁੰਦਰੀ ਪਾਸ ਜਾਵਣ ਤੋਂ ਬਿਨਾਂ, ਤੇਰੇ ਲਈ ਹੋਰ ਕੋਈ ਰਸਤਾ ਨਹੀਂ ਹੈ।'

ਸਾਹਿਬ ਦੇਵਾਂ ਰੋਣ ਲੱਗ ਪਈ –'ਸਾਹਬ ਜੀ, ਤੁਸਾਂ ਨੂੰ ਇਸ ਹਾਲਤ ਵਿਚ ਛੱਡ ਕੇ ਕਿਵੇਂ ਜਾਵਾਂ ? '

ਸਾਰੇ ਸਿੰਘ ਚੁੱਪ ਖੜ੍ਹੇ ਗੁਰੂ ਅਤੇ ਮਾਤਾ ਸਾਹਿਬ ਦੇਵਾਂ ਦੀਆਂ ਗੱਲਾਂ ਸੁਣ ਰਹੇ ਸਨ।

–ਸਾਹਿਬ ਦੇਵਾਂ।' ਗੁਰੂ ਫਿਰ ਬੋਲੇ–'ਇਕ ਸੱਚੇ ਸਿੰਘ ਦਾ ਅਕਾਲ ਪੁਰਖ ਦੇ ਭਾਣੇ 'ਚ ਰਹਿਣਾ ਹੀ ਸਹੀ ਹੈ। ਤੇਰਾ ਏਥੇ ਰਹਿਣਾ, ਖਾਲਸਾ ਫੌਜ ਲਈ ਮੁਸ਼ਕਲਾਂ ਪੈਦਾ ਕਰੇਗਾ।'

ਸਾਹਿਬ ਦੇਵਾਂ ਅੱਖਾਂ ਪੂੰਝਦੀ ਤੰਬੂ ਵਿਚੋਂ ਬਾਹਰ ਨਿਕਲ ਗਈ।

* * *

ਗੁਰਬਖਸ਼ ਸਿੰਘ ਬਣਿਆਂ ਮਾਧੋਦਾਸ, ਬਾਬਾ ਬਿਨੋਦ ਸਿੰਘ ਦੇ ਤੰਬੂ ਵਿਚ ਬੈਠਾ ਸੀ। ਦੂਸਰੇ ਸਿੰਘ ਵੀ ਪਾਸ ਸਨ। ਸਾਰੇ ਹੀ ਚਿੰਤਤ ਸਨ।

–ਇਹ ਸਭ ਕਿਵੇਂ ਵਾਪਰ ਗਿਆ। ਕੱਲ੍ਹ ਤੱਕ ਤਾਂ ਜ਼ਖ਼ਮ ਠੀਕ ਸਨ। ਅੰਗੂਰ ਆ ਰਿਹਾ ਸੀ।' ਗੁਰਬਖਸ਼ ਸਿੰਘ ਨੇ ਫ਼ਿਕਰ ਨਾਲ ਪੁੱਛਿਆ।

–ਸਾਨੂੰ ਖ਼ੁਦ ਸਮਝ ਨਹੀਂ ਆਂਵਦੀ ਬੰਦਾ ਸਿੰਘ ਜੀ, ਪਹਿਰੇਦਾਰ ਸਿੰਘ ਬਾਹਰ ਸਨ। ਗੁਰੂ ਦੇ ਪਾਸ ਕੋਈ ਓਪਰਾ ਬੰਦਾ ਵੀ ਨਹੀਂ ਗਿਆ। ਬਾਬਾ ਬਿਨੋਦ ਸਿੰਘ ਆਖਦਾ ਹੈ – ਗੁਰੂ ਜੀ ਸੌਂ ਕਰ ਉੱਠੇ ਤਾਂ ਅੰਗੜਾਈ ਲੈਣ ਲੱਗੇ ਹੋਵਣਗੇ। ਜਖ਼ਮ ਦਾ ਧਿਆਨ ਨਹੀਂ ਰਿਹਾ। ਗੁਰੂ ਦੇ ਪਾਸ ਇਕ ਕਮਾਨ ਵੀ ਪਈ ਹੋਈ ਸੀ। ਇਕ ਸ਼ਰਧਾਲੂ ਦੇ ਗਿਆ ਹੋਇਆ ਸੀ। ਇਕ ਸਿੰਘ ਆਖਦਾ ਹੈ, ਉਸਦਾ ਚਿੱਲਾ ਚੜ੍ਹਾਵਣ ਲੱਗੇ ਸਨ। ਸੱਚੀ ਬਾਤ ਹੈ, ਵੇਖਿਆ ਕਿਸੇ ਨਹੀਂ ਇਹ ਭਾਣਾ ਕਿਵੇਂ ਵਾਪਰ ਗਿਆ।'

–ਗੁਰੂ ਸਾਹਬ ਦੀ ਹਾਲਤ ਚਿੰਤਾ ਵਾਲੀ ਹੈ। ਮੈਂ ਰੋਗੀ ਦਾ ਚਿਹਰਾ ਵੇਖ ਕੇ ਜਾਣ ਲੈਂਦਾ ਹਾਂ। ਉਹ ਸਾਨੂੰ ਜ਼ਾਹਰ ਨਹੀਂ ਹੋਣ ਦੇ ਰਹੇ, ਪਰ ਉਹ ਬਹੁਤ ਤਕਲੀਫ ਸਹਿ ਰਹੇ ਹਨ। ਕੋਈ ਆਮ ਵਿਅਕਤੀ ਹੁੰਦਾ ਤਾਂ ਏਨੀ ਤਕਲੀਫ ਨਾਲ ਹਾਲ–ਦੁਹਾਈ, ਪਾਉਂਦਾ। ਚੀਖ਼–ਪੁਕਾਰ ਕਰਦਾ।' ਗੁਰਬਖਸ਼ ਸਿੰਘ ਨੇ ਦੱਸਿਆ।

–ਗੁਰੂ ਤਾਂ ਏਹੀ ਕਹਿੰਦੇ ਰਹਿੰਦੇ ਨੇ, ਅਸੀਂ ਠੀਕ ਹਾਂ।' ਰਾਮ ਸਿੰਘ ਬੋਲਿਆ।

–ਉਹ ਠੀਕ ਨਹੀਂ ਹਨ। ਮੈਨੂੰ ਸ਼ੱਕ ਹੈ, ਛੁਰੇ ਨੂੰ ਜ਼ਹਿਰ ਦੀ ਪਾਣ ਦਿੱਤੀ ਹੋਵੇਗੀ। ਏਸੇ ਕਾਰਨ ਦਵਾਈ ਅਸਰ ਨਹੀਂ ਕਰ ਰਹੀ। ਹਰ ਪਲ ਗੁਰੂ ਦੀ ਹਾਲਤ......।'

–ਖਾਲਸਾ ਜੀ ਇਕ ਪਹਿਰੇਦਾਰ ਸਿੰਘ ਦੌੜਿਆ ਆਇਆ।

ਸਾਰੇ ਸਿੰਘ ਘਬਰਾ ਗਏ। ਉਹਨਾਂ ਦੇ ਮੂੰਹੋਂ ਇਕ ਸਾਥ ਨਿਕਲਿਆ –'ਕੀ ਹੋਇਆ ? '

–ਗੁਰੂ ਜੀ ਸਭ ਨੂੰ ਬੁਲਾ ਰਹੇ ਨੇ।'

ਸਾਰੇ ਉੱਠਕੇ ਗੁਰੂ ਦੇ ਖ਼ੈਮੇ ਵੱਲ ਤੇਜ਼ ਕਦਮੀ ਤੁਰ ਪਏ।

-----0-----

ਆਪਣੇ ਖ਼ੈਮੇ ਵਿਚ ਨਿਢਾਲ ਜਿਹੇ ਲੇਟੇ ਗੁਰੂ ਦੇ ਮੁੱਖ ਉੱਪਰ ਦੁੱਖ ਅਤੇ ਪੀੜਾ ਵੇਖਕੇ ਸਭ ਹੈਰਾਨ ਹੋਏ। ਗੁਰੂ ਨੂੰ ਇਸ ਹਾਲਤ ਵਿਚ ਪਹੁੰਚਾਉਣ ਦਾ ਕਾਰਨ ਬਣੇ ਸਰਹਿੰਦ ਦੇ ਨਵਾਬ ਵਜ਼ੀਰ ਖ਼ਾਨ ਪ੍ਰਤੀ, 'ਬੰਦਾ ਸਿੰਘ' ਦੇ ਮਨ ਅੰਦਰ ਅਥਾਹ ਘ੍ਰਿਣਾ ਪੈਦਾ ਹੋਣ ਲੱਗੀ।

ਸਿੰਘ ਭਾਵੇਂ ਪੋਲੇ ਪੈਰੀਂ, ਖ਼ੈਮੇ ਅੰਦਰ ਆਏ ਸਨ, ਫਿਰ ਵੀ ਗੁਰੂ ਨੇ ਮਹਿਸੂਸ ਕਰ ਲਿਆ ਸੀ। ਉਸਨੇ ਅੱਖਾਂ ਖੋਲ੍ਹੀਆਂ। ਸਭਨਾਂ ਵੱਲ ਤੱਕਿਆ ਲਾਗੇ ਹੋਕੇ ਬੈਠਣ ਦਾ ਇਸ਼ਾਰਾ ਕੀਤਾ।

ਜਦ ਸਭ ਬੈਠ ਗਏ। ਗੁਰੂ ਨੇ ਅਡੋਲ ਪਿਆ ਹੋਇਆਂ ਕਿਹਾ –'ਪੰਜਾਬ ਵਲ ਕੂਚ ਕਰਨ ਦਾ ਸਮਾਂ ਆ ਗਿਆ ਹੈ, ਖਾਲਸਾ ਜੀ। ਇਕ ਗੱਲ ਦਾ ਖ਼ਿਆਲ ਰੱਖਣਾ। ਮੁਸਲਮਾਨ ਸਾਰੇ ਹੀ ਬੁਰੇ ਨਹੀਂ ਹਨ। ਅਸੀਂ ਇਸਲਾਮ ਧਰਮ ਦਾ ਸਤਿਕਾਰ ਕਰਦੇ ਹਾਂ। ਔਰੰਗਜ਼ੇਬ ਸਭ ਤੋਂ ਵੱਡਾ ਮੱਕਾਰ ਔਰ ਧੋਖੇਬਾਜ਼ ਸੀ। ਅਸੀਂ ਉਸਨੂੰ ਲਾਹਨਤਾਂ ਭੇਜੀਆਂ ਸਨ। ਆਖਿਆ ਸੀ, ਅਗਰ ਤੂੰ ਮੱਕਾਰ ਭੇੜੀਆਂ ਹੈ ਤਾਂ ਅਸੀਂ ਤੇਰੇ ਲਈ ਸ਼ੇਰ ਪਾਲ ਰੱਖੇ ਹਨ। ਇਕ ਸ਼ਹਿਨਸ਼ਾਹ ਨੂੰ ਸ਼ਰਮ ਆਵਣੀ ਚਾਹੀਏ, ਇਕ ਪਾਸੇ ਚਾਲੀ ਸਿੰਘ ਔਰ ਦੂਸਰੇ ਪਾਸੇ ਲੱਖਾਂ ਦੀ ਫੌਜ। ਅਸਾਂ ਲਿਖਿਆ, ਫਿਰ ਵੀ ਤੇਰੇ ਯੋਧਿਆਂ ਨੂੰ ਚੁਣ ਚੁਣ ਮਾਰਿਆ।'

–ਗੁਰੂ ਸਾਹਬ ਜੀ, ਆਪ ਦੀ ਜੋ ਇੱਛਾ ਹੈ, ਅਸੀਂ ਪੂਰੀ ਕਰਾਂਗੇ। ਪ੍ਰੰਤੂ ਚੁੱਪ ਰਹੋ। ਆਰਾਮ ਕਰੋ। ਆਪ ਆਪਣੇ ਆਪ ਨੂੰ ਏਨਾ ਕਸ਼ਟ ਨਾ ਦਿਓ।' ਬੰਦਾ ਸਿੰਘ ਨੇ ਤਰਲੇ ਨਾਲ ਕਿਹਾ।

–ਨਹੀਂ ਮਾਧੋਦਾਸ—ਕੀ ਆਖਾਂ ਗੁਰਬਖਸ਼ ਸਿੰਘ ਜਾਂ ਬੰਦਾ ਸਿੰਘ, ਹੁਣ ਤੂੰ ਖਾਲਸਾ ਫੌਜ ਦਾ ਪ੍ਰਮੁੱਖ ਅੰਗ ਹੈ। ਖਾਲਸਾ ਸਦਾ ਅਣ-ਮਨੁੱਖੀ ਜ਼ੁਲਮਾਂ ਦਾ ਵਿਰੋਧ ਕਰਦਾ ਹੈ। ਪਰ ਜਦ ਬਚਾਓ ਦੇ ਹਰ ਹੀਲੇ ਮੁਕ ਜਾਂਵਦੇ ਨੇ ਤਾਂ ਤਲਵਾਰ ਹੀ ਮਨੁੱਖਤਾ ਨੂੰ ਜ਼ਾਲਮਾਂ ਤੋਂ ਬਚਾ ਸਕਦੀ ਹੈ। ਇਹ ਖ਼ਿਆਲ ਰੱਖਣਾ। ਤਲਵਾਰ, ਜ਼ੁਲਮਾਂ ਉਪਰ ਜਾਂ ਜਾਲਮਾਂ ਵਿਰੁਧ ਉੱਠੇ। ਸਰਹਿੰਦ ਦਾ ਸੂਬਾ ਇਕ ਮਾਸਖੋਰਾ ਦਰਿੰਦਾ ਹੈ। ਉਸ ਪਾਸੋਂ ਜੀਣ ਦਾ ਹੱਕ ਖੋਹ ਲੈਣਾ ਜਾਇਜ਼ ਹੈ। ਗੱਲ ਵਜ਼ੀਰ ਖ਼ਾਨ ਤੱਕ ਨਹੀਂ ਮੁੱਕਣੀ ਖਾਲਸੇ ਨੇ ਹਿੰਦ ਦੀ ਧਰਤੀ ਆਜ਼ਾਦ ਕਰਵਾਣੀ ਹੈ।'

–ਗੁਰੂ ਜੀ ਆਪ.....। ਬੰਦਾ ਸਿੰਘ ਨੇ ਫਿਰ ਰੋਕਣਾ ਚਾਹਿਆ।

–ਅਸਾਂ ਨੂੰ ਬੋਲਣ ਦੇਵੋ.....।' ਗੁਰੂ ਨੇ ਗੁਰਬਖਸ਼ ਸਿੰਘ ਨੂੰ ਵਰਜਿਆਂ –' ਸਢੌਰਾ ਦਾ ਪੀਰ ਬੁੱਧੂ ਸਾਹ ਅਸਾਂ ਦਾ ਮਦਦਗਾਰ ਸੀ। ਮਾਛੀਵਾੜੇ ਦੇ ਜੰਗਲਾਂ ਵਿਚ ਪਠਾਣ ਭਰਾ, ਨਬੀ ਖਾਂ ਔਰ ਗਨੀ ਖਾਨ ਦੇ ਘਰ ਅਸਾਂ ਪਨਾਹ ਲਈ। ਇਕ ਇਹ ਵੀ ਪਠਾਣ ਸੀ, ਜੋ ਅਸਾਂ ਨੂੰ ਜ਼ਖ਼ਮ ਦੇ ਗਿਆ ਹੈ। ਸਭ ਇਕ ਨਹੀਂ ਹਨ, ਇਹ ਖ਼ਿਆਲ ਰੱਖਣਾ ਹੈ। ਦਿੱਲੀ ਦਾ ਕੋਤਵਾਲ ਮੁਸਲਮਾਨ ਸੀ, ਜਿਸ ਪਿਤਾ ਗੁਰੂ ਦਾ ਸੀਸ ਉਠਾਵਣ ਵਿਚ ਜੈਤੇ ਭਾਈ ਦੀ ਇਮਦਾਦ ਕੀਤੀ। ਇਕ ਵਜ਼ੀਰ ਖਾਨ ਮੁਸਲਮਾਨ ਹੈ, ਜੋ ਸਿੱਖਾਂ ਨਾਲ ਹਮਦਰਦੀ ਰੱਖਣ ਵਾਲੇ ਪੀਰਾਂ, ਫ਼ਕੀਰਾਂ ਨੂੰ ਵੀ ਚੁਣ ਚੁਣ ਕੇ ਕਤਲ ਕਰਵਾ ਰਿਹਾ ਹੈ।'

–ਗੁਰੂ ਸਾਹਬ ਜੀ, ਮੈਨੂੰ ਕੁਝ ਕਹਿਣ ਦੀ ਅਗਿਆ ਦੇਵੋ। ਆਪ ਥੋੜ੍ਹਾ ਆਰਾਮ ਕਰ ਲਵੋ। ਫਿਰ ਜੋ ਆਪ ਨੇ ਆਖਣਾ ਹੈ, ਅਸੀਂ ਸੁਣਾਂਗੇ।' ਗੁਰਬਖਸ਼ ਸਿੰਘ ਨੇ ਜ਼ੋਰ ਦੇ ਕੇ ਕਿਹਾ।

–ਕਹੋ ਭਾਈ। ਹੁਣ ਤੂੰ ਖਾਲਸਾ ਸੈਨਾ ਦਾ ਸੈਨਾਪਤੀ ਹੈਂ। ਤੈਨੂੰ ਆਪਣੀ ਰਾਇ ਦੇਵਣ ਦਾ ਹੱਕ ਹੈ।' ਗੁਰੂ ਦੀਆਂ ਅੱਖਾਂ ਅੱਧੀਆਂ ਕੁ ਖੁਲ੍ਹੀਆਂ ਹੋਈਆਂ ਸਨ।

–ਗੁਰੂ ਜੀ, ਮੁਗਲ ਸੈਨਾ ਨਾਲ ਜੰਗ ਤਾਂ ਅਵੱਸ਼ ਹੋਣੀ ਹੈ। ਬਹਾਦਰ ਸਿੰਘ ਸੂਰਮੇ ਵੀ ਮੇਰੇ ਨਾਲ ਹਨ।' ਗੁਰਬਖਸ਼ ਸਿੰਘ ਹਾਜ਼ਰ ਸਿੰਘਾਂ ਵੱਲ ਝਾਕਿਆ –'ਪਰ ਇਸ ਵਾਰ ਖਾਲਸਾ ਸੈਨਾ ਜੋ ਜੰਗ ਲੜੇਗੀ, ਉਸਦਾ ਕੋਈ ਮਕਸਦ ਹੋਣਾ ਚਾਹੀਦਾ ਹੈ। ਕੋਈ ਨਿਸ਼ਾਨਾ। ਜ਼ਾਲਮਾਂ ਨੂੰ ਉਹਨਾਂ ਦੇ ਗੁਨਾਹਾਂ ਦੀ ਸਿਰਫ ਸਜ਼ਾ ਦੇਣ ਨਾਲ ਇਹ ਸਿਲਸਿਲਾ ਖ਼ਤਮ ਨਹੀਂ ਹੋਣਾ।'

ਗੁਰੂ ਨੇ ਕੁਝ ਦੇਰ ਅੱਧ ਖੁਲ੍ਹੀਆਂ ਅੱਖਾਂ ਨਾਲ ਬੰਦਾ ਸਿੰਘ ਵੱਲ ਤੱਕਿਆ, ਬੋਲੇ –'ਕੁਝ ਝਿਜਕ ਰਿਹਾ ਹੈਂ, ਬੰਦਾ ਸਿੰਘ, ਖੁਲ੍ਹ ਕੇ ਆਖ।'

–ਗੁਰੂ ਸਾਹਬ ਜੀ, ਖਾਲਸਾ ਫੌਜ ਨੇ ਮੁਗਲਾਂ ਨੂੰ ਸਿਰਫ ਜੰਗ ਦੇ ਮੈਦਾਨ ਵਿਚ ਭਾਂਜ ਨਹੀਂ ਦੇਣੀ। ਇਸ ਵਾਰ ਅਸੀਂ ਖਾਲਸਾ ਰਾਜ ਦੀ ਸਥਾਪਨਾ ਲਈ ਯੁੱਧ ਕਰਾਂਗੇ। ਸਾਡੀ ਜੰਗ ਦਾ ਰਾਜਸੀ ਮੰਤਵ ਇਹੀ ਹੋਵੇਗਾ।'

–ਬਹੁਤ ਵੱਡੀ ਸਲਤਨਤ ਨਾਲ ਟੱਕਰ ਲੈਣੀ ਹੈ।' ਗੁਰੂ ਨੇ ਤੰਬੂ ਦੀ ਨੁੱਕਰ ਵਿਚ ਪਏ ਆਪਣੇ ਤੀਰਾਂ ਦੇ ਭੱਥੇ ਵੱਲ ਤੱਕਿਆ।

–ਤਾਂ ਕੀ ਹੈ, ਗੁਰੂ ਜੀ, ਅਸੀਂ ਪੜਾਅ–ਦਰ–ਪੜਾਅ ਮਾਰ ਕਰਾਂਗੇ। ਜਿੱਤੇ ਇਲਾਕਿਆਂ ਵਿਚ ਆਪਣੇ ਸੂਬੇਦਾਰ, ਆਪਣੀ ਪੁਲੀਸ ਆਪਣਾ ਪ੍ਰਬੰਧ ਲਾਗੂ ਕਰਾਂਗੇ। ਆਮ ਲੋਕਾਂ ਵਿਚ ਰਾਜ ਪ੍ਰਾਪਤੀ ਦੀ ਲਾਲਸਾ ਪੈਦਾ ਕਰਾਂਗੇ। ਛਾਪਾਮਾਰ ਯੁੱਧ ਲਈ ਜਾਂ ਲੋਕ–ਯੁੱਧ ਲਈ ਘੱਟੋ ਘੱਟ ਨਿਸ਼ਾਨਾ ਰਾਜ ਪ੍ਰਾਪਤੀ ਦਾ ਹੋਣਾ ਲਾਜ਼ਮੀ ਹੈ।'

ਬਾਬਾ ਬਿਨੋਦ ਸਿੰਘ, ਕਾਨ੍ਹ ਸਿੰਘ ਅਤੇ ਬਾਜ਼ ਸਿੰਘ, ਬੈਰਾਗੀ ਬੰਦਾ ਸਿੰਘ ਦੀਆਂ ਗੱਲਾਂ ਸੁਣ ਕੇ ਹੈਰਾਨ ਸਨ। ਇਹ ਗੁਰੂ ਨੂੰ ਖੁਸ਼ ਕਰਨ ਲਈ ਏਨੇ ਵੱਡੇ ਦਾਅਵੇ ਦਿਖਾ ਰਿਹਾ ਹੈ ਜਾਂ ਸੱਚ ਹੀ ਇਸਦੇ ਮਨ ਵਿਚ ਅਜਿਹਾ ਕਰਨ ਦੀ ਤਾਂਘ ਹੈ।

–ਅਸਾਂ ਦੀ ਇੱਛਾ ਸੀ, ਇਸ ਤਰ੍ਹਾਂ ਦੇ ਯੁੱਧ ਵਿਚ ਅਸੀਂ ਖਾਲਸਾ ਫੌਜ ਦੇ ਅੰਗ–ਸੰਗ ਰਹਿੰਦੇ। ਪਰ ਅਸਾਂ ਦੇ ਜ਼ਖ਼ਮ........।' ਗੁਰੂ ਚੁੱਪ ਹੋ ਗਏ। ਅੰਦਰ ਦੀ ਸਰੀਰਕ ਅਤੇ ਮਾਨਸਿਕ ਪੀੜਾ ਕਾਰਨ ਗੁਰੂ ਦੀ ਬੇਬਸੀ ਚਿਹਰੇ ਉਪਰ ਆ ਪ੍ਰਗਟ ਹੋਈ। ਅੱਖ ਦੇ ਵਿਚੋਂ ਇਕ ਅੱਥਰੂ ਮਲਕੜੇ ਜਿਹੇ ਤਿਲ੍ਹਕ ਕੇ ਦਾੜ੍ਹੀ ਵਿਚ ਸਮਾ ਗਿਆ।

–ਗੁਰੂ ਜੀ, ਆਪ ਇਸ ਤਰ੍ਹਾਂ ਨਾ ਸੋਚੋ। ਸਾਨੂੰ ਅਸ਼ੀਰਵਾਦ ਦਿਓ। ਆਪ ਸਦਾ ਸਾਡੇ ਅੰਗ–ਸੰਗ ਹੋ। ਸੰਗਤ ਅਰਦਾਸ ਕਰੇਗੀ। ਅਕਾਲ ਪੁਰਖ ਕਿਰਪਾ ਕਰਨਗੇ। ਤੁਸੀਂ ਜਲਦੀ ਰਾਜ਼ੀ ਹੋ ਕੇ ਖਾਲਸਾ ਪੰਥ ਦੀ ਵਾਗ–ਡੋਰ ਆਪਣੇ ਹੱਥਾ 'ਚ ਲਵੋਗੇ।' ਬਾਬਾ ਬਿਨੋਦ ਸਿੰਘ ਨੇ ਕਿਹਾ।

–ਅਸਾਂ ਦਾ ਅਸ਼ੀਰਵਦ ਤਾਂ ਸਦਾ ਪੰਥ ਦੇ ਨਾਲ ਹੈ ਭਾਈ ਖਾਲਸਾ ਜੀ। ਗੁਰਬਖਸ਼ ਸਿੰਘ ਭਾਈ ਤੇਰੇ ਇਰਾਦੇ ਬਹੁਤ ਉੱਚੇ ਹੈਨ। ਸਿੰਘ ਤੇਰਾ ਸਾਥ ਦੇਵਣਗੇ। ਐਸੇ ਇਲਾਕੇ ਦੀ ਚੋਣ ਕਰਨੀ ਹੈ, ਜਿਸਦੀ ਹਿਫਾਜ਼ਤ ਕੁਦਰਤ ਕਰੇ। ਅਸੀਂ ਪਾਂਵਟੇ ਰਹੇ ਹਾਂ। ਉਧਰ ਦਰਿਆ ਨਦੀਆਂ ਨਾਲੇ ਚੋਆਂ ਦੀ ਭਰਮਾਰ ਹੈ। ਰਸਤੇ ਵਿੰਗੇ ਵਲੇਵੇਂ ਹਨ। ਉਧਰ ਹੀ ਪਹਾੜੀ ਉਪਰ ਇਕ ਥਾਉਂ ਹੈ ਮੁਖਲਿਸਗੜ੍ਹ। ਚਾਰੇ ਪਾਸੇ ਘਣੇ ਜੰਗਲ, ਭੂਲ–ਭਲੱਈਆਂ ਵਾਲੇ ਰਸਤੇ। ਆਸ ਪਾਸ ਨਦੀਆਂ, ਕਲੰਦਰੀ*, ਮਾਰਕੰਡਾ, ਘੱਗਰ। ਛਾਪਾਮਾਰ ਯੁੱਧ ਲਈ ਇਸ ਨਾਲੋਂ ਬਿਹਤਰ ਇਲਾਕਾ ਹੋਰ ਕੋਈ

* ਜਮਨਾ ਨਦੀ

ਨਹੀਂ ਹੋਵਣਾ। ਏਸ ਇਲਾਕੇ ਤੋਂ ਪੰਜਾਬ ਦੇ ਸਿੰਘ ਵੀ ਭਲੀ ਭਾਂਤ ਜਾਣੂ ਹੈਨ। ਮਾਲਵਾ, ਮਾਝਾ, ਦੁਆਬੇ ਤੋਂ ਉਹ ਅਸਾਂ ਨੂੰ ਪਾਂਵਟੇ ਮਿਲਣ ਆਂਵਦੇ ਸਨ। ਇਕ ਬਾਤ ਦਾ ਖ਼ਾਸ ਖਿਆਲ ਰੱਖਣਾ, ਪਹਾੜੀ ਰਾਜਿਆਂ ਪਰ ਵਿਸ਼ਵਾਸ ਨਹੀਂ ਕਰਨਾ। ਇਹ ਰਾਜੇ ਆਪਣੇ ਮਤਲਬ ਲਈ ਆਪਣੀਆਂ ਧੀਆਂ ਮੁਗਲਾਂ ਨਾਲ ਵਿਆਹਵਣ ਤੋਂ ਵੀ ਗੁਰੇਜ ਨਹੀਂ ਕਰਦੇ। ਇਕ ਹੋਰ ਖ਼ਿਆਲ ਰੱਖਣਾ। ਯੁੱਧ ਸਮੇਂ, ਕੁਝ ਐਸੇ ਟੋਲੇ, ਸੈਨਾ ਵਿਚ ਆਣ ਮਿਲਦੇ ਹੈਨ, ਜਿਨ੍ਹਾਂ ਦੀ ਰੁਚੀ ਸਿਰਫ ਲੁੱਟ ਮਾਰ ਕਰਨ ਵਿਚ ਹੁੰਦੀ ਹੈ। ਇਹਨਾਂ ਪਰ ਭਰੋਸਾ ਨਹੀਂ ਕਰਨਾ। ਇਹਨਾਂ ਨੂੰ ਜਦ ਖ਼ਤਰਾ ਦਿੱਸਦਾ ਹੈ ਤਾਂ ਪਿੱਠ ਦਿਖਾ ਕਰ ਦੌੜ ਜਾਂਵਦੇ ਹਨ। ਫਤਿਹ ਨਜ਼ਰ ਆਂਵਦੀ ਹੈ ਤਾਂ ਲੁੱਟ ਮਾਰ ਕਰਦੇ ਹਨ। ਬਹਾਦਰਾਂ ਦੀ ਸਦਾ ਕਦਰ ਕਰਨੀ ਹੈ। ਬੰਦਾ ਸਿੰਘ ਯੁੱਧ ਸਮੇਂ ਆਪਣੀ ਗੱਲ ਮਨਵਾਉਣ ਦੀ ਥਾਵੇਂ ਇਹਨਾਂ ਸੈਨਿਕਾਂ ਦੇ ਅਨੁਭਵ ਤੋਂ ਮਦਦ ਲੈ ਲਈ ਜਾਵਣੀ ਚਾਹੀਏ। ਕੋਈ ਹਰਜ਼ ਨਹੀਂ ਹੈ ਖਾਲਸਾ ਜੀ। ਸੰਕਟ ਦੀ ਘੜੀ ਵਿਚ ਮਿਲ ਕਰ ਫੈਸਲਾ ਲੈਣਾ ਹੈ।' ਬੋਲਦਿਆਂ ਗੁਰੂ ਦਾ ਸਾਹ ਤੇਜ਼ ਹੋ ਗਿਆ। ਰੁਕ ਗਏ। ਖੱਬਾ ਹੱਥ ਛਾਤੀ ਉਪਰ ਆ ਟਿਕਿਆ।

–ਸਾਹਬ ਜੀ ਤੁਸੀਂ ।' ਸਾਹਿਬ ਦੇਵਾਂ ਕੁਝ ਆਖਣ ਲੱਗੀ ਤਾਂ ਗੁਰੂ ਨੇ ਰੋਕ ਦਿੱਤਾ। ਅੱਖਾਂ ਖੋਲ੍ਹੀਆਂ।

–ਗੁਰੂ ਜੀ ਆਪ ਕੁਝ ਦੇਰ ਨੀਂਦਰ ਲੈ ਲਵੋ। ਬਾਕੀ ਗੱਲਾਂ ਪ੍ਰਭਾਤ ਵੇਲੇ.....।'

–ਨਹੀਂ ਬੰਦਾ ਸਿੰਘ, ਦੋ ਚਾਰ ਗੱਲਾਂ ਹੋਰ ਹੈਨ, ਫਿਰ ਨੀਂਦਰ ਆ ਜਾਣੀ ਹੈ। ਅਸੀਂ ਪੰਜਾਬ ਵੱਲ ਸਿੰਘ ਰਵਾਨਾ ਕਰ ਦਿੱਤੇ ਹਨ। ਉਹਨਾਂ ਨੂੰ ਸਮਝਾ ਦਿੱਤਾ ਹੈ। ਉਹ ਸਿੱਖ ਸੰਗਤਾਂ ਨੂੰ ਦੱਸਣਗੇ ਬੰਦਾ ਸਿੰਘ ਬਾਰੇ ਕਿਸੇ ਤਰ੍ਹਾਂ ਦੇ ਸ਼ੰਕੇ ਨਾ ਕਰਨ। ਇਸ ਨੂੰ ਅਸਾਂ ਦਾ ਹੀ ਰੂਪ ਸਮਝਿਆ ਜਾਵੇ। ਔਰ ਇਸਦੀ ਅਗਵਾਈ ਕਬੂਲ ਕਰਕੇ, ਇਸਦੇ ਨਾਲ, ਹੁਕਮ ਮਿਲਦੇ ਹੀ ਜੁੜਨ ਲਈ ਤੁਰ ਪੈਣਾ।'

–ਗੁਰੂ ਜੀਓ, ਇਕ ਅਰਜ਼ ਕਰ ਸਕਦੇ ਆਂ ? ' ਬਾਬਾ ਬਿਨੋਦ ਸਿੰਘ ਨੇ ਪੁੱਛਿਆ

ਗੁਰੂ ਨੇ ਉਸ ਵੱਲ ਵੇਖ ਇਸ ਤਰ੍ਹਾਂ ਸਿਰ ਹਿਲਾਇਆ, ਜਿਵੇਂ ਆਖਿਆ ਹੋਵੇ। ਕਹੋ ਭਾਈ'

–ਗੁਰੂ ਜੀਓ, ਜਦ ਤੱਕ ਤੁਸੀਂ ਤੰਦਰੁਸਤ ਹੋ ਕਰ ਅਸਾਂ ਦੇ ਨਾਲ ਨਹੀਂ ਆ ਮਿਲਦੇ ਤਦ ਤੱਕ ਬੰਦਾ ਸਿੰਘ, ਵੱਡੇ ਮਾਮਲਿਆਂ ਬਾਰੇ, ਅਸਾਂ ਨੂੰ ਭਰੋਸੇ ਵਿਚ ਲਏ ਬਿਨਾਂ ਕੋਈ ਨਿਰਣਾ ਨਾ ਲਵੇ।'

ਗੁਰੂ ਆਪਣੇ ਬੰਦੇ ਵੱਲ ਝਾਕੇ। ਬੰਦਾ ਸਿੰਘ ਨੇ ਬੇਝਿਜਕ ਕਿਹਾ:

–ਗੁਰੂ ਸਾਹਬ ਜੀ ਜੰਗ ਸਮੇਂ ਕਈ ਵਾਰ ਅਜਿਹੀ ਸਥਿਤੀ ਹੁੰਦੀ ਹੈ, ਇਹਨਾਂ ਸਿੰਘਾਂ ਨਾਲ ਸੰਪਰਕ ਕਰਨਾ ਸੰਭਵ ਨਹੀਂ ਹੋ ਸਕਿਆ ਉਸਦਾ ਜ਼ਿਮਾ ਮੈਂ ਨਹੀਂ ਲਵਾਂਗਾ। ਉਂਜ ਹਰ ਛੋਟੇ ਬੜੇ ਮਾਮਲੇ ਵਿਚ ਇਹਨਾਂ ਦੀ ਸਹਿਮਤੀ ਬਿਨਾਂ ਕੋਈ ਨਿਰਣਾ ਨਹੀਂ ਲਿਆ ਜਾਵੇਗਾ।'

ਬੰਦਾ ਸਿੰਘ ਦੀਆਂ ਗੱਲਾਂ ਸੁਣਕੇ ਬਾਬਾ ਬਿਨੋਦ ਸਿੰਘ ਅਤੇ ਕਾਨ੍ਹ ਸਿੰਘ ਦੇ ਚਿਹਰਿਆਂ ਉਪਰ ਰੌਣਕ ਆ ਗਈ। ਬਿਨੋਦ ਸਿੰਘ ਨੇ ਖੁਸ਼ ਹੁੰਦਿਆਂ ਕਿਹਾ –' ਗੁਰੂ ਜੀਓ ਅਸੀਂ ਤਨੋਂ ਮਨੋਂ ਤੁਸਾਂ ਦੇ ਵਰੋਸਾਏ ਇਸ ਬੰਦਾ ਸਿੰਘ ਬੈਰਾਗੀ ਨੂੰ ਪੂਰਾ ਸਹਿਯੋਗ ਦੇਵਾਂਗੇ।'

ਗੁਰੂ ਸਾਹਿਬ ਦੇਵਾਂ ਵੱਲ ਝਾਕੇ। ਇਸ਼ਾਰਾ ਸਮਝ ਕੇ ਉਹ ਨੇੜੇ ਆਈ। ਗੁਰੂ ਨੇ ਕਿਹਾ – 'ਸੁੰਦਰੀ ਪਾਸ ਦਿੱਲੀ ਜਾ ਰਹਿਣਾ। ਮੇਰੀ ਖੁਸ਼ੀ ਹੈ।'

ਸਾਹਿਬ ਦੇਵਾਂ ਹਾਉਕਾ ਲੈ ਕੇ ਪਿਛੇ ਹੱਟ ਗਈ ਤੇ ਅੱਖਾਂ ਪੂੰਝਣ ਲੱਗੀ।

ਗੁਰੂ ਨੇ ਬਾਜ਼ ਸਿੰਘ ਨੂੰ ਤੰਬੂ ਦੀ ਨੁੱਕਰ ਵਿਚ ਟੰਗੇ ਆਪਣੇ ਤਰਕਸ਼ ਨੂੰ ਲੈ ਕੇ ਆਉਣ ਲਈ ਕਿਹਾ। ਬਾਜ਼ ਸਿੰਘ ਝੱਟ ਵਿਚ ਤਰਕਸ਼ ਚੁੱਕ ਲਿਆਇਆ।

–ਅਸਾਂ ਨੂੰ ਪੰਜ ਤੀਰ ਦੇਹ ਭਾਈ।' ਗੁਰੂ ਨੇ ਕਿਹਾ।

ਬਾਜ਼ ਸਿੰਘ ਨੇ ਤਰਕਸ਼ ਵਿਚੋਂ ਪੰਜ ਤੀਰ ਕੱਢ ਕੇ ਗੁਰੂ ਨੂੰ ਫੜਾਏ। ਗੁਰੂ ਬੰਦਾ ਸਿੰਘ ਵੱਲ ਝਾਕੇ। ਇਸ਼ਾਰੇ ਨਾਲ ਕੋਲ ਬੁਲਾਇਆ। ਫਿਰ ਉਸਨੂੰ ਤੀਰ ਭੇਟ ਕਰਦਿਆਂ ਕਿਹਾ:

–ਇਹ ਤੀਰ ਨਹੀਂ ਹਨ, ਬੰਦਾ ਸਿੰਘ, ਇਹ ਅਸਾਂ ਦਾ ਤੇਰੇ ਪ੍ਰਤੀ ਵਿਸ਼ਵਾਸ ਹੈ। ਅਸੀਂ ਖਾਲਸਾ ਸੈਨਾ ਦੀ ਵਾਗਡੋਰ ਇਕ ਨਿਪੁੰਨ, ਜਾਂਬਾਜ਼ ਔਰ ਬਹਾਦਰ ਯੋਧੇ ਦੇ ਹੱਥਾਂ ਵਿਚ ਸੌਂਪ ਰਹੇ ਹਾਂ। ਇਹ ਤੀਰ, ਬੰਦਾ ਸਿੰਘ ਪ੍ਰਤੀ ਸਿੱਖਾਂ ਵਿਚ ਸ਼ਰਧਾ ਔਰ ਭਰੋਸਾ ਪੈਦਾ ਕਰਨਗੇ ਔਰ ਆਪਦੀ ਆਗਿਆ ਦਾ ਪਾਲਣ ਕਰਨ ਵਿਚ ਸਹਾਈ ਹੋਵਣਗੇ।' ਗੁਰੂ ਫਿਰ ਤੇਜ਼ ਸਾਹ ਲੈਣ ਲੱਗੇ।

ਬੰਦਾ ਸਿੰਘ ਨੇ ਸਤਿਕਾਰ ਨਾਲ ਤੀਰਾਂ ਨੂੰ ਆਪਣੇ ਮੱਥੇ ਨਾਲ ਛੁਹਾਕੇ ਆਪਣੀ ਛਾਤੀ ਨਾਲ ਘੁੱਟ ਲਏ। ਫਿਰ ਝੁਕ ਕੇ ਗੁਰੂ ਦੇ ਚਰਨ ਛੋਹੇ।

–ਨਾ ਬੰਦਾ ਸਿੰਘ, ਹੁਣ ਕਿਸੇ ਦੇਹ-ਧਾਰੀ ਪੁਰਸ਼ ਅੱਗੇ ਨਹੀਂ ਝੁਕਣਾ। ਸਿਰਫ ਗੁਰੂ ਗ੍ਰੰਥ ਅੱਗੇ ਸੀਸ ਨਿਵਾਣਾ ਹੈ। ਜਾਓ! ਪੰਜਾਬ ਵੱਲ ਕੂਚ ਦੀ ਤਿਆਰੀ ਕਰੋ। ਅਸੀਂ ਆਰਾਮ ਕਰ ਲਈਏ। ਹੁਣ ਨੀਂਦਰ ਆਂਵਦੀ ਪਈ ਏ।'

–ਗੁਰੂ ਜੀ, ਆਪਦਾ ਚਿਹਰਾ ਪੀਲਾ ਪੈਂਦਾ ਜਾ ਰਿਹਾ।' ਬੰਦਾ ਸਿੰਘ ਨੇ ਫ਼ਿਕਰ ਨਾਲ ਕਿਹਾ।

–ਅਸੀਂ ਠੀਕ ਹਾਂ ਬੰਦਾ ਸਿੰਘ । ਸਵੇਰ ਤੱਕ ਸਭ ਠੀਕ ਹੋ ਜਾਵੇਗਾ। ਜਾਵੋ, ਹੁਣ ਅਸੀਂ ਆਰਾਮ ਕਰਾਂਗੇ।'

ਗੁਰੂ ਨੇ ਅੱਖਾਂ ਬੰਦ ਕਰ ਲਈਆਂ। ਸਾਰੇ ਸਿੰਘ ਗੁਰੂ ਦੇ ਤੰਬੂ ਵਿਚੋਂ ਬਾਹਰ ਆ ਗਏ।

-----0-----

# 31

ਸੰਮਤ 1765* ਕੱਤਕ ਦੇ ਮਹੀਨੇ ਦੀ ਸਵੇਰ।

ਪੂਰਬ ਦੀ ਕੁੱਖ ਵਿਚ ਉੱਠੀ ਇਕ ਬੇ-ਮੌਸਮੀ ਬਦਲੀ ਨੇ ਸੂਰਜ ਨੂੰ ਪੂਰੀ ਤਰ੍ਹਾਂ ਢਕਿਆ ਹੋਇਆ ਸੀ। ਸਾਹਿਬ ਦੇਵਾਂ ਨੇ ਹਰ ਰੋਜ਼ ਵਾਂਗ ਗੁਰੂ ਦਰਬਾਰ ਵਾਲੇ ਖ਼ੈਮੇ ਵਿਚ ਜਾਕੇ, ਪ੍ਰਕਾਸ਼ ਕੀਤਾ ਮੁੱਖ ਵਾਕ ਲਿਆ ਤੇ ਜਪੁਜੀ ਸਾਹਬ ਦਾ ਪਾਠ ਕਰਨ ਲੱਗੀ।

ਪਹਿਲਾਂ ਇਸ ਵੇਲੇ ਤੱਕ ਗੁਰੂ ਤਾਬਿਆ ਵਿਚ ਆ ਬੈਠਦੇ ਹੁੰਦੇ ਸਨ। ਪਰ ਜਿਸ ਦਿਨ ਤੋਂ ਪਠਾਣ ਨੇ ਉਹਨਾਂ ਨੂੰ ਜ਼ਖਮੀ ਕੀਤਾ ਸੀ,ਉਹ ਨਹੀਂ ਸਨ ਆ ਸਕਦੇ। ਸਾਹਿਬ ਦੇਵਾਂ ਆਪ ਜਾ ਕੇ ਪ੍ਰਸਾਦ ਦੇ ਆਉਂਦੀ ਸੀ। ਅੱਜ ਵੀ ਪਾਠ ਸਮਾਪਤ ਕਰਕੇ, ਸਾਹਿਬ ਦੇਵਾਂ ਜਦ ਗੁਰੂ ਦੇ ਤੰਬੂ ਵਿਚ ਆਈ ਤਾਂ ਗੁਰੂ ਸ਼ਾਂਤ ਚਿੱਤ ਸੁੱਤੇ ਪਏ ਸਨ। ਚਿਹਰੇ ਉਪਰ ਕੋਈ ਪੀੜ੍ਹਾ ਨਹੀਂ ਸੀ।

–ਸਾਹਿਬ ਜੀ।' ਸਾਹਿਬ ਦੇਵਾਂ ਨੇ ਬੁਲਾਇਆ।

ਕੋਈ ਪ੍ਰਤੀਕਰਮ ਨਾ ਹੋਇਆ।

ਸਾਹਿਬ ਦੇਵਾਂ ਨੇ ਗੁਰੂ ਦੀ ਬਾਂਹ ਫੜਕੇ ਹਲੂਣਿਆਂ ਤਾਂ ਡਰ ਕੇ ਪਹਿਰੇਦਾਰ ਨੂੰ ਪੁਕਾਰਿਆ।

–ਬਾਬਾ ਬਿਨੋਦ ਸਿਘ ਨੂੰ ਬੁਲਾ ਤੁਰੰਤ।'

ਪਲਾਂ ਵਿਚ ਹੀ ਗੁਰੂ ਦੇ ਤੰਬੂ ਅੰਦਰ ਸਾਰੇ ਪ੍ਰਮੁੱਖ ਸਿੰਘ ਪੁੱਜ ਗਏ। ਇਕ ਸਿੰਘ, ਬੰਦਾ ਸਿੰਘ ਨੂੰ ਬੁਲਾਵਾਉਣ ਲਈ ਭੇਜਿਆ।

ਕੁਝ ਦੇਰ ਬਾਅਦ ਘਬਰਾਇਆ ਹੋਇਆ ਬੰਦਾ ਸਿੰਘ ਪਹੁੰਚਿਆ। ਗੁਰੂ ਦੀ ਨਬਜ਼ ਵੇਖੀ। ਅੱਖਾਂ ਦੇ ਛੱਪਰ ਉਲਟਾ ਕੇ ਵੇਖੇ। ਫਿਰ ਬਹੁਤ ਹੀ ਦੁਖੀ ਮਨ ਨਾਲ ਕਿਹਾ 'ਬਹੁਤ ਦੇਰ ਹੋ ਗਈ ਹੈ।

ਸਾਹਿਬ ਦੇਵਾਂ ਦੀਆਂ ਅੱਖਾਂ ਹੰਝੂਆਂ ਨਾਲ ਭਰ ਗਈਆਂ। ਉਹ ਰੋਣ ਲੱਗੀ।

ਬੰਦਾ ਸਿੰਘ ਨੇ ਸਿਰ ਮਾਰਦਿਆਂ ਕਿਹਾ –' ਮੈਨੂੰ ਇਸੇ ਗੱਲ ਦਾ ਡਰ ਸੀ।' ਫਿਰ ਉਹ ਬਾਬਾ ਬਿਨੋਦ ਸਿੰਘ ਵੱਲ ਝਾਕਿਆ –'ਸਿੰਘ ਜੀ, ਇਹ ਖ਼ਬਰ ਸੈਨਿਕਾਂ ਵਿਚ ਨਹੀਂ ਜਾਣੀ ਚਾਹੀਦੀ। ਨਹੀਂ ਤਾਂ ਨਵੀਆਂ ਮੁਸ਼ਕਲਾਂ ਪੈਦਾ ਹੋ ਸਕਦੀਆਂ ਨੇ।'

ਸਾਰੇ ਗੁਰੂ ਵਲ ਝਾਕੇ, ਉਹ ਅਡੋਲ ਪਏ ਸਨ, ਜਿਵੇਂ ਸੁੱਤੇ ਪਏ ਹੋਣ। ਇਕ ਹੱਥ ਜਖ਼ਮ ਉਪਰ ਟਿਕਿਆ ਹੋਇਆ ਸੀ ਤੇ ਦੂਸਰਾ ਸਿਰਹਾਣੇ ਪਈ ਤਲਵਾਰ ਵੱਲ ਵਧਿਆ ਹੋਇਆ ਸੀ।

ਕੁਝ ਦੇਰ ਬਾਅਦ ਬਾਬਾ ਬਿਨੋਦ ਸਿੰਘ ਬੋਲਿਆ –'ਬੰਦਾ ਸਿੰਘ ਇਹ ਖ਼ਬਰ ਛੁਪੀ ਕਿਵੇਂ ਰਹਿ ਸਕਦੀ ਹੈ।'

–ਛੁਪਾ ਕੇ ਰੱਖਣੀ ਪਵੇਗੀ ਸਿੰਘ ਜੀ।' ਬੰਦਾ ਸਿੰਘ ਨੇ ਕਠੋਰ ਹੁੰਦਿਆਂ ਕਿਹਾ।

–ਅਕਾਲ ਪੁਰਖ ਦੇ ਏਡੇ ਵੱਡੇ ਭਾਣੇ ਨੂੰ ਛੁਪਾ ਕੇ ਕੀ ਪ੍ਰਾਪਤ ਹੋਵੇਗਾ ? ' ਕਾਨ੍ਹ ਸਿੰਘ ਨੇ ਪੁੱਛਿਆ।

–ਸਿੰਘ ਜੀ, ਆਪ ਸਾਰੇ ਸਮਝਦਾਰ ਹੋ। ਗੁਰੂ ਸਾਹਬ ਜੀ ਨਹੀਂ ਰਹੇ। ਜੇ ਇਹ ਖ਼ਬਰ ਸਿੰਘ ਫੌਜ ਵਿਚ ਅਤੇ ਪੰਜਾਬ ਦੇ ਸਿਖਾਂ ਵਿਚ ਫੈਲ ਗਈ ਤਾਂ ਗੁਰੂ ਸਾਹਬ ਦੇ ਪੰਜਾਬ ਵੱਲ ਭੇਜੇ ਸਿੰਘਾਂ

---

* ਅਕਤੂਬਰ ਮਹੀਨਾ 1708

ਦਾ ਕੋਈ ਮਹੱਤਵ ਨਹੀਂ ਹੋਵੇਗਾ। ਕੋਈ ਸਿੰਘ ਖਾਲਸਾ ਫੌਜ ਵਿਚ ਸ਼ਾਮਲ ਹੋਣ ਨਹੀਂ ਆਏਗਾ। ਗੁਰੂ ਸਾਹਬ ਨੇ ਆਪ ਸਭ ਨੂੰ ਸਿੱਖ ਧਰਮ ਦੇ ਪਰਚਾਰ ਲਈ ਪ੍ਰਮੁੱਖ ਥਾਪਿਆ ਹੈ। ਇਹ ਗੱਲ ਕਿਸੇ ਨਹੀਂ ਮੰਨਣੀ। ਨਾ ਮੈਨੂੰ ਹੀ ਪੰਜਾਬ ਦੇ ਸਿੰਘਾਂ ਨੇ ਖਾਲਸਾ ਫੌਜ਼ ਦਾ ਸੈਨਾਪਤੀ ਸਵੀਕਾਰ ਕਰਨਾ ਹੈ। ਕੌਣ ਵਿਸ਼ਵਾਸ ਕਰੇਗਾ ? ਜਦ ਉਹਨਾਂ ਨੂੰ ਪਤਾ ਲੱਗੇਗਾ। ਗੁਰੂ ਸਾਹਬ ਨਹੀਂ ਰਹੇ।'

ਬੰਦਾ ਸਿੰਘ ਦੀਆਂ ਸਪਸ਼ਟ ਗੱਲਾਂ ਸੁਣਕੇ ਸਾਰੇ ਸਿੰਘ ਸੋਚੀਂ ਪੈ ਗਏ। ਧੌਣਾਂ ਨਿਵ ਗਈਆਂ। ਚਿਹਰਿਆਂ ਉਪਰ ਅਜੀਬ ਜਿਹਾ ਆਤਮ-ਗਿਲਾਨੀ ਦਾ ਭਾਵ ਸੀ। ਏਨੀਆਂ ਦੂਰ ਅੰਦੇਸ਼ੀ ਦੀਆਂ ਗੱਲਾਂ ਅਸਾਂ ਦੇ ਮਸਤਿਕ ਵਿਚ ਕਿਉਂ ਨਹੀਂ ਆਈਆਂ।

-ਇਕ ਹੋਰ ਵੀ ਗੱਲ ਹੈ ਸਿੰਘ ਜੀ।' ਸੋਚੀਂ ਪਿਆ ਨੂੰ ਵੇਖ ਕੇ ਬੰਦਾ ਸਿੰਘ ਫਿਰ ਬੋਲਿਆ -'ਜੇ ਉਹ ਜਾਣ ਗਏ, ਗੁਰੂ ਜੀ ਸਵਰਗਵਾਸ ਹੋ ਗਏ ਹਨ, ਅਗਲੇ ਗੁਰੂ ਲਈ ਕਸ਼ਮਕਸ਼ ਸ਼ੁਰੂ ਹੋ ਜਾਵੇਗੀ। ਕੌਣ ਮੰਨੇਗਾ, ਗੁਰੂ ਸਾਹਬ ਨੇ ਗੁਰੂ ਗ੍ਰੰਥ ਨੂੰ ਗੁਰੂ ਦੀ ਪਦਵੀ ਦੇ ਕਰ ਗੁਰੂ ਰਵਾਇਤ ਖ਼ਤਮ ਕਰ ਦਿੱਤੀ ਹੈ।'

ਸਾਰਿਆਂ ਸਿਰ ਜੋੜ ਲਏ। ਸੱਚ ਹੀ ਬਹੁਤ ਵੱਡੀ ਚਿੰਤਾ ਸੀ। ਖਾਲਸਾ ਪੰਥ ਉਪਰ ਭਾਰੀ ਬਿਪਤਾ ਆਣ ਪਈ ਸੀ। ਵਿਚਾਰਾਂ ਹੋਣ ਲੱਗੀਆਂ। ਸਹਿਬ ਦੇਵਾਂ ਇਕ ਪਾਸੇ ਬੈਠੀ ਬਾਰ ਬਾਰ ਡੁਲ੍ਹਦੀਆਂ ਅੱਖਾਂ ਪੂੰਝਦੀ ਰਹੀ। ਬਾਹਰ ਪਹਿਰੇਦਾਰ ਹਰ ਰੋਜ਼ ਵਾਂਗ ਪੂਰੀ ਮੁਸਤੈਦੀ ਨਾਲ ਆਪਣੀ ਜ਼ਿੰਮੇਵਾਰੀ ਨਿਭਾ ਰਹੇ ਸਨ। ਕੀ ਪਤਾ, ਗੁਰੂ ਜੀ ਕਦੋਂ ਆਵਾਜ਼ ਮਾਰ ਦੇਣ।

ਪਰ ਗੁਰੂ ਗੋਬਿੰਦ ਸਿੰਘ ਸਭ ਚਿੰਤਾਵਾਂ, ਪੀੜਾਂ ਤੋਂ ਮੁਕਤ ਸ਼ਾਂਤ ਚਿਤ ਲੇਟੇ ਹੋਏ ਸਨ।

ਕਾਫ਼ੀ ਸੋਚ ਵਿਚਾਰਾਂ ਪਿੱਛੋਂ ਸਿੰਘਾਂ ਨੇ ਆਪਸ ਵਿਚ ਕੁਝ ਗੱਲਾਂ ਉਪਰ ਜਦ ਸਹਿਮਤੀ ਬਣਾ ਲਈ ਤਾਂ ਬਾਬਾ ਬਿਨੋਦ ਸਿੰਘ ਨੇ ਸਾਂਝੀ ਰਾਇ ਉਪਰ ਮੁਹਰ ਲਗਵਾਉਣ ਦੇ ਇਰਾਦੇ ਨਾਲ ਤਾਂ ਕਿ ਕੋਈ ਭੁਲੇਖੇ ਵਿਚ ਨਾ ਰਹੇ, ਕਿਹਾ -' ਪੰਜਾਬ ਦੇ ਸਿੱਖਾ ਨੂੰ ਵਿਸ਼ਵਾਸ ਦਵਾਉਣ ਅਤੇ ਸਿੱਖੀ ਦੇ ਪਰਚਾਰ ਦੀ ਜ਼ਿੰਮੇਵਾਰੀ ਅਸਾਡੀ ਹੋਵੇਗੀ। ਫਿਲਹਾਲ ਗੁਰੂ ਦੇ ਜੋਤੀ-ਜੋਤ ਸਮਾਉਣ ਦੀ ਖ਼ਬਰ ਨੂੰ ਛੁਪਾ ਕੇ ਰੱਖਣਾ ਹੈ, ਪੰਥ ਦੇ ਹਿੱਤ ਵਿਚ ਹੈ। ਬੰਦਾ ਸਿੰਘ ਸਿੰਘਾਂ ਸੈਨਿਕਾਂ ਨੂੰ ਲੈ ਕੇ ਤੁਰੰਤ ਪੰਜਾਬ ਵੱਲ ਰਵਾਨਾ ਹੋਵੇਗਾ। ਸਿੱਖ ਸਿਪਾਹੀਆਂ ਅਤੇ ਪੰਜਾਬ ਦੇ ਸਿੱਖਾਂ ਨੂੰ ਕਹੇਗਾ, ਗੁਰੂ ਮਰ੍ਹੱਟਿਆਂ ਤੋਂ ਮਦਦ ਲੈਣ ਲਈ ਨਾਂਦੇੜ ਰੁਕੇ ਹੋਏ ਹਨ। ਪਿਛੇ ਰਹਿਕੇ ਅਸੀਂ ਗੁਰੂ ਜੀ ਦੀ ਦੇਹ ਦਾ ਸਿੱਖ ਮਰਯਾਦਾ ਅਨੁਸਾਰ ਅੰਤਮ ਸਸਕਾਰ ਕਰਕੇ, ਖ਼ਾਲਸਾ ਫੌਜ ਨਾਲ ਆ ਮਿਲਾਂਗੇ। ਫਿਰ ਢੁਕਵਾਂ ਸਮਾਂ ਵੇਖ ਕੇ ਗੁਰੂ ਜੀ ਦੇ ਪਰਲੋਕ ਗਮਨ ਦੀ ਖ਼ਬਰ ਨਸ਼ਰ ਕਰ ਦੇਵਾਂਗੇ।'

-ਸਿੰਘ ਜੀ, ਮੈਂ ਕੁਝ ਆਖ ਸਕਦਾ ਹਾਂ ? ' ਬੰਦਾ ਸਿੰਘ ਨੇ ਪੁੱਛਿਆ।

ਬਾਬਾ ਬਿਨੋਦ ਸਿੰਘ, ਕਾਨ੍ਹ ਸਿੰਘ, ਰਾਮ ਸਿੰਘ, ਬਾਜ਼ ਸਿੰਘ ਸਾਰੇ ਬੰਦਾ ਸਿੰਘ ਵੱਲ ਝਾਕੇ। ਸਭਨਾਂ ਨੇ ਸਿਰ ਹਿਲਾਕੇ ਸਹਿਮਤੀ ਦਿੱਤੀ।

-ਮਾਤਾ ਜੀ ਮੇਰਾ ਭਾਵ ਗੁਰੂ ਸਾਹਬ ਜੀ ਦੀ ਪਤਨੀ ਦਾ ਖਾਲਸਾ ਫੌਜ ਦੇ ਸਾਥ ਹੋਣਾ, ਫੌਜ ਦੀਆਂ ਕਾਰਵਾਈਆਂ ਵਿਚ ਰੁਕਾਵਟ ਬਣੇਗਾ। ਇਸਦੀ ਸੁਰੱਖਿਆ ਕਰਨੀ ਮੁਸ਼ਕਲ ਹੋਵੇਗੀ। ਵੈਰੀ ਨਾਲ ਲੜ ਰਹੇ ਸਿਪਾਹੀ ਕੋਲ ਬਣਦਾ ਆਦਰ ਸਤਿਕਾਰ ਦੇਣ ਦਾ ਵਕਤ ਨਹੀਂ ਹੁੰਦਾ। ਇਸ ਤਰ੍ਹਾਂ ਦੀ ਅਵੱਗਿਆ ਅਸੀਂ ਕਰਨੀ ਨਹੀਂ ਚਾਹਵਾਂਗੇ। ਮੇਰਾ ਮਤਲਬ ਸ਼ਾਇਦ ਆਪ ਸਮਝ ਗਏ ਹੋ।' ਬੰਦਾ ਸਿੰਘ ਨੇ ਬੜੇ ਸੰਕੋਚ ਨਾਲ ਕਿਹਾ।

-ਮਾਤਾ ਜੀ ਨੂੰ ਦਿੱਲੀ ਮਾਤਾ ਸੁੰਦਰੀ ਪਾਸ ਪਹੁੰਚਾ ਦਿਆਂਗੇ। ਗੁਰੂ ਜੀ ਦੀ ਇਹੀ ਇੱਛਾ ਸੀ।'

ਕਾਨ੍ਹ ਸਿੰਘ ਨੇ ਕਿਹਾ।

–ਠੀਕ ਹੈ ਸਿੰਘ ਜੀ। ਅਸੀਂ ਕੂਚ ਦੀ ਤਿਆਰੀ ਕਰਦੇ ਹਾਂ।' ਆਖਕੇ ਬੰਦਾ ਸਿੰਘ ਗੁਰੂ ਦੀ ਦੇਹ ਵੱਲ ਤੱਕਣ ਲੱਗਾ। ਫਿਰ ਰੋਹ ਨਾਲ ਮੁੱਛਾਂ ਫਰਕਣ ਲੱਗੀਆਂ, ਬੋਲਿਆ –'ਗੁਰੂ ਜੀ ਸੂਬਾ ਸਰਹਿੰਦ ਨੂੰ ਆਪਦੇ ਪਾਸ ਭੇਜਣ ਲਈ ਬਹੁਤਾ ਸਮਾਂ ਨਹੀਂ ਲੱਗੇਗਾ। ਅਸੀਂ ਉਸਨੂੰ......।'

–ਬੰਦਾ ਸਿੰਘ, ਅਸੀਂ–' ਬਿਨੋਦ ਸਿੰਘ ਨੇ ਟੋਕਦਿਆਂ ਕਿਹਾ –'ਗੁਰੂ ਜੀ ਦੇ ਅੰਤਮ ਸਸਕਾਰ ਦੀ ਤਿਆਰੀ ਕਰਦੇ ਹਾਂ। ਮਾਤਾ ਜੀ ਆਪ ਸਭ ਸਿੰਘਾਂ ਨੂੰ ਹੁਕਮ ਕਰੋ, ਏਧਰ ਗੁਰੂ ਜੀ ਦੇ ਖ਼ੇਮੇ ਵੱਲ ਕੋਈ ਨਾ ਆਵੇ। ਗੁਰੂ ਆਰਾਮ ਕਰ ਰਹੇ ਹਨ।'

ਬਾਬਾ ਬਿਨੋਦ ਸਿੰਘ ਦੀ ਗੱਲ ਸੁਣਕੇ ਬੰਦਾ ਸਿੰਘ ਜਾਣ ਲਈ ਤਿਆਰ ਹੋਇਆ ਤਾਂ ਬਾਬੇ ਨੇ ਫਿਰ ਕਿਹਾ –'ਬੰਦਾ ਸਿੰਘ, ਅੰਤਮ ਸਸਕਾਰ ਤੋਂ ਬਾਅਦ–ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਏਧਰ ਰਹਿ ਕੇ ਅੰਗੀਠੇ ਦੀ ਸੰਭਾਲ ਕਰਨਗੇ। ਅਸੀਂ ਤੁਰੰਤ ਪਿਛੋਂ ਆਪਦੇ ਨਾਲ ਆ ਮਿਲਾਂਗੇ।'

ਬੰਦਾ ਸਿੰਘ ਫਤਿਹ ਬੁਲਾਕੇ ਤੰਬੂ ਵਿਚੋਂ ਬਾਹਰ ਨਿਕਲ ਗਿਆ।

* * *

ਬੰਦਾ ਸਿੰਘ ਉਸੇ ਵੇਲੇ ਸਿਘਾਂ ਨੂੰ ਹਦਾਇਤ ਕਰ ਗਿਆ –'ਗੁਰੂ ਦਾ ਹੁਕਮ ਹੈ, ਜਾਨਵਰਾਂ ਲਈ ਅੰਨਦਾਣਾ ਅਤੇ ਆਪਣੇ ਹਥਿਆਰ ਹੱਥਾਂ ਹੇਠ ਕਰੋ। ਅਸੀਂ ਸੁਬ੍ਹਾ ਦਾ ਤਾਰਾ ਵੇਖ ਕੇ ਕੂਚ ਕਰਾਂਗੇ।'

ਸਾਰੇ ਤੰਬੂਆਂ ਵਿਚ ਹਲਚਲ ਹੋਣ ਲੱਗੀ।

ਬੰਦਾ ਸਿੰਘ ਆਪਣੇ ਮੱਠ ਵੱਲ ਤੁਰ ਪਿਆ। ਫਿਰ ਪਤਾ ਨਹੀਂ ਮਨ ਵਿਚ ਕੀ ਵਿਚਾਰ ਆਇਆ, ਗੋਦਾਵਰੀ ਨਦੀ ਦੇ ਉਸ ਘਾਟ ਵੱਲ ਚੱਲ ਪਿਆ, ਜਿਥੇ ਗੁਰੂ ਨਾਲ ਪਹਿਲੀ ਵੇਰ ਮੁਲਾਕਾਤ ਹੋਈ ਸੀ। ਮਨ ਵਿਚ ਉੱਥਲ–ਪੁੱਥਲ ਹੋ ਰਹੀ ਸੀ। ਕਿਥੋਂ ਚੱਲਿਆ ਸਾਂ। ਕਿਥੇ ਆਣ ਪੁੱਜਾ। ਕਦੇ ਸਵਾਮੀ ਰਾਮਦਾਸ ਦੇ ਡੇਰੇ, ਕਦੇ ਕਸੂਰ ਕਦੇ, ਦਾਦੂਵਾੜੇ, ਲੋਨੀ ਯੋਗੀ ਔਗੜ ਨਾਥ ਦੇ ਮੱਠ ਵਿਚ ਫਿਰ ਏਥੇ ਨਾਂਦੇੜ। ਆਸ ਪਾਸ ਜਾਣੇ ਪਹਿਚਾਣੇ ਰਾਹ–ਰਸਤੇ ਪਗਡੰਡੀਆਂ, ਜੰਗਲ, ਘਾਟੀਆਂ ਗੋਦਾਵਰੀ ਨਦੀ ਦੇ ਪੱਤਣ। ਇਧਰ ਉਧਰ ਨਿਹਾਰਦੇ ਨੇ ਲੰਮਾ ਸਾਹ ਲਿਆ। ਕਿੰਨਾ ਸਮਾਂ ਗੁਜ਼ਰ ਗਿਆ, ਮਰਾਠਾ ਧਰਤੀ ਉਪਰ।......ਜਿਧਰ ਦੇਖਦਾ ਹਾਂ, ਸਭ ਆਪਣਾ ਆਪਣਾ ਜਾਪਦਾ ਹੈ। ਕੱਲ੍ਹ ਤੋਂ ਇਹ ਸਭ ਨਹੀਂ ਵੇਖ ਸਕਾਂਗਾ। ਜ਼ਿੰਦਗੀ ਵਿਚ ਇਧਰ ਫਿਰ ਆਉਣ ਦਾ ਮੌਕਾ ਮਿਲੇ ਨਾ ਮਿਲੇ, ਕੀ ਪਤਾ। ਕਿੰਨਾ ਪਿਆਰ ਮਿਲਿਆ ਇਸ ਧਰਤੀ ਤੋਂ, ਇਥੋਂ ਦੇ ਲੋਕ, ਮੱਠ ਦੇ ਬੈਰਾਗੀ ਸਭ ਇਕ ਪਰਿਵਾਰ ਵਾਂਗਰਾਂ। ਬੰਦਾ ਸਿੰਘ ਉਸੇ ਵੱਡੀ ਚਟਾਨ ਉਪਰ ਜਾ ਬੈਠਾ, ਜਿਥੇ ਗੁਰੂ ਨਾਲ ਸੰਵਾਦ ਰਚਾਇਆ ਸੀ।

ਜੰਗਲ ਵਲੋਂ ਆਉਂਦੀ ਹਵਾ ਵਿਚ ਜੰਗਲੀ ਫੁੱਲਾਂ ਦੀ ਮਹਿਕ ਸੀ। ਗੋਦਾਵਰੀ ਨਦੀ ਦਾ ਪਾਣੀ ਕੁਝ ਕਹਿੰਦਾ ਜਾਪਦਾ ਸੀ। ਕੀ ਪਤਾ ਜੰਗਲ ਦੇ ਰੁੱਖ ਬਨਸਪਤੀ ਨਦੀ ਦਾ ਪਾਣੀ ਮੱਠ ਦੇ ਬੈਰਾਗੀਆਂ ਨੂੰ ਪੁੱਛੇ, —ਜਿਹੜਾ ਬੈਰਾਗੀ ਹਰ ਰੋਜ਼ ਸਾਡੇ ਨਾਲ ਗੱਲਾਂ ਕਰਦਾ ਸੀ, ਹੁਣ ਕਿਧਰ ਚਲਿਆ ਗਿਆ......। ਸਭ ਕੁਝ ਛੱਡ ਛਡਾ ਕੇ ਕੱਲ੍ਹ ਜਾਣਾ ਹੋਵੇਗਾ। ਖ਼ਿਆਲ ਆਇਆ ਕੀ ਸਿਰਫ ਸੈਨਿਕ ਹੀ ਕਰਮਯੋਗੀ ਹੈ ? ਇਕ ਬੈਰਾਗੀ ਹੋਣਾ, ਯੋਗੀ ਹੋਣਾ।.....ਹਰ ਸਮੇਂ ਮਾਣਸ ਦੀ ਸੇਵਾ ਕਰਨਾ ਕਰਮਯੋਗੀ ਨਹੀਂ ? ਗੁਰੂ ਤਾਂ ਅਜਿਹਾ ਹੀ ਸੋਚਦੇ ਸਨ। ਗੀਤਾ ਵੀ ਇਹੀ ਉਪਦੇਸ਼

ਦਿੰਦੀ ਹੈ, – ਯੋਗੀ ਹੋਣਾ ਜਾਂ ਕਿਸੇ ਮੱਠ ਤੇ ਜਾ ਬੈਠਣ ਕਰਮਯੋਗ ਤੋਂ ਭਗੌੜਾ ਹੋਣਾ ਹੈ। ਕੀ ਮੈਂ ਕਰਮਯੋਗੀ ਨਹੀਂ। ਮਰਾਠਾ ਸੈਨਾ ਦਾ ਇਕ ਹਿੱਸਾ ਬਣਕੇ ਮੁਗਲਾਂ ਦੇ ਜ਼ੁਲਮਾਂ ਵਿਰੁਧ ਲੜਿਆ ਹਾਂ। ਮਰਾਠਾ ਸੈਨਾ ਹੀ ਖੇਰੂੰ ਖੇਰੂੰ ਹੋ ਗਈ ਤਾਂ ਫਿਰ ......। ਜੇ ਮੋਰੋਪੰਤ ਪੇਸ਼ਵਾ ਕਿਧਰੇ ਅਲੋਪ ਨਾ ਹੋ ਜਾਂਦਾ, ਕੀ ਪਤਾ ਮੈਂ ਅਜੇ ਵੀ ਮਰਾਠਾ ਸੈਨਿਕ ਹੁੰਦਾ। ਗੁਰੂ ਨੇ ਮੇਰੇ ਅੰਦਰ ਸੌਂ ਗਈਆਂ ਭਾਵਨਾਵਾਂ ਜਗਾ ਦਿੱਤੀਆ। ਮੁਗਲਾਂ ਦੇ ਅਤਿਆਚਾਰ ਸੁਣਕੇ, ਮੇਰੇ ਅੰਦਰ ਜੰਮ ਚੁੱਕਾ ਲਹੂ ਪੰਘਰ ਕੇ ਵਗ ਤੁਰਿਆ ਹੈ, ਇਹ ਸਹੀ ਹੈ। ਮਾਸੂਮ ਬੱਚਿਆਂ ਦੇ ਕਤਲ ਕਰਕੇ ਅਤੇ ਗੁਰੂ ਨੂੰ ਪੰਜਾਬ ਦੀ ਧਰਤੀ ਤੋਂ ਖਦੇੜ ਕੇ ਵੀ ਸਰਹਿੰਦ ਦੇ ਨਵਾਬ ਨੂੰ ਸਬਰ ਨਹੀਂ ਆਇਆ। ਗੁਰੂ ਦੇ ਪਿੱਛੇ ਪਠਾਣ ਲਗਾ ਦਿੱਤਾ। ਸਰਹਿੰਦ ਦੇ ਨਵਾਬ ਨੂੰ ਸਜ਼ਾ ਤਾਂ ਦੇਣੀ ਹੀ ਹੋਵੇਗੀ। ਗੁਰੂ ਜਾਨਕੀ ਪ੍ਰਸਾਦ ਨੇ ਆਖਿਆ ਸੀ–ਵੇਲਾ ਆਵੇਗਾ। ਹੁਣ ਉਹ ਵੇਲਾ ਆ ਗਿਆ ਹੈ। ਮੁਗਲਾਂ ਦੇ ਅਤਿਆਚਾਰਾਂ ਦੀ ਇੱਟ ਦਾ ਜਵਾਬ, ਪੱਥਰ ਨਾਲ ਦੇਣਾ ਹੋਵੇਗਾ। ਯੋਗੀ ਔਗੜ ਨਾਥ ਨੇ ਵੀ ਕਿਹਾ ਸੀ ਤੂੰ ਬੈਰਾਗੀਆਂ ਦਾ ਜੀਵਨ ਜਿਉਣ ਲਈ ਪੈਦਾ ਨਹੀਂ ਹੋਇਆ। ਇਹਨਾਂ ਦੀਆਂ ਭਵਿੱਖ ਬਣੀਆਂ ਨੂੰ ਸੱਚ ਕਰਨ ਦਾ ਵਕਤ ਆਣ ਪੁੱਜਾ ਹੈ। ਉਹ ਉਠਿਆ। ਗੋਦਾਵਾਰੀ ਨਦੀ ਦੇ ਘਾਟ ਤੱਕ ਹੇਠਾਂ ਗਿਆ। ਕੰਢੇ ਉਪਰ ਬੈਠ ਗਿਆ। ਕੁਝ ਚੁਲੀਆਂ ਭਰਕੇ ਪਾਣੀ ਪੀਤਾ। ਆਪਣੇ ਸਰੀਰ ਉਪਰੋਂ ਦੀ ਪਾਣੀ ਸੁੱਟਿਆ ਬੋਲਿਆ–'ਹੇ ਗੋਦਾਵਰੀ ਮਾਂ ਸ਼ਾਇਦ ਹੁਣ ਤੇਰੀ ਗੋਦ ਵਿਚ ਨਾ ਬੈਠ ਸਕਾਂ। ਗੁਰੂ ਨੂੰ ਵਚਨ ਦੇ ਚੁੱਕਾ ਹਾਂ। ਜੇ ਯੋਗੀ ਔਗੜ ਨਾਥ ਮੇਰੇ ਜੀਵਨ ਵਿਚ ਨਾ ਆਉਂਦਾ ਕਦ ਦਾ ਤੇਰੀ ਗੋਦ ਵਿਚ ਸਮਾ ਗਿਆ ਹੁੰਦਾ। ਮਾਂ ਅਸ਼ੀਰਵਾਦ ਦੇ ਤੇਰਾ ਇਹ ਬੱਚਾ, ਗੁਰੂ ਦੇ ਭਰੋਸੇ ਉਪਰ ਖ਼ਰਾ ਉੱਤਰੇ। ਮੈਂ ਮੁਗਲ ਹਾਕਮਾਂ ਅਤੇ ਸਰਹਿੰਦ ਦੇ ਨਵਾਬ ਨਾਲ ਜ਼ੁਲਮਾਂ ਦਾ ਲੇਖਾ–ਜੋਖਾ ਬਰਾਬਰ ਕਰ ਸਕਾਂ। ਇਸ ਮੁਲਕ ਵਿਚੋਂ ਉਹਨਾਂ ਦੀ ਜੜ੍ਹ ਪੁੱਟ ਸਕਾਂ। ਬੰਦਾ ਸਿੰਘ ਖੜ੍ਹਾ ਹੋ ਗਿਆ। ਦੂਰ ਤੱਕ ਵਹਿੰਦੀ ਗੋਦਾਵਰੀ ਵੱਲ ਤੱਕਦਿਆਂ ਅੱਖਾਂ ਭਰ ਆਈਆਂ। ਜੰਗਲ, ਰੁੱਖ ਰਸਤੇ ਸਭ ਧੁੰਦਲੇ ਧੁੰਦਲੇ ਦਿੱਸਣ ਲੱਗੇ। ਆਪ ਮੁਹਾਰੇ ਦੋਵੇਂ ਹੱਥ ਜੁੜ ਗਏ। ਝੁਕ ਕੇ ਪੂਰੀ ਕਾਇਨਾਤ ਨੂੰ ਨਮਸਕਾਰ ਕਰਕੇ ਅੱਖਾਂ ਪੂੰਝੀਆਂ ਤੇ ਮੂੰਹ ਭੁਆ ਕੇ ਮੱਠ ਵੱਲ ਤੁਰ ਪਿਆ।

* * *

ਬੰਦਾ ਸਿੰਘ ਦੇ ਰੂਪ ਵਿਚ ਮਾਧੋਦਾਸ ਦੇ ਮੱਠ ਵਿਚ ਆਉਂਦਿਆ ਹੀ ਬੈਰਾਗੀਆਂ ਵਿਚ ਖ਼ਬਰ ਫੈਲ ਗਈ। 'ਸਵਾਮੀ ਜੀ ਆ ਗਏ, ਸਵਾਮੀ ਜੀ ਆ ਗਏ।'

ਸਾਰੇ ਬੈਰਾਗੀ, ਚੇਲੇ ਜਿਥੇ ਵੀ ਕਿਧਰੇ ਸਨ, ਸੁਣਦਿਆਂ ਹੀ ਇਕੱਠੇ ਹੋ ਗਏ। ਮੱਠ ਦਾ ਵਿਹੜਾ ਭਰ ਗਿਆ, ਸਾਰੇ ਹੈਰਾਨ ਸਨ, ਸਵਾਮੀ ਦੇ ਹੁਣ ਗੇਰੂਏ ਵਸਤਰ ਨਹੀਂ ਸਨ। ਸਿਰ ਉਪਰ ਪਗੜੀ, ਕਰਮਕੱਸਾ, ਉਸ ਵਿਚ ਤਲਵਾਰ। ਮਾਧੋਦਾਸ ਨੇ ਆਪਣੇ ਸਾਥੀਆਂ ਅਤੇ ਚੇਲਿਆਂ ਮੂਹਰੇ ਹੱਥ ਜੋੜ ਕੇ ਜਾਣ ਦੀ ਆਗਿਆ ਮੰਗੀ ਤਾਂ ਬੈਰਾਗੀ ਰੋਣ ਲੱਗੇ। ਉਹਨਾਂ ਕਿਹਾ 'ਸਾਨੂੰ ਛੱਡ ਕੇ ਨਾ ਜਾਓ ਸਵਾਮੀ ਜੀ। ਇਹ ਮੱਠ ਆਪ ਬਿਨਾਂ ਉਜੜ ਜਾਏਗਾ।'

ਮਾਧੋਦਾਸ ਵੀ ਜਜ਼ਬਾਤੀ ਹੋ ਗਿਆ। ਏਨਾ ਸਨੇਹ ? ਇਹਨਾਂ ਨੂੰ ਕਿਵੇਂ ਛੱਡ ਕੇ ਜਾਵਾਂ ? ਇਥੇ ਦੇ ਲੋਕ, ਰੋਗੀ, ਦੁਖੀ ਇਹ ਜੰਗਲ, ਬੇਲੇ। ਉਸਨੂੰ ਮਹਿਸੂਸ ਹੋਇਆ ਇਥੇ ਜ਼ਿਆਦਾ ਦੇਰ ਰੁਕਾਂਗਾ ਤਾ ਮੋਹ ਦੀਆਂ ਤੰਦਾਂ ਨਹੀਂ ਤੋੜ ਸਕਾਂਗਾ। 'ਜਾਣਾ ਹੋਏਗਾ'। ਉਸਨੇ ਆਪਣੇ ਆਪ ਨੂੰ ਕਠੋਰ ਬਣਾਉਂਦਿਆਂ ਕਿਹਾ ਤਾਂ ਕੁਝ ਸਾਧੂਆਂ ਨੇ ਨਾਲ ਜਾਣ ਦੀ ਜਿੱਦ ਕੀਤੀ। ਬੰਦਾ ਸਿੰਘ ਨੂੰ ਜਾਣਕਾਰੀ ਸੀ, ਉਹਨਾਂ ਸਾਧੂਆਂ ਨੂੰ ਜੰਗ ਦਾ ਤਜਰਬਾ ਸੀ, ਉਹ ਹਥਿਆਰ ਚਲਾਉਣ ਜਾਣਦੇ ਸਨ।

ਬੰਦਾ ਸਿੰਘ ਨੇ ਦੁਪਹਿਰ ਦਾ ਭੋਜਨ ਆਪਣੇ ਬੈਰਾਗੀ ਸਾਧੂਆਂ ਨਾਲ ਕੀਤਾ। ਫਿਰ ਮੱਠ ਦੀ ਮਰਯਾਦਾ ਬਣਾਈ ਰੱਖਣ ਲਈ ਉਹਨਾਂ ਨਾਲ ਗੱਲਾਂ ਕਰਨ ਲੱਗਾ। ਦੇਰ ਸ਼ਾਮ ਆਪਣੇ ਬੈਰਾਗੀ ਸਾਥੀਆਂ ਦੇ ਉੱਤਰੇ ਚਿਹਰੇ ਨਿਹਾਰਦਿਆਂ ਬੰਦਾ ਸਿੰਘ ਨੇ ਨਾਂਦੇੜ ਦੇ ਮੱਠ ਨੂੰ ਅਲਵਿਦਾ ਆਖੀ ਤੇ ਗੁਰੂ ਦੇ ਪੜਾਅ ਉੱਪਰ ਆ ਗਿਆ।

ਤੈਅ ਪ੍ਰੋਗਰਾਮ ਅਨੁਸਾਰ ਅਗਲੇ ਦਿਨ ਹੀ ਪਹਿਰ ਦੇ ਤੜਕੇ ਸਿੰਘਾਂ ਨੇ ਗੁਰੂ ਦਰਬਾਰ ਜਾ ਕੇ ਮੁਹਿੰਮ ਦੀ ਫਤਿਹ ਲਈ ਅਰਦਾਸ ਕੀਤੀ। ਵਾਕ ਲਿਆ ਤੇ ਜੈਕਾਰੇ ਛੱਡਕੇ ਤਾਰਿਆਂ ਦੀ ਛਾਂ ਹੇਠ ਨਾਂਦੇੜ ਦੀ ਧਰਤੀ ਛੱਡ ਤੁਰੇ।

ਗੁਰੂ ਜੀ ਦੇ ਖ਼ੈਮੇ ਅੰਦਰ ਚੁੱਪ ਉਦਾਸ ਬੈਠੇ ਬਾਬਾ ਬਿਨੋਦ ਸਿੰਘ ਅਤੇ ਦੂਸਰੇ ਸਿੰਘਾਂ ਨੂੰ ਕੁਝ ਦੇਰ ਤੱਕ, ਘੋੜਿਆਂ ਦੇ ਸੁੰਮਾਂ ਦੀ ਆਵਾਜ਼ ਸੁਣਦੀ ਰਹੀ, ਫਿਰ ਹੌਲੀ ਹੌਲੀ ਮੱਧਮ ਪੈਂਦੀ ਗਈ। ਉਦੋਂ ਬਿਨੋਦ ਸਿੰਘ ਨੂੰ ਕੀ ਪਤਾ ਸੀ, ਇਹ ਬੈਰਾਗੀ ਸਾਧੂ ਬੰਦਾ ਸਿੰਘ ਬਹਾਦਰ ਬਣਕੇ ਪੰਜਾਬ ਦੇ ਇਤਿਹਾਸ ਨੂੰ ਨਵਾਂ ਮੋੜ ਦੇਣ ਜਾ ਰਿਹਾ ਹੈ।

-----0-----

# 32

ਚੁਫੇਰੇ ਦਾ ਹਨੇਰਾ ਘਟਦਾ ਜਾ ਰਿਹਾ ਸੀ।

ਪੂਰਬ ਵੱਲ ਅਸਮਾਨ ਪਲ ਪਲ ਲਾਲੀ ਫੜਨ ਲੱਗਾ।

ਸਥਾਨਕ ਵਾਸੀਆਂ ਨੇ ਦੇਖਿਆ, ਸਿੱਖਾਂ ਦਾ ਇਕ ਜੱਥਾ ਚੁੱਪ-ਚਾਪ ਆਪਣੇ ਪੰਧ ਤੇ ਪਿਆ ਹੋਇਆ ਸੀ। ਸਭ ਤੋਂ ਅੱਗੇ ਇਕ ਘੋੜ ਸਵਾਰ ਨੇ ਕੇਸਰੀ ਰੰਗ ਦਾ ਨਿਸ਼ਾਨ ਫੜਿਆ ਹੋਇਆ ਸੀ। ਬਹੁਤੇ ਸਵਾਰਾਂ ਕੋਲ ਤੀਰ ਕਮਾਨ ਸਨ। ਕਮਰਕੱਸਿਆਂ ਵਿਚ ਤਲਵਾਰਾਂ ਅਤੇ ਹੱਥਾਂ ਵਿਚ ਨੇਜ਼ੇ ਸਨ। ਕੁਝ ਘੋੜਿਆਂ ਉਪਰ ਰਸਦ-ਪਾਣੀ ਲੱਦਿਆ ਹੋਇਆ ਸੀ। ਪਿੱਛੇ ਊਠਾਂ ਉੱਪਰ ਪੜਾਅ ਕਰਨ ਦਾ ਸਮਾਨ ਸੀ। ਇਹ ਵਹੀਰ ਇਸ ਤਰ੍ਹਾਂ ਸ਼ਾਂਤ ਜਾ ਰਹੀ ਸੀ, ਜਿਵੇਂ ਕਿਸੇ ਧਾਰਮਿਕ ਯਾਤਰਾ ਉਪਰ ਨਿਕਲੀ ਹੋਵੇ।

-ਸੂਰਜ ਉਦੈ ਹੋਣ ਵਾਲਾ ਹੈ।' ਬੰਦਾ ਸਿੰਘ ਨੇ ਪੂਰਬ ਦੀ ਲਾਲੀ ਵੇਖਦਿਆਂ ਖੁਸ਼ ਹੋ ਕੇ ਕਿਹਾ। ਅਜੇ ਤੱਕ ਉਹ ਬਿਨਾਂ ਅੜਿੱਕਾ ਤੁਰੇ ਆਏ ਸਨ। ਨਾਂਦੇੜ ਦੂਰ ਪਿੱਛੇ ਹੋਰ ਪਿੱਛੇ ਹੁੰਦਾ ਜਾ ਰਿਹਾ ਸੀ।

ਥਾਂ ਥਾਂ ਉਪਰ ਸਾਹ ਲੈਂਦਾ, ਰੁਕਦਾ, ਵਿਸਰਾਮ ਕਰਦਾ, ਇਹ ਖਾਲਸਾ ਜੱਥਾ, ਕਿਸੇ ਨਾਲ ਵੀ ਟਕਰਾਓ ਦੀ ਸਥਿਤੀ ਵਿਚ ਨਾ ਪੈਂਦਾ, ਕੁਝ ਦਿਨਾਂ ਵਿਚ ਜੈਪੁਰ ਪੁੱਜ ਗਿਆ। ਹਰ ਵਾਰ ਪੜਾਅ ਲਈ ਉਹ ਜਗ੍ਹਾ ਚੁਣੀ ਜਾਂਦੀ ਜਿਥੇ ਘੋੜਿਆਂ, ਊਠਾਂ ਨੂੰ ਘਾਹ-ਪੱਠਾ ਸੌਖਿਆਂ ਪ੍ਰਾਪਤ ਹੋ ਸਕੇ। ਸਿੰਘਾਂ ਲਈ ਲੰਗਰ ਤਿਆਰ ਕਰਨ ਵਾਸਤੇ ਪਾਣੀ ਅਤੇ ਲੱਕੜੀ ਦਾ ਪ੍ਰਬੰਧ ਕਰਨਾ ਔਖਾ ਨਾ ਹੋਵੇ।

ਮਾਤਾ ਸਾਹਿਬ ਦੇਵਾਂ ਵਹੀਰ ਦੇ ਨਾਲ ਹੋਣ ਕਰਕੇ, ਬੰਦਾ ਸਿੰਘ ਪੜਾਅ ਦੀ ਚੋਣ ਬੜੀ ਸੋਚ ਵਿਚਾਰ ਨਾਲ ਕਰਦਾ ਸੀ। ਉਸਦੀ ਹਰ ਲੋੜ ਅਤੇ ਸਹੂਲਤ ਦਾ ਖ਼ਿਆਲ ਰੱਖਦਾ ਸੀ। ਪਰ ਬੰਦਾ ਸਿੰਘ ਅੰਦਰੋਂ ਬਹੁਤ ਹੀ ਅਸਹਿਜ ਮਹਿਸੂਸ ਕਰਦਾ ਸੀ। ਮਾਤਾ ਦਾ ਸਿੱਖ ਪੰਥ ਲਈ ਸਥਾਨ ਬਹੁਤ ਉੱਚਾ ਸੀ, ਉਸ ਕੋਲ ਸਾਧਨ ਬਹੁਤ ਥੋੜ੍ਹੇ ਸਨ। ਉਹ ਚਾਹੁੰਦਾ ਸੀ, ਜਲਦੀ ਤੋਂ ਜਲਦੀ ਉਹ ਦਿੱਲੀ ਲਾਗੇ ਪਹੁੰਚੇ ਤੇ ਮਾਤਾ ਨੂੰ ਸੁੰਦਰੀ ਕੋਲ ਛੱਡ ਕੇ ਆਪਣੀ ਜ਼ਿੰਮੇਵਾਰੀ ਤੋਂ ਮੁਕਤ ਹੋਵੇ। ਮਾਤਾ ਸਾਹਿਬ ਦੇਵਾਂ ਦਾ ਖ਼ਿਆਲ ਰੱਖਣ ਅਤੇ ਦਿੱਲੀ ਮਾਤਾ ਸੁੰਦਰੀ ਕੋਲ ਛੱਡਣ ਲਈ, ਉਸਨੇ ਭਾਈ ਮਨੀ ਸਿੰਘ ਦੀ ਜ਼ਿੰਮੇਵਾਰੀ ਲਾਈ ਹੋਈ ਸੀ।

ਸਿੱਖਾਂ ਦੀ ਇਸ ਛੋਟੀ ਜਿਹੀ ਸੈਨਿਕ ਟੁਕੜੀ ਵਿਚ, ਬਾਜ਼ ਸਿੰਘ, ਰਾਮ ਸਿੰਘ ਅਤੇ ਫਤੇਹ ਸਿੰਘ ਜਿਹੇ ਅਨੁਭਵੀ ਜੱਥੇਦਾਰ ਵੀ ਸਨ ਜਿਨ੍ਹਾਂ ਨੇ ਗੁਰੂ ਦੀ ਅਗਵਾਈ ਵਿਚ ਜੰਗਾਂ ਲੜੀਆਂ ਸਨ। ਬਾਜ਼ ਸਿੰਘ ਉਸ ਇਲਾਕੇ ਦੀ ਨਿਸ਼ਾਨਦੇਹੀ ਕਰਦਾ ਜਿਸ ਵਿਚ ਮੁਗਲ ਸਲਤਨਤ ਦਾ ਪ੍ਰਭਾਵ ਬਹੁਤਾ ਨਾ ਹੁੰਦਾ। ਜੈਪੁਰ ਵਿਚ ਉਹਨਾਂ ਨੇ ਬੇਖੌਫ ਹੋ ਕੇ ਪੜਾਅ ਕੀਤਾ। ਏਥੇ ਰਾਜਪੂਤਾਂ ਦਾ ਦਬਦਬਾ ਸੀ। ਪਰ ਜਿਵੇਂ ਜਿਵੇਂ ਦਿਨ ਲੰਘਦੇ ਜਾਂਦੇ ਸਨ, ਬੰਦਾ ਸਿੰਘ ਨੂੰ ਇਕ ਚਿੰਤਾ ਨੇ ਘੇਰਿਆ ਹੋਇਆ ਸੀ। ਉਸਨੇ ਜੱਥੇ ਦੇ ਮੋਹਰੀ ਸਿੰਘਾਂ ਨਾਲ ਬੈਠਕ ਕੀਤੀ। ਆਉਣ ਵਾਲੀਆਂ ਮੁਸ਼ਕਲਾਂ ਬਾਰੇ ਸੋਚਦਿਆਂ ਉਸਨੇ ਕਿਹਾ।

–ਸਿੰਘ ਜੀ, ਸਾਡੇ ਪਾਸ ਸਾਧਨ ਬਹੁਤ ਸੀਮਤ ਹਨ। ਨਾ ਸਾਡੇ ਪਾਸ ਲੋੜ ਅਨੁਸਾਰ ਧਨ ਹੈ, ਨਾ ਰਾਸ਼ਨ ਹੈ। ਅਸੀਂ ਬਹੁਤ ਵੱਡੀ ਮੁਹਿੰਮ ਉਪਰ ਜਾ ਰਹੇ ਹਾਂ। ਸਾਡੇ ਪਾਸ ਸੈਨਿਕਾਂ ਦੀ ਵੀ ਘਾਟ ਹੈ। ਗੁਰੂ ਸਾਹਬ ਨੇ ਕੁਛ ਸਿੰਘ ਪੰਜਾਬ ਵੱਲ ਭੇਜੇ ਤਾਂ ਸਨ, ਉਹ ਕਦ ਪੰਜਾਬ ਪੁਜਣਗੇ ਤੇ ਉਧਰੋਂ ਕਦ ਸਿੰਘ ਸਾਡੇ ਨਾਲ ਆਕੇ ਮਿਲਣਗੇ। ਕੋਈ ਪਤਾ ਨਹੀਂ। ਅਜੇ ਤੱਕ ਸਾਡੇ ਨਾਲ ਵੀਹ ਪੰਝੀ ਸਿੰਘ ਹੀ ਜੁੜੇ ਹਨ। ਏਡੀ ਵੱਡੀ ਮੁਗਲ ਸਲਤਨਤ ਨਾਲ ਟੱਕਰ ਲੈਣੀ......'

–ਖਾਲਸਾ ਜੀ ਖ਼ਿਮਾ ਕਰਨਾ, ਤੁਸਾਂ ਨੂੰ ਜਾਣਕਾਰੀ ਨਹੀਂ, ਜਿਵੇਂ ਹੀ ਪਜੰਾਬ ਦੇ ਸਿੱਖਾਂ ਨੂੰ ਗੁਰੂ ਦਾ ਹੁਕਮਨਾਮਾ ਪੁੱਜਾ, ਵੇਖਣਾ, ਪੰਜਾਬ ਤੋਂ ਸਿੰਘ ਵਹੀਰਾਂ ਘੱਤ ਕੇ ਅਸਾਂ ਨਾਲ ਆ ਮਿਲਣਗੇ।' ਰਾਮ ਸਿੰਘ ਨੇ ਕਿਹਾ।

–ਅਜੇ ਅਸੀਂ ਪੰਜਾਬ ਤੋਂ ਦੂਰ ਵੀ ਬਹੁਤ ਹਾਂ ਬੰਦਾ ਸਿੰਘ ਜੀ।' ਬਾਜ਼ ਸਿੰਘ ਬੋਲਿਆ। ਕੋਈ ਵੀ ਸਿੰਘ ਮਾਧੋਦਾਸ ਨੂੰ ਗੁਰਬਖਸ਼ ਸਿੰਘ ਨਹੀਂ ਸੀ ਆਖ ਕੇ ਬਲਾਉਂਦਾ। ਪਹਿਲਾਂ ਸਾਰੇ ਬੰਦਾ ਸਿੰਘ ਜਾਂ ਗੁਰੂ ਦਾ ਬੰਦਾ ਆਖਦੇ ਸਨ। ਹੁਣ ਜਦ ਤੋਂ ਖਾਲਸਾ ਫੌਜ ਦੀ ਅਗਵਾਈ ਸੰਭਾਲੀ ਹੈ ਤਾਂ ਸਿੰਘ 'ਖਾਲਸਾ ਜੀ' ਕਹਿਣ ਲੱਗੇ ਹਨ।

–ਮੈਂ ਸਮਝਦਾ ਹਾਂ ਸਿੰਘ ਜੀ, ਅਸੀਂ ਪੰਜਾਬ ਤੋਂ ਦੂਰ ਹਾਂ।' ਬੰਦਾ ਸਿੰਘ ਨੇ ਕਿਹਾ–'ਇਸ ਵਕਤ ਸਾਡੇ ਪਾਸ ਸਾਧਨ ਬਹੁਤ ਸੀਮਤ ਹਨ। ਮੈਂ ਨਹੀਂ ਚਾਹੁੰਦਾ, ਮੁਗਲਾਂ ਨਾਲ ਟੱਕਰ ਲੈਣ ਤੋਂ ਪਹਿਲਾਂ ਕਿਧਰੇ ਹੋਰ ਉਲਝਿਆ ਜਾਏ। ਪਰ ਸਾਨੂੰ ਧਨ ਦੀ ਸਖ਼ਤ ਲੋੜ ਹੈ। ਧਨ ਪ੍ਰਾਪਤ ਕਰਨ ਲਈ ਯਤਨ ਕਰਨੇ ਪੈਣਗੇ।'

–ਖਾਲਸਾ ਜੀ, ਸਿੱਧਾ ਕਹੋ ਕੀ ਕਰਨਾ ਹੈ ? ' ਫਤੇਹ ਸਿੰਘ ਨੇ ਪੁੱਛਿਆ।

–ਸਾਨੂੰ ਕੋਈ ਸ਼ਾਹੂਕਾਰ ਲੁੱਟਣਾ ਪਏਗਾ ਜਾਂ ਕਿਸੇ ਵੱਡੀ ਹਵੇਲੀ ਵਿਚ ਡਾਕਾ ਮਾਰਨਾ ਪਏਗਾ। ਪਰ ਇਕ ਮੁਸ਼ਕਲ ਵੀ ਹੈ। ਜਦ ਤੱਕ ਮਾਤਾ ਅਸਾਂ ਦੇ ਨਾਲ ਹੈ। ਇਕ ਡਰ ਹੈ, ਜੇ ਆਹਮੋ ਸਾਹਮਣੇ ਦੀ ਲੜਾਈ ਹੋ ਗਈ ਤਾਂ ਇਸਦੀ ਸੁਰੱਖਿਆ ਖ਼ਤਰੇ ਵਿਚ ਪੈ ਸਕਦੀ ਹੈ। ਹੋਰ ਵੀ ਸਾਫ਼ ਗੱਲ ਇਹ ਹੈ, ਦਿੱਲੀ ਤੱਕ ਪੁੱਜਣ ਲਈ ਨਾ ਸਾਡੇ ਪਾਸ ਧਨ ਹੈ, ਨਾ ਰਸਦ–ਪਾਣੀ।'

ਬੰਦਾ ਸਿੰਘ ਦੀਆਂ ਖ਼ਰੀਆਂ ਗੱਲਾਂ ਸੁਣਕੇ ਸਿੰਘ ਸੋਚੀਂ ਪੈ ਗਏ।

–ਖਾਲਸਾ ਜੀ।' ਰਾਮ ਸਿੰਘ ਬੋਲਿਆ –'ਅਰਦਾਸ ਕਰਕੇ ਚਾਲੇ ਪਾਈਏ। ਅਕਾਲ ਪੁਰਖ ਨੂੰ ਕਹੀਏ ਆਪਣੇ ਖਾਲਸੇ ਦਾ ਤੈਨੂੰ ਹੀ ਫ਼ਿਕਰ ਹੈ। ਗੁਰੂ ਸਹਾਈ ਹੋਣਗੇ।'

–ਗੁਰੂ ਤਾਂ ਹੀ ਸਹਾਈ ਹੋਣਗੇ ਜੇ ਅਸੀਂ ਵੀ ਕੋਈ ਹੱਥ ਪੱਲਾ ਮਾਰਾਂਗੇ।' ਬੰਦਾ ਸਿੰਘ ਨੇ ਕਿਹਾ। ਫਿਰ ਸਭ ਸਿੰਘਾਂ ਨੇ ਇੱਕਠੇ ਹੋ ਕੇ ਅਰਦਾਸ ਕਰਕੇ ਜੈਪੁਰ ਤੋਂ ਚਾਲੇ ਪਾ ਦਿੱਤੇ।

* * *

ਚਲਦਿਆਂ ਰੁਕਦਿਆਂ ਸਾਹ ਲੈਂਦਿਆਂ ਬੰਦਾ ਸਿੰਘ ਦੀ ਖਾਲਸਾ ਫੌਜ ਨੇ ਭਰਤਪੁਰ ਲਾਗੇ, ਇਕ ਥਾਂ ਰੁੱਖਾਂ ਦਾ ਝੁੰਡ ਵੇਖਕੇ ਪੜਾਅ ਕਰ ਲਿਆ। ਬੰਦਾ ਸਿੰਘ ਨੇ ਸਭ ਤੋਂ ਪਹਿਲਾਂ ਮਾਤਾ ਸਾਹਿਬ ਦੇਵਾਂ ਦੇ ਖ਼ੈਮੇ ਦਾ ਪ੍ਰਬੰਧ ਕਰਵਾਇਆ।

ਸਿੰਘ ਅਜੇ ਘੋੜਿਆਂ,ਊਠਾਂ ਉਪਰੋਂ ਲੱਦਿਆ ਸਮਾਨ ਉਤਾਰ ਕੇ ਵਿਹਲੇ ਨਹੀਂ ਸਨ ਹੋਏ। ਕੁਝ ਸਿੰਘ ਤੰਬੂ ਗੱਡਣ ਵਿਚ ਰੁੱਝੇ ਹੋਏ ਸਨ। ਇਕ ਸਿੱਖ ਵਪਾਰੀ ਇਧਰ ਵੱਲ ਆਉਂਦਾ ਵੇਖ ਕੇ ਨਿਗਰਾਨੀ ਰੱਖ ਰਹੇ ਸਿੰਘ ਨੇ, ਬੰਦਾ ਸਿੰਘ ਨੂੰ ਸੂਚਨਾ ਦਿੱਤੀ। ਬੰਦਾ ਸਿੰਘ ਜਾਣ ਬੁਝ ਕੇ ਪਰ੍ਹਾਂ ਚਲਾ ਗਿਆ।

ਸਿੱਖ ਵਪਾਰੀ ਨੇ ਨੇੜੇ ਆਣ ਕੇ ਫਤੇਹ ਬੁਲਾਈ ਤੇ ਕਿਹਾ–'ਗੁਰੂ ਦਰਸ਼ਨਾਂ ਲਈ ਆਇਆ ਹਾਂ, ਇਧਰੋਂ ਲੰਘਦਾ ਪਿਆ ਸਾਂ, ਦੇਖ ਕਰ ਰੁੱਕ ਗਿਆ, ਮੇਰੇ ਧੰਨਭਾਗ।'

–ਗੁਰੂ ਜੀ ਤਾਂ ਅਜੇ ਨਾਂਦੇੜ ਵਿਚ ਹਨ। ਏਧਰ ਗੁਰੂ ਦਾ ਬੰਦਾ ਹੈ। ਉਹੀ ਖਾਲਸਾ ਫੌਜ ਦਾ ਮੁਖੀਆ ਹੈ। ਗੁਰੂ ਦਾ ਆਦੇਸ਼ ਹੈ, ਬੰਦਾ ਸਿੰਘ ਨੂੰ ਮੇਰਾ ਹੀ ਰੂਪ ਜਾਣੋ।' ਬਾਜ਼ ਸਿੰਘ ਨੇ ਵਪਾਰੀ ਦੇ ਹੋਰ ਨੇੜੇ ਹੁੰਦਿਆਂ ਕਿਹਾ।

–ਗੁਰੂ ਜੀ ਦੇ ਬੰਦੇ ਨਾਲ ਮਿਲਵਾ ਦੇਵੋ।' ਸਿੱਖ ਵਪਾਰੀ ਨੇ ਬੇਨਤੀ ਕਰਨ ਵਾਂਗ ਕਿਹਾ।

ਜਦ ਇਕ ਸਿੰਘ ਨੇ ਬੰਦਾ ਸਿੰਘ ਪਾਸ ਜਾਕੇ ਵਪਾਰੀ ਦੀ ਇੱਛਾ ਬਾਰੇ ਦੱਸਿਆ ਤਾਂ ਬੰਦਾ ਸਿੰਘ ਨੇ ਕਿਹਾ–'ਸਿੰਘ ਜੀ, ਪਹਿਲਾਂ ਤਸੱਲੀ ਕਰ ਲਓ, ਕੋਈ ਬਹੁਰੂਪੀਆ ਤਾਂ ਨਹੀਂ ?'

–ਤਸੱਲੀ ਕਿਵੇਂ ਹੋਵੇਗੀ ਖਾਲਸਾ ਜੀ ?' ਸਿੰਘ ਨੇ ਪੁੱਛਿਆ।

–ਜੈਕਾਰਾ ਛੱਡਣਾ। ਜੇ ਉਸ ਅੱਗੋਂ ਜਵਾਬ ਨਾ ਮੋੜਿਆ ਤਾਂ ਹੋ ਸਕਦਾ ਹੈ, ਸਿੱਖ ਦੇ ਭੇਸ ਵਿਚ ਕੋਈ ਵੈਰੀ ਹੋਵੇ।' ਬੰਦਾ ਸਿੰਘ ਨੇ ਸਮਝਾਇਆ।

ਸਿੰਘ ਨੇ ਵਪਾਰੀ ਨੂੰ ਜਾ ਪਰਖ਼ਿਆ। ਉਸਨੇ ਮੋੜਵਾਂ ਜਵਾਬ ਚੜ੍ਹਦੀ ਕਲਾ ਵਿਚ ਦਿੱਤਾ। ਬੰਦਾ ਸਿੰਘ ਦੀ ਤਸੱਲੀ ਹੋ ਗਈ। ਉਸਨੇ ਸਿੱਖ ਨੂੰ ਤੰਬੂ ਵਿਚ ਲੈ ਆਉਣ ਲਈ ਕਿਹਾ।

ਤੰਬੂ ਵਿਚ ਆਉਂਦਿਆਂ ਵਪਾਰੀ ਨੇ ਬੰਦਾ ਸਿੰਘ ਨੂੰ ਫਤੇਹ ਬੁਲਾ ਕੇ ਕਿਹਾ –'ਆਪ ਜੀ ਨੂੰ ਦੂਰੋਂ ਵੇਖਿਆ ਤਾਂ ਗੁਰੂ ਜੀ ਦਾ ਭੁਲੇਖਾ ਪਿਆ। ਦਰਸ਼ਨਾਂ ਨੂੰ ਚਲਿਆ ਆਇਆ। ਗੁਰੂ ਜੀ ਵੱਲੋਂ ਪੰਜਾਬ ਵੱਲ ਤੋਰੇ ਸਿੰਘ ਥਾਂ ਥਾਂ ਰੁਕਦੇ ਗਏ ਹਨ ਤੇ ਗੁਰੂ ਦਾ ਸੰਦੇਸ਼ ਦੇਂਦੇ ਗਏ ਹਨ। ਗੁਰੂ ਨੇ ਧਨ, ਹਥਿਆਰ, ਘੋੜੇ ਅਤੇ ਸੇਵਕਾਂ ਨਾਲ ਵੱਧ ਤੋਂ ਵੱਧ ਸਹਾਇਤਾ ਲਈ ਹੁਕਮ ਕੀਤਾ ਹੈ। ਜਦੋਂ ਹੀ ਸੁਣਿਆਂ ਸਿੰਘਾਂ ਦਾ ਜੱਥਾ ਪੰਜਾਬ ਵੱਲ ਜਾ ਰਿਹਾ ਹੈ, ਆਪਣੇ ਵਲੋਂ ਦਸਵੰਧ ਭੇਂਟਾ ਕਰਨ ਚਲਾ ਆਇਆ, ਕਬੂਲ ਕਰੋ।'

ਬੰਦਾ ਸਿੰਘ ਹੈਰਾਨ ਰਹਿ ਗਿਆ। ਇਹ ਅਰਦਾਸ ਦੀ ਕਰਾਮਾਤ ਹੈ ਜਾਂ ਸਬੱਬ ਨਾਲ ਹੀ ਵਪਾਰੀ ਇਧਰ ਆ ਗਿਆ। ਜੋ ਵੀ ਸੀ, ਧਨ ਦੀ ਘਾਟ ਰੜਕ ਰਹੀ ਸੀ। ਬੰਦਾ ਸਿੰਘ ਦੇ ਚਿਹਰੇ ਉਪਰ ਰੌਣਕ ਆ ਗਈ। ਵਪਾਰੀ ਨੂੰ ਕਿਹਾ:

–ਸਿੰਘ ਜੀ, ਆਪ ਨੂੰ ਮਿਲ ਕਰ ਖਾਲਸਾ ਪ੍ਰਸੰਨ ਹੋਇਆ ਹੈ। ਗੁਰੂ ਰੱਖਿਆ ਕਰੇਗਾ। ਆਪਦੀ ਨੇਕ ਕਮਾਈ ਵਿਚ ਬਰਕਤ ਪਵੇਗੀ। ਆਪ ਠੀਕ ਸਮੇਂ ਪਰ ਬਹੁੜੇ ਹੋ।'

–ਮੈਂ ਵੀ ਆਪ ਨੂੰ ਮਿਲਕੇ ਧੰਨ ਹੋ ਗਿਆ ਹਾਂ,ਖਾਲਾਸਾ ਜੀਓ। ਗੁਰੂ ਜੀ ਦੇ ਸੰਦੇਸ਼ ਵਿਚ ਆਪ ਦੀ ਇਮਦਾਦ ਕਰਨ ਲਈ ਕਿਹਾ ਹੈ। ਮੈਂ ਗੁਰੂ ਦੇ ਦਰਸ਼ਨ ਕਰਨ ਆਇਆ ਸਾਂ। ਹੁਣ ਆਪ ਵਿਚੋਂ ਗੁਰੂ ਦੇ ਦਰਸ਼ਨ ਕਰ ਰਿਹਾ ਹਾਂ।' ਵਪਾਰੀ ਦੋਵੇਂ ਹੱਥ ਜੋੜ ਕੇ ਉਠ ਖੜ੍ਹਾ।

ਬੰਦਾ ਸਿੰਘ ਸੋਚਣ ਲੱਗਾ –:ਵਾਹ! ਗੁਰੂ ਤੇ ਵਾਹ! ਗੁਰੂ ਦੇ ਸਿੱਖ......

–ਜਾਣ ਦੀ ਆਗਿਆ ਬਖਸ਼ੋ ਖਾਲਸਾ ਜੀ।' ਸਿੱਖ ਵਪਾਰੀ ਨੇ ਸਿਰ ਝੁਕਾਇਆ ਤੇ ਫਤੇਹ ਬੁਲਾ ਕੇ ਤੰਬੂ ਵਿਚੋਂ ਬਾਹਰ ਨਿਕਲ ਗਿਆ।

* * *

ਪੰਜਾਬ ਤੱਕ ਪੁੱਜਣ ਲਈ ਹੁਣ ਸਿੰਘਾਂ ਪਾਸ ਕੁਝ ਧਨ ਤਾਂ ਹੈ ਸੀ। ਰਸਦ ਪਾਣੀ ਦੀ ਤੋਟ ਆ ਸਕਦੀ ਹੈ। ਬੰਦਾ ਸਿੰਘ ਸੋਚਦਾ ਸੀ, ਪਰ ਪਹਿਲਾਂ ਵਾਂਗ ਫ਼ਿਕਰਮੰਦ ਨਹੀਂ ਸੀ। ਉਸਨੂੰ ਵਿਸ਼ਵਾਸ ਹੋਣ ਲੱਗਾ– ਜਦ ਵੀ ਇਕ ਮਨ ਹੋ ਕੇ ਗੁਰੂ ਪਾਸ ਅਰਦਾਸ ਕਰਾਂਗੇ, ਰਸਦ ਪਾਣੀ ਵੀ ਆ ਜਾਵੇਗਾ।

ਮੌਸਮ ਦਾ ਮਿਜਾਜ਼ ਵੇਖ ਕੇ, ਖਾਲਸਾ ਵਹੀਰ ਨੇ ਚਾਲੇ ਪਾ ਦਿੱਤੇ। ਘੋੜਿਆਂ ਲਈ ਘਾਹ ਪੱਠਾ ਉਹ ਰਾਤ ਵੇਲੇ ਖੇਤਾਂ ਵਿਚੋਂ ਵੱਢ ਲੈਂਦੇ। ਜਾਂ ਘੋੜੇ, ਊਠ, ਚਰਨ ਲਈ ਛੱਡ ਦਿੰਦੇ। ਪੈਂਡਾ ਬੜਾ ਲੰਮਾ ਸੀ। ਯਾਤਰਾ ਦਾ ਮਕਸਦ ਉਸ ਨਾਲੋਂ ਵੀ ਅਹਿਮ ਸੀ। ਹਰ ਪੜਾਅ ਉਪਰ ਕੁਝ ਸਿੰਘ ਜੱਥੇ ਨਾਲ ਆ ਰਲਦੇ ਸਨ। ਬੰਦਾ ਸਿੰਘ ਸੋਚਦਾ....ਕੀ ਹੋਵੇਗਾ ਏਨੀ ਕੁ ਸੈਨਿਕ ਟੁਕੜੀ ਨਾਲ, ਇੰਨੇ ਕੁ ਤਾਂ ਮੁਗਲ ਸੈਨਾ ਕੋਲ ਭੋਜਨ ਤਿਆਰ ਕਰਨ ਵਾਲੇ ਹੁੰਦੇ ਨੇ। ਗੁਰੂ ਨੇ ਉਸ ਉਪਰ ਵੱਡੀ ਜ਼ਿੰਮੇਵਾਰੀ ਪਾਈ ਸੀ। ਕਿਵੇਂ ਨਿਭਾਏਗਾ? ਸੋਚ ਸੋਚ ਕੇ ਉਹ ਚਿੰਤਤ ਸੀ। ਕਿਥੋਂ ਖੜ੍ਹੀ ਕਰੇ ਮੁਗਲ ਸੈਨਾ ਨੂੰ ਟੱਕਰ ਦੇਣ ਵਾਲੀ ਸੈਨਾ। ਬੰਦਾ ਸਿੰਘ ਫ਼ਿਕਰਵਾਨ ਵੀ ਸੀ ਤੇ ਅੱਗੇ ਵਧਦਾ ਵੀ ਜਾ ਰਿਹਾ ਸੀ, ਉਸਨੇ ਬਾਜ਼ ਸਿੰਘ, ਰਾਮ ਸਿੰਘ ਤੇ ਫਤੇਹ ਸਿੰਘ ਨੂੰ ਸਖ਼ਤ ਹਦਾਇਤ ਕੀਤੀ ਹੋਈ ਸੀ, ਰਸਤਾ ਰਾਜਪੂਤਾਂ ਅਤੇ ਹਿੰਦੂਆਂ ਦੀ ਵਸੋਂ ਵਾਲਾ ਹੀ ਅਖ਼ਤਿਆਰ ਕਰਨਾ ਹੈ।

ਮੁਸ਼ਕਲ ਨਾਲ ਹਰ ਰੋਜ਼ ਦਸ ਜਾਂ ਪੰਦਰਾਂ ਕੋਹ ਦਾ ਫ਼ਾਸਲਾ ਤੈਅ ਹੁੰਦਾ ਸੀ। ਜਿਸ ਦਿਨ ਮੀਂਹ ਪੈਂਦਾ ਅੱਗੇ ਨਹੀਂ ਸਨ ਚੱਲ ਸਕਦੇ। ਕਦੇ ਪੜਾਅ ਉਪਰ ਪੰਜ ਛੇ ਦਿਨਾਂ ਤੱਕ ਵੀ ਰੁਕਣਾ ਪੈ ਜਾਂਦਾ। ਕਦੇ ਖ਼ਬਰ ਮਿਲਦੀ, ਅੱਗੇ ਮੁਗਲ ਸਲਤਨਤ ਦੇ ਸੂਹੀਏ ਫਿਰਦੇ ਨੇ ਤਾਂ ਰੁਕਣਾ ਪੈ ਜਾਂਦਾ। ਕਿਸੇ ਹੋਰ ਹਿਫਾਜ਼ਤੀ ਰਸਤੇ ਬਾਰੇ ਜਾਣਕਾਰੀ ਲੈਣੀ ਪੈਂਦੀ। ਨਾਂਦੇੜ ਤੋਂ ਚੱਲਿਆਂ ਨੂੰ ਕਿੰਨੇ ਮਹੀਨੇ ਲੱਗ ਗਏ, ਤਿੱਥ ਤਿਉਹਾਰ ਕੁਝ ਵੀ ਯਾਦ ਨਾ ਰਿਹਾ। ਗਰਮੀ-ਸਰਦੀ ਤੇ ਬਸੰਤ ਰੁੱਤ ਦਾ ਹੀ ਪਤਾ ਲਗਦਾ।

ਮਾਤਾ ਸਾਹਿਬ ਦੇਵਾਂ ਕਾਰਨ ਸਿੰਘਾਂ ਨੂੰ ਬੜੇ ਸੰਕੋਚ ਵਿਚ ਰਹਿਣਾ ਪੈਂਦਾ ਸੀ। ਬੰਦਾ ਸਿੰਘ ਸਮਝਦਾ ਸੀ। ਉਸਨੇ ਪਲਵਲ ਲਾਗੇ ਪੁਜਦਿਆਂ ਸਖ਼ਤ ਫ਼ੈਸਲਾ ਲਿਆ। ਬਾਜ਼ ਸਿੰਘ ਨੂੰ ਕਿਹਾ।

-ਸਿੰਘ ਜੀ, ਏਥੋਂ ਦਿੱਲੀ ਪੈਂਤੀ ਚਾਲੀ ਕੋਸ ਹੋਵੇਗੀ। ਜੇ ਮਾਤਾ ਨੂੰ ਦਿੱਲੀ ਰਵਾਨਾ ਕਰ ਦੇਈਏ?'

-ਖਾਲਸਾ ਜੀ, ਸਾਡੇ ਕੋਲ ਫਿਰ ਧਨ ਅਤੇ ਰਸਦ ਪਾਣੀ ਦੀ ਘਾਟ ਹੈ, ਤੇ......'

ਬੰਦਾ ਸਿੰਘ ਨੇ ਟੋਕਿਆ-' ਸਿੰਘ ਜੀ ਮਾਤਾ ਨੂੰ ਦਿੱਲੀ ਭੇਜਣ ਵਿਚ ਰਸਦ ਪਾਣੀ ਦੀ ਕਿੰਨੀ ਕੁ ਲੋੜ ਹੋਵੇਗੀ? ਸਾਡੇ ਪਾਸ ਏਨਾ ਕੁ ਤਾਂ ਹੋਵੇਗਾ। ਮਾਤਾ ਨੂੰ ਦਿਲੀ ਭੇਜਣ ਦਾ ਪ੍ਰਬੰਧ ਕੀਤਾ ਜਾਵੇ।'

ਬੰਦਾ ਸਿੰਘ ਦੇ ਸਖ਼ਤ ਬੋਲ ਸੁਣਕੇ ਬਾਜ਼ ਸਿੰਘ ਨੇ ਢਿੱਲਾ ਪੈਂਦਿਆਂ ਕਿਹਾ-'ਠੀਕ ਹੈ ਖਾਲਸਾ ਜੀ, ਯੋਗ ਸਥਾਨ ਅਤੇ ਸਮਾਂ ਵੇਖ ਕਰ ਪ੍ਰਬੰਧ ਹੋ ਜਾਵੇਗਾ।'

ਖਾਲਸਾ ਵਹੀਰ ਸੋਨੀਪਤ ਦੇ ਲਾਗੇ ਜਦ ਪੁੱਜੀ ਤਾਂ ਉਸ ਵੇਲੇ ਸੂਰਜ ਛਿਪ ਰਿਹਾ ਸੀ। ਬੰਦਾ ਸਿੰਘ ਨੇ ਢੁਕਵਾਂ ਥਾਂ ਵੇਖ ਕੇ ਪੜਾਅ ਕਰਨ ਲਈ ਕਿਹਾ। ਅੱਗੇ ਦੇ ਰਸਤੇ ਦਾ ਵੀ ਪਤਾ ਨਹੀਂ ਸੀ। ਸੰਘਣੇ ਰੁੱਖਾਂ ਦਾ ਇਕ ਝੁੰਡ ਵੇਖਕੇ ਸਭਨਾਂ ਦੀ ਰਾਇ ਬਣ ਗਈ। ਝੱਟ ਘੋੜਿਆਂ, ਊਠਾਂ ਉਪਰੋਂ ਸਮਾਨ ਉਤਰਨ ਲੱਗਾ। ਬੰਦਾ ਸਿੰਘ ਨੇ ਇਕ ਸਿੰਘ ਨੂੰ ਆਸੇ ਪਾਸੇ ਦੀ ਟੋਹ ਲੈਣ ਭੇਜਿਆ।

ਤੰਬੂ ਗੱਡਦਿਆਂ ਕਰਦਿਆਂ ਹਨੇਰਾ ਹੋ ਗਿਆ। ਟੋਹ ਲੈਣ ਗਏ ਸਿੰਘ ਨੇ ਆ ਕੇ ਦੱਸਿਆ।

-ਸਾਹਮਣੇ ਦਿਸਦੇ ਪਿੰਡ ਦੇ ਦੱਖਣ ਵੱਲ ਕੁਝ ਸ਼ੱਕੀ ਲੋਕ ਇਕਠੇ ਹੋ ਰਹੇ ਨੇ। ਕੋਲ ਹਥਿਆਰ ਵੀ ਨੇ।'

-ਮੁਗਲ ਸੈਨਾ ਦੀ ਕੋਈ ਟੁਕੜੀ ਤਾਂ ਨਹੀ?' ਬਾਜ਼ ਸਿੰਘ ਨੇ ਪੁੱਛਿਆ।

-ਹਨੇਰੇ ਵਿਚ ਪਛਾਣ ਨਹੀਂ ਹੋਈ। ਮੈਂ ਬਹੁਤਾ ਨੇੜੇ ਵੀ ਨਹੀਂ ਗਿਆ।' ਸਿੰਘ ਨੇ ਦੱਸਿਆ।

–ਇਸ ਤਰ੍ਹਾਂ, ਕਰ।' ਬੰਦਾ ਸਿੰਘ ਬੋਲਿਆ–'ਪਿੰਡ ਦਾ ਕੋਈ ਮੁਖੀਆ ਹੋਏਗਾ, ਉਸਨੂੰ ਬੁਲਾ ਕੇ ਲੈ ਆ।

ਸਿੰਘ ਬਿਨਾਂ ਉਜਰ ਕੀਤਿਆਂ ਪਿੰਡ ਵੱਲ ਰਵਾਨਾ ਹੋ ਗਿਆ।

–ਜਲਦੀ ਜਲਦੀ ਕੰਮ ਨਬੇੜੋ ਤੇ ਆਪਣੇ ਹਥਿਆਰ ਠੀਕ ਕਰੋ।' ਬੰਦਾ ਸਿੰਘ ਨੇ ਸਖ਼ਤੀ ਨਾਲ ਸਿੰਘਾਂ ਨੂੰ ਕਿਹਾ।

ਕੁਝ ਦੇਰ ਬਾਅਦ ਸਿੰਘ, ਪਿੰਡ ਦੇ ਮੁਖੀਏ ਨੂੰ ਨਾਲ ਲੈ ਕੇ ਆ ਗਿਆ। ਉਹ ਬੇਹੱਦ ਡਰਿਆ ਹੋਇਆ ਜਾਪਦਾ ਸੀ। ਬੰਦਾ ਸਿੰਘ ਸਾਹਮਣੇ ਪੇਸ਼ ਹੁੰਦਿਆਂ ਹੀ ਹੱਥ ਜੋੜ ਕੇ ਉਸਨੇ ਕਿਹਾ–'ਕਿਸ ਲਈ ਬੁਲਾਇਆ ਹੈ ਹਜ਼ੂਰ?'

–ਇਸ ਗਾਉਂ ਦਾ ਨਾਮ ਕੀ ਹੈ?' ਬੰਦਾ ਸਿੰਘ ਨੇ ਪੁੱਛਿਆ।

–ਦੋ ਗਾਉਂ ਨੇ ਹਜ਼ੂਰ ਲਾਗ ਲਾਗ ਹੀ ਨੇ, ਸਿਹਰ ਔਰ ਖੰਡਾ। ਲੋਕ ਸਿਹਰ–ਖੰਡਾ ਬੋਲ ਦਿੰਦੇ ਨੇ ਇਕ ਸਾਥ ਵੀ।' ਮੁਖੀਏ ਨੇ ਹੱਥ ਜੋੜੀ ਰੱਖੇ।

–ਗਾਉਂ ਦੇ ਬਾਹਰ ਕੁਝ ਸ਼ਸਤਰ ਧਾਰੀ ਲੋਕ ਇਕੱਠੇ ਹੋਏ ਨੇ। ਕੌਣ ਨੇ ਉਹ?' ਬੰਦੇ ਨੇ ਰੋਹਬ ਨਾਲ ਪੁੱਛਿਆ।

–ਇਹ ਗਾਉਂ ਹੁਣ ਨਹੀਂ ਬਚਣਗੇ' ਹਜ਼ੂਰ।' ਮੁਖੀਆ ਗਿੜਗਿੜਾਇਆ।

–ਕੀ ਹੋਇਆ ਗਾਉਂ ਨੂੰ?' ਬੰਦਾ ਸਿੰਘ ਨੇ ਹੈਰਾਨੀ ਨਾਲ ਪੁੱਛਿਆ।

–ਹਜ਼ੂਰ ਓਧਰ ਲੁਟੇਰੇ ਬੈਠ ਨੇ ਤੇ ਏਧਰ ਆਪ ਆ ਗਏ ਫੌਜ ਲੈ ਕਰ, ਸਭ ਲੋਕ ਮਾਰੇ ਜਾਣਗੇ। ਘਰ ਤਬਾਹ ਹੋ ਜਾਣਗੇ।'

ਮੁਖੀਏ ਦੇ ਚਿਹਰੇ ਉਪਰ ਡਰ ਵੇਖਕੇ ਬੰਦਾ ਸਿੰਘ ਨੇ ਕਿਹਾ –'ਖਾਲਸਾ ਫੌਜ ਤੋਂ ਡਰਨ ਦੀ ਲੋੜ ਨਹੀਂ। ਅਸੀਂ ਏਥੇ ਹਮਲਾ ਕਰਨ ਨਹੀਂ ਆਏ। ਅਸੀਂ ਗੁਰੂ ਗੋਬਿੰਦ ਸਿੰਘ ਦੀ ਸੈਨਾ ਦੇ ਸਿਪਾਹੀ ਹਾਂ। ਨਿਰਦੋਸ਼ਾਂ ਉਪਰ ਹਮਲਾ ਨਹੀਂ ਕਰਦੇ। ਅਸੀਂ ਤਾਂ ਅੱਗੇ ਜਾ ਰਹੇ ਹਾਂ। ਪੰਜਾਬ ਵੱਲ। ਪਰ ਉਹ ਲੁਟੇਰੇ ਕੌਣ ਨੇ?'

ਮੁਖੀਆ ਕੁਝ ਹੌਸਲੇ ਵਿਚ ਹੋ ਗਿਆ। ਬੋਲਿਆ–'ਉਹ ਲੁਟੇਰੇ ਨੇ ਹਜ਼ੂਰ। ਲੁੱਟਣ ਦੇ ਇਰਾਦੇ ਨਾਲ ਬੈਠੇ ਨੇ। ਡੂੰਘੀ ਰਾਤ ਪੈਂਦਿਆਂ ਹੀ ਹਮਲਾ ਕਰਨਗੇ। ਜੋ ਮਿਲੇਗਾ ਲੁੱਟ ਕੇ ਲੈ ਜਾਣਗੇ।'

–ਉਹਨਾਂ ਦੀ ਸੰਖਿਆ ਕਿੰਨੀ ਕੁ ਹੈ?' ਬੰਦਾ ਸਿੰਘ ਨੇ ਪੁੱਛਿਆ।

–ਬੀਸ ਪੱਚੀਸ ਹੁੰਦੇ ਨੇ। ਕਦੇ ਜ਼ਿਆਦਾ ਵੀ ਹੋ ਜਾਂਦੇ ਨੇ।'

–ਤੁਸੀਂ ਲੋਕ ਵਿਰੋਧ ਕਿਉਂ ਨਹੀਂ ਕਰਦੇ। ਮੁਕਾਬਲਾ ਕਰੋ।' ਬੰਦਾ ਸਿੰਘ ਨੇ ਕਿਹਾ।

–ਸਭ ਡਰਦੇ ਨੇ। ਹਰ ਕਿਸੇ ਨੂੰ ਆਪਣੀ ਜਾਨ ਦਾ ਫਿਕਰ ਹੈ ਹਜ਼ੂਰ।'

–ਜਾਹ, ਬੇਫਿਕਰ ਹੋ ਕੇ ਆਪਣੇ ਘਰ ਜਾਕੇ ਆਰਾਮ ਕਰ। ਅੱਜ ਤੋਂ ਬਾਅਦ ਇਹ ਲੁਟੇਰੇ ਫਿਰ ਕਦੀ ਤੇਰੇ ਗਾਉਂ ਨਹੀਂ ਆਉਣਗੇ।' ਬੰਦਾ ਸਿੰਘ ਨੇ ਹੌਸਲਾ ਦਿੱਤਾ।

ਮੁਖੀਆਂ ਹੱਥ ਜੋੜ ਕੇ ਸਿਰ ਨਿਵਾਉਂਦਾ ਹੋਇਆ ਚਲਿਆ ਗਿਆ।

* * *

ਆਰਜ਼ੀ ਚੁਲ੍ਹਿਆਂ ਵਿਚ ਅੱਗ ਬਾਲਣ ਦਾ ਪ੍ਰਬੰਧ ਕਰਦੇ ਸਿੰਘਾਂ ਨੂੰ ਬੰਦਾ ਸਿੰਘ ਨੇ ਆਦੇਸ਼ ਦਿੱਤਾ –'ਜਲਦੀ ਭੋਜਨ ਤਿਆਰ ਕਰੋ।'

ਥੱਕੇ ਘੋੜੇ ਪੋਲੀ ਜ਼ਮੀਨ ਵਿਚ ਲਿੱਟ ਕੇ ਆਪਣੀ ਥਕਾਵਟ ਦੂਰ ਕਰ ਰਹੇ ਸਨ। ਕੁਝ ਇਕ ਪਾਸੇ ਤੰਬੂਆਂ ਦੇ ਬਾਂਸਾਂ ਨਾਲ ਬੱਧੇ ਹਿਣਕਣ ਲੱਗੇ ਤਾਂ ਬੰਦਾ ਸਿੰਘ ਉਹਨਾਂ ਵੱਲ ਵੇਖਕੇ ਮੁਸਕਰਾਇਆ। ਆਪਣੇ ਮਨ ਵਿਚ ਹੀ ਕਿਹਾ -'ਤੁਹਾਡੇ ਜੌਹਰ ਵੇਖਣ ਦਾ ਸਮਾਂ ਵੀ ਆਏਗਾ। ਫਿਰ ਕਾਫੀ ਦੇਰ ਸਾਹਮਣੇ ਦਿੱਸਦੇ ਪਿੰਡਾਂ ਵੱਲ ਇਸ਼ਾਰਾ ਕਰਦਾ ਬਾਜ਼ ਸਿੰਘ ਨੂੰ ਗੁਪਤ ਆਦੇਸ਼ ਦੇਣ ਲੱਗਾ।

ਜਦ ਸਿੰਘ ਭੋਜਨ ਕਰਕੇ ਵਿਹਲੇ ਹੋ ਗਏ ਤਾਂ ਬਾਜ਼ ਸਿੰਘ ਦੀ ਅਗਵਾਈ ਵਿਚ ਚਾਲੀ ਕੁ ਸਿੰਘ ਜਿਹੜੇ ਬੰਦਾ ਸਿੰਘ ਨੇ ਆਪਣੀ ਨਿਗਰਾਨੀ ਹੇਠ ਛਾਪਾਮਾਰੀ ਯੁੱਧ-ਕਲਾ ਵਿਚ ਮਾਹਰ ਬਣਾਏ ਸਨ; ਸਿਹਰ ਖੰਡਾ ਪਿੰਡਾਂ ਦੀ ਦੱਖਣੀ ਜੂਹ ਵੱਲ ਨਿਕਲ ਗਏ।

ਹਨੇਰੀ ਰਾਤ ਸੀ। ਸਾਹ ਰੋਕੀ ਬੈਠੇ ਪਿੰਡਾਂ ਦੇ ਲੋਕਾਂ ਨੂੰ ਦੱਖਣ ਵਾਲੇ ਪਾਸੇ ਅਚਾਨਕ ਕੁਰਲਾਹਟ ਪੈਂਦਾ ਸੁਣਿਆ। ਡਰਕੇ ਬੱਚੇ ਚੀਕਾਂ ਮਾਰਨ ਲੱਗੇ। ਘਰਾਂ ਦੀਆਂ ਤੀਵੀਆਂ ਨੇ ਚੁੱਲਿਆਂ ਵਿਚ ਬਲਦੀ ਅੱਗ ਉਪਰ ਪਾਣੀ ਤਰੌਂਕ ਦਿੱਤਾ ਤੇ ਸਾਰੇ ਅੰਦਰੀਂ ਵੜ ਗਏ।

ਬੇਖੌਫ ਅਤੇ ਬੇਧਿਆਨੇ ਬੈਠੇ ਲੁਟੇਰੇ, ਸੰਘਣਾ ਹਨੇਰਾ ਹੋਣ ਦੀ ਉਡੀਕ ਵਿਚ ਸਨ, ਜਦੋਂ ਅਸਮਾਨੋਂ ਡਿੱਗੀ ਬਿਜਲੀ ਵਾਂਗ ਸਿੰਘ ਆਣ ਪਏ। ਲੁਟੇਰਿਆਂ ਨੂੰ ਸੋਚਣ-ਸੰਭਲਣ ਦਾ ਮੌਕਾ ਹੀ ਨਹੀਂ ਮਿਲਿਆ। ਉਹਨਾਂ ਨੂੰ ਸਮਝ ਹੀ ਨਾ ਆਈ, ਇਹ ਕੀ ਹੋ ਗਿਆ ? ਇਹ ਕੌਣ ਆ ਪਏ ? ਘਬਰਾਏ ਬਦਹਵਾਸ ਹੋਏ, ਆਪਣੇ ਹਥਿਆਰ ਅਤੇ ਸਮਾਨ ਛੱਡ ਕੇ ਕੁਝ ਲੁਟੇਰੇ ਭੱਜ ਗਏ। ਕੁਝ ਜ਼ਖਮੀ ਹੋ ਕੇ ਬੂ-ਪਾਹਰਿਆ ਕਰਨ ਲੱਗੇ। ਕੁਝ ਮਾਰੇ ਗਏ। ਪਲਾਂ ਵਿਚ ਹੀ ਸਫਾਇਆ ਕਰਕੇ ਆਪਣੇ ਪੜਾਅ ਤੇ ਸਿੰਘ ਮੁੜ ਆਏ।

ਜੈਕਾਰੇ ਛੱਡੇ ਗਏ। ਬਾਰ ਬਾਰ ਛੱਡੇ ਗਏ।

ਬੰਦਾ ਸਿੰਘ ਖੁਸ਼ ਹੋਇਆ। ਉਸਦੀ ਸਿਖਲਾਈ ਦਿੱਤੇ ਸਿੰਘ ਪਹਿਲੀ ਅਤੇ ਇਕ ਪਾਸੜ ਝੜਪ ਵਿਚ ਸਫ਼ਲ ਹੋਏ ਸਨ। ਇਸ ਹੌਸਲੇ ਨੇ ਸਿੰਘਾਂ ਲਈ ਅਗਲੀਆਂ ਜੰਗਾਂ ਵਿਚ ਬੜਾ ਕੰਮ ਆਉਣਾ ਸੀ।

* * *

ਦਿਨ ਅਜੇ ਚੜ੍ਹਿਆ ਹੀ ਸੀ, ਸਿਹਰ-ਖੰਡਾ ਪਿੰਡਾਂ ਦੇ ਲੋਕ ਭਾਰੀ ਗਿਣਤੀ ਵਿਚ ਸਿੰਘਾਂ ਦੇ ਪੜਾਅ ਉੱਤੇ ਆਏ।

ਸਿੰਘ ਬੜੇ ਹੈਰਾਨ ਹੋਏ। ਆਪਣੇ ਹਥਿਆਰਾਂ ਦੀ ਸਾਫ਼-ਸਫਾਈ ਛੱਡ ਕੇ ਸਾਰੇ ਬੰਦਾ ਸਿੰਘ ਦੇ ਤੰਬੂ ਕੋਲ ਇੱਕਠੇ ਹੋ ਗਏ। ਮਾਤਾ ਸਾਹਿਬ ਦੇਵਾਂ ਆਪਣੇ ਤੰਬੂ ਵਿਚ ਸੀ। ਉਸਨੇ ਸੋਚਿਆ, ਸ਼ਾਇਦ ਰਾਤ ਦੇ ਹਮਲੇ ਤੋਂ ਡਰ ਕੇ ਪਿੰਡਾਂ ਦੇ ਵਸਨੀਕ ਅਸਾਂ ਨੂੰ ਏਥੋਂ ਉੱਠ ਜਾਣ ਲਈ ਕਹਿਣ ਆਏ ਨੇ ਪਰ ਇਹ ਕੀ, ਮੁਖੀਏ ਸਮੇਤ ਸਾਰੇ ਲੋਕ ਹੀ ਹੱਥ ਜੋੜੀ ਆ ਖੜ੍ਹੇ ਹੋਏ। ਮੁਖੀਏ ਨੇ ਕਿਹਾ -'ਆਪ ਸਭ ਨੇ ਇਹਨਾਂ ਪਿੰਡਾਂ ਦੇ ਲੋਕਾਂ ਦੀ ਜਾਨ-ਮਾਲ ਦੀ ਰੱਖਿਆ ਕੀਤੀ ਹੈ। ਇਸ ਲਈ ਅਸੀਂ ਆਪ ਦਾ ਧੰਨਵਾਦ ਕਰਨ ਆਏ ਹਾਂ। ਅਸੀਂ ਆਪ ਲਈ ਰਾਸ਼ਨ ਪਾਣੀ ਇਕੱਠਾ ਕਰਕੇ ਲਿਆਏ ਹਾਂ। ਆਪ ਏਥੇ ਜਿੰਨੀ ਦੇਰ ਟਿਕਣਾ ਚਾਹੋ, ਅਸੀਂ ਆਪ ਦੇ ਖਾਣ ਪੀਣ ਦਾ ਪ੍ਰਬੰਧ ਕਰਾਂਗੇ।' ਆਪ ਦੇ ਜਾਨਵਰਾਂ ਲਈ ਚਾਰੇ ਦਾ ਪ੍ਰਬੰਧ ਵੀ ਕਰਾਂਗੇ।'

ਬੰਦਾ ਸਿੰਘ ਨੇ ਕਿਹਾ- 'ਆਪ ਸਭ ਗਾਉਂ ਵਾਸੀ ਗਿਣਤੀ ਵਿਚ ਏਨੇ ਹੋ, ਲੁਟੇਰੇ ਡਾਕੂ ਪੰਦਰਾਂ ਬੀਸ ਜਾਂ ਤੀਸ ਹੁੰਦੇ ਨੇ। ਇਕ ਸਾਥ ਮਿਲਕਰ ਮੁਕਾਬਲਾ ਕਰੋ। ਆਪਣੇ ਪਾਸ ਹਥਿਆਰ

ਰੱਖੋ। ਕੋਈ ਡਾਕੂ ਲੁਟੇਰਾ ਆਪਣੇ ਪਿੰਡਾਂ ਵੱਲ ਵੇਖਣ ਦੀ ਜੁਅਰਤ ਨਹੀਂ ਕਰੇਗਾ। ਅਸੀਂ ਆਪ ਦੀ ਰੱਖਿਆ ਲਈ ਏਥੇ ਕਿੰਨੀ ਦੇਰ ਬੈਠੇ ਰਹਾਂਗੇ ? ਅਸੀਂ ਅੱਗੇ ਜਾਣਾ ਹੈ। ਆਪਣੀ ਰਖਸ਼ਾ ਆਪ ਕਰਨ ਦੀ ਆਦਤ ਪਾਓ। ਯੁੱਧ ਵਿਚ ਬੰਦਾ ਇਕ ਵਾਰ ਮਰਦਾ ਹੈ, ਪਰ ਡਰ ਨਾਲ ਜਾਂ ਬੁਜ਼ਦਿਲ ਬਣ ਕੇ ਹਰ ਰੋਜ਼ ਮਾਰਦਾ ਹੈ। ਹਰ ਜ਼ੁਲਮ ਦੇ ਵਿਰਧ, ਚਾਹੇ ਡਾਕੂ ਲੁਟੇਰੇ ਕਰਦੇ ਨੇ ਜਾਂ ਮੁਗਲ ਕਰਦੇ ਨੇ, ਲੜ੍ਹਨ ਦੀ ਆਦਤ ਪਾਉ। ਜਾਓ ਆਪਣੇ ਕੰਮ ਕਾਜ ਕਰੋ। ਅਣਖ ਨਾਲ ਜਿਉਣਾ ਸਿੱਖੋ....।....'

ਬੰਦਾ ਸਿੰਘ ਅਜੇ ਬੋਲ ਰਿਹਾ ਸੀ, ਉਸਨੇ ਵੇਖਿਆ, ਬਾਬਾ ਬਿਨੋਦ ਸਿੰਘ ਅਤੇ ਕਾਨ੍ਹ ਸਿੰਘ ਸਾਹਮਣੇ ਆ ਰਹੇ ਸਨ। ਬਾਜ਼ ਸਿੰਘ ਅਤੇ ਫਤੇਹ ਸਿੰਘ ਨੇ ਵੀ ਉਹਨਾਂ ਨੂੰ ਵੇਖ ਲਿਆ। ਖੁਸ਼ੀ ਵਿਚ ਜੈਕਾਰੇ ਛੱਡੇ ਗਏ।

ਬੰਦਾ ਸਿੰਘ ਦੋਹਾਂ ਨੂੰ ਆਦਰ ਨਾਲ ਆਪਣੇ ਤੰਬੂ ਵਿਚ ਲੈ ਗਿਆ। ਬਾਜ਼ ਸਿੰਘ ਅਤੇ ਰਾਮ ਸਿੰਘ ਵੀ ਪੂਰੇ ਹੌਸਲੇ ਵਿਚ ਦਿਸਦੇ ਸਨ। ਉਹਨਾਂ, ਬਾਬਾ ਬਿਨੋਦ ਸਿੰਘ ਨੂੰ ਦੱਸਿਆ,

–ਗੁਰੂ ਦੀ ਕਿਰਪਾ ਨਾਲ ਪਹਿਲੀ ਝੜਪ ਵਿਚ ਖਾਲਸੇ ਨੇ ਫਤਿਹ ਹਾਸਲ ਕੀਤੀ ਹੈ।'

ਬੰਦਾ ਸਿੰਘ ਨੇ ਇਕ ਸਿੰਘ ਨੂੰ ਪਹਿਰੇ ਉਪਰ ਖੜ੍ਹਨ ਲਈ ਕਿਹਾ ਤੇ ਨਾਲ ਹੀ ਹਦਾਇਤ ਕੀਤੀ–'ਜਦ ਤੱਕ ਅਸੀਂ ਨਾ ਕਹੀਏ, ਕੋਈ ਸਿੰਘ ਅੰਦਰ ਨਾ ਆਵੇ।'

ਬਹੁਤ ਧੀਮੀ ਸੁਰ ਵਿਚ ਬਾਬਾ ਬਿਨੋਦ ਸਿੰਘ ਨੇ ਦੱਸਿਆ ,'ਗੁਰੂ ਜੀ ਦਾ ਅੰਤਮ ਸਸਕਾਰ ਕਰ ਆਏ ਹਾਂ। ਅੰਗੀਠਾ, ਸਿੱਖ ਮਰਯਾਦਾ ਅਨੁਸਾਰ ਸਾਂਭ ਆਏ ਹਾਂ।'

–ਦਇਆ ਸਿੰਘ, ਧਰਮ ਸਿੰਘ ? ' ਬਾਜ਼ ਸਿੰਘ ਨੇ ਜਾਨਣਾ ਚਾਹਿਆ।

–ਉਹ ਉਥੇ ਹੀ ਟਿਕਣਗੇ।' ਕਾਨ੍ਹ ਸਿੰਘ ਬੋਲਿਆ।

–ਏਧਰ ਸਿੰਘਾਂ ਦੇ ਮਨਾਂ 'ਚ ਕੋਈ ਸੰਦੇਹ ਤਾਂ ਨਹੀਂ ਹੈ ? ' ਬਿਨੋਦ ਸਿੰਘ ਨੇ ਪੁੱਛਿਆ।

–ਨਹੀਂ, ਕੋਈ ਸੰਦੇਹ ਨਹੀਂ ਹੈ। ਮਾਤਾ ਤੋਂ ਬਿਨਾਂ ਅਜੇ ਤੱਕ ਕਿਸੇ ਵੀ ਸੈਨਿਕ ਨੂੰ ਨਹੀਂ ਪਤਾ।' ਰਾਮ ਸਿੰਘ ਨੇ ਦੱਸਿਆ।

ਸੂਰਜ ਪੂਰਬ ਵੱਲ ਡੇਢ ਕੁ ਹੱਥ ਉੱਚਾ ਹੋ ਗਿਆ ਸੀ। ਤੰਬੂ ਅੰਦਰ, ਅੱਗੇ ਦੇ ਸਫ਼ਰ ਲਈ ਵਿਚਾਰਾਂ ਹੋਣ ਲੱਗੀਆਂ। ਸਿਹਰ–ਖੰਡਾ ਦੇ ਲੋਕ ਚਲੇ ਗਏ ਸਨ। ਕੁਝ ਸਿੰਘ ਲੰਗਰ ਤਿਆਰ ਕਰਨ ਵਿਚ ਰੁੱਝੇ ਹੋਏ ਸਨ। ਪਿੰਡ ਦੇ ਲੋਕ ਜਾਨਾਵਰਾਂ ਲਈ ਚਾਰਾ ਸੁੱਟ ਗਏ ਸਨ। ਘੋੜੇ ਊਠ ਤ੍ਰਿਪਤ ਖੜ੍ਹੇ ਸਨ।

–ਸਾਨੂੰ ਇਥੋਂ ਕੂਚ ਕਰਨਾ ਹੋਵੇਗਾ।' ਬੰਦਾ ਸਿੰਘ ਸਮਝਦਾ ਸੀ, ਇਕ ਥਾਂ ਵਧੇਰੇ ਟਿਕਣ ਨਾਲ ਸਫ਼ਰ ਤੈਅ ਨਹੀਂ ਹੋਣਾ।

ਇਸੇ ਵੇਲੇ ਇਕ ਸਿੰਘ ਨੇ ਆ ਕੇ ਦੱਸਿਆ –'ਇਕ ਕਾਫਲਾ ਇਧਰ ਆਉਂਦਾ ਪਿਐ। ਉਹਨਾਂ ਪਾਸ ਘੋੜੇ ਵੀ ਨੇ ਬੈਲ ਗੱਡੇ ਵੀ ਨੇ।'

–ਰਾਮ ਸਿੰਘ, ਜੱਥਾ ਲੈ ਕੇ ਤੁਰੰਤ ਜਾਓ। ਘੇਰ ਕੇ ਏਧਰ ਲੈ ਆਓ।'

ਬੰਦਾ ਸਿੰਘ ਦਾ ਹੁਕਮ ਸੁਣਦਿਆਂ ਹੀ ਰਾਮ ਸਿੰਘ ਤੀਰ ਵਾਂਗ ਤੰਬੂ ਵਿਚੋਂ ਨਿਕਲ ਗਿਆ। ਹੈਰਾਨੀ ਨਾਲ ਬਾਬਾ ਬਿਨੋਦ ਸਿੰਘ ਦੀਆਂ ਅੱਖਾਂ ਫੈਲ ਗਈਆਂ।

-----0-----

## 33

ਵਣਜਾਰਿਆਂ ਦਾ ਇਕ ਕਾਫ਼ਲਾ, ਆਪਣੀ ਲੁੱਟ ਖੋਹ ਤੋਂ ਡਰਦਾ ਹਿੰਦੂਆਂ ਦੀ ਬਹੁ-ਗਿਣਤੀ ਵਾਲੇ ਇਲਾਕਿਆਂ ਵਿਚੋਂ ਸੁਰੱਖਿਅਤ ਲਾਂਘੇ ਭਾਲਦਾ ਇਧਰੋਂ ਦੀ ਲੰਘ ਰਿਹਾ ਸੀ। ਉਹਨਾਂ ਪਾਸ ਦਸ ਕੁ ਘੋੜੇ ਅਤੇ ਏਨੇ ਕੁ ਹੀ ਬੈਲ ਗੱਡੇ ਸਨ। ਚੌਂਹ ਘੋੜਿਆਂ ਉਪਰ ਸਮਾਨ ਲੱਦਿਆ ਸੀ। ਬਾਕੀਆਂ ਉੱਪਰ ਵਣਜਾਰੇ ਬੈਠੇ ਹੋਏ ਸਨ। ਗੱਡੇ ਦੇ ਪਹੀਆਂ ਦੇ ਧੁਰਿਆਂ ਨੂੰ ਤੇਲ ਨਾ ਦੇਣ ਕਾਰਨ, ਉਹ 'ਚੂੰ ਚੂੰ-ਚਿਰਕ ਦੀ ਆਵਾਜ਼ ਕਢਦੇ ਸਨ। ਇਹ ਆਵਾਜ਼ਾਂ ਅਜੀਬ ਜਿਹਾ ਸੰਗੀਤਕ ਸ਼ੋਰ ਪੈਦਾ ਕਰ ਰਹੀਆਂ ਸਨ।

ਅਚਾਨਕ ਰਾਮ ਸਿੰਘ ਅਤੇ ਉਸਦੇ ਸਿੰਘਾਂ ਨੇ ਉਹਨਾਂ ਨੂੰ ਘੇਰ ਲਿਆ। ਘੱਟੇ ਧੂੜ ਨਾਲ ਬੇਪਛਾਣ ਹੋਏ ਵਣਜਾਰਿਆਂ ਦਾ ਤਰਾਹ ਨਿਕਲ ਗਿਆ।

-ਅਸੀਂ ਕੁਝ ਨਹੀਂ ਕਰਾਂਗੇ। ਡਰੋ ਨਹੀਂ।' ਰਾਮ ਸਿੰਘ ਨੇ ਕਿਹਾ-'ਏਸ ਤਰ੍ਹਾਂ ਪੂਰਾ ਜੱਥਾ ਖਾਲਸਾ ਜੀ ਪਾਸ ਜਾਏਗਾ।'

-ਨਹੀਂ ਜਾਵਾਂਗੇ ਤਾਂ ? ' ਇਕ ਵਣਜਾਰਾ ਕੁਝ ਤੈਸ਼ ਵਿਚ ਆ ਕੇ ਬੋਲਿਆ।

-ਆਪਣਾ ਨੁਕਸਾਨ ਕਰਵਾਉਗੇ। ਸਮਾਨ ਵੀ ਲੁਟਿਆ ਜਾਏਗਾ ਤੇ ਕੁਝ ਮਾਰੇ ਵੀ ਜਾ ਸਕਦੇ ਨੇ।' ਰਾਮ ਸਿੰਘ ਨੇ ਰੋਹਬ ਨਾਲ ਕਿਹਾ।'

ਵਣਜਾਰਿਆਂ ਨੇ ਆਪਸ ਵਿਚ ਸਲਾਹ ਕੀਤੀ ਤੇ ਜਾਣ ਲਈ ਰਾਜ਼ੀ ਹੋ ਗਏ।

ਕੁਝ ਦੇਰ ਬਾਅਦ ਵਣਜਾਰਿਆਂ ਦਾ ਕਾਫਲਾ ਸਿੰਘਾਂ ਦੇ ਪੜਾਅ ਤੇ ਆ ਗਿਆ।

ਬੰਦਾ ਸਿੰਘ, ਬਾਬਾ ਬਿਨੋਦ ਸਿੰਘ ਤੇ ਬਾਜ਼ ਸਿੰਘ ਇਕ ਤੰਬੂ ਵਿਚੋਂ ਬਾਹਰ ਨਿਕਲੇ। ਹੋਰ ਸਿੰਘ ਵੀ ਆ ਜੁੜੇ।

ਵਣਜਾਰੇ ਘੋੜਿਆਂ ਤੋਂ ਉੱਤਰ ਆਏ। ਗੱਡਿਆਂ ਵਿਚ ਬੈਠੇ ਉੱਠ ਕੇ ਹੇਠਾਂ ਆ ਗਏ। ਗੱਡਿਆਂ ਵਿਚ ਬੈਠੀਆਂ ਔਰਤਾਂ ਨੇ ਘੁੰਡ ਕੱਢ ਲਏ। ਬੱਚਿਆਂ ਨੂੰ ਆਪਣੇ ਨਾਲ ਘੁੱਟ ਲਿਆ।

-ਕੌਣ ਹੋ ਸਿੰਘ ਜੀ।' ਬੰਦਾ ਸਿੰਘ ਨੇ ਕਮਰਕੱਸਾ ਖੋਹਲ ਕੇ ਫਿਰ ਕਸਦਿਆਂ ਪੁੱਛਿਆ।

ਵਣਜਾਰਿਆਂ ਦੇ ਚਿਹਰਿਆਂ ਦੀਆਂ ਹਵਾਈਆਂ ਉੱਡ ਗਈਆਂ। ਇਕ ਵਡੇਰੀ ਉਮਰ ਦਾ ਬੰਦਾ ਸਾਫੇ ਨਾਲ ਚਿਹਰਾ ਸਾਫ਼ ਕਰਦਾ ਬੋਲਿਆ-'ਵਣਜਾਰੇ ਆਂ ਸਿੰਘ ਸਾਹਬ ਜੀ।'

ਬਾਜ਼ ਸਿੰਘ ਨੇ ਬੰਦਾ ਸਿੰਘ ਦੇ ਕੰਨ ਵਿਚ ਹੌਲੀ ਜਿਹੀ ਕੁਝ ਕਿਹਾ।

-ਕਿਧਰੋਂ ਆਏ ਹੋ ? ਕਿਧਰ ਜਾ ਰਹੇ ਹੋ ? ' ਬੰਦਾ ਦੇ ਬੋਲਾਂ ਵਿਚ ਸਖ਼ਤੀ ਸੀ।

-ਵਪਾਰੀ ਲੋਕ ਆਂ ਖਾਲਸਾ ਜੀ। ਵਣਜ ਕਰਨੇ ਆਂ। ਜਿਧਰ ਸਸਤਾ ਮਾਲ ਮਿਲਦਾ ਏ, ਖਰੀਦ ਲੈਨੇ ਆਂ, ਜਿਧਰ ਨਹੀਂ ਹੁੰਦਾ, ਉਧਰ ਵੇਚ ਦੇਨੇ ਆਂ। ਏਸੇ ਤਰ੍ਹਾਂ ਗੁਜ਼ਾਰਾ ਹੋਈ ਜਾਂਦਾ ਏ।' ਉਹੀ ਬੰਦਾ ਫਿਰ ਬੋਲਿਆ ਬਾਕੀ ਸਾਰੇ ਹੱਥ ਜੋੜੀ ਖੜ੍ਹੇ ਰਹੇ।

-ਮੈਨੂੰ ਤੁਸੀਂ ਵਣਜਾਰੇ ਨਹੀਂ ਜਾਪਦੇ ? ' ਬੰਦਾ ਸਿੰਘ ਨੇ ਉਹਨਾਂ ਵੱਲ ਸ਼ੱਕੀ ਨਜ਼ਰਾਂ ਨਾਲ ਤਕਦਿਆਂ ਕਿਹਾ।

-ਆਪ ਨੂੰ ਕਿਸ ਤਰ੍ਹਾਂ ਤਸੱਲੀ ਕਰਵਾਈਏ ਸਿੰਘ ਸਾਹਬ। ਸਾਡੀ ਤਾਂ ਟੱਪਰੀਵਾਸਾਂ ਦੀ ਜੂਨ ਏ। ਅੱਜ ਏਥੇ। ਕੱਲ੍ਹ ਓਥੇ।' ਪਹਿਲਾਂ ਵਾਲੇ ਬੰਦੇ ਨੇ ਚਿਹਰੇ ਉਪਰ ਲਾਚਾਰੀ ਜਿਹੀ ਦਰਸਾ ਕੇ ਕਿਹਾ।

ਬੰਦਾ ਸਿੰਘ, ਬਾਜ਼ ਸਿੰਘ ਵੱਲ ਝਾਕਿਆ। ਫਿਰ ਬਾਬਾ ਬਿਨੋਦ ਸਿੰਘ ਅਤੇ ਕਾਨ੍ਹ ਸਿੰਘ ਨਾਲ ਗੁਫਤਗੂ ਕਰਨ ਲੱਗਾ। ਵਣਜਾਰਿਆਂ ਦੇ ਸਿੰਘਾਂ ਦੇ ਤੌਰ ਵੇਖ ਕੇ ਸਾਹ ਸੁੱਕੇ ਹੋਏ ਸਨ।

–ਖਾਲਸਾ ਜੀਓ।' ਬਾਜ਼ ਸਿੰਘ ਬੋਲਿਆ–'ਗੁਰੂ ਦੇ ਸਿੰਘ ਹੁਣ ਝੂਠ ਵੀ ਬੋਲਣ ਲੱਗ ਪਏ ਨੇ ਤੇ ਭੇਸ ਵੀ ਬਦਲਣ ਲੱਗੇ ਪਏ ਨੇ। ਇਹਨਾਂ ਨੂੰ ਢੁਕਵੀਂ ਸਜ਼ਾ ਦਿਉ।'

ਬੰਦਾ ਸਿੰਘ ਥੋੜ੍ਹਾ ਅੱਗੇ ਵਧਿਆ। ਵਣਜਾਰਿਆਂ ਵੱਲ ਤਿੱਖੀ ਨਜ਼ਰ ਨਾਲ ਝਾਕਦਾ ਰਿਹਾ। ਫਿਰ ਬੋਲਿਆ –' ਇਨ੍ਹਾਂ ਦਾ ਮਾਲ ਲੁੱਟ ਲਓ ਅਤੇ ਮੂੰਹ ਕਾਲਾ ਕਰਕੇ ਛੱਡ ਦਿਉ।'

ਸੁਣਦਿਆਂ ਹੀ ਮੋਹਰੀ ਵਣਜਾਰਾ ਹੱਥ ਜੋੜ ਕੇ ਗੋਡਿਆਂ ਭਾਰ ਹੋ ਗਿਆ।

–ਖ਼ਿਮਾ ਕਰਨਾ, ਖਾਲਸਾ ਜੀਓ। ਤੁਰਕ ਸਿਪਾਹੀਆਂ ਤੋਂ ਡਰਦਿਆਂ, ਅਸੀਂ ਵਣਜਾਰੇ ਬਣੇ ਹੋਏ ਆਂ। ਸਿੱਖਾਂ ਨੂੰ ਜਾਂ ਲੁੱਟ ਲੈਂਦੇ ਨੇ ਜਾਂ ਸਿਰ ਕਲਮ ਕਰ ਦੇਂਦੇ ਨੇ। ਉਹਨਾਂ ਦੇ ਜ਼ੁਲਮ ਤੋਂ ਡਰਦਿਆਂ.....।'

ਬੰਦਾ ਸਿੰਘ ਨੇ ਹੱਥ ਖੜ੍ਹਾ ਕਰਕੇ ਰੋਕ ਦਿੱਤਾ –'ਬੱਸ, ਹੋਰ ਕੁਝ ਨਹੀਂ ਆਖਣਾ। ਮਾਫ਼ੀ ਮਿਲ ਸਕਦੀ ਹੈ ਸਿੰਘ ਜੀ, ਇਕ ਪ੍ਰਣ ਕਰਨਾ ਹੋਏਗਾ।'

–ਹੁਕਮ ਕਰੋ ਖਾਲਸਾ ਜੀ–।' ਵਣਜਾਰਾ ਉਵੇਂ ਗੋਡਿਆਂ ਭਾਰ ਸੀ।

–ਗੁਰੂ ਸਾਹਬ ਨੇ, ਹਰ ਸਿੱਖ ਨੂੰ ਧਰਮ–ਯੁੱਧ ਵਿਚ ਸ਼ਾਮਲ ਹੋਣ ਦਾ ਸੱਦਾ ਦਿੱਤਾ ਹੈ। ਜੇ ਤੁਸੀਂ ਆਪਣਾ ਮਾਲ ਵੇਚ ਕੇ, ਇਹਨਾਂ ਦੇ ਹਥਿਆਰ ਖਰੀਦ ਕੇ ਖਾਲਸਾ ਫੌਜ ਵਿਚ ਸ਼ਾਮਲ ਹੋ ਜਾਓ ਤਾਂ ਮਾਫ਼ੀ ਮਿਲ ਸਕਦੀ ਹੈ। ਆਪ ਨੂੰ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਹੋਣਗੀਆਂ। ਇਹ ਬੰਦਾ ਸਿੰਘ' ਬੰਦਾ ਸਿੰਘ ਨੇ ਆਪਣੀ ਛਾਤੀ ਉਪਰ ਹੱਥ ਰੱਖਿਆ –'ਗੁਰੂ ਦਾ ਬੰਦਾ ਅਤੇ ਸਾਰੇ ਸਿੰਘ ਆਪ ਦੇ ਨਾਲ ਹੋਣਗੇ। ਕੋਈ ਤੁਰਕ ਆਪ ਵੱਲ ਵੇਖਣ ਦੀ ਹਿੰਮਤ ਨਹੀਂ ਕਰੇਗਾ।'

ਮੋਹਰੀ, ਉਠਿਆ। ਫਿਰ ਹੱਥ ਜੋੜੇ। ਬੋਲਿਆ–'ਭੁੱਲਿਆਂ ਨੂੰ ਗਲੇ ਲਾਓ ਖਾਲਸਾ ਜੀ। ਵਾਅਦਾ ਕਰਨੇ ਆਂ। ਇਹ ਮਾਲ ਵੇਚ ਕਰ, ਹਥਿਆਰ ਖਰੀਦ ਕਰ, ਤੁਹਾਡੇ ਸੰਗ ਆ ਰਲਾਂਗੇ।'

–ਯਾਦ ਰੱਖਣਾ ਸਿੰਘ ਜੀ, ਗੁਰੂ ਦਾ ਸਿੱਖ ਕਦੇ ਝੂਠਾ ਵਾਅਦਾ ਨਹੀਂ ਕਰਦਾ।' ਬੰਦਾ ਸਿੰਘ ਨੇ ਕਠੋਰਤਾ ਨਾਲ ਕਿਹਾ।

–ਆਪਣਾ ਵਾਅਦਾ ਸਾਨੂੰ ਯਾਦ ਰਹੇਗਾ।' ਕਈ ਜਣੇ ਇੱਕਠੇ ਬੋਲੇ ਤੇ ਹੱਥ ਜੋੜ ਕੇ ਸਿਰ ਝੁਕਾਇਆ।

–ਰਾਮ ਸਿੰਘ ਇਹਨਾਂ ਨੂੰ ਜਾਣ ਦੇਵੋ।' ਬੰਦਾ ਸਿੰਘ ਨੇ ਕਿਹਾ ਤੇ ਸਾਰੇ ਪ੍ਰਮੁੱਖ ਸਿੰਘ ਬੰਦਾ ਸਿੰਘ ਦੇ ਤੰਬੂ ਵੱਲ ਤੁਰ ਪਏ।

ਤੰਬੂ ਦੇ ਅੰਦਰ ਸਿੰਘ ਵਿਚਾਰਾਂ ਕਰਨ ਲੱਗੇ ਹੋਏ ਸਨ। ਸਾਰਿਆਂ ਨੂੰ ਖਾਲਸਾ ਪੰਥ ਦੇ ਭਵਿੱਖ ਦੀ ਚਿੰਤਾ ਸੀ। ਗੁਰੂ ਜੀ ਨਾਲ ਕੀਤੇ ਵਾਅਦਿਆਂ ਦਾ ਫ਼ਿਕਰ ਸੀ। ਆਖ਼ਰ ਬੰਦਾ ਸਿੰਘ ਨੇ ਕਿਹਾ –'ਸਿੰਘ ਜੀ ਹੁਣ ਗੱਲਾਂ ਦਾ ਨਹੀਂ, ਅਮਲ ਕਰਨ ਦਾ ਸਮਾਂ ਹੈ। ਪੰਜਾਬ ਵੱਲ ਵੱਖ ਵੱਖ ਖੇਤਰਾਂ ਵਿਚ ਖ਼ੁਦ ਪਹੁੰਚ ਕਰਕੇ ਸਿੱਖਾਂ ਨੂੰ ਪ੍ਰੇਰਿਆ ਜਾਵੇ।'

–ਖਾਲਸਾ ਜੀ: ਬਿਨੋਦ ਸਿੰਘ ਬੋਲਿਆ –'ਗੁਰੂ ਜੀ ਨੇ ਸਿੰਘ ਭੇਜੇ ਤਾਂ ਹੈਨ। ਪੰਜਾਬ ਵੱਲ।'

–ਸਿੰਘ ਜੀ ਕੀ ਪਤਾ ਉਹ ਸਿੰਘ ਸਹੀ ਟਿਕਾਣੇ ਪਹੁੰਚੇ ਹਨ ਜਾਂ ਰਸਤੇ ਵਿਚ ਹੀ ਮੁਗਲ ਸਿਪਾਹੀਆਂ ਦੇ ਅੜਿਕੇ ਆ ਗਏ ਹੋਣ। ਨਹੀਂ ਤਾਂ ਏਨੇ ਸਮੇਂ ਵਿਚ ਪੰਜਾਬ ਵੱਲੋਂ ਕੋਈ ਤਾਂ ਸੂਚਨਾ ਮਿਲਦੀ।'

–ਖਾਲਸਾ ਜੀ ਆਪ ਹੀ ਦੱਸੋ ਕੀ ਕਰਨਾ ਚਾਹੀਦਾ।' ਬਾਜ਼ ਸਿੰਘ ਨੇ ਪੁੱਛਿਆ।

–ਸਿੰਘ ਜੀ, ਮੈਂ ਤਾਂ ਕਿਹਾ ਹੈ, ਸਾਨੂੰ ਖ਼ੁਦ ਪਹੁੰਚ ਕਰਨੀ ਹੋਏਗੀ। ਮਾਤਾ ਜੀ ਨੂੰ ਦਿੱਲੀ ਸਹੀ

ਸਲਾਮਤ ਪਹੁੰਚਾਣਾ ਪਏਗਾ। ਜੇ ਮਨੀ ਸਿੰਘ ਕੁਝ ਸਿੰਘ ਆਪਣੇ ਨਾਲ ਲੈ ਜਾਵੇ ਤੇ ਮਾਤਾ ਨੂੰ ਦਿੱਲੀ ਛੱਡ ਆਵੇ, ਤਾਂ ਖਾਲਸਾ ਫੌਜ ਇਕ ਵੱਡੀ ਜ਼ਿੰਮੇਵਾਰੀ ਤੋਂ ਸੁਰਖ਼ਰੂ ਹੋ ਜਾਏਗੀ। ਕੀ ਵਿਚਾਰ ਹੈ ?' ਆਖਕੇ ਬੰਦਾ ਸਿੰਘ, ਬਿਨੋਦ ਸਿੰਘ ਵੱਲ ਝਾਕਿਆ।

–ਤੁਸੀਂ ਠੀਕ ਕਿਹਾ ਹੈ ਖਾਲਸਾ ਜੀ, ਗੁਰੂ ਦੇ ਮਹਿਲ ਨੂੰ ਦਿੱਲੀ ਭੇਜਣਾ ਪਵੇਗਾ। ਏਸ ਕਾਰਜ ਲਈ ਮਨੀ ਸਿੰਘ ਸਭ ਤੋਂ ਯੋਗ ਹੈ।' ਬਿਨੋਦ ਸਿੰਘ ਨੇ ਬੰਦਾ ਸਿੰਘ ਨਾਲ ਸਹਿਮਤੀ ਦਿਖਾਈ।

–ਦੂਸਰੀ ਬਾਤ।' ਬੰਦਾ ਸਿੰਘ ਬੋਲਿਆ –'ਰਾਮ ਸਿੰਘ ਮਾਲਵਾ ਇਲਾਕੇ ਵੱਲ ਜਾਏ। ਬਾਜ਼ ਸਿੰਘ ਦੁਆਬੇ ਵੱਲ ਜਾਏ, ਬਿਨੋਦ ਸਿੰਘ ਅਤੇ ਕਾਨ੍ਹ ਸਿੰਘ ਮਾਝੇ ਵੱਲ ਜਾਣ। ਗੁਰੂ ਦੇ ਨਾਮ ਤੇ ਕਿਹਾ ਜਾਏ–'ਕੋਈ ਸਿੰਘ, ਕੋਈ ਗੱਭਰੂ ਘਰ ਨਾ ਰਹੇ। ਜੋ ਵੀ ਹਥਿਆਰ ਹੱਥ ਆਵੇ। ਲੈ ਕੇ ਤੁਰੰਤ ਏਧਰ ਚਾਲੇ ਪਾ ਦੇਣ। ਹੁਣ ਦੇਰ ਨਹੀਂ ਕਰਨੀ। ਬਹੁਤੀ ਦੇਰੀ ਖਾਲਸੇ ਦੇ ਹਿੱਤ ਵਿਚ ਨਹੀਂ ਹੈ।' ਬੰਦਾ ਸਿੰਘ ਨੇ ਹੁਕਮ ਦੇਣ ਵਾਂਗ ਕਿਹਾ ਤੇ ਉਹਨਾਂ ਦਾ ਪ੍ਰਤੀਕਰਮ ਉਡੀਕਣ ਲੱਗਾ।

ਕੁਝ ਪਲ ਸਾਰੇ ਨੀਵੀਆਂ ਪਾਈ ਬੈਠੇ ਰਹੇ, ਫਿਰ ਇਕ ਦੂਸਰੇ ਵਲ ਝਾਕੇ। ਬਾਜ਼ ਸਿੰਘ ਬੋਲਿਆ;

–ਖਾਲਸਾ ਜੀ ਸਹੀ ਆਖਦੇ ਹਨ। ਸਾਨੂੰ ਹੁਣ ਦੇਰ ਨਹੀਂ ਕਰਨੀ ਚਾਹੀਦੀ। ਖਾਲਸਾ ਜੀ ਆਪ ਕਹੋ ਤਾਂ ਮੈਂ ਅੱਜ ਹੀ ਰਵਾਨਾ ਹੋ ਜਾਵਾਂਗਾ।'

–ਸਿੰਘ ਜੀ, ਆਪ ਸਭ ਨੇ ਜੰਗਾਂ ਲੜੀਆਂ ਹਨ। ਜ਼ਰਾ ਸੋਚੋ, ਬਾਦਸ਼ਾਹ ਇਸ ਵੇਲੇ ਦੱਖਣ ਵੱਲ ਹੈ। ਉਹ ਆਪਣੇ ਭਰਾਵਾਂ ਨਾਲ ਜੰਗ ਵਿਚ ਉਲਝਿਆ ਹੈ। ਏਹੀ ਵੇਲਾ ਹੈ, ਆਪਣੀ ਤਾਕਤ ਬਣਾਈ ਜਾ ਸਕਦੀ ਹੈ। ਬਿਨਾਂ ਦੇਰੀ ਕੀਤਿਆਂ ਅਸੀਂ ਨਿਕਲ ਜਾਈਏ। ਮੈਂ ਸ਼ਿਵਾਲਿਕ ਦੀਆਂ ਪਹਾੜੀਆਂ ਵੱਲ ਨਿਕਲਾਂਗਾ। ਬੇਸ਼ਕ, ਮੈਂ ਏਧਰ ਬਹੁਤ ਭਰਮਣ ਕੀਤਾ ਹੈ। ਨਦੀਆਂ, ਦਰਿਆਵਾਂ ਚੋਆਂ ਦੀ ਮੈਨੂੰ ਪਹਿਚਾਣ ਹੈ। ਪਰ ਬੜੇ ਸਾਲ ਗੁਜ਼ਰ ਗਏ ਨੇ। ਮੈਂ ਤਬਦੀਲੀ ਦੇਖਣੀ ਚਾਹੁੰਦਾ ਹਾਂ। ਨਵੇਂ ਰਸਤੇ ਲੱਭਣੇ ਪੈਣਗੇ। ਛਾਪਾਮਾਰ ਯੁੱਧਾਂ ਦੇ ਪੈਂਤੜਿਆਂ ਤੋਂ ਮੈਂ ਪੂਰੀ ਸਥਿਤੀ ਦਾ ਜਾਇਜ਼ਾ ਲੈਣਾ ਹੈ। ਅਸੀਂ ਥੋੜ੍ਹੇ ਹਾਂ ਪਰ ਵੇਖਣਾ ਅਸੀਂ ਥੋੜ੍ਹੇ ਵੀ ਹਜ਼ਾਰਾਂ ਉਪਰ ਭਾਰੂ ਹੋਵਾਂਗੇ। ਅਸੀਂ ਜੰਗ ਹੀ ਏਸ ਢੰਗ ਨਾਲ ਲੜਾਂਗੇ, ਵੈਰੀ ਨੂੰ ਹੱਥਾਂ ਪੈਰਾਂ ਦੀ ਪਾ ਦੇਵਾਂਗੇ।' ਗੱਲਾਂ ਕਰਦਿਆਂ ਬੰਦਾ ਸਿੰਘ ਦਾ ਚਿਹਰਾ ਦਮਕਣ ਲੱਗਾ। ਸਿੰਘ ਵੀ ਪੂਰੇ ਜੋਸ਼ ਵਿਚ ਆ ਗਏ।

ਅਗਲੇ ਹੀ ਦਿਨ ਬਾਕੀ ਸਿੰਘਾਂ ਨੂੰ ਸਖ਼ਤ ਹਦਾਇਤਾਂ ਕਰਕੇ ਬੰਦਾ ਸਿੰਘ, ਸਿੰਘਾਂ ਦੀ ਇਕ ਖਾਸ ਟੁਕੜੀ ਲੈ ਕੇ ਪਹਾੜਾਂ ਵੱਲ ਨਿਕਲ ਗਿਆ। ਬਾਬਾ ਬਿਨੋਦ ਸਿੰਘ, ਬਾਜ਼ ਸਿੰਘ ਅਤੇ ਰਾਮ ਸਿੰਘ* ਬੰਦਾ ਸਿੰਘ ਦੇ ਆਦੇਸ਼ ਅਨੁਸਾਰ ਆਪਣੇ ਆਪਣੇ ਇਲਾਕਿਆਂ ਵੱਲ ਨਿਕਲ ਗਏ।

ਕੁਝ ਦਿਨਾਂ ਵਿਚ ਹੀ ਪੰਜਾਬ ਦੇ ਪਿੰਡਾਂ ਵਿਚ ਖ਼ਬਰ ਫੈਲ ਗਈ...'ਦਸਵੇਂ ਗੁਰੂ ਬਾਜਾਂ ਵਾਲੇ ਨੇ ਆਪਣਾ ਇਕ ਬੰਦਾ ਭੇਜਿਆ ਹੈ। ਉਸਨੇ ਦਿੱਲੀ ਦੇ ਬਾਦਸ਼ਾਹ ਨਾਲ ਟੱਕਰ ਲੈਣੀ ਹੈ। ਸਿੱਖਾਂ ਉਪਰ ਕੀਤੇ ਜ਼ੁਲਮਾਂ ਦਾ ਬਦਲਾ ਲੈਣਾ ਹੈ। ਪੰਜਾਬ ਦੇ ਹਰ ਗਭਰੂ ਨੂੰ ਅਤੇ ਬੰਦਿਆਂ ਨੂੰ ਗੁਰੂ ਨੇ ਆਪਣੇ ਬੰਦੇ ਦੀ ਮਦਦ ਕਰਨ ਲਈ ਸੱਦਾ ਭੇਜਿਆ ਹੈ।'

ਗੁਰੂ ਦੇ ਸੱਦੇ ਤੇ ਪਿੰਡਾਂ ਦੇ ਲੋਕ ਜਾਣ ਲਈ ਤਿਆਰੀਆਂ ਖਿੱਚਣ ਲੱਗੇ।

-----0-----

---

* ਗੁਰੂ ਗੋਬਿੰਦ ਸਿੰਘ ਦੇ ਸ਼ਰਧਾਲੂ ਭਾਈ ਭਗਤੂ ਦਾ ਪੋਤਰਾ

# 34

ਸੁੱਤਾ ਹੋਇਆ ਪੰਜਾਬ ਜਾਗ ਉਠਿਆ।

ਨਿਰਾਸ਼ ਹੋਏ ਲੋਕਾਂ ਦੀਆਂ ਅੱਖਾਂ ਵਿਚ ਨਵੀਂ ਆਸ ਚਮਕਣ ਲੱਗੀ। ਪਿੰਡਾਂ ਦੇ ਗੱਭਰੂ ਅਤੇ ਜੋ ਵੀ ਤੰਦਰੁਸਤ ਲੋਕ ਸਨ, ਤਲਵਾਰਾਂ, ਬਰਛੇ, ਟਕੂਏ, ਗੰਡਾਸੇ, ਡਾਂਗਾਂ ਜੋ ਘਰਾਂ ਵਿਚ ਸੀ ਲੈ ਕੇ ਵਹੀਰਾਂ ਘੱਤ ਤੁਰੇ। ਗਭਰੂਆਂ ਵਿਚ ਏਨਾ ਜੋਸ਼ ਸੀ, ਜਿਵੇਂ ਉਹ ਗੁਰੂ ਦੇ ਸੱਦੇ ਉਪਰ ਜੰਗ ਵਿਚ ਨਹੀਂ, ਕਿਸੇ ਮੇਲੇ ਵਿਚ ਸ਼ਾਮਲ ਹੋਣ ਚੱਲੇ ਹੋਣ।

ਜਿਸ ਨੇ ਵੀ ਗੁਰੂ ਦਾ ਸੁਨੇਹਾ ਸੁਣਿਆ। ਤਿਆਰੀ ਕਰਕੇ ਤੇ ਘਰਦਿਆਂ ਨੂੰ ਫਤੇਹ ਬੁਲਾ ਕੇ ਤੁਰ ਪਿਆ। ਕਿਸਾਨ, ਜੁਲਾਹੇ, ਚਮਿਆਰ, ਮਜ਼ਹਬੀ ਜੋ ਵੀ ਕੋਈ ਜਾਤ ਦਾ ਸੀ, ਬਿਨਾਂ ਕਿਸੇ ਭੇਦ-ਭਾਵ ਦੇ ਚਲਦੀ ਵਹੀਰ ਨਾਲ ਰਲ ਗਿਆ।

ਪਰ੍ਹਿਆਂ 'ਚ, ਸੱਥਾਂ 'ਚ, ਬੈਠਕਾਂ ਹੁੰਦੀਆਂ। ਗੁਰੂਆਂ ਦਾ ਸੱਦਾ ਹੈ। ਗੁਰੂ ਨੇ ਆਪਣਾ ਬੰਦਾ ਭੇਜਿਆ ਹੈ। ਮੁਗਲਾਂ ਨਾਲ ਹੁਣ ਫੈਸਲੇ ਦੀ ਲੜਾਈ ਹੈ। ਉਠੋ। ਤੁਰੋ। ਸਭ ਕੁਝ ਗੁਰੂ ਦੇ ਨਾਮ 'ਤੇ।

ਵਹੀਰਾਂ ਦੇ ਵਹੀਰ ਪਿੰਡਾਂ ਵਿਚੋਂ ਨਿਕਲ ਤੁਰੇ

ਉਧਰ ਬੰਦਾ ਸਿੰਘ ਆਪਣੇ ਨਾਲ ਗਿਣਤੀ ਦੇ ਸਿੰਘ ਲਈ, ਤੀਰਥ ਯਾਤਰੂਆਂ ਦੇ ਭੇਸ ਵਿਚ ਪਹਾੜਾਂ ਦਾ ਅਤੇ ਛੁਪਣਗਾਹਾਂ ਦਾ ਨਿਰੀਖਣ ਕਰ ਰਿਹਾ ਸੀ। ਜੰਗਲਾਂ ਵਿਚੋਂ ਦੀ ਲੰਘਦੇ ਚੋਰ ਰਸਤੇ, ਗੁਫਾਵਾਂ, ਪਗਡੰਡੀਆਂ ਉਸਨੇ ਬਾਲ ਅਵਸਥਾ ਵਿਚ ਬਥੇਰੀਆਂ ਗਾਹੀਆਂ ਸਨ। ਗੁਰੂ ਜਾਨਕੀ ਪ੍ਰਸਾਦ ਨਾਲ ਉਹ ਗੜ੍ਹਵਾਲ ਅਤੇ ਆਸ ਪਾਸ ਦੀਆਂ ਪਹਾੜੀਆਂ ਦਾ ਚੰਗਾ ਵਾਕਫ਼ ਸੀ।

ਬੰਦਾ ਸਿੰਘ ਕਿਸੇ ਇਸ ਤਰ੍ਹਾਂ ਦੀ ਜਗ੍ਹਾ ਦੀ ਭਾਲ ਵਿਚ ਸੀ, ਜਿਥੇ ਮੁਗਲਾਂ ਨੂੰ ਪੁੱਜਣਾ ਆਸਾਨ ਨਾ ਹੋਵੇ। ਜਿਥੋਂ ਆਲੇ ਦੁਆਲੇ ਉਪਰ ਤਿੱਖੀ ਨਜ਼ਰ ਰੱਖੀ ਜਾ ਸਕੇ। ਜਿਥੇ ਸਿਘਾਂ ਨੂੰ ਕੁਦਰਤ ਵਲੋਂ ਸੁਰੱਖਿਆ ਮਿਲੇ। ਏਧਰ ਘੁੰਮਦਿਆਂ ਬੰਦਾ ਸਿੰਘ ਨੇ, ਵਣਜਾਰਿਆਂ ਦੇ ਫਿਰਤੂ ਟੋਲਿਆਂ ਨਾਲ ਸੰਪਰਕ ਬਣਾਇਆ। ਗੁੱਜਰਾਂ ਅਤੇ ਸਿਕਲੀਗਰਾਂ ਤੋਂ ਮਦਦ ਲਈ। ਉਸਨੂੰ ਪਤਾ ਸੀ ਇਹ ਘੁਮੰਤੂ ਟੋਲੇ ਬੜਾ ਕੁਝ ਦਸ ਸਕਦੇ ਹਨ।

ਪਹਾੜਾਂ ਵਿਚ ਘੁੰਮਦਿਆਂ, ਗੁੱਜਰਾਂ ਦੇ ਇਕ ਬਿਰਧ ਨੇ ਬੰਦਾ ਸਿੰਘ ਨੂੰ ਦੱਸਿਆ

-ਏਧਰ ਇਕ ਪਹਾੜੀ ਦੇ ਸਿਖਰ ਉਪਰ ਇਕ ਖਸਤਾ ਹਾਲਤ ਵਿਚ ਦੁਰਗ ਹੈ। ਏਧਰ ਕੋਈ ਆਉਂਦਾ ਜਾਂਦਾ ਨਹੀਂ। ਸੁਣਦੇ ਹਾਂ, ਕਿਸੇ ਪਹਿਲੇ ਮੁਗਲ ਬਾਦਸ਼ਾਹ ਦੀ ਆਗਿਆ ਲੈ ਕੇ ਕਿਸੇ ਮੁਖਲਿਸ ਖ਼ਾਨ ਨੇ ਇਹ ਦੁਰਗ ਬਣਾਇਆ ਸੀ। ਪਹਾੜੀ ਲੋਕ ਇਸਨੂੰ ਮੁਖਲਿਸ ਗੜ੍ਹ ਦਾ ਦੁਰਗ ਵੀ ਆਖਦੇ ਨੇ।

ਬੰਦਾ ਸਿੰਘ ਅਤੇ ਉਸਦੇ ਸਿੰਘ, ਗੁੱਜਰਾਂ ਨੂੰ ਨਾਲ ਲੈ ਕੇ ਤਿੱਖੀ ਪਹਾੜੀ ਉਪਰ ਚੜ੍ਹ ਗਏ। ਉਥੇ ਨਾ ਕੋਈ ਦੁਰਗ ਸੀ ਨਾ ਗੜ੍ਹੀ। ਕੱਚੀਆਂ ਕੰਧਾਂ ਮੀਹਾਂ ਨਾਲ ਖ਼ੁਰ ਗਈਆਂ ਸਨ। ਕੋਈ ਹਿਫਾਜ਼ਤੀ ਦਰਵਾਜ਼ਾ ਵੀ ਨਹੀਂ ਸੀ। ਸਭ ਕੁਝ ਢਹਿ-ਢੇਰੀ ਹੋਇਆ ਪਿਆ ਸੀ। ਬੰਦਾ ਸਿੰਘ ਨੇ ਚੁਫੇਰੇ ਨਿਗਾਹ ਘੁਮਾਈ। ਹਰ ਪਾਸੇ ਭਿਆਨਕ ਖੱਡਾਂ, ਸੰਘਣਾ ਜੰਗਲ। ਪਾਸੀਂ ਨਦੀਆਂ, ਨਾਲੇ। ਦੂਰ ਕੋਹਾਂ ਤੱਕ ਨਜ਼ਰ ਰੱਖੀ ਜਾ ਸਕਦੀ ਸੀ। ਬੰਦਾ ਸਿੰਘ ਨੇ ਸੋਚਿਆ, ਜੇ ਇਸ ਦੁਰਗ ਦੀ ਮੁਰੰਮਤ

ਕਰ ਲਈ ਜਾਏ.......। ਆਪਣੇ ਮਨ ਨਾਲ ਉਸਨੇ ਝੱਟ ਫੈਸਲਾ ਕਰ ਲਿਆ। ਉਸਨੂੰ ਯਾਦ ਆਇਆ, ਗੁਰੂ ਨੇ ਵੀ ਇਸ ਜਗਾਹ ਦਾ ਜ਼ਿਕਰ ਕੀਤਾ ਸੀ।

ਅਗਰ ਕਿਲ੍ਹੇ ਦੀ ਮੁਰੰਮਤ ਦਾ ਇਹ ਕੰਮ ਚੁੱਪ ਚਾਪ ਅਤੇ ਗੁਪਤ ਢੰਗ ਨਾਲ ਕਰਵਾ ਲਿਆ ਜਾਏ, ਏਥੇ ਸਿੰਘਾਂ ਦਾ ਟਿਕਾਣਾ ਹੋ ਸਕਦਾ ਹੈ।' ਉਸਨੇ ਆਪਣੇ ਸਿੰਘਾਂ ਨਾਲ ਮਸ਼ਵਰਾ ਕਰਦਿਆਂ ਕਿਹਾ-'ਇਸਦਾ ਢੰਗ ਨਾਲ ਨਿਰੀਖਣ ਫੇਰ ਕਰਾਂਗੇ।'

ਫਿਰ ਬੰਦਾ ਸਿੰਘ ਆਪਣੇ ਸਾਥੀਆਂ ਨਾਲ ਪਹਾੜੀ ਰਸਤਿਆਂ ਦੀ ਹੋਰ ਪਛਾਣ ਕਰਨ ਲਈ ਜੰਮੂ ਵੱਲ ਨਿਕਲ ਗਿਆ। ਅਜੇ ਉਹ ਗੁਪਤ ਰਾਹਾਂ ਦੀ ਨਿਸ਼ਾਨ ਦੇਹੀ ਦੀ ਮੁਹਿੰਮ ਉਪਰ ਹੀ ਸੀ, ਜਦ ਬੰਦਾ ਸਿੰਘ ਦਾ ਖੁਰਾ ਖੋਜ ਲਭਦਿਆਂ ਕੁਝ ਸਿੰਘ ਉਸਨੂੰ ਆ ਮਿਲੇ।

ਫਤਿਹ ਬਲਾਉਣ ਤੋਂ ਬਾਅਦ ਆਏ ਸਿੰਘਾਂ ਵਿਚੋਂ ਇਕ ਬੋਲਿਆ-'ਖਾਲਸਾ ਜੀਓ, ਬੂੜੀਆ 'ਚ ਪੰਜਾਬ ਵਲੋਂ ਆਏ ਸਿੰਘਾਂ ਦਾ ਭਾਰੀ ਜਮਾਵੜਾ ਹੈ। ਸਥਿਤੀ ਕਾਬੂ ਹੇਠ ਨਹੀ, ਹੈ। ਰਸਦ ਪਾਣੀ ਦੀ ਭਾਰੀ ਕਮੀ ਹੈ। ਸਿੱਖ ਪਿੰਡ ਵਾਸੀਆਂ ਦੇ ਘਰਾਂ 'ਚ ਜ਼ਬਰਦਸਤੀ ਜਾ ਕੇ ਰਾਸ਼ਨ ਤੇ ਹੋਰ ਖਾਣ-ਪੀਣ ਦਾ ਸਮਾਨ ਚੁੱਕ ਲਿਆਉਂਦੇ ਨੇ। ਕੁਝ ਥਾਈਂ ਝੜਪਾਂ ਵੀ ਹੋਈਆਂ ਨੇ। ਸਿੱਖਾਂ ਦੀ ਅਗਵਾਈ ਕਰਨ ਵਾਲਾ ਕੋਈ ਨਹੀਂ ਹੈ। ਸਾਰੇ ਬੇਲਗਾਮ ਹੋਏ ਫਿਰਦੇ ਨੇ। ਆਪਸ ਵਿਚ ਵੀ ਲੜਨ ਦੀ ਨੌਬਤ ਆ ਜਾਂਦੀ ਹੈ। ਆਪ ਜਲਦੀ ਆਕੇ ਹਾਲਾਤ ਨੂੰ ਕਾਬੂ ਕਰੋ।'

-ਸਿੰਘ ਜੀ ਆਪਦੇ ਹਿਸਾਬ ਨਾਲ ਕਿੰਨੇ ਕੁ ਸਿੰਘ ਇੱਕਠੇ ਹੋ ਗਏ ਹੋਣਗੇ ? ' ਬੰਦਾ ਸਿੰਘ ਨੇ ਪੁੱਛਿਆ।

-ਵੀਹ ਪੰਝੀ ਹਜ਼ਾਰ ਤੋਂ ਵੱਧ ਈ ਹੋਣੇ ਨੇ ਖਾਲਸਾ ਜੀ। ਅਜੇ ਆਈ ਜਾ ਰਹੇ ਨੇ।' ਦੂਸਰੇ ਸਿੰਘ ਨੇ ਦੱਸਿਆ।

ਸੁਣਕੇ ਬੰਦਾ ਸਿੰਘ ਦਾ ਚਿਹਰਾ ਖਿੜ ਗਿਆ। ਜੋਸ਼ ਨਾਲ ਬੋਲਿਆ-'ਲੁੱਟ ਮਾਰ ਤੋਂ ਘਬਰਾਓ ਨਾ। ਤੁਰੰਤ ਵਾਪਸ ਮੁੜੋ। ਜਾਕੇ ਖ਼ਬਰ ਦਿਓ, ਬੰਦਾ ਸਿੰਘ ਪਹੁੰਚ ਰਿਹਾ ਹੈ। ਇਹ ਵੀ ਕਹਿਣਾ ਬੰਦਾ ਸਿੰਘ ਨੇ ਕਿਹਾ ਹੈ, ਕਿਸੇ ਗਰੀਬ ਜਾਂ ਦੁਖੀ ਦੇ ਘਰ ਲੁੱਟ ਮਾਰ ਨਹੀਂ ਕਰਨੀ।'

ਸਿੰਘ ਉਸੇ ਪਲ ਫਤਿਹ ਬੁਲਾਕੇ ਵਾਪਸ ਪਰਤ ਗਏ।

ਅਗਲੇ ਦਿਨ ਬੰਦਾ ਸਿੰਘ ਨੇ ਆਪਣੇ ਨਿਰੀਖਣ ਦਾ ਕੰਮ ਵਿੱਚੇ ਛੱਡ ਕੇ ਬੂੜੀਆ ਵੱਲ ਚਾਲੇ ਪਾ ਦਿੱਤੇ।

ਬੂੜੀਆ ਦੇ ਪੜਾਅ ਉਪਰ, ਸਚਮੁੱਚ ਹੀ ਇਸਤਰ੍ਹਾਂ ਲਗਦਾ ਸੀ, ਜਿਵੇਂ ਸਾਰਾ ਪੰਜਾਬ ਹੀ ਉਠਕੇ ਏਧਰ ਚਲਾ ਆਇਆ ਹੈ। ਬੰਦਾ ਸਿੰਘ ਨੂੰ ਵੇਖਕੇ ਵੀ ਵਿਸ਼ਵਾਸ ਨਹੀਂ ਸੀ ਹੋ ਰਿਹਾ। ਗੁਰੂ ਦੇ ਇਕ ਸੱਦੇ ਤੇ ਪੰਜਾਬ ਇਉਂ ਉੱਠ ਕੇ ਤੁਰ ਪਿਆ ਹੈ।

ਹਰ ਪਾਸੇ ਹਫੜਾ-ਦਫੜੀ ਸੀ। ਆਪਾ ਧਾਪੀ ਸੀ ਇਸ ਤਰ੍ਹਾਂ ਤਾਂ ਆਪਸ ਵਿਚ ਫਸਾਦ ਹੋ ਸਕਦੇ ਨੇ, ਬੰਦਾ ਸਿੰਘ ਨੇ ਸੋਚਿਆ ਤੇ ਉਸਨੇ ਆਪਣੇ ਸਾਥ ਵਾਲੇ ਸਿੰਘਾਂ ਨੂੰ ਕਿਹਾ-'ਤੁਰੰਤ ਸਿੰਘਾਂ ਵਿਚ ਘੁੰਮ ਜਾਓ। ਜਿਸ ਜਿਸ ਇਲਾਕੇ ਵਿਚੋਂ ਜੱਥੇ ਜਾਂ ਟੋਲੇ ਆਏ ਨੇ, ਉਹਨਾਂ ਦੇ ਮੋਹਰਿਆਂ ਨੂੰ ਬਲਾਓ। ਆਖੋ, ਗੁਰੂ ਦੇ ਬੰਦੇ ਨੇ ਜ਼ਰੂਰੀ ਬੈਠਕ ਕਰਨੀ ਹੈ।'

ਵਹੀਰਾਂ ਅਤੇ ਟੋਲਿਆਂ ਵਿਚ, ਬੰਦਾ ਸਿੰਘ ਦੇ ਸਿੰਘਾਂ ਨੇ ਘੁੰਮਦਿਆਂ ਜਿਵੇਂ ਹੀ ਐਲਾਨ ਕੀਤਾ, ਸਾਰੇ ਪਾਸੇ, ਸ਼ਾਂਤੀ ਪਸਰ ਗਈ। ਬੰਦਾ ਸਿੰਘ ਦੇ ਨਾਮ ਦਾ ਪ੍ਰਭਾਵ ਏਨਾ ਬਣ ਚੁੱਕਿਆ ਸੀ, ਸਿੱਖ ਸਮਝਦੇ ਸਨ, ਗੁਰੂ ਦਾ ਭੇਜਿਆ ਬੰਦਾ ਪਹੁੰਚ ਗਿਆ ਹੈ। ਸਿੱਖਾਂ ਲਈ ਗੁਰੂ ਦਾ ਬੰਦਾ ਗੁਰੂ ਤੋਂ ਘੱਟ ਨਹੀਂ ਸੀ। ਪਿੰਡਾਂ ਵਿਚ ਏਹੀ ਐਲਾਨ ਕੀਤਾ ਗਿਆ ਸੀ, ਗੁਰੂ ਨੇ ਕਿਹਾ ਹੈ, ਬੰਦੇ ਨੂੰ

ਮੇਰਾ ਹੀ ਰੂਪ ਜਾਣੋ। ਜਿਨ੍ਹਾਂ ਨੇ ਪਹਿਲੀ ਵੇਰ ਬੰਦਾ ਸਿੰਘ ਨੂੰ ਵੇਖਿਆ ਅਤੇ ਅਜੇ ਤੀਕਰ ਗੁਰੂ ਨੂੰ ਨਹੀਂ ਸੀ ਵੇਖਿਆ, ਉਹ ਤਾਂ ਬੰਦਾ ਸਿੰਘ ਨੂੰ ਹੀ ਗੁਰੂ ਸਮਝਣ ਲੱਗੇ।

ਖ਼ੁਸੀ ਵਿਚ ਸਿੰਘਾਂ ਨੇ ਜੈਕਾਰੇ ਛੱਡੇ।

ਜਿਵੇਂ ਜਿਵੇਂ, ਸਿੰਘਾਂ ਦਾ ਐਲਾਨ ਸਿੱਖਾਂ ਵਿਚ ਪੁੱਜਦਾ ਗਿਆ, ਟੋਲਿਆਂ ਦੇ ਮੁਖੀਏ ਬੰਦਾ ਸਿੰਘ ਦੇ ਖੇਮੇ ਦੇ ਬਾਹਰ ਇਕੱਠੇ ਹੋਣ ਲੱਗੇ।

ਜਦ ਸਭ ਪੁੱਜ ਗਏ ਤਾਂ ਬੰਦਾ ਸਿੰਘ ਨੇ ਆਪਣੇ ਇਕ ਸਿੰਘ ਨੂੰ ਕਿਹਾ –'ਸਿੰਘ ਜੀ ਇਹਨਾਂ ਨੂੰ ਕਹੋ, ਆਪਣੀ ਪਛਾਣ ਦੇਣ, ਇਹ ਕਿਹੜੇ ਕਿਹੜੇ ਖੇਤਰ ਵਿਚੋਂ ਆਏ ਨੇ।'

ਸਿੰਘ ਦੇ ਇਸ਼ਾਰੇ ਤੇ ਮੁਖੀਏ ਉੱਠਣ ਲਗੇ।

–ਗੁਰੂ ਜੀ ਮੈਂ.......।'

ਬੰਦਾ ਸਿੰਘ ਨੇ ਤੁਰੰਤ ਟੋਕਿਆ–'ਮੈਂ ਗੁਰੂ ਨਹੀਂ ਹਾਂ। ਮੈਂ ਗੁਰੂ ਦਾ ਭੇਜਿਆ ਬੰਦਾ ਹਾਂ। ਮੈਨੂੰ ਸਿੰਘ ਆਖ ਕੇ ਜਾਂ ਖਾਲਸਾ ਆਖਕੇ ਬੁਲਾਇਆ ਜਾਏ।'

–ਮਾਫ਼ ਕਰਨਾ ਖਾਲਸਾ ਜੀ, ਮੈਂ ਆਲੀ ਸਿੰਘ ਹਾਂ, ਮੇਰੇ ਨਾਲ ਮਾਲੀ ਸਿੰਘ ਹੈ। ਅਸੀਂ ਸਰਕੌਦੀ ਤੋਂ ਜੱਥਾ ਲੈ ਕੇ ਆਏ ਹਾਂ। ਅਸਾਂ ਨਾਲ ਤਿੰਨ ਸੌ ਸਿੰਘ ਨੇ।' ਆਖ ਕੇ ਆਲੀ ਸਿੰਘ ਬੈਠ ਗਿਆ।

ਦੂਸਰਾ ਸਿੰਘ ਉਠਿਆ। ਦੋਵੇਂ ਹੱਥ ਜੋੜ ਕੇ ਬੋਲਿਆ–'ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤਿਹ।' ਹਾਜ਼ਰ ਸਿੰਘਾਂ ਅਤੇ ਬੰਦਾ ਸਿੰਘ ਨੇ ਮੋੜਵਾਂ ਜਵਾਬ ਦਿੱਤਾ।

–ਖਾਲਸਾ ਜੀਓ, ਅਸੀਂ ਭਾਈਕਿਆਂ ਤੋਂ ਆਏ ਹਾਂ, ਫਤੇਹ ਸਿੰਘ, ਭਾਈ ਰੂਪਾ, ਕਰਮ ਸਿੰਘ ਸਾਡੇ ਨਾਲ ਦੋ ਸੌ ਸਿੰਘ ਨੇ।'

ਅਗਲਾ ਉਠਿਆ–'ਮੈਂ ਰਾਮਾ ਚੌਧਰੀ ਸਿੰਘ ਜੀਓ, ਮੇਰੇ ਨਾਲ ਤਿਲੋਕਾ, ਅਸੀਂ ਫੂਲਕੀਆ ਘਰਾਣੇ ਤੋਂ ਆਂ। ਗੁਰੂ ਦੇ ਸ਼ਰਧਾਲੂ ਆਂ। ਸਾਡੇ ਨਾਲ ਅੱਠ ਵੀਹਾਂ ਸਿੱਖ ਨੇ।'

ਆਪਣੀ ਆਪਣੀ ਵਾਰੀ ਸਭ ਉਠੇ।....ਅਸੀਂ ਭੁੱਲਰ ਜੱਟ, ਅਸੀਂ ਢਿਲੋਂ,ਅਸੀਂ ਮਾਲਵੇ ਤੋਂ ਬਰਾੜ, ਅਸੀਂ ਧਾਲੀਵਾਲ, ਅਸੀਂ ਰੰਧਾਵੇ ਜੱਟ....ਅਸੀਂ ਵਣਜਾਰੇ....ਅਸੀਂ ਰੰਘਰੇਟੇ......।

ਬੰਦਾ ਸਿੰਘ ਸੁਣਦਾ ਗਿਆ। ਜਦ ਸਭ ਆਪਣੀ ਆਪਣੀ ਪਛਾਣ ਦੱਸ ਬੈਠੇ ਤਾਂ ਬੰਦਾ ਸਿੰਘ ਨੇ ਪੁੱਛਿਆ; ਸਿੰਘ ਜੀ, ਮਾਝੇ ਇਲਾਕੇ ਵਿਚੋਂ ਕੋਈ ਜੱਥਾ ਨਹੀਂ ਆਇਆ। ਨਾ ਹੀ ਦੁਆਬ ਜਲੰਧਰ ਵਲੋਂ ਆਇਆ ਹੈ ? '

–ਖਾਲਸਾ ਜੀਓ, ਮਾਝੇ ਵੱਲ ਬਾਬਾ ਬਿਨੋਦ ਸਿੰਘ ਔਰ ਕਾਨ੍ਹ ਸਿੰਘ ਗਏ ਹੋਏ ਨੇ। ਦੁਆਬ ਵੱਲ ਬਾਜ਼ ਸਿੰਘ ਗਿਆ ਹੋਇਆ। ਮੁਸ਼ਕਲ ਇਹ ਹੈ, ਮਾਝੇ ਦੁਆਬ ਤੋਂ ਇਹ ਇਲਾਕਾ ਬੜੀ ਦੂਰ ਪੈਂਦਾ ਹੈ। ਰਸਤੇ ਵਿਚ ਰੋਪੜ ਲਾਗੇ ਸਤਲੁਜ ਦਰਿਆ ਹੈ। ਪੱਤਣਾਂ ਉਪਰ ਮੁਗਲਾਂ ਨੇ ਨਾਕੇ ਲਾਏ ਹੋਏ ਨੇ। ਹੁਣ ਤਾਂ ਸ਼ਾਹ ਮਾਰਗਾਂ ਉੱਪਰ ਵੀ ਤੁਰਕਾਂ ਨੇ ਫੌਜੀ ਪਹਿਰੇ ਬਠਾ ਦਿੱਤੇ ਨੇ। ਭਾਰੀ ਗਿਣਤੀ ਵਿਚ ਸਿੱਖ ਕੀਰਤਪੁਰ ਲਾਗੇ ਸਤਲੁਜ ਦਰਿਆ ਦੇ ਕੰਢੇ ਡੇਰੇ ਲਾਈ ਬੈਠੇ ਨੇ।....ਅੱਗੇ ਮੁਗਲ ਫੌਜਾਂ ਉਹਨਾਂ ਦਾ ਰਾਹ ਰੋਕੀ ਖੜ੍ਹੀਆਂ ਨੇ।'

ਜੱਥਿਆਂ ਦੇ ਮੁੱਖੀਆਂ ਦੀਆਂ ਗੱਲਾਂ ਸੁਣਕੇ, ਬੰਦਾ ਸਿੰਘ ਕੁਝ ਦੇਰ ਸੋਚਾਂ ਵਿਚ ਪਿਆ ਰਿਹਾ। ਫਿਰ ਉਸਨੇ ਹਰ ਪਾਸੇ ਸਿੱਖਾਂ ਦੇ ਜੱਥੇ ਤੁਰੇ ਫਿਰਦੇ ਵੇਖੇ। ਸਭਨਾਂ ਕੋਲ ਦੇਸੀ ਹਥਿਆਰ ਜਿੰਨੇ ਕੁ ਮੁਖੀਆਂ ਨੇ ਦੱਸੇ ਸਨ, ਬੰਦਾ ਸਿੰਘ ਨੂੰ ਗਿਣਤੀ ਕਾਫ਼ੀ ਵਧੇਰੇ ਜਾਪਦੀ ਸੀ। ਉਸਨੇ ਪੁੱਛਿਆ–'ਸਿੰਘ ਜੀ ਇਹ ਸਾਰੇ ਯੁੱਧ ਕਰਨ ਆਏ ਨੇ ? '

–ਨਹੀਂ ਖਾਲਸਾ ਜੀਓ। ਇਹਨਾਂ ਵਿਚ ਹੋਰ ਵੀ ਬੜੇ ਲੋਕ ਨੇ ਜਿਹੜੇ ਮੌਕਾ ਵੇਖਕੇ ਸ਼ਾਮਲ ਹੋ ਗਏ ਨੇ।' ਫੂਲਕੀਆ ਘਰਾਣੇ ਦਾ ਰਾਮਾ ਚੌਧਰੀ ਬੋਲਿਆ।

– ਹੋਰ ਕੌਣ ? ਮੁਗਲਾਂ ਦੇ ਸੂਹੀਏ ਤਾਂ ਨਹੀਂ ਆ ਰਲੇ ? ' ਬੰਦਾ ਸਿੰਘ ਨੇ ਮੱਥਾ ਸਕੋੜਦਿਆਂ ਪੁੱਛਿਆ

–ਸੂਹੀਏ ਨਹੀਂ ਖਾਲਸਾ ਜੀ, ਰਸਤੇ ਵਿਚ ਜੱਥਿਆਂ ਦੇ ਨਾਲ ਪਿੰਡਾਂ ਵਿਚੋਂ ਕਸਬੀ ਲੁਟੇਰੇ, ਰਾਹ ਮਾਰ, ਅਪਰਾਧੀ ਡਾਕੂ ਵੱਡੀ ਗਿਣਤੀ ਵਿਚ ਆ ਗਏ ਨੇ। ਆਖਦੇ ਤਾਂ ਨੇ ਅਸੀਂ ਗੁਰੂ ਦੇ ਸ਼ਰਧਾਲੂ ਆਂ। ਧਰਮ ਯੁੱਧ ਵਿਚ ਸ਼ਾਮਲ ਹੋਣ ਆਏ ਆਂ। ਪਰ ਉਹ ਲੁਟ ਮਾਰ ਕਰਨ ਅਤੇ ਖੋਹ-ਖੁਹਾਈ ਲਈ ਆਏ ਨੇ।'

–ਸਿੰਘ ਜੀ ਵੇਖ ਲਓ। ਅਸਾਂ ਨੂੰ ਖ਼ਬਰ ਮਿਲ ਗਈ ਹੈ। ਏਥੋਂ ਚਾਰ-ਪੰਜ ਕੋਹ, ਮੁਸਤਫਾਬਾਦ ਦੇ ਹਾਕਮ ਕੋਲ, ਏਸ ਹਰਕਤ ਦੀ ਪੂਰੀ ਇਤਲਾਹ ਹੈ। ਉਸ ਕੋਲ ਕਾਫ਼ੀ ਗਿਣਤੀ ਵਿਚ ਫੌਜ ਹੈ। ਹਥਿਆਰ ਵੀ ਨੇ, ਘੋੜ ਸਵਾਰ ਵੀ ਨੇ, ਤੋਪਖਾਨਾ ਵੀ ਹੈ। ਇਹ ਨਾ ਹੋਵੇ, ਪਹਿਲੇ ਹੱਲੇ ਨਾਲ ਹੀ ਸਿੰਘਾਂ ਵਿਚ ਭਾਜੜਾਂ ਪੈ ਜਾਣ।' ਬੰਦਾ ਸਿੰਘ ਨੇ ਮੁਖੀਆਂ ਨੂੰ ਸਾਵਧਾਨ ਕੀਤਾ।

–ਅਸੀਂ ਆਪਣਾ ਤਨ-ਮਨ ਗੁਰੂ ਜੀ ਨੂੰ ਅਰਪਣ ਕਰਕੇ ਤੁਰੇ ਆਂ ਖਾਲਸਾ ਜੀਓ।' ਸਰਕੌਦੀ ਦਾ ਆਲੀ ਸਿੰਘ ਬੋਲਿਆ।

ਬੰਦਾ ਸਿੰਘ ਨੇ ਮੋਹਰੀਆਂ ਨੂੰ ਹਦਾਇਤਾਂ ਕਰਦਿਆਂ ਕਿਹਾ-'ਮੇਰੀ ਖੁਸ਼ੀ ਹੈ ਆਪ ਇਸ ਜਜ਼ਬੇ ਨਾਲ ਇਸ ਯੁੱਧ ਵਿਚ ਸ਼ਾਮਲ ਹੋਣ ਆਏ ਹੋ। ਆਪਣੇ ਆਪਣੇ ਸਿੰਘਾਂ ਦੇ ਰਸਦ-ਪਾਣੀ ਦਾ ਖ਼ਿਆਲ ਰੱਖੋ। ਹਰ ਇਕ ਕੋਲ ਹਥਿਆਰ ਹੋਣਾ ਚਾਹੀਦਾ ਹੈ। ਜਿਹੜੇ ਸਿੰਘ ਪਹਿਲੀ ਵਾਰ ਆਏ ਨੇ, ਉਹਨਾਂ ਨੂੰ ਮੇਰੇ ਸਿੰਘ ਹਥਿਆਰ ਪਕੜਨੇ, ਹਥਿਆਰ ਵਾਹੁਣੇ ਅਤੇ ਆਪਣਾ ਬਚਾਅ ਕਰਨ ਲਈ ਅਭਿਆਸ ਕਰਵਾਉਣਗੇ। ਆਪਣੇ ਸਭ ਸਿੰਘਾਂ ਨੂੰ ਲੜਾਈ ਦੇ ਅਭਿਆਸ ਵਿਚ ਸ਼ਾਮਲ ਕਰੋ। ਮੁਗਲ ਸੈਨਾ ਪਤਾ ਨਹੀਂ ਕਿਹੜੇ ਵੇਲੇ ਹਮਲਾ ਕਰ ਦੇਵੇ। ਅੱਜ ਤ੍ਰਕਾਲਾਂ ਵੇਲੇ ਜੰਗੀ ਅਭਿਆਸ ਹੋਵੇਗਾ। ਉਸ ਵੇਲੇ ਹਰ ਕੋਈ ਹਾਜ਼ਰ ਰਹੇਗਾ। ਆਪਣੇ ਜੱਥੇ ਦੇ ਕਿਸੇ ਵੀ ਸਿੰਘ ਨੂੰ ਪਿੰਡਾਂ ਵੱਲ ਨਹੀਂ ਜਾਣ ਦੇਣਾ। ਉਹਨਾਂ ਨੂੰ ਸਖ਼ਤੀ ਨਾਲ ਆਪਣੇ ਕਾਬੂ ਵਿਚ ਰੱਖਣਾ ਹੈ। ਯੁੱਧ ਵਿਚ ਆਪ-ਹੁਦਰੀ ਸਭ ਤੋਂ ਘਾਤਕ ਹੁੰਦੀ ਹੈ। ਹੁਣ ਸਭ ਆਪਣੇ ਆਪਣੇ ਜੱਥਿਆਂ ਵਿਚ ਜਾਓ। ਉਹਨਾਂ ਨੂੰ ਆਪਣ ਵਸ ਵਿਚ ਕਰੋ। ਅਸੀਂ ਤ੍ਰਕਾਲਾਂ ਵੇਲੇ ਫਿਰ ਮਿਲਾਂਗੇ।'

ਬੰਦਾ ਸਿੰਘ ਦਾ ਆਦੇਸ਼ ਸੁਣਕੇ ਸਾਰੇ ਮੁਖੀਏ ਉੱਠ ਖੜ੍ਹੇ।

ਬੈਠਕ ਬਰਖ਼ਾਸਤ ਹੋ ਗਈ।

* * *

ਉਧਰ ਮੁਸਤਫਾਬਾਦ ਦੇ ਹਾਕਮ ਕੋਲ ਪਿੰਡਾਂ ਦੇ ਵਸਨੀਕਾਂ ਦੀਆਂ ਸ਼ਕਾਇਤਾਂ ਹਰ ਰੋਜ਼ ਪੁੱਜਣ ਲੱਗੀਆਂ:

–ਸਿੱਖਾਂ ਨੇ ਸਾਡਾ ਅਨਾਜ ਚੁਰਾ ਲਿਆ।'

–ਸਿੱਖ ਸਾਡੇ ਚਾਵਲ ਲੈ ਗਏ।'

–ਸਿੰਘ ਸਾਡੀਆਂ ਲੱਕੜਾਂ ਚੁੱਕ ਕੇ ਲੈ ਗਏ।'

–ਸਿੰਘਾਂ ਦੇ ਘੋੜੇ ਸਾਡੀ ਖੇਤੀ ਉਜਾੜ ਗਏ।'

–ਸਿੱਖਾਂ ਦਾ ਟੋਲਾ ਅਸਾਂ ਦੇ ਖੇਤਾਂ ਵਿਚੋਂ ਚਾਰਾ ਵੱਢ ਕੇ ਲੈ ਗਿਆ।

–ਸਿੰਘ ਘਰਾਂ ਅੰਦਰ ਜ਼ਬਰਦਸਤੀ ਘੁਸਦੇ ਨੇ ਤੇ ਖਾਣ ਪੀਣ ਲਈ ਜੋ ਮਿਲਦਾ ਹੈ, ਉਠਾ ਕੇ ਲੈ ਜਾਂਦੇ ਨੇ।'

–ਸਾਡੇ ਖੇਤਾਂ ਵਿਚ ਸਿੱਖ ਮੱਝਾਂ ਗਾਵਾਂ ਵਾਂਗ ਬੇਲਗਾਮ ਤੁਰੇ ਫਿਰਦੇ ਨੇ।'

–ਅਸੀਂ ਸਿੰਘਾਂ ਨੂੰ ਅਨਾਜ ਚੁਰਾਉਣ ਤੋਂ ਰੋਕਿਆ ਤਾਂ ਉਹ ਸਾਡੇ ਬੰਦੇ ਮਾਰ ਗਏ ਨੇ।'

ਹਾਹਾਕਾਰ ਮਚ ਗਈ। ਪਿੰਡਾਂ ਦੇ ਲੋਕਾਂ ਨੇ ਥੋੜ੍ਹੀ ਗੱਲ ਨੂੰ ਵਧਾ ਚੜ੍ਹਾਅ ਕੇ ਦੱਸਦਿਆਂ ਹਾਲ-ਦੁਆਈ ਪਾਈ। ਸ਼ਕਾਇਤਾਂ....ਸ਼ਕਾਇਤਾਂ...ਸ਼ਕਾਇਤਾਂ, ਦੁਖੀ ਹੋਏ ਹਾਕਮ ਨੇ ਫੌਜਦਾਰ ਨੂੰ ਹੁਕਮ ਦਿੱਤਾ–'ਜਾਓ, ਫੌਜ ਲੇ ਕਰ ਫੌਰਨ ਰਵਾਨਾ ਹੋ ਜਾਓ। ਵੇਖੋ, ਕਿਧਰੋਂ ਆਏ ਨੇ ਇਹ ਸਿੱਖੜੇ। ਅਸੀਂ ਤਾਂ ਸੋਚਦੇ ਪਏ ਸਾਂ, ਇਹ ਸਭ ਮਰ ਮੁੱਕ ਗਏ ਨੇ। ਇਹਨਾਂ ਦਾ ਦਸਵਾਂ ਪੀਰ ਪੰਜਾਬ ਛੋੜ ਕਰ ਭਗੌੜਾ ਹੋ ਗਿਆ ਏ। ਹੁਣ ਇਹ ਫੇਰ ਜੰਮ ਪਏ ਨੇ।...ਪੂਰੀ ਤਿਆਰੀ ਨਾਲ ਰਵਾਨਾ ਹੋਣਾ। ਦੋ ਤੋਪਾਂ ਵੀ ਨਾਲ ਲੈ ਕਰ ਜਾਣਾ। ਵੈਰੀ ਕੋ ਕਮਜ਼ੋਰ ਨਹੀਂ ਸਮਝਣਾ ਚਾਹੀਏ। ਜਾਓ ਐਸਾ ਹਮਲਾ ਕਰੋ...ਇਹਨਾਂ ਨੂੰ ਨੇਸਤੋਨਾਬੂਦ ਕਰ ਦਿਓ।'

ਫੌਜਦਾਰ ਅੱਧਾ ਝੁਕ ਕੇ ਸਲਾਮ ਕਰਦਾ, ਥੋੜ੍ਹਾ ਪਿਛਲੇ ਪੈਰੀਂ ਤੁਰਿਆ, ਫਿਰ ਘੁੰਮ ਕੇ ਬਾਹਰ ਨਿਕਲ ਗਿਆ।

* * *

ਪੜਾਅ ਦੇ ਆਸੇ ਪਾਸੇ ਪਹਿਰਾ ਦੇ ਰਹੇ ਸਿੰਘਾਂ ਨੇ ਆਣਕੇ ਬੰਦਾ ਸਿੰਘ ਨੂੰ ਦੱਸਿਆ– 'ਖਾਲਸਾ ਜੀਓ ਮੁਗਲ ਸੈਨਾ ਨੇੜੇ ਆ ਢੁੱਕੀ ਹੈ। ਉਹਨਾਂ ਕੋਲ ਤੋਪਾਂ ਵੀ ਨੇ।'

–ਏਨਾ ਘਬਰਾਏ ਕਿਉਂ ਹੋ ? ਸਹਿਜ ਨਾਲ ਗੱਲ ਕਰੋ।' ਬੰਦਾ ਸਿੰਘ ਨੇ ਝਿੜਕਿਆ। 'ਜਾਓ ਸਿੰਘਾਂ ਨੂੰ ਤਿਆਰ ਹੋਣ ਲਈ ਕਹੋ।'

ਸਿੰਘ ਚਲੇ ਗਏ।

ਬੰਦਾ ਸਿੰਘ ਨੇ ਆਪਣਾ ਕਮਰਕੱਸਾ ਕੀਤਾ। ਤੀਰ ਕਮਾਨ ਮੋਢੇ ਪਾਈ ਤੇ ਕਮਰਕੱਸੇ ਵਿਚ ਤਲਵਾਰ ਟੁੰਗ ਕੇ ਸਿੰਘਾਂ ਵਿਚ ਗੇੜਾ ਦੇਣ ਲੱਗਾ।

ਸਾਰੇ ਝੱਟਪੱਟ ਤਿਆਰ ਹੋਣ ਲੱਗੇ ਹੋਏ ਸਨ। ਬਹੁਤੇ ਪੇਂਡੂ ਗੱਭਰੂਆਂ ਦੀ ਇਹ ਪਹਿਲੀ ਲੜਾਈ ਸੀ। ਕੁਝ ਡਰੇ ਹੋਏ ਵੀ ਸਨ। ਇਕ ਦੂਜੇ ਨੂੰ ਛੇੜ ਵੀ ਰਹੇ ਸਨ।

–ਸਾਲਿਆ ਪਿੰਡ 'ਚ ਤਾਂ ਕੋਈ ਬੂਹੇ ਅੱਗ ਦੀ ਖੰਘ ਕੇ ਲੰਘ ਜੇ ਤਾਂ ਡਾਂਗ ਚੁੱਕ ਲੈਨਾਂ ਹੁੰਨੈ। ਹੁਣ ਪਤਾ ਲੱਗੂ ਪੁੱਤ ਜਦੋਂ ਸੂਲਿਆਂ ਨੇ ਝੋਟੀਆਂ ਚੁੰਘਾਈਆਂ।'

–ਤੂੰ ਘੱਟ ਕਰਦਾ ਸੀ, ਜਦੋਂ ਟਿਕੀ ਰਾਤ 'ਚ ਗਲੀਆਂ 'ਚ ਬੱਕਰੇ ਬਲਾਉਂਦਾ ਹੁੰਨੈ। ਹੁਣ ਤਿੰਨ ਵਾਰੀ ਮੂਤ ਆਇਐਂ।'

ਗੱਭਰੂਆਂ ਦੀਆਂ ਗੱਲਾਂ ਸੁਣਦੇ ਤਿਆਰ ਹੁੰਦੇ ਸਿੰਘ ਹੱਸਣ ਲੱਗੇ। 'ਕਾਹਨੂੰ ਬਹਿਸਦੇ ਐਂ, ਮੁੰਡਿਓ, ਬਿੰਦ-ਝੱਟ ਨੂੰ ਪਤਾ ਲੱਗ ਜਾਣੈ। ਕਿਹੜਾ ਕਿੰਨੇ ਪਾਣੀ 'ਚ ਐ।'

ਅਜੇ ਸਿੰਘ ਲਾਚੜੇ ਹੀ ਹੋਏ ਸਨ, ਉਹਨਾਂ ਦੇ ਲਾਗੇ ਹੀ, ਮੁਗਲ ਸੈਲਾ ਵਲੋਂ ਤੋਪ ਦਾ ਦਾਗਿਆ ਇਕ ਗੋਲਾ ਆਣ ਡਿੱਗਾ, ਥੋੜ੍ਹੀ ਵਿਥ ਤੇ ਧੂੜ ਗਰਦੋ-ਗੁਬਾਰ ਦਾ ਇਕ ਬੱਦਲ ਉੱਡਿਆ। ਮਾਰਧਾੜ ਅਤੇ ਲੁੱਟਾਂ-ਖੋਹਾਂ ਕਰਨ ਦੇ ਇਰਾਦੇ ਨਾਲ, ਰਸਤੇ ਦੇ ਪਿੰਡਾਂ ਵਿਚੋਂ ਸਿੰਘਾਂ ਨਾਲ ਆ ਰਲੇ ਲੋਕ ਤਾਂ ਤੁਰੰਤ ਦੌੜ ਪਏ। ਬੰਦਾ ਸਿੰਘ ਅਤੇ ਜੱਥਿਆਂ ਦੇ ਮੋਹਰੀ ਹੈਰਾਨ ਸਨ, ਇਹਨਾਂ ਨੂੰ ਕੀ ਹੋਇਆ, ਇਹ ਤਾਂ ਲੜਾਈ ਤੋਂ ਪਹਿਲਾਂ ਹੀ ਪੱਤਰਾ ਵਾਚ ਗਏ।

–ਇਹ ਤਾਂ ਗਿੱਦੜ ਹਰਨ ਹੋ ਗਏ।' ਇਕ ਨਿਹੰਗ ਨੇ ਤਨਜ਼ ਨਾਲ ਕਿਹਾ ਤੇ ਉਸਨੇ ਆਪਣੇ ਆਪ ਨੂੰ ਚੜ੍ਹਦੀ ਕਲਾ ਵਿਚ ਦਿਖਾਉਣ ਲਈ ਗੱਤਕਾ ਖੇਡਣ ਵਾਂਗ ਤਲਵਾਰ ਘੁੰਮਾਈ।

ਬੰਦਾ ਸਿੰਘ ਨੇ ਕਿਹਾ–'ਇਹਨਾਂ ਲੋਕਾਂ ਬਾਰੇ ਤਾਂ ਪਤਾ ਹੀ ਸੀ ਸਿੰਘ ਜੀ। ਕੁਝ ਲੋਕ ਗੁਰੂ ਸੇਵਕ ਬਣਕੇ, ਏਥੇ ਜੰਗ ਕਰਨ ਦੇ ਇਰਾਦੇ ਨਾਲ ਨਹੀਂ ਆਏ। ਗੁਰੂ ਜੀ ਨੇ ਇਹਨਾਂ ਲੋਕਾਂ ਬਾਰੇ ਕਿਹਾ ਸੀ, ਇਹਨਾਂ ਉਪਰ ਬਹੁਤਾ ਭਰੋਸਾ ਨਹੀਂ ਕਰਨਾ। ਆਪ ਸਭ ਗੁਰੂ ਦੇ ਸਿੱਖ ਹੋ, ਗੁਰੂ ਸਾਹਬ ਦੀ ਆਪਦੇ ਉਪਰ ਕ੍ਰਿਪਾ ਹੈ। ਗੁਰੂ ਦਾ ਨਾਮ ਲੈ ਕੇ ਅਰਦਾਸ ਕਰੋ ਅਤੇ ਮੁਗਲਾਂ ਨਾਲ ਟੱਕਰ ਲੈਣ ਲਈ ਤਿਆਰ ਹੋਵੋ।'

–ਖਾਲਸਾ ਜੀਓ ਅਸੀਂ.....।' ਇਕ ਸਿੰਘ ਕੁਝ ਆਖਣ ਲੱਗਾ, ਝਿਜਕ ਗਿਆ।

–ਦੇਖੋ ਸਿੰਘ ਜੀ' ਬੰਦਾ ਸਿੰਘ ਬੋਲਿਆ–'ਜੰਗ ਵੇਲੇ ਮਨ ਵਿਚ ਦੁਬਿਧਾ ਜਾਂ ਡਰ ਨਹੀਂ ਰੱਖਣਾ। ਇਹ ਯੁੱਧ ਤੋਂ ਪਹਿਲਾਂ ਹੀ ਹਾਰ ਮੰਨ ਲੈਣ ਬਰਾਬਰ ਹੁੰਦਾ ਹੈ। ਸਾਹਮਣੇ ਦੇਖੋ, ਮੁਗਲ ਅਸਾਂ ਦੇ ਸਿਰ ਪਰ ਚੜ੍ਹਦੇ ਆ ਰਹੇ ਨੇ।' ਬੰਦਾ ਸਿੰਘ ਆਪਣੀ ਬਾਂਹ ਸਿੱਧੀ ਮੁਗਲ ਫੌਜ ਵਲ ਤਾਣਦਿਆਂ ਕਿਹਾ–'ਪ੍ਰਣ ਕਰ ਲਓ, ਇਹਨਾਂ ਮੁਗਲਾਂ ਨੂੰ ਏਥੋਂ ਜਿਉਂਦਿਆਂ ਨੱਠਣ ਨਹੀਂ ਦੇਣਾ। ਜੇ ਮੌਤ ਆਉਣੀ ਹੈ, ਲੜਾਈ ਦੇ ਮੈਦਾਨ ਵਿਚ ਸ਼ਹੀਦੀ ਪਾਉਣੀ ਹੈ ਤਾਂ ਆਓ, ਹਰ ਕੋਈ ਪੰਜ–ਸੱਤ ਤੁਰਕ ਸਿਪਾਹੀ ਮਾਰ ਕੇ ਮਰੇ। ਮੈਂ ਸਭ ਤੋਂ ਅੱਗੇ ਹੋਵਾਂਗਾ। ਆਓ......।' ਬੰਦਾ ਸਿੰਘ ਗਰਜ਼ਿਆ।

ਜੈਕਾਰਿਆਂ ਦੀ ਗੂੰਜ ਵਿਚ ਪੰਜਾਬ ਵਲੋਂ ਆਏ ਵੰਨਾ–ਵੰਨੀ ਦੇ ਸਿੰਘਾਂ ਨਾਲ ਬੰਦਾ ਸਿੰਘ ਨੇ ਹੱਲਾ ਬੋਲ ਦਿੱਤਾ। ਬੰਦਾ ਸਿੰਘ ਨੇ ਨਾਂਦੇੜ ਦੇ ਪੜਾਅ ਉਪਰ ਤਿਆਰ ਕੀਤੀ ਛਾਪਾਮਾਰ ਟੁਕੜੀ ਦੇ ਸਿੰਘਾਂ ਨੂੰ , ਮੁਗਲ ਸੈਨਾ ਨੂੰ ਪਿਛੋਂ ਦੀ ਘੇਰਨ ਦੇ ਇਰਾਦੇ ਨਾਲ ਕਾਫ਼ੀ ਵਿੱਥ ਪਾਕੇ ਘੇਰੇ ਲੋਟ ਅੱਗੇ ਵਧਣ ਲਈ ਆਦੇਸ਼ ਦੇ ਕੇ ਤੋਰਿਆਂ ਤੇ ਆਪ ਝੱਖੜ ਵਾਂਗ ਮੁਗਲ ਸੈਨਾ ਉਪਰ ਟੁੱਟ ਪਏ।

ਮੁਸਤਫਾਬਾਦ ਦਾ ਹਾਕਮ ਬੜੇ ਹੰਕਾਰ ਵਿਚ ਸੀ। ਉਹ ਤਾਂ ਸਿੱਖਾਂ ਦੇ ਇਕੱਠ ਨੂੰ ਸਿਰਫ਼ ਡਰਾਉਣ ਦੇ ਇਰਾਦੇ ਨਾਲ ਆਇਆ ਸੀ। ਪਰ ਏਥੇ ਤਾਂ ਆਹਮੋ ਸਾਹਮਣੇ ਦੀ ਟੱਕਰ ਹੋ ਗਈ। ਹਾਕਮ ਲਈ ਇਹ ਬੜੀ ਅਚੰਭੇ ਵਾਲੀ ਗੱਲ ਸੀ। ਸਿਪਾਹੀਆਂ ਲਈ ਤਾਂ ਇਹ ਬਿਲਕੁਲ ਕਿਆਸ ਤੋਂ ਬਾਹਰੀ ਗੱਲ ਸੀ। ਉਹ ਤਾਂ ਇਕ ਦੂਸਰੇ ਨਾਲ ਹਾਸਾ ਠੱਠਾ ਕਰਦੇ ਫਿਰ ਰਹੇ ਸਨ। 'ਅੱਜ ਸਿੱਖੜਿਆਂ ਦੀਆਂ ਪਗੜੀਆਂ ਲੁੰਗੀਆਂ ਬਣਾਕੇ ਬੰਨ੍ਹਾਂਗੇ।' ਪਰ ਜਦੋਂ ਸਿੰਘਾਂ ਦੇ ਜੈਕਾਰੇ ਸੁਣੇ। ਹੱਥੋ, ਹੱਥ ਦੀ ਲੜਾਈ ਵਿਚ ਮੁਗਲ ਸਿਪਾਹੀ ਘਬਰਾ ਕੇ ਪਿੱਛੇ ਭੱਜਣ ਲੱਗੇ ਤਾਂ ਬੰਦਾ ਸਿੰਘ ਦੀ ਛਾਪਾਮਾਰ ਟੁਕੜੀ ਅਚਾਨਕ ਝਾੜੀਆਂ ਅਤੇ ਟਿੱਬਿਆਂ ਉਹਲਿਓਂ ਆ ਨਿਕਲੀ।

ਮੁਗਲ ਸੈਨਾ ਆਪਣੀਆਂ ਤੋਪਾਂ ਪਿੱਛੇ ਛੱਡ ਕੇ ਦੌੜ ਗਈ।

ਮੈਦਾਨ ਵਿਚ ਜ਼ਖਮੀ ਸਿਪਾਹੀਆਂ ਦੀ ਚੀਖ਼–ਪੁਕਾਰ ਸੁਣਦੀ ਸੀ। ਬਹੁਤ ਸਿਪਾਹੀ ਮਾਰੇ ਗਏ ਸਨ। ਸਿੰਘਾਂ ਦੇ ਹੱਥ, ਜੰਗ ਦਾ ਸਮਾਨ ਅਤੇ ਹਥਿਆਰ ਆਏ। ਸਿੰਘ ਆਪਣੇ ਜ਼ਖਮੀ ਸਿੰਘਾਂ ਨੂੰ ਨਾਲ ਲੈ ਕੇ ਆਪਣੇ ਸਥਾਨ ਵੱਲ ਮੁੜ ਪਏ।

ਪਹਿਲੀ ਲੜਾਈ ਵਿਚ ਸਿੰਘਾਂ ਨੂੰ ਫਤਿਹ ਹਾਸਲ ਹੋਈ।

ਬੰਦਾ ਸਿੰਘ ਅਤੇ ਉਸਦੇ ਸਿੰਘਾਂ ਦੇ ਹੌਸਲੇ ਬੁਲੰਦ ਹੋ ਗਏ।

* * *

ਇਲਾਕੇ ਦੇ ਪਿੰਡਾਂ ਵਿਚ ਇਸ ਲੜਾਈ ਦੀ ਖ਼ਬਰ ਫੈਲ ਗਈ। ਸਿੱਖਾਂ ਦੇ ਗੁਰੂ ਦੀਆਂ ਫੌਜਾਂ ਨੇ ਸ਼ਾਹੀ ਸੈਨਾ ਨੂੰ ਭਾਜੜਾਂ ਪਾ ਦਿੱਤੀਆਂ। ਮੁਗਲ ਸਿਪਾਹੀ ਦੁੰਮ ਦਬਾ ਕੇ ਨੱਠ ਗਏ। ਆਪਣੇ ਹਥਿਆਰ ਵੀ ਛੱਡ ਗਏ। ਹੋਰ ਵੀ ਵਧਾਅ ਚੜ੍ਹਾਅ ਕੇ ਗੱਲਾਂ ਹੋਣ ਲੱਗੀਆਂ।

ਸਿੰਘਾਂ ਨੇ, ਇਲਾਕੇ ਵਿਚੋਂ ਸ਼ਰੇਆਮ ਲੁਟਦੇ ਅਤੇ ਡਾਕਾ ਮਾਰਦੇ ਲੁਟੇਰੇ ਕੁਝ ਮਾਰ ਦਿੱਤੇ ਬਾਕੀ ਡਰਦੇ ਇਲਾਕਾ ਛੱਡ ਗਏ। ਪਿੰਡਾਂ ਦੇ ਲੋਕ ਇਕੱਠੇ ਹੋ ਕੇ ਸਿੰਘਾਂ ਕੋਲ ਆਉਣ ਲੱਗੇ। ਉਹ ਬੰਦਾ ਸਿੰਘ ਕੋਲ ਬੇਨਤੀ ਕਰਦੇ,-'ਮੁਗਲ ਸਿਪਾਹੀਆਂ ਅਤੇ ਡਾਕੂ ਲੁਟੇਰਿਆਂ ਤੋਂ ਸਾਡੀ ਰਾਖ਼ੀ ਕਰੋ। ਅਸੀਂ ਆਪ ਲਈ ਭੋਜਨ ਅਤੇ ਹੋਰ ਵਸਤਾਂ ਦਾ ਪ੍ਰਬੰਧ ਕਰਾਂਗੇ।'

ਹਰ ਰੋਜ਼ ਹੀ ਪਿੰਡਾਂ ਦੇ ਲੋਕ ਆਉਂਦੇ ਤਾਂ ਬੰਦਾ ਸਿੰਘ ਆਪਣੇ ਖ਼ਾਸ ਸਿੰਘਾਂ ਨਾਲ ਸਲਾਹ ਕਰਨ ਲੱਗਾ:

-ਸਿੰਘ ਜੀ, ਅਜੇ ਪੰਜਾਬ ਵਲੋਂ ਹੋਰ ਸਿੰਘਾਂ ਦੇ ਆਉਣ ਬਾਰੇ ਪੱਕਾ ਪਤਾ ਨਹੀਂ ਹੈ। ਧਨ ਅਤੇ ਰਸਦ ਪਾਣੀ ਵੀ ਸਾਡੇ ਪਾਸ ਲੋੜ ਜੋਗਾ ਨਹੀਂ ਹੈ। ਜੇ ਇਹਨਾਂ ਪਿੰਡਾਂ ਦੀ ਰੱਖਿਆ ਕਰਨ ਬਦਲੇ ਸਿੰਘਾਂ ਲਈ ਭੋਜਨ ਪਾਣੀ ਦਾ ਪ੍ਰਬੰਧ ਹੁੰਦਾ ਹੈ ਤਾਂ ਸਾਨੂੰ ਕਰ ਲੈਣਾ ਚਾਹੀਦਾ ਹੈ। ਛਾਪਾਮਾਰ ਯੁੱਧ ਲਈ ਲੋਕਾਂ ਦੀ ਹਮਦਰਦੀ ਬੜੀ ਜ਼ਰੂਰੀ—ਹੈ।'

-ਖਾਲਸਾ ਜੀ, ਤੁਹਾਨੂੰ ਜੋ ਚੰਗਾ ਤੇ ਠੀਕ ਲਗਦਾ ਹੈ, ਸਾਨੂੰ ਹੁਕਮ ਕਰੋ। ਅਸੀਂ ਤਿਆਰ ਹਾਂ।' ਇਕ ਸਿੰਘ ਨੇ ਆਖਿਆ।

-ਠੀਕ ਅਸੀਂ ਇਹਨਾਂ ਪਿੰਡਾਂ ਦੀ ਰਾਖ਼ੀ ਕਰਾਂਗੇ। ਰਾਤ ਵੇਲੇ ਟੁਕੜੀਆਂ ਵਿਚ ਗਸ਼ਤ ਸ਼ੁਰੂ ਕਰੋ।' ਬੰਦਾ ਸਿੰਘ ਨੇ ਆਦੇਸ਼ ਦਿੱਤਾ।

ਉਸੇ ਰਾਤ, ਪਿੰਡਾਂ ਵਿਚ ਹਥਿਆਰਬੰਦ ਸਿੰਘਾਂ ਨੇ ਗਸ਼ਤ ਕਰਨੀ ਆਰੰਭ ਦਿੱਤੀ। ਡਾਕੂ ਲੁਟੇਰਿਆਂ ਦਾ ਸਿੰਘਾਂ ਨਾਲ ਟੱਕਰ ਲੈਣ ਦਾ ਹੌਸਲਾ ਨਾ ਪਿਆ। ਪਿੰਡਾਂ ਦੇ ਲੋਕ ਚੈਨ ਦੀ ਨੀਂਦਰ ਸੌਣ ਲੱਗੇ।

ਪਿੰਡਾਂ ਵਿਚ ਸਿੰਘਾਂ ਦੀ ਜੈ ਜੈ ਕਾਰ ਹੋਣ ਲੱਗੀ- ਬੰਦਾ ਸਿੰਘ ਨੂੰ ਬੰਦਾ ਸਿੰਘ ਬਹਾਦਰ ਆਖਣ ਲੱਗੇ। ਉਹ ਇਕ ਦੂਸਰੇ ਨਾਲ ਗੱਲਾਂ ਕਰਦੇ।' ਜਦ ਤੋਂ ਬੰਦਾ ਸਿੰਘ ਬਹਾਦਰ ਏਧਰ ਆਇਆ ਹੈ, ਧਾੜਵੀ ਹੁਣ ਏਧਰ ਪਿੰਡਾਂ ਵੱਲ ਮੂੰਹ ਨਹੀਂ ਕਰਦੇ।'

-ਇਹ ਬੰਦਾ ਸਿੰਘ ਬਹਾਦਰ ਤਾਂ ਸਾਡੇ ਲਈ ਰੱਬ ਬਣਕੇ ਆਇਆ ਹੈ।'

ਡਾਕੂ ਲੁਟੇਰੇ ਤਾਂ ਪਿੰਡਾਂ ਵਿਚ ਰਹਿੰਦੇ ਮੁਸਲਮਾਨ ਘਰਾਂ ਨੂੰ ਵੀ ਲੁੱਟ ਲੈਂਦੇ ਸਨ। ਹੁਣ ਉਹ ਵੀ ਦੁਆ ਕਰਦੇ -'ਅੱਲਾਹ! ਗੁਰੂ ਕੇ ਬੰਦੇ ਕੀ ਹਿਫਾਜਤ ਕਰੇ। ਹੁਣ ਸਾਨੂੰ ਕਿਸੇ ਡਾਕੂ ਲੁਟੇਰੇ ਦਾ ਖੌਫ਼ ਨਹੀਂ ਹੈ।'

ਬੰਦਾ ਸਿੰਘ ਨੇ ਆਪਣੇ ਨਾਲ ਪੱਚੀ ਤੀਹ ਵਿਸ਼ੇਸ਼ ਸਿੱਖ ਸੈਨਿਕਾਂ ਦੀ ਟੁਕੜੀ ਰੱਖੀ ਹੋਈ ਸੀ ਜਿਨ੍ਹਾਂ ਨੂੰ ਛਾਪਾਮਾਰੀ ਯੁੱਧ ਵਿਚ ਪੂਰੀ ਮੁਹਾਰਤ ਸੀ। ਬੰਦਾ ਸਿੰਘ ਉਹਨਾਂ ਨਾਲ ਕਦੇ ਗਸ਼ਤ ਉਪਰ ਨਿਕਲਦਾ, ਜਾਂ ਪਿੰਡਾਂ ਵੱਲ ਤੈਨਾਤ ਕੀਤੀਆਂ ਟੁਕੜੀਆਂ ਦੀ ਟੋਹ ਲੈਣ ਜਾਂਦਾ। ਉਸਨੇ ਆਸ ਪਾਸ ਪੂਰੇ ਇਲਾਕੇ ਵਿਚ ਆਪਣੇ ਸੂਹੀਏ ਛੱਡੇ ਹੋਏ ਸਨ। ਉਹ ਲੁਟੇਰਿਆਂ ਡਾਕੂਆਂ ਦੇ ਟਿਕਾਣਿਆਂ ਦੀ ਸੂਹ ਦਿੰਦੇ। ਬੰਦਾ ਸਿੰਘ ਉਹਨਾਂ ਉਪਰ ਬਾਜ ਵਾਂਗ ਅਚਾਨਕ ਜਾ ਝੱਪਟਦਾ। ਧਨ, ਗਹਿਣੇ ਅਤੇ ਲੁੱਟ ਦਾ ਸਮਾਨ ਹੱਥ ਆਉਂਦਾ। ਕਦੇ ਹਥਿਆਰ ਵੀ ਹੱਥ ਲਗਦੇ। ਬੰਦਾ ਸਿੰਘ ਲੁੱਟ ਦਾ ਸਮਾਨ ਪਿੰਡਾਂ ਦੇ ਲੋੜਵੰਦ ਲੋਕਾਂ ਵਿਚ ਵੰਡ ਦਿੰਦਾ।

ਇਲਾਕੇ ਦੇ ਲੋਕਾਂ ਦੀ ਸੋਚ ਬਦਲਣ ਲੱਗੀ। ਜਿਹੜੇ ਲੋਕ ਸਿੰਘਾਂ ਦੇ ਨਾਮ ਤੋਂ ਡਰਦੇ ਸਨ ਜਾਂ ਘ੍ਰਿਣਾ ਕਰਦੇ ਸਨ। ਉਹੀ ਲੋਕ ਬੰਦਾ ਸਿੰਘ ਕੋਲ ਆਪਣੀਆਂ ਦੁੱਖ-ਤਕਲੀਫਾਂ ਦੱਸਣ ਲੱਗੇ।

ਇਕ ਸ਼ਾਮ ਬੰਦਾ ਸਿੰਘ ਆਪਣੇ ਟਿਕਾਣੇ ਉਪਰ ਬੈਠਾ ਸੋਚਣ ਲੱਗਾ....ਮੈਂ ਤਾਂ ਕਿਸੇ ਵੱਡੇ ਮਕਸਦ ਲਈ ਪੰਜਾਬ ਵੱਲ ਕੂਚ ਕੀਤਾ ਸੀ। ਗੁਰੂ ਨਾਲ ਵਾਅਦਾ ਕਰਦੇ ਤੁਰਿਆ ਸਾਂ। ਏਥੇ ਮੈਂ ਡਾਕੂਆਂ ਲੁਟੇਰਿਆਂ ਨਾਲ ਲੜਨ ਜੋਗਾ ਰਹਿ ਗਿਆ ਹਾਂ। ਮੈਂ ਮੁਗਲਾਂ ਤੋਂ ਅਤਿਆਚਾਰਾਂ ਦਾ ਬਦਲਾ ਲੈਣ ਦਾ ਪ੍ਰਣ ਕੀਤਾ ਹੈ, ਏਥੇ ਪਿੰਡਾਂ ਦੀ ਹਿਫਾਜ਼ਤ ਕਰਨ ਲੱਗਾ ਹੋਇਆਂ। ਪੰਜਾਬ ਵੱਲ ਭੇਜੇ, ਬਾਜ਼ ਸਿੰਘ, ਬਾਬਾ ਬਿਨੋਦ ਸਿੰਘ, ਕਾਨ੍ਹ ਸਿੰਘ.....ਇਹਨਾਂ ਸਿੰਘਾਂ ਦੀ ਕੋਈ ਖ਼ਬਰ ਨਹੀਂ। ਉਹ ਪੰਜਾਬ ਵਿਚ ਪਹੁੰਚ ਗਏ ਹਨ ਜਾਂ ਨਹੀਂ ? ਕੀ ਪਤਾ ਉਥੇ ਜਾ ਕੇ ਘਰ-ਗ੍ਰਹਿਸਤੀ ਵਿਚ ਉਲਝ ਗਏ ਹੋਣ। ਇਹ ਵੀ ਪਤਾ ਨਹੀਂ ਉਹ ਮੁੜਨਗੇ ਜਾਂ ਨਹੀਂ। ਸਾਨੂੰ ਇਥੋਂ ਕੂਚ ਕਰਨਾ ਹੋਏਗਾ।......, ਹੋ ਸਕਦਾ ਹੈ, ਮੁਸਤਫਾਬਾਦ ਦਾ ਹਾਕਮ ਗੁੱਸੇ ਵਿਚ ਪਹਿਲਾਂ ਨਾਲੋਂ ਵਧੇਰੇ ਫੌਜ ਨਾਲ ਹਮਲਾ ਕਰੇ। ਜ਼ਖਮੀ ਹੋਇਆ ਸੱਪ ਬਹੁਤ ਖਤਰਨਾਕ ਹੁੰਦਾ ਹੈ......ਸੋਚਦਿਆਂ ਬੰਦਾ ਸਿੰਘ ਨੇ ਆਪਣੇ ਖ਼ਾਸ ਸਿੰਘ ਬੁਲਵਾਏ।

ਜਦ ਸਾਰੇ ਬੰਦਾ ਸਿੰਘ ਦੇ ਖ਼ੇਮੇ ਵਿਚ ਇੱਕਠੇ ਹੋ ਗਏ ਤਾਂ ਬੰਦਾ ਸਿੰਘ ਨੇ ਕਿਹਾ, 'ਸਾਨੂੰ ਦੋ ਦਿਨਾਂ ਦੇ ਵਿਚ ਵਿਚ ਏਥੋਂ ਰਵਾਨਾ ਹੋਣਾ ਪਵੇਗਾ। ਤਿਆਰੀ ਕਰੋ।

-ਖਾਲਸਾ ਜੀ ਕੋਈ ਖ਼ਾਸ......।' ਇਕ ਸਿੰਘ ਬੋਲਣ ਲੱਗਾ।

ਬੰਦਾ ਸਿੰਘ ਨੇ ਟੋਕਿਆ-'ਬੱਸ ਕੂਚ ਕਰਨ ਦੀ ਤਿਆਰੀ ਕਰੋ ਦਾ ਮਤਲਬ ਹੈ, ਤਿਆਰੀ ਕਰੋ।'

ਸਿੰਘ ਚਲੇ ਗਏ।

ਰਾਤ ਦਾ ਭੋਜਨ ਕਰਕੇ ਬੰਦਾ ਸਿੰਘ ਅਜੇ ਡੂੰਘੀਆਂ ਸੋਚਾਂ ਵਿਚ ਸੀ, ਜਦੋਂ ਇਕ ਸਿੰਘ ਨੇ ਆਕੇ ਦੱਸਿਆ-'ਖਾਲਸਾ ਜੀਓ ਬਾਜ਼ ਸਿੰਘ ਆ ਗਏ ਨੇ।'

ਬੰਦਾ ਸਿੰਘ ਸੁਣਕੇ ਪੂਰੇ ਹੌਸਲੇ ਵਿਚ ਛਾਲ ਮਾਰ ਕੇ ਉਠਿਆ, ਤੇ ਉਸਦਾ ਸਵਾਗਤ ਕਰਨ ਲਈ ਆਪਣੇ ਤੰਬੂ ਵਿਚੋਂ ਬਾਹਰ ਆ ਖੜ੍ਹਾ।

-----0-----

## 35

ਬੰਦਾ ਸਿੰਘ ਅਤੇ ਬਾਜ਼ ਸਿੰਘ, ਗੰਭੀਰ ਵਿਚਾਰਾਂ ਵਿਚ ਪਏ ਹੋਏ ਸਨ। ਉਹਨਾਂ ਨੂੰ ਦੁਪਹਿਰ ਵੇਲੇ ਦੇ ਭੋਜਨ ਦਾ ਵੀ ਧਿਆਨ ਨਹੀਂ ਰਿਹਾ। ਜਦ ਬੰਦਾ ਸਿੰਘ ਨੇ ਪੁੱਛਿਆ, 'ਪੰਜਾਬ ਦੇ ਸਿੱਖਾਂ ਵਿਚ ਗੁਰੂ ਜੀ ਬਾਰੇ ਕੋਈ ਸ਼ੱਕ-ਸੁਬ੍ਹਾ ਤਾਂ ਨਹੀਂ ਹੈ ? ਕੋਈ ਅਫਵਾਹ ? '

-ਅਜੇ ਤੱਕ ਤਾਂ ਬਿਲਕੁਲ ਨਹੀਂ ਹੈ ਖਾਲਸਾ ਜੀ, ਬਾਬਾ ਬਿਨੋਦ ਸਿੰਘ ਅਤੇ ਕਾਨ੍ਹ ਸਿੰਘ ਨੂੰ ਆਪਣੇ ਬਚਨਾਂ ਉਪਰ ਖ਼ਰਾ ਉਤਰਨਾ ਚਾਹੀਦਾ ਹੈ। ਦੂਸਰੀ ਗੱਲ ਹੌਂਸਲੇ ਵਾਲੀ ਇਹ ਹੈ, ਗੁਰੂ ਦਾ ਸੁਨੇਹਾ ਸੁਣਦਿਆਂ ਹੀ ਸਿੰਘ ਪੈਰ ਜੁੱਤੀ ਵੀ ਨਹੀਂ ਪਾਉਂਦੇ। ਭਾਰੀ ਗਿਣਤੀ ਵਿਚ ਸਿੱਖ ਸਤਲੁਜ ਦੇ ਪਾਰ ਜੁੜੇ ਬੈਠੇ ਹਨ। ਰੋਪੜ ਦਾ ਹਾਕਮ ਆਪਣੀ ਸੈਨਾ ਲੈ ਕੇ ਪੱਤਣ ਮੱਲੀ ਬੈਠਾ ਹੈ। ਜੇ ਉਹ ਸਿੱਖਾਂ ਨੂੰ ਨਾ ਰੋਕਦਾ, ਹੁਣ ਤੱਕ ਤਾਂ ਏਥੇ ਹਜ਼ਾਰਾਂ ਸਿੱਖ ਹੋਰ ਆ ਰਲਣੇ ਸਨ।' ਬਾਜ਼ ਸਿੰਘ ਨੇ ਦੱਸਿਆ

-ਸਿੰਘ ਜੀ, ਮੁਗਲ ਹਾਕਮਾਂ ਨੂੰ ਖਾਲਸੇ ਦੀਆਂ ਹਰਕਤਾਂ ਦੀ ਸੂਹ ਲੱਗ ਗਈ ਹੈ। ਮੁਸਤਫਾ ਬਾਦ ਦੇ ਹਾਕਮ ਨੇ ਵੀ ਦਿੱਲੀ ਜਾ ਕੇ ਰੋਣ-ਪਿੱਟਣ ਕੀਤਾ ਹੋਏਗਾ। ਸਾਨੂੰ ਪੂਰੀ ਤਿਆਰੀ ਰੱਖਣੀ ਪਏਗੀ।'

-ਹਾਂ, ਇਹ ਨਾ ਹੋਵੇ ਸਰਹਿੰਦ ਦਾ ਸੂਬੇਦਾਰ ਅਚਾਨਕ ਆ ਪਏ ਤੇ ਸਿੰਘ ਧੁੱਪ 'ਚ ਕਛਹਿਰੇ ਸੁਕਾਉਂਦੇ ਫਿਰਦੇ ਹੋਣ।' ਬਾਜ਼ ਸਿੰਘ ਨੇ ਥੋੜ੍ਹਾ ਹਸਦਿਆਂ ਕਿਹਾ, ਫਿਰ ਬੋਲਿਆ-'ਇਸ ਗਲੋਂ ਬੇਫ਼ਿਕਰ ਰਹੋ ਖਾਲਸਾ ਜੀ, ਸਰਹਿੰਦ ਦਾ ਸੂਬਾ ਏਨੀ ਜਲਦੀ ਪਹਿਲ ਨਹੀਂ ਕਰੇਗਾ।'

-ਬਾਜ਼ ਸਿੰਘ, ਇਸ ਵੇਲੇ ਉਹ ਡਰਿਆ ਹੋਇਆ ਹੈ। ਏਸੇ ਡਰ ਕਾਰਨ ਉਸਨੇ ਗੁਰੂ ਸਾਹਬ ਦਾ ਨਾਂਦੇੜ ਤੱਕ ਪਿੱਛਾ ਕੀਤਾ। ਉਹ ਆਪਣੇ ਮਕਸਦ ਵਿਚ ਸਫਲ ਵੀ ਹੋ ਗਿਆ। ਸਿੰਘ ਜੀ ਯਾਦ ਰੱਖਣਾ, ਡਰਿਆ ਹੋਇਆ ਕੁੱਤਾ, ਕਈ ਵਾਰ ਵਧੇਰੇ ਖਤਰਨਾਕ ਹੁੰਦਾ ਹੈ।' ਬੰਦਾ ਸਿੰਘ ਨੇ ਸਾਵਧਾਨ ਕਰਦਿਆਂ ਕਿਹਾ।

-ਖਾਲਸਾ ਜੀ, ਪਹਿਲਾਂ ਇਹ ਦੱਸੋ ਰਸਦ ਪਾਣੀ ਅਤੇ ਹੋਰ ਲੋੜਾਂ ਕਿਵੇਂ ਪੂਰੀਆਂ ਹੁੰਦੀਆਂ ਨੇ ? '

-ਅਜੇ ਤੱਕ ਕਿਸੇ ਚੀਜ਼ ਦੀ ਘਾਟ ਨਹੀਂ ਆਈ ਸਿੰਘ ਜੀ। ਪਿੰਡਾਂ ਦੀ ਰਾਖੀ ਬਦਲੇ ਖਾਣ ਪੀਣ ਦਾ ਸਮਾਨ ਚੋਖਾ ਆ ਜਾਂਦਾ ਹੈ। ਜਾਨਵਰਾਂ ਲਈ ਚਾਰੇ ਦਾ ਪ੍ਰਬੰਧ ਵੀ ਹੋ ਜਾਂਦਾ ਹੈ।'

-ਪਰ ਇਸ ਤਰ੍ਹਾਂ ਇਕ ਥਾਂ ਪੜਾਅ ਕਰਕੇ ਟਿਕੇ ਰਹਿਣਾ......।' ਬਾਜ਼ ਸਿੰਘ ਗੁਰੂ ਨਾਲ ਕੀਤੇ ਵਾਅਦੇ ਯਾਦ ਦਵਾਉਣ ਲੱਗਾ ਸੀ, ਪਰ ਚੁੱਪ ਕਰ ਗਿਆ।

ਬੰਦਾ ਸਿੰਘ ਉਸਦਾ ਇਸ਼ਾਰਾ ਸਮਝਦਾ ਬੋਲਿਆ -'ਏਥੇ ਟਿਕੇ ਰਹਿਣਾ ਤਾਂ ਮੈਂ ਵੀ ਨਹੀਂ ਚਾਹੁੰਦਾ ਸਿੰਘ ਜੀ, ਸਿੰਘਾਂ ਨੂੰ ਏਥੋਂ ਕੂਚ ਦੀ ਤਿਆਰੀ ਕਰਨ ਲਈ ਪਹਿਲਾਂ ਹੀ ਆਖਿਆ ਹੋਇਆ ਹੈ। ਸਾਡੇ ਮਨੋਰਥ ਵੱਡੇ ਨੇ। ਮੈਂ ਚਾਹੁੰਦਾ ਹਾਂ, ਸਤਲੁਜ ਪਾਰ ਵਾਲੇ ਸਿੰਘ ਵੀ ਆ ਮਿਲਣ। ਉਹ ਸਿਖਿਅਤ ਨਹੀਂ ਹੋਣਗੇ। ਬਹੁਤਿਆਂ ਨੂੰ ਤਾਂ ਸ਼ਾਇਦ ਹਥਿਆਰ ਵੀ ਨਾ ਪਕੜਨੇ ਆਉਂਦੇ ਹੋਣ। ਉਹਨਾਂ ਨੂੰ ਬਕਾਇਦਾ ਅਭਿਆਸ ਕਰਵਾਉਣਾ ਹੋਏਗਾ। ਸਾਡਾ ਟਕਰਾਅ ਸ਼ਾਹੀ ਫੌਜ ਨਾਲ ਹੈ। ਜਿਸ ਪਾਸ ਪੂਰੇ ਸਾਧਨ ਨੇ, ਘੋੜੇ, ਹਥਿਆਰ, ਹਾਥੀ, ਤੋਪਾਂ, ਬੰਦੂਕਾਂ। ਉਹਨਾਂ ਦੇ ਮੁਕਾਬਲੇ ਅਸੀਂ ਪਿੰਡਾਂ ਵਾਲਿਆਂ ਦੇ ਰਸਦ ਪਾਣੀ ਉਪਰ ਟੇਕ ਰੱਖੀ ਬੈਠੇ ਆਂ। ਦੂਸਰੀ ਇਕ ਹੋਰ

ਵੀ ਭਿਆਨਕ ਸਥਿਤੀ ਹੈ ਸਿੰਘ ਜੀ।' ਬੰਦਾ ਸਿੰਘ ਚੁੱਪ ਕਰਕੇ ਬਾਜ਼ ਸਿੰਘ ਦੇ ਚਿਹਰੇ ਵੱਲ ਤੱਕਣ ਲੱਗਾ।

–ਕਹੋ ਨਾ ਖਾਲਸਾ ਜੀ, ਅਸੀਂ ਹਰ ਸਥਿਤੀ ਨਾਲ ਨਿਪਟਾਂਗੇ।' ਬਾਜ਼ ਸਿੰਘ ਦੇ ਬੋਲਾਂ ਵਿਚ ਦ੍ਰਿੜ੍ਹਤਾ ਸੀ।

– ਸਿੰਘ ਵਿਹਲੇ ਬੈਠੇ ਨੇ। ਬੇਕਾਰ। ਵਿਹਲਾ ਬੈਠਣਾ ਬੜਾ ਖ਼ਤਰਨਾਕ ਹੁੰਦਾ ਹੈ ਸਿੰਘ ਜੀ। ਇਹਨਾਂ ਨੂੰ ਜਲਦੀ ਕਿਸੇ ਜੰਗ ਵਿਚ ਰੁਝਾਉਣਾ ਹੋਵੇਗਾ ਜਾਂ ਕੋਈ ਹੋਰ ਜ਼ਿੰਮੇਵਾਰੀ ਪਾਣੀ ਪਏਗੀ। ਨਹੀਂ ਤਾਂ ਸਥਿਤੀ ਅਜਿਹੀ ਬਣ ਜਾਏਗੀ, ਇਹ ਆਪਸ ਵਿਚ ਹੀ ਭਿੜ ਜਾਣਗੇ। ਮੁਗਲਾਂ ਨੂੰ ਸਿੱਖਾਂ ਵਲੋਂ ਕਿਸੇ ਡਰ–ਭੈਅ ਦੀ ਨੌਬਤ ਹੀ ਨਹੀਂ ਆਏਗੀ। ਇਹਨਾਂ ਜੱਥਿਆਂ ਉਪਰ ਪ੍ਰਭਾਵ ਰੱਖਣ ਵਾਲੇ ਸਿੰਘਾਂ ਦੀ ਵੀ ਕਮੀ ਹੈ। ਬਾਬਾ ਬਿਨੋਦ ਸਿੰਘ, ਕਾਨ੍ਹ ਸਿੰਘ ਜੈਸੇ ਵੀ ਹਾਲੀ ਪੰਜਾਬ ਰੁਕੇ ਹੋਏ ਨੇ।' ਬੰਦਾ ਸਿੰਘ ਨੇ ਬਹੁਤ ਫ਼ਿਕਰ ਨਾਲ ਕਿਹਾ।

ਸੱਚਮੁੱਚ ਹੀ ਚਿੰਤਾ ਵਾਲੀ ਗੱਲ ਸੀ.....ਬਾਜ਼ ਸਿੰਘ ਨੇ ਸੋਚਿਆ– ਜੇ ਫਸਾਦ ਹੋ ਗਏ ਤਾਂ ਸਿੱਖਾਂ ਨੂੰ ਸੰਭਾਲਣਾ ਮੁਸ਼ਕਲ ਹੋ ਜਾਏਗਾ। ਬੰਦਾ ਸਿੰਘ ਦੀ ਪਰੇਸ਼ਾਨੀ ਜਾਇਜ਼ ਹੈ। ਪਰ ਬਾਬਾ ਬਿਨੋਦ ਸਿੰਘ ਅਤੇ ਕਾਨ੍ਹ ਸਿੰਘ ਕਿਥੇ ਰਹਿ ਗਏ ?

ਕੁਝ ਦੇਰ ਬਾਅਦ ਬੰਦਾ ਸਿੰਘ ਨੇ ਕਿਹਾ–'ਸਿੰਘ ਜੀ ਜਦ ਤੱਕ ਢੁਕਵਾਂ ਸਮਾਂ ਨਹੀਂ ਆਉਂਦਾ ਆਪ ਸਿੰਘਾਂ ਨੂੰ ਜੰਗੀ ਅਭਿਆਸ ਕਰਵਾਓ। ਮੋਰਚੇ ਖੋਦਣ ਦੀ ਜਾਚ ਦੱਸੋ। ਨੇਜ਼ਾ ਕਿਸ ਤਰ੍ਹਾਂ ਪਕੜਨਾ ਹੈ। ਵਾਰ ਕਿਸ ਤਰ੍ਹਾਂ ਰੋਕਣਾ ਹੈ। ਹਮਲਾ ਕਿਸ ਤਰ੍ਹਾਂ ਕਰਨਾ ਹੈ।'

–ਖਾਲਸਾ ਜੀ, ਅਸੀਂ ਸਰਹਿੰਦ ਉਪਰ ਹਮਲਾ ਕਿਉਂ ਨਹੀਂ ਬੋਲ ਰਹੇ ? ' ਬਾਜ਼ ਸਿੰਘ ਨੇ ਟੋਕਦਿਆਂ ਪੁੱਛਿਆ।

–ਸਰਹਿੰਦ ਸਾਡਾ ਅਸਲ ਨਿਸ਼ਾਨਾ ਹੈ। ਪਰ ਅਜੇ ਪਹਿਲਾਂ ਸਰਹਿੰਦ ਦੀਆਂ ਬਾਹਾਂ–ਲੱਤਾਂ ਕੱਟਣੀਆਂ ਪੈਣੀਆਂ ਨੇ। ਆਸ ਪਾਸ ਦੀਆਂ ਚੌਂਕੀਆਂ ਅਤੇ ਪਰਗਣੇ ਕਬਜ਼ੇ ਵਿਚ ਲੈ ਕੇ ਸੂਬੇ ਦੀ ਕਮਰ ਤੋੜਨੀ ਹੋਵੇਗੀ। ਅਜਿਹਾ ਨਹੀਂ ਕਰਾਂਗੇ ਤਾਂ ਸਰਹਿੰਦ ਫਤਿਹ ਕਰਨ ਦੇ ਚੱਕਰ ਵਿਚ ਸਾਰੇ ਘਿਰ ਜਾਵਾਂਗੇ। ਸਰਹਿੰਦ ਉਪਰ ਹਮਲਾ ਕਰਨ ਸਮੇਂ, ਚੁਫੇਰਿਓਂ ਮੈਦਾਨ ਖ਼ਾਲੀ ਹੋਣਾ ਚਾਹੀਦਾ ਹੈ।'

ਬੰਦਾ ਸਿੰਘ ਦੀ ਜੰਗ ਬਾਰੇ ਸੂਝ ਤੋਂ ਬਾਜ਼ ਸਿੰਘ ਦੰਗ ਰਹਿ ਗਿਆ।

ਉਹ ਅਜੇ ਵਿਚਾਰਾਂ ਕਰ ਹੀ ਰਹੇ ਸਨ, ਬਾਬਾ ਬਿਨੋਦ ਸਿੰਘ ਅਤੇ ਕਾਨ੍ਹ ਸਿੰਘ ਨੇ ਆ ਫਤਿਹ ਬੁਲਾਈ।

ਉਹਨਾਂ ਨੂੰ ਵੇਖਦਿਆਂ ਹੀ ਸਾਰਿਆਂ ਦੇ ਚਿਹਰੇ ਖਿੜ ਗਏ। ਬਾਬਾ ਬਿਨੋਦ ਸਿੰਘ ਹੋਰਾਂ ਕੋਲ ਦੱਸਣ ਲਈ ਕੁਝ ਵੀ ਨਵਾਂ ਨਹੀਂ ਸੀ। ਉਹੀ ਰੋਪੜ ਲਾਗੇ ਸਤਲੁਜ ਦੇ ਪੱਤਣ ਮੱਲੀ ਬੈਠੀ ਮੁਗਲ ਸੈਨਾ। ਕੀਰਤਪੁਰ ਕੋਲ ਇਕੱਠੇ ਹੋਏ, ਭਾਰੀ ਗਿਣਤੀ ਵਿਚ ਸਿੰਘ। ਪੰਜਾਬ ਦੇ ਲੋਕਾਂ ਵਿਚ ਮੁਗਲਾਂ ਨਾਲ ਫਿਰ ਯੁੱਧ ਕਰਨ ਲਈ ਭਾਰੀ ਉਤਸ਼ਾਹ। ਬੰਦਾ ਸਿੰਘ ਨੇ ਵੀ ਉਹਨਾਂ ਨੂੰ ਤਾਜ਼ਾ ਸਥਿਤੀ ਤੋਂ ਜਾਣੂ ਕਰਵਾਇਆ। ਬੇਮੁਹਾਰੇ ਹੋਏ ਫਿਰਦੇ ਸਿੱਖ ਟੋਲਿਆਂ ਨੂੰ ਆਪਣੇ ਕਾਬੂ ਹੇਠ ਰੱਖਣ ਦਾ ਫ਼ਿਕਰ। ਯੁੱਧ ਲਈ ਅਭਿਆਸ ਕਰਵਾਉਣ ਦੀ ਵਿਉਂਤ ਬੰਦੀ। ਸਰਹਿੰਦ ਦੇ ਨਵਾਬ ਨਾਲ ਟੱਕਰ ਲੈਣ ਲਈ ਯੁੱਧ ਨੀਤੀ। ਕੀਰਤਪੁਰ ਲਾਗੇ ਇੱਕਠੇ ਹੋਏ ਸਿੱਖਾਂ ਨੂੰ ਸਹੀ ਸਲਾਮਤ ਏਥੋਂ ਤੱਕ ਕਿਵੇਂ ਲਿਆਂਦਾ ਜਾਵੇ। ਅਨੇਕਾਂ ਮਸਲੇ ਸਨ। ਬੰਦਾ ਸਿੰਘ ਏਸ ਕਰਕੇ ਹੌਸਲੇ ਵਿਚ ਸੀ, ਹੁਣ ਉਸ ਪਾਸ ਤਜਰਬੇਕਾਰ ਜੱਥੇਦਾਰ ਸਨ ਤੇ ਉਹ ਸਿੰਘਾਂ ਦੀ ਰਗ ਪਛਾਣਦੇ ਸਨ।

ਇਹਨਾਂ ਮਸਲਿਆਂ ਉਪਰ ਵਿਚਾਰਾਂ ਕਰਨ ਲਈ ਅਜੇ ਉਹ ਬੰਦਾ ਸਿੰਘ ਦੇ ਤੰਬੂ ਵਿਚ ਬੈਠੇ ਹੀ ਸਨ। ਇਕ ਸੂਹੀਏ ਸਿੰਘ ਨੇ ਮਿਲਣ ਦੀ ਆਗਿਆ ਮੰਗੀ।

ਸੂਹੀਏ ਨੇ ਅੰਦਰ ਜਾਂਦਿਆਂ ਹੀ ਕਿਹਾ-'ਖਾਲਸਾ ਜੀਓ। ਏਥੋਂ ਲਾਗਿਓਂ ਈ, ਮੁਗਲ ਸਿਪਾਹੀ ਇਲਾਕੇ ਵਿਚੋਂ ਵਸੂਲ ਕੀਤਾ ਲਗਾਨ ਲੈ ਕੇ ਦਿੱਲੀ ਵੱਲ ਜਾ ਰਹੇ ਨੇ।'

-ਕਿਹੜੇ ਪਾਸੇ ਨੇ ? ' ਬੰਦਾ ਸਿੰਘ ਦੀਆਂ ਅੱਖਾਂ ਚਮਕ ਉਠੀਆਂ।

-ਕੋਈ ਭੂਣਾ ਪਿੰਡ ਏ, ਉਥੇ ਸਾਹ ਲੈਣ ਰੁਕੇ ਹੋਏ ਨੇ।' ਸੂਹੀਏ ਨੇ ਦੱਸਿਆ

-ਕਿੰਨੇ ਕੁ ਸਿਪਾਹੀ ਨੇ ? ' ਬੰਦਾ ਸਿੰਘ ਨੇ ਫਿਰ ਪੁੱਛਿਆ।

-ਤਿੰਨ ਵੀਹਾਂ ਤਾਂ ਹੋਣੇ ਨੇ ਖਾਲਸਾ ਜੀ।'

-ਬਾਜ਼ ਸਿੰਘ।' ਆਖਦਾ ਬੰਦਾ ਸਿੰਘ ਉਠ ਖੜ੍ਹਾ ਹੋਇਆ। ਮੁੱਛਾਂ ਫਰਕਣ ਲੱਗੀਆਂ। ਬਾਜ਼ ਸਿੰਘ ਵੀ ਹੈਰਾਨ ਹੋਇਆ, ਅਚਾਨਕ ਕੀ ਹੋ ਗਿਆ ਬੰਦਾ ਸਿੰਘ ਨੂੰ। ਤਦੇ ਹੀ ਬੰਦਾ ਸਿੰਘ ਜੋਸ਼ ਨਾਲ ਬੋਲਿਆ'-'ਸਿੰਘ ਲੈ ਜਾਓ, ਤੁਰਕਾਂ ਨੂੰ ਲੁੱਟ ਲਓ। ਸ਼ਾਹੀ ਖਜ਼ਾਨਾ ਫੇਰ ਕਦ ਹੱਥ ਆਉਣਾ।'

ਸਿੰਘਾਂ ਵਿਚ ਝੱਟ ਖ਼ਬਰ ਪੁੱਜ ਗਈ।

ਬੰਦਾ ਸਿਘ ਨੇ ਸਿੱਖ ਸੈਨਿਕਾਂ ਦੀ ਆਪ ਚੋਣ ਕੀਤੀ। ਫਿਰ ਅਰਦਾਸ ਕਰਕੇ ਜੈਕਾਰਾ ਛੱਡਿਆ।

ਸ਼ਾਹੀ ਸੈਨਾ ਦੀ ਟੁਕੜੀ ਬਹੁਤੀ ਦੂਰ ਨਹੀਂ ਸੀ। ਸਿੰਘਾਂ ਨੇ ਜਾ ਘੇਰਾ ਪਾਇਆ।

ਉਸ ਵੇਲੇ ਮੁਗਲ ਸਿਪਾਹੀ ਥਕੇਵਾਂ ਲਾਹ ਰਹੇ ਸਨ। ਨਿੱਸਲ ਹੋਏ ਪਏ ਸਨ। ਘੋੜਿਆਂ ਉਪਰੋਂ ਧਨ ਦੀਆਂ ਖੁਰਜੀਆਂ ਉਤਾਰ ਲਈਆਂ ਸਨ।

ਘੋੜ ਸਵਾਰ ਸਿੰਘਾਂ ਨੂੰ ਵੇਖਦਿਆਂ ਹੀ ਮੁਗਲ ਸਿਪਾਹੀਆਂ ਦੇ ਸਾਹ ਸੂਤੇ ਗਏ। ਉਹ ਇਕ ਦੂਸਰੇ ਵੱਲ ਝਾਕਦੇ ਸੋਚਣ ਲੱਗੇ-'ਇਹ ਸਿੱਖੜੇ ਕਿਧਰੋਂ ਆਣ ਪਏ ? '

ਉਹਨਾਂ ਦੇ ਮੋਹਰੀ ਨੇ ਤਾਂ ਸੁਪਨੇ ਵਿਚ ਵੀ ਨਹੀਂ ਸੋਚਿਆ ਸੀ, ਸਿੰਘ ਇਸ ਤਰ੍ਹਾਂ ਉਹਨਾਂ ਨੂੰ ਆ ਪੈਣਗੇ। ਲੰਮਾ ਸਮਾਂ ਹੋ ਗਿਆ ਸੀ ਜਦ ਦੇ ਸਿੰਘ ਮਾਖੋਵਾਲ ਦੀਆਂ ਪਹਾੜੀਆਂ ਵਿਚੋਂ ਖਦੇੜੇ ਸਨ। ਇਹਨਾਂ ਦਾ ਮੁਗਲਾਂ ਸਾਹਮਣੇ ਹੋਣ ਦਾ ਸਾਹਸ ਨਹੀਂ ਸੀ ਪੈਂਦਾ, ਹੁਣ ਇਹ ਸਾਡੇ ਉਪਰ ਚੜ੍ਹ ਆਏ ਨੇ। ਮੋਹਰੀ ਅਤੇ ਸਿਪਾਹੀਆਂ ਨੂੰ ਵਿਸ਼ਵਾਸ ਨਹੀਂ ਸੀ ਹੋ ਰਿਹਾ.....ਇਹ ਕੌਣ ਹੋਏ ? '

-ਹੱਲਾ ਬੋਲੋ। ਕੋਈ ਕਾਫ਼ਰ ਜਿੰਦਾ ਬੱਚ ਕੇ ਨਹੀਂ ਜਾਣ ਦੇਣਾ।' ਮੁਖੀਆ ਲਲਕਾਰਿਆ।

ਦੂਜੇ ਪਾਸੇ ਸਿੰਘ ਕਦੋਂ ਦੇ ਵਿਹਲੇ ਬੈਠੇ ਆਏ ਸਨ। ਉਹ ਭੁੱਖੇ ਬਘਿਆੜਾਂ ਵਾਂਗ ਮੁਗਲ ਸਿਪਾਹੀਆਂ ਉਪਰ ਟੁੱਟ ਪਏ। ਸਿੰਘ ਗਿਣਤੀ ਵਿਚ ਵੀ ਵਧੇਰੇ ਸਨ। ਉਹਨਾਂ ਮੁਗਲਾਂ ਨੂੰ ਅੱਗੇ ਲਾ ਲਿਆ। ਉਹ ਘੋੜੇ ਹਥਿਆਰ ਅਤੇ ਧਨ ਦੀਆਂ ਖੁਰਜੀਆਂ ਛੱਡ ਕੇ ਨੱਠ ਗਏ।

ਧਨ ਅਤੇ ਹਥਿਆਰ ਲੁੱਟ ਕੇ ਸਿੰਘਾਂ ਦਾ ਟੋਲਾ ਇਕ ਦੂਸਰੇ ਨੂੰ ਛੇੜਦਾ ਅਤੇ ਹਾਸਾ ਠੱਠਾ ਕਰਦਾ ਆ ਰਿਹਾ ਸੀ। ਸ਼ਾਹੀ ਖਜ਼ਾਨਾ ਲੁੱਟ ਕੇ ਬੰਦਾ ਸਿੰਘ ਪੂਰੀ ਚੜ੍ਹਦੀ ਕਲਾ ਵਿਚ ਸੀ।

ਉਧਰ ਆਪਣੀ ਜਾਨ ਬਚਾਕੇ ਨੱਠੇ ਮੁਗਲ ਸੈਨਿਕਾਂ ਨੇ ਕੈਥਲ ਦੇ ਆਮਿਲ ਨੂੰ ਜਾ ਦੱਸਿਆ-'ਸਿੱਖੜੇ ਸ਼ਾਹੀ ਖਜ਼ਾਨਾ ਲੁੱਟ ਕੇ ਲੈ ਗਏ ਨੇ।'

ਆਮਿਲ ਤੁਰੰਤ ਪੁਲੀਸ ਅਤੇ ਫੌਜੀ ਦਸਤੇ ਨਾਲ ਸਿੰਘਾਂ ਦਾ ਪਿੱਛਾ ਕਰਨ ਲੱਗਾ। ਪਿੱਛੋਂ ਆ ਰਹੇ ਇਕ ਘੋੜ ਸਵਾਰ ਨੇ ਸਿੰਘਾਂ ਨੂੰ ਦੱਸਿਆ-'ਇਕ ਫੌਜੀ ਦਸਤਾ ਮਾਰੋਮਾਰ ਕਰਦਾ ਪਿੱਛੇ ਆ ਰਿਹਾ ਹੈ।'

ਬੰਦਾ ਸਿੰਘ ਨੇ ਰਸਤੇ ਵਿਚ ਕੁਝ ਖੰਡਰ ਵੇਖ ਕੇ ਸਭਨਾਂ ਨੂੰ ਛੁਪ ਜਾਣ ਲਈ ਕਿਹਾ। ਨਾਂਦੇੜ ਵਿਚ ਉਸਨੇ ਸਿੰਘਾਂ ਨੂੰ ਛਾਪਾਮਾਰੀ ਯੁੱਧ ਦਾ ਖ਼ੂਬ ਅਭਿਆਸ ਕਰਵਾਇਆ ਸੀ। ਉਹੀ ਵਿਸ਼ੇਸ਼ ਟੁਕੜੀ ਅੱਜ ਉਸਦੀ ਕਮਾਨ ਹੇਠ ਸੀ। ਉਸਨੇ ਸਖ਼ਤ ਹਦਾਇਤਾਂ ਦਿੱਤੀਆਂ,

–ਸਾਡੇ ਪਾਸ ਗੋਲੀ ਬਰੂਦ ਨਹੀਂ ਹੈ। ਜਦ ਉਹ ਨੇੜੇ ਆਉਣ ਤਾਂ ਇਕ ਦਮ ਸਾਰੇ ਨਹੀਂ ਦੋ ਦੋ ਜਾਂ ਤਿੰਨ ਤਿੰਨ ਕਰਕੇ ਨਿਕਲੋ ਅਚਾਨਕ। ਫਿਰ ਮਾਰਾ ਮਾਰੀ ਕਰਦੇ ਖਿਸਕ ਜਾਓ। ਉਹ ਪਿੱਛਾ ਕਰਨਗੇ ਤਾਂ ਦੋ ਤਿੰਨ ਸਿੰਘ ਹੋਰ ਉਹਨਾਂ ਉਪਰ ਟੁੱਟ ਪਓ। ਪਿੱਛਾ ਕਰਨ ਵਾਲੇ ਵਾਪਸ ਮੁੜਨਗੇ ਤਾਂ ਪਹਿਲੇ ਸਿੰਘ ਤੁਰੰਤ ਪਰਤ ਕੇ ਫਿਰ ਵਾਰ ਕਰਨ। ਉਹਨਾਂ ਵਿਚ ਇਕਦਮ ਘਬਰਾਹਟ ਪੈਦਾ ਹੋ ਜਾਏਗੀ। ਮੈਦਾਨ ਆਪਣੇ ਹੱਥ ਹੋਏਗਾ।'

ਠੀਕ ਇਵੇਂ ਹੀ ਹੋਇਆ। ਖੰਡਰਾਂ ਲਾਗੇ, ਮੁਗਲਾਂ ਦੇ ਪੁੱਜਦਿਆਂ ਹੀ ਕੁਝ ਸਿੰਘ ਬਿਜਲੀ ਵਾਂਗ ਉਹਨਾਂ ਉਪਰ ਟੁੱਟ ਪਏ। ਫਿਰ ਕਦੇ ਸੱਜੇ ਪਾਸਿਓਂ ਦੋ ਸਿੰਘ ਨਿਕਲ ਆਉਂਦੇ ਕਦੇ ਖੱਬੇ ਪਾਸਿਓਂ।

ਇਸ ਹਫੜਾ ਦਫੜੀ ਵਿਚ ਆਮਲ ਫੜਿਆ ਗਿਆ। ਉਸਨੂੰ ਸਿੰਘ ਬੰਦਾ ਸਿੰਘ ਪਾਸ ਲੈ ਗਏ। ਆਮਲ ਜਾਨ–ਬਖਸ਼ੀ ਲਈ ਗਿੜਗਿੜਾਉਣ ਲੱਗਾ।

–ਇਕ ਸ਼ਰਤ ਉਪਰ ਜਾਨ ਬਖਸ਼ੀ ਜਾ ਸਕਦੀ ਹੈ।' ਬੰਦਾ ਸਿੰਘ ਨੇ ਤਲਵਾਰ ਕਮਰਕੱਸੇ ਵਿਚ ਟੁੰਗਦਿਆਂ ਕਿਹਾ।

–ਹੁਕਮ ਕਰੋ।' ਆਮਲ ਨੇ ਕੰਬਦਿਆਂ ਹੱਥ ਜੋੜੇ।

–ਸਾਰੇ ਘੋੜੇ ਅਤੇ ਹਥਿਆਰ ਖਾਲਸਾ ਫੌਜ ਕੇ ਹਵਾਲੇ ਹੋਣਗੇ।'

–ਮਨਜ਼ੂਰ ਹੈ।' ਡਰ ਨਾਲ ਆਮਲ ਦੀ ਜ਼ਬਾਨ ਥਿੜਕ ਰਹੀ ਸੀ।

–ਤੂੰ ਹੁਣ ਵੀ ਕੈਥਲ ਦਾ ਆਮਲ ਰਹੇਂਗਾ। ਪਰ ਲਗਾਨ ਦੀ ਵਸੂਲੀ ਖਾਲਸਾ ਫੌਜ ਲਈ ਕਰੇਂਗਾ। ਤੇਰੀ ਸਹਾਇਤਾ ਲਈ ਔਰ ਹਿਫਾਜ਼ਤ ਲਈ ਔਰ ਨਿਗਰਾਨੀ ਲਈ ਕੁਝ ਸਿੰਘ ਤੇਰੇ ਨਾਲ ਰਹਿਣਗੇ।' ਬੰਦਾ ਸਿੰਘ ਨੇ ਸ਼ਰਤਾਂ ਰੱਖੀਆਂ।

–ਜੋ ਹੁਕਮ।' ਆਮਲ ਨੇ ਉਵੇਂ ਹੱਥ ਜੋੜੀ ਰੱਖੇ।

–ਜਾ ਸਕਦਾ ਹੈਂ।' ਬੰਦਾ ਸਿੰਘ ਨੇ ਕਿਹਾ।

ਆਮਲ ਨੂੰ ਅਜੇ ਵੀ ਯਕੀਨ ਨਹੀਂ ਸੀ ਆ ਰਿਹਾ, ਉਸਨੂੰ ਸੱਚ ਹੀ ਜਿਉਂਦਾ ਛੱਡ ਦਿੱਤਾ ਹੈ। ਉਹ ਅੱਧਾ ਝੁਕਦਾ ਸਲਾਮ ਬੁਲਾਉਂਦਾ ਪਿੱਛੇ ਹਟਦਾ ਗਿਆ।

* * *

ਆਪਣੇ ਪੜਾਅ ਉਪਰ ਆਕੇ, ਬੰਦਾ ਸਿੰਘ ਨੇ ਲੁੱਟੇ ਖ਼ਜ਼ਾਨੇ ਦਾ ਕੁਝ ਹਿਸਾ ਅਗਲੀਆਂ ਮੁਹਿੰਮਾਂ ਲਈ ਰੱਖਕੇ, ਬਾਕੀ ਜੋ ਬਚਿਆ ਸਿੰਘ ਸੈਨਿਕਾਂ ਵਿਚ ਵੰਡ ਦਿੱਤਾ।

ਸਿੰਘਾਂ ਨੇ ਬੰਦਾ ਸਿੰਘ ਦੀ ਜੈ ਜੈ ਕਰਦਿਆਂ ਜੈਕਾਰੇ ਛੱਡੇ। ਉਹਨਾਂ ਵਿਚ ਲੜਨ ਅਤੇ ਜੂਝਣ ਲਈ ਜੋਸ਼ ਠਾਠਾਂ ਮਾਰਨ ਲੱਗਾ। ਏਸ ਝੜਪ ਪਿਛੋਂ ਸਾਰੇ ਸਿੰਘ ਪੂਰੀ ਚੜ੍ਹਦੀ ਕਲਾ ਵਿਚ ਹੋ ਗਏ। ਵਿਹਲੇ ਵੇਲੇ ਆਪਣੇ ਹਥਿਆਰ ਮਾਂਜਦੇ ਜਾਂ ਲੰਗਰ ਤਿਆਰ ਕਰਦੇ, ਉਹ ਕਿਸੇ ਵੱਡੀ ਜੰਗ ਵਿਚ ਹਿੱਸਾ ਲੈਣ ਦੀਆਂ ਗੱਲਾਂ ਕਰਨ ਲੱਗੇ।

ਆਪਣੇ ਖ਼ੈਮੇ ਵਿਚ ਬੈਠਾ ਬੰਦਾ ਸਿੰਘ ਇਹ ਸੋਚ ਸੋਚ ਹੈਰਾਨ ਹੋ ਰਿਹਾ ਸੀ, ਇਹ ਸਭ ਕਿਵੇਂ ਹੋ ਗਿਆ। ਮਰਾਠਾ ਸੈਨਾ ਵਿਚ ਉਹ ਮੋਰੋਪੰਤ ਦੇ ਹੁਕਮਾਂ ਅਧੀਨ ਲੜਿਆ ਸੀ। ਏਥੇ ਸਿੰਘਾਂ ਦੀ

ਵੱਡੀ ਫੌਜ ਮੇਰੇ ਅਧੀਨ ਹੈ। ਮੈਂ ਤਾਂ ਕਦੀ ਸੋਚਿਆ ਹੀ ਨਹੀਂ ਸੀ, ਕਿਸੇ ਫੌਜ ਦਾ ਸੈਨਾਪਤੀ ਬਣਾਂਗਾ। ਸ਼ਾਹੀ ਸੈਨਾ ਦੀਆਂ ਟੁਕੜੀਆਂ ਉਪਰ ਹਾਵੀ ਹੋਵਾਂਗਾ। ਮੈਂ ਇਕ ਬੈਰਾਗੀ ਮਾਧੋਦਾਸ। ਮੇਰਾ ਡੇਰਾ, ਮੱਠ, ਮੇਰੇ ਚੇਲੇ। ਸਿੰਘ ਮੇਰੇ ਉਪਰ ਕਿੰਨਾ ਵਿਸ਼ਵਾਸ ਕਰਨ ਲੱਗੇ ਹਨ। ਇਹ ਬਾਬਾ ਬਿਨੋਦ ਸਿੰਘ , ਕਾਨ੍ਹ ਸਿੰਘ, ਬਾਜ਼ ਸਿੰਘ, ਵੱਡੇ ਰੁਤਬਿਆਂ ਵਾਲੇ। ਜੋ ਕਹਾਂ ਸਵੀਕਾਰ ਲੈਂਦੇ ਹਨ। ਇਸ ਵਿਚ ਗੁਰੂ ਸਾਹਬ ਦੀ ਅਸ਼ੀਰਬਾਦ ਦਾ ਹੱਥ ਹੋ ਸਕਦਾ ਹੈ। ਗੁਰੂ ਜੀ ਨੇ ਕਿਹਾ ਸੀ....'ਫਤਿਹ ਹਾਸਲ ਹੋਵੇਗੀ।' ਅਸੀਂ ਫਤਿਹ ਦੇ ਰਾਹ ਤੁਰ ਪਏ ਹਾਂ। ਦੁਪਹਿਰ ਢਲ ਰਹੀ ਸੀ। ਹੱਥ ਵਿਚ ਸਣੇ ਮਿਆਨ ਤਲਵਾਰ ਫੜੀ ਬੰਦਾ ਸਿੰਘ ਆਪਣੇ ਤੰਬੂ ਤੋਂ ਬਾਹਰ ਆ ਖੜ੍ਹਾ। ਦੂਰ ਦਿੱਲੀ ਵਾਲੇ ਪਾਸੇ ਸੂਰਜ ਹੇਠਾਂ ਲਹਿੰਦਾ ਜਾ ਰਿਹਾ ਸੀ।

ਲੰਗਰ ਵਾਲੇ ਪਾਸਿਓਂ ਧੂੰਆਂ ਉਠ ਰਿਹਾ ਸੀ ਤੇ ਬਰਤਨ ਖੜਕ ਰਹੇ ਸਨ। ਬੰਦਾ ਸਿੰਘ ਦੇ ਸੂਹੀਏ ਸਿਘਾਂ ਖ਼ਬਰ ਦਿੱਤੀ....'ਖਾਲਸਾ ਜੀ ਲਾਗੇ ਈ ਸੋਨੀਪਤ ਕਸਬਾ ਹੈ। ਏਥੇ ਮੁਗਲਾਂ ਦੀ ਵੱਡੀ ਚੌਂਕੀ ਹੈ। ਭਾਰੀ ਸ਼ਾਹੀ ਖ਼ਜ਼ਾਨਾ ਵੀ ਹੈ।'

–ਜੇ ਉਥੇ ਕੋਈ ਹਰਕਤ ਹੁੰਦੀ ਹੈ ਤਾਂ ਤੁਰੰਤ ਖ਼ਬਰ ਦੇਣ।' ਬੰਦਾ ਸਿੰਘ ਨੇ ਕਿਹਾ।

–ਸਥਾਨਕ ਪੇਂਡੂਆਂ ਦੇ ਭੇਸ ਵਿਚ ਸਿੰਘ ਜਿਵੇਂ ਆਏ ਸੀ, ਉਵੇਂ ਫਤਿਹ ਬੁਲਾਕੇ ਚਲੇ ਗਏ।

ਮਾਲਵੇ ਇਲਾਕੇ ਵਿਚ ਗੁਰੂ ਨਾਲ ਹੋਈਆਂ ਆਖ਼ਰੀ ਲੜਾਈਆਂ ਪਿਛੋਂ ਮੁਗਲ ਫੌਜਦਾਰ ਅਵੇਸਲੇ ਹੋ ਗਏ ਸਨ। ਸਿੰਘਾਂ ਵਲੋਂ ਉਹਨਾਂ ਨੂੰ ਕੋਈ ਖ਼ਤਰਾ ਨਹੀਂ ਸੀ ਰਿਹਾ। ਉਹ ਮਨ ਆਈਆਂ ਕਰਦੇ ਸਨ। ਪਿੰਡਾਂ ਅਤੇ ਛੋਟੇ ਨਗਰਾਂ ਵਿਚ ਗੈਰ-ਮੁਸਲਿਮ ਇਸਤਰੀਆਂ ਦੀ ਬੇਪਤੀ ਅਤੇ ਹਿੰਦੂ ਰਾਜਪੂਤਾਂ ਤੇ ਸਿੱਖਾਂ ਉਪਰ ਜ਼ੁਲਮ, ਆਮ ਗੱਲਾਂ ਹੋ ਗਈਆਂ ਸਨ। ਕਿਸੇ ਪਾਸਿਓਂ ਵਿਰੋਧ ਨਹੀਂ ਸੀ ਹੋ ਰਿਹਾ। ਜਦ ਤੋਂ ਬੰਦਾ ਸਿੰਘ ਅਤੇ ਉਸਦੇ ਸਿੰਘਾਂ ਨੇ ਪਿੰਡਾਂ ਦੀ ਰਾਖ਼ੀ ਦਾ ਜ਼ਿੰਮਾ ਲਿਆ ਸੀ, ਹੋਰਨਾਂ ਪਿੰਡਾਂ ਦੇ ਲੋਕ ਵੀ ਫ਼ਰਿਆਦ ਲੈ ਕੇ ਆਉਣ ਲੱਗੇ। ਮੁਗਲਾਂ ਦੇ ਜ਼ੁਲਮਾਂ ਬਾਰੇ ਸੁਣ ਬੰਦਾ ਸਿੰਘ ਖਿੱਝ ਉਠਿਆ। ਉਸਨੂੰ ਸ਼ਕਾਇਤਾਂ ਕਰਨ ਆਏ ਲੋਕਾਂ ਉਪਰ ਗੁੱਸਾ ਆਉਣ ਲੱਗਾ। ਆਖਦਾ 'ਤੁਸੀਂ ਲੋਕ ਹਥਿਆਰ ਕਿਉਂ ਨਹੀਂ ਚੁੱਕਦੇ ? ' ਲੋਕ ਨੀਵੀਆਂ ਪਾ ਲੈਂਦੇ।

ਹੁਣ ਬੰਦਾ ਸਿੰਘ ਨੂੰ ਸੋਨੀਪਤ ਕਸਬਾ ਅਤੇ ਮੁਗਲ ਚੌਂਕੀ ਰੜਕਣ ਲੱਗੀ। ਉਸਨੇ ਬਾਬਾ ਬਿਨੋਦ ਸਿੰਘ, ਕਾਨ੍ਹ ਸਿੰਘ, ਬਾਜ਼ ਸਿੰਘ ਅਤੇ ਰਾਮ ਸਿੰਘ ਨੂੰ ਸਲਾਹ ਮਸ਼ਵਰੇ ਲਈ ਸੱਦ ਲਿਆ।

* * *

ਬੰਦਾ ਸਿੰਘ ਬਾਰੇ ਪੰਜਾਬ ਦੇ ਪਿੰਡਾਂ ਵਿਚ ਤਾਂ ਗੱਲਾਂ ਹੋਣ ਲੱਗ ਹੀ ਪਈਆਂ ਸਨ। ਪਾਨੀਪਤ, ਸੋਨੀਪਤ ਅਤੇ ਬਨੂੜ ਦੇ ਆਸ ਪਾਸ ਗੈਰ-ਸਿਖ ਲੋਕ ਵੀ ਉਸਦੀ ਵਾਹ! ਵਾਹ! ਕਰਨ ਲੱਗੇ। ਲੁਟੇਰਿਆਂ, ਡਾਕੂਆਂ ਨੂੰ ਮਾਰ ਭਜਾਉਣ ਸਦਕਾ ਅਤੇ ਪਿੰਡਾਂ ਵਿਚ ਸਤਾਏ ਜਾ ਰਹੇ ਗਰੀਬਾਂ ਅਤੇ ਦੁਖੀਆਂ ਦੀ ਮਦਦ ਕਰਨ ਲਈ, ਲੋਕਾਂ ਵਿਚ ਉਸਦੀ ਚੰਗੀ ਪੈਂਠ ਬਣਨ ਲੱਗੀ। ਲੋਕ ਆਪਣੀਆਂ ਮੁਸ਼ਕਲਾਂ ਲੈ ਕੇ ਉਸ ਕੋਲ ਜਾਣ ਲੱਗੇ।

ਛੋਟੀਆਂ ਛੋਟੀਆਂ ਮੁਗਲ ਚੌਂਕੀਆਂ ਜਿਨਾਂ ਦੇ ਮੁਖੀਏ ਜਿਹੜੇ ਆਪਣੇ ਆਪ ਨੂੰ ਬਾਦਸ਼ਾਹ ਤੋਂ ਘੱਟ ਨਹੀਂ ਸਨ ਸਮਝਦੇ, ਬੰਦਾ ਸਿੰਘ ਤੇ ਉਸਦੇ ਸਿੰਘਾਂ ਤੋਂ ਖ਼ੌਫ ਖਾਣ ਲੱਗੇ।.....ਕੀ ਪਤਾ ਕਦੋਂ ਆ ਪੈਣ।

ਤੇ ਇਕ ਸਵੇਰ ਸੂਰਜ ਅਜੇ ਚੜ੍ਹਿਆ ਨਹੀਂ ਸੀ, ਬੰਦਾ ਸਿੰਘ ਨੇ ਆਪਣੇ ਪ੍ਰਮੁੱਖ ਸਲਾਹਕਾਰਾਂ ਦੀ ਸਹਿਮਤੀ ਨਾਲ ਸੋਨੀਪਤ ਉਪਰ ਧਾਵਾ ਬੋਲ ਦਿੱਤਾ।

ਖ਼ਬਰ ਮਿਲਦਿਆਂ ਹੀ, ਸੋਨੀਪਤ ਦਾ ਫੌਜਦਾਰ ਸੈਨਾ ਸਮੇਤ ਦਿੱਲੀ ਵੱਲ ਨੱਠ ਗਿਆ। ਸਿੰਘਾਂ ਨੇ ਦੁਪਹਿਰ ਹੋਣ ਤੋਂ ਪਹਿਲਾਂ ਹੀ ਸੋਨੀਪਤ ਉਪਰ ਕਬਜ਼ਾ ਕਰ ਲਿਆ। ਸੋਨੀਪਤ ਦੀਆਂ ਗਲੀਆਂ ਵਿਚ ਸਿੰਘਾਂ ਦੇ ਜੈਕਾਰੇ ਗੂੰਜ ਉਠੇ। ਸਰਕਾਰੀ ਖ਼ਜ਼ਾਨਾ ਅਤੇ ਤੋਸ਼ੇਖਾਨਾ ਸਿੰਘਾਂ ਨੇ ਆਪਣੇ ਹੱਥਾਂ ਹੇਠ ਕਰ ਲਿਆ। ਸਿੰਘ ਇਕ ਦੂਸਰੇ ਨੂੰ ਛੇੜਨ ਲੱਗੇ 'ਸਾਡੇ ਤਾਂ ਹੱਥਾਂ ਦੀ ਖੁਰਕ ਵੀ ਨਹੀਂ ਦੂਰ ਹੋਈ ਤੁਰਕ ਪਹਿਲਾਂ ਹੀ ਪਿੱਠ ਵਖਾ ਗਏ।'

ਸਿੰਘ, ਬੰਦਾ ਸਿੰਘ ਦੀ ਜੈ ਜੈ ਕਾਰ ਲੱਗੇ ਤਾਂ ਬੰਦਾ ਸਿੰਘ ਨੇ ਵਰਜਿਆ-'ਜੈ ਗੁਰੂ ਦੀ ਫਤਿਹ ਗੁਰੂ ਦੀ। ਖ਼ਿਆਲ ਰੱਖਿਆ ਜਾਵੇ। ਮੈਂ ਗੁਰੂ ਨਹੀਂ, ਗੁਰੂ ਦਾ ਬੰਦਾ ਹਾਂ।'

* * *

ਬਾਬਾ ਬਿਨੋਦ ਸਿੰਘ ਦੇ ਤੰਬੂ ਵਿਚ ਉਸਦਾ ਪੁੱਤਰ ਕਾਨ੍ਹ ਸਿੰਘ ਤੇ ਬਾਜ਼ ਸਿੰਘ ਕਾਫ਼ੀ ਚਿਰ ਤੋਂ ਮੂੰਹ ਜੋੜੀ ਗੁਫਤਗੂ ਕਰ ਰਹੇ ਸਨ। ਬਾਬਾ ਬਿਨੋਦ ਸਿੰਘ ਦੇ ਚਿਹਰੇ ਉਪਰ ਵਧੇਰੇ ਹੀ ਚਿੰਤਾ ਨਜ਼ਰ ਆਉਂਦੀ ਸੀ। ਉਸ ਲਈ ਵੱਡੀ ਪਰੇਸ਼ਾਨੀ ਇਹ ਸੀ, ਬੰਦਾ ਸਿੰਘ ਦੇ ਹੱਥ ਆਇਆ ਸੋਨੀਪਤ ਦਾ ਸ਼ਾਹੀ ਖ਼ਜ਼ਾਨਾ ਵੀ ਸਿੰਘਾਂ ਵਿਚ ਤਕਸੀਮ ਕਰ ਦਿੱਤਾ ਸੀ।

-ਅਸੀਂ ਤਾਂ ਸਮਝਦੇ ਸਾਂ, ਇਹ ਬੈਰਾਗੀ ਸਾਧੂ ਕਿਸੇ ਖ਼ਾਸ ਮਤਲਬ ਲਈ 'ਗੁਰੂ ਦਾ ਬੰਦਾ' ਬਣਿਆ ਹੋਇਆ ਹੈ। ਇਹ ਤਾਂ ਹੱਲਾ ਬੋਲਣ ਲੱਗਾ ਆਪਣੀ ਜਾਨ ਦੀ ਪਰਵਾਹ ਵੀ ਨਹੀਂ ਕਰਦਾ, ਨਾ ਹੀ ਇਸ ਨੂੰ ਧਨ ਦਾ ਲਾਲਚ ਹੈ। ਜੋ ਹੱਥ ਲੱਗਦਾ ਹੈ, ਸੈਨਿਕਾਂ ਵਿਚ ਵੰਡ ਦਿੰਦਾ ਹੈ।' ਬਿਨੋਦ ਸਿੰਘ ਨੇ ਡਾਹਢੀ ਪਰੇਸ਼ਾਨੀ ਨਾਲ ਕਿਹਾ।

-ਪਿਤਾ ਜੀ, ਇਸ ਵਿਚ ਏਸ ਬੈਰਾਗੀ ਦੀ ਕੋਈ ਗਹਿਰੀ ਚਾਲ ਵੀ ਹੋ ਸਕਦੀ ਹੈ। ਸਾਨੂੰ ਬੜਾ ਹੁਸ਼ਿਆਰ ਰਹਿਣਾ ਪਏਗਾ।' ਕਾਨ੍ਹ ਸਿੰਘ ਬੋਲਿਆ।

-ਬਾਜ਼ ਸਿੰਘ ਵੇਖ ਨਾ, ਸਿੱਖਾਂ ਵਿਚ ਇਸਦੀ ਬਹਾਦਰੀ ਦੇ ਚਰਚੇ ਹੋਣ ਡਹੇ ਨੇ। ਹਰ ਕੋਈ ਏਸ ਦੀਆ ਸਿਫ਼ਤਾਂ ਕਰਨ ਡਿਹੈ, ਮੈਂ ਤਾਂ ਸੁਣਿਆ, ਕਈ ਸਿੱਖ ਇਸਨੂੰ ਗੁਰੂ ਸਮਝਣ ਲੱਗੇ ਪਏ ਨੇ। ਕੋਈ ਇਹਦਾ ਹੁਕਮ ਨਹੀਂ ਟਾਲਦਾ। 'ਖਾਲਸਾ ਜੀ, ਖਾਲਸਾ ਜੀ' ਹੁੰਦੀ ਪਈ ਏ। ਏਹ ਸਾਧੂ ਸੱਚ ਹੀ ਗੁਰੂ ਨਾ ਬਣ ਬੈਠੇ।' ਬਿਨੋਦ ਸਿੰਘ ਬਹੁਤ ਦੁਖੀ ਜਾਪਦਾ ਸੀ।

-ਇਹਦੇ ਵਿਚ ਆਪਾਂ ਕੀ ਕਰ ਸਕਦੇ ਆਂ ਬਿਨੋਦ ਸਿੰਘ ਜੀ। ਸਿੰਘਾਂ ਵਿਚ ਇਸਦਾ ਮਾਣ-ਆਦਰ ਐਵੇਂ ਨਹੀਂ ਹੋਣ ਲੱਗਾ। ਬੰਦਾ ਸਿੰਘ ਬੜਾ ਸਾਹਸੀ ਹੈ। ਯੁੱਧ ਕਲਾ ਵਿਚ ਮਾਹਰ ਜਾਪਦਾ ਹੈ। ਮੌਕੇ ਦਾ ਫਾਇਦਾ ਉਠਾਉਣ ਦਾ ਵੱਲ ਹੈ। ਸਭ ਤੋਂ ਵੱਡੀ ਗੱਲ ਇਹ ਹੈ, ਇਹ ਸਥਾਨਕ ਲੋਕਾਂ ਨਾਲ ਵਿਗਾੜਦਾ ਨਹੀਂ। ਪਿੰਡਾਂ ਦੇ ਲੋਕ ਇਸਨੂੰ ਆਪਣਾ ਮਸੀਹਾ ਸਮਝਦੇ ਨੇ।' ਬਾਜ਼ ਸਿੰਘ ਬੜਾ ਸੋਚ ਸੋਚ ਬੋਲ ਰਿਹਾ ਸੀ।

-ਤੇਰੀਆਂ ਗੱਲਾਂ ਸਹੀ ਹੋ ਸਕਦੀਆਂ ਨੇ ਬਾਜ਼ ਸਿੰਘ। ਇਹ ਜੋ ਸ਼ਾਹੀ ਖਜਾਨਿਆਂ ਦੀਆਂ ਲੁੱਟਾਂ ਮਾਰਾਂ ਕਰਨ ਲੱਗਾ ਹੈ। ਬਹੁਤੇ ਲੋਕ ਲੁੱਟਣ ਦੇ ਲਾਲਚ ਨਾਲ ਹੀ ਏਧਰ ਆ ਕੇ ਸ਼ਾਮਲ ਹੋਏ ਨੇ। ਇਸ ਦਾ ਖਮਿਆਜ਼ਾ ਸਾਨੂੰ ਭੁਗਤਣਾ ਪੈ ਸਕਦਾ ਹੈ। ਬੈਰਾਗੀ ਨੂੰ ਆਪਣੀ ਸੀਮਾ ਵਿਚ ਰਹਿਣ ਲਈ ਕਹਿਣਾ ਪਵੇਗਾ।' ਬਿਨੋਦ ਸਿੰਘ ਦੇ ਬੋਲਾਂ ਵਿਚ ਗੁੱਸਾ ਅਤੇ ਨਰਾਜ਼ਗੀ ਸਾਫ਼ ਝਲਕਦੀ ਸੀ।

-ਕੀ ਕਹਾਂਗੇ ਬਿਨੋਦ ਸਿੰਘ। ਅਜੇ ਤੱਕ ਉਸਨੇ ਹਰ ਕਾਰਵਾਈ ਸਾਡੀ ਸਲਾਹ ਨਾਲ ਕੀਤੀ ਹੈ।'

-ਉਹ ਤਾਂ ਸਹੀ ਹੈ ਪਰ........।'

–ਨਹੀਂ ਬਿਨੋਦ ਸਿੰਘ, ਕਾਹਲੀ ਨਾਲ ਕੋਈ ਕਦਮ ਨਹੀਂ ਚੁੱਕਣਾ। ਉਸਨੇ ਕੋਈ ਵੀ ਅਜਿਹਾ ਕੰਮ ਨਹੀਂ ਕੀਤਾ ਜਿਹੜਾ ਗੁਰੂ ਜੀ ਦੇ ਕਹਿਣੇ ਤੋਂ ਬਾਹਰ ਜਾਂਦਾ ਹੋਵੇ।' ਬਾਜ਼ ਸਿੰਘ ਨੇ ਦਲੀਲ ਦਿੱਤੀ।

–ਏਹੀ ਤਾਂ ਸਮਝ ਨਹੀਂ ਆਉਂਦਾ। ਹਮਲਾ ਕਰਦਾ ਹੈ ਤਾਂ ਸਲਾਹ ਨਾਲ। ਲੁੱਟ ਦਾ ਮਾਲ ਵੰਡਦਾ ਹੈ ਤਾਂ ਸਲਾਹ ਨਾਲ। ਯੁੱਧ ਲਈ ਅਗਲੀ ਵਿਉਂਤਬੰਦੀ ਬਣਾਉਂਦਾ ਹੈ ਤਾਂ ਸਲਾਹ ਨਾਲ। ਇਹ ਨਾ ਹੋਵੇ, ਇਹ ਬੈਰਾਗੀ ਸਾਨੂੰ ਬਹੁਤ ਵੱਡੇ ਮਾਇਆ ਜਾਲ ਵਿਚ ਫਸਾ ਲਵੇ। ਨਾਂਦੇੜ ਤਾਂ ਆਮ ਚਰਚਾ ਸੀ, ਇਹ ਬੈਰਾਗੀ ਤਾਂਤ੍ਰਿਕ ਵਿਦਿਆ ਜਾਣਦਾ ਹੈ। ਮੁਗਲ ਸੈਨਾ ਉਪਰ ਇਹ ਤਾਂਤ੍ਰਿਕ ਵਿਦਿਆ ਤਾਂ ਨਹੀਂ ਅਜ਼ਮਾ ਰਿਹਾ। ਲੈ ਦੇ ਕੇ ਅਜੇ ਦੋ ਢਾਈ ਝੜਪਾਂ ਹੋਈਆਂ ਨੇ। ਵੱਡੀ ਟੱਕਰ ਤਾਂ ਅਜੇ ਕੋਈ ਬਣੀ ਨਹੀਂ। ਪਰ ਇਸਦੇ ਨਾਂਓਂ ਦੀ ਦਹਿਸ਼ਤ ਏਨੀ ਬਣ ਗਈ ਹੈ। ਕਿ ਤੁਰਕ ਸਿਪਾਹੀ ਇਹਦਾ ਨਾਮ ਸੁਣਕੇ ਹੀ ਦੌੜਨ ਲੱਗੇ ਹਨ। ਸੋਨੀਪਤ ਦੇਖ ਹੀ ਲਿਆ ਹੈ, ਜੋ ਹੋਇਆ ਹੈ। ਬੰਦਾ ਸਿੰਘ ਅਜੇ ਜੂਹ ਵਿਚ ਵੀ ਦਾਖ਼ਲ ਨਹੀਂ ਸੀ ਹੋਇਆ, ਤੁਰਕ ਦੌੜ ਗਏ,।'

ਬਾਜ਼ ਸਿੰਘ ਨੇ ਦੇਖਿਆ, ਅਜਿਹੀਆਂ ਗੱਲਾਂ ਅਤੇ ਸਿੰਘਾਂ ਦੀ ਚੜ੍ਹਤ ਵੇਖਕੇ ਬਾਬਾ ਬਿਨੋਦ ਸਿੰਘ ਨੂੰ ਖੁਸ਼ ਹੋਣਾ ਚਾਹੀਦਾ ਸੀ, ਪਰ ਉਸਨੂੰ ਝੋਰਾ ਲੱਗਾ ਹੋਇਆ ਸੀ। ਇਸ ਸਮੇਂ ਇਕ ਜੁੱਟ ਹੋਣ ਦੀ ਵੱਡੀ ਲੋੜ ਸੀ। ਬਾਜ਼ ਸਿੰਘ ਪਿਓ ਪੁੱਤਰ ਦੀ ਚਿੰਤਾ ਦਾ ਕਾਰਨ ਸਮਝਦਾ ਸੀ। ਬੰਦਾ ਸਿੰਘ ਦੀ ਪ੍ਰਸਿਧੀ, ਉਹਨਾਂ ਦੀ ਹੈਸੀਅਤ ਜਾਂ ਰੁਤਬੇ ਲਈ ਖ਼ਤਰਾ ਬਣ ਸਕਦੀ ਹੈ। ਉਹ ਇੰਨਾ ਹੀ ਬੋਲਿਆ–

–ਚਲੋ, ਦੇਖਦੇ ਆਂ ਅੱਗੇ ਕੀ ਹੁੰਦਾ ਹੈ। ਇਸ ਵੇਲੇ ਤਾਂ ਸਾਨੂੰ ਹਰ ਮੁਹਿਮ ਵਿਚ ਬੰਦਾ ਸਿੰਘ ਦੇ ਨਾਲ ਖੜ੍ਹੇ ਹੋਣਾ ਚਾਹੀਦਾ ਹੈ।' ਆਖਕੇ ਬਾਜ਼ ਸਿੰਘ ਉੱਠ ਖੜ੍ਹਾ ਹੋਇਆ।

ਇਸ ਵੇਲੇ ਬੰਦਾ ਸਿੰਘ, ਨਵੇਂ ਆਏ ਸਿੱਖਾਂ ਨੂੰ ਹਨੇਰੇ ਵਿਚ ਛਾਪਾਮਾਰ ਯੁੱਧ ਦੇ ਲੜਨ ਦੇ ਦਾਅ-ਪੇਚ ਸਮਝਾਉਣ ਲੱਗਾ ਹੋਇਆ ਸੀ।

ਉਧਰ ਸ਼ਾਹੀ ਗੁਪਤ ਸੂਹੀਆਂ ਨੇ ਦਿੱਲੀ ਖ਼ਬਰ ਪਹੁੰਚਾਈ –ਨਾਨਕ ਪੂਜਾਂ ਦਾ ਬਾਗੀ ਗੁਰੂ* ਵੱਡੀ ਗਿਣਤੀ ਵਿਚ ਸਿੱਖ ਲੈ ਕੇ ਸਮਾਣੇ ਉਪਰ ਹਮਲਾ ਕਰਨ ਦੀ ਤਿਆਰੀ ਵਿਚ ਹੈ।'

-----0-----

* ਬੰਦਾ ਸਿੰਘ (ਸੂਹੀਏ ਬੰਦਾ ਸਿੰਘ ਨੂੰ ਸਿੱਖਾਂ ਦਾ ਗੁਰੂ ਸਮਝਦੇ ਸਨ)

## 36

ਬਹਾਦਰ ਸ਼ਾਹ ਇਸ ਸਮੇਂ ਦੱਖਣ ਵਿਚ ਸੀ। ਉਸਦੇ ਭਰਾ ਕਾਮਬਖਸ਼ ਨੇ ਦਿੱਲੀ ਦਾ ਤਖ਼ਤ ਹਾਸਲ ਕਰਨ ਦਾ ਸੁਪਨਾ ਅਜੇ ਤਿਆਗਿਆ ਨਹੀਂ ਸੀ। ਸ਼ਾਹੀ ਦਰਬਾਰ ਦੇ ਜਾਸੂਸ ਅਤੇ ਮੁਖ਼ਬਰ, ਖ਼ਬਰਾਂ ਦਿੱਲੀ ਦਰਬਾਰ ਤੱਕ ਪਹੁੰਚਾਉਂਦੇ ਤੇ ਫਿਰ ਅੱਗੋਂ ਹੋਰ ਮੁਖ਼ਬਰ ਬਾਦਸ਼ਾਹ ਦੇ ਦੱਖਣ ਵੱਲ ਪੜਾਅ ਤੱਕ ਪੁਜਦੀਆਂ ਕਰਦੇ।

ਬਾਦਸ਼ਾਹ ਨੇ ਪੰਜਾਬ ਵੱਲ ਵਾਪਰੀਆਂ ਘਟਨਾਵਾਂ ਦੀਆਂ ਖ਼ਬਰਾਂ ਨੂੰ ਬਹੁਤੀ ਅਹਿਮੀਅਤ ਨਾ ਦਿੱਤੀ। ਉਹ ਤਾਂ ਇਸ ਤੋਂ ਵੱਡੇ ਖ਼ਤਰਿਆਂ ਨਾਲ ਉਲਝਿਆ ਹੋਇਆ ਸੀ। ਪਰ ਖ਼ਬਰਾਂ ਲਗਾਤਾਰ ਮਿਲਣ ਲੱਗੀਆਂ ਤਾਂ ਉਸਨੇ ਆਪਣੇ ਸੈਨਾਪਤੀਆਂ ਨੂੰ ਤਲਬ ਕੀਤਾ। ਪੰਜਾਬ ਵੱਲ ਘਟਨਾਵਾਂ ਦਾ ਜ਼ਿਕਰ ਕੀਤਾ ਤਾਂ ਇਕ ਸੈਨਾਪਤੀ ਨੇ ਕਿਹਾ:

–ਹਜ਼ੂਰ ਸਿੱਖਾਂ ਵਿਚ ਹੁਣ ਏਨੀ ਹਿੰਮਤ ਕਿਥੇ ਹੈ, ਉਹ ਸ਼ਾਹੀ ਸੈਨਾ ਨਾਲ ਟੱਕਰ ਲੈਣ। ਅਗਰ ਥੋੜ੍ਹੇ ਬਹੁਤ ਸਿਰ ਫਿਰੇ ਸਿੱਖਾਂ ਦੇ ਖ਼ੂਨ ਵਿਚ, ਫਿਰ ਗਰਮੀ ਆਉਣ ਲੱਗੀ ਹੈ, ਅੱਲ੍ਹਾ ਦੀ ਮਿਹਰ ਨਾਲ ਇਕ ਹੱਲੇ ਵਿਚ ਹੀ ਠੰਡੀ ਹੋ ਜਾਵੇਗੀ। ਆਪ ਪੰਜਾਬ ਵਲੋਂ ਬੇਫ਼ਿਕਰ ਹੋ ਜਾਓ।'

–ਪਰ ਖ਼ਬਰਾਂ ਲਗਾਤਾਰ ਆ ਰਹੀਆਂ ਨੇ। ਸੋਨੀਪਤ ਦਾ ਫ਼ੌਜਦਾਰ ਸਿੱਖਾਂ ਤੋਂ ਡਰਦਾ ਦਿੱਲੀ ਵੱਲ ਦੌੜ ਗਿਆ। ਏਨੀ ਜਲਦੀ ਸਿੱਖਾਂ ਨੇ ਤਾਕਤ ਕਿਵੇਂ ਹਾਸਲ ਕਰ ਲਈ ?' ਬਹਾਦਰ ਸ਼ਾਹ ਨੇ ਫ਼ਿਕਰ ਨਾਲ ਕਿਹਾ।

–ਆਪ ਦੀ ਪਰੇਸ਼ਾਨੀ ਵਾਜਬ ਹੈ ਹਜ਼ੂਰ।' ਦੂਸਰਾ ਸੈਨਾਪਤੀ ਬੋਲਿਆ–'ਗੁਸਤਾਖ਼ੀ ਮੁਆਫ਼ ਜਹਾਂਪਨਾਹ, ਗੱਲ ਏਨੀ ਸਿੱਧੀ ਨਹੀਂ ਹੈ। ਸਿੱਖ ਭਾਰੀ ਗਿਣਤੀ ਵਿਚ ਸਰਹਿੰਦ ਦੇ ਆਸ ਪਾਸ ਇਕੱਠੇ ਹੋ ਰਹੇ ਹਨ। ਇਹ ਵੀ ਖ਼ਬਰ ਹੈ, ਨਾਨਕ ਪੰਥੀ ਰੋਪੜ ਵੱਲ ਬਿਆਸ ਦਰਿਆ ਪਾਰ ਕਰਨ ਦੀ ਤਾਕ ਵਿਚ ਹਨ। ਉਹਨਾਂ ਦੀ ਗਿਣਤੀ ਬੀਸ ਹਜ਼ਾਰ ਸੇ ਉਪਰ ਹੈ। ਮਾਲਵਾ ਇਲਾਕੇ ਵਲੋਂ ਵੀ ਸਿੱਖ ਕੈਥਲ, ਸੋਨੀਪਤ ਵੱਲ ਆ ਰਹੇ ਨੇ। ਇਕ ਹੋਰ ਖ਼ਬਰ ਹੈ, ਹਜ਼ੂਰ, ਇਧਰੋਂ ਨਾਂਦੇੜ ਵਲੋਂ ਸਿੱਖਾਂ ਦੇ ਪੀਰ ਨੇ ਕੋਈ ਆਪਣਾ ਬੰਦਾ ਪੰਜਾਬ ਵੱਲ ਭੇਜਿਆ ਹੈ ਔਰ ਵੋਹ ਸ਼ਾਹੀ ਚੌਂਕੀਆਂ ਔਰ ਠਾਣਿਆਂ ਪਰ ਕਬਜ਼ਾ ਕਰ ਰਿਹਾ ਹੈ।'

–ਹਾਂ ਇਹ ਖ਼ਬਰਾਂ ਸਹੀ ਨੇ।' ਬਾਦਸ਼ਾਹ ਨੇ ਚਿੰਤਾ ਵਿਚ ਸਿਰ ਹਿਲਾਇਆ ਫਿਰ ਸਭਨਾਂ ਵੱਲ ਤਕਦਾ ਬੋਲਿਆ, 'ਖ਼ਬਰਾਂ ਤਾਂ ਹੋਰ ਵੀ ਪੁੱਜੀਆਂ ਨੇ, ਖਦਸ਼ਾ ਹੈ ਸਿੱਖ ਸਰਹਿੰਦ ਦੇ ਸੂਬੇ ਪਾਸੋਂ ਬਦਲਾ ਲੈਣ ਦੀ ਤਾਕ ਵਿਚ ਹਨ। ਗੁਰੂ ਵੀ ਸਾਨੂੰ ਕਹਿੰਦਾ ਹੈ– ਸਰਹਿੰਦ ਦੇ ਨਵਾਬ ਨੂੰ ਉਸਦੇ ਹਵਾਲੇ ਕਰੀਏ ਜਾਂ ਉਸਨੂੰ ਸਜ਼ਾ ਦੇਈਏ।'

–ਜਹਾਂਪਨਾਹ, ਆਪ ਬੇਫ਼ਿਕਰ ਹੋ ਜਾਓ। ਸਰਹਿੰਦ ਨੂੰ ਕੋਈ ਖ਼ਤਰਾ ਨਹੀਂ ਹੈ। ਵਜ਼ੀਰ ਖਾਨ ਬਾਰੇ ਅਸੀਂ ਸਾਰੇ ਜਾਣਦੇ ਹਾਂ। ਉਸ ਸ਼ੇਰ ਵੱਲ, ਸਿਆਰਾਂ, ਗਿੱਦੜਾਂ ਕੀ ਝਾਕ ਲੈਣਾ। ਬਿਹਰਤ ਇਹੀ ਹੈ, ਇਹਨਾਂ ਸਿੱਖਾਂ ਵੱਲ ਬਹੁਤੀ ਤਵੱਜੋ ਨਾ ਦਿੱਤੀ ਜਾਏ। ਇਹ ਛੋਟੀਆਂ ਮੋਟੀਆਂ ਲੁੱਟਾਂ–ਖੋਹਾਂ ਕਰਕੇ ਆਪਣਾ ਗੁਜ਼ਾਰਾ ਕਰਦੇ ਨੇ। ਮੁਗਲ ਸਲਤਨਤ ਵਿਚ ਹੋਰ ਬਥੇਰੇ ਡਾਕੂ ਲੁਟੇਰੇ ਨੇ, ਵਿਚੇ ਹੀ ਇਹ ਤੁਰਦੇ ਫਿਰਦੇ ਰਹਿਣ। ਸ਼ਾਹੀ ਸੈਨਾ ਦੀ ਤਾਕਤ ਮਮੂਲੀ ਝੜਪਾਂ ਵਿਚ ਅਜਾਈਂ

ਨਹੀਂ ਗਵਾਉਣੀ ਚਾਹੀਦੀ । ਸਾਨੂੰ ਹੋਰ ਵੱਡੇ ਕੰਮ ਨੇ। ਅਸੀਂ ਹਜੂਰ ਦੇ ਭਾਈ ਨਾਲ ਨਿਪਟਣਾ ਹੈ, ਜਿਹੜਾ ਖ਼ੁਦ ਨੂੰ ਦਿੱਲੀ ਦਾ ਬਾਦਸ਼ਾਹ ਸਮਝੀ ਬੈਠਾ ਹੈ।' ਇਸ ਸੈਨਾਪਤੀ ਨੂੰ ਸ਼ਾਹੀ ਤਾਕਤ ਦਾ ਬੜਾ ਘੁਮੰਡ ਸੀ।

ਬਹਾਦਰ ਸ਼ਾਹ ਸੈਨਾਪਤੀ ਦੀਆਂ ਗੱਲਾਂ ਸੁਣਕੇ ਕੁਝ ਨਹੀਂ ਬੋਲਿਆ। ਪਰ ਅੰਦਰੋਂ ਉਹ ਪਰੇਸ਼ਾਨ ਸੀ। ਉਹ ਚਾਹੁੰਦਾ ਸੀ, ਸੈਨਾ ਦੇ ਇਕੋ ਹੱਲੇ ਨਾਲ ਇਸ ਮੁਸ਼ਕਿਲ ਨੂੰ ਵੱਡੀ ਹੋਣ ਤੋਂ ਪਹਿਲਾਂ ਹੀ ਜੜ੍ਹੋਂ ਪੁੱਟ ਦਿੱਤਾ ਜਾਵੇ।

ਚਿੰਤਾ ਅਤੇ ਪਰੇਸ਼ਾਨੀ ਵਾਲੀਆਂ ਖ਼ਬਰਾਂ ਹਰ ਰੋਜ਼ ਮਿਲ ਰਹੀਆਂ ਸਨ। ਬਾਦਸ਼ਾਹ ਖਿਝ, ਗੁੱਸੇ ਅਤੇ ਬੇਬਸੀ ਦੇ ਆਲਮ ਵਿਚ ਸੀ। ਏਡੀ ਵੱਡੀ ਸਲਤਨਤ ਨੂੰ ਅੱਖਾਂ ਵਿਖਾਉਣ ਦਾ ਕੀ ਕਾਰਨ ਹੋ ਸਕਦਾ ਹੈ। ਉਹ ਕੁਝ ਹੋਰ ਸਮਝਦਾ ਸੀ। ਉਸਦੇ ਸੈਨਾਪਤੀ ਕੁਝ ਹੋਰ ਸਮਝਦੇ ਸਨ।

–ਨਾਨਕ ਪੰਥੀਆਂ ਨੇ ਸ਼ਾਹੀ ਖ਼ਜ਼ਾਨਾ ਲੁੱਟ ਲਿਆ ਹੈ।'

–ਬਾਗੀ ਗੁਰੂ ਨੇ ਸੋਨੀਪਤ ਵਿਚੋਂ ਮੁਗਲ ਚੌਂਕੀ ਉਖਾੜ ਦਿੱਤੀ ਹੈ।'

–ਸਿੰਘ ਸਰਹਿੰਦ ਉਪਰ ਹਮਲਾ ਕਰ ਸਕਦੇ ਨੇ।'

ਖ਼ਬਰਾਂ ਏਡੀਆਂ ਖ਼ਤਰਨਾਕ ਨੇ, ਸੈਨਾਪਤੀ ਕੁਝ ਸਮਝਦੇ ਹੀ ਨਹੀਂ। ਫਿਰ ਬਹਾਦਰ ਸ਼ਾਹ ਵੀ ਸੋਚਣ ਲੱਗਾ, ਪਹਿਲਾਂ ਸਾਨੂੰ ਦੱਖਣ ਵੱਲ ਧਿਆਨ ਦੇਣਾ ਚਾਹੀਦਾ ਹੈ। ਸਿੱਖ ਹੈ ਵੀ ਕਿੰਨੇ ਕੁ ? ਪਰ ਸੈਨਾਪਤੀਆਂ ਅਤੇ ਬਾਦਸ਼ਾਹ ਵਿਚ ਅਜੀਬ ਕਿਸਮ ਦਾ ਤਾਲਮੇਲ ਸੀ। ਹੁਣ ਸੈਨਾਪਤੀ ਫ਼ਿਕਰਮੰਦ ਸਨ। ਇਹ ਕੌਣ ਹੋਇਆ ਬਾਗੀ ਗੁਰੂ ? ਸੋਨੀਪਤ ਦਾ ਫੌਜਦਾਰ ਡਰਦਾ ਨੱਸ ਗਿਆ ਹੈ। ਬਾਦਸ਼ਾਹ ਦਾ ਫ਼ਿਕਰ ਵਾਜਬ ਹੀ ਨਾ ਹੋਵੇ। ਜੇ ਇਸਨੂੰ ਵੇਲੇ ਸਿਰ ਨਾ ਦਬਾਇਆ ਤਾਂ ਸਿੱਖਾਂ ਦਾ ਦੈਂਤ ਕੋਈ ਭਿਆਨਕ ਰੂਪ ਧਾਰ ਸਕਦਾ ਹੈ।

ਸੈਨਾਪਤੀ ਆਪਸ ਵਿਚ ਗੁਫਤਗੂ ਕਰਨ ਲੱਗੇ। ਬਾਦਸ਼ਾਹ ਦੇ ਗੁੱਸੇ ਤੋਂ ਡਰਦੇ ਉਹ ਕੋਈ ਸਲਾਹ ਵੀ ਨਾ ਦਿੰਦੇ। ਪਰ ਹਰ ਰੋਜ਼ ਦੀਆਂ ਖ਼ਬਰਾਂ ਸੁਣਦਾ ਬਾਦਸ਼ਾਹ ਵਧੇਰੇ ਦੁਖੀ ਹੋ ਗਿਆ। ਇਕ ਦਿਨ ਉਸਨੇ ਸੰਦੇਸ਼ ਵਾਹਕਾਂ ਨੂੰ ਕਿਹਾ –ਸਮਾਣੇ ਦੇ ਨਵਾਬਾਂ ਨੂੰ ਜਾ ਕੇ ਅਸਾਂ ਦਾ ਫੁਰਮਾਨ ਸੁਣਾਓ। ਸਿੱਖਾਂ ਦੀਆਂ ਹਰਕਤਾਂ ਉਪਰ ਨਿਗਾਹ ਰੱਖੋ। ਅਗਰ ਹੋ ਸਕੇ ਤਾਂ ਆਪਣੇ ਇਲਾਕੇ ਵਿਚ ਟਿਕਾਣਾ ਨਾ ਕਰਨ ਦਿਉ। ਏਧਰੋਂ ਨਠਾ ਦਿਉ। ਮਾਰ ਦਿਉ ਜਾਂ ਫਿਰ ਪੰਜਾਬ ਵੱਲ ਧੱਕ ਦਿਓ।'

ਅਗਲੇ ਹੀ ਦਿਨ ਸੂਹੀਆਂ ਖ਼ਬਰ ਦਿੱਤੀ–'ਸਿੱਖ ਸਮਾਣੇ ਦੇ ਦੁਆਲੇ ਇੱਕਠੇ ਹੋ ਰਹੇ ਨੇ।'

ਦੱਖਣ ਵੱਲ ਦੇ ਜਾਸੂਸਾਂ ਖ਼ਬਰ ਭੇਜੀ–'ਕਾਮਬਖਸ਼ ਭਾਰੀ ਸੈਨਾ ਲੈ ਕੇ ਅੱਗੇ ਵਧਦਾ ਆ ਰਿਹਾ ਹੈ।

ਬਹਾਦਰ ਸ਼ਾਹ ਦੀਆਂ ਪਰੇਸ਼ਾਨੀਆਂ ਵਧ ਗਈਆਂ। ਰਾਤਾਂ ਦੀ ਨੀਂਦਰ ਉੱਡ ਗਈ।

ਸਮਾਣੇ ਦੇ ਸੱਯਦ ਅਤੇ ਨਵਾਬ ਬੇਹੱਦ ਫ਼ਿਕਰਮੰਦ ਸਨ। ਉਹ ਆਪਸ ਵਿਚ ਮਸਲਤਾਂ ਕਰਦੇ। ਪਾਲਕੀਆਂ ਇਕ ਹਵੇਲੀ ਤੋਂ ਦੂਸਰੀ ਹਵੇਲੀ ਤੱਕ ਸਫ਼ਰ ਕਰਨ ਲੱਗੀਆਂ। ਸੋਨੇ ਦੀਆਂ ਤਾਰਾਂ ਨਾਲ ਮੜ੍ਹੀਆਂ ਹੁੱਕਿਆਂ ਦੀਆਂ ਨੜੀਆਂ, ਨਵਾਬਾਂ ਅਤੇ ਸੱਯਦਾਂ ਵਿਚ ਘੁੰਮਣ ਲੱਗੀਆਂ। ਅਜਿਹੀ ਹੀ ਇਕ ਮਸਲਤ ਵਿਚ ਨਵਾਬ ਸੱਯਦ ਪਰੇਸ਼ਾਨ ਬੈਠੇ ਸਨ। ਸਿਰਫ਼ ਹੁੱਕੇ ਦੀ 'ਗੁੜ ਗੁੜ' ਹੀ ਸੁਣਦੀ ਸੀ। ਸਭਨਾਂ ਦੇ ਚਿਹਰਿਆਂ ਉਪਰ ਡਰ ਅਤੇ ਸਹਿਮ ਦਿੱਸਦਾ ਸੀ। ਸੰਮਤ 1766 ਦੇ ਮੱਘਰ ਮਹੀਨੇ ਦਾ ਇਹ ਕੋਈ ਦਿਨ ਸੀ ਦੁਪਹਿਰ ਢਲ ਰਹੀ ਸੀ।

–ਇਹ ਬੰਦਾ ਸਿੰਘ ਹੋਇਆ ਕੌਣ ? ' ਇਕ ਨਵਾਬ ਨੇ ਹੁੱਕੇ ਦੀ ਨੜੀ ਅਗਾਂਹ ਤੋਰਦਿਆਂ ਪੁੱਛਿਆ।

–ਸੁਣਦੇ ਆਂ, ਸਿੱਖਾਂ ਦੇ ਪੀਰ ਨੇ ਦੱਖਣ ਵਲੋਂ ਕੋਈ ਬੰਦਾ ਭੇਜਿਆ।' ਇਕ ਹੋਰ ਬੋਲਿਆ।

–ਆਪਣੇ ਪੁੱਤਰਾਂ ਦਾ ਬਦਲਾ ਲੈਣ ਭੇਜਿਆ ? ' ਇਕ ਸੱਯਦ ਨੇ ਪੁਛਿਆ।

–ਕੀ ਜਾਣੀਏ। ਹਾਲ ਤੀਕਰ ਤਾਂ ਉਸਨੇ ਜਿੰਨੇ ਵੀ ਹਮਲੇ ਕੀਤੇ ਨੇ ਮੁਸਲਮਾਨਾਂ ਉਪਰ ਹੀ ਕੀਤੇ ਨੇ।'

–ਅਫਵਾਹ ਫੈਲੀ ਹੋਈ ਹੈ, ਉਹ ਬੜਾ ਬਹਾਦਰ ਹੈ।'

–ਬਹਾਦਰ ਹੀ ਹੋਣਾ, ਹੁਣ ਤਾਂ ਮੁਸਲਮਾਨ ਵੀ ਉਸਨੂੰ ਬੰਦਾ ਬਹਾਦਰ ਆਖਣ ਲੱਗੇ ਨੇ।'

–ਏਧਰ ਸਮਾਣੇ ਉਪਰ ਤਾਂ ਹੱਲਾ ਨਹੀਂ ਬੋਲੇਗਾ– ? '

–ਹੱਲਾ ਬੋਲਣ ਨੂੰ ਉਹਦੇ ਕੋਲ ਲੁਟੇਰੇ ਔਰ ਚੋਰ-ਉਚੱਕਿਆਂ ਦੀ ਭੀੜ ਹੈ। ਉਹਨਾਂ ਕੀ ਕਰ ਲੈਣਾ ਸਮਾਣੇ ਦਾ। ਪੂਰਾ ਸਮਾਣਾ ਇਕ ਕਿਲ੍ਹੇ ਵਾਂਗ ਬੰਦ ਹੈ। ਸਾਡੀਆਂ ਹਵੇਲੀਆਂ ਅਤੇ ਗੜ੍ਹੀਆਂ ਵੀ ਤਾਂ ਘੱਟ ਨਹੀਂ। ਅਸੀਂ ਮਹਿਫ਼ੂਜ਼ ਹਾਂ।' ਇਕ ਨਵਾਬ ਨੇ ਘੁਮੰਡ ਨਾਲ ਕਿਹਾ।

–ਸਹੀ ਫੁਰਮਾਇਆ ਹੈ, ਨਵਾਬ ਸਾਹਬ। ਚਲੋ, ਮੰਨ ਲੈਨੇ ਆਂ ਬੰਦਾ ਸਿੰਘ ਬਹਾਦਰ ਹੋ ਸਕਦਾ ਹੈ। ਉਸ ਨਾਲ ਦੋ, ਚਾਰ ਦਸ ਵੀਹਾਂ ਸੌ, ਚਾਰ ਸੌ....ਜਿੰਨੇ ਵੀ ਹੋਣੇ ਨੇ, ਸਾਰੇ ਤਾਂ ਨਹੀਂ ਬਹਾਦਰ ਹੋਣਗੇ। ਸਾਡੇ ਕੋਲ ਪੂਰੇ ਮਾਹਰ ਤਲਵਾਰਬਾਜ਼ ਨੇ, ਨੇਜ਼ੇ ਚਲਾਣ ਔਰ ਤੀਰ ਕਮਾਨ ਚਲਾਣ ਦੇ ਧਨੀ ਨੇ। ਕੀ ਕਰ ਸਕੇਗਾ ਇਹ ਬੰਦਾ ਸਿੰਘ ਜਾਂ ਜੋ ਵੀ ਆਖਦੇ ਨੇ ਗੁਰੂ ਦਾ ਬੰਦਾ।' ਪਿੱਛੇ ਬੈਠੇ ਇਕ ਬਿਰਧ ਨਵਾਬ ਨੇ ਘ੍ਰਿਣਾ ਨਾਲ ਕਿਹਾ।

–ਨਵਾਬ ਸਾਹਬ, ਦੁਸ਼ਮਣ ਨੂੰ ਕਦੇ ਕਮਜ਼ੋਰ ਨਹੀਂ ਸਮਝਣਾ ਚਾਹੀਦਾ। ਦੱਖਣ ਵਲੋਂ ਸ਼ਹਿਨਸ਼ਾਹ ਨੇ ਖ਼ਬਰਦਾਰ ਰਹਿਣ ਲਈ ਫੁਰਮਾਨ ਦਿੱਤਾ ਹੈ।' ਇਕ ਹੋਰ ਬਿਰਧ ਨਵਾਬ ਬੋਲਿਆ।

–ਬੁੱਢੇ ਹੋ ਰਹੇ ਹੋ ਨਵਾਬ ਸਾਹਬ–'ਇਕ ਤੱਤੇ ਲਹੂ ਵਾਲੇ ਸੱਯਦ ਨੇ ਕਿਹਾ–'ਖ਼ਿਮਾ ਕਰਨਾ, ਏਨੇ ਫ਼ਿਕਰ ਦੀ ਲੋੜ ਨਹੀਂ ਹੈ। ਪਰਵਾਹ ਨਾ ਕਰੋ ਔਰ ਤਕੀਏ ਹੇਠ ਬਾਂਹ ਦੇ ਕੇ ਸੁੱਤੇ ਰਹੋ। ਆਪਣੀਆਂ ਨੌਜਵਾਨ ਬੇਗਮਾਂ ਉਪਰ ਨਿਗਾਹ ਰੱਖੋ। ਨਹੀਂ ਤਾਂ ਹਿੰਦੂਆਂ ਔਰ ਗੈਰ ਮੁਸਲਿਮ ਛੋਕਰੀਆਂ ਨਾਲ ਰੰਗ ਰਲੀਆਂ ਮਨਾਓ। ਕੀ ਕਰ ਲਏਗਾ ਇਹ ਬੰਦਾ, ਨਾਨਕ ਪੂਜਾਂ ਦਾ ਬਾਗੀ ਪੀਰ। ਕਦੇ ਹਲ ਵਾਹਕਾਂ ਔਰ ਚੂਹੜੇ, ਚਮਾਰਾਂ, ਜੁਲਾਹਿਆਂ ਨਾਲ ਵੀ ਜੰਗਾਂ ਲੜੀਆਂ ਗਈਆਂ ਨੇ ? ਉਹ ਵੀ ਸ਼ਾਹੀ ਫੌਜ ਦੇ ਨਾਲ। ਸਾਡੇ ਪਾਸ ਏਨੇ ਸੂਰਮੇ ਬਹਾਦਰ ਸੈਨਿਕ ਨੇ। ਜੰਗ ਦੇ ਮਾਹਰ ਨੇ। ਹਥਿਆਰਬੰਦ। ਸ਼ਾਹੀ ਫੌਜ ਦੇ ਇਕ ਹੱਲੇ ਨਾਲ ਏਸ ਬਹਾਦਰ ਬੰਦਾ ਸਿੰਘ ਦੀ ਹਵਾ ਸਰਕ ਜਾਣੀ ਹੈ। ਵੇਖ ਲੈਣਾ।'

ਇਸ ਨੌਜਵਾਨ ਸੱਯਦ ਦੀਆਂ ਗੱਲਾਂ ਸੁਣਕੇ ਸਭ ਸੱਯਦ ਨਵਾਬ ਹੱਸਣ ਲੱਗੇ। ਇਕ ਬੁੱਢੇ ਸੱਯਦ ਨੂੰ ਤਾਂ ਖੰਘ ਛਿੜ ਪਈ। ਫਿਰ ਨਵਾਬ ਇਕ ਦੂਸਰੇ ਨੂੰ ਬੇਗਮਾਂ ਦਾ ਨਾਮ ਲੈ ਕੇ ਛੇੜਨ ਲੱਗੇ।

ਉਸ ਵੇਲੇ ਨਵਾਬਾਂ, ਸੱਯਦਾਂ ਦੇ ਪਰੇਸਤਿਆਂ ਨੂੰ ਵੀ ਇਲਮ ਨਹੀਂ ਸੀ, ਬੰਦਾ ਸਿੰਘ ਅਤੇ ਉਸਦੇ ਸਿੰਘ, ਜੰਗਲੀ ਚੀਤਿਆਂ ਦੇ ਝੁੰਡ ਵਾਂਗ ਦਬੇ ਪੈਰੀਂ-ਸਮਾਣੇ ਵੱਲ ਵਧ ਰਹੇ ਸਨ।

* * *

ਇਕ ਬਹੁਤ ਹੀ ਨੀਵੀਂ ਥਾਂ ਰੁੱਖਾਂ ਦੀ ਝਿੜੀ ਵਿਚ ਲਾਏ ਤੰਬੂ ਅੰਦਰ ਬੰਦਾ ਸਿੰਘ ਬਾਜ਼ ਸਿੰਘ . ਖਾਬਾ ਬਿਨੋਦ ਸਿੰਘ, ਕਾਨ੍ਹ ਸਿੰਘ ਅਤੇ ਫਤੇਹ ਸਿੰਘ ਬੈਠੇ, ਆਪਣੇ ਗੁਪਤਚਾਰਾਂ ਵਲੋਂ ਲਿਆਦੀਆਂ ਸੂਚਨਾਵਾਂ ਬਾਰੇ ਵਿਚਾਰਾਂ ਕਰਨ ਲੱਗੇ।

–ਖਾਲਸਾ ਜੀ ਸੂਹ ਮਿਲੀ ਹੈ, ਸੱਯਦਾਂ ਪਾਸ ਆਪਣੀਆਂ ਫੌਜਾਂ ਹਨ। ਹਥਿਆਰ ਨੇ। ਹਵੇਲੀਆਂ ਅੰਦਰ ਤੋਪਾਂ ਵੀ ਹੋ ਸਕਦੀਆਂ ਨੇ।' ਕਾਨ੍ਹ ਸਿੰਘ ਬੋਲਿਆ।

–ਇਹ ਅਸੀਂ ਕਿਸ ਤਰ੍ਹਾਂ ਸੋਚ ਸਕਦੇ ਹਾਂ, ਉਹਨਾਂ ਪਾਸ ਹਥਿਆਰ ਅਤੇ ਫੌਜ ਨਹੀ ਹੋਵੇਗੀ। ਗੱਲ ਇਹ ਹੈ ਸਮਾਣਾ ਨਾਲ ਵਹੀ ਖਾਤੇ ਬਰਾਬਰ ਕਰਨ ਦਾ ਸਮਾਂ ਹੈ।' ਬਾਜ਼ ਸਿੰਘ ਨੇ ਕਿਹਾ।

–ਸਿੰਘ ਜੀ, ਮੈਂ ਆਪਦਾ ਇਸ਼ਾਰਾ ਨਹੀਂ ਸਮਝਿਆ।' ਬੰਦਾ ਸਿਘ ਬਾਜ਼ ਸਿੰਘ ਵੱਲ ਤੱਕਿਆ।

–ਖਾਲਸਾ ਜੀ, ਚਾਂਦਨੀ ਚੌਂਕ ਵਿਚ ਗੁਰੂ ਤੇਗ ਬਹਾਦਰ ਜੀ ਦਾ ਸੀਸ ਕਲਮ ਕਰਨ ਵਾਲ ਜਲਾਦ ਸੱਯਦ ਜਲਾਲੁਦੀਨ ਸਮਾਣੇ ਦਾ ਹੈ। ਗੁਰੂ ਸਾਹਬ ਦੇ ਛੋਟੇ ਪੁੱਤਰਾਂ ਨੂੰ ਤਸੀਹੇ ਦੇ ਕਰ ਕਤਲ ਕਰਨ ਵਾਲੇ ਦੋ ਜੱਲਾਦ ਸ਼ਾਮਲ ਬੇਗ ਅਤੇ ਬਾਸ਼ਲ ਬੇਗ ਵੀ ਇਸੇ ਸਮਾਣੇ ਦੇ ਹਨ। ਗੁਰੂ ਜੀ ਤਾਂ ਇਹ ਵੀ ਆਖਦੇ ਸਨ, ਅਨੰਦਪੁਰ ਕਿਲ੍ਹਾ ਖ਼ਾਲੀ ਕਰਵਾਉਣ ਸਮੇਂ ਇਕ ਅਲੀ ਹੁਸੈਨ ਸੀ। ਉਸਨੇ ਕੁਰਆਨ ਦੀਆ ਕਸਮਾਂ ਖਾ ਕੇ ਕਿਹਾ ਸੀ–'ਕਿਲ੍ਹਾ ਖ਼ਾਲੀ ਕਰਕੇ ਚੁੱਪ ਚਾਪ ਨਿਕਲ ਜਾਓ। ਮੁਗਲ ਸੈਨਾ ਕੁਝ ਨਹੀਂ ਆਖੇਗੀ ਨਾ ਪਿੱਛਾ ਕਰੇਗੀ।' ਪਰ ਉਹਨਾਂ ਧੋਖੇ ਨਾਲ ਪਿੱਛਾ ਕੀਤਾ ਤੇ ਸਰਸਾ ਨਦੀ ਉਪਰ ਪੂਰਾ ਪਰਿਵਾਰ ਵਿਛੜ ਗਿਆ। ਗੁਰੂ ਸਾਹਿਬ ਵਲੋਂ ਉਲੱਥਾ ਕਰਵਾਏ ਬਹੁਮੱਲੇ ਗ੍ਰੰਥ ਨਦੀ ਵਿਚ ਰੁੜ੍ਹ ਗਏ। ਇਹ ਅਲੀ ਹੁਸੈਨ ਵੀ ਸਮਾਣੇ ਦਾ ਹੀ ਹੈ।'

ਜਿਵੇਂ ਜਿਵੇਂ ਬਾਜ਼ ਸਿੰਘ ਦਸਦਾ ਗਿਆ, ਬੰਦਾ ਸਿੰਘ ਦੀਆਂ ਅੱਖਾਂ ਵਿਚ ਰੋਹ ਭਰਦਾ ਗਿਆ। ਉਸਨੇ ਗੁੱਸੇ ਅਤੇ ਘ੍ਰਿਣਾ ਨਾਲ ਪੁੱਛਿਆ –ਸਮਾਣੇ ਅੰਦਰ ਪਾਪੀਆਂ ਅਤੇ ਜ਼ਾਲਮਾਂ ਜੱਲਾਦਾਂ ਤੋਂ ਸਿਵਾ ਹੋਰ ਕੋਈ ਨਹੀਂ ਵਸਦਾ ? '

–ਵਸਦੇ ਹੈਨ ਖਾਲਸਾ ਜੀ। ਬੜੇ ਬੜੇ ਧਨਾਢ, ਸੱਯਦ ਨਵਾਬ ਵਸਦੇ ਨੇ। ਕਿਲ੍ਹਿਆਂ ਵਰਗੀਆਂ ਹਵੇਲੀਆ ਅੰਦਰ ਰਹਿੰਦੇ ਨੇ। ਪਾਲਕੀਆਂ ਵਿਚ ਹੀ ਬਾਹਰ ਅੰਦਰ ਜਾਂਦੇ ਨੇ। ਆਪਣੇ ਆਪ ਨੂੰ ਬਾਦਸ਼ਾਹ ਤੋਂ ਘੱਟ ਨਹੀਂ ਸਮਝਦੇ।' ਇਸ ਵਾਰ ਬਾਬਾ ਬਿਨੋਦ ਸਿੰਘ ਬੋਲਿਆ।

–ਅੱਜ ਰਾਤ ਵੇਖਦੇ ਹਾਂ, ਇਹਨਾਂ ਪਾਲਕੀਆਂ ਅੰਦਰ ਬੈਠਣ ਵਾਲਿਆਂ ਵਿਚ ਕਿੰਨਾ ਕੁ ਦਮ ਹੈ।' ਆਖਦਿਆਂ ਬੰਦਾ ਸਿਘ ਉੱਠ ਕੇ ਖੜ੍ਹਾ ਹੋ ਗਿਆ। ਨਾਲ ਹੀ ਦੂਸਰੇ ਸਿੰਘ ਵੀ ਝੱਟ ਉੱਠ ਖੜ੍ਹੇ। ਬੰਦਾ ਸਿੰਘ, ਮਾਲਵੇ ਇਲਾਕੇ ਵਿਚੋਂ ਭਾਰੀ ਗਿਣਤੀ ਵਿਚ ਸਿੰਘਾਂ ਨੂੰ ਲੈ ਕੇ ਆਏ, ਫਤੇਹ ਸਿੰਘ ਵੱਲ ਝਾਕਿਆ।

–ਸਿੰਘ ਜੀ, ਸਮਾਣੇ ਦਾ ਕਸਬਾ ਜ਼ਾਲਮਾਂ ਅਤੇ ਅਤਿਆਚਾਰੀਆਂ ਦਾ ਹੈ। ਜ਼ੁਲਮ ਨੂੰ ਖ਼ਤਮ ਕਰਨ ਅਤੇ ਜ਼ਾਲਮਾਂ ਨੂੰ ਸਜ਼ਾ ਦੇਣ ਦਾ ਮੁੱਢ ਅਸੀਂ ਸਮਾਣੇ ਤੋਂ ਬੰਨ੍ਹਦੇ ਹਾਂ। ਸਿੰਘਾਂ ਨੂੰ ਤਿਆਰ ਹੋਣ ਲਈ ਕਹੋ। ਅਰਦਾਸ ਕਰੀਏ। ਗੁਰੂ ਪਾਸੋਂ ਅਸ਼ੀਰਵਾਦ ਲਈਏ ਤੇ ਸਮਾਣੇ ਦੀਆ ਹਵੇਲੀਆਂ ਧੂੜ ਵਿਚ ਮਿਲਾ ਦਈਏ।'

ਕੁਝ ਦੇਰ ਬਾਅਦ ਸਿੰਘਾਂ ਨੇ ਅਰਦਾਸ ਕਰਕੇ ਜੈਕਾਰੇ ਛੱਡੇ ਤੇ ਫਤੇਹ ਸਿੰਘ ਦੀ ਅਗਵਾਈ ਹੇਠ ਸਮਾਣੇ ਵੱਲ ਘੋੜੇ ਦੌੜਾ ਲਏ। ਰਾਤ ਦਾ ਹਨੇਰਾ ਚੁਫੇਰੇ ਘਿਰਿਆ ਹੋਇਆ ਸੀ। ਅਚਾਨਕ ਉੱਡੀ ਧੂੜ ਵਿਚ ਬੰਦਾ ਸਿੰਘ ਨੂੰ ਕੁਝ ਵੀ ਨਜ਼ਰ ਸੀ ਆ ਰਿਹਾ। ਉਸਨੇ ਗੁਰੂ ਵਲੋਂ ਬਖਸ਼ਿਸ਼ ਕੀਤੇ ਤੀਰਾਂ ਨੂੰ ਮੱਥੇ ਨਾਲ ਛੁਹਾਇਆ ਤੇ ਆਪਣੇ ਤਰਕਸ਼ ਵਿਚ ਸਾਂਭ ਲਏ।

* * *

ਸਮਾਣੇ ਦੇ ਲੋਕ ਰਾਤ ਦਾ ਰੋਟੀ ਟੁੱਕ ਖਾਕੇ ਪੈ ਗਏ ਸਨ। ਉਮਰਾਂ, ਸੱਯਦਾਂ ਅਤੇ ਨਵਾਬਾਂ ਦੀਆਂ ਹਵੇਲੀਆਂ ਜਾਗਦੀਆਂ ਸਨ। ਗੋਲ ਕਮਰਿਆਂ ਦੇ ਭਾਰੇ ਥੰਮਾਂ ਨਾਲ ਬੱਧੀਆਂ ਬਲਦੀਆਂ

ਮਸ਼ਾਲਾ ਦੀ ਰੌਸ਼ਨੀ ਵਿਚ ਬੋੜੇ ਮੂੰਹਾਂ ਵਾਲੇ ਨਵਾਬ ਵੀ ਤਵਾਇਫਾਂ ਦੇ ਨਾਚ ਵੇਖਣ ਵਿਚ ਮਸਤ ਸਨ। ਆਪਣੇ ਆਪ ਨੂੰ ਜਵਾਂ-ਮਰਦ ਸਮਝਦੇ ਸੱਯਦ, ਜਬਰੀ ਚੁੱਕ ਕੇ ਲਿਆਂਦੀਆਂ ਗੈਰ ਮੁਸਲਿਮ ਮੁਟਿਆਰਾਂ ਨਾਲ ਸੇਜਾਂ ਸਾਂਝੀਆਂ ਕਰਨ ਲਈ ਆਪਣੇ ਆਪ ਨੂੰ ਤਿਆਰ ਕਰ ਰਹੇ ਸਨ।

ਹਵੇਲੀਆਂ ਦੇ ਗੱਭਰੂ ਸਾਈਸ ਅਤੇ ਨੌਕਰ ਨਵਾਬਾਂ ਦੀਆਂ ਬੇਗਮਾਂ ਨਾਲ ਚੁਹਲ ਮੁਹਲ ਕਰਨ ਦੇ ਆਪਣੇ ਦਾਅ ਖੇਡ ਰਹੇ ਸਨ।

ਅਚਾਨਕ ਅਸਮਾਨੋਂ ਬਿਜਲੀ ਦੇ ਡਿੱਗਣ ਵਾਂਗ ਸਮਾਣੇ ਦੀ ਧਰਤੀ ਹਿੱਲ ਗਈ। ਹਵੇਲੀਆਂ ਦੀਆਂ ਕਿਲ੍ਹਿਆਂ ਵਰਗੀਆਂ ਮਜ਼ਬੂਤ ਦੀਵਾਰਾਂ ਉਲੰਘ ਕੇ, ਫਤੇਹ ਸਿੰਘ ਅਤੇ ਉਸਦੇ ਸਿੰਘਾਂ ਨੇ ਜਦੋਂ ਜੈਕਾਰੇ ਜਾ ਛੱਡੇ। ਨੰਗੇ-ਅਧਨੰਗੇ ਨਵਾਬ ਭਾਰੀ ਪਲੰਘਾਂ ਹੇਠ ਛੁਪ ਕੇ ਆਪਣੇ ਸਿਪਾਹੀਆਂ ਅਤੇ ਰਾਖਿਆਂ ਨੂੰ ਪੁਕਾਰਨ ਲੱਗੇ। ਪਰ ਸਿੰਘ ਤਾਂ ਗੜ੍ਹਿਆਂ ਵਾਂਗ ਆ ਵਰ੍ਹੇ ਸਨ। ਕਿਸੇ ਨੂੰ ਤਿਆਰੀ ਕਰਨ ਜਾਂ ਮੁਕਾਬਲਾ ਕਰਨ ਦਾ ਮੌਕਾ ਹੀ ਨਹੀਂ ਮਿਲਿਆ। ਕੁਝ ਸੰਭਲ ਕੇ ਨਵਾਬਾਂ ਨੇ ਪਹਿਰੇਦਾਰਾਂ ਨੂੰ ਹਵੇਲੀਆਂ ਦੇ ਦਰਵਾਜ਼ੇ ਬੰਦ ਕਰਕੇ ਪਹਿਰੇ ਉਪਰ ਮੁਸਤੈਦੀ ਨਾਲ ਡਟਣ ਦਾ ਹੁਕਮ ਕੀਤਾ। ਪਰ ਉਦੋਂ ਤੱਕ ਤਾਂ ਸਿਰਾਂ ਉਪਰੋਂ ਦੀ ਪਾਣੀ ਲੰਘ ਚੁੱਕਾ ਸੀ।

ਸਿੰਘ ਪੂਰੇ ਰੋਹ ਅਤੇ ਗੁੱਸੇ ਵਿਚ ਸਨ। ਉਹਨਾਂ ਦੇ ਝੱਖੜ ਸਾਹਮਣੇ ਜੋ ਅੜਿਆ, ਝੜ ਗਿਆ। ਸਿੰਘ ਹੜ੍ਹ ਦੇ ਪਾਣੀ ਵਾਂਗ ਸਭ ਕੁਝ ਤਬਾਹ ਕਰਦੇ, ਰੋੜ੍ਹਦੇ ਸਮਾਣੇ ਦੀਆਂ ਗਲੀਆਂ ਵਿਚ ਹੂੰਝਾ ਮਾਰਨ ਲੱਗੇ। ਹਨੇਰੇ ਵਿਚ ਨੇਜ਼ਿਆਂ ਦੇ ਆਰ ਪਾਰ ਹੋਣ ਤੇ ਕੁਰਲਾਉਂਦੇ ਸਿਪਾਹੀਆਂ ਦੀਆਂ ਚੀਖਾਂ, ਖੜਕਦੀਆਂ ਤਲਵਾਰਾਂ ਤੇ ਘਰਾਂ ਅੰਦਰੋਂ ਡਰ ਕੇ ਡਾਡਾਂ ਮਾਰਦੇ ਬੱਚਿਆਂ ਦੀਆਂ ਭਿਆਨਕ ਅਵਾਜ਼ਾਂ ਨੇ ਸਮਾਣੇ ਵਿਚ ਪਰਲੋ ਲੈ ਆਂਦੀ।

ਸਮਾਣੇ ਦੀਆਂ ਗਲੀਆਂ ਏਨੀਆਂ ਭੀੜੀਆਂ ਸਨ, ਇਹਨਾਂ ਵਿਚ ਘੋੜੇ ਨਹੀਂ ਸਨ ਦੌੜ ਸਕਦੇ। ਕੁਝ ਸਿੰਘ ਤਾਂ ਘੋੜਿਆਂ ਉਪਰ ਚੜ੍ਹਕੇ ਛੱਤਾਂ ਉਪਰ ਛਾਲਾਂ ਮਾਰ ਗਏ। ਫਤੇਹ ਸਿੰਘ ਨੂੰ ਇਸ ਮੁਸ਼ਕਲ ਬਾਰੇ ਪਤਾ ਲੱਗਿਆ ਤਾਂ ਉਸ ਗੁੱਸੇ ਵਿਚ ਕਿਹਾ -'ਅੱਗਾਂ ਲਾ ਦਿਓ। ਇਕ ਵੀ ਮੁਸਲਾ ਬਚਕੇ ਨਹੀਂ ਜਾਣਾ ਚਾਹੀਦਾ। ਫੂਕ ਦਿਓ ਤਬਾਹ ਕਰ ਦਿਓ। ਲੁੱਟ ਲਓ।'

ਗਲੀਆਂ ਵਿਚ ਕੱਟੀਆਂ, ਵੱਢੀਆਂ ਲਾਸ਼ਾਂ ਅਤੇ ਜ਼ਖਮੀਆਂ ਨੂੰ ਲਤਾੜਦੇ ਸਿੰਘਾਂ ਨੇ ਨਵਾਬਾਂ ਦੀਆਂ ਹਵੇਲੀਆਂ ਜਾ ਫੂਕੀਆਂ। ਵੇਖਦਿਆਂ ਵੇਖਦਿਆਂ ਅੱਗ ਦੀਆਂ ਲਾਟਾਂ ਅਸਮਾਨ ਵੱਲ ਉੱਠਣ ਲੱਗੀਆਂ। ਘਬਰਾ ਕੇ ਬਾਹਰ ਵੱਲ ਨੱਠੇ ਨਵਾਬਾਂ ਅਤੇ ਸੱਯਦਾਂ ਨੂੰ ਸਿੰਘਾਂ ਨੇ ਚਾਰ ਕਦਮ ਨਹੀਂ ਪੁੱਟਣ ਦਿੱਤੇ।

ਦਿਨ ਚੜ੍ਹਦੇ ਤੱਕ ਪੂਰਾ ਸਮਾਣਾ ਜਲਦਾ ਰਿਹਾ।

ਜਦ ਖ਼ਬਰ ਆਸ ਪਾਸ ਦੇ ਪਿੰਡਾਂ 'ਚ ਵਸਦੇ ਮੁਜ਼ਾਰਿਆਂ ਤੱਕ ਪੁੱਜੀ ਤਾਂ ਉਹਨਾਂ ਦੇ ਹੱਥ ਜੋ ਆਇਆ ਲੈ ਕੇ ਸਮਾਣੇ ਵੱਲ ਵਹੀਰਾਂ ਘੱਤ ਤੁਰੇ। ਨਵਾਬਾਂ ਉਪਰ ਉਹਨਾਂ ਨੂੰ ਪਹਿਲਾਂ ਹੀ ਗੁੱਸਾ ਸੀ। ਏਹੀ ਮੌਕਾ ਸੀ। ਉਹਨਾਂ ਪਿੰਡਾਂ ਵਿਚ ਪੀਪੇ ਖੜਕਾ ਕੇ ਸੱਦਾ ਦਿੱਤਾ-'ਗੁਰੂ ਦੇ ਸਿੰਘਾਂ ਨੇ ਨਵਾਬਾਂ ਨੂੰ ਸੋਧਾ ਲਾ ਦਿੱਤਾ ਹੈ, ਆਓ ਉਹਨਾਂ ਦੀ ਮਦਦ ਕਰੀਏ।'

ਸਮਾਣੇ ਦੇ ਲਾਗੇ ਪੁੱਜ ਕੇ ਲੋਕ ਭੌਂਚੱਕੇ ਰਹਿ ਗਏ। ਜਿਨ੍ਹਾਂ ਗਲੀਆਂ ਅੰਦਰ ਕਿਸੇ ਨੂੰ ਦਾਖ਼ਲ ਹੋਣ ਦਾ ਹੁਕਮ ਨਹੀਂ ਸੀ। ਜਿਨ੍ਹਾਂ ਹਵੇਲੀਆਂ ਵਲ ਆਮ ਆਦਮੀ ਅੱਖ ਭਰ ਕੇ ਵੇਖਣ ਦੀ ਜੁਅਰਤ ਨਹੀਂ ਸੀ ਕਰ ਸਕਦਾ। ਜਿਨ੍ਹਾਂ ਨਵਾਬਾਂ ਦੀਆਂ ਪਾਲਕੀਆਂ ਨਿਕਲਦਿਆਂ ਰਾਹਗੀਰ ਪਿੱਠਾਂ ਕਰਕੇ ਨੀਵੀਆਂ ਪਾ ਕੇ ਖੜ੍ਹੇ ਜਾਂਦੇ ਸਨ। ਸਭ ਕੁਝ ਢਹਿ-ਢੇਰੀ ਹੋਇਆ ਪਿਆ ਸੀ। ਕਈ

ਹਵੇਲੀਆਂ ਤਾਂ ਅਜੇ ਵੀ ਜਲ ਰਹੀਆਂ ਸਨ। ਬਹੁਤੀਆਂ ਵਿਚੋਂ ਧੂੰਆਂ ਉਠ ਰਿਹਾ ਸੀ। ਸਮਾਣਾ ਸ਼ਮਸ਼ਾਨਘਾਟ ਬਣਿਆ ਪਿਆ ਸੀ।

ਪਿੰਡਾਂ ਦੇ ਲੋਕ, ਨਵਾਬਾਂ, ਉਮਰਾਂ, ਸੱਯਦਾਂ ਦੇ ਪੀੜ੍ਹੀ ਦਰ ਪੀੜ੍ਹੀ ਮਜ਼ਾਰੇ ਸਨ, ਜਿਹੜੇ ਇਹਨਾਂ ਦੀਆ ਜ਼ਮੀਨਾਂ ਵਾਹੁੰਦੇ ਬੀਜਦੇ ਸਨ। ਇਹਨਾਂ ਦੇ ਜ਼ੁਲਮਾਂ ਅਤੇ ਨਪੀੜੇ ਕਿਸਾਨਾਂ ਨੇ ਖਿੱਝ ਅਤੇ ਗੁੱਸੇ ਨਾਲ ਹਵੇਲੀਆਂ ਅੰਦਰ ਮਰੇ ਪਏ ਨਵਾਬਾਂ ਦੇ ਠੁੱਡੇ ਮਾਰੇ, ਇਹਨਾਂ ਉਪਰ ਥੁੱਕਿਆ ਤੇ ਫਿਰ ਹਵੇਲੀਆਂ ਅੰਦਰ ਜੋ ਬਚਿਆ ਖੁੱਚਿਆ ਲੱਭਿਆ, ਲੁੱਟ ਲਿਆ। ਘਬਰਾਏ ਅਤੇ ਭੈਭੀਤ ਹੋਏ, ਆਪਣੇ ਕਿੱਲੇ ਪਟਾ ਕੇ ਇਧਰ ਉਧਰ ਦੌੜਦੇ ਅਰਿੰਭਦੇ ਦਧਾਰੂ ਪਸ਼ੂਆਂ ਨੂੰ ਮੁਜਾਰਿਆਂ ਹੱਕ ਲਿਆ। ਘੋੜੇ ਸਿੰਘਾਂ ਕਾਬੂ ਕਰ ਲਏ। ਹਵੇਲੀਆਂ ਅੰਦਰੋਂ ਹਥਿਆਰ ਅਤੇ ਖ਼ਜ਼ਾਨੇ ਸਿੰਘਾਂ ਸਾਂਭ ਲਏ। ਸਮਾਣੇ ਨੂੰ ਥੇਹ ਬਣਾਕੇ ਸਿੰਘ ਆਪਣੇ ਟਿਕਾਣੇ ਪਰਤ ਆਏ। ਫਤੇਹ ਸਿਘ ਨੇ ਜੈਕਾਰਾ ਛੱਡਦਿਆਂ, ਬੰਦਾ ਸਿੰਘ ਨੂੰ ਕਿਹਾ – 'ਗੁਰੂ ਦੀ ਮਿਹਰ ਨਾਲ ਫਤਿਹ ਨਸੀਬ ਹੋਈ ਹੈ।'

ਬੰਦਾ ਸਿੰਘ ਆਪਣੇ ਵਿਸ਼ੇਸ਼ਾਂ ਸਿੰਘਾਂ ਨਾਲ ਤੁਰੰਤ ਸਾਮਣੇ ਵੱਲ ਗਿਆ। ਉਸਨੂੰ ਦੂਰੋਂ ਹੀ ਹਵੇਲੀਆਂ ਵਿਚੋਂ ਧੂੰਆਂ ਉਠਦਾ ਦਿੱਸਿਆ। ਫਿਰ ਖੰਡਰ ਬਣੀਆਂ ਹਵੇਲੀਆਂ ਵੇਖਕੇ ਉਸਨੇ ਫੇਤਹ ਸਿੰਘ ਵਲ ਗਰਵ ਨਾਲ ਤੱਕਿਆ।

ਇਕ ਪਾਸੇ ਥੋੜੀ ਵਿਥ ਤੇ ਸਹੀ ਸਲਾਮਤ ਮੁਹੱਲਾ ਵੇਖਕੇ ਕਾਨ੍ਹ ਸਿੰਘ ਨੇ ਪੁੱਛਿਆ,

–ਇਹ ਕਿਵੇਂ ਸੇਕ ਲਗਣੋਂ ਰਹਿ ਗਿਆ ?'

–ਇਹ ਜੈਨੀਆਂ ਦੀ ਬਸਤੀ ਹੈ।' ਕੁਝ ਸਥਾਨਕ ਲੋਕਾਂ ਦੱਸਿਆ।

ਫਤੇਹ ਸਿੰਘ ਨੇ ਕਿਹਾ–'ਹਨੇਰਾ ਸੀ ਸਿੰਘਾਂ ਦੀ ਨਜ਼ਰ ਨਹੀਂ ਚੜ੍ਹੀ ਨਹੀਂ ਤਾਂ ਜੈਨੀ ਲੋਕ ਵੀ ਤੁਰਕਾਂ ਨਾਲ ਵਿਚ ਹੀ ਪੀਸੇ ਜਾਣੇ ਸਨ।'

–ਅਸੀਂ ਏਥੇ ਦਰਬਾਰ ਲਾਵਾਂਗੇ।' ਬੰਦਾ ਸਿੰਘ ਨੇ ਐਲਾਨ ਕੀਤਾ।

ਝੱਟ ਪ੍ਰਬੰਧ ਹੋਣ ਲੱਗਾ। ਝਾੜੂ ਮਾਰ ਕੇ ਮਾਸ਼ਕੀਆਂ ਨੇ ਪਾਣੀ ਛਿੜਕ ਦਿੱਤਾ। ਬੰਦਾ ਸਿੰਘ ਦੇ ਬੈਠਣ ਲਈ ਇਕ ਚੌਂਕੀ ਲਿਆਂਦੀ ਗਈ।

ਪਿੰਡਾਂ ਦੇ ਲੋਕ ਅਤੇ ਨਵਾਬਾਂ ਦੇ ਮੁਜ਼ਾਰੇ ਆਪਣੀਆਂ ਸ਼ਕਾਇਤਾਂ ਦੱਸਣ ਲਈ ਠਹਿਰ ਗਏ। ਬੰਦਾ ਸਿੰਘ ਦੇ ਹੁਕਮ ਤੇ ਲੁੱਟ ਦਾ ਸਾਰਾ ਸਮਾਨ ਇਕ ਥਾਂ ਇੱਕਠਾ ਕਰ ਦਿੱਤਾ ਗਿਆ। ਬੰਦਾ ਸਿੰਘ ਉੱਠ ਖੜ੍ਹਾ। ਸਾਰਿਆਂ ਵੱਲ ਬਾਜ਼–ਅੱਖ ਨਾਲ ਤੱਕਿਆ, ਫਤੇਹ ਸਿੰਘ ਉਸਦੇ ਪਿੱਛੇ ਅੰਗ ਰੱਖਿਅਕ ਵਾਂਗ ਚੌਕੰਨਾ ਹੋ ਕੇ ਖੜ੍ਹ ਗਿਆ। ਬੰਦਾ ਸਿਘ ਬੋਲਣ ਲੱਗਾ:

–ਸਿੰਘ ਜੀ, ਖਾਲਸਾ ਫੌਜ ਨੇ ਗੁਰੂ ਦੀ ਕ੍ਰਿਪਾ ਨਾਲ ਫਤਿਹ ਹਾਸਲ ਕੀਤੀ ਹੈ। ਪਾਪੀਆਂ ਨੂੰ ਸਜ਼ਾ ਮਿਲੀ ਹੈ। ਖਲਾਸਾ ਫੌਜ ਦੀਆਂ ਇਹ ਮੁਹਿੰਮਾ ਜ਼ਾਰੀ ਰਹਿਣਗੀਆਂ। ਅਸੀਂ ਐਲਾਨ ਕਰਦੇ ਹਾਂ, ਕੁਝ ਧਨ ਫੌਜ ਦੇ ਖਰਚਿਆਂ ਅਤੇ ਹਥਿਆਰਾਂ ਲਈ ਰੱਖ ਕੇ ਬਾਕੀ ਸਭ ਸਿੰਘਾਂ ਅਤੇ ਲੋੜਵੰਦ ਗਰੀਬਾਂ ਵਿਚ ਤਕਸੀਮ ਕਰ ਦਿੱਤਾ ਜਾਵੇ।'

ਸੁਣਦਿਆਂ ਹੀ ਲੋਕ ਜੈ ਜੈ ਕਾਰ ਕਰਨ ਲੱਗੇ। ਸਿੰਘਾਂ ਨੇ ਜੈਕਾਰੇ ਛੱਡੇ। ਉਸੇ ਵੇਲੇ, ਥੋੜ੍ਹੀ ਦੂਰ, ਇਕ ਨਵਾਬ ਦੀ ਹਵੇਲੀ ਦੀ ਭਾਰੀ ਛੱਤ ਜਲਦੀ ਜਲਦੀ ਹੇਠਾਂ ਜਾ ਪਈ। ਲੋਕ ਭੈ–ਭੀਤ ਹੋਏ ਕਾਲੇ ਧੂੰਏ ਅਤੇ ਗਰਦੋ–ਗੁਬਾਰ ਵੱਲ ਤੱਕਣ ਲੱਗੇ। ਲੋਕਾਂ ਨੂੰ ਬੰਦਾ ਸਿਘ ਦੀ ਫਿਰ ਆਵਾਜ਼ ਸੁਣੀ।

–ਆਹ ਲੋਕ ਜੋ ਅਸਾਡੇ ਸਾਹਮਣੇ ਬੈਠੇ ਹੋਏ ਨੇ। ਕਿਸਾਨ, ਮੁਜ਼ਾਰੇ, ਹਲਵਾਹਕ ਜਿਹੜੇ ਆਸ ਪਾਸ ਦੇ ਪਿੰਡਾਂ ਤੋਂ ਆਏ ਨੇ। ਇਹ ਜਿਹੜੀ ਜ਼ਮੀਨ ਵਾਹੁੰਦੇ ਨੇ, ਜਿੰਨੀ ਉਪਰ ਵੀ ਕਾਸ਼ਤ

ਕਰਦੇ ਨੇ। ਅੱਜ ਤੋਂ ਇਹਨਾਂ ਕਿਸਾਨਾਂ ਮੁਜ਼ਾਰਿਆਂ ਨੂੰ ਜ਼ਮੀਨਾਂ ਦੇ ਮਾਲਕ ਬਣਾਇਆ ਜਾਂਦਾ ਹੈ। ਹੁਣ ਇਹ ਆਪਣੀਆਂ ਜ਼ਮੀਨਾਂ ਦੇ ਖ਼ੁਦ ਮਾਲਕ ਹੋਣਗੇ।'

ਲੋਕਾਂ ਨੇ ਫਿਰ ਬੰਦਾ ਸਿੰਘ ਦੀ ਜੈ ਕਾਰ ਕੀਤੀ।

ਬੰਦਾ ਸਿੰਘ ਨੇ ਵਰਜਿਆ ਜੈ, ਗੁਰੂ ਦੀ, ਜੈ ਖਾਲਸਾ ਫੌਜ ਦੀ, ਜੈ ਸਿੰਘਾਂ ਦੀ।'

ਕਿਸਾਨਾਂ ਮੁਜ਼ਾਰਿਆਂ ਨੇ ਗੁਰੂ ਦੀ ਅਤੇ ਸਿੰਘਾਂ ਦੀ ਜੈ ਜੈ ਕਾਰ ਕੀਤੀ।

ਬੰਦਾ ਸਿੰਘ ਦੀ ਗਰਵ ਨਾਲ ਛਾਤੀ ਫੁੱਲ ਗਈ। ਉਸਨੇ ਫਿਰ ਐਲਾਨ ਕੀਤਾ –'ਸਣੋ, ਅੱਜ ਤੋਂ ਸਮਾਣੇ ਦਾ ਹਾਕਮ ਫਤੇਹ ਸਿੰਘ ਹੋਵੇਗਾ। ਇਸਦੀ ਸਹਾਇਤਾ ਲਈ ਖਾਲਸਾ ਪੰਚਾਇਤ ਹੋਵੇਗੀ। ਸਾਰੇ ਪ੍ਰਬੰਧ ਅਤੇ ਫੈਸਲੇ, ਖਾਲਸਾ ਪੰਚਾਇਤ ਦੀ ਸਲਾਹ ਨਾਲ ਲਏ ਜਾਣਗੇ।'

ਸਿੰਘਾਂ ਨੇ ਫਿਰ ਜੈਕਾਰੇ ਛੱਡੇ।

...ਔਰ ਸੁਨੋ।' ਬੰਦਾ ਸਿੰਘ ਪੂਰੇ ਜੋਸ਼ ਅਤੇ ਉਤਸ਼ਾਹ ਵਿਚ ਸੀ–'ਇਥੇ ਤੁਰੰਤ ਗੁਰੂ ਜੀ ਦੇ ਪਿਤਾ ਗੁਰੂ ਤੇਗ ਬਹਾਦਰ ਦੀ ਯਾਦ ਵਿਚ ਇਕ ਥੜ੍ਹਾ ਤਿਆਰ ਕਰੋ। ਥੜ੍ਹੇ ਉਪਰ ਖਾਲਸਾ ਫੌਜ ਦਾ ਨਿਸ਼ਾਨ ਲਹਿਰਾਓ। ਗੁਰੂ ਦਾ ਖਾਲਸਾ ਅਤੇ ਬਾਕੀ ਸਭ ਜਾਣ ਲੈਣ ਅੱਜ ਤੋਂ ਫਤੇਹ ਸਿੰਘ ਸਮਾਣਾ ਅਤੇ ਇਸਦੇ ਨਾਲ ਲਗਦੇ ਪਰਗਨਿਆਂ ਦਾ ਫੌਜਦਾਰ ਹੈ। ਮੇਰਾ ਹੁਕਮ ਹੈ, ਅਗਰ ਕੋਈ ਨਵਾਬ ਜਾਂ ਸੱਯਦ ਜਿਉਂਦਾ ਮਿਲਦਾ ਹੈ, ਉਸਨੂੰ ਕਤਲ ਕਰ ਦਿੱਤਾ ਜਾਏ। ਜਿਹੜੇ ਮੁਸਲਮਾਨ ਖਾਲਸਾ ਫੌਜ ਨਾਲ ਮਿਲ ਕੇ ਚੱਲਣਗੇ, ਉਹਨਾਂ ਨੂੰ ਕੁਝ ਨਾ ਕਿਹਾ ਜਾਏ। ਜਬਰੀ ਧਰਮ ਪਰਿਵਰਤਨ ਨਾ ਕੀਤੇ ਜਾਣ। ਮਸਜਿਦਾਂ ਨੂੰ ਨੁਕਸਾਨ ਨਾ ਪਹੁੰਚਾਇਆ ਜਾਏ। ਹਰ ਮੁਸਲਮਾਨ ਜੋ ਖਾਲਸਾ ਫੌਜ ਦੀ ਮਦਦ ਕਰੇਗਾ, ਉਸਨੂੰ ਨਮਾਜ਼ ਪੜ੍ਹਨ ਦੀ ਖੁਲ੍ਹ ਹੋਏਗੀ।'

ਹੁਣ ਫੇਰ ਖਾਲਸੇ ਦੀ ਜੈ ਦੇ ਜੈਕਾਰੇ ਛੱਡੇ ਗਏ।

ਫੌਜਦਾਰ ਫਤੇਹ ਸਿੰਘ, ਉਸਦੇ ਸਲਾਹਕਾਰ ਅਤੇ ਸਿੰਘਾਂ ਦੀ ਫੌਜੀ ਟੁਕੜੀ ਸਮਾਣੇ ਦੇ ਪ੍ਰਬੰਧ ਲਈ ਛੱਡ ਕੇ ਬੰਦਾ ਸਿੰਘ ਆਪਣੇ ਸਾਥੀਆਂ ਸਮੇਤ ਪੜਾਅ ਉਪਰ ਵਾਪਸ ਆਕੇ ਅਗਲੀ ਕਾਰਵਾਈ ਲਈ ਵਿਉਂਤਬੰਦੀ ਕਰਨ ਲੱਗਾ। ਬੰਦਾ ਸਿੰਘ ਨੂੰ ਕਈ ਫ਼ਿਕਰ ਸਨ। ਸਰਹਿੰਦ ਨਾਲ ਕਿਵੇਂ ਮੱਥਾ ਲਾਇਆ ਜਾਵੇ। ਕੀਰਤਪੁਰ ਲਾਗੇ ਇਕੱਠੇ ਹੋਏ ਸਿੰਘ ਦਰਿਆ ਕਿਵੇਂ ਪਾਰ ਕਰਨ। ਉਦੋਂ ਹੀ ਪਹਿਰੇਦਾਰ ਨੇ ਆ ਕੇ ਦੱਸਿਆ....; 'ਬਾਬਾ ਬਿਨੋਦ ਸਿਘ ਅਤੇ ਜੱਥੇਦਾਰ ਬਾਜ਼ ਸਿੰਘ ਮਿਲਣਾ ਚਾਹੁੰਦੇ ਨੇ।'

–ਆ ਸਕਦੇ ਨੇ।' ਬੰਦਾ ਸਿੰਘ ਨੇ ਕਿਹਾ ਤੇ ਉਹਨਾਂ ਦੇ ਬੈਠਣ ਲਈ ਆਸਣ ਠੀਕ ਕਰਨ ਲੱਗਾ।

ਖ਼ੈਮੇ ਅੰਦਰ ਆਉਂਦਿਆਂ ਹੀ ਦੋਹਾਂ ਸਿੰਘਾਂ ਨੇ ਫਤਿਹ ਬੁਲਾਈ। ਬੰਦਾ ਸਿੰਘ ਦੇ ਇਸ਼ਾਰੇ ਉੱਤੇ ਲਾਗੇ ਲਾਗੇ ਬੈਠਦਿਆਂ ਬਿਨੋਦ ਸਿਘ ਬੋਲਿਆ:

–ਖਾਲਸਾ ਜੀਓ: ਗੁਰੂ ਦੀ ਬਖਸ਼ਿਸ਼ ਨਾਲ ਖਾਲਸਾ ਫੌਜ ਨੇ ਸਮਾਣਾ ਫਤਿਹ ਕਰ ਲਿਆ ਹੈ। ਦੋਸ਼ੀਆਂ ਨੂੰ ਸਜ਼ਾ ਮਿਲੀ ਹੈ। ਹਵੇਲੀਆਂ ਉਜਾੜ ਦਿੱਤੀਆਂ ਹਨ। ਉਹਨਾਂ ਨਾਲ ਇਸ ਤਰ੍ਹਾਂ ਹੀ ਹੋਣਾ ਚਾਹੀਦਾ ਸੀ। ਗੁਰੂ ਜੀ ਦਾ ਇਹ ਵੀ ਆਦੇਸ਼ ਸੀ, ਬੇਕਸੂਰਾਂ ਨੂੰ ਸਜ਼ਾ ਨਾ ਮਿਲੇ। ਨਿਰਦੋਸ਼ਾਂ ਦਾ ਖ਼ਿਆਲ ਰੱਖਿਆ ਜਾਵੇ। ਪਰ ਸਮਾਣਾ ਤਾਂ ਪੂਰਾ ਨਗਰ ਉੱਜੜ ਗਿਆ।'

ਬੰਦਾ ਸਿੰਘ ਇਕ ਪਲ ਤਿੱਖੀਆਂ ਨਜ਼ਰਾਂ ਨਾਲ ਬਾਬਾ ਬਿਨੋਦ ਸਿੰਘ ਵੱਲ ਝਾਕਿਆ, ਫਿਰ ਬੋਲਿਆ–'ਸਿੰਘ ਜੀ ਜਦ ਜੰਗ ਦੇ ਮੈਦਾਨ ਵਿਚ ਹੋਈਏ, ਤੁਹਾਡੇ ਸਾਹਮਣੇ ਸਿਰਫ਼ ਦੁਸ਼ਮਣ ਹੋਵੇ,

ਉਸਦਾ ਖਾਤਮਾ ਆਪਣੇ ਹਿੱਤ ਵਿਚ ਹੋਵੇ, ਉਦੋਂ ਇਹ ਨਹੀਂ ਵੇਖਣ ਦਾ ਸਮਾਂ ਹੁੰਦਾ, ਨਗਰ ਵਸਦਾ ਹੈ ਜਾਂ ਉੱਜੜਦਾ ਹੈ। ਜੰਗ ਵਿਚ ਤਾਂ ਪੂਰੇ ਦੇ ਪੂਰੇ ਮੁਲਕ ਤਬਾਹ ਹੋ ਜਾਂਦੇ ਨੇ। ਸਿਰਫ਼ ਯਾਦ ਰਹਿ ਜਾਂਦੀ ਹੈ, ਜਾਂਬਾਜ਼ਾਂ ਦੀ ਵੀਰਤਾ। ਸੂਰਬੀਰਾਂ ਦੇ ਸਾਹਸੀ ਕਰਮ। ਜੰਗਾਂ, ਹਥੇਲੀ ਉਪਰ ਸਿਰ ਰੱਖ ਕੇ ਲੜੀਆਂ ਜਾਂਦੀਆਂ ਨੇ ਸਿੰਘ ਜੀ। ਡਰਪੋਕ ਸਿਪਾਹੀ ਤਾਂ ਆਪਣੇ ਪੈਰਾਂ ਦੇ ਖੜਾਕ ਵਿਚ ਵੀ ਵੈਰੀ ਦੇ ਘੋੜਿਆਂ ਦੀ ਟਾਪਾਂ ਦਾ ਭੁਲੇਖਾ ਖਾਂਦੇ ਨੇ।'

–ਪਰ ਖਾਲਸਾ ਜੀਓ–ਦਰਅਸਲ....।'

ਬੰਦਾ ਸਿੰਘ ਨੇ ਬਿਨੋਦ ਸਿੰਘ ਨੂੰ ਟੋਕਿਆ–'ਮੁਆਫ ਕਰਨਾ ਸਿੰਘ ਜੀ, ਇਸ ਮਸਲੇ ਨੂੰ ਆਪਾਂ ਬਹੁਤ ਲੰਮਾ ਨਾ ਖਿੱਚੀਏ। ਇਹਨਾਂ ਨਵਾਬਾਂ, ਸੱਯਦਾਂ ਤੁਰਕਾਂ ਨੇ ਜ਼ੁਲਮ ਕੀਤੇ, ਇਸਦੀ ਸਜ਼ਾ ਉਹਨਾਂ ਨੂੰ ਮਿਲੀ, ਬਾਤ ਖ਼ਤਮ। ਅਸੀਂ ਅੱਗੇ ਦੀ ਤਿਆਰੀ ਕਰਨੀ ਹੈ। ਸਰਹਿੰਦ ਦੇ ਨਵਾਬ ਨਾਲ ਲੇਖਾ ਜੋਖਾ ਬਰਾਬਰ ਕਰਨਾ ਹੈ। ਇਹ ਵੱਡੇ ਕੰਮ ਨੇ। ਹੁਣ ਖਾਲਸਾ ਫੌਜ ਜੋਸ਼ ਵਿਚ ਹੈ। ਸਿੰਘ ਚੜ੍ਹਦੀ ਕਲਾ ਵਿਚ ਹਨ। ਸਰਹਿੰਦ ਜਦ ਤੱਕ ਸਮਾਣੇ ਵਾਂਗ ਖੰਡਰ ਨਹੀਂ ਬਣਦੀ ਮੇਰਾ ਲਹੂ ਠੰਢਾ ਨਹੀਂ ਹੋਣਾ। ਹੁਣ ਮਸਲਾ ਸਰਹਿੰਦ ਦੇ ਸੂਬੇ ਨੂੰ ਸਜ਼ਾ ਦੇ ਕੇ ਹੱਲ ਹੋਣ ਵਾਲਾ ਨਹੀਂ ਹੈ। ਹੁਣ ਮਸਲਾ ਹਿੰਦ ਵਿਚੋਂ ਮੁਗਲ ਹਕੂਮਤ ਦਾ ਸਫਾਇਆ ਕਰਨ ਦਾ ਹੈ। ਗੁਰੂ ਸਾਹਬ ਸੁਪਨੇ ਵਿਚ ਵੀ ਪੁੱਛਦੇ ਹਨ ਪੰਜਾਬ ਦੇਸ਼ ਦਾ ਕੀ ਬਣਿਆ ? ਖਾਲਸਾ ਫੌਜ ਨੇ ਗੁਰੂ ਨੂੰ ਜਵਾਬ ਦੇਣਾ ਹੈ। ਇਹ ਤਰਕ ਛੱਡੋ, ਜੰਗ ਦੇ ਅਸੂਲ ਕੀ ਨੇ ? ਕੌਣ ਜੀਵਿਆ ? ਕੌਣ ਮੋਇਆ ? ਹਾਲ ਦੀ ਘੜੀ ਇਹੀ ਸੋਚਣਾ ਹੈ, ਜੰਗ ਹਾਰ ਗਏ ਤਾਂ ਮੌਤ, ਜਿੱਤ ਗਏ ਤਾਂ ਜੀਵਨ। ਤਿਆਰੀ ਕਰੋ, ਖਾਲਸਾ ਫੌਜ ਨੇ ਸਭ ਤੋਂ ਘੁਮੰਡੀ ਨਵਾਬ ਨਾਲ ਟੱਕਰ ਲੈਣੀ ਹੈ।' ਆਖਕੇ ਬੰਦਾ ਸਿੰਘ ਉਠ ਖੜਾ।

ਬਾਬਾ ਬਿਨੋਦ ਸਿੰਘ ਅਤੇ ਬਾਜ਼ ਸਿੰਘ ਇਸ਼ਾਰਾ ਸਮਝਦੇ ਹੋਏ ਫਤੇਹ ਬੁਲਾ ਕੇ ਤੰਬੂ ਵਿਚੋਂ ਬਾਹਰ ਆ ਗਏ।

-----0-----

## 37

ਇਹਨਾਂ ਦਿਨਾਂ ਵਿਚ ਸਰਹਿੰਦ ਦਾ ਸੂਬੇਦਾਰ ਵਜ਼ੀਰ ਖ਼ਾਨ ਬਹੁਤ ਗੁੱਸੇ ਵਿਚ ਸੀ। ਇਹ ਸਾਰਾ ਗੁੱਸਾ, ਖਿਝ,ਉਹ ਆਪਣੇ ਮਤਹਿਤਾਂ ਉਪਰ ਕੱਢਣ ਲੱਗਾ। ਸਿੱਖਾਂ ਵਲੋਂ ਸ਼ਾਹੀ ਚੌਂਕੀਆਂ ਉਪਰ ਕਬਜ਼ਾ ਕਰਨ ਅਤੇ ਸ਼ਾਹੀ ਖ਼ਜ਼ਾਨੇ ਲੁੱਟਣ ਦੀਆਂ ਖ਼ਬਰਾਂ ਨੇ ਉਸਦੀ ਨੀਂਦ ਹਰਾਮ ਕਰ ਦਿੱਤੀ। ਬੇਚੈਨੀ ਵਿਚ ਉਹ ਰਾਤ ਵੇਲੇ ਉਠ ਬੈਠਦਾ, ਕਿਤੇ ਕਾਫਰਾਂ ਦਾ ਗੁਰੂ ਫਿਰ ਤਾਂ ਨਹੀਂ ਪੰਜਾਬ ਵੱਲ ਆ ਗਿਆ ? ਨੀਹਾਂ ਵਿਚ ਜਿੰਦਾ ਚਿਣੇ ਤੇ ਫਿਰ ਕਤਲ ਕੀਤੇ ਗੁਰੂ ਦੇ ਛੋਟੇ ਪੁੱਤਰ ਉਸਨੂੰ ਸੁਪਨਿਆਂ 'ਚ ਤੇ ਜਾਗੋ-ਮੀਟੀ ਵਿਚ ਦਿਖਾਈ ਦਿੰਦੇ। ਉਹ ਘਬਰਾ ਕੇ ਉਠ ਬੈਠਦਾ। ਸਰੀਰ ਮੁੜਕੇ ਨਾਲ ਭਿੱਜ ਜਾਂਦਾ। ਉਸਦੀਆਂ ਬੇਗਮਾਂ ਵੀ ਪਰੇਸ਼ਾਨ ਸਨ।

ਇਕ ਦਿਨ ਤਣਾਅ ਤੋਂ ਮੁਕਤ ਹੋਣ ਲਈ ਵਜ਼ੀਰ ਖ਼ਾਨ ਨੇ ਆਪਣੇ ਕਰਿੰਦਿਆਂ ਨੂੰ ਹਵੇਲੀ ਦੇ ਪਿਛਲੇ ਹਿੱਸੇ ਵਿਚ ਖੁਸ਼ਬੂਦਾਰ ਪਾਣੀ ਦਾ ਛਿੜਕਾ ਕਰਕੇ ਦਰਬਾਰ ਸਜਾਉਣ ਲਈ ਕਿਹਾ।

ਤੁਰੰਤ ਕਰਿੰਦੇ ਅਤੇ ਸਾਈਸ ਹਰਕਤ ਵਿਚ ਆ ਗਏ। ਵਜ਼ੀਰ ਖ਼ਾਨ ਦੇ ਬੈਠਣ ਲਈ ਖ਼ਾਸ ਪ੍ਰਬੰਧ ਕੀਤਾ ਗਿਆ। ਉਸਦੇ ਮਤਹਿਤ, ਸੈਨਾਪਤੀ ਦੀਵਾਨ ਅਤੇ ਹੋਰ ਅਮੀਰਾਂ ਉਮਰਾਂ ਨੂੰ ਸੱਦੇ ਭੇਜ ਦਿੱਤੇ ਗਏ।

ਕੁਝ ਘੜੀਆਂ ਵਿਚ ਦਰਬਾਰ ਸਜ ਗਿਆ। ਮਹਿਕਦੇ ਵਾਤਾਵਰਣ ਵਿਚ ਵਜ਼ੀਰ ਖ਼ਾਨ ਸ਼ਹਿਨਸ਼ਾਹਾਂ ਵਾਂਗ ਦਰਬਾਰ ਵਿਚ ਪਧਾਰਿਆ ਤਾਂ ਸਭਨਾਂ ਨੇ ਉਠਕੇ ਸਲਾਮਾਂ ਕੀਤੀਆਂ। ਖੁਸ਼ ਹੋਣ ਦੀ ਬਜਾਏ, ਵਜ਼ੀਰ ਖ਼ਾਨ ਦੇ ਮੱਥੇ ਦੀਆਂ ਤਿਊੜੀਆਂ ਹੋਰ ਉੱਭਰ ਆਈਆਂ, ਜਦ ਉਸਨੇ ਸਭਨਾਂ ਦਰਬਾਰੀਆਂ ਦੇ ਚਿਹਰੇ ਖਿੜੇ ਖਿੜੇ ਵੇਖੇ। ਹੈਂਅ ਇਹਨਾਂ ਨੂੰ ਕੋਈ ਫ਼ਿਕਰ ਨਹੀਂ, ਕਾਫਰ ਮੁਗਲ ਸਲਤਨਤ ਨੂੰ ਸੰਨ੍ਹ ਲਾਉਣ ਲੱਗੇ ਹੋਏ ਨੇ, ਸੋਚਦਿਆਂ ਉਸਨੇ ਆਪਣੇ ਆਸਣ ਉਪਰ ਬੈਠਦਿਆਂ ਹੀ ਕਿਹਾ:

–ਮੈਂ ਜੋ ਕੁਝ ਅੱਜ ਕੱਲ੍ਹ ਸੁਣ ਰਿਹਾ ਹਾਂ, ਇਹ ਅਫਵਾਹਾਂ ਨੇ ਜਾਂ ਸਹੀ ਵਾਰਦਾਤਾਂ ਨੇ ?'

–ਹਜ਼ੂਰ ਸਾਨੂੰ ਪਤਾ ਲੱਗੇ ਆਪ ਨੂੰ ਕਿਸ ਗੱਲ ਨੇ ਪ੍ਰੇਸ਼ਾਨ ਕੀਤਾ ਹੈ ? ' ਦੀਵਾਨ ਸੁੱਚਾ ਨੰਦ ਨੇ ਹੌਸਲਾ ਕਰਕੇ ਪੁੱਛਿਆ।

–ਮੈਨੂੰ ਲਗਦਾ ਹੈ, ਸਰਹਿੰਦ ਦੇ ਤਮਾਮ ਅਹੁਦੇਦਾਰ ਸੁੱਤੇ ਰਹਿੰਦੇ ਨੇ। ਕਿਸੇ ਨੂੰ ਵੀ ਸ਼ਹਿਨਸ਼ਾਹ ਦੇ ਕਹਿਰ ਦਾ ਖੌਫ਼ ਨਹੀਂ ਹੈ। ਇਹ ਨਾ ਭੁੱਲੋਂ, ਬਾਦਸ਼ਾਹ ਤੋਂ ਪਹਿਲਾਂ ਮੈਂ ਤੁਹਾਡੇ ਸਿਰਾਂ ਉਪਰ ਖੜ੍ਹਾ ਹਾਂ। ਆਸ ਪਾਸ ਕੀ ਹੋ ਰਿਹਾ ਹੈ, ਕਿਸੇ ਨੂੰ ਖ਼ਬਰ ਨਹੀਂ। ਕਿਧਰ ਮਰ ਗਏ, ਮੁਗਲ ਹਕੂਮਤ ਦੇ ਸੂਹੀਏ, ਜਾਸੂਸ ਮੁਖ਼ਬਰ, ਗੁਪਤਚਰ। ਯਾਦ ਰੱਖੋ, ਏਸ ਤਰ੍ਹਾਂ ਬੇਖ਼ਬਰ ਰਹੇ ਤਾਂ ਬੇਗਮਾਂ ਦੀ ਗੋਦ ਦਾ ਨਿੱਘ ਬਹੁਤੀ ਦੇਰ ਨਹੀਂ ਮਾਣ ਸਕਣਾ।' ਵਜ਼ੀਰ ਖ਼ਾਨ ਆਪਣੇ ਸੈਨਾਪਤੀਆਂ ਵੱਲ ਵੰਗਾਰ ਨਾਲ ਝਾਕਿਆ।

–ਸਾਨੂੰ ਪਤਾ ਲੱਗੇ ਹਜ਼ੂਰ ਆਪ ਕਿਨ੍ਹਾਂ ਬਾਰੇ ਗੱਲਾਂ ਕਰ ਰਹੇ ਹੋ ? ' ਦੂਸਰੇ ਫੌਜਦਾਰ ਨੇ ਪੁੱਛਿਆ

–ਤੁਹਾਨੂੰ ਇਲਮ ਹੈ, ਇਲਾਕੇ ਵਿਚ ਕਾਫ਼ਰ ਕੀ ਕਰਦੇ ਪਏ ਨੇ ? ' ਵਜ਼ੀਰ ਖ਼ਾਨ ਨੇ ਨਫ਼ਰਤ ਅਤੇ ਗੁੱਸੇ ਨਾਲ ਪੁੱਛਿਆ।

–ਕਾਫਰ ? ਕਿਹੜੇ ਕਾਫਰ ਹਜ਼ੂਰ ? ' ਕਈ ਜਣੇ ਇਕ ਸਾਥ ਬੋਲੇ

–ਕਾਫਰਾਂ ਨੂੰ ਨਹੀਂ ਜਾਣਦੇ ? ' ਤਾਜੁਬ ਹੈ ਏਨੀ ਜਲਦੀ ਭੁੱਲ ਗਏ। ਨਾਨਕ–ਪੰਥੀ ਨੇ ਜਿਹੜੇ। ਸਿੱਖਾਂ ਬਿਨਾਂ ਏਥੇ ਹੋਰ ਕਿਹੜਾ ਕਾਫਰ ਹੈ ? ਅਸੀਂ ਉਹਨਾਂ ਨੂੰ ਮਾਖੋਵਾਲ ਤੋਂ ਉਜਾੜ ਦਿੱਤਾ। ਅਸੀਂ ਕਾਫਰਾਂ ਦੇ ਚਮਕੌਰ ਦੀ ਗੜ੍ਹੀ 'ਚ ਪੈਰ ਨਹੀਂ ਲੱਗਣ ਦਿੱਤੇ। ਅਸੀਂ ਇਹਨਾਂ ਕਾਫਰਾਂ ਦਾ ਮਾਲਵੇ ਤੱਕ ਪਿੱਛਾ ਕੀਤਾ। ਅਸੀਂ ਇਹਨਾਂ ਨੂੰ ਪੰਜਾਬ ਵਿਚੋਂ ਕੱਢ ਦਿੱਤਾ। ਨਾਂਦੇੜ ਤੱਕ ਪਠਾਣ ਪਿੱਛੇ ਭੇਜੇ। ਮੈਂ ਤਾਂ ਜਹੰਨਮ ਤੱਕ ਕਾਫਰਾਂ ਦੇ ਗੁਰੂ ਦਾ ਪਿੱਛਾ ਨਹੀਂ ਛੱਡਣਾ। ਤੁਸੀਂ ਪੁੱਛਦੇ ਹੋ ਕਿਹੜੇ ਕਾਫ਼ਰ ? ਇਹਨਾਂ ਸਿੱਖੜਿਆਂ ਸਾਡਾ ਜੀਣਾ ਹਰਾਮ ਕਰ ਛੱਡਿਆ ਹੈ। ਹੁਣ ਖ਼ਬਰ ਮਿਲੀ ਹੈ, ਕਾਫਰਾਂ ਦਾ ਗੁਰੂ ਆਪ ਤਾਂ ਡਰਦਾ ਪੰਜਾਬ ਵੱਲ ਨਹੀਂ ਆਇਆ, ਆਪਣਾ ਕੋਈ ਬੰਦਾ ਘੱਲਿਆ ਹੈ। ਤੇ ਉਹ ਕੁਝ ਸਿੱਖੜੇ ਆਪਣੇ ਨਾਲ ਲਈ ਫਿਰਦਾ ਹੈ।' ਵਜ਼ੀਰ ਖ਼ਾਨ ਦੇ ਚਿਹਰੇ ਉਪਰ ਪਹਿਲਾਂ ਵਾਂਗ ਹੀ ਨਫਰਤ ਅਤੇ ਗੁੱਸਾ ਝਲਕਦਾ ਸੀ।

–ਹਜ਼ੂਰ, ਖ਼ਿਮਾ ਕਰਨਾ, ਆਪ ਖ਼ਾਹਮਖਾਹ ਪ੍ਰੇਸ਼ਾਨ ਹੋ ਰਹੇ ਹੋ। ਕਦੇ ਚੋਰਾਂ, ਲੁਟੇਰਿਆਂ ਵੀ ਰਾਜ ਕੀਤਾ ਈ। ਭੁੱਖੇ ਮਰਦੇ ਦੋ–ਚਾਰ ਘਰ ਲੁੱਟ ਲੈਂਦੇ ਨੇ, ਲੁਟਦੇ ਰਹਿਣ। ਹੁਣ ਜੇ ਇਹਨਾਂ ਪਿੱਛੇ ਫੌਜ ਲਾਵਾਂਗੇ, ਸ਼ਾਹੀ ਸੈਨਾ ਦੀ ਤੌਹੀਨ ਨਹੀਂ ਹੋਵੇਗੀ ? ਇੰਹਨਾਂ ਲੁਟੇਰਿਆਂ ਨੂੰ ਤਾਂ ਪਿੰਡਾਂ ਵਾਲਿਆਂ ਹੀ ਮਾਰ ਲੈਣਾ।' ਦੀਵਾਨ ਸੁੱਚਾ ਨੰਦ ਨੇ ਵਜ਼ੀਰ ਖ਼ਾਨ ਨੂੰ ਠੰਢਾ ਕਰਨਾ ਚਾਹਿਆ।

–ਬੱਚਿਆਂ ਵਾਂਗ ਸੋਚਦੇ ਪਏ ਹੋ ਦੀਵਾਨ ਸਾਹਬ। ਜਾਣਦੇ ਨਹੀਂ ਸਿੱਖੜਿਆਂ ਨੂੰ ? ਪਤਾ ਨਹੀਂ ਇਹ ਕਿਹੜੀ ਮਿੱਟੀ ਦੇ ਬਣੇ ਹੋਏ ਨੇ ? ਇਹ ਤਾਂ ਮਰੇ ਮਰੇ ਵੀ ਉਠ ਪੈਂਦੇ ਨੇ। ਪਤਾ ਹੈ, ਇਹਨਾਂ ਸੋਨੀਪਤ ਦੀ ਚੌਂਕੀ ਤੇ ਕਬਜ਼ਾ ਕਰ ਲਿਆ। ਕੈਥਲ ਲਾਗੇ ਸ਼ਾਹੀ ਖ਼ਜ਼ਾਨਾ ਲੁੱਟ ਲਿਆ। ਸਭ ਤੋਂ ਬੁਰੀ ਖ਼ਬਰ ਹੈ, ਸਮਾਣਾ ਕਸਬਾ ਨੇਸਤੋਨਾਬੂਦ ਕਰ ਦਿੱਤਾ। ਹਵੇਲੀਆਂ ਖੰਡਰ ਬਣਾ ਦਿੱਤੀਆਂ। ਨਵਾਬਾਂ–ਸੱਯਦਾਂ ਦੀਆਂ ਜਾਗੀਰਾਂ ਮੁਜ਼ਾਰਿਆਂ ਵਿਚ ਤਕਸੀਮ ਕਰ ਦਿੱਤੀਆਂ ਤੇ ਆਪਣਾ ਫੌਜਦਾਰ ਪੱਕੇ ਤੌਰ ਤੇ ਬਿਠਾ ਦਿੱਤਾ। ਤੁਸੀਂ ਆਖਦੇ ਪਏ ਓ, ਕਦੇ ਚੋਰਾਂ–ਡਾਕੂਆਂ ਵੀ ਰਾਜ ਕੀਤਾ ਈ।' ਵਜ਼ੀਰ ਖ਼ਾਨ ਨੇ ਚਿੜਦਿਆਂ ਖਿੱਝ ਨਾਲ ਕਿਹਾ।

–ਹਜ਼ੂਰ ਦਰਅਸਲ........।' ਸੁੱਚਾ ਨੰਦ ਨੇ ਕੁਝ ਕਹਿਣਾ ਚਾਹਿਆ।

–ਸੁੱਚਾ ਨੰਦ.......।' ਵਜ਼ੀਰ ਖ਼ਾਨ ਸ਼ੇਰ ਵਾਂਗ ਦਹਾੜਿਆ–'ਤੈਨੂੰ ਇਲਮ ਹੈ ਸਮਾਣੇ ਦੀਆਂ ਹਵੇਲੀਆਂ ਅਤੇ ਗੜ੍ਹੀਆਂ ਕਿਲ੍ਹਿਆਂ ਵਾਂਗ ਮਜ਼ਬੂਤ ਸਨ। ਮੈਂ ਖ਼ੁਦ ਵੇਖੀਆਂ ਹੋਈਆਂ ਸਨ। ਪੂਰੇ ਸਮਾਣੇ ਦੇ ਗਿੱਰਦ ਮਜ਼ਬੂਤ ਦੀਵਾਰ ਸੀ, ਫੇਰ ਵੀ ਤੁਹਾਡੇ ਚੋਰਾਂ ਲੁਟੇਰਿਆਂ ਨੇ–' ਵਜ਼ੀਰ ਖ਼ਾਨ ਨੇ ਸ਼ਬਦ 'ਚੋਰਾਂ, ਲੁਟੇਰਿਆਂ' ਉਪਰ ਖ਼ਾਸ ਅੰਦਾਜ਼ ਨਾਲ ਜ਼ੋਰ ਦਿੱਤਾ 'ਸਭ ਤਬਾਹ ਕਰ ਦਿੱਤਾ ਹੈ। ਹੁਣ ਇਹ ਕਾਫ਼ਰ ਸਰਹਿੰਦ ਉਪਰ ਹਮਲਾ ਕਰਨ ਬਾਰੇ ਸੋਚ ਰਹੇ ਨੇ'

–ਹਜ਼ੂਰ ਆਲਾ, ਪਤਾ ਨਹੀਂ ਸਿੱਖਾਂ ਦੇ ਗੁਰੂ ਨੇ ਨਾਂਦੇੜ ਵਲੋਂ ਕੌਣ ਭੇਜਿਆ ਹੈ। ਕੋਈ ਇਸਨੂੰ 'ਗੁਰੂ ਦਾ ਬੰਦਾ' ਸੱਦਦਾ ਏ, ਕੋਈ ਬੰਦਾ ਸਿੰਘ ਆਖਦਾ ਹੈ। ਹੁਣ ਤਾਂ ਲੋਕਾਂ ਨੇ ਇਸਦੇ ਨਾਓਂ ਨਾਲ ਬਹਾਦਰ' ਵੀ ਜੋੜ ਦਿੱਤਾ ਹੈ।' ਸੁੱਚਾ ਨੰਦ ਬੋਲਿਆ।

–ਜਦ ਵਜ਼ੀਰ ਖ਼ਾਨ ਦੀ ਸੈਨਾ ਨਾਲ ਲੋਹਾ ਲੈਣਾ ਪਿਆ, ਪਤਾ ਚੱਲ ਜਾਏਗਾ, ਬਹਾਦਰ ਹੈ ਕਿ ਬੁਜ਼ਦਿਲ ਹੈ। ਸੁਣਿਆ ਹੈ ਨਾਂਦੇੜ ਇਹ ਕੋਈ ਬੈਰਾਗੀ ਸਾਧੂ ਸੀ। ਬੈਰਾਗੀ ਕੀ ਲੜ ਲੈਣਾ ਹੋਇਆ ਸ਼ਾਹੀ ਸਿਪਾਹੀਆਂ ਨਾਲ।' ਵਜ਼ੀਰ ਖ਼ਾਨ ਨੇ ਸ਼ਾਹੀ ਰੋਹਬ ਨਾਲ ਕਿਹਾ।

–ਹਜ਼ੂਰ ਖ਼ਿਮਾ ਕਰਨਾ–' ਇਕ ਸੈਨਾਪਤੀ ਕੁਝ ਆਖਣ ਲਈ ਉਠਿਆ।

–ਕੁਝ ਆਖਣਾ ਚਾਹੁੰਦਾ ਹੈ ਤਾਂ ਆਖ।' ਵਜ਼ੀਰ ਖ਼ਾਨ ਉਸ ਵੱਲ ਝਾਕਿਆ

–ਮੈਨੂੰ ਇਹ ਕੋਈ ਐਰਾ ਗੈਰਾ ਬੈਰਾਗੀ ਨਹੀਂ ਜਾਪਦਾ ਹਜ਼ੂਰ। ਇਕ ਬੈਰਾਗੀ ਏਨਾ ਜ਼ਾਲਮ ਕਿਵੇਂ ਹੋ ਸਕਦਾ ਹੈ। ਉਹ ਹਵੇਲੀਆਂ ਵੀ ਤਬਾਹ ਕਰ ਦਏ। ਨਵਾਬਾਂ ਨੂੰ ਜਿੰਦਾ ਜਲਾ ਦਏ। ਫਿਰ ਆਪਣੇ ਇਕ ਸਿੱਖ ਨੂੰ ਸਮਾਣੇ ਦਾ ਫੌਜਦਾਰ ਵੀ ਥਾਪ ਦਏ। ਮੁਜ਼ਾਰਿਆਂ ਵਿਚ ਜ਼ਮੀਨਾਂ ਤਕਸੀਮ ਕਰ ਦਏ। ਇਹ ਕੋਈ ਢੌਂਗੀ ਹੈ। ਪੂਰੀ ਇਤਲਾਹ ਲਈ ਇਸ ਪਿੱਛੇ ਸੂਹੀਏ ਲਗਾਣੇ ਚਾਹੀਦੇ ਨੇ।' ਆਖ ਕੇ ਸੈਨਾਪਤੀ ਬੈਠ ਗਿਆ।

–ਸੈਨਾਪਤੀ ਦੀ ਗੱਲ ਸੁੱਟ ਪਾਉਣ ਵਾਲੀ ਨਹੀਂ ਹਜ਼ੂਰ।' ਸੁੱਚਾ ਨੰਦ ਬੋਲਿਆ–'ਉਹ ਸੱਚ ਹੀ ਕੋਈ ਢੌਂਗੀ ਹੋਏਗਾ। ਸੁਣਿਆ ਹੈ ਉਹ ਤੰਤਰ ਵਿਦਿਆ ਔਰ ਕਾਲਾ ਜਾਦੂ ਜਾਣਦਾ ਹੈ।'

–ਫੌਰਨ ਪਤਾ ਲਗਵਾਓ, ਸਮਾਣਾ ਹੁਣ ਕਿਸਦੇ ਕਬਜ਼ੇ ਵਿਚ ਹੈ ? ' ਵਜ਼ੀਰ ਖ਼ਾਨ ਅਫਵਾਹਾਂ ਉਪਰ ਵਿਸ਼ਵਾਸ ਨਹੀਂ ਸੀ ਕਰਦਾ। ਉਸਨੇ ਜੋ ਸੁਣਿਆ ਸੀ, ਉਸ ਕਾਰਨ ਅੰਦਰੋਂ ਡਰਿਆ ਹੋਇਆ ਸੀ। ਉਸਦੀ ਖਾਹਿਸ਼ ਸੀ, ਕੋਈ ਕਹੇ, ਸਮਾਣਾ ਸਹੀ ਸਲਾਮਤ ਹੈ।

–ਪਤਾ ਕਰ ਲਿਆ ਹੈ ਹਜ਼ੂਰ। ਗੁਪਤਚਰ ਇਕ ਇਕ ਪਲ ਦੀ ਖ਼ਬਰ ਦੇ ਰਹੇ ਨੇ। ਸਾਰੇ ਨਵਾਬ ਔਰ ਸੱਯਦ ਮਾਰੇ ਗਏ ਹਨ। ਕੋਈ ਵੀ ਨਹੀਂ ਬਚਿਆ। ਪਰਿਵਾਰਾਂ ਦੇ ਪਰਿਵਾਰ ਖ਼ਤਮ ਕਰ ਦਿੱਤੇ ਗਏ। ਉਹਨਾਂ ਨੂੰ ਕਬਰਾਂ ਵੀ ਨਸੀਬ ਨਹੀਂ ਹੋਈਆਂ। ਬਜ਼ਾਰ ਲੁੱਟ ਲਏ ਗਏ। ਹਵੇਲੀਆਂ ਮਿੱਟੀ ਮਲਬੇ ਦਾ ਢੇਰ ਬਣੀਆਂ ਹੋਈਆ ਨੇ। ਪਤਾ ਨਹੀਂ ਕਿਵੇਂ ਜੈਨੀਆਂ ਦਾ ਇਕ ਮੁਹੱਲਾ ਬਚਿਆ ਹੈ।' ਸੈਨਾਪਤੀ ਦੇ ਇਕ ਸਹਾਇਕ ਨੇ ਤਫ਼ਸੀਲ ਨਾਲ ਦੱਸਿਆ।

ਵਜ਼ੀਰ ਖ਼ਾਨ ਸੋਚੀਂ ਪੈ ਗਿਆ ਦਰਬਾਰ ਵਿਚ ਸੰਨਾਟਾ ਸੀ। ਸੱਚ ਹੀ ਚਿੰਤਾ ਵਾਲੀ ਗੱਲ ਸੀ। ਕੁਝ ਚਿਰ ਬਾਅਦ ਉਸਨੇ ਹੌਲੀ ਜਿਹੀ ਪੁੱਛਿਆ–ਏਸ ਕਾਫਰ ਬੰਦੇ ਕੋਲ ਕਿੰਨੀ ਕੁ ਫੌਜ ਏ ? '

–ਫੌਜ ਕਾਹਦੀ ਹਜ਼ੂਰ। ਡਾਕੂ ਲੁਟੇਰੇ ਨੇ ਸਾਰੇ। ਆਸ ਪਾਸ ਦੇ ਪਿੰਡਾਂ ਵਿਚੋਂ ਇਹਨਾਂ ਨਾਲ ਆ ਰਲੇ ਨੇ।' ਸੁੱਚਾ ਨੰਦ ਨੇ ਘ੍ਰਿਣਾ ਨਾਲ ਕਿਹਾ।

–ਫੇਰ ਤਾਂ ਨਵਾਬਾਂ ਨਾਲ ਜੋ ਕੁਝ ਹੋਇਆ, ਸਹੀ ਹੋਇਆ। ਉਹਨਾਂ ਨਾਲ ਏਵੇਂ ਹੋਣਾ ਚਾਹੀਦਾ ਸੀ। ਇਹਨਾਂ ਦੀਆਂ ਹਵੇਲੀਆਂ ਸਾੜ ਦਿੱਤੀਆਂ ਜਾਂ ਮਿੱਟੀ 'ਚ ਮਿਲਾ ਦਿੱਤੀਆਂ। ਬਹੁਤ ਠੀਕ ਹੋਇਆ।' ਵਜ਼ੀਰ ਖ਼ਾਨ ਨੇ ਡੂੰਘੇ ਦੁੱਖ ਨਾਲ ਕਿਹਾ।

–ਕੀ ਆਖਦੇ ਓ ਹਜ਼ੂਰ।' ਸੁੱਚਾ ਨੰਦ ਹੈਰਾਨ ਹੋਇਆ।

–ਸਹੀ ਆਖਦਾ ਹਾਂ–' ਵਜ਼ੀਰ ਖ਼ਾਨ ਖਿੱਝ ਨਾਲ ਬੋਲਿਆ। 'ਅਗਰ ਕਾਫਰ ਬੰਦੇ ਨਾਲ ਪਿੰਡਾਂ ਦੇ ਡਾਕੂ ਲੁਟੇਰੇ ਰਲੇ ਹੋਏ ਨੇ ਔਰ ਉਹਨਾਂ ਨੇ ਸਮਾਣਾ ਥੇਹ ਬਣਾ ਦਿੱਤਾ, ਅਗਰ ਏਸ ਕਾਫ਼ਰ ਕੋਲ ਮਾਹਰ ਸੈਨਾ ਹੋਵੇ ਜਾਂ ਤਿਆਰ ਕਰ ਲਏ, ਫੇਰ ਤਾਂ ਇਹ ਦਿੱਲੀ ਦੇ ਤਖ਼ਤ ਨੂੰ ਹੱਥ ਪਾ ਲਵੇਗਾ। ਸ਼ਾਹੀ ਸੈਨਾ ਜਾਂ ਨਵਾਬਾਂ ਸੱਯਦਾਂ ਦੀ ਨਿੱਜੀ ਸੈਨਾ ਨੂੰ ਚੁੱਲੂ ਭਰ ਪਾਣੀ ਵਿਚ ਨੱਕ ਡੋਬ ਕੇ ਮਰ ਜਾਣਾ ਚਾਹੀਦਾ ਹੈ। ਇਹਨਾਂ ਕੋਲ ਹਥਿਆਰ ਨੇ, ਘੋੜੇ ਨੇ, ਤੋਪਾਂ ਨੇ ਤੇ ਦੂਸਰੇ ਪਾਸੇ ਇਕ ਬੈਰਾਗੀ ਸਾਧੂ ਨਾਲ ਚੋਰ, ਲੁਟੇਰੇ ਰਲੇ ਹੋਏ ਨੇ,....ਵਾਹ।....' ਵਜ਼ੀਰ ਖ਼ਾਨ ਨੇ ਤਨਜ਼ ਨਾਲ ਇਧਰ ਉਧਰ ਸਿਰ ਘੁੰਮਾਇਆ ਤੇ ਹਕਾਰਤ ਨਾਲ ਆਪਣੇ ਸੈਨਾਪਤੀਆਂ ਅਤੇ ਹੋਰ ਅਹੁਦੇਦਾਰਾਂ ਵੱਲ ਤੱਕਿਆ।

ਸੁੱਚਾ ਨੰਦ ਵਜ਼ੀਰ ਖ਼ਾਨ ਦੀਆਂ ਬਲਦੀਆਂ ਅੱਖਾਂ ਵੱਲ ਵੇਖ ਨਾ ਸਕਿਆ। ਉਸਦੀ ਆਪਣੇ ਆਪ ਹੀ ਗਰਦਨ ਝੁਕ ਗਈ। ਉਹ ਧੀਮੀ ਸੁਰ ਵਿਚ ਦੁੱਖ ਜ਼ਾਹਰ ਕਰਦਿਆਂ ਕਿਹਾ:

–ਆਪ ਦੀ ਪਰੇਸ਼ਾਨੀ ਔਰ ਦੁੱਖ ਮੈਂ ਸਮਝ ਰਿਹਾਂ ਹਜ਼ੂਰ। ਪਰ ਸਾਡੇ ਪਾਸ ਅਜੇ ਤੱਕ ਜੋ ਵੀ

ਖ਼ਬਰਾਂ ਪੁਜਦੀਆਂ ਰਹੀਆਂ ਨੇ, ਉਹਨਾਂ ਵੱਲ ਕੋਈ ਖ਼ਾਸ ਤਵੱਜੋ ਨਹੀਂ ਸੀ ਦਿੱਤੀ ਜਾ ਸਕਦੀ। ਏਨੀ ਵੱਡੀ ਸਲਤਨਤ ਵਿਚ ਇਹ ਮਾਮੂਲੀ ਵਾਕਿਆਤ ਸਨ। ਇਕ ਕਾਫਰ ਬੰਦੇ ਕੋਲ ਵਿਹਲੜਾਂ ਦੀ ਭੀੜ ਏ। ਚੂੜ੍ਹੇ, ਚਮਾਰ, ਗੁੱਜਰ, ਵਣਜਾਰੇ, ਨਾਈ, ਛੀਂਬੇ 'ਕੱਠੇ ਕਰ ਲਏ ਹੋਏ ਨੇ। ਵਿਚ ਚੋਰ ਲੁਟਰੇ ਵੀ ਨੇ। ਵਾਹੀ ਕਰਨ ਵਾਲੇ ਸੰਦਾਂ, ਕਹੀਆਂ-ਤੰਗਲੀਆਂ ਦੇ ਹਥਿਆਰ ਬਣਾਈ ਫਿਰਦੇ ਨੇ। ਸਾਡੇ ਪਾਸ ਪੰਦਰਾਂ ਹਜ਼ਾਰ ਤੋਂ ਵਧੇਰੇ ਹਥਿਆਰਬੰਦ ਸਿਪਾਹੀ ਨੇ ਤੇ ਸਾਡੇ ਪੜੋਸੀ ਨਵਾਬ ਸ਼ੇਰ ਮਹੁੰਮਦ ਖਾਨ ਪਾਸ ਵੀ ਤਕੜੀ ਫੌਜ ਹੈ। ਕੀ ਕਰ ਲਏਗਾ ਇਹ.......।'

–ਬਹੁਤ ਕਮਜ਼ੋਰ ਸਮਝ ਰਿਹਾ ਹੈਂ ਦੁਸ਼ਮਣ ਨੂੰ ਸੁੱਚਾ ਨੰਦ। ਖ਼ਬਰ ਤਾਂ ਹੋਰ ਵੀ ਮਿਲੀ ਹੈ, ਹਜ਼ਾਰਾਂ ਦੀ ਗਿਣਤੀ ਵਿਚ ਕਾਫ਼ਰ ਦਰਿਆ ਪਾਰ ਕਰਨ ਦੀ ਤਾਕ ਵਿਚ ਨੇ। ਉਹ ਇਸ ਕਾਫ਼ਰ ਬੰਦਾ ਸਿੰਘ ਨਾਲ ਨਹੀਂ ਆ ਮਿਲਣਗੇ ? ' ਵਜ਼ੀਰ ਖ਼ਾਨ ਦੇ ਤੇਵਰ ਹੋਰ ਚੜ੍ਹ ਗਏ।

–ਹਜ਼ੂਰ ਖਾਹਮਖਾਹ ਚਿੰਤਾ ਨਾ ਕਰੋ। ਸਤਲੁਜ ਦੇ ਪੱਤਣ ਮੱਲੀ ਸਾਡਾ ਸ਼ੇਰ ਮਹੁੰਮਦ ਖਾਨ ਡੱਟਿਆ ਹੋਇਆ ਹੈ। ਉਸਨੇ ਦਰਿਆ ਉਪਰੋਂ ਦੀ ਪਰਿੰਦਾ ਨਹੀਂ ਲੰਘਣ ਦੇਣਾ। ਇਹ ਕਾਫਰ ਕੀ ਸ਼ੈਅ ਨੇ।' ਸੁੱਚਾ ਨੰਦ ਨੇ ਚਾਪਲੂਸੀ ਦੇ ਅੰਦਾਜ਼ ਨਾਲ ਵਜ਼ੀਰ ਖ਼ਾਨ ਨੂੰ ਠੰਢਾ ਕਰਨਾ ਚਾਹਿਆ।

–ਥੁੱਕੀਂ ਵੜੇ ਨਹੀਂ ਪੱਕਦੇ ਸੁੱਚਾ ਨੰਦ। ਫੌਰਨ ਕੁਝ ਕਰਨ ਦਾ ਵੇਲਾ ਹੈ। ਮਲੇਰਕੋਟਲਾ ਦੇ ਨਵਾਬ ਨੂੰ ਖ਼ਬਰਦਾਰ ਕਰੋ। ਰੋਪੜ ਦੇ ਫੌਜਦਾਰ ਨੂੰ ਹਦਾਇਤ ਕਰੋ, ਪਹਿਰਾ ਸਖ਼ਤ ਕੀਤਾ ਜਾਏ। ਦਿਨ ਰਾਤ, ਅੱਠੇ ਪਹਿਰ ਨਿਗਰਾਨੀ ਰੱਖੀ ਜਾਏ। ਸਤਲੁਜ ਦੇ ਪਾਰ ਜੁੜੇ ਕਾਫ਼ਰਾਂ ਨੂੰ ਸਰਹਿੰਦ ਵੱਲ ਹਰਗਿਜ਼ ਨਹੀਂ ਆਉਣ ਦੇਣਾ। ਨਹੀਂ ਤਾਂ ਸਰਹਿੰਦ ਔਰ ਦਿੱਲੀ ਲਈ ਨਵੀਆਂ ਮੁਸ਼ਕਲਾਂ ਆ ਖੜ੍ਹਨਗੀਆਂ। ਫੌਰਨ ਸੇ ਪੇਸ਼ਤਰ ਸੂਹੀਆਂ ਨੂੰ ਰਵਾਨਾ ਕਰੋ।' ਹੁਕਮ ਦੇ ਕੇ ਵਜ਼ੀਰ ਖ਼ਾਨ ਆਪਣੇ ਸੈਨਾਪਤੀਆਂ ਵੱਲ ਮੁਖਾਤਿਬ ਹੋਇਆ –'ਆਪਣੀ ਸੈਨਾ ਨੂੰ ਤਿਆਰ-ਬਰ-ਤਿਆਰ ਰੱਖੋ। ਤੋਪਾਂ, ਬੰਦੂਕਾਂ ਅਰ ਬਾਕੀ ਹਥਿਆਰ ਪਰਖ ਲਓ। ਹਾਥੀਆਂ ਘੋੜਿਆਂ ਦੀ ਖਾਧ-ਖੁਰਾਕ ਦਾ ਖਿਆਲ ਰੱਖੋ। ਸੈਨਿਕਾਂ ਨੂੰ ਕਹੋ: ਬਹੁਤ ਸਮਾਂ ਵਿਹਲਾ ਬੈਠ ਕੇ ਖਾ ਲਿਆ ਹੈ। ਹੁਣ ਇਸਦਾ ਹੱਕ ਮੋੜਨ ਦਾ ਵੇਲਾ ਆਉਣ ਵਾਲਾ ਹੈ। ਔਰ ਸੁੱਚਾ ਨੰਦ ? '

–ਹਜ਼ੂਰ।' ਸੁੱਚਾ ਨੰਦ ਬੈਠਾ ਹੀ ਸਾਵਧਾਨ ਹੋ ਗਿਆ।

–ਆਪਣੇ ਜਾਸੂਸ ਭੇਜ ਕਰ ਪਤਾ ਕਰੋ, ਏਸ ਕਾਫਰ ਕੋਲ ਕਿੰਨੀ ਕੁ ਫੌਜ ਏ, ਕੀ ਹਥਿਆਰ ਨੇ ? ' ਤੋਪਾਂ ਬੰਦੂਕਾਂ ਘੋੜੇ ਵੀ ਹੈਗੇ ਨੇ ? '

–ਸੂਹੀਏ ਪਹਿਲਾਂ ਹੀ ਭੇਜ ਦਿੱਤੇ ਹੋਏ ਨੇ ਹਜ਼ੂਰ। ਆਪ ਪਰੇਸ਼ਾਨ ਨਾ ਹੋਵੋ।' ਆਖ ਕੇ ਸੁੱਚਾ ਨੰਦ ਉਠ ਖੜ੍ਹਾ ਤੇ ਝੁਕ ਕੇ ਸਲਾਮ ਕੀਤਾ ਜਿਵੇਂ ਜਾਣ ਦੀ ਆਗਿਆ ਮੰਗ ਰਿਹਾ ਹੋਵੇ।

–ਹਜ਼ੂਰ ਅਸੀਂ ਸਿਪਾਹੀਆਂ ਨੂੰ ਤਿਆਰ ਕਰੀਏ।' ਆਖਦਿਆਂ ਸੈਨਾਪਤੀ ਵੀ ਉੱਠ ਖੜ੍ਹੇ।

ਵਜ਼ੀਰ ਖ਼ਾਨ ਸਮਝਦਾ ਸੀ ਸਾਰੇ ਉਸ ਕੋਲੋਂ ਖਹਿੜਾ ਛੁਡਾਉਣਾ ਚਾਹੁੰਦੇ ਨੇ। ਜਿਵੇਂ ਹੀ ਉਹ ਸਲਾਮ ਕਰਦੇ ਪਿਛਾਂਹ ਹਟਣ ਲੱਗੇ। ਵਜ਼ੀਰ ਖ਼ਾਨ ਨੇ ਕਿਹਾ-'ਰੁਕੋ।'

ਸਾਰੇ ਰੁੱਕ ਗਏ।

–ਸੁੱਚਾ ਨੰਦ, ਮੈਂ ਸੋਚ ਰਿਹਾਂ, ਏਸ ਕਾਫ਼ਰ ਦੀ ਸੈਨਾ ਵਿਚ ਸੰਨ੍ਹ ਲਾਉਣ ਲਈ ਤੂੰ ਆਪਣੇ ਭਤੀਜੇ ਲਾਲ ਚੰਦ ਨੂੰ ਇਕ ਹਜ਼ਾਰ ਘੋੜ ਸਵਾਰ ਲੈ ਕੇ ਉਸਦੀ ਫੌਜ ਵਿਚ ਸ਼ਾਮਲ ਹੋਣ ਲਈ ਆਖ। ਲਾਲ ਚੰਦ ਸਾਨੂੰ ਬੁਰਾ-ਮੰਦਾ ਬੋਲ ਕੇ, ਕਾਫ਼ਰ ਨਾਲ ਵਫਾਦਾਰ ਰਹਿਣ ਦਾ ਬਹਾਨਾ ਕਰੇ। ਅੰਦਰਖ਼ਾਤੇ ਭੇਤ ਹਾਸਲ ਕਰੇ। ਅਗਰ ਜੰਗ ਲਗਦੀ ਹੈ ਤਾਂ ਮੌਕਾ ਪਾਕੇ....' ਵਜ਼ੀਰ ਖ਼ਾਨ ਸਾਜ਼ਸੀ ਲਹਿਜੇ ਨਾਲ ਚੁੱਪ ਹੋ ਗਿਆ

–ਮੈਂ ਸਮਝ ਗਿਆ ਹਜ਼ੂਰ। ਇਵੇਂ ਹੋਵੇਗਾ। ਲਾਲ ਚੰਦ ਖ਼ੁਦ ਤਾਂ ਜੰਗ ਦੇ ਮੈਦਾਨ ਵਿਚੋਂ ਬਾਹਰ ਹੋਵੇਗਾ ਹੀ, ਨਾਲ ਏਨੇ ਕੁ ਕਾਫ਼ਰਾਂ ਨੂੰ ਵੀ ਜੰਗ ਵਿਚੋਂ ਬਾਹਰ ਕਰਕੇ ਦਹਿਸ਼ਤ ਫੈਲਾ ਦਏਗਾ।'

–ਸ਼ਾਬਾਸ਼।' ਵਜ਼ੀਰ ਚੰਦ ਦਾ ਚਿਹਰਾ ਦਗਣ ਲੱਗਾ।

ਸਭਨਾਂ ਨੇ ਇਕ ਵਾਰ ਫਿਰ ਅੱਧਾ ਝੁਕਦਿਆਂ ਵਜ਼ੀਰ ਖ਼ਾਨ ਨੂੰ ਸਲਾਮ ਕੀਤਾ ਤੇ ਪਿਛਲੇ ਪੈਰੀਂ ਤੁਰਦੇ, ਚਲੇ ਗਏ।

* * *

ਭਾਵੇਂ ਸੁੱਚਾ ਨੰਦ ਦੀਵਾਨ ਨੇ ਵਜ਼ੀਰ ਖ਼ਾਨ ਨੂੰ ਹਰ ਪੱਖੋਂ ਬੇਫ਼ਿਕਰ ਰਹਿਣ ਦਾ ਭਰੋਸਾ ਦਿੱਤਾ ਸੀ। ਫਿਰ ਵੀ ਵਜ਼ੀਰ ਖ਼ਾਨ ਬਹੁਤ ਪ੍ਰੇਸ਼ਾਨ ਸੀ। ਆਪਣੀ ਹਵੇਲੀ ਅੰਦਰ ਚਹਿਲ ਕਦਮੀ ਕਰਦਾ ਵੀ ਉਹ ਬੁੜਬੜਾਉਂਦਾ ਰਹਿੰਦਾ। ਸਿੱਖਾਂ ਨੂੰ ਗਾਲ੍ਹਾਂ ਕਢਦਿਆਂ, ਮੰਦਾ ਬੋਲਦਿਆਂ ਉਸਦੀ ਜ਼ੁਬਾਨ ਥੱਕ ਜਾਂਦੀ। ਉਸਦਾ ਜਿਵੇਂ ਜ਼ਿਹਨੀ ਤਵਾਜ਼ਨ ਹਿੱਲ ਗਿਆ ਹੋਵੇ, ਉਹ ਖ਼ਲਾਅ ਨੂੰ ਘੂਰਦਾ ਬੋਲਣ ਲੱਗਦਾ। 'ਪਤਾ ਨਹੀ, ਕਿਸ ਮਿੱਟੀ ਦੇ ਬਣੇ ਹੋਏ ਨੇ ਖ਼ਬੀਸ। ਨਾ ਖ਼ੁਦ ਆਰਾਮ ਨਾਲ ਟਿਕ ਕੇ ਬੈਠਦੇ ਨੇ, ਨਾ ਸਾਨੂੰ ਬੈਠਣ ਦਿੰਦੇ ਨੇ। ਆਰਿਆਂ ਨਾਲ ਚੀਰ ਦਿੱਤੇ, ਦੇਗਾਂ 'ਚ ਉਬਾਲ ਦਿੱਤੇ, ਬੰਦ ਬੰਦ ਪੁਰਜ਼ਾ ਪੁਰਜ਼ਾ ਕੱਟ ਦਿੱਤਾ। ਨੀਹਾਂ 'ਚ ਚਿਣ ਦਿੱਤੇ। ਫਿਰ ਪਤਾ ਨਹੀਂ ਕਿਥੋਂ ਉੱਗ ਪੈਂਦੇ ਨ।' ਉਸ ਨੇ ਹੱਥ ਵਿਚ ਫੜਿਆ ਜਾਮ ਹਵੇਲੀ ਦੀ ਕੰਧ ਨਾਲ ਵਗਾਹ ਮਾਰਿਆ ਪੈਰ ਧਰਤੀ ਉਪਰ ਪਟਕੇ। ਉਸਦੀ ਅਜਿਹੀ ਦਸ਼ਾ ਅਤੇ ਬੇਬਸੀ ਉਪਰ ਬੇਗਮਾਂ ਹੈਰਾਨ ਹੋਈਆਂ, ਡਰਦੀਆਂ ਉਸ ਪਾਸ ਨਾ ਆਈਆਂ। ਉਹ ਹੋਰ ਖਿੱਝ ਉਠਿਆ। ਗੁੱਸੇ ਵਿਚ ਦਹਾੜਿਆ ਰੇਸ਼ਮੀ ਗੱਦਿਆਂ ਵਾਲੇ ਪਲੰਘ, ਖ਼ੂਬਸੂਰਤ ਬਾਂਦੀਆਂ, ਖ਼ੁਸ਼ਬੂਦਾਰ ਵਾਤਾਵਰਣ। ਕੋਈ ਵੀ ਨਵਾਬ ਦੀ ਤਲਖ਼ੀ ਘਟਾਉਣ ਵਿਚ ਮਦਦਗਾਰ ਸਾਬਤ ਨਾ ਹੋਇਆ। ਉਸਨੇ ਇਕ ਜਾਮ ਹੋਰ ਭਰਿਆ ਅੱਧਾ ਕੁ ਪੀਤਾ। ਉਸਨੂੰ ਗੁਰੂ ਦੇ ਛੋਟੇ ਪੁੱਤਰ ਫਿਰ ਦਿੱਸਣ ਲੱਗੇ। ਇਹ ਕਾਫ਼ਰ ਕਦੋਂ ਮੇਰਾ ਪਿੱਛਾ ਛੱਡਣਗੇ। ਪਹਿਲਾਂ ਗੁਰੂ ਤੇ ਹੁਣ ਇਹ ਕੌਣ ਆ ਗਿਐ ਗੁਰੂ ਦਾ ਬੰਦਾ ? ਮੈਂ ਇਹਨਾਂ ਦਾ ਤੁਖ਼ਮ ਮਿਟਾ ਦਿਆਂਗਾ। ਸੋਚਦਿਆਂ ਬਾਕੀ ਜਾਮ ਇਉਂ ਇਕ ਦਮ ਮੂੰਹ ਨੂੰ ਲਾ ਕੇ ਖਾਲੀ ਕੀਤਾ ਜਿਵੇਂ ਸ਼ਰਾਬ ਨਹੀਂ ਸਿੰਘਾਂ ਦੀ ਰੱਤ ਪੀ ਰਿਹਾ ਹੋਵੇ।

ਉਦੋਂ ਹੀ ਇਕ ਪਹਿਰੇਦਾਰ ਨੇ ਫਰਸ਼ੀ ਸਲਾਮ ਕਰਦਿਆਂ ਕਿਹਾ –'ਹਜ਼ੂਰ ਨੂੰ ਦੀਵਾਨ ਸਾਹਬ ਮਿਲਣਾ ਚਾਹੁੰਦੇ ਨੇ।'

–ਇਸ ਵਕਤ ਕਿਸੇ ਨੂੰ ਵੀ ਮਿਲਣ ਦੀ ਆਗਿਆ ਨਹੀਂ ਹੈ।' ਵਜ਼ੀਰ ਖ਼ਾਨ ਨੇ ਖਿੱਝ ਕੇ ਕਿਹਾ।

ਪਹਿਰੇਦਾਰ ਉਹਨਾਂ ਪੈਰਾਂ ਤੇ ਖੜ੍ਹਾ ਹੀ ਘੁੰਮ ਗਿਆ।

ਵਜ਼ੀਰ ਖ਼ਾਨ ਨੇ ਜਾਮ ਫੇਰ ਭਰ ਲਿਆ। ਫਿਰ ਗੱਦੇਦਾਰ ਪਲੰਘ ਉਪਰ ਬੈਠਦਿਆਂ ਗਾਓ ਤਕੀਏ ਦਾ ਸਹਾਰਾ ਲੈ ਕੇ ਮੱਥਾ ਫੜਕੇ ਫ਼ਿਕਰਾਂ ਵਿਚ ਲਹਿ ਗਿਆ। ਸੁੱਚਾ ਨੰਦ ਨੂੰ ਵਾਪਸ ਮੋੜ ਕੇ ਮੈਂ ਉਸਦੀ ਤੌਹੀਨ ਤਾਂ ਨਹੀਂ ਕੀਤੀ ? ਨਹੀਂ ਉਸਨੂੰ ਮੋੜਨਾ ਹੀ ਸਹੀ ਸੀ। ਕਾਫ਼ਰ ਸਿਰ ਉਪਰ ਚੜ੍ਹੇ ਆਉਂਦੇ ਨੇ ਤੇ ਮੈਂ ਆਪਣੇ ਫੌਜਦਾਰਾਂ ਦੀ ਨਰਾਜ਼ਗੀ ਸਹੇੜ ਰਿਹਾ ਹਾਂ। ਸ਼ਾਇਦ ਮੈਂ ਗਲਤ ਰਸਤੇ ਤੁਰ ਪਿਆ ਹਾਂ। ਉਸਨੂੰ ਕੁਝ ਸਮਝ ਨਾ ਆਇਆ, ਕੀ ਸਹੀ ਹੈ ਕੀ ਗਲਤ ਹੈ। ਉਹ ਅਜੀਬ ਹਰਕਤਾਂ ਕਰਨ ਲੱਗਾ।

ਉਧਰ, ਇਸ ਵੇਲੇ ਫਤੇਹ ਸਿੰਘ ਸਮਾਣਾ ਦੇ ਵਾਸੀਆਂ ਨੂੰ ਵਗਾਰ ਕੇ ਕਸਬੇ ਦੀਆਂ ਗਲੀਆਂ ਵਿਚੋਂ ਮਲਬਾ ਅਤੇ ਲਾਸ਼ਾਂ ਹਟਾਉਣ ਵਿਚ ਰੁੱਝਾ ਹੋਇਆ ਸੀ।

## 38

ਖ਼ਾਲਸਾ ਫੌਜ ਦੇ ਹੌਸਲੇ ਬੁਲੰਦ ਸਨ। ਹਰ ਸਿੰਘ ਭਾਵੇਂ ਜੱਥੇਦਾਰ ਸੀ ਜਾਂ ਆਮ ਸਿਪਾਹੀ ਚੜ੍ਹਦੀ ਕਲਾ ਵਿਚ ਸੀ। ਪਿੰਡਾਂ, ਕਸਬਿਆਂ ਅਤੇ ਪਰਗਨਿਆਂ ਵਿਚ ਇਸਲਾਮੀ ਝੰਡਿਆਂ ਦੀ ਥਾਂ ਕੇਸਰੀ ਨਿਸ਼ਾਨ ਝੂਲਣ ਲੱਗੇ। ਬੰਦਾ ਸਿੰਘ ਨੇ ਸੋਚਿਆ ਹੁਣ ਲੋਹਾ ਗਰਮ ਹੈ, ਜੇ ਸਤਲੁਜ ਪਾਰ ਦੇ ਸਿੰਘ ਵੀ ਆ ਮਿਲਣ ਤਾਂ ਸਰਹਿੰਦ ਦੇ ਨਵਾਬ ਨਾਲ ਵੀ ਦੋ ਹੱਥ ਕਰ ਲਈਏ। ਉਸਨੇ ਬਾਬਾ ਬਿਨੋਦ ਸਿੰਘ ਅਤੇ ਬਾਜ਼ ਸਿੰਘ ਨੂੰ ਸਥਿਤੀ ਦਾ ਜਾਇਜ਼ਾ ਲੈਣ ਲਈ ਰੋਪੜ ਵੱਲ ਭੇਜਿਆ।

ਹਰ ਪਾਸੇ ਬੰਦਾ ਸਿੰਘ ਦੀ ਜੈ ਜੈਕਾਰ ਹੋਣ ਲੱਗੀ। ਫੌਜ ਵਿਚ ਪਿੰਡਾਂ ਦੇ ਆਮ ਲੋਕਾਂ ਵਿਚ ਇਥੋਂ ਤੱਕ ਕਿ ਮੁਗ਼ਲ ਸੈਨਾ ਵਿਚ ਵੀ ਉਸਦੀ ਬਹਾਦਰੀ ਦੇ ਚਰਚੇ ਹੋਣ ਲੱਗੇ। ਬੰਦਾ ਸਿੰਘ ਆਪਣੇ ਸਿੰਘਾਂ ਨਾਲ ਜਿਧਰ ਵੀ ਜਾਂਦਾ, ਉਸਦੇ ਨਾਮ ਦਾ ਜੈਕਾਰਾ ਬੁਲਾਇਆ ਜਾਂਦਾ। ਬੰਦਾ ਸਿਘ ਨੇ ਇਸਨੂੰ ਸਖ਼ਤੀ ਨਾਲ ਰੋਕਿਆ:

-ਨਹੀਂ ਸਿੰਘ ਜੀ, ਇਹ ਗਲਤ ਹੈ। ਜੈਕਾਰਾ ਗੁਰੂ ਦੇ ਨਾਮ ਦਾ ਲਾਉਣਾ ਹੈ। ਜੈ ਗੁਰੂ ਦੀ ਆਖਣੀ ਹੈ। ਮੈਂ ਤਾਂ ਗੁਰੂ ਦਾ ਸੇਵਕ ਹਾਂ, ਗੁਰੂ ਦਾ ਬੰਦਾ ਹਾਂ।'

ਲੋਕ ਫੇਰ ਵੀ ਭੁੱਲ ਜਾਂਦੇ। ਉਹ ਗੁਰੂ ਦੀ ਜੈ ਦੇ ਨਾਲ ਹੀ 'ਬੰਦਾ ਸਿੰਘ ਦੀ ਜੈ' ਵੀ ਬੋਲਣ ਲੱਗੇ।

ਬੰਦਾ ਸਿੰਘ ਦਿਨ-ਰਾਤ ਯੁੱਧ ਬਾਰੇ ਹੀ ਸੋਚਣ ਲੱਗਾ। ਕਿਹੜਾ ਵੇਲਾ ਹੋਵੇ ਸਰਹਿੰਦ ਦੇ ਸੂਬੇਦਾਰ ਨੂੰ ਟੱਕਰੇ। ਸਿੰਘਾਂ ਨੂੰ ਆਪਣੀ ਨਿਗਰਾਨੀ ਹੇਠ ਜੰਗੀ ਅਭਿਆਸ ਕਰਵਾਉਣ ਲੱਗਾ। ਆਪਣੇ ਪੜਾਅ ਉਪਰ ਆਰਜ਼ੀ ਭੱਠੀਆਂ ਅੱਠੇ ਪਹਿਰ ਮਘਣ ਲੱਗੀਆਂ। ਲੁਹਾਰਾਂ ਨੇ ਤਲਵਾਰਾਂ, ਢਾਲਾਂ, ਤੀਰਾਂ ਦੇ ਢੇਰ ਲਾ ਦਿੱਤੇ। ਲੁੱਟ ਦੇ ਮਾਲ ਵਿਚੋਂ ਜੋ ਖਰੀਦ ਸਕਦੇ ਖਰੀਦ ਲੈਂਦੇ। ਰਸਦ ਪਾਣੀ ਤੋਂ ਬਾਹਰਾ ਜੋ ਬਚਦਾ ਸਿੰਘਾਂ ਵਿਚ ਵੰਡ ਦਿੰਦੇ। ਬੰਦਾ ਸਿੰਘ ਦਾ ਅਜਿਹਾ ਵਰਤਾਰਾ ਵੇਖਕੇ ਪਿੰਡਾਂ ਦੇ ਮੁਸਲਮਾਨ ਵੀ ਉਹਨਾਂ ਨਾਲ ਆ ਰਲੇ। ਉਹਨਾਂ ਨੂੰ ਵੀ ਬਰਾਬਰ ਦਾ ਹਿੱਸਾ ਮਿਲਣ ਲੱਗਾ।

ਸਮਾਣੇ ਦੀ ਜਿੱਤ ਤੋਂ ਬਾਅਦ, ਬੰਦਾ ਸਿਘ ਨੇ ਘੁੜਾਮ ਦੇ ਪਠਾਣਾਂ ਉਪਰ ਜਾ ਹੱਲਾ ਬੋਲਿਆ। ਪਠਾਣ ਪੂਰੇ ਘੁਮੰਡ ਵਿਚ ਸਨ ਪਰ ਸਿੰਘਾਂ ਦੇ ਜਨੂੰਨ ਅੱਗੇ ਉਹਨਾਂ ਦੇ ਪੈਰ ਨਾ ਟਿਕੇ। ਉਹ ਅੜੇ ਜ਼ਰੂਰ। ਦੋਹਾਂ ਧਿਰਾਂ ਦਾ ਜਾਨੀ ਨੁਕਸਾਨ ਵੀ ਹੋਇਆ। ਪਰ ਸਿੰਘਾਂ ਨੇ ਪਠਾਣਾਂ ਨੂੰ ਅੱਗੇ ਲਾ ਲਿਆ। ਪਠਾਣਾਂ ਦੀ ਕੋਈ ਪੇਸ਼ ਨਾ ਗਈ ਤੇ ਉਹ ਹਵੇਲੀਆਂ ਛੱਡ ਕੇ ਹਿਫਾਜ਼ਤੀ ਥਾਵਾਂ ਵੱਲ ਨੱਠ ਗਏ।

ਸਿੰਘਾਂ ਨੇ ਹਵੇਲੀਆਂ ਲੁੱਟ ਲਈਆਂ। ਧਨ, ਜ਼ੇਵਰ ਅਤੇ ਹਥਿਆਰ ਕਾਬੂ ਕਰਕੇ, ਹਵੇਲੀਆਂ ਸਾੜ ਦਿੱਤੀਆਂ। ਪੂਰੇ ਇਲਾਕੇ ਵਿਚ ਬੰਦਾ ਸਿੰਘ ਦੀ ਦਹਿਸ਼ਤ ਫੈਲ ਗਈ। ਘੁੜਾਮ ਖਾਲਸਾ ਫੌਜ ਦੇ ਕਬਜ਼ੇ ਹੇਠ ਆ ਗਿਆ। ਬੰਦਾ ਸਿੰਘ ਨੇ ਤੱਤੇ ਘਾਹ ਠਸਕਾ ਉਪਰ ਹੱਲਾ ਬੋਲਕੇ ਉਸਨੂੰ ਵੀ ਆਪਣੇ ਅਧੀਨ ਕਰ ਲਿਆ। ਦੋਵੇਂ ਥਾਵਾਂ ਉਪਰ ਪ੍ਰਬੰਧ ਖਾਲਸਾ ਪੰਚਾਇਤਾਂ ਦੇ ਹਵਾਲੇ ਕਰਕੇ ਪਠਾਣਾਂ ਦੀਆਂ ਜ਼ਮੀਨਾਂ ਮੁਜ਼ਾਰਿਆਂ ਨੂੰ ਦੇ ਦਿੱਤੀਆਂ।

ਜਦ ਬਾਬਾ ਬਿਨੋਦ ਸਿੰਘ ਅਤੇ ਬਾਜ਼ ਸਿੰਘ ਵਾਪਸ ਮੁੜੇ ਤਾਂ ਉਸ ਵੇਲੇ ਬੰਦਾ ਸਿੰਘ ਨੇ ਸਢੌਰੇ ਤੋਂ ਦੋ ਕੋਹ ਦੀ ਵਿੱਥ ਉਪਰ ਡੇਰਾ ਲਾਇਆ ਹੋਇਆ ਸੀ। ਬੰਦਾ ਸਿੰਘ ਨਾਲ ਮੁਲਾਕਾਤ ਹੋਣ ਤੋਂ ਪਹਿਲਾਂ ਹੀ ਉਹਨਾਂ ਨੂੰ ਸਿੰਘਾਂ ਤੋਂ ਪਤਾ ਚੱਲ ਗਿਆ...., ਘੁੜਾਮ ਤੇ ਠਸਕਾ ਖਾਲਸਾ ਫੌਜ ਦੇ ਕਬਜੇ ਵਿਚ ਨੇ ਤਾਂ ਉਹ ਬੜੇ ਹੈਰਾਨ ਹੋਏ, ਘੁੜਾਮ ਕਸਬੇ ਨਾਲ ਤਾਂ ਗੁਰੂ ਜੀ ਦੇ ਬੜੇ ਚੰਗੇ ਸਬੰਧ ਸਨ। ਇਸ ਉਪਰ ਹਮਲਾ ਕਰਨ ਦੀ ਕੀ ਜ਼ਰੂਰਤ ਪੈ ਗਈ ?

ਰੋਪੜ ਵੱਲ ਦੀ ਖ਼ਬਰ ਦੇਣ ਲਈ ਜਦ ਦੋਵੇਂ ਜੱਥੇਦਾਰ ਬੰਦਾ ਸਿੰਘ ਨੂੰ ਮਿਲੇ ਤਾਂ ਬਾਬਾ ਬਿਨੋਦ ਸਿੰਘ ਨੇ ਦੱਸਿਆ-'ਖਾਲਸਾ ਜੀ, ਘੜਾਮ ਵਿਚ ਤਾਂ ਭੀਖਮ ਸ਼ਾਹ ਜੀ ਰਹਿੰਦੇ ਨੇ, ਇਹਨਾਂ ਨੇ ਲਖਨੌਰ ਵਿਚ ਠਹਿਰਨ ਸਮੇਂ ਨੌਵੇਂ ਗੁਰੂ ਜੀ ਦੀ ਬੜੀ ਮਦਦ ਕੀਤੀ ਸੀ। ਇਹ ਤਾਂ ਸਾਡੇ ਪਾਸੋਂ ਵੱਡੀ ਅਵੱਗਿਆ ਹੋ ਗਈ ਹੈ। ਗੁਰੂ ਜੀ ਨੇ ਵੀ ਆਖਿਆ ਸੀ ਜਿਹਨਾਂ ਮੁਸਲਮਾਨਾਂ ਨੇ ਸਿੱਖਾਂ ਦੀ ਸਹਾਇਤਾ ਕੀਤੀ ਏ ਉਹਨਾਂ ਦਾ ਖ਼ਿਆਲ ਰੱਖਿਆ ਜਾਵੇ। ਇਹ ਤਾਂ ਬਹੁਤ ਬੁਰਾ ਹੋਇਆ ਖਾਲਸਾ ਜੀ।'

ਬੰਦਾ ਸਿੰਘ ਸੋਚੀਂ ਪੈ ਗਿਆ। ਮਨ ਵਿਚ ਪਛਤਾਵਾ ਹੋਇਆ। ਸਚਮੁੱਚ ਅਣਜਾਣੇ ਵਿਚ ਕੁਤਾਹੀ ਹੋ ਗਈ ਬੋਲਿਆ: 'ਮੈਨੂੰ ਜਾਣਕਾਰੀ ਨਹੀਂ ਸੀ ਸਿੰਘ ਜੀ। ਘੁੜਾਮ ਉਪਰ ਹਮਲਾ ਕਰਨ ਤੋਂ ਸਿੰਘਾਂ ਨੂੰ ਵਰਜ ਦਿੰਦਾ। ਪਰ ਹੁਣ ਤਾਂ ਜੋ ਹੋਣਾ ਸੀ ਹੋ ਗਿਆ ਹੈ। ਇਹ ਸਮਾਂ ਦੁਖੀ ਹੋਣ ਦਾ ਨਹੀਂ ਹੈ। ਜਦ ਫੌਜਾਂ ਕਿਸੇ ਵੱਡੇ ਮਕਸਦ ਦੀ ਪੂਰਤੀ ਲਈ ਲੜਦੀਆਂ ਨੇ ਤਾਂ ਅਜਿਹੀਆਂ ਗੱਲਾਂ ਵਾਪਰ ਜਾਂਦੀਆਂ ਨੇ। ਯੁੱਧ ਦੇ ਮੈਦਾਨ ਵਿਚ ਇਹ ਵੇਖਣ ਦਾ ਸਮਾਂ ਕਿਥੇ ਹੁੰਦਾ ਹੈ, ਕੌਣ ਮਿੱਤਰ ਹੈ, ਕੌਣ ਦੁਸ਼ਮਣ ਹੈ। ਉਦੋਂ ਲੜ ਰਹੇ ਸਿਪਾਹੀ ਨੇ ਹਰ ਸਾਹਮਣੇ ਆਏ ਨੂੰ ਮਾਰਨਾ ਹੁੰਦਾ ਹੈ ਤੇ ਆਪਣੇ ਆਪ ਨੂੰ ਬਚਾਉਣਾ ਹੁੰਦਾ ਹੈ। ਜੰਗ ਦਾ ਅਸੂਲ ਹੈ ਸਿੰਘ ਜੀ ਵੈਰੀ ਦੇ ਰੂਪ ਵਿਚ ਜੇ ਬਾਪ ਜਾਂ ਪੁੱਤਰ ਵੀ ਹੋਵੇ, ਰਣ-ਭੂਮੀ ਵਿਚ ਬਖਸ਼ਣਾ ਨਹੀਂ ਹੈ।'

-ਖਾਲਸਾ ਜੀ, ਸਿੰਘਾਂ ਨੇ ਦੱਸਿਆ ਹੈ, ਹੁਣ ਠਸਕਾ ਵਿਚ ਵੀ ਖਾਲਸਾ ਚੌਂਕੀ ਹੈ ਤੇ ਇਸਨੂੰ ਫਤੇਹ ਸਿੰਘ ਦੇ ਅਧੀਨ ਕਰ ਦਿੱਤਾ ਗਿਆ ਹੈ ? ' ਬਾਬਾ ਬਿਨੋਦ ਸਿਘ ਨੇ ਪੁੱਛਿਆ।

-ਸਹੀ ਸੁਣਿਆ ਹੈ।' ਬੰਦਾ ਸਿੰਘ ਨੇ ਸਹਿਜ-ਭਾਅ ਕਿਹਾ।

-ਪਰ ਖਾਲਸਾ ਜੀ, 'ਠਸਕਾ' ਤਾਂ ਭੀਖਮ ਸ਼ਾਹ ਦੀ ਜਾਗੀਰ ਹੈ। ਉਸਨੂੰ ਬਖਸ਼ਿਸ਼ ਹੋਈ ਹੈ।'

-ਸਿੰਘ ਜੀ, ਖਾਲਸਾ ਫੌਜ ਨੇ ਠਸਕਾ ਉਪਰ ਹੱਲਾ ਨਹੀਂ ਬੋਲਿਆ। ਉਥੋਂ ਦੇ ਵਸਨੀਕਾਂ ਨੇ ਆਪ ਹੀ ਸਿੰਘਾਂ ਅੱਗੇ ਗੋਡੇ ਟੇਕ ਦਿੱਤੇ। ਹੁਣ ਅਸੀਂ ਉਹਨਾਂ ਦੀ ਸੁਰੱਖਿਆ ਕਰਨ ਦਾ ਜ਼ਿੰਮਾ ਲਿਆ ਹੈ। ਸਿੰਘ ਠਸਕੇ ਨੂੰ ਲੁੱਟਣਾ ਚਾਹੁੰਦੇ ਸਨ। ਮੈਂ ਉਥੇ ਲੁੱਟ-ਮਾਰ ਨਹੀਂ ਕਰਨ ਦਿੱਤੀ। ਜਿਹੜੇ ਵਿਅਕਤੀ ਖ਼ੁਦ ਈਨ ਮੰਨ ਲੈਣ। ਬੰਦਾ ਸਿੰਘ ਉਹਨਾਂ ਨੂੰ ਖ਼ਿਮਾ ਕਰ ਦਿੰਦਾ ਹੈ। ਮੇਰੀ ਜੰਗ ਜ਼ਾਲਮਾਂ ਹੰਕਾਰੀਆਂ ਅਤੇ ਪਾਪੀਆਂ ਨਾਲ ਹੈ। ਜਿਹੜੇ ਅੜਦੇ ਹਨ, ਉਹ ਖਾਲਸਾ ਫੌਜ ਦੇ ਵੈਰੀ ਹਨ। ਘੁੜਾਮ ਦੇ ਪਠਾਣਾਂ ਆਪਣੀ ਪੂਰੀ ਹੈਂਕੜ ਵਿਖਾਈ ਤਾਂ ਹੀ ਇਹ ਕਾਰਵਾਈ ਕਰਨੀ ਪਈ। ਹੁਣ ਸਭ ਹੋ ਚੁੱਕਾ ਹੈ। ਹਾਂ, ਇਕ ਕੰਮ ਹੋ ਸਕਦਾ ਹੈ। ਕੀ ਨਾਮ ਦੱਸਿਆ ਸੀ ਠਸਕਾ ਦੀ ਜਾਗੀਰ ਵਾਲੇ ਦਾ ? '

-ਭੀਖਮ ਸ਼ਾਹ।' ਬਾਬਾ ਬਿਨੋਦ ਸਿੰਘ ਨੇ ਦੱਸਿਆ।

-ਇਸ ਤਰ੍ਹਾਂ ਕਰੋ, ਕੁਝ ਸਿੰਘ ਠਸਕਾ ਜਾ ਕੇ ਵੇਖਣ। ਭੀਖਮ ਸ਼ਾਹ ਦੇ ਪਰਿਵਾਰ ਦਾ ਪਤਾ ਕਰਨਾ ਜੇ ਉਸਦਾ ਘਰ-ਬਾਰ ਤਬਾਹ ਹੋ ਗਿਆ ਹੈ ਤਾਂ ਉਸਦੀ ਮੁਰੰਮਤ ਕਰਵਾਣ ਅਤੇ ਭੀਖਮ ਸ਼ਾਹ ਦੀ ਹਿਫਾਜਤ ਕਰਨ।' ਬੰਦਾ ਸਿੰਘ ਨੇ ਸੁਝਾਅ ਦਿੱਤਾ।

ਬਾਬਾ ਬਿਨੋਦ ਸਿੰਘ ਅਤੇ ਬਾਜ਼ ਸਿੰਘ ਕੁਝ ਪਲ ਚੁੱਪ ਬੈਠੇ ਰਹੇ। ਫਿਰ ਉੱਠ ਕੇ ਚਲੇ ਗਏ। ਬੰਦਾ ਸਿੰਘ ਉਹਨਾਂ ਜਾਂਦਿਆਂ ਵੱਲ ਤੱਕਦਾ ਰਿਹਾ। ਇਸ ਵਾਰਤਾਲਾਪ ਤੋਂ ਉਸਦਾ ਮਨ ਬਹੁਤ ਉਦਾਸ ਹੋ ਗਿਆ।....ਜੰਗ ਸਮੇਂ ਇਹ ਕਿਵੇਂ ਸੰਭਵ ਹੋ ਸਕਦਾ ਹੈ, ਅਸੀਂ ਵੈਰੀ ਧਿਰ ਵਿਚ ਵੰਡੀਆਂ ਪਾਕੇ ਲੜੀਏ ? ਅਜੇ ਸਰਹਿੰਦ ਨਾਲ ਮੱਥਾ ਲਾਉਣਾ ਹੈ। ਜਿਸ ਕਾਰਜ ਲਈ ਇਹ ਜੱਥੇਦਾਰ ਭੇਜੇ ਸਨ, ਉਸ ਬਾਰੇ ਕੋਈ, ਖ਼ਬਰ ਨਹੀਂ। ਸਤਲੁਜ ਪਾਰ ਕਿੰਨੇ ਸਿੰਘ ਜੁੜੇ ਹੋਏ ਨੇ ? ਉਹਨਾਂ ਲਈ ਖਾਣ ਪੀਣ ਦਾ ਕੀ ਪ੍ਰਬੰਧ ਹੈ ? ਰਸਦ ਦੀ ਘਾਟ ਤਾਂ ਨਹੀਂ ਏ ? ਉਥੇ ਫਸਾਦ ਵੀ ਹੋ ਸਕਦੇ ਨੇ। ਇਹਨਾਂ ਗੱਲਾਂ ਦਾ ਫਿਕਰ ਨਹੀਂ ਭੀਖਮ ਸ਼ਾਹ ਅਤੇ ਠਸਕੇ ਦੀ ਵਧੇਰੇ ਚਿੰਤਾ ਹੋਣ ਲੱਗੀ ਹੈ।

ਬੇਚੈਨ ਅਤੇ ਪ੍ਰੇਸ਼ਾਨ ਹੋਇਆ ਬੰਦਾ ਸਿੰਘ ਆਪਣੇ ਖ਼ੈਮੇ ਅੰਦਰ ਹੀ ਚੱਕਰ ਕੱਟਣ ਲੱਗਾ।

* * *

ਮੁਸਲਮਾਨਾਂ ਦੀ ਬਹੁ ਸੰਖਿਆ ਵਾਲੇ ਕਸਬਿਆਂ ਅਤੇ ਪਰਗਣਿਆਂ ਵਿਚ ਦਹਿਸ਼ਤ ਦਾ ਮਾਹੌਲ ਬਣ ਗਿਆ। ਸਿੰਘਾਂ ਦੇ ਟੋਲਿਆਂ ਦੀਆਂ ਹਰਕਤਾਂ ਤੋਂ ਲੋਕ ਘਬਰਾਉਣ ਲੱਗੇ। ਚੋਰ-ਉਚੱਕੇ ਵੀ ਸਿੰਘਾਂ ਦੇ ਭੇਸ ਵਿਚ ਕਾਰਵਾਈਆਂ ਕਰਨ ਲੱਗੇ। ਅਜਿਹੀ ਦਹਿਸ਼ਤ ਦੇ ਬਾਵਜੂਦ ਹਾਕਮਾਂ ਅਤੇ ਉਹਨਾਂ ਦੇ ਚਾਪਲੂਸਾਂ ਦੇ ਹੰਕਾਰੀ ਰਵੱਈਏ ਵਿਚ ਕੋਈ ਬਹੁਤਾ ਫ਼ਰਕ ਨਹੀਂ ਸੀ ਪਿਆ।

ਇਹਨਾਂ ਦਿਨਾਂ ਵਿਚ ਹੀ ਕਪੂਰੀ ਦੇ ਨਵਾਬ ਕਦਾਮ ਉਦਦੀਨ ਦੇ ਲਠੈਤ ਆਪਣੀ ਜਾਗੀਰ ਦੇ ਮਜ਼ਾਰਿਆਂ ਤੋਂ ਲਗਾਨ ਦੀ ਵਸੂਲੀ ਲਈ ਨਿਕਲੇ ਹੋਏ ਸਨ। ਉਹਨਾਂ ਕੋਲ ਇਕ ਲੰਮੀ ਫਰਿਸਤ ਸੀ ਜਿਸ ਵਿਚ ਬਹੁਤੇ ਨਾਮ ਹਿੰਦੂ ਅਤੇ ਸਿੱਖ ਮੁਜ਼ਾਰਿਆਂ ਦੇ ਸਨ। ਗੁਲਾਬ ਚੰਦ, ਕਪੂਰੀ ਚੰਦ, ਮੂਲ ਚੰਦ, ਸੰਸਾਰ ਚੰਦ, ਮੁਕੰਦੀ ਲਾਲ, ਦੌਲਤ ਰਾਮ, ਕਰੋੜੀ ਸਿੰਘ, ਗੇਂਦਾ ਰਾਮ, ਭਾਗੂ ਸਿੰਘ, ਤੀਰਥ ਰਾਮ, ਭੰਮਾ ਸਿੰਘ, ਹੋਰ ਬੜੇ ਨਾਮ ਸਨ।

ਇਕ ਜਣਾ ਘਰ ਦੇ ਬਾਹਰ ਖੜ੍ਹ ਕੇ ਨਾਮ ਪੁਕਾਰਦਾ। ਫਿਰ ਲਠੈਤ ਰੋਂਦੇ ਕੁਰਲਾਂਦੇ ਬੰਦੇ ਨੂੰ ਘੜੀਸ ਕੇ ਕਦਾਮ ਉਦਦੀਨ ਦੇ ਸਿਪਾਹੀਆਂ ਹਵਾਲੇ ਕਰ ਦਿੰਦੇ ਅਤੇ ਅਗਲਾ ਬੰਦਾ ਲੱਭਣ ਲਗਦੇ। ਜਿਹੜੇ ਵਿਰੋਧ ਕਰਦੇ, ਉਹਨਾਂ ਦੀ ਕੁੱਟ-ਮਾਰ ਹੁੰਦੀ। ਮੁਹੱਲੇ ਬਸਤੀਆਂ ਦੇ ਲੋਕ ਤਰਾਹ ਤਰਾਹ ਕਰਨ ਲੱਗੇ। ਲਠੈਤਾਂ ਕਿਸੇ ਦੀਆਂ ਮੱਝਾਂ ਖੋਲ੍ਹ ਲਈਆਂ, ਕਿਸੇ ਦੀਆਂ ਗਾਵਾਂ। ਨਵਾਬ ਦਾ ਹੁਕਮ ਸੀ, ਲਗਾਨ ਹਰ ਹਾਲਤ ਵਿਚ ਵਸੂਲ ਕਰਨਾ ਹੈ।

ਲਠੈਤਾਂ ਨੇ ਗੁਲਾਬ ਚੰਦ ਖੱਤਰੀ ਦਾ ਬੂਹਾ ਜਾ ਖੜਕਾਇਆ। ਉਹ ਬੀਮਾਰ ਸੀ, ਖੰਘਦਾ ਖੰਘਦਾ ਉੱਠ ਕੇ ਬਾਹਰ ਗਿਆ। ਨਵਾਬ ਦੇ ਲੱਠ-ਮਾਰਾਂ ਨੂੰ ਵੇਖ ਕੇ ਗਿੜਗੜਾਉਣ ਲੱਗਾ – 'ਇਸ ਵਾਰ ਮੀਂਹ ਨਹੀਂ ਪਿਆ। ਸਾਰੀ ਫਸਲ ਸੜ ਗਈ। ਇਕ ਦਾਣਾ ਨੀ ਹੋਇਆ। ਵੇਖ ਲਓ ਘਰ ਦੀ ਭੜੋਲੀ ਵੀ ਖਾਲੀ ਪਈ ਹੈ।'

-ਨਵਾਬ ਸਾਹਬ ਨੇ ਤੇਰੀ ਭੜੋਲੀ ਦਾ ਠੇਕਾ ਨਹੀਂ ਲਿਆ ਹੋਇਆ। ਲਗਾਨ ਅਦਾ ਕਰ, ਨਹੀਂ ਤਾਂ ਸਾਡੇ ਨਾਲ ਤੁਰ।' ਇਕ ਲਠੈਤ ਨੇ ਗੁਲਾਬ ਚੰਦ ਨੂੰ ਗਿੱਚੀ ਤੋਂ ਫੜ ਕੇ ਆਪਣੇ ਨਾਲ ਤੋਰਨਾ ਚਾਹਿਆ।

ਖੱਤਰੀ ਦੀ ਮੁਟਿਆਰ ਧੀ ਅੱਗੇ ਹੋ ਕੇ ਤਰਲੇ ਕਰਨ ਲੱਗੀ -'ਮੇਰੇ ਪਿਤਾ ਨੂੰ ਛੱਡ ਦਿਓ। ਇਹ ਤਾਂ ਕਿੰਨੇ ਦਿਨਾਂ ਤੋਂ ਬੀਮਾਰ ਹੈ। ਤਿੰਨ ਮਹੀਨੇ ਹੋ ਗਏ ਨੇ ਮੇਰੀ ਮਾਂ ਮਰ ਗਈ ਹੈ। ਘਰ ਵਿਚ ਪਿਤਾ ਤੋਂ ਬਿਨਾਂ ਹੋਰ ਕੋਈ ਨਹੀਂ। ਸਾਨੂੰ ਥੋੜ੍ਹੇ ਦਿਨਾਂ ਦੀ ਮੁਹਲਤ ਦੇ ਦਿਓ।'

ਉਹਨਾਂ ਲੜਕੀ ਦੀ ਕੋਈ ਗੱਲ ਨਾ ਸੁਣੀ। ਗੁਲਾਬ ਚੰਦ ਨੂੰ ਆਪਣੇ ਨਾਲ ਘੜੀਸ ਲਿਆ। ਰੋਂਦੀ ਦੁਹਾਈ ਪਾਉਂਦੀ ਲੜਕੀ ਵੀ ਪਿੱਛੇ ਤੁਰ ਪਈ।

ਨਵਾਬ ਦੀ ਹਵੇਲੀ ਦੇ ਵਿਹੜੇ ਵਿਚ ਵੀਹ ਬਾਈ ਮੁਜ਼ਾਰੇ ਬਿਠਾਏ ਹੋਏ ਸਨ। ਉਹਨਾਂ ਦੇ ਲੱਠ-ਮਾਰ ਪੂਰੀ ਮੁਸਤੈਦੀ ਨਾਲ ਪਹਿਰਾ ਦੇ ਰਹੇ ਸਨ। ਹਵੇਲੀ ਦੇ ਵੱਡੇ ਦਰਵਾਜ਼ੇ ਉਪਰ ਵੀ ਨਵਾਬ ਦੇ ਸਿਪਾਹੀਆਂ ਦਾ ਪਹਿਰਾ ਸੀ। ਮੁਜ਼ਾਰੇ ਇਕ ਦੂਸਰੇ ਨੂੰ ਰੋ ਰੋ ਕੇ ਆਪਣੇ ਦੁੱਖੜੇ ਸੁਨਾਉਣ ਲੱਗੇ ਹੋਏ ਸਨ। ਜਦ ਗੁਲਾਬ ਚੰਦ ਨੂੰ ਲੱਠ ਮਾਰਾਂ ਨੇ ਮੁਜ਼ਾਰਿਆਂ ਵਲ ਧੱਕਾ ਦਿੱਤਾ ਤਾਂ ਉਹ ਡਿੱਗ ਹੀ ਪੈਣ ਲੱਗਾ ਸੀ ਜੇ ਫੁਰਤੀ ਨਾਲ ਉਸਦੀ ਲੜਕੀ ਨਾ ਸੰਭਾਲਦੀ।

ਹਵੇਲੀ ਦੇ ਅੰਦਰ, ਇਕ ਕਮਰੇ ਵਿਚ ਨਵਾਬ ਕਦਾਮਉਦਦੀਨ ਉਸ ਮੁਜਾਰੇ ਦੀ ਇਕ ਖ਼ੂਬਸੂਰਤ ਲੜਕੀ ਨਾਲ ਕਾਮ-ਕਰੀੜਾ ਵਿਚ ਮਸਤ ਸੀ, ਜਿਹੜਾ ਲਗਾਨ ਅਦਾ ਨਹੀਂ ਸੀ ਕਰ ਸਕਿਆ। ਹਵੇਲੀ ਦੇ ਵਿਹੜੇ ਵਿਚ ਬਿਠਾਏ ਮੁਜਾਰਿਆਂ ਦੇ ਰੋਣ-ਪਿੱਟਣ ਦੀਆਂ ਅਵਾਜ਼ਾਂ ਨਵਾਬ ਨੂੰ ਕਮਰੇ ਵਿਚ ਵੀ ਸੁਣਦੀਆਂ ਸਨ। ਉਸਦਾ ਮਜ਼ਾ ਕਿਰਕਿਰਾ ਹੋ ਰਿਹਾ ਸੀ। ਉਹ ਗੁੱਸੇ ਵਿਚ ਹੱਥ ਵਿਚ ਕੋੜਾ ਲਈ ਬਾਹਰ ਨਿਕਲ ਕੇ ਕੜਕਿਆ-'ਇਹਨਾਂ ਖਬੀਸਾਂ ਏਨਾ ਰੌਲਾ ਕਿਉਂ ਪਾਇਆ ਹੋਇਐ ?'

ਨਵਾਬ ਦੇ ਅਚਾਨਕ ਬਾਹਰ ਨਿਕਲਣ ਤੇ ਲਠੈਤ ਡਰ ਗਏ, ਇਕ ਹਿੰਮਤ ਕਰਕੇ ਬੋਲਿਆ- 'ਹਜ਼ੂਰ ਇਹ ਮੁਜਾਰੇ ਲਗਾਨ ਅਦਾ ਨਾ ਕਰਨ ਦੇ ਦੋਸ਼ੀ ਨੇ। ਆਪਦੇ ਹੁਕਮ ਨਾਲ ਏਥੇ ਪਕੜ ਲਿਆਏ ਹਾਂ।'

-ਸਾਰਿਆਂ ਦੇ ਪੰਜ ਪੰਜ ਕੋੜੇ ਲਾਕੇ ਛੱਡ ਦਿਓ ਔਰ ਸੱਤ ਦਿਨ ਦੀ ਮੁਹਲਤ ਦਿਓ। ਫਿਰ ਵੀ ਲਗਾਨ ਨਾ ਦੇਣ ਤਾਂ ਮੇਰੇ ਅੱਗੇ ਪੇਸ਼ ਕਰੋ।' ਹੁਕਮ ਦੇ ਕੇ ਨਵਾਬ ਨੇ ਕੰਡ ਮੋੜੀ ਹੀ ਸੀ, ਉਸਨੂੰ ਇਕ ਰੁਦਨ ਸੁਣਿਆ-'ਮਾਈ ਬਾਪ ਮੇਰੇ ਪਿਤਾ ਨੂੰ ਬਖਸ਼ ਦੇਵੋ। ਉਹ ਪਿਛਲੇ ਕਈ ਦਿਨਾਂ ਤੋਂ ਬੀਮਾਰ ਏ। ਇਸ ਬਾਰ ਮੀਂਹ ਨਹੀਂ ਪਿਆ। ਫ਼ਸਲ ਕਿਥੋਂ ਆਵੇਗੀ ?'

ਨਵਾਬ ਕ੍ਰੋਧ ਨਾਲ ਮੁੜਿਆ। ਉਸਦੇ ਹੁਕਮ ਪਿੱਛੋਂ ਇਸ ਤਰ੍ਹਾਂ ਬੋਲਣਾ, ਉਸਦੀ ਤੌਹੀਨ ਸੀ, ਹੁਕਮ ਅਦੂਲੀ ਸੀ। -'ਕੌਣ ਹੈ ਇਹ ਬਦਤਮੀਜ਼ ?'

ਇਕ ਸਿਪਾਹੀ ਖ਼ਿਮਾ ਮੰਗਦਾ ਫੌਰਨ ਅੱਗੇ ਆਇਆ-'ਹਜ਼ੂਰ ਇਹ ਗੁਲਾਬ ਚੰਦ ਖੱਤਰੀ ਦੀ ਦੁਖ਼ਤਰ ਹੈ।'

ਸ਼ਰਾਬ ਦੇ ਨਸ਼ੇ ਵਿਚ ਮਦਹੋਸ਼ ਨਵਾਬ ਖੱਤਰੀ ਦੀ ਲੜਕੀ ਨੂੰ ਵੇਖਦਾ ਰਹਿ ਗਿਆ। ਇਹ ਰੰਨ ਏਨਾ ਚਿਰ ਮੇਰੀਆਂ ਨਜ਼ਰਾਂ ਤੋਂ ਓਹਲੇ ਕਿਵੇਂ ਹੋਈ ਰਹੀ ?

-ਕੀ ਆਖਦੀ ਏ ?' ਨਵਾਬ ਲੜਕੀ ਦੀਆਂ ਅੱਖਾਂ ਵਿਚ ਸਿੱਧਾ ਝਾਕਿਆ।

ਲੜਕੀ ਦੇ ਦੋਵੇਂ ਹੱਥ ਜੁੜ ਗਏ। ਰੋਂਦਿਆਂ ਬੋਲੀ-'ਮੇਰਾ ਪਿਤਾ ਬਿਮਾਰ ਏ। ਹੁਣੇ ਮੰਜੇ ਉਪਰੋਂ ਉੱਠ ਕੇ ਆਇਆ ਹੈ। ਕੋੜਿਆਂ ਦੀ ਮਾਰ ਨਾਲ ਮਰ ਜਾਏਗਾ। ਇਸ ਨੂੰ ਮਾਫੀ ਦੇ ਦਿਓ।'

-ਇਸ ਨੂੰ ਅੱਗੇ ਲੈ ਕੇ ਆਓ।' ਨਵਾਬ ਨੇ ਹੁਕਮ ਦਿੱਤਾ।

ਸਿਪਾਹੀ ਲੜਕੀ ਨੂੰ ਅੱਗੇ ਲੈ ਆਏ। ਬਿਲਕੁਲ ਨਵਾਬ ਦੇ ਸਾਹਮਣੇ। ਨਵਾਬ ਕੁਝ ਦੇਰ ਕਾਮੀ ਨਿਗਾਹਵਾਂ ਨਾਲ ਉਸਦੇ ਰੂਪ ਨੂੰ ਉਸਦੇ ਜਿਸਮ ਨੂੰ ਵੇਂਹਦਾ ਰਿਹਾ। ਫਿਰ ਪੁੱਛਿਆ:

-ਕੀ ਚਾਹੁੰਨੀ ਏਂ ?'

-ਮੇਰੇ ਪਿਤਾ ਨੂੰ ਬਖਸ਼ ਦਿਓ। ਕੁਝ ਦਿਨਾਂ ਦੀ ਮੁਹਲਤ ਦੇ ਦਿਉ। ਲਗਾਨ ਅਦਾ ਕਰ ਦੇਵਾਂਗੇ।' ਹੰਝੂ ਭਿੱਜੀਆਂ ਅੱਖਾਂ ਨਾਲ ਲੜਕੀ ਨੇ ਫਿਰ ਹੱਥ ਜੋੜੇ।

–ਦੇ ਦਿੱਤੀ ਮੁਹਲਤ। ਕੀ ਨਾਂ ਏ ਤੇਰੇ ਅੱਬਾ ਦਾ ? ' ਨਵਾਬ ਨੇ ਪੁੱਛਿਆ

–ਗੁਲਾਬ ਚੰਦ।' ਇਕ ਆਸ ਨਾਲ ਕੁੜੀ ਨੇ ਅੱਥਰੂ ਪੂੰਝ ਲਏ।

–ਗੁਲਾਬ ਚੰਦ ਨੂੰ ਜਾਣ ਦਿੱਤਾ ਜਾਵੇ।' ਨਵਾਬ ਨੇ ਸਿਪਾਹੀਆਂ ਅਤੇ ਲਠੈਤਾਂ ਵੱਲ ਝਾਕਦਿਆਂ ਹੁਕਮ ਸੁਣਾਇਆ–'ਤੇ ਇਸ ਲੜਕੀ ਨੂੰ ਹਵੇਲੀ ਦੇ ਅੰਦਰ ਪਹੁੰਚਾਓ।' ਨਵਾਬ ਨੇ ਬਾਂਹ ਫੜਕੇ ਲੜਕੀ ਨੂੰ ਅੰਦਰ ਵੱਲ ਧੱਕਾ ਦੇ ਦਿੱਤਾ।

ਲੜਕੀ ਦੀ ਚੀਖ ਨਿਕਲ ਗਈ।

ਗੁਲਾਬ ਚੰਦ ਕੁਰਲਾਇਆ–'ਹਜ਼ੂਰ ਮੈਂ ਲਗਾਨ ਵੀ ਦਿਆਂਗਾ। ਮੇਰੇ ਕੋੜੇ ਵੀ ਮਾਰ ਲਓ। ਪਰ ਮੇਰੀ ਬੱਚੀ ਨੂੰ ਘਰ ਜਾਣ ਦੇਵੋ।'

–ਹੁਣ ਤੇਰੇ ਕੋੜੇ ਵੀ ਵੱਜਣਗੇ ਤੇ ਇਹ ਰੰਨ ਵੀ ਹਵੇਲੀ 'ਚ ਰਹੇਗੀ।' ਸ਼ਰਾਬੀ ਨਵਾਬ ਨੇ ਅੱਖਾਂ ਵਿਖਾਈਆਂ।

–ਹਜ਼ੂਰ ਅਸੀਂ ਸਾਰੇ ਮਿਲਕੇ ਗੁਲਾਬ ਚੰਦ ਦਾ ਲਗਾਨ ਅਦਾ ਕਰ ਦਿੰਨੇ ਆਂ, ਇਸ ਦੀ ਧੀ ਨੂੰ ਜਾਣ ਦਿੱਤਾ ਜਾਵੇ।' ਕਈ ਮੁਜ਼ਾਰੇ ਇਕ ਸਾਥ ਬੋਲੇ।

–ਸਭਨਾਂ ਦੇ ਕੋੜੇ ਮਾਰ ਕੇ ਬਾਹਰ ਕੱਢੋ ਤੇ ਹਵੇਲੀ ਦਾ ਦਰਵਾਜ਼ਾ ਬੰਦ ਕਰ ਦਿਓ।' ਨਵਾਬ ਨੇ ਹੁਕਮ ਦਿੱਤਾ ਤੇ ਗੁਲਾਬ ਚੰਦ ਦੀ ਲੜਕੀ ਨੂੰ ਧੂਹਦਾ ਹਵੇਲੀ ਅੰਦਰ ਲੈ ਗਿਆ।

ਹਵੇਲੀ ਦੇ ਵਿਹੜੇ ਵਿਚ ਹਾਲ–ਦੁਹਾਈ ਮੱਚ ਗਈ। ਵਿਹੜੇ ਵਿਚ ਮੁਜਾਰਿਆਂ ਦੀਆਂ ਚੀਖਾਂ ਸੁਣਦੀਆਂ ਸਨ ਤੇ ਹਵੇਲੀ ਦੇ ਕਮਰਿਆਂ ਦੀਆਂ ਖਿੜਕੀਆਂ ਵਿਚੋਂ ਦੀ ਗੁਲਾਬ ਚੰਦ ਦੀ ਧੀ ਦੀਆਂ ਚੀਖਾਂ ਨਾਲ ਕੰਧਾਂ ਹਿੱਲ ਰਹੀਆਂ ਸਨ।

ਸਭਨਾਂ ਨੂੰ ਬਾਹਰ ਕੱਢ ਕੇ ਹਵੇਲੀ ਦਾ ਵੱਡਾ ਦਰਵਾਜ਼ਾ ਮੱਗਰਮੱਛ ਦੇ ਜਬਾੜ੍ਹੇ ਵਾਂਗ ਬੰਦ ਹੋ ਗਿਆ।

* * *

ਬੰਦਾ ਸਿੰਘ ਆਪਣੇ ਤੰਬੂ ਦੇ ਬਾਹਰ, ਨਿੱਜੀ ਸ਼ਸਤਰਾਂ ਦਾ ਨਿਰੀਖਣ ਕਰ ਰਿਹਾ ਸੀ। ਤੀਰ ਕਮਾਨ ਦੀ ਤੰਦੀ ਬਦਲਣ ਵਾਲੀ ਸੀ। ਤਲਵਾਰ ਦੀ ਧਾਰ ਲਾਉਣ ਵਾਲੀ ਸੀ। ਢਾਲ ਵਿਚ ਪਏ ਚਿੱਬ ਕੱਢਣ ਵਾਲੇ ਸਨ। ਕਪੜਿਆਂ ਦੇ ਹੇਠਾਂ ਅਤੇ ਉੱਪਰ ਪਹਿਨਣ ਵਾਲੇ ਜਿਰਾਹ–ਬਕਤਰ ਵੀ ਕਈ ਥਾਵਾਂ ਤੋਂ ਟੁੱਟ ਗਏ ਸਨ। ਬੰਦਾ ਸਿੰਘ, ਆਪਣੇਂ ਪੱਕੇ ਲੁਹਾਰ ਕਾਰੀਗਰ ਨੂੰ ਇਹਨਾਂ ਦੀ ਮੁਰੰਮਤ ਲਈ ਸਮਝਾਉਣ ਲੱਗਾ ਹੋਇਆ ਸੀ। ਉਸ ਵੇਲੇ ਇਕ ਸਿੰਘ ਪਹਿਰੇਦਾਰ ਨੇ ਆ ਕੇ ਕਿਹਾ:

–ਖਾਲਸਾ ਜੀਓ, ਕਪੂਰੀ ਕਸਬੇ ਦੇ ਕੁਝ ਲੋਕ ਆਪ ਨੂੰ ਮਿਲਣ ਆਏ ਨੇ।'

–ਕੌਣ ਲੋਕ ਨੇ ? ' ਬੰਦਾ ਸਿੰਘ ਨੇ ਪੁੱਛਿਆ

–ਪਿੰਡਾਂ ਦੇ ਰਹਿਣ ਵਾਲੇ ਕਿਸਾਨ ਮੁਜ਼ਾਰੇ ਜਾਪਦੇ ਨੇ।'

–ਸਿੰਘ ਜੀ ਤੂੰ ਸਮਝਿਆ ਨਹੀਂ। ਉਹ ਹਿੰਦੂ ਨੇ, ਮੁਸਲਮਾਨ ਨੇ ਜਾਂ.......।'

–ਸਾਰੇ ਹਿੰਦੂ ਨੇ ਖਾਲਸਾ ਜੀ। ਕੀ ਪਤਾ ਇਕ ਦੋ ਜਣੇ ਮੁਸਲਮਾਨ ਹੋਣ। ਪਹਿਰਾਵੇ ਤੋਂ ਪਛਾਣ ਨਹੀਂ ਹੁੰਦੀ।'

–ਹਥਿਆਰਬੰਦ ਨੇ ? '

–ਖ਼ਾਲੀ ਹੱਥ ਨੇ ਖਾਲਸਾ ਜੀ।'

–ਠੀਕ ਹੈ, ਆਉਣ ਦੇਹ। ਬਾਬਾ ਬਿਨੋਦ ਸਿੰਘ ਅਤੇ ਬਾਜ਼ ਸਿੰਘ ਨੂੰ ਵੀ ਇਧਰ ਭੇਜ।'

ਪਹਿਰੇਦਾਰ ਚਲਿਆ ਗਿਆ। ਬੰਦਾ ਸਿੰਘ ਨੇ ਇਕ ਦੂਸਰੀ ਤਲਵਾਰ ਆਪਣੇ ਹੱਥ ਹੇਠ ਕਰ ਲਈ।

ਕੁਝ ਦੇਰ ਬਾਅਦ ਲਗਭਗ ਪੰਜਾਹ ਦੇ ਕਰੀਬ ਹਿੰਦੂ ਹੱਥ ਜੋੜੀ ਬੰਦਾ ਸਿੰਘ ਅੱਗੇ ਆ ਹਾਜ਼ਰ ਹੋਏ। ਸਭਨਾਂ ਦੀਆਂ ਨੀਵੀਆਂ ਪਾਈਆਂ ਸਨ। ਚਿਹਰਿਆਂ ਉਪਰ ਦੁੱਖ ਸੀ।

–ਕਿਵੇਂ ਆਏ ਹੋ ਸਿੰਘੋ ? ' ਬੰਦਾ ਸਿੰਘ ਨੇ ਪੁੱਛਿਆ।

–ਹਜ਼ੂਰ.....।' ਅੱਗੇ ਖੜ੍ਹਾ ਇਕ ਜਣਾ ਬੋਲਣ ਲੱਗਾ।

–ਮੈਂ ਹਜ਼ੂਰ ਨਹੀਂ ਹਾਂ....।' ਬੰਦਾ ਸਿੰਘ ਨੇ ਝਿੜਕਿਆ। –'ਮੈਂ ਗੁਰੂ ਦਾ ਸੇਵਕ ਹਾਂ। ਗੁਰੂ ਦਾ ਸਿੰਘ ਹਾਂ। ਗੁਰੂ ਦਾ ਬੰਦਾ ਹਾਂ। ਕੀ ਆਖਣ ਆਏ ਹੋ ? '

–ਸਿੰਘ ਸਾਹਬ ਅਸੀਂ ਕਪੂਰੀ ਦੇ ਵਸਨੀਕ ਹਾਂ। ਉਥੋਂ ਦੇ ਨਵਾਬ ਨੇ ਅਸਾਂ ਦਾ ਜੀਣਾ ਦੁੱਭਰ ਕੀਤਾ ਹੋਇਐ।'

–ਨਵਾਬ ਕੌਣ ਏ ਉਥੇ ? ' ਬੰਦਾ ਸਿੰਘ ਨੇ ਪੁੱਛਿਆ।

–ਕਦਾਮਉਦਦੀਨ ਏ। ਬੜਾ ਜ਼ਾਲਮ ਹੈ ਸਿੰਘ ਸਾਹਬ।'

–ਇਹ ਪਹਿਲੇ ਬਾਦਸ਼ਾਹ ਔਰਗੰਜ਼ੇਬ ਵੇਲੇ, ਗੁਜਰਾਤ ਦੇ ਹਾਕਮ ਅਮਾਨ ਉੱਲਾ ਦਾ ਪੁੱਤਰ ਹੈ, ਸਿੰਘ ਸਾਹਬ। ਗੈਰ ਮੁਸਲਮਾਨਾਂ ਦੀ ਜਿਹੜੀ ਕੋਈ ਲੜਕੀ ਜਾਂ ਔਰਤ ਸੁੰਦਰ ਹੈ, ਉਸਨੂੰ ਜਬਰਨ ਆਪਣੇ ਮਹਿਲੀਂ ਚੁੱਕਵਾ ਕੇ ਲੈ ਜਾਂਦਾ ਹੈ। ਕੱਲ੍ਹ ਗੁਲਾਬੇ ਖੱਤਰੀ ਦੀ ਬੇਟੀ ਨੂੰ ਲਗਾਨ ਵਸੂਲ ਕਰਨ ਦੇ ਇਵਜ਼ ਵਿਚ ਜਬਰਦਸਤੀ ਲੈ ਗਿਆ ਹੈ।'

ਆਪਣਾ ਨਾਮ ਸੁਣਦਿਆਂ ਹੀ ਗੁਲਾਬ ਚੰਦ ਰੋਂਦਾ, ਅੱਗੇ ਆਣ ਕੇ ਹੱਥ ਜੋੜੀ ਖੜ੍ਹ ਗਿਆ।

–ਕਪੂਰੀ ਵਿਚ ਕਿੰਨੇ ਕੁ ਲੋਕ ਗੈਰ ਮੁਸਲਿਮ ਨੇ ? ' ਬੰਦਾ ਸਿੰਘ ਨੇ ਰੋਂਦੇ ਗੁਲਾਬ ਚੰਦ ਨੂੰ ਅਣਗੌਲਿਆਂ ਕਰਕੇ ਪੁੱਛਿਆ।

–ਤਿੰਨ ਕੁ ਸੌ ਦੇ ਲਗਭਗ ਹੋਣਗੇ ਸਿੰਘ ਸਾਹਬ ਜੀ।'

–ਆਪ ਲੋਕ ਤਿੰਨ ਸੌ, ਨਵਾਬ ਇਕ।' ਬੰਦਾ ਸਿੰਘ ਵਿਅੰਗ ਨਾਲ ਹੱਸਿਆ। ਹੁਣ ਬਾਬਾ ਬਿਨੋਦ ਸਿੰਘ ਅਤੇ ਬਾਜ਼ ਸਿੰਘ ਵੀ ਆ ਗਏ ਸਨ।'

–ਏਥੇ ਸਾਡੇ ਪਾਸ ਕੀ ਲੈਣ ਆਏ ਹੋ ? ' ਬੰਦਾ ਸਿੰਘ ਨੇ ਕੁਝ ਦੇਰ ਬਾਅਦ ਪੁੱਛਿਆ

–ਸਾਡੀ ਰੱਖਿਆ ਕਰੋ ਸਿੰਘ ਸਾਹਬ।' ਬਹੁਤੇ ਜਣੇ ਇਕ ਸਾਥ ਬੋਲੇ।

–ਠੀਕ ਹੈ, ਜੇ ਖਾਲਸਾ ਫੌਜ ਨੇ ਹੀ ਆਪ ਲੋਕਾਂ ਦੀ ਰੱਖਿਆ ਕਰਨੀ ਹੈ ਤਾਂ ਕਪੂਰੀ ਵਿਚ ਰਹਿਣ ਦਾ ਆਪ ਨੂੰ ਕੋਈ ਹੱਕ ਨਹੀਂ। ਸਿੰਘ ਜੀ..' ਬੰਦਾ ਸਿੰਘ ਬਾਜ਼ ਸਿੰਘ ਵੱਲ ਮੁਖਾਤਿਬ ਹੋਇਆ –'ਆਪਣੇ ਕੁਝ ਸਿੰਘ ਆਪਣੇ ਨਾਲ ਲੈ ਲਓ ਤੇ ਇਹਨਾਂ ਸਭ ਕਾਇਰਾਂ ਨੂੰ ਇਕ ਪਾਸੇ ਲੈ ਜਾ ਕੇ ਕਤਲ ਕਰ ਦੇਵੋ।'

–ਖਾਲਸਾ ਜੀਓ.....।' ਬਾਜ਼ ਸਿੰਘ ਇਹ ਹੁਕਮ ਸੁਣਕੇ ਹੈਰਾਨ ਰਹਿ ਗਿਆ।

ਹਿੰਦੂਆਂ ਦੀਆਂ ਡਰ ਨਾਲ ਅੱਖਾਂ ਫੈਲ ਗਈਆਂ। ਕਈ ਤਾਂ ਧਾਹਾਂ ਮਾਰਨ ਲੱਗੇ।

–ਹਾਂਅ। ਮੈਂ ਸਹੀ ਕਿਹਾ ਹੈ। ਜਦ ਨਵਾਬ ਨੂੰ ਸਿੰਘਾਂ ਨੇ ਹੀ ਸਜ਼ਾ ਦੇਣੀ ਹੈ ਤਾਂ ਇਹਨਾਂ ਦਾ ਜਿਉਣਾ ਵੀ ਮਰਨ ਬਰਾਬਰ ਹੈ।' ਬੰਦਾ ਸਿੰਘ ਨੇ ਦ੍ਰਿੜ੍ਹਤਾ ਨਾਲ ਕਿਹਾ।

ਕਪੂਰੀ ਤੋਂ ਆਏ ਹਿੰਦੂਆਂ ਵਿਚ ਕੁਝ ਸਮਝਦਾਰ ਵੀ ਸਨ। ਉਹ ਬੰਦਾ ਸਿੰਘ ਦੀ ਰਮਜ਼ ਜਾਣ ਗਏ। ਇਕ ਬੋਲਿਆ-'ਸਿੰਘ ਸਾਹਬ, ਅਸੀਂ ਸਾਰੇ ਤੁਹਾਡੇ ਨਾਲ ਹੋਵਾਂਗੇ। ਸਾਡੇ ਪਾਸ ਨਾ ਹਥਿਅਰ ਹਨ, ਨਾ ਲੜਨ ਦਾ ਵੱਲ ਹੈ। ਆਪ ਕੁਝ ਸਿੰਘ ਹਥਿਆਰ ਦੇ ਕਰ ਸਾਡੀ ਮਦਦ ਕਰਨ ਲਈ ਭੇਜੋ। ਅਸੀਂ ਲੜਾਂਗੇ। ਬੇਇਜ਼ਤੀ ਦੇ ਜੀਣ ਨਾਲੋਂ ਅਣਖ ਨਾਲ ਮਰਾਂਗੇ।'

ਬੰਦਾ ਸਿੰਘ ਦੇ ਚਿਹਰੇ ਉਪਰ ਮੁਸਕਾਣ ਆ ਗਈ।

-ਜਾਓ, ਜੋ ਵੀ ਡਾਂਗ ਸੋਟਾ ਘਰ ਹੈ, ਤਿਆਰੀ ਰੱਖੋ।'

ਹਿੰਦੂ ਰੋਂਦੇ ਆਏ ਸਨ। ਪਰ ਹੁਣ ਕਪੂਰੀ ਵਾਪਸ ਮੁੜਦਿਆਂ, ਇਉ ਮਹਿਸੂਸ ਕਰ ਰਹੇ ਸਨ, ਜਿਵੇਂ ਕਿਸੇ ਅਗੰਮੀ-ਸ਼ਕਤੀ ਨੇ ਉਹਨਾਂ ਅੰਦਰ ਨਵੀਂ ਰੂਹ ਫੂਕ ਦਿੱਤੀ ਹੋਵੇ।

ਅਗਲਾ ਦਿਨ ਅਜੇ ਚੰਗੀ ਤਰ੍ਹਾਂ ਚੜ੍ਹਿਆ ਨਹੀਂ ਸੀ। ਖਾਲਸਾ ਫੌਜ ਨੇ ਕਪੂਰੀ ਨੂੰ ਜਾ ਘੇਰਿਆ। ਬੰਦਾ ਸਿੰਘ ਦਾ ਨਾਮ ਸੁਣਦਿਆਂ ਹੀ ਨਵਾਬ ਦੇ ਸਿਪਾਹੀ ਅਤੇ ਲੱਠ ਮਾਰ ਪਤਾ ਨਹੀਂ ਕਿਹੜੀਆਂ ਖੁੱਡਾਂ ਵਿਚ ਜਾ ਲੁਕੇ। ਦੁਪਹਿਰ ਹੋਣ ਤੋਂ ਪਹਿਲਾਂ ਹੀ ਨਵਾਬ ਦੀ ਹਵੇਲੀ ਵਿਚੋਂ ਉਠਦੀਆਂ ਅੱਗ ਦੀਆਂ ਲਾਟਾਂ ਕਪੂਰੀ ਵਾਸੀਆਂ ਨੇ ਵੇਖੀਆਂ।

ਨਵਾਬ ਦਾ ਬੇਹਿਸਾਬ ਧਨ, ਸਿੰਘਾਂ ਦੇ ਹੱਥ ਲੱਗਾ।

ਬੰਦਾ ਸਿੰਘ ਨੇ ਉਥੇ ਹੀ ਦਰਬਾਰ ਲਾਇਆ। ਕਪੂਰੀ ਦੇ ਹੀ ਪੰਜ ਬੰਦਿਆਂ ਦੀ ਪੰਚਾਇਤ ਬਣਾ ਕੇ ਉਹਨਾਂ ਨੂੰ ਪ੍ਰਬੰਧ ਸੰਭਾਲ ਦਿੱਤਾ। ਹਿਫਾਜ਼ਤ ਲਈ ਖਾਲਸਾ ਚੌਂਕੀ ਬਿਠਾ ਦਿੱਤੀ। ਫਿਰ ਕਪੂਰੀ ਵਾਸੀਆਂ ਨੂੰ ਇਕੱਠੇ ਕਰਕੇ ਐਲਾਨ ਕੀਤਾ -'ਅੱਜ ਤੋਂ ਨਵਾਬ ਦੀ ਜਾਗੀਰ ਖ਼ਤਮ ਕੀਤੀ ਜਾਂਦੀ ਹੈ। ਮੁਜ਼ਾਰੇ ਜਿਹੜੀ ਜ਼ਮੀਨ ਵਾਹੁੰਦੇ ਹਨ, ਉਹੀ ਉਸ ਜ਼ਮੀਨ ਦੇ ਮਾਲਕ ਹਨ। ਅੱਜ ਤੋਂ ਕਿਸੇ ਮੁਗਲ ਹਾਕਮ ਨੂੰ ਲਗਾਨ ਨਹੀਂ ਦੇਣਾ। ਜਿਸ ਤਰ੍ਹਾਂ ਦੀ ਫ਼ਸਲ ਹੋਵੇਗੀ, ਪੰਚਾਇਤ ਫੈਸਲਾ ਕਰੇਗੀ, ਲਗਾਨ ਕਿਵੇਂ ਵਸੂਲ ਕਰਨਾ ਹੈ।'

ਕਪੂਰੀ ਵਾਸੀਆਂ ਨੇ ਬੰਦਾ ਸਿੰਘ ਦੀ ਜੈ ਜੈਕਾਰ ਕੀਤੀ ਤਾਂ ਹਰ ਵਾਂਗ ਬੰਦਾ ਸਿੰਘ ਨੇ ਰੋਕਿਆ।

-ਜੈ ਗੁਰੂ ਦੀ, ਫਤਿਹ ਗੁਰੂ ਦੀ, ਜੈਕਾਰਾ ਗੁਰੂ ਦਾ।'

ਜਦ ਹਰ ਪਾਸੇ ਜੈਕਾਰੇ ਛੱਡੇ ਜਾਣ ਲੱਗੇ ਤਾਂ ਬਾਜ਼ ਸਿੰਘ ਨੇ ਬੰਦਾ ਸਿੰਘ ਦੇ ਕੰਨ ਕੋਲ ਹੌਲੀ ਜਿਹੀ ਕਿਹਾ-'ਆਪਣੇ ਸੂਹੀਏ ਨੇ ਖ਼ਬਰ ਦਿੱਤੀ ਹੈ ਖਾਲਸਾ ਜੀ, ਸਢੌਰੇ ਦਾ ਹਾਕਮ ਖਾਲਸਾ ਸੈਨਾ ਉਪਰ ਹਮਲਾ ਕਰਨ ਦੀ ਤਿਆਰੀ ਕਰ ਰਿਹਾ ਹੈ। ਖ਼ਬਰਾਂ ਦਿੱਲੀ ਤੱਕ ਜਾ ਪੁੱਜੀਆਂ ਹਨ।'

ਬੰਦਾ ਸਿੰਘ ਦੇ ਮੂੰਹੋਂ ਨਿਕਲਿਆ -'ਸਢੌਰਾ....ਸਰਹਿੰਦ ਗੁਰੂ ਨਾਲ ਕੀਤਾ ਅਹਿਦ.....ਤੇ ਉਸਦੀਆਂ ਅੱਖਾਂ ਚਮਕ ਉਠੀਆਂ।

-----0-----

ਸੰਮਤ 1766, ਮੱਘਰ ਦਾ ਮਹੀਨਾ।

ਧੁੱਪ ਦਾ ਨਿੱਘ ਅਜੇ ਚੰਗਾ ਚੰਗਾ ਲਗਦਾ ਸੀ।

ਬੰਦਾ ਸਿੰਘ ਆਪਣੇ ਸੈਨਿਕਾਂ ਦੀਆਂ ਜੰਗੀ ਮਸ਼ਕਾਂ ਵੇਖ ਰਿਹਾ ਸੀ। ਪੁਰਾਣੇ ਸਿੱਖ ਸਿਪਾਹੀ ਨਵੇਂ ਆਏ ਸਿੰਘਾਂ ਨੂੰ ਹਥਿਆਰ ਫੜਨੇ ਅਤੇ ਚਲਾਉਣੇ ਸਿਖਾਉਣ ਲੱਗੇ ਹੋਏ ਸਨ। ਹਰ ਰੋਜ਼ ਹੀ, ਮਾਝੇ, ਦੁਆਬੇ ਅਤੇ ਮਾਲਵੇ ਵਲੋਂ ਸਿੰਘ ਪਹੁੰਚ ਰਹੇ ਸਨ। ਕਦੇ ਇਕੱਲੇ-ਦੁਕੱਲੇ। ਕਦੇ ਜੱਥਿਆਂ ਵਿਚ। ਜਿਹੜੇ ਸਿੰਘ ਪਹਿਲਾਂ ਵੀ ਗੁਰੂ ਦੀ ਫੌਜ ਵਿਚ ਸਨ ਤੇ ਅਨੰਦਪੁਰ, ਚਮਕੌਰ ਜਾਂ ਪਾਉਂਟਾ ਦੀਆਂ ਜੰਗਾਂ ਵਿਚ ਜਿਨ੍ਹਾਂ ਨੇ ਅਪਾਣੇ ਜੌਹਰ ਵਿਖਾਏ ਸਨ, ਉਹ ਵੀ ਬੰਦਾ ਸਿੰਘ ਨਾਲ ਆ ਰਲੇ ਸਨ।

ਬੜੇ ਨਾਮ ਸਨ, ਦੌਣਾ ਸਿੰਘ, ਲੱਧਾ ਸਿੰਘ, ਕਿੱਕਰ ਸਿੰਘ, ਰਾਮ ਸਿੰਘ, ਬਘੇਲ ਸਿੰਘ, ਬੂਝਾ ਸਿੰਘ, ਰੂੜ ਸਿੰਘ, ਪਿੱਪਲ ਸਿੰਘ, ਭਾਗੂ ਸਿੰਘ...., ਹੋਰ ਅਨੇਕਾਂ ਸਨ। ਚੌੜੇ ਚੁਗਾਠੇ ਭਰਵੇਂ ਦਾਹੜੇ, ਮੋਟੇ ਖੱਦਰ ਦੇ ਕੁੜਤੇ ਜਾਂ ਚੋਲੇ, ਗੋਡਿਆਂ ਤੱਕ ਕਛਹਿਰੇ, ਮੋਟੀਆਂ ਪਿੰਜਣੀਆਂ ਚਾਪੜਾਂ ਜਿੱਡੇ ਜਿੱਡੇ ਪੈਰ। ਅਜਿਹੇ ਸਿੰਘਾਂ ਨੂੰ ਵੇਂਹਦਿਆਂ ਹੀ ਮੁਗਲ ਸਿਪਾਹੀਆਂ ਦੇ ਪਸੀਨੇ ਛੁੱਟ ਜਾਂਦੇ। ਜੈਕਾਰੇ ਛੱਡਦੇ ਤਾਂ ਸਾਹਮਣੇ ਵਾਲੇ ਬੰਦਿਆਂ ਦਾ ਤਰਾਹ ਨਿਕਲ ਜਾਂਦਾ।

ਬੰਦਾ ਸਿੰਘ ਪੂਰੀ ਚੜ੍ਹਦੀ ਕਲਾ ਵਿਚ ਸੀ। ਜਦ ਬੰਦਾ ਸਿੰਘ ਦੀਆਂ ਜਿੱਤਾਂ ਦੀ ਖ਼ਬਰ ਮਾਲਵੇ ਦੇ ਪਿੰਡਾਂ ਵਿਚ ਪੁੱਜੀ ਤਾਂ ਮਾਲਵੇ ਦੇ ਗੱਭਰੂਆਂ ਜੱਥੇ ਬਣਾ ਕੇ ਵਹੀਰਾਂ ਘੱਤ ਲਈਆਂ।

ਮੁਗਲ ਹਕੂਮਤ ਦੇ ਸੂਹੀਆਂ ਨੇ ਬਹਾਦਰ ਸ਼ਾਹ ਤੱਕ ਖਬਰਾਂ ਪਹੁੰਚਾਈਆਂ-

"ਸਿੱਖ ਪੰਜਾਬ ਪਰਾਂਤ ਵਿਚ ਅਤੇ ਸਰਹਿੰਦ ਦੇ ਆਲੇ-ਦੁਆਲੇ ਦੇ ਖੇਤਰ ਵਿਚ ਗੜਬੜ ਪੈਦਾ ਕਰ ਚੁੱਕੇ ਹਨ।......ਉਹਨਾਂ ਨੇ ਖੁਸ਼ਹਾਲ ਕਸਬਿਆਂ ਨੂੰ ਉਜਾੜ ਦਿੱਤਾ ਹੈ। ਸੱਯਦਾਂ ਨੂੰ ਅਤੇ ਉਹਨਾਂ ਦੀਆਂ ਹਵੇਲੀਆਂ ਨੂੰ ਮਿੱਟੀ ਵਿਚ ਮਿਲਾ ਦਿੱਤਾ ਹੈ।"*

ਬੰਦਾ ਸਿੰਘ ਅਤੇ ਉਸਦੇ ਪ੍ਰਮੁੱਖ ਸਿੰਘਾਂ ਨੂੰ ਏਨੀ ਜਾਣਕਾਰੀ ਤਾਂ ਸੀ ਦਿੱਲੀ ਦਰਬਾਰ ਦੇ ਜਾਸੂਸ, ਉਹਨਾਂ ਦੀਆਂ ਹਰਕਤਾਂ ਉਪਰ ਨਜ਼ਰ ਰੱਖ ਰਹੇ ਹਨ। ਪਰ ਇਹ ਨਹੀਂ ਸੀ ਪਤਾ, ਉਹਨਾਂ ਦੀ ਹਰ ਕਾਰਵਾਈ ਦੀ ਖ਼ਬਰ ਵਧਾ ਚੜ੍ਹਾ ਕੇ ਦਿੱਲੀ ਦਰਬਾਰ ਪੁੱਜਦੀ ਹੈ।

ਬੰਦਾ ਸਿੰਘ, ਆਪਣੇ ਭਰੋਸੇਯੋਗ ਸਿੰਘਾਂ ਨਾਲ ਸਲਾਹੀਂ ਪਿਆ ਹੋਇਆ ਸੀ। ਉਹ ਸਢੌਰੇ ਬਾਰੇ ਵਿਸਥਾਰ ਨਾਲ ਜਾਨਣਾ ਚਾਹੁੰਦਾ ਸੀ। ਬਾਬਾ ਬਿਨੋਦ ਸਿੰਘ ਦੱਸਣ ਲੱਗਾ:

-ਖਾਲਸਾ ਜੀਓ, ਸਢੌਰੇ ਦੇ ਪੀਰ ਬੁੱਧੂਸ਼ਾਹ ਨੇ ਗੁਰੂ ਜੀ ਦੀ ਬਹੁਤ ਇਮਦਾਦ ਕੀਤੀ ਸੀ। ਉਸਦਾ ਅਸਲ ਨਾਮ ਤਾਂ ਬਦਰੁਦੀਨ ਸ਼ਾਹ ਸੀ, ਪਰ ਸਾਰੇ ਉਸਨੂੰ ਪੀਰ ਬੁੱਧੂ ਸ਼ਾਹ ਹੀ ਆਖਦੇ ਸਨ। ਸੂਬਾ ਸਰਹਿੰਦ, ਗੁਰੂ ਦੀ ਮਦਦ ਕਾਰਨ ਉਸ ਨਾਲ ਖ਼ਾਰ ਰੱਖਦਾ ਸੀ। ਉਸਨੇ ਸਢੌਰੇ ਦੇ ਚੌਧਰੀ ਉਸਮਾਨ ਖਾਨ ਪਾਸੋਂ ਪੀਰ ਦਾ ਕਤਲ ਕਰਵਾ ਦਿੱਤਾ। ਪੀਰ ਦੇ ਮੁਰੀਦਾਂ ਨੂੰ ਵੀ ਘੋਰ ਤਸੀਹੇ ਦਿੱਤੇ। ਗੁਰੂ ਦੀ ਇੱਛਾ ਸੀ, ਸਢੌਰੇ ਦੇ ਇਸ ਚੌਧਰੀ ਨੂੰ ਸਜ਼ਾ ਦਿੱਤੀ ਜਾਏ।'

---

* ਬੰਦਾ ਸਿੰਘ ਬਹਾਦਰ: ਡਾ ਸੁਖਦਿਆਲ , ਪੰਜਾਬੀ ਯੂਨੀ: ਪਟਿਆਲਾ-ਪੰਨਾ 42.

–ਸਿੰਘ ਜੀ, ਆਪਣੇ ਪਹਿਲੇ ਹੱਲਿਆਂ ਵਿਚ ਤੁਸੀਂ ਵੇਖ ਲਿਆ ਹੈ, ਜਦ ਹਮਲਾ ਕਰਦੇ ਹਾਂ ਤਾਂ ਆਸ ਪਾਸ ਦੇ ਲੋਕ ਚੋਰ–ਲੁਟੇਰੇ ਕੰਮੀ–ਕਮੀਣ, ਚੂਹੜੇ, ਚਮਾਰ ਹੋਰ ਬਥੇਰੇ ਵੱਡੀ ਗਿਣਤੀ ਵਿਚ ਖਾਲਸਾ ਸੈਨਾ ਨਾਲ ਆ ਰਲਦੇ ਨੇ।' ਬੰਦਾ ਸਿੰਘ ਨੇ ਇਕ ਨਵੇਂ ਸੰਕਟ ਵੱਲ ਇਸ਼ਾਰਾ ਕੀਤਾ

–ਖਾਲਸਾ ਜੀ, ਇਹ ਸਾਰੇ ਲੁੱਟ–ਮਾਰ ਦੇ ਇਰਾਦੇ ਨਾਲ ਆਂਵਦੇ ਨੇ।' ਕਾਨ੍ਹ ਸਿੰਘ ਬੋਲਿਆ।

–ਨਹੀਂ ਸਿੰਘ ਜੀ, ਐਸੀ ਗੱਲ ਨਹੀਂ ਹੈ। ਸਾਰਿਆਂ ਦਾ ਇਰਾਦਾ ਇਕੋ ਜੇਹਾ ਨਹੀਂ ਹੈ। ਮੈਂ ਉਹਨਾਂ ਨੂੰ ਲੜਦਿਆਂ ਵੇਖਿਆ ਹੈ ਤੇ ਰਣ–ਭੂਮੀ ਵਿਚ ਮਰਦਿਆਂ ਵੇਖਿਆ ਹੈ।'

–ਕੁਝ ਮਰ ਵੀ ਜਾਂਦੇ ਹੋਣਗੇ ਖਾਸਲਾ ਜੀ। ਪਰ ਬਹੁਤੇ ਲੁੱਟ ਮਾਰ ਹੀ ਕਰਨ ਆਉਂਦੇ ਨੇ।' ਬਾਬਾ ਬਿਨੋਦ ਸਿੰਘ ਨੇ ਵੀ ਇਸ ਗੱਲ ਉਪਰ ਜ਼ੋਰ ਦਿੱਤਾ।

–ਮੈਂ ਲੁਟੇਰੇ ਪਛਾਣਨਾ ਹਾਂ ਸਿੰਘ ਜੀ। ਉਹ ਤਾਂ ਮੁਗਲ ਸਿਪਾਹੀਆਂ ਵੱਲੋਂ 'ਯਾ ਅਲੀ' ਕਹਿਣ ਦੀ ਦੇਰ ਹੈ, ਮੈਦਾਨ ਛੱਡ ਕੇ ਦੌੜ ਜਾਂਦੇ ਨੇ। ਮੈਨੂੰ ਜਾਪਦਾ ਹੈ, ਪਿੰਡਾਂ ਅਤੇ ਪਰਗਨਿਆਂ ਦੇ ਲੋਕ, ਚੌਧਰੀਆਂ, ਹਾਕਮਾਂ, ਨਵਾਬਾਂ ਦੇ ਸਤਾਏ ਹੀ ਬਹੁਤ ਨੇ। ਸੋਚਦੇ ਹੋਣਗੇ, ਮੁਗਲਾਂ ਨੇ ਵੀ ਮਾਰ ਘੱਤਣਾ ਹੈ, ਹਾਕਮ ਉਹਨਾਂ ਨੂੰ ਮੁਰਦੇ ਨਹੀਂ ਸਾੜਨ ਦਿੰਦੇ। ਗਊਆਂ ਦਾ ਬੱਧ ਕਰਦੇ ਨੇ। ਏਸੇ ਲਈ ਸੋਚਦੇ ਨੇ ਕਿਉਂ ਨਾ ਸਿੰਘਾਂ ਦੀ ਫੌਜ ਨਾਲ ਰਲਕੇ, ਮੁਗਲਾਂ ਨੂੰ ਮਾਰੀਏ। ਫਤਿਹ ਹੋ ਗਈ ਤਾਂ ਕੀ ਪਤਾ, ਤਕਦੀਰ ਬਦਲ ਜਾਏ। ਮੈਂ ਸਮਝਦਾ ਹਾਂ, ਸਾਡੇ ਸਿੰਘ ਵੀ ਦਲੇਰ ਨੇ, ਪਰ ਸਾਡੀਆਂ ਜਿੱਤਾਂ ਵਿਚ ਇਹਨਾਂ ਕਿਸਾਨਾਂ, ਮਜ਼ਾਰਿਆਂ ਅਤੇ ਕੰਮੀ–ਕਮੀਣਾਂ ਦਾ ਵੀ ਵੱਡਾ ਹੱਥ ਹੈ। ਲੁੱਟ ਮਾਰ ਵੀ ਕਰਦੇ ਹੋਣਗੇ। ਜਦ ਦੂਸਰੇ ਕਰਦੇ ਨੇ ਤਾਂ ਇਹ ਵੀ ਕਰਨ ਲਗਦੇ ਨੇ।' ਬੰਦਾ ਸਿੰਘ, ਖਾਲਸਾ ਫੌਜ ਵਿਚ ਸ਼ਾਮਲ ਹਰ ਬੰਦੇ ਦੇ ਯੋਗਦਾਨ ਦੀ ਕਦਰ ਕਰਨੀ ਚਾਹੁੰਦਾ ਸੀ।

–ਖਾਲਸਾ ਜੀ....।' ਬਾਬਾ ਬਿਨੋਦ ਸਿੰਘ ਨੇ ਕੁਝ ਕਹਿਣਾ ਚਾਹਿਆ ਤਾਂ ਬੰਦਾ ਸਿੰਘ ਨੇ ਟੋਕਦਿਆਂ ਕਿਹਾ–'ਸਿੰਘ ਜੀ ਗੱਲਾਂ ਬਹੁਤ ਕਰ ਲਈਆਂ। ਸਢੌਰੇ ਦੇ ਹਾਕਮਾਂ ਨੂੰ ਸਜ਼ਾ ਦੇਣੀ ਹੈ। ਆਪਣੇ ਸਿੰਘਾਂ ਨੂੰ ਕਹੋ, ਤਿਆਰੀ ਰੱਖੋ। ਕੱਲ੍ਹ ਸੂਰਜ ਨਿਕਲਣ ਤੋਂ ਪਹਿਲਾਂ ਅਸੀਂ ਸਢੌਰੇ ਉਪਰ ਹੱਲਾ ਬੋਲਾਂਗੇ।'

–ਖਾਲਸਾ ਜੀ, ਸਢੌਰੇ ਦੇ ਹਾਕਮ ਕੋਲ ਭਾਰੀ ਸੈਨਾ ਹੈ। ਇਕ ਕਿਲ੍ਹਾ ਵੀ ਹੈ। ਸਰਹਿੰਦ ਦੀ ਇਹ ਬੜੀ ਸ਼ਕਤੀਸ਼ਾਲੀ ਚੌਂਕੀ ਹੈ।' ਬਾਜ਼ ਸਿੰਘ ਨੇ ਜਾਣਕਾਰੀ ਦਿੱਤੀ।

–ਏਸੇ ਲਈ ਆਖ ਰਿਹਾ ਹਾਂ, ਤਿਆਰੀ ਰੱਖੋ। ਸਿੰਘਾਂ ਨੂੰ ਕਹੋ, ਜਲਦੀ ਭੋਜਨ ਕਰਕੇ ਆਰਾਮ ਕਰ ਲੈਣ। ਆਪਣੇ ਹਥਿਆਰ ਪਰਖ ਲੈਣ।' ਕਹਿਕੇ ਬੰਦਾ ਸਿੰਘ ਉੱਠ ਖੜ੍ਹਾ।

ਜੱਥੇਦਾਰ ਫਤਿਹ ਬੁਲਾਕੇ ਆਪਣੇ ਆਪਣੇ ਸਿਪਾਹੀਆਂ ਵੱਲ ਤੁਰ ਪਏ।

* * *

ਦੇਰ ਰਾਤ ਤੱਕ ਮੌਜ ਮਸਤੀਆਂ ਕਰਕੇ ਸੁੱਤੇ ਚੌਧਰੀ ਅਜੇ ਗਹਿਰੀ ਨੀਂਦ ਵਿਚ ਸਨ। ਸਢੌਰੇ ਦੀਆਂ ਗਲੀਆਂ ਵਿਚ ਤਰਥੱਲੀ ਮੱਚ ਗਈ। ਉਸਮਾਨ ਖ਼ਾਨ ਦੀ ਹਵੇਲੀ ਦੇ ਸਿਪਾਹੀਆਂ ਅਤੇ ਸੈਨਾ ਨੂੰ ਨਾ ਸਮਝ ਆਈ ਇਹ ਅਚਾਨਕ ਜ਼ਲਜ਼ਲਾ ਕਿਥੋਂ ਆਣ ਡਿੱਗਿਆ। ਨਾ ਹੀ ਉਹਨਾਂ ਨੂੰ ਸੰਭਲਣ ਦਾ ਮੌਕਾ ਮਿਲਿਆ। ਸਿੰਘ ਹਵੇਲੀਆਂ ਦੇ ਅੰਦਰ ਆਣ ਵੜੇ। ਅੱਭੜਵਾਹੇ ਉੱਠੇ ਚੌਧਰੀ ਆਪਣੀਆਂ ਜਾਨਾਂ ਬਚਾਉਣ ਲਈ ਇਕ ਮਜ਼ਾਰ* ਵੱਲ ਨੱਠੇ। ਰੋਹ ਵਿਚ ਆਏ ਸਿੰਘਾਂ ਨੇ ਮਜ਼ਾਰ ਨੂੰ ਅੱਗ ਲਾ ਦਿੱਤੀ।

---

* ਕੁਤਬੁਲ ਅਕਤਾਬ ਦਾ ਮਜ਼ਾਰ

ਸਿੰਘ ਸਿਪਾਹੀ ਹੁਣ ਪਹਿਲਾਂ ਵਾਲੇ ਸਿੰਘ ਨਹੀਂ ਸਨ। ਉਹਨਾਂ ਕੋਲ ਪੂਰੀ ਤਾਕਤ ਸੀ। ਘੋੜੇ, ਜੰਗੀ ਹਥਿਆਰਾਂ ਨਾਲ ਲੈਸ ਅਤੇ ਬੰਦਾ ਸਿੰਘ ਜੇਹਾ ਸੂਰਬੀਰ ਸੈਨਾਪਤੀ। ਸਢੌਰੇ ਦੀਆਂ ਗਲੀਆਂ ਵਿਚ ਪਰਲੋ ਆ ਗਈ। ਪੀਰ ਬੁੱਧ ਸ਼ਾਹ ਦੇ ਮੁਰੀਦ ਵੀ ਸਿੰਘਾਂ ਨਾਲ ਆ ਰਲੇ। ਉਹਨਾਂ ਸਿੰਘਾਂ ਨੂੰ ਦੱਸਿਆ ਚੌਧਰੀ ਉਸਮਾਨ ਖਾਨ ਤਾਂ ਅਜੇ ਹਵੇਲੀ ਦੇ ਅੰਦਰ ਹੀ ਡਟਿਆ ਹੋਇਆ। ਸਿੰਘ ਫਿਰ ਹਵੇਲੀ ਨੂੰ ਆ ਪਏ। ਹਵੇਲੀ ਅੰਦਰ ਸਿਪਾਹੀ ਵੀ ਲੜੋ ਤੇ ਮਰੋ ਦੇ ਜਜ਼ਬੇ ਨਾਲ ਸਿੰਘਾਂ ਨੂੰ ਟੱਕਰੇ। ਉਹਨਾਂ ਨੇ ਸਿੰਘਾਂ ਦੇ ਆਹੂ ਲਾਹ ਦਿੱਤੇ। ਪਰ ਸਿੰਘ ਗਿਣਤੀ ਵਿਚ ਬਹੁਤ ਸਨ। ਚਾਰ ਮਰਦੇ ਤਾਂ ਚਾਲੀ ਹੋਰ ਆ ਜਾਂਦੇ। ਆਖ਼ਰ ਉਸਮਾਨ ਖ਼ਾਨ ਜਾਨ ਬਚਾਉਣ ਲਈ ਭੱਜਣ ਲੱਗਾ ਤਾਂ ਸਿੰਘਾਂ ਘੇਰ ਲਿਆ। ਉਸਮਾਨ ਖ਼ਾਨ ਨੇ ਜਾਨ ਬਖਸ਼ੀ ਲਈ ਹੱਥ ਜੋੜੇ, ਧਨ ਦਾ ਲਾਲਚ ਦਿੱਤਾ। ਏਨੇ ਚਿਰ ਤਾਂ ਸਿੰਘਾਂ ਨੇ ਬਰਛੇ ਉਸ ਵਿਚੋਂ ਦੀ ਆਰ ਪਾਰ ਕੱਢ ਦਿੱਤੇ।

ਕਸਬੇ ਦੇ ਬਾਕੀ ਚੌਧਰੀ ਅਤੇ ਅਮੀਰ ਘਰਾਣੇ, ਪੀਰ ਬੁੱਧੂ ਸ਼ਾਹ ਦੀ ਹਵੇਲੀ ਵਿਚ ਪਨਾਹ ਲੈਣ ਲਈ ਜਾ ਲੁਕੇ। ਉਹਨਾਂ ਨੂੰ ਯਕੀਨ ਸੀ, ਸਿੰਘ ਪੀਰ ਦੀ ਹਵੇਲੀ ਉਪਰ ਹਮਲਾ ਨਹੀਂ ਕਰਨਗੇ। ਪਰ ਸਿੰਘਾਂ ਦੇ ਦਿਮਾਗ ਨੂੰ ਖ਼ੂਨ ਚੜ੍ਹਿਆ ਹੋਇਆ ਸੀ। ਉਹਨਾਂ ਨੂੰ ਵੈਰੀ ਤੋਂ ਸਿਵਾ ਹੋਰ ਕੁਝ ਨਹੀਂ ਸੀ ਦਿੱਸਦਾ। ਭੂਤਰੇ ਸਿੰਘਾਂ ਨੇ ਪੀਰ ਦੀ ਹਵੇਲੀ ਨੂੰ ਅੱਗ ਲਾ ਦਿੱਤੀ, ਵਧੇਰੇ ਪਨਾਹਗੀਰ ਅੰਦਰ ਹੀ ਸੜ ਗਏ। ਜਿਹੜੇ ਬਾਹਰ ਵੱਲ ਨੱਠੇ, ਉਹ ਸਿੰਘਾਂ ਨੇ ਘੇਰ ਕੇ ਕਤਲ ਕਰ ਦਿੱਤੇ।

ਗੁੱਸੇ ਅਤੇ ਬਦਲੇ ਦੀ ਅੱਗ ਵਿਚ ਅੰਨ੍ਹੇ ਹੋਏ ਸਿੰਘਾਂ ਨੇ, ਸਢੌਰੇ ਦਾ ਕਿਲ੍ਹਾ, ਹਵੇਲੀਆਂ ਸਭ ਥੇਹ ਬਣਾ ਦਿੱਤੇ। ਪੀਰ ਦੀ ਹਵੇਲੀ* ਵਿਚੋਂ ਇਕ ਵੀ ਜਿਉਂਦਾ ਬੰਦਾ ਬਾਹਰ ਨਾ ਜਾਣ ਦਿੱਤਾ। ਮਜ਼ਾਰ ਸੜ ਗਿਆ। ਦੋਹਾਂ ਧਿਰਾਂ ਦੇ ਹਜ਼ਾਰਾਂ ਸੈਨਿਕ ਮਾਰੇ ਗਏ। ਸਢੌਰੇ ਦੀਆਂ ਗਲੀਆਂ ਵਿਚ ਲਾਸ਼ਾਂ ਦੇ ਢੇਰ ਲੱਗ ਗਏ। ਘੁੱਗ ਵਸਦਾ ਕਸਬਾ ਸਿੰਘਾਂ ਦੇ ਲਿਆਂਦੇ ਭੁਚਾਲ ਨੇ ਖੰਡਰ ਬਣਾ ਦਿੱਤਾ।

ਜਦ ਬੰਦਾ ਸਿੰਘ ਨੇ ਮਜ਼ਾਰ ਅਤੇ ਪੀਰ ਬੁੱਧੂ ਸ਼ਾਹ ਦੀ ਹਵੇਲੀ ਸੜਦੀ ਵੇਖੀ ਤਾਂ ਉਹ ਆਤਮ-ਗਿਲਾਨੀ ਨਾਲ ਭਰ ਗਿਆ। ਬਾਬਾ ਬਿਨੋਦ ਸਿੰਘ ਨੇ ਕਿਹਾ -'ਪੀਰ ਬੁੱਧੂ ਸ਼ਾਹ ਦੀ ਕੁਰਬਾਨੀ ਦਾ ਅਸਾਂ ਇਹ ਚੰਗਾ ਸਿਲਾ ਦਿੱਤਾ ਹੈ।'

ਬੰਦਾ ਸਿੰਘ ਹੋਰ ਦੁਖੀ ਹੋ ਗਿਆ। ਉਹ ਹੈਰਾਨ ਸੀ, ਸਿੰਘ ਉਸ ਕੋਲੋਂ ਬੇਕਾਬੂ ਕਿਵੇਂ ਹੋ ਗਏ ? ਹਜ਼ਾਰਾਂ ਦੀ ਗਿਣਤੀ ਵਿਚ ਫਤਿਹ ਦੀਆਂ ਖੁਸ਼ੀਆਂ ਨਾਲ ਮੱਛਰੇ, ਜੈਕਾਰੇ ਛੱਡਦੇ ਸਿੰਘਾਂ ਵਿਚੋਂ ਕਿਸ ਨੂੰ ਦੋਸ਼ ਦੇਵਾਂ ? ' ਤਲਵਾਰ ਮਿਆਨ ਵਿਚ ਕਰਦਿਆਂ ਉਸਨੇ ਅੱਖਾਂ ਮੀਟ ਲਈਆਂ' ਅਰਦਾਸ ਕਰਨ ਵਾਂਗ ਬੋਲਿਆ-'ਗੁਰੂ ਸਾਹਬ ਜੀ ਖ਼ਿਮਾ ਕਰਨਾ। ਜਿੱਤਾਂ ਹਾਸਲ ਕਰਦੀ, ਜਨੂੰਨ ਵਿਚ ਆਈ ਆਪ ਦੀ ਵਰੋਸਾਈ ਖਾਲਸਾ ਫੌਜ ਮੇਰੇ ਕਹਿਣੇ ਵਿਚ ਨਹੀਂ ਰਹੀ।'

ਉਸੇ ਦਿਨ ਸੰਧਿਆ ਵੇਲੇ, ਸਢੌਰੇ ਦੇ ਅੱਧ-ਢੱਠੇ ਕਿਲ੍ਹੇ ਵਿਚ, ਬੰਦਾ ਸਿੰਘ ਨੇ ਦਰਬਾਰ ਲਾਇਆ। ਖਾਲਸਾ ਪੰਚਾਇਤ ਦੀ ਚੋਣ ਕੀਤੀ। ਰਾਜ ਮਿਸਤਰੀਆਂ ਨੂੰ ਕਿਲ੍ਹੇ ਦੀ ਮੁਰੰਮਤ ਕਰਨ ਦਾ ਹੁਕਮ ਦਿੱਤਾ। ਕੁਝ ਸਿੰਘਾਂ ਨੂੰ ਕੋਈ ਲੰਮ-ਸਲੰਮਾ ਚੀਲ ਦਾ ਪਤਲਾ ਰੁੱਖ ਕੱਟਕੇ ਲਿਆਉਣ ਲਈ, ਜੰਗਲਾਂ ਵੱਲ ਭੇਜਿਆ।

ਫਿਰ ਬੰਦਾ ਸਿੰਘ ਨੇ, ਆਪਣੇ ਸਿਪਾਹੀ ਅਤੇ ਥਾਣੇਦਾਰ ਨਿਯੁਕਤ ਕਰਕੇ ਖਾਲਸਾ ਚੌਂਕੀ ਬਿਠਾ ਦਿੱਤੀ। ਲਗਾਨ ਦੀ ਵਸੂਲੀ ਲਈ ਸਿੰਘ ਤੈਨਾਤ ਕੀਤੇ। ਸਥਾਨਕ ਲੋਕਾਂ ਨੂੰ ਸਢੌਰੇ ਦੀਆਂ

---

* ਹੁਣ ਇਸਦਾ ਨਾਮ ਕਤਲਗੜ੍ਹ ਹੈ

ਗਲੀਆਂ ਸਾਫ ਕਰਨ ਲਈ ਕਿਹਾ ਤੇ ਆਪ ਬਾਬਾ ਬਿਨੋਦ ਸਿੰਘ, ਕਾਨ੍ਹ ਸਿੰਘ ਤੇ ਬਾਜ਼ ਸਿੰਘ ਨੂੰ ਨਾਲ ਲੈ ਕੇ, ਤਬਾਹ ਹੋਏ ਕਸਬੇ ਦਾ ਨਿਰੀਖਣ ਕਰਨ ਲੱਗਾ।

ਅਗਲੇ ਦਿਨ ਦੁਪਹਿਰ ਵੇਲੇ, ਸਿੰਘ ਚੀਲ੍ਹ ਦੇ ਇਕ ਲੰਮੇ ਰੁੱਖ ਦਾ ਤਣਾ ਛਾਂਗ ਕੇ ਲੈ ਆਏ। ਬੰਦਾ ਸਿੰਘ ਨੇ ਉਸਨੂੰ ਕਿਲ੍ਹੇ ਅੰਦਰ ਗੱਡਣ ਦਾ ਹੁਕਮ ਦਿੱਤਾ। ਦੁਪਹਿਰ ਢਲਣ ਤੋਂ ਪਹਿਲਾਂ ਪਹਿਲਾਂ ਸਢੌਰੇ ਦੇ ਬਚ ਗਏ ਵਸਨੀਕਾਂ ਨੇ ਵੇਖਿਆ ਕਿਲ੍ਹੇ ਅੰਦਰ ਖਾਲਸਾ ਫੌਜ ਦਾ ਨਿਸ਼ਾਨ ਪੂਰੀ ਸ਼ਾਨ ਨਾਲ ਲਹਿਰਾ ਰਿਹਾ ਸੀ।

ਜੰਗਲ ਵਿਚੋਂ ਚੀਲ੍ਹ ਦਾ ਤਣਾ ਲੈ ਕੇ ਆਏ ਸਿੰਘਾਂ ਨੇ ਦੱਸਿਆ–'ਖਾਲਸਾ ਜੀਓ, ਇਥੋਂ ਲਾਗੇ ਹੀ ਪਹਾੜੀ ਉਪਰ ਇਕ ਗੜ੍ਹੀ ਖਾਲੀ ਪਈ ਹੈ। ਪਹਾੜੀ ਲੋਕ ਉਸਨੂੰ ਮੁਖਲਿਸ ਗੜ੍ਹ ਦਾ ਕਿਲ੍ਹਾ ਆਖਦੇ ਨੇ। ਚੜ੍ਹਾਈ ਥੋੜੀ ਮੁਸ਼ਕਲ ਜੇ। ਪਰ ਸਿੰਘਾਂ ਦੇ ਬੜੇ ਕੰਮ ਆ ਸਕਦਾ ਏ।' ਸੁਣਕੇ ਬੰਦਾ ਸਿੰਘ ਮੁਸਕਰਾ ਪਿਆ। ਇਹ ਜਗ੍ਹਾ ਤਾਂ ਉਹ ਬਹੁਤ ਪਹਿਲਾਂ ਹੀ ਵੇਖ ਗਿਆ ਸੀ।

ਫਿਰ ਵੀ ਬੰਦਾ ਸਿੰਘ, ਸਢੌਰੇ ਦੀ ਨਿਗਰਾਨੀ ਲਈ ਬਾਬਾ ਬਿਨੋਦ ਸਿੰਘ ਅਤੇ ਕਾਨ੍ਹ ਸਿੰਘ ਨੂੰ ਛੱਡ ਕੇ ਬਾਜ਼ ਸਿੰਘ ਨਾਲ ਉਸੇ ਘੜੀ ਮੁਖਲਿਸ ਗੜ੍ਹ ਵਲ ਰਵਾਨਾ ਹੋ ਗਿਆ। ਸੁਰੱਖਿਆ ਲਈ ਸਿੰਘਾਂ ਦੀ ਖਾਸ ਹਥਿਆਰਬੰਦ ਟੁਕੜੀ ਸਦਾ ਵਾਂਗ ਉਹਨਾਂ ਦੇ ਨਾਲ ਸੀ।

ਬੰਦਾ ਸਿੰਘ ਪਹਿਲਾਂ ਨਾਲੋਂ ਵੀ ਹੈਰਾਨ ਹੁੰਦਾ ਜਾ ਰਿਹਾ ਸੀ, ਪਹਾੜੀ ਇਲਾਕਾ, ਪੱਥਰ ਰਲੇ ਰੇਤਲੇ ਟਿੱਬੇ, ਚੁਫੇਰੇ ਸੰਘਣਾ ਜੰਗਲ, ਚੜ੍ਹਾਈ ਦੇ ਰਸਤਿਆਂ ਵਿਚ ਕੰਡੇਦਾਰ ਝਾੜੀਆਂ, ਕਿਧਰੇ ਵੀ ਢੰਗ ਦਾ ਰਸਤਾ ਨਹੀਂ, ਘੋੜਿਆਂ ਲਈ ਵੀ ਚੜ੍ਹਨਾ ਮੁਸ਼ਕਲ। ਘੋੜੇ ਰਾਹ ਵਿਚ ਛੱਡਣੇ ਪਏ। ਸਿੰਘ ਔਖੇ ਹੋ ਕੇ ਚੜ੍ਹਾਈ ਚੜ੍ਹ ਰਹੇ ਸਨ, ਪਰ ਬੰਦਾ ਸਿੰਘ ਦਾ ਚਿਹਰਾ ਬਾਗੋ-ਬਾਗ ਸੀ। ਉਸਨੂੰ ਆਪਣੇ ਬਚਪਨ ਦੇ ਦਿਨ ਯਾਦ ਆ ਗਏ, ਜਦ ਉਹ ਰਿਆਸੀ ਅਤੇ ਰਜੌਰੀ ਦੀਆਂ ਖੱਡਾਂ ਅਤੇ ਜੰਗਲਾਂ ਵਿਚ ਘੁੰਮਦਾ ਰਿਹਾ ਸੀ। ਉਸਨੇ ਰਸਤਿਆਂ ਦੇ ਵਿੰਗ-ਵਲੇਵੇਂ ਵੇਖ ਕੇ ਕਿਹਾ,'ਸਿੰਘ ਜੀ, ਏਥੇ ਪੁੱਜਣ ਲਈ ਤਾਂ ਬੰਦੇ ਨੂੰ ਸੱਪ ਬਣਨਾ ਪਏਗਾ। ਵਿੰਗਾ-ਟੇਢਾ ਹੋਏ ਬਿਨਾਂ ਤਾਂ ਤੁਰਿਆ ਹੀ ਨਹੀਂ ਜਾ ਰਿਹਾ।'

ਜਿਵੇਂ ਕਿਵੇਂ ਸਿੰਘ ਪਹਾੜੀ ਉਪਰ ਪਹੁੰਚ ਗਏ। ਸਾਰੇ ਹਫ਼ ਰਹੇ ਸਨ। ਉਪਰ ਜਾ ਕੇ ਅੱਜ ਪੂਰੇ ਧਿਆਨ ਨਾਲ ਆਲੇ-ਦੁਆਲੇ ਵੇਖਦਿਆਂ ਬੰਦਾ ਸਿੰਘ ਹੈਰਾਨ ਸੀ, -ਏਥੇ ਕਿਸੇ ਨੂੰ ਕਿਲ੍ਹਾ ਬਨਾਉਣ ਦੀ ਕਿਵੇਂ ਸੁੱਝੀ। ਕੰਧਾਂ ਭਾਵੇਂ ਕੱਚੀਆਂ ਸਨ ਤੇ ਮੀਹਾਂ ਨਾਲ ਖੁਰ ਗਈਆਂ ਸਨ। ਪਰ ਕਿਲ੍ਹੇ ਦੀ ਸਥਿਤੀ ਵੇਖਕੇ ਬੰਦਾ ਸਿੰਘ ਬੇਹੱਦ ਪ੍ਰਸੰਨ ਸੀ। ਉਸਨੇ ਖੁਸ਼ੀ ਨਾਲ ਕਿਹਾ-'ਏਹੀ ਜਗ੍ਹਾ ਖਾਲਸੇ ਦਾ ਘਰ ਬਣਨ ਯੋਗ ਹੈ। ਪੱਕਾ ਸਥਾਨ। ਖਾਲਸੇ ਦਾ ਲੋਹਗੜ੍ਹ। ਅਸੀਂ ਮੁਖਲਿਸ ਗੜ੍ਹ ਨੂੰ ਲੋਹਗੜ੍ਹ ਬਣਾ ਦਿਆਂਗੇ। ਇਸ ਦੀ ਮੁਰੰਮਤ ਕਰਾਂਗੇ। ਇਸਨੂੰ ਆਪਣਾ ਮੁੱਖ ਕੇਂਦਰ ਬਣਾਵਾਂਗੇ।'

ਇਕ ਸਿੰਘ ਵੇਖਦਾ ਵੇਖਦਾ ਪਰ੍ਹੇ ਸਿਰੇ ਤੱਕ ਚਲਿਆ ਗਿਆ ਸੀ। ਉਸਨੇ ਉਥੋਂ ਹੀ ਪੁਕਾਰਿਆ;

-ਖਾਲਸਾ ਜੀ, ਜੰਗਲ ਵਿਚ ਛੁਪਣ ਲਈ ਇਧਰ ਚੋਰ ਰਸਤੇ ਵੀ ਹੈਗੇ ਨੇ।'

ਬੰਦਾ ਸਿੰਘ ਨੇ ਬਾਜ਼ ਸਿੰਘ ਨੂੰ ਕਿਹਾ-'ਸਢੌਰੇ ਦੇ ਕਿਲ੍ਹੇ ਦੀ ਮੁਰੰਮਤ ਤੋਂ ਬਾਅਦ ਅਸੀਂ ਇਸਨੂੰ ਅਬਾਦ ਕਰਾਂਗੇ। ਏਥੇ ਵੀ ਖਾਲਸਾ ਫੌਜ ਦਾ ਝੰਡਾ ਲਹਿਰਾਏਗਾ। ਅਸੀਂ ਅਜਿਹੀਆਂ ਰੋਕਾਂ ਬਣਾਵਾਂਗੇ, ਤੁਰਕਾਂ ਨੂੰ ਏਥੇ ਪੁੱਜਣ ਲਈ ਦੋ ਵਾਰ ਜੰਮਣਾ ਪਏਗਾ।'

ਜਦ ਸਾਰੇ ਵਾਪਸ ਹੇਠਾਂ ਮੁੜ ਆਏ ਤਾਂ ਇਕ ਵਡੇਰੀ ਉਮਰ ਦੇ ਪਹਾੜੀਏ ਨੇ ਪੁੱਛਣ ਤੇ ਦੱਸਿਆ -'ਇਹ ਗੜ੍ਹੀ ਤਾਂ ਬੜੀ ਪੁਰਾਣੀ ਏ। ਅਸਾਂ ਦੇ ਬਜ਼ੁਰਗ ਦਸਦੇ ਨੇ, ਏਥੇ ਬਾਦਸ਼ਾਹ ਸ਼ਾਹ ਜਹਾਨ ਰਹਿੰਦਾ ਹੁੰਦਾ ਸੀ, ਜਦ ਉਹ ਸ਼ਿਕਾਰ ਖੇਡਣ ਆਉਂਦਾ ਹੁੰਦਾ ਸੀ। ਬਾਦਸ਼ਾਹ ਦਾ ਇਕ ਫੌਜਦਾਰ ਸੀ, ਮੁਖਲਿਸ ਖ਼ਾਨ। ਉਹੀ ਇਸ ਗੜ੍ਹੀ ਦੀ ਨਿਗਰਾਨੀ ਰਖਦਾ ਹੁੰਦਾ ਸੀ।'

–ਬਾਦਸ਼ਾਹ ਬਹੁਤ ਆਉਂਦਾ ਸੀ ਏਧਰ ? ' ਬਾਜ਼ ਸਿੰਘ ਨੇ ਪੁੱਛਿਆ।

–ਅਸਾਂ ਨੂੰ ਕੇ ਪਤਾ ਜੀ। ਬਾਦਸ਼ਾਹ ਦੀ ਮੌਜ। ਉਂਜ ਸੁਣਦੇ ਹਾਂ, ਏਥੇ ਮੁਖਲਿਸ ਖ਼ਾਨ ਹੀ ਰਹਿੰਦਾ ਸੀ ਗੜ੍ਹੀ ਵਿਚ। ਲੋਕ ਤਾਂ ਇਸਨੂੰ ਮੁਖਲਿਸ ਖ਼ਾਨ ਦੀ ਗੜ੍ਹੀ ਆਖਦੇ ਸਨ ਤੇ ਹੁਣ ਤਾਂ ਇਸ ਪਹਾੜੀ ਨੂੰ ਮੁਖਲਿਸ ਗੜ੍ਹ ਹੀ ਕਹਿੰਦੇ ਨੇ।

ਬੰਦਾ ਸਿੰਘ ਹੈਰਾਨ ਸੀ। ਏਥੇ ਪੁੱਜਣਾ ਕਿੰਨਾ ਔਖਾ ਹੈ। ਫਿਰ ਏਥੇ ਗੜ੍ਹੀ ਉਸਾਰਨਾ ? ਕਿੰਨੇ ਲੋਕਾਂ ਨੇ ਵਗਾਰਾਂ ਕੀਤੀਆਂ ਹੋਣਗੀਆਂ। ਕਿੰਨੇ ਲੋਕਾਂ ਉਪਰ ਜ਼ੁਲਮ ਕੀਤੇ ਹੋਣਗੇ। ਪਰ ਮੁਗਲਾਂ ਦੀ ਹਿੰਮਤ ਅਤੇ ਜੰਗੀ ਸੂਝ–ਬੂਝ ਦੀ ਮਨ ਹੀ ਮਨ ਪ੍ਰਸ਼ੰਸਾ ਕਰਨ ਲੱਗਾ। ਫਿਰ ਸੋਚਿਆ, ਇਸ ਕਿਲ੍ਹੇ ਦੀ ਮੁਰੰਮਤ ਤਾਂ ਸਢੌਰੇ ਦੇ ਕਿਲੇ ਤੋਂ ਵੀ ਪਹਿਲਾਂ ਕਰਨੀ ਬਣਦੀ ਹੈ। ਗੁਰੂ ਨੇ ਵੀ ਇਸ ਗੜ੍ਹੀ ਦਾ ਜ਼ਿਕਰ ਕੀਤਾ ਸੀ। ਕਲੰਦਰੀ, ਮਾਰਕੰਡਾ ਨਦੀਆਂ ਦਾ। ਗੁਰੂ ਨੇ ਇਹ ਥਾਉਂ ਵੇਖਿਆ ਹੋਇਆ ਸੀ ? ' ਸੋਚਕੇ ਬੰਦਾ ਸਿੰਘ ਹੈਰਾਨ ਹੋਇਆ ਵਾਪਸ ਸਢੌਰੇ ਪਹੁੰਚ ਕੇ ਬੰਦਾ ਸਿੰਘ ਨੇ, ਰਾਜ ਮਿਸਤਰੀਆਂ ਅਤੇ ਕੁਝ ਸਿੱਖਾਂ ਦਾ ਜੱਥਾ ਤੁਰੰਤ ਮੁਖਲਿਸਗੜ੍ਹ ਲਈ ਰਵਾਨਾ ਕਰ ਦਿੱਤਾ।

* * *

ਸਢੌਰੇ ਉਪਰ ਹਮਲੇ ਵਿਚ ਖਾਲਸਾ ਫੌਜ ਨੂੰ ਕਾਫ਼ੀ ਧਨ, ਘੋੜੇ ਅਤੇ ਹਥਿਅਰ ਪ੍ਰਾਪਤ ਹੋਏ ਸਨ। ਸਿੰਘ ਸਿਪਾਹੀ ਉੱਚੀਆਂ ਹਵਾਵਾਂ ਵਿਚ ਸਨ। ਬੰਦਾ ਸਿੰਘ ਦਾ ਨਾਮ ਮੁਗਲਾਂ ਲਈ 'ਹਊਆ' ਬਣਦਾ ਜਾ ਰਿਹਾ ਸੀ। ਜਿਧਰ ਵੀ ਅੱਠ–ਦੱਸ ਸਿੰਘ ਇੱਕਠੇ ਜਾਂਦੇ ਤਾਂ ਚਾਲੀ–ਪੰਜਾਹ ਵੀ ਉਹਨਾਂ ਅੱਗੇ ਹੱਥ ਬੰਨ੍ਹ ਕੇ ਖੜ੍ਹ ਜਾਂਦੇ। ਲੜਨਾ ਜਾਂ ਵਿਰੋਧ ਕਰਨਾ ਤਾਂ ਦੂਰ ਦੀ ਗੱਲ ਸੀ। ਸਿੰਘਾਂ ਦੀ ਏਸ ਇਲਾਕੇ ਵਿਚ ਪੂਰੀ ਪੁੱਛ–ਪਰਤੀਤ ਹੋਣ ਲੱਗ ਪਈ। ਇਸ ਬਦਲੀ ਹਵਾ ਨੇ ਸਿੰਘਾਂ ਨੂੰ ਥੋੜ੍ਹਾ ਘੁਮੰਡੀ ਵੀ ਬਣਾ ਦਿੱਤਾ। ਉਹ ਜਿਸ ਨੂੰ ਜੀ ਕਰਦਾ, ਲੁੱਟਣ ਲੱਗ ਪਏ। ਉਹਨਾਂ ਅੱਗੇ ਕੋਈ ਅੜਨ ਦੀ ਹਿੰਮਤ ਨਹੀਂ ਸੀ ਕਰਦਾ। ਰੁੱਖੀਆਂ–ਸੁੱਖੀਆਂ ਖਾਂਦੇ ਸਿੰਘ, ਨਾਲੇ ਚੋਪੜੀਆਂ ਖਾਣ ਲੱਗੇ, ਨਾਲੇ ਦੋ ਦੋ....। ਅਜਿਹੀਆਂ ਸ਼ਕਾਇਤਾਂ ਸੂਹੀਆਂ ਅਤੇ ਦਰਬਾਰੀ ਮੁਖ਼ਬਰਾਂ ਨੇ ਦਿੱਲੀ ਤੱਕ ਭੇਜੀਆਂ। ਬੰਦਾ ਸਿੰਘ ਕੋਲ ਵੀ ਕੁਝ ਸ਼ਕਾਇਤਾਂ ਆਈਆਂ।

ਬੰਦਾ ਸਿੰਘ ਨੇ ਇਹਨਾਂ ਸ਼ਕਾਇਤਾਂ ਵੱਲ ਬਹੁਤਾ ਧਿਆਨ ਨਾ ਦਿੱਤਾ। ਈਰਖਾ–ਵਸ ਵੀ ਲੋਕ ਅਜਿਹੀਆਂ ਸ਼ਕਾਇਤਾਂ ਜਾਂ ਇਲਜ਼ਾਮ ਲਾ ਸਕਦੇ ਹਨ। ਬੰਦਾ ਸਿੰਘ ਨੂੰ ਇਹ ਵੀ ਪਤਾ ਸੀ, ਜਦ ਫੌਜਾਂ ਮੁਹਿੰਮ 'ਤੇ ਹੋਣ ਤੇ ਫਤਿਹ ਹਾਸਲ ਹੁੰਦੀ ਰਹੇ ਤਾਂ ਅਜਿਹਾ ਵਾਪਰਦਾ ਹੀ ਹੈ....। ਇਸ ਕਰਕੇ ਬੰਦਾ ਸਿੰਘ ਆਪਣੇ ਸਿੰਘਾਂ ਉਪਰ ਸਖ਼ਤੀ ਵਰਤ ਕੇ, ਉਹਨਾਂ ਦੇ ਬੁਲੰਦ ਹੌਸਲਿਆਂ ਨੂੰ ਠੇਸ ਨਹੀਂ ਸੀ ਪਹੁੰਚਾਉਣੀ ਚਾਹੁੰਦਾ।

ਅਜਿਹੀ ਚੜ੍ਹਦੀ ਕਲਾ ਦੇ ਮਾਹੌਲ ਵਿਚ ਬੰਦਾ ਸਿੰਘ ਨੇ ਸੋਚਿਆ...ਹੁਣ ਸਰਹਿੰਦ ਨਾਲ ਟੱਕਰ ਲੈਣ ਦਾ ਸਮਾਂ ਹੈ। ਵਜ਼ੀਰ ਖ਼ਾਨ ਡਰਿਆ ਹੋਇਆ ਹੈ। ਬਹਾਦਰ ਸ਼ਾਹ ਅਜੇ ਦਿੱਲੀ ਨਹੀਂ ਪੁੱਜਿਆ। ਜੇ ਰੋਪੜ ਦੇ ਪੱਤਣ ਵਾਲੇ ਸਿੱਖ ਆ ਰਲਣ ਤਾਂ ਸੂਬਾ ਸਰਹਿੰਦ ਨਾਲ ਵੀ ਦੋ ਹੱਥ ਵੇਖ ਲੈਣੇ ਚਾਹੀਦੇ ਨੇ।

ਸਰਹਿੰਦ ਦੇ ਰਾਹ ਵਿਚ ਦੋ ਪਿੰਡ ਛੱਤ ਅਤੇ ਬਨੂੜ ਪੈਂਦੇ ਸਨ। ਇਥੇ ਸਰਹਿੰਦ ਦੇ ਸੂਬੇਦਾਰ ਦੀਆਂ ਫੌਜੀ ਚੌਕੀਆਂ ਸਨ। ਬੰਦਾ ਸਿੰਘ ਨੇ ਬਿਨੋਦ ਸਿੰਘ ਅਤੇ ਬਾਜ਼ ਸਿੰਘ ਨਾਲ ਸਲਾਹ ਕਰਦਿਆਂ ਕਿਹਾ–'ਸਾਨੂੰ ਛੱਤ, ਬਨੂੜ ਵਾਲੇ ਖੰਭ ਵੀ ਝਾੜਨੇ ਪੈਣਗੇ।'

ਫੈਸਲਾ ਹੋ ਗਿਆ।

ਅਗਲੇ ਦਿਨ ਬਾਜ਼ ਸਿੰਘ ਦੀ ਅਗਵਾਈ ਹੇਠ, ਪੰਜ ਸੌ ਘੋੜ ਸਵਾਰਾਂ ਅਤੇ ਏਨੇ ਕੁ ਹੀ ਪੈਦਲ ਸਿੰਘਾਂ ਨੇ ਬਨੂੜ ਉਪਰ ਹੱਲਾ ਜਾ ਬੋਲਿਆ। ਇਸ ਵਾਰ ਬੰਦਾ ਸਿੰਘ ਨੇ ਨਾਲ ਰਹਕਲੇ* ਵੀ ਭੇਜੇ। ਸਿੰਘਾਂ ਦਾ ਹਮਲਾ ਸੁਣਦਿਆਂ ਹੀ ਬਨੂੜ ਦੀਆਂ ਹਵੇਲੀਆਂ ਵਿਚ ਚੀਖ਼-ਪੁਕਾਰ ਹੋਣ ਲੱਗੀ।

ਘਬਰਾਏ ਫੌਜਦਾਰ ਨੇ ਆਪਣੇ ਮੁਖ਼ਬਰਾਂ ਨੂੰ ਪੁੱਛਿਆ-'ਸਿੱਖੜੇ ਕਿਥੇ ਕੁ ਨੇ ਹਾਲੀ ?'

- ਉਹ ਤਾਂ ਬਨੂੜ ਦੀਆਂ ਗਲੀਆਂ 'ਚ ਨੇ ਜਨਾਬ।' ਇਕ ਨੇ ਦੱਸਿਆ।

ਸੁਣਕੇ ਫੌਜਦਾਰ ਨੂੰ ਦੌਰਾ ਪੈਣ ਵਰਗੀ ਹਾਲਤ ਬਣ ਗਈ। ਹੁਣ ਨਾ ਤਾਂ ਖਜ਼ਾਨਾ, ਧਨ ਦੌਲਤ ਹੀ ਬਚਾਈ ਜਾ ਸਕਦੀ ਸੀ ਨਾ ਆਪਣੀ ਹਿਫਾਜ਼ਤ ਹੋ ਸਕਦੀ ਸੀ। ਏਸੇ ਸਮੇਂ ਤੋਪ 'ਚ ਗੋਲਾ ਦਾਗ ਕੇ ਸਿੰਘਾਂ ਨੇ ਚੇਤਾਵਨੀ ਦੇ ਦਿੱਤੀ।

ਗੈਰ-ਮੁਸਲਿਮ ਵਸਨੀਕਾਂ ਨੇ ਖੁਸ਼ੀਆਂ ਮਨਾਈਆਂ। ਕੁਝ ਲੋਕ ਸਿੰਘਾਂ ਦੇ ਨਾਲ ਹੀ ਹਮਲੇ ਵਿਚ ਸ਼ਾਮਲ ਹੋ ਗਏ। ਬਨੂੜ ਦੀਆਂ ਹਵੇਲੀਆਂ, ਜਿਨ੍ਹਾਂ ਅੰਦਰ ਆਮ ਆਦਮੀ ਨੂੰ ਝਾਕਣ ਤੱਕ ਦੀ ਮਨਾਹੀ ਸੀ, ਵਿਚ ਸਥਾਨਕ ਲੋਕ ਹਰਲ ਹਰਲ ਕਰਦੇ ਫਿਰਨ ਲੱਗੇ। ਸਭ ਕੁਝ ਛੱਡ ਛੁਡਾਕੇ, ਫੌਜਦਾਰ ਆਪਣੀ ਬਚੀ-ਖੁਚੀ ਸੈਨਾ ਲੈ ਕੇ 'ਛੱਤ' ਪਿੰਡ ਵੱਲ ਨੱਠਿਆ। ਸਿੰਘਾਂ ਨੇ ਪਿੱਛਾ ਕੀਤਾ। ਫੌਜਦਾਰ 'ਛੱਤ' ਵੀ ਛੱਡ ਗਿਆ। ਉਸਦੇ ਸਿਪਾਹੀ ਸਿੰਘਾਂ ਘੇਰ ਲਏ।

ਹੁਣ ਛੱਤ ਅਤੇ ਬਨੂੜ ਦੋਨੋਂ ਖਾਲਸਾ ਫੌਜ ਦੇ ਕਬਜ਼ੇ ਵਿਚ ਸਨ।

-ਵਾਹ।' ਬੰਦਾ ਸਿੰਘ ਨੇ ਫਤਿਹ ਦੀ ਖ਼ਬਰ ਸੁਣਦਿਆਂ ਹੀ ਕਿਹਾ-'ਸਰਹਿੰਦ ਤਾਂ ਏਥੋਂ ਇਕ ਛਲਾਂਗ ਭਰ ਹੈ।'

ਬੰਦਾ ਸਿੰਘ ਹੈਰਾਨ ਸੀ। ਉਸਨੂੰ ਸਮਝ ਨਹੀਂ ਸੀ ਆ ਰਹੀ-ਬਨੂੜ ਅਤੇ ਛੱਤ ਉਪਰ ਹਮਲੇ ਨੂੰ ਰੋਕਣ ਲਈ, ਵਜ਼ੀਰ ਖ਼ਾਨ ਨੇ ਆਪਣੀਆਂ ਫੌਜਾਂ ਕਿਉਂ ਨਹੀਂ ਭੇਜੀਆਂ ? ਸਾਨੂੰ ਖੁਲ੍ਹ ਦੇਣ ਲਈ, ਇਸ ਵਿਚ ਕੋਈ ਗਹਿਰੀ ਜੰਗੀ ਚਾਲ ਤਾਂ ਨਹੀਂ ? ਜਾਂ ਫਿਰ ਉਹ ਸਚਮੁੱਚ ਹੀ ਡਰ ਗਿਆ। ਸਿੰਘਾਂ ਦਾ ਸਾਹਮਣਾ ਕਰਨ ਦੀ ਉਸ ਵਿਚ ਹਿੰਮਤ ਹੀ ਨਹੀਂ....।...ਜੋ ਵੀ ਹੈ, ਸਾਨੂੰ ਹਰ ਸਮੇਂ ਹੁਸ਼ਿਆਰ ਰਹਿਣਾ ਚਾਹੀਦਾ ਹੈ। ਸੋਚਦਾ ਬੰਦਾ ਸਿੰਘ, ਬਨੂੜ ਅਤੇ ਛੱਤ ਦੇ ਪ੍ਰਬੰਧ ਵਿਚ ਰੁੱਝ ਗਿਆ।

ਏਥੇ ਹੀ ਬੰਦਾ ਸਿੰਘ ਦੇ ਸੂਹੀਆਂ ਆ ਕੇ ਖ਼ਬਰ ਦਿੱਤੀ -'ਖਾਲਸਾ ਜੀ, ਮਾਝਾ ਅਰ ਦੁਆਬਾ ਦੇ ਸਿੰਘਾਂ ਉਪਰ, ਸਤਲੁਜ ਦੇ ਕੰਢੇ ਪਰ, ਮਲੇਰ ਕੋਟਲਾ ਦੇ ਨਵਾਬ ਸ਼ੇਰ ਮਹੁੰਮਦ ਖ਼ਾਨ ਨੇ ਭਾਰੀ ਸੈਨਾ ਨਾਲ ਹਮਲਾ ਕਰ ਦਿੱਤਾ ਹੈ। ਉਸਦੇ ਨਾਲ, ਭਰਾ ਅਰ ਭਤੀਜੇ ਖਿਜ਼ਰ ਖ਼ਾਨ, ਨੁਸਰਤ ਖ਼ਾਨ ਅਰ ਵਲੀ ਮੁਹੰਮਦ ਖ਼ਾਨ ਵੀ ਹੈਨ। ਇਧਰ ਸਰਹਿੰਦ ਦੇ ਨਵਾਬ ਨੇ ਆਪਣੀਆਂ ਸਾਰੀਆਂ ਫੌਜਾਂ ਨੂੰ 'ਛੱਪਰ-ਝਿੜੀ'** ਦੇ ਸਥਾਨ ਪਰ ਇੱਕਠਾ ਹੋਣ ਲਈ ਕਿਹਾ ਹੈ।'

ਸੁਣਦਿਆਂ ਹੀ ਬੰਦਾ ਸਿੰਘ ਨੇ ਜੋਸ਼ ਵਿਚ ਆ ਕੇ ਤਲਵਾਰ ਮਿਆਨ ਵਿਚੋਂ ਧੂ ਕੇ ਜ਼ਮੀਨ ਵਿਚ ਅੱਧੀ ਧਸਾ ਦਿੱਤੀ ਤੇ ਸਿੰਘਾਂ ਵੱਲ ਵੇਖਕੇ ਲਲਕਾਰਿਆ-'ਤਿਆਰੀ ਕਰੋ, ਸਿੰਘ ਜੀ। ਵੈਰੀ ਨੂੰ ਭਾਜੀ ਮੋੜਨ ਦਾ ਵੇਲਾ ਹੁਣ ਬਹੁਤੀ ਦੂਰ ਨਹੀਂ।'

ਸਿੰਘਾਂ ਵਿਚੋਂ ਕਿਸੇ ਨੇ ਜੈਕਾਰਾ ਛੱਡਿਆ, ਤੇ ਸਤਿ ਸ੍ਰੀ ਅਕਾਲ ਓ....' ਦੀਆਂ ਆਵਾਜ਼ਾਂ ਨਾਲ ਬਨੂੜ-ਛੱਤ ਦਾ ਇਲਾਕਾ ਕੰਬ ਉਠਿਆ

-----0-----

---

* ਛੋਟੀਆਂ ਤੋਪਾਂ

** ਅੱਜ ਦਾ ਚੱਪੜ-ਚਿੜੀ

## 40

ਸ਼ਹਿਨਸ਼ਾਹ-ਏ-ਹਿੰਦ ਬਹਾਦਰ ਸ਼ਾਹ ਨੇ ਆਪਣੀਆਂ ਫੌਜਾਂ ਦੀ ਮਦਦ ਨਾਲ, ਭਰਾ ਕਾਮਬਖਸ਼ ਦੀ ਬਗਾਵਤ ਕੁਚਲ ਦਿਤੀ। ਦੱਖਣ ਵਿਚ ਫਿਰ ਆਪਣਾ ਦਬਦਬਾ ਕਾਇਮ ਕਰਕੇ ਹੁਣ ਬਹਾਦਰ ਸ਼ਾਹ ਦਿੱਲੀ ਵੱਲ ਪਰਤਣ ਦੀ ਸੋਚਣ ਲੱਗਾ। ਦਿੱਲੀ ਤੋਂ ਦੂਰ ਹੋਇਆਂ ਲੰਮਾ ਅਰਸਾ ਹੋ ਗਿਆ ਸੀ। ਕਾਮਬਖਸ਼ ਦੀ ਬਗਾਵਤ ਦਬਾਉਣ ਤੋਂ ਬਾਅਦ ਹੀ ਉਸਨੇ ਸੋਚਿਆ ਸੀ, ਹੁਣ ਸ਼ਾਹੀ ਸੈਨਾ ਦਾ ਲਹੂ ਗਰਮ ਹੈ, ਮਰਾਠਿਆਂ ਨੂੰ ਵੀ ਸਬਕ ਸਿਖਾ ਦਿੱਤਾ ਜਾਏ, ਪਰ ਪੰਜਾਬ ਵਲੋਂ ਲਗਾਤਾਰ ਨਾਖੁਸ਼ਗਵਾਰ ਖ਼ਬਰਾਂ ਮਿਲ ਰਹੀਆਂ ਸਨ। ਨਹੀਂ ਤਾਂ ਉਸਨੇ ਇਹ ਵੀ ਸੋਚਿਆ ਸੀ, ਦਿੱਲੀ ਵਾਪਸ ਮੁੜਦਿਆਂ ਰਾਜਪੂਤਾਨੇ ਦੇ ਗੁੱਸੇਖ਼ੋਰ ਅਤੇ ਜ਼ਿੱਦੀ ਰਾਜੇ, ਜੈ ਸਿੰਘ ਅਤੇ ਜਸਵੰਤ ਸਿੰਘ ਨੂੰ ਵੀ ਸ਼ਾਹੀ ਸੈਨਾ ਦੀ ਤਾਕਤ ਦਿਖਾ ਦਿੱਤੀ ਜਾਏ।

ਦਿੱਲੀ ਵੱਲ ਵਾਪਸੀ ਦੇ ਇਕ ਪੜਾਅ ਉਪਰ ਆਪਣੇ ਸ਼ਾਹੀ ਖ਼ੈਮੇ ਅੰਦਰ, ਸਖ਼ਤ ਪਹਿਰੇ ਵਿਚ ਘਿਰਿਆ, ਸ਼ਹਿਨਸ਼ਾਹ ਬੜੀ ਪ੍ਰੇਸ਼ਾਨੀ ਵਿਚ ਹੁਣ ਤੱਕ ਦੀਆਂ ਖ਼ਬਰਾਂ ਨਿਰਖ-ਪਰਖ ਰਿਹਾ ਸੀ। ਹਰ ਖ਼ਬਰ ਉਸਦੀ ਚਿੰਤਾ ਵਿਚ ਵਾਧਾ ਕਰ ਰਹੀ ਸੀ।

–ਸਰਹਿੰਦ ਦੇ ਆਸ ਪਾਸ ਅਤੇ ਪੰਜਾਬ ਪ੍ਰਾਂਤ ਵਿਚ ਭਾਰੀ ਗੜਬੜ ਹੋਣ ਲੱਗੀ ਹੈ।

–ਨਾਨਕ ਨਾਮ ਲੇਵਾਂ ਹਰ ਰੋਜ਼ ਹਮਲੇ ਕਰਨ ਲੱਗੇ ਹਨ। ਕਸਬੇ ਔਰ ਪਰਗਨੇ ਉਜਾੜੇ ਜਾ ਰਹੇ ਹਨ। ਨਵਾਬਾਂ ਔਰ ਸੱਯਦਾਂ ਦੀਆਂ ਹਵੇਲੀਆਂ, ਗੜ੍ਹੀਆਂ ਸਿੱਖਾਂ ਨੇ ਸਭ ਸਾੜ ਦਿੱਤੀਆ ਹਨ।

–ਸਮਾਣਾ, ਸਢੌਰਾ, ਬੂੜੀਆ, ਬਨੂੜ, ਸੋਨੀਪਤ ਸਭ ਨਾਨਕ-ਪੂਜਾਂ ਦੇ ਕਬਜ਼ੇ ਹੇਠ ਹਨ। ਬੇ-ਸ਼ੁਮਾਰ ਮੁਸਲਮਾਨ ਮਾਰੇ ਗਏ ਹਨ। ਹਰ ਰੋਜ਼ ਮਾਰੇ ਜਾ ਰਹੇ ਹਨ। ਇਹ ਸਭ ਨਾਨਕ ਪੂਜਾਂ ਦੇ ਕਾਫ਼ਰ ਗੁਰੂ ਵਲੋਂ ਕੀਤਾ ਜਾ ਰਿਹਾ ਹੈ।

–ਸੱਠ ਸੱਤਰ ਹਜ਼ਾਰ ਨਾਨਕ ਪੂਜ, ਬਾਗੀ ਗੁਰੂ ਦੀ ਕਮਾਨ ਹੇਠ ਇੱਕਠੇ ਹੋ ਗਏ ਹਨ। ਲੁਟੇਰੇ, ਡਾਕੂ, ਕੰਮੀ-ਕਮੀਣ ਸਭ ਇਹਨਾਂ ਦੇ ਨਾਲ ਹਨ। ਮੁਸਲਮਾਨ ਇਲਾਕਿਆਂ ਵਿਚ ਪੂਰੀ ਦਹਿਸ਼ਤ ਹੈ।

–ਪੱਕੀ ਖ਼ਬਰ ਹੈ, ਮਾਝੇ ਔਰ ਦੁਆਬੇ ਵਲੋਂ ਬੇਸ਼ੁਮਾਰ ਨਾਨਕ ਪੂਜ ਸਤਲੁਜ ਪਾਰ ਕਰਕੇ ਗੁਰੂ ਦੇ ਬੰਦੇ ਨਾਲ ਜਾ ਮਿਲਣ ਦੀ ਤਾਕ ਵਿਚ ਹਨ। ਸਰਹਿੰਦ ਪੂਰੀ ਖ਼ਤਰੇ ਵਿਚ ਹੈ। ਇਹ ਖ਼ਬਰਾਂ ਸੁਣਕੇ, ਪੜ੍ਹਕੇ ਬਾਦਸ਼ਾਹ ਬੇਚੈਨ ਹੋ ਗਿਆ। ਦੱਖਣ ਵਿਚ ਹੋਈ ਜਿੱਤ ਦੀ ਖੁਸ਼ੀ ਕਾਫ਼ੂਰ ਹੋ ਗਈ। ਸੋਚਿਆ-: ਗੁਰੂ ਨੂੰ ਤਾਂ ਵਜ਼ੀਰ ਖ਼ਾਨ ਨੇ ਪੰਜਾਬ ਵਿਚੋਂ ਖਦੇੜ ਦਿੱਤਾ ਸੀ। ਇਸ ਵਕਤ ਉਸਨੂੰ ਨਾਂਦੇੜ ਦੇ ਇਲਾਕੇ ਵਿਚ ਹੋਣਾ ਚਾਹੀਦਾ ਹੈ। ਫਿਰ ਪੰਜਾਬ ਵੱਲ ਕੌਣ ਹੋਇਆ।' ਕਦੇ ਸੂਹੀਂਏ ਬਾਗੀ ਗੁਰੂ ਆਖਦੇ ਨੇ, ਕਦੇ ਗੁਰੂ ਦਾ ਬੰਦਾ। ਕੌਣ ਹੋਇਆ ਇਹ ਗੁਰੂ ਦਾ ਬੰਦਾ ? ਗੁਰੂ ਖ਼ੁਦ ਤਾਂ ਨਹੀਂ ਪੰਜਾਬ ਚਲਿਆ ਗਿਆ ? ਇਹ ਸਿੱਖ ਤਾਂ ਸਾਰੇ ਤਿੱਤਰ-ਬਿੱਤਰ ਕਰ ਦਿੱਤੇ ਸਨ। ਨਾ ਇਹਨਾਂ ਦਾ ਕੋਈ ਘਰ-ਘਾਟ ਸੀ, ਨਾ ਥਾਂ ਟਿਕਾਣਾ, ਨਾ ਕੋਈ ਕਿਲ੍ਹਾ ਨਾ ਗੜ੍ਹੀ। ਦਰ ਦਰ ਭਟਕਣ ਵਾਲੇ, ਘੋੜਿਆਂ ਦੀਆਂ ਪਿੱਠਾਂ ਉਪਰ ਸੌਣ ਵਾਲੇ ਇਹ, ਮੁਗਲ ਸਲਤਨਤ ਲਈ ਏਨੇ

ਖ਼ਤਰਨਾਕ ਹੋ ਜਾਣਗੇ, ਇਹ ਤਾਂ ਕਦੀ ਸੋਚਿਆ ਹੀ ਨਹੀਂ ਸੀ। ਉਸਨੇ ਸੈਨਾਪਤੀਆਂ ਨੂੰ ਅਤੇ ਫੁਰਮਾਨ ਨਵੀਸਾਂ ਨੂੰ ਫੌਰਨ ਹਾਜ਼ਰ ਹੋਣ ਦਾ ਹੁਕਮ ਜਾਰੀ ਕੀਤਾ।

ਸੈਨਾਪਤੀਆਂ ਨੂੰ ਸਿੱਖਾਂ ਪ੍ਰਤੀ ਸਖ਼ਤ ਰੁੱਖ ਅਤੇ ਨਿਰਦਈ ਢੰਗ ਨਾਲ ਪੇਸ਼ ਆਉਣ ਲਈ ਕਹਿੰਦਿਆਂ ਸ਼ਹਿਨਸ਼ਾਹ ਨੇ ਫੁਰਮਾਨ ਨਵੀਸਾਂ ਨੂੰ ਹੁਕਮ ਲਿਖਵਾਏ।

–ਐਮਨਾਬਾਦ ਦਾ ਫੌਜਕਾਰ ਫੌਰਨ ਲਾਹੌਰ ਦੇ ਦੀਵਾਨ ਰੁਸਤਮ ਖ਼ਾਨ ਨਾਲ ਰਾਬਤਾ ਬਣਾਏ ਔਰ ਸਿੱਖਾਂ ਨੂੰ ਹਿਰਾਸਤ ਵਿਚ ਲਏ।

–ਸਰਹਿੰਦ ਦਾ ਸੂਬੇਦਾਰ ਵਜ਼ੀਰ ਖ਼ਾਨ, ਮਲੇਰ ਕੋਟਲਾ ਦੇ ਹਾਕਮ ਨੂੰ, ਫੌਰਨ ਸਤਲੁਜ ਦੇ ਪਾਰ ਬੈਠੇ ਸਿੱਖਾਂ ਉਪਰ ਹਮਲਾ ਕਰਨ ਲਈ ਕਹੇ। ਹਰ ਹਾਲ ਵਿਚ ਸਿੱਖਾਂ ਨੂੰ ਸਤਲੁਜ ਦੇ ਪਾਰ ਹੀ ਡੱਕਿਆ ਜਾਏ।

–ਅਵਧ ਦਾ ਸੂਬੇਦਾਰ ਔਰ ਮੁਰਾਦਾਬਾਦ ਦਾ ਫੌਜਦਾਰ ਮਹੁੰਮਦ ਅਮੀਨ ਖ਼ਾਨ ਚੀਨ ਬਹਾਦਰ, ਸਰਹਿੰਦ ਦੇ ਸੂਬੇਦਾਰ ਵਜ਼ੀਰ ਖ਼ਾਨ ਔਰ ਮਲੇਰ ਕੋਟਲਾ ਦੇ ਨਵਾਬ ਦੀ ਮਦਦ ਲਈ ਤਿਆਰ ਰਹਿਣ।

–ਪਤਾ ਲਗਾਇਆ ਜਾਏ, ਇਹ ਬੰਦਾ ਸਿੰਘ ਯਾ ਗੁਰੂ ਦਾ ਬੰਦਾ ਕੌਣ ਹੈ। ਇਸਨੂੰ ਫੌਰਨ ਗ੍ਰਿਫਤਾਰ ਕਰਕੇ ਦਿੱਲੀ ਸ਼ਾਹੀ ਦਰਬਾਰ ਵਿਚ ਪੇਸ਼ ਕੀਤਾ ਜਾਵੇ।

–ਗੜ੍ਹਵਾਲ ਔਰ ਨਾਹਨ ਦੇ ਰਾਜਿਆਂ ਨੂੰ ਹੁਕਮ ਦਿੱਤਾ ਜਾਂਦਾ ਹੈ, ਉਹ ਸਿੱਖਾਂ ਦੀਆਂ ਹਰਕਤਾਂ ਉਪਰ ਨਿਗਰਾਨੀ ਰੱਖਣ। ਇਹਨਾਂ ਦੀ ਕੋਈ ਇਮਦਾਦ ਨਾ ਕੀਤੀ ਜਾਵੇ। ਕੋਈ ਰਾਜਾ ਆਪਣੀ ਰਿਆਸਤ ਵਿਚ ਇਹਨਾਂ ਨੂੰ ਪਨਾਹ ਨਾ ਦੇਵੇ।

ਸ਼ਾਹੀ ਫੁਰਮਾਨ ਲਿਖਵਾ ਕੇ, ਇਹਨਾਂ ਦੀਆਂ ਨਕਲਾਂ ਤਿਆਰ ਕਰਕੇ ਸਹਿਨਸ਼ਾਹ ਨੇ, ਨੇਜ਼ੇ-ਬਰਦਾਰਾਂ ਨੂੰ ਫੌਰਨ ਰਵਾਨਾ ਹੋਣ ਦਾ ਹੁਕਮ ਦਿੱਤਾ।

ਸ਼ਹਿਨਸ਼ਾਹ ਦੀ ਛਟਪਟਾਹਟ ਅਤੇ ਜਲਦਬਾਜ਼ੀ ਤੋਂ ਹੈਰਾਨ ਹੁੰਦਾ ਵਜ਼ੀਰ ਮੁਨੀਅਮ ਖ਼ਾਨ ਬੋਲਿਆ–'ਹਜ਼ੂਰ, ਬਿਨਾ ਵਜ਼ਾਹ ਆਪ ਏਨੇ ਫਿਕਰਮੰਦ ਹੋ। ਸਿੱਖ ਏਨੀ ਜੋਗੇ ਕਿਥੇ ਹਨ। ਸਭਨਾਂ ਨੂੰ ਖ਼ਬਰਦਾਰ ਅਤੇ ਤਿਆਰ ਰਹਿਣ ਲਈ ਫੁਰਮਾਨ ਜਾਰੀ ਕਰਨ ਦੀ ਕੀ ਲੋੜ ਹੈ, ਸਿੱਖਾਂ ਨੂੰ ਆਪਣੀ ਔਕਾਤ ਦਿਖਾਉਣ ਲਈ–ਸ਼ਾਹੀ ਸੈਨਾ ਦੀਆਂ ਦੋ-ਤਿੰਨ ਟੁਕੜੀਆਂ ਹੀ ਕਾਫੀ ਨੇ।'

–ਤੈਨੂੰ ਸਿੱਖਾਂ ਬਾਰੇ ਬਹੁਤੀ ਵਾਕਫੀਅਤ ਨਹੀਂ ਮੁਨੀਅਮ ਖ਼ਾਨ। ਤੂੰ ਸਿੱਖਾਂ ਦੀ ਤਾਸੀਰ ਨੂੰ ਨਹੀਂ ਜਾਣਦਾ। ਇਹ ਤਾਂ.......।'

–ਖ਼ਿਮਾ ਕਰਨਾ ਹਜ਼ੂਰ। ਮੈਂ ਸਿੱਖਾਂ ਦੀ ਤਾਸੀਰ ਨੂੰ ਸਮਝਦਾ ਹਾਂ। ਜਾਣਦਾ ਵੀ ਹਾਂ। ਬਹੁਤੇ ਤਾਂ ਏਹਨਾਂ ਵਿਚ ਡਾਕੂ ਲੁਟੇਰੇ ਨੇ। ਹੋਰ ਵੀ ਹੋਣਗੇ ਜਿਹੜੇ ਭੁੱਖੇ ਮਰਦੇ ਸਿੱਖਾਂ ਦੇ ਭੇਸ ਵਿਚ ਇਹਨਾਂ ਨਾਲ ਰਲੇ ਫਿਰਦੇ ਨੇ।' ਮੁਨੀਅਮ ਖ਼ਾਨ ਨੇ ਘ੍ਰਿਣਾ ਨਾਲ ਕਿਹਾ।

–ਮੁਨੀਅਮ ਖ਼ਾਨ, ਅਗਰ ਤੇਰੀ ਗੱਲ ਸਹੀ ਹੈ ਤਾਂ ਹੋਰ ਵੀ ਚਿੰਤਾ ਵਾਲੀ ਗੱਲ ਹੈ।'

–ਮੈਂ ਹਜ਼ੂਰ ਦੀ ਗੱਲ ਦਾ ਮਤਲਬ ਨਹੀਂ ਸਮਝਿਆ।'

–ਅਗਰ ਚੋਰ, ਲੁਟੇਰੇ ਡਾਕੂ, ਜਾਂ ਭੁੱਖੇ ਮਰਦੇ ਲੋਕਾਂ ਨੇ ਸੋਨੀਪਤ, ਸਮਾਣਾ, ਸਢੌਰਾ, ਬਨੂੜ ਨੇਸਤੋਨਾਬੂਦ ਕਰ ਦਿੱਤਾ ਹੈ ਤਾਂ ਜਦ ਇਹਨਾਂ ਨਾਲ ਸਿਖ ਆ ਮਿਲੇ ?.....ਉਹਨਾਂ ਦੇ ਇਰਾਦੇ ਵੱਡੇ ਜਾਪਦੇ ਨੇ ਮੁਨੀਅਮ ਖ਼ਾਨ।'

ਸ਼ਹਿਨਸ਼ਾਹ ਦੇ ਫ਼ਿਕਰ ਨੇ ਮੁਨੀਅਮ ਖ਼ਾਨ ਨੂੰ ਸੋਚੀਂ ਪਾ ਦਿੱਤਾ। ਕੁਝ ਦੇਰ ਬਾਅਦ ਬੋਲਿਆ–'ਹਜ਼ੂਰ ਆਪ ਦੇ ਤਾਅਲੁਕਾਤ ਸਿੱਖਾਂ ਦੇ ਗੁਰੂ ਨਾਲ.......।'

–ਹਾਂ, ਤੂੰ ਕਹਿ ਸਕਦਾ ਹੈਂ, ਗੁਰੂ ਨਾਲ ਸਾਡੇ ਤਾਅਲੁਕਾਤ ਹੱਛੇ ਸਨ। ਪਰ ਇਹ ਗੁਰੂ ਦਾ ਬੰਦਾ ਕੌਣ ਹੈ ? ਮੁਗ਼ਲ ਸਲਤਨਤ ਨੂੰ ਇਹ ਅੱਖਾਂ ਵਿਖਾਉਣ ਲੱਗਾ ਹੈ। ਇਸਨੂੰ ਦੱਸਣਾ ਪਏਗਾ, ਮੁਗ਼ਲ ਸਲਤਨਤ ਵਿਚ ਬਗਾਵਤਾਂ ਨੂੰ ਕੁਚਲਣ ਦਾ ਦਮ-ਖ਼ਮ ਹੈ। ਏਸੇ ਲਈ ਸਿੱਖਾਂ ਨੂੰ ਹਰ ਤਰਫ਼ ਤੋਂ ਘੇਰਨਾ ਹੋਏਗਾ।'

–ਜਹਾਂਪਨਾਹ, ਆਪ ਸਹੀ ਫ਼ੁਰਮਾਉਂਦੇ ਹੋ। ਵੈਰੀ ਨੂੰ ਕਮਜ਼ੋਰ ਨਹੀਂ ਸਮਝਣਾ ਚਾਹੀਏ...' ਮੁਨੀਅਮ ਖ਼ਾਨ ਨੇ ਬਾਦਸ਼ਾਹ ਦੀ ਰਜ਼ਾ ਵਿਚ ਰਾਜ਼ੀ ਹੁੰਦਿਆਂ ਕਿਹਾ–'ਪਰ ਮੈਂ ਸੋਚ ਰਿਹਾਂ ਹਜ਼ੂਰ, ਸਿੱਖਾਂ ਹੁੱਲੜਬਾਜ਼ਾਂ ਨੂੰ ਨੱਥ ਪਾਉਣ ਲਈ ਸਰਹਿੰਦ ਦਾ ਸੂਬੇਦਾਰ ਹੀ ਕਾਫੀ ਹੈ।'

–ਇਹ ਸਹੀ ਨਹੀਂ ਹੈ ਮੁਨੀਅਮ ਖ਼ਾਨ। ਸੂਬੇਦਾਰ ਨੇ ਆਪਣਾ ਫ਼ਰਜ਼ ਨਹੀਂ ਨਿਭਾਇਆ। ਉਸਦੇ ਰਹਿੰਦਿਆਂ, ਭਾਰੀ ਸੈਨਾ ਦੇ ਹੁੰਦਿਆਂ, ਸਿੱਖਾਂ ਨੇ ਸਰਹਿੰਦ ਦੁਆਲੇ ਦੇ ਪਰਗਣੇ ਔਰ ਕਸਬੇ ਆਪਣੇ ਕਬਜ਼ੇ ਹੇਠ ਕਰ ਲਏ। ਆਪਣੇ ਝੰਡੇ ਲਹਿਰਾ ਲਏ। ਆਪਣੀਆਂ ਪੰਚਾਇਤਾਂ ਬਿਠਾ ਦਿੱਤੀਆਂ। ਸਿੱਖਾਂ ਦੇ ਇਰਾਦੇ ਠੀਕ ਨਹੀਂ। ਇਸ ਤੋਂ ਪਹਿਲਾਂ ਕਿ ਉਹ ਕੋਈ ਵੱਡੀ ਕਾਰਵਾਈ ਕਰ ਦੇਣ, ਸ਼ਾਹੀ ਫੌਜ ਵਲੋਂ ਉਹਨਾਂ ਨੂੰ ਘੇਰਨਾ ਹੋਏਗਾ।'

–ਐਸਾ ਹੀ ਹੋਵੇਗਾ ਹਜ਼ੂਰ। ਸਾਡੇ ਨੇਜ਼ਾ-ਬਰਦਾਰ ਰਵਾਨਾ ਹੋ ਚੁੱਕੇ ਨੇ।' ਮੁਨੀਅਮ ਖ਼ਾਨ ਨੇ ਕਿਹਾ ਤੇ ਝੁਕ ਕੇ ਸਲਾਮ ਕਰਦਾ ਹੋਇਆ, ਸ਼ਾਹੀ ਖ਼ੈਮੇ ਵਿਚੋਂ ਬਾਹਰ ਨਿਕਲ ਆਇਆ। ਵਜ਼ੀਰ ਦੇ ਪਿੱਛੇ ਹੀ ਸੈਨਾਪਤੀ ਸਲਾਮ ਕਰਕੇ ਬਾਹਰ ਆ ਗਏ।

* * *

ਮਾਝੇ ਦਆਬੇ ਵਲੋਂ ਬੰਦਾ ਸਿੰਘ ਨਾਲ ਰਲਣ ਆਏ ਸਿੰਘ ਸਤਲੁਜ ਦੇ ਪਾਰਲੇ ਕੰਢੇ ਰੁਕੇ ਹੋਏ ਸਨ। ਇਸ ਗੱਲ ਦਾ ਮਲੇਰ ਕੋਟਲਾ ਅਤੇ ਸਰਹਿੰਦ ਦੇ ਹਾਕਮਾਂ ਨੂੰ ਇਲਮ ਸੀ। ਸ਼ਾਹੀ ਫ਼ੁਰਮਾਨ ਆ ਚੁੱਕੇ ਸਨ। ਪਰ ਮਲੇਰ ਕੋਟਲਾ ਦਾ ਸ਼ੇਰ ਮਹੁੰਮਦ ਖ਼ਾਨ ਤਾਂ ਪਹਿਲਾਂ ਹੀ ਭਾਰੀ ਸੈਨਾ ਲੈ ਕੇ ਸਤਲੁਜ ਦੇ ਏਧਰਲੇ ਪੱਤਣ ਉਪਰ ਛਾਉਣੀ ਪਾਈ ਬੈਠਾ ਸੀ।

ਪਾਰਲੇ ਪਾਸੇ ਇਕੱਠੇ ਹੋਏ ਸਿੰਘਾਂ ਵਿਚ ਭਾਰੀ ਬੇਚੈਨੀ ਸੀ। ਲੰਗਰ ਮਸਤਾਨਾ ਹੋਣ ਲੱਗਾ ਸੀ। ਘੋੜਿਆਂ ਦੇ ਘਾਹ-ਪੁੱਠੇ ਲਈ ਸਥਾਨਕ ਕਿਸਾਨ ਵੀ ਹੁਣ ਵਿਰੋਧ ਕਰਨ ਲੱਗ ਪਏ। ਜੱਥੇਦਾਰਾਂ ਨੂੰ ਸਮਝ ਨਹੀਂ ਸੀ ਪੈਂਦੀ ਵਾਪਸ ਮੁੜ ਜਾਣ ਜਾਂ ਪੱਤਣ ਪਾਰ ਕਰਨ ਲਈ ਕਮਰਕੱਸੇ ਕਰ ਲੈਣ। ਸਰਹਿੰਦ ਵਲੋਂ ਵੀ ਕੋਈ ਸੁਨੇਹਾ ਨਹੀਂ ਸੀ ਆ ਰਿਹਾ। ਸਬਰ ਮੁੱਕਣ ਲੱਗਾ ਤਾਂ ਸਭਨਾਂ ਆਗੂਆਂ ਮਿਲ ਕੇ ਸਲਾਹ ਕੀਤੀ: ਭੁੱਖੇ ਮਰਨ ਨਾਲੋਂ ਲੜਕੇ ਮਰਨਾ ਬਿਹਤਰ ਹੈ। ਪੱਤਣ ਪਾਰ ਕਰ ਗਏ ਤਾਂ ਬੰਦਾ ਸਿੰਘ ਨਾਲ ਜਾ ਮਿਲਾਂਗੇ। ਮਾਰੇ ਗਏ ਤਾਂ ਸ਼ਹੀਦੀਆਂ ਪਾ ਜਾਵਾਂਗੇ।

ਸਰਹਿੰਦ ਦਾ ਨਵਾਬ ਵਜ਼ੀਰ ਖ਼ਾਨ ਆਪਣੀ ਥਾਵੇਂ ਡਰਿਆ ਹੋਇਆ ਸੀ। ਅਗਰ ਦਰਿਆ ਪਾਰ ਦੇ ਸਿੱਖ ਬੰਦਾ ਸਿੰਘ ਨਾਲ ਆ ਮਿਲੇ, ਇਹਨਾਂ ਦੀ ਤਾਕਤ ਕਈ ਗੁਣਾਂ ਵਧ ਜਾਏਗੀ। ਉਸਨੇ ਆਪਣੇ ਸੈਨਾਪਤੀਆਂ ਨੂੰ ਸਖ਼ਤ ਹੁਕਮ ਦੇ ਰੱਖਿਆ ਸੀ–'ਸਤਲੁਜ ਪਾਰ ਦੇ ਸਿੱਖ ਕਿਸੇ ਹਾਲਤ ਵਿਚ ਵੀ ਪੱਤਣਾਂ ਲਾਗੇ ਢੁੱਕਣ ਨਹੀਂ ਦੇਣੇ।'

ਸ਼ਾਹੀ ਗੁਪਤਚਰ ਹਰ ਰੋਜ਼ ਦੀ ਸਥਿਤੀ ਬਾਰੇ ਖ਼ਬਰਾਂ ਲਗਾਤਾਰ ਦਿੱਲੀ ਦਰਬਾਰ ਭੇਜ ਰਹੇ ਸਨ।:

"ਸਰਹਿੰਦ ਔਰ ਲਾਹੌਰ ਦੇ ਨੇੜਲੇ ਇਲਾਕਿਆਂ ਵਿਚ ਇਕ ਕਾਫਰ ਬੰਦੇ ਨੇ ਆਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ ਐਲਾਨ ਕਰ ਦਿੱਤਾ ਹੈ। ਔਰ ਆਪਣੇ ਇਰਦ ਗਿਰਦ ਵੱਡੀ ਗਿਣਤੀ ਵਿਚ ਸਿੱਖ ਇੱਕਠੇ ਕਰ ਲਏ ਹਨ।"*

ਇਹ ਖ਼ਬਰਾਂ, ਅਫਵਾਹਾਂ ਪੰਜਾਬ ਅਤੇ ਇਸਦੇ ਆਸ ਪਾਸ ਦੇ ਖ਼ੇਤਰਾਂ ਵਿਚ ਵੀ ਪੁੱਜੀਆਂ। ਬੰਦਾ ਸਿਘ ਵੀ ਲਗਾਤਾਰ ਜਿੱਤਾਂ ਹਾਸਲ ਕਰਦਾ ਜਾ ਰਿਹਾ ਸੀ। ਪਿੰਡਾਂ ਵਿਚ ਹੋਰ ਵਧਾਅ ਚੜ੍ਹਾਅ ਕੇ ਗੱਲਾਂ ਹੋਣ ਲੱਗੀਆਂ। ਲੋਕਾਂ ਦਾ ਜੋਸ਼ ਜਿਹੜਾ ਪਹਿਲਾਂ ਠੰਢਾ ਹੋ ਗਿਆ ਸੀ, ਫਿਰ ਗਰਮ ਹੋਣ ਲੱਗਾ। ਉਹ ਭਾਰੀ ਗਿਣਤੀ ਵਿਚ ਵਹੀਰਾਂ ਘੱਤ ਕੇ ਬੰਦਾ ਸਿੰਘ ਨਾਲ ਧਰਮ-ਯੁੱਧ ਵਿਚ ਹਿੱਸਾ ਪਾਉਣ ਲਈ ਚੱਲ ਪਏ। ਇਹ ਜੱਥੇ, ਆਪਣੇ ਨਾਲ ਖਾਣ ਪੀਣ ਦੀ ਸਮੱਗਰੀ ਦੇ ਪਿੰਨ੍ਹ ਬੰਨ੍ਹੀ ਅਤੇ ਹੱਥਾਂ ਵਿਚ ਘਰੇਲੂ ਹਥਿਆਰ ਫੜੀ ਜੈਕਾਰੇ ਛੱਡਦੇ ਆਉਂਦੇ। ਜਾਂ ਗਾਉਂਦੇ ਆਉਂਦੇ

ਜੇ ਤਉ ਪ੍ਰੇਮ ਖੇਲਣ ਕਾ ਚਾਓ
ਸਿਰ ਧਰ ਤਲੀ ਗਲੀ ਮੋਰੀ ਆਓ....

ਇਹਨਾਂ ਦੇ ਹੌਸਲੇ ਅਤੇ ਇਰਾਦੇ ਵੇਖਕੇ ਰਾਹ ਵਿਚ ਪੈਂਦੀਆਂ ਮੁਗ਼ਲ ਚੌਂਕੀਆਂ ਜਾਂ ਪੰਜ-ਸੱਤ ਸਿਪਾਹੀਆਂ ਦੀ ਟੁਕੜੀ, ਇਹਨਾਂ ਨੂੰ ਰੋਕਣ ਦਾ ਸਾਹਸ ਹੀ ਨਾ ਕਰਦੀਆਂ।

* * *

ਰੋਪੜ ਲਾਗੇ ਸਤਲੁਜ ਦਰਿਆ ਦੇ ਆਰ ਅਤੇ ਪਾਰ ਸਥਿਤੀ ਪੂਰੀ ਤਣਾਅ ਵਾਲੀ ਬਣੀ ਹੋਈ ਸੀ। ਇਕੋ ਥਾਂ ਰੁਕੇ ਅੱਕੇ ਤੇ ਥੱਕੇ ਸਿੱਖ ਲੜਨ ਮਰਨ ਲਈ ਕਾਹਲੇ ਸਨ। ਉਧਰ ਮਲੇਰ ਕੋਟਲਾ ਅਤੇ ਰੋਪੜ ਦੇ ਫੌਜਦਾਰਾਂ ਨੂੰ, ਸਿੱਖਾਂ ਉਪਰ, ਅੱਗੇ ਵਧਕੇ ਹਮਲਾ ਕਰਨ ਦੇ ਸ਼ਾਹੀ ਫੁਰਮਾਨ ਮਿਲ ਰਹੇ ਸਨ।

ਜੱਥੇਦਾਰ ਸਰਹਿੰਦ ਵਲੋਂ ਕਿਸੇ ਸੁਨੇਹੇ ਦੀ ਉਡੀਕ ਵਿਚ ਸਨ। ਸਿੰਘਾਂ ਵਿਚ ਭੋਜਨ ਲਈ ਖਿੱਚੋਤਾਣ ਹੋਣ ਲੱਗੀ। ਦੁਖੀ, ਖਿੱਝੇ ਅਤੇ ਗੁੱਸੇ ਵਿਚ ਆਏ ਸਿੰਘਾਂ ਨੇ ਇਕ ਦਿਨ ਪਹਿਰ ਦੇ ਤੜਕੇ ਅਚਾਨਕ ਹੱਲਾ ਬੋਲ ਦਿੱਤਾ।

ਸ਼ੇਰ ਮਹੁੰਮਦ ਖ਼ਾਨ ਨੇ ਆਪਣੇ ਭਰਾ ਖ਼ਿਜਰ ਖ਼ਾਨ ਅਤੇ ਭਤੀਜੇ ਨੁਸਰਤ ਖ਼ਾਨ ਤੇ ਵਲੀ ਮਹੁੰਮਦ ਨੂੰ ਸਿੰਘਾਂ ਦਾ ਮੁਕਾਬਲਾ ਕਰਨ ਲਈ ਭੇਜਿਆ। ਲੜਾਈ ਬੜੀ ਅਸਾਵੀਂ ਸੀ। ਇਕ ਪਾਸੇ ਬਕਾਇਦਾ ਸਿਖਿਅਤ ਸ਼ਾਹੀ ਸੈਨਾ, ਘੋੜ ਸਵਾਰ, ਪੈਦਲ ਫੌਜ, ਬੰਦੂਕਾਂ ਤੋੜੇ ਅਤੇ ਤੋਪਾਂ ਨਾਲ ਲੈਸ। ਦੂਸਰੇ ਪਾਸੇ ਪਿੰਡਾਂ ਤੋਂ ਆਏ ਸਿੰਘਾਂ ਕੋਲ , ਗੰਡਾਸੇ, ਟਕੂਏ, ਤਲਵਾਰਾਂ ਨੇਜ਼ੇ। ਨਾ ਕਿਸੇ ਕੋਲ ਢਾਲ, ਨਾ ਕਿਸੇ ਨੂੰ ਯੁੱਧ ਲੜਨ ਦਾ ਤਜਰਬਾ। ਘਾਤ ਲਾ ਕੇ ਹਮਲਾ ਕਰਨ ਤਾਂ ਜਾਣਦੇ ਸਨ। ਪਰ ਬਚਾਅ ਕਿਵੇਂ ਕਰਨਾ ਹੈ, ਕੋਈ ਪਤਾ ਨਹੀਂ ਸੀ। ਬਸ ਅੰਦਰ ਠਾਠਾਂ ਮਾਰਦਾ ਜਜ਼ਬਾ ਸੀ। ਆਪਣੀ ਕੌਮ ਲਈ ਅਤੇ ਗੁਰੂ ਦੇ ਹੁਕਮ ਤੇ ਲੜਨਾ ਹੈ, ਆਰ ਪਾਰ ਦੀ ਲੜਾਈ। ਇਕੋ ਇਕ ਨਿਸ਼ਾਨਾ, ਫਤਿਹ ਜਾਂ ਮੌਤ। ਹੱਥਾਂ ਵਿਚ ਫੜੇ ਮੁਤਿਹਰੇ, ਡਾਗਾਂ ਸੋਟੀਆਂ ਉਪਰ ਝੂਲਦੇ ਖਾਲਸਾਈ ਨਿਸ਼ਾਨ ਲਈ ਤੇ ਜੈਕਾਰੇ ਛੱਡਦੇ ਸਿੰਘ, ਮੁਗ਼ਲ ਸੈਨਾ ਵੱਲ ਇਉਂ ਵਧੇ ਜਿਵੇਂ ਭੁੱਖੇ ਬਘਿਆੜਾਂ ਨੂੰ ਅਚਾਨਕ ਭੇਡਾਂ ਦੇ ਇਜੱੜ ਦਿਸ ਪੈਣ।

---

* **ਅਖ਼ਬਾਰ**-ਏ-ਦਰਬਾਰ-ਏ-ਮੁਅੱਲਾ ਪੰਨਾ 26

ਸਤਲੁਜ ਦੇ ਪੱਤਣ ਤੇ ਦੋਵੇਂ ਧਿਰਾਂ ਆਪਸ ਵਿਚ ਭਿੜ ਗਈਆਂ। ਸ਼ਾਹੀ ਸੈਨਾਂ ਆਪਣੇ ਟਿਕਾਣਿਆ ਵਿਚੋਂ ਆਰਾਮ ਫਰਮਾ ਕੇ ਨਿਕਲੀ ਸੀ। ਸਿੰਘ ਭੁੱਖੇ ਵੀ ਡੰਡ-ਬੈਠਕਾਂ ਮਾਰਦੇ ਆਏ ਸਨ। ਉਂਜ ਵੀ ਪਹਿਰ ਦੇ ਤੜਕੇ ਮੁਗਲ ਅਵੇਸਲੇ ਸਨ। ਅੱਧੇ ਤਾਂ ਅਜੇ ਸੁੱਤੇ ਹੋਏ ਸਨ। ਇਕ ਦਮ ਆਣ ਪਏ ਸਿੰਘਾਂ ਨੇ ਉਹ ਬੌਂਦਲਾ ਦਿੱਤੇ। ਰਹਿੰਦੀ ਕਸਰ ਕੰਧਾਂ ਕੰਬਣ ਲਾਉਣ ਵਾਲੇ ਸਿੰਘਾਂ ਦੇ ਜੈਕਾਰਿਆਂ ਨੇ ਪੂਰੀ ਕਰ ਦਿੱਤੀ। ਹੱਥੋ-ਹੱਥ ਦੀ ਲੜਾਈ ਹੋਣ ਲੱਗੀ। ਸਿੰਘ ਜਿਧਰ ਵੀ ਭੂਸਰੇ ਸਾਨ੍ਹ ਵਾਂਗ ਵਧਦੇ ਸਫ਼ਾਇਆ ਕਰ ਦਿੰਦੇ। ਪੱਤਣ ਉਪਰ ਪੂਰਾ ਘਮਸਾਨ ਮੱਚ ਉਠਿਆ। ਤਲਵਾਰਾਂ ਦੀ ਖਣਕਾਰ ਅਤੇ ਘੋੜਿਆਂ ਦੀ ਹਿਣਹਿਣਾਹਟ ਨਾਲ ਚੁਫੇਰੇ ਕਾਂਵਾ-ਰੌਲੀ ਪਈ ਹੋਈ ਸੀ। ਲੜਾਈ ਸੂਰਜ ਦੇ ਅਸਤ ਹੋਣ ਤੱਕ ਚਲਦੀ ਰਹੀ।

ਸਿੰਘਾਂ ਦੇ ਹੌਸਲੇ ਬੁਲੰਦ ਸਨ।

-ਅਸੀਂ ਤੁਰਕਾਂ ਦੀਆਂ ਪਤੀੜਾਂ ਪਾ ਦਿੱਤੀਆਂ।' ਇਕ ਨਿਹੰਗ ਸਿੰਘ ਰੇਤੇ ਨਾਲ ਆਪਣੀ ਤਲਵਾਰ ਮਾਂਜਦਾ ਬੋਲਿਆ

-ਸਾਡੇ ਭਰਾ ਵੀ ਬਹੁਤ ਮਾਰੇ ਗਏ। ਪੱਤਣ ਤੇ ਜਾਕੇ ਵੇਖੋ ਦਸਤਾਰਾਂ ਰੁਲਦੀਆਂ।' ਇਕ ਹੋਰ ਬੋਲਿਆ।

ਸੱਚ ਹੀ ਨੁਕਸਾਨ ਦੋਹਾਂ ਧਿਰਾਂ ਦਾ ਬਹੁਤ ਹੋਇਆ ਸੀ। ਪਰ ਸਿੱਖ ਸ਼ਾਹੀ ਸੈਨਾ ਉਪਰ ਹਾਵੀ ਰਹੇ ਸਨ। ਇਸ ਗੱਲ ਕਾਰਨ ਉਹ ਚੜ੍ਹਦੀ ਕਲਾ ਵਿਚ ਸਨ।

ਸ਼ੇਰ ਮਹੁੰਮਦ ਖ਼ਾਨ ਦਾ ਭਤੀਜਾ ਖ਼ਿਜਰ ਖ਼ਾਨ ਇਸ ਪਹਿਲੀ ਝੜਪ ਵਿਚ ਮਾਰਿਆ ਗਿਆ। ਨੁਸਰਤ ਖ਼ਾਨ ਅਤੇ ਵਲੀ ਖ਼ਾਨ ਜ਼ਖ਼ਮੀ ਸੱਪ ਵਾਂਗ ਵਿਸ ਘੋਲਣ ਲੱਗੇ। ਆਪਣੇ ਪ੍ਰੇਮਿਆਂ ਵਿਚ ਜੰਗ ਵਿਚ ਨਾਲ ਹੁੰਦੇ ਹਕੀਮ ਕੋਲੋਂ, ਆਪਣੇ ਜ਼ਖ਼ਮਾਂ ਉਪਰ ਮਲ੍ਹਮ-ਪੱਟੀ ਕਰਵਾਉਂਦੇ ਉਹ ਹੈਰਾਨ ਸਨ। ਵਲੀ ਖ਼ਾਨ ਨੇ ਸ਼ੇਰ ਮਹੁੰਮਦ ਖ਼ਾਨ ਨੂੰ ਕਿਹਾ:

-ਚਾਚਾ ਜਾਨ, ਇਹ ਬੰਦੇ ਹਨ ਕਿ ਭੂਤਨੇ ? ਅਗਰ ਕਿਸੇ ਦੀ ਬਾਂਹ ਕੱਟੀ ਗਈ ਤਾਂ ਦੂਸਰੀ ਬਾਂਹ ਨਾਲ ਤਲਵਾਰ ਵਾਹੁਣ ਲਗਦਾ ਹੈ। ਅਗਰ ਕਿਸੇ ਦਾ ਪੈਰ ਜਾਂ ਲੱਤ ਵੱਢੀ ਗਈ ਤਾਂ ਲੰਗੜਾ ਕੇ ਤੁਰਦਾ ਵੀ ਸਾਡੇ ਸਿਪਾਹੀਆਂ ਪਿਛੇ ਭੱਜਦਾ ਹੈ। ਇਕ ਸਿੱਖ ਦਾ ਸਿਰ ਕਲਮ ਹੋ ਗਿਆ। ਪਗੜੀ ਲੱਥ ਗਈ ਵਾਲ ਖਿੱਲਰ ਗਏ। ਉਹ ਮਰਿਆ ਪਿਆ ਵੀ, ਅੱਖਾਂ ਕੱਢ ਕੱਢ ਸਾਡੇ ਸਿਪਾਹੀਆਂ ਨੂੰ ਡਰਾਈ ਜਾਵੇ। ਸਾਡੇ ਸੈਨਿਕ ਤਾਂ ਸਿੱਖਾਂ ਦਾ ਜੈਕਾਰਾ ਸੁਣਕੇ ਈ ਅੱਗੇ ਨੱਠ ਤੁਰਦੇ ਹਨ।'

ਸ਼ੇਰ ਮੁਹੰਮਦ ਕੀ ਜਵਾਬ ਦਿੰਦਾ। ਉਸਨੂੰ ਤਾਂ ਖ਼ੁਦ ਵਿਸ਼ਵਾਸ ਨਹੀਂ ਸੀ ਹੋ ਰਿਹਾ। ਸਵੇਰ ਦੀ ਚੱਲੀ ਜੰਗ, ਸੂਰਜ ਛਿਪੱਣ ਤੱਕ ਚਲਦੀ ਰਹੀ ਸੀ ਤੇ ਸਿੰਘਾਂ ਦਾ ਹੱਥ ਉਪਰ ਰਿਹਾ ਸੀ। ਉਹ ਤਾਂ ਸੋਚਦਾ ਸੀ, ਦੁਪਹਿਰ ਹੋਣ ਤੋਂ ਪਹਿਲਾਂ ਪਹਿਲਾਂ ਸਿੰਘਾਂ ਦਾ ਘਾਣ ਕਰ ਦਏਗਾ।

* * *

ਸਿੰਘਾਂ ਨੂੰ ਵੀ ਆਪਣੇ ਉਪਰ ਵਿਸ਼ਵਾਸ ਨਹੀਂ ਸੀ ਹੋ ਰਿਹਾ। ਮੁਗਲ ਸੈਨਾ ਦਾ ਉਹਨਾਂ ਨੇ ਪੂਰਾ ਦਿਨ ਡੱਟ ਕੇ ਮੁਕਾਬਲਾ ਕੀਤਾ ਸੀ। ਉਹ ਸੋਚਦੇ ਸਨ, ਸਭ ਗੁਰੂ ਦੀ ਮਿਹਰ ਨਾਲ ਹੋਇਆ ਹੈ। ਜਾਨੀ ਨੁਕਸਾਨ ਤਾਂ ਉਹਨਾਂ ਦਾ ਆਪਣਾ ਵੀ ਬਹੁਤ ਹੋਇਆ ਸੀ। ਇਸ ਕਾਰਨ ਉਹ ਵਧੇਰੇ ਗੁੱਸੇ ਵਿਚ ਸਨ। ਇਕ ਸਿੰਘ ਖਿਝ ਨਾਲ ਬੋਲਿਆ-ਸੂਰਜ ਈ ਥੱਲੇ ਬਹਿ ਗਿਆ ਸੀ ਨਹੀਂ ਤਾਂ ਮੈਂ ਅੱਠ-ਦੱਸ ਸੁੱਥਣਾਂ ਵਾਲੇ ਹੋਰ ਝਟਕਾ ਦੇਣੇ ਸਨ।'

–ਅਜੇ ਕੀ ਹੋਇਐ। ਮੇਰੇ ਹੱਥਾਂ ਉਪਰ ਤਾਂ ਫੇਰ ਖੁਰਕ ਹੋਣ ਡਹੀ ਆ। ਆਪਾਂ ਅੱਧੀ ਰਾਤ ਨੂੰ ਫੇਰ ਜਾ ਪੈਣੇ। ਸੁੱਲੇ ਆਪਾਂ ਸੌਣ ਨੀ ਦੇਣੇ।' ਦੂਸਰੇ ਨੇ ਕਿਹਾ।

ਫਿਰ ਹੋਰ ਵੀ ਸਿੱਖ ਬੋਲ ਪਏ। ਜਿਹੜੇ ਆਪਣੇ ਭਰਾ ਮਾਰੇ ਗਏ ਐ, ਦਿਨ ਚੜ੍ਹਨ ਤੋਂ ਪਹਿਲਾਂ ਇਹਨਾਂ ਦਾ ਬਦਲਾ ਲੈਣਾ।' ਇਹ ਕੀ ਯਾਦ ਰੱਖਣਗੇ, ਗੁਰੂ ਦੇ ਸਿੰਘਾਂ ਨਾਲ ਪੰਗਾ ਲਿਐ।'

ਰਾਇ ਬਣ ਗਈ। ਜਿਸਨੂੰ ਜੋ ਖਾਣ ਨੂੰ ਮਿਲਿਆ ਖਾ ਲਿਆ। ਰਾਤ ਪੈ ਗਈ ਹਰ ਪਾਸੇ ਚੁੱਪ ਅਤੇ ਹਨੇਰਾ ਪਸਰ ਗਿਆ। ਪੱਤਣ ਵੱਲ ਕਦੇ ਕਦੇ ਗਿੱਦੜ ਹਵਾਂਕਦੇ ਜਾਂ ਕੁੱਤੇ ਭੌਂਕਦੇ ਸੁਣਦੇ ਸਨ। ਸ਼ਾਇਦ ਮੋਏ ਸਿਪਾਹੀਆਂ ਦੀਆਂ ਲਾਸ਼ਾਂ ਧੂੰਹਦੇ ਲੜਦੇ ਹੋਣਗੇ। ਸਿੰਘਾਂ ਸੋਚਿਆ। ਢਾਈ ਕੁ ਸੌ ਸਿੰਘਾਂ ਦਾ ਜੱਥਾ ਦੂਹਰੇ ਹਥਿਆਰਾਂ ਨਾਲ ਲੈਸ ਹੋਇਆ, ਦੱਬੇ ਪੈਰੀਂ ਤੁਰਦਾ, ਬੇਫ਼ਿਕਰ ਅਤੇ ਘੂਕ ਸੁੱਤੇ ਮੁਗਲ ਸਿਪਾਹੀਆਂ ਉਪਰ, ਮੀਂਹ ਦੇ ਛਰਾਟੇ ਵਾਂਗ ਜਾ ਵਰ੍ਹਿਆ। ਕਿਸੇ ਨੂੰ ਵੀ ਸੰਭਲਣ ਦਾ ਮੌਕਾ ਹੀ ਨਾ ਮਿਲਿਆ। ਕਈ ਤਾਂ ਨੀਂਦ ਵਿਚ ਹੀ ਵੱਢੇ ਗਏ। ਉਹ ਝੱਖੜ ਵਾਂਗ ਗਏ ਤੇ ਸ਼ਾਹੀ ਸੈਨਾ ਦੇ ਆਹੂ ਲਾਹੁੰਦੇ ਵਾਪਸ ਪਰਤ ਗਏ। ਜਦ ਤੱਕ ਫੌਜਦਾਰ ਨੂੰ ਸਮਝ ਆਈ ਇਹ ਸਭ ਕੀ ਹੋ ਗਿਆ, ਉਦੋਂ ਤੱਕ ਤਾਂ ਖਾਲਸੇ ਆਪਣੀ ਕਾਰਵਾਈ ਪਾਕੇ ਹਰਨ ਹੋ ਗਏ ਸਨ।

ਸ਼ੇਰ ਮਹੁੰਮਦ ਖ਼ਾਨ, ਭੜਕਿਆ....'ਪਹਿਰੇਦਾਰ ਕਿਥੇ ਮਰ ਗਏ ? ਕਾਫ਼ਰਾਂ ਦੇ ਆਉਣ ਦੀ ਕਨਸੋ ਕਿਉਂ ਨਹੀਂ ਰੱਖੀ ? ਦਿਨ ਚੜ੍ਹ ਲੈਣ ਦੇਵੋ, ਮੈਂ...ਮੈਂ ਜ਼ਮੀਨ 'ਚ ਗੱਡ ਕੇ ਕੁੱਤਿਆਂ ਤੋਂ ਪੜਵਾ ਦਿਆਂਗਾ। ਖ਼ਬੀਸ। ਨਾਲਾਇਕ।' ਉਹ ਬੜੀ ਦੇਰ ਤੱਕ ਬੁੜ ਬੁੜ ਕਰਦਾ ਰਿਹਾ।

ਸ਼ੇਰ ਮਹੁੰਮਦ ਖ਼ਾਨ ਦੇ ਚਿਹਰੇ ਤੋਂ ਅਤੇ ਸਿੰਘਾਂ ਦੇ ਫੇਰ ਹਮਲੇ ਤੋਂ ਡਰਦੇ ਮੁਗਲ ਸਿਪਾਹੀ, ਬਾਕੀ ਦੀ ਰਹਿੰਦੀ ਰਾਤ ਸੁੱਤੇ ਨਹੀਂ।

ਪੱਤਣ ਤੋਂ ਆ ਕੇ ਇਧਰ ਸਿੰਘ ਆਰਾਮ ਨਾਲ ਸੌਂ ਗਏ।

ਪੰਛੀਆਂ ਨੇ ਆਪਣੇ ਚੋਗ ਲਈ ਆਲ੍ਹਣੇ ਛੱਡੇ ਹੀ ਸਨ, ਸਿੰਘਾਂ ਨੇ ਪੂਰੀ ਤਾਕਤ ਨਾਲ ਫਿਰ ਧਾਵਾ ਬੋਲ ਦਿੱਤਾ।

ਮੁਗਲ ਸਿਪਾਹੀ ਸਾਰੀ ਰਾਤ ਸੁੱਤੇ ਨਹੀਂ ਸਨ। ਹੁਣ ਉਨੀਂਦਰਾ ਸੀ। ਬਹੁਤੇ ਜ਼ਖ਼ਮੀ ਸਨ। ਰਾਤ ਦੀ ਕਾਰਵਾਈ ਵਿਚ ਵੀ ਬਹੁਤ ਸੈਨਿਕ ਮਾਰ ਗਏ ਸਨ। ਉਹਨਾਂ ਨੂੰ ਅਜੇ ਢੰਗ ਨਾਲ ਟਿਕਾਣੇ ਨਹੀਂ ਸੀ ਲਾਇਆ ਗਿਆ। ਦਿਨ ਦੀ ਜੰਗ ਵੇਲੇ ਦੀਆਂ ਲਾਸ਼ਾਂ ਵੀ ਪੱਤਣ ਲਾਗੇ ਇਧਰ ਉਧਰ ਦੂਰ ਤੱਕ ਪਈਆਂ ਸਨ।

–ਇਹਨਾਂ ਕਾਫ਼ਰਾਂ ਨੇ ਤਾਂ ਦਿਨ ਵੀ ਨਹੀਂ ਚੜ੍ਹਨ ਦਿੱਤਾ।' ਇਕ ਸਿਪਾਹੀ ਰੋਣ ਵਾਂਗ ਬੋਲਿਆ ਤੇ ਆਪਣਾ ਨੇਜ਼ਾ ਲੱਭਣ ਲੱਗਾ।

ਸ਼ੇਰ ਮਹੁੰਮਦ ਖ਼ਾਨ ਆਕੇ ਦਹਾੜਿਆ–'ਇਹ ਹਰਾਮੀ, ਕੁੱਤਿਆਂ ਕਾਫ਼ਰਾਂ ਨੇ ਫਿਰ ਹੱਲਾ ਬੋਲ ਦਿੱਤਾ ਹੈ। ਤੁਸੀਂ ਅਜੇ ਸੁੱਥਣਾਂ 'ਚ ਨਾੜੇ ਨਹੀਂ ਪਾਏ। ਝੱਟ-ਪੱਟ ਤਿਆਰ ਹੋਵੋ। ਇਹਨਾਂ ਖ਼ਬੀਸਾਂ ਨੂੰ ਐਸਾ ਮਜ਼ਾ ਚਖਾਓ, ਇਕ ਵੀ ਜਿੰਦਾ ਵਾਪਸ ਨਾ ਮੁੜੇ।'

ਸਿੰਘ ਕੱਲ੍ਹ ਦੇ ਹੌਸਲੇ ਵਿਚ ਸਨ। ਰਾਤ ਵੇਲੇ ਵੀ ਉਹਨਾਂ ਆਪਣੇ ਜੌਹਰ ਵਿਖਾਏ ਸਨ। ਹੁਣ ਵੀ ਸਿੰਘ ਅਵੇਸਲਿਆਂ ਨੂੰ ਆ ਪਏ ਸਨ। ਉਹ ਮੁਗਲਾਂ ਦੀਆਂ ਸਫ਼ਾਂ ਚੀਰਦੇ ਗਏ। ਸਿੰਘਾਂ ਨੇ ਰਣ-ਭੂਮੀ ਵਿਚ ਪਰਲੋ ਲਿਆ ਦਿੱਤੀ। ਦੁਪਹਿਰ ਵੇਲੇ ਲੜਾਈ ਪੂਰੀ ਭਖ਼ ਗਈ। ਮੁਗਲ ਸਿਪਾਹੀਆਂ ਨੇ ਸਿੰਘਾਂ ਦੇ ਪੈਰ ਹਿਲਾ ਦਿੱਤੇ, ਉਹ ਪਿੱਛੇ ਹੱਟਣ ਲੱਗੇ। ਸ਼ੇਰ ਮਹੁੰਮਦ ਖ਼ਾਨ ਲਲਕਾਰਿਆ–'ਜਿਹੜੇ ਜਿੰਦਾ ਰਹੇ ਜਗੀਰਾਂ,ਧਨ-ਦੌਲਤ, ਮਰ ਗਏ ਤਾਂ ਜੰਨਤ ਵਿਚ ਹੂਰਾਂ....'

ਉਖੜੇ ਪੈਰੀਂ ਸਿੰਘਾਂ ਨੇ ਜੈਕਾਰੇ ਛੱਡੇ-'ਗੁਰੂ ਦੇ ਨਾਮ ਤੇ'

ਜੋਸ਼ ਵਿਚ ਵਧਦੀ ਮੁਗਲ ਸੈਨਾ ਦੇ ਵਲੀ ਖ਼ਾਨ ਅਤੇ ਨੁਸਰਤ ਖ਼ਾਨ, ਸਿੰਘਾਂ ਦੇ ਘੇਰੇ ਵਿਚ ਆ ਗਏ। ਹੁਣ ਭੱਜਣ ਨੂੰ ਰਾਹ ਕੋਈ ਨਹੀਂ ਸੀ। ਆਹਮੋ-ਸਾਹਮਣੇ ਦੀ ਲੜਾਈ ਵਿਚ ਦੋਵੇਂ ਮਾਰੇ ਗਏ। ਜਦ ਮੁਗਲ ਸਿਪਾਹੀਆਂ ਨੂੰ ਪਤਾ ਲੱਗਾ ਤਾਂ ਭਗਦੜ ਮੱਚ ਗਈ। ਅੱਧੀ ਸ਼ਾਹੀ ਸੈਨਾ ਮਲੇਰ ਕੋਟਲਾ ਵੱਲ ਭੱਜ ਗਈ।

ਸਿੰਘਾਂ ਜੈਕਾਰੇ ਛੱਡੇ।

ਇਸੇ ਵੇਲੇ ਬੰਦਾ ਸਿੰਘ ਵਲੋਂ ਭੇਜੇ ਸਿੰਘ ਪੱਤਣ ਲਾਗੇ ਆ ਕੇ ਜੱਥੇਦਾਰਾਂ ਨੂੰ ਮਿਲੇ। ਉਹਨਾਂ ਦੱਸਿਆ-'ਬਨੂੜ ਕਸਬੇ ਨੂੰ ਥੇਹ ਬਣਾ ਦਿੱਤਾ ਹੈ। ਹੁਣ ਬੰਦਾ ਸਿੰਘ ਏਧਰ ਵੱਲ ਆ ਰਿਹਾ ਹੈ।'

ਸਿੰਘਾਂ ਨੇ ਫੇਰ ਲਲਕਾਰੇ ਮਾਰੇ। ਬੁਘਤੂ ਬੁਲਾਏ।

ਸ਼ੇਰ ਮਹੁੰਮਦ ਖ਼ਾਨ ਨੂੰ ਸਮਝ ਨਹੀਂ ਸੀ ਆ ਰਹੀ, ਇਹ ਸਭ ਕੀ ਹੋ ਰਿਹਾ ਹੈ ਉਸਦੀ ਸੈਨਾ ਕਿਉਂ ਭੱਜ ਖੜ੍ਹੀ। ਆਪਣੀ ਫੌਜ-ਏ-ਖ਼ਾਸਾ ਲੈ ਕੇ ਉਹ ਖ਼ੁਦ ਮੈਦਾਨ ਵਿਚ ਆਇਆ ਤੇ ਪੂਰੇ ਰੋਹ ਨਾਲ ਸਿੰਘਾਂ ਉਪਰ ਟੁੱਟ ਪਿਆ।

ਪਰ ਸਿੰਘਾਂ ਵਿਚ ਤਾਂ ਜਿਵੇਂ ਸਚਮੁੱਚ ਹੀ ਬਾਹਰੀ ਹਵਾ ਪ੍ਰਵੇਸ਼ ਕਰ ਗਈ ਹੋਵੇ। ਆਪਣੇ ਸਾਥੀਆਂ ਨੂੰ ਮਰਦੇ ਵੇਖਕੇ, ਡਰਕੇ ਪਿਛਾਂਹ ਹਟਣ ਦੀ ਬਜਾਏ, ਉਹ ਦੂਣੇ ਕ੍ਰੋਧ ਨਾਲ ਬਦਲਾ ਲੈਣ ਦੀ ਭਾਵਨਾ ਲੈ ਕੇ ਅੱਗੇ ਵਧੇ। ਇਸ ਭਿਆਨਕ ਹਮਲੇ ਵਿਚ ਸ਼ੇਰ ਮਹੁੰਮਦ ਖ਼ਾਨ ਜਖ਼ਮੀ ਹੋ ਗਿਆ। ਉਸਦੇ ਖ਼ਾਸ ਸਿਪਾਹੀ ਭੱਜ ਨਿਕਲੇ।

'ਬੋਲੇ ਸੋ ਨਿਹਾਲ' ਦੇ ਜੈਕਾਰੇ ਛੱਡਦਿਆਂ ਸਿੰਘਾਂ ਸਤਲੁਜ ਦਾ ਪੱਤਣ ਪਾਰ ਕਰ ਲਿਆ ਤੇ ਹਨੇਰੀ ਵਾਂਗ ਖਰੜ ਵੱਲ ਵਧੇ। ਹੁਣ ਉਹਨਾਂ ਕੋਲ ਮੁਗਲ ਸਿਪਾਹੀਆਂ ਦੇ ਘੋੜੇ ਅਤੇ ਹਥਿਆਰ ਵੀ ਕਾਫ਼ੀ ਗਿਣਤੀ ਵਿਚ ਸਨ।

ਜਦ ਬੰਦਾ ਸਿੰਘ ਨੂੰ ਖ਼ਬਰ ਮਿਲੀ, ਮਾਝੇ ਅਤੇ ਦੁਆਬੇ ਦੇ ਸਿੰਘਾਂ ਨੇ ਸਤਲੁਜ ਪਾਰ ਕਰ ਲਿਆ ਹੈ ਅਤੇ ਮਲੇਰ ਕੋਟਲਾ ਅਤੇ ਰੋਪੜ ਦੇ ਫੌਜਦਾਰਾਂ ਨੂੰ ਮਾਰ ਕੇ ਮੁਗਲ ਸੈਨਾ ਨੂੰ ਭਾਂਜ ਦੇ ਕੇ ਸਰਹਿੰਦ ਵੱਲ ਆ ਰਹੇ ਹਨ ਤਾਂ ਉਸਦੇ ਹੌਸਲੇ ਹੋਰ ਬੁਲੰਦ ਹੋ ਗਏ। ਪਰ ਉਸੇ ਪਲ ਉਸਨੂੰ ਖ਼ਿਆਲ ਆਇਆ। ਵਜ਼ੀਰ ਖ਼ਾਨ ਨੇ ਸਿੰਘਾਂ ਨੂੰ ਡੱਕਣ ਲਈ, ਆਪਣੀ ਸੈਨਾ ਛੱਪਰ ਝਿੜੀ ਵੱਲ ਰਵਾਨਾ ਕੀਤੀ ਹੈ, ਤਾਂ ਉਹ ਟੇਢ ਵੱਟ ਕੇ ਆਪਣੀ ਤਮਾਮ ਸੈਨਾ ਲੈ ਕੇ, ਬਾਬਾ ਬਿਨੋਦ ਸਿੰਘ ਅਤੇ ਬਾਜ਼ ਸਿੰਘ ਜਿਹੇ ਸੈਨਾਪਤੀਆਂ ਨਾਲ ਰੋਪੜ ਵਲੋਂ ਆ ਰਹੇ ਸਿੱਖ ਜੱਥਿਆਂ ਨਾਲ ਮਿਲਣ ਲਈ ਚੱਲ ਪਿਆ।

ਪਹਿਲਾਂ ਬੰਦਾ ਸਿੰਘ ਨੇ ਬਨੂੜ ਤੋਂ ਹੀ ਸਰਹਿੰਦ ਉਪਰ ਹਮਲਾ ਕਰਨ ਦੀ ਵਿਉਂਤ ਬਣਾਈ ਸੀ। ਬਿਨੋਦ ਸਿੰਘ ਅਤੇ ਬਾਜ਼ ਸਿੰਘ ਵੀ ਸਹਿਮਤ ਸਨ। ਹੁਣ ਉਸਨੇ ਸੋਚਿਆ ਇਸ ਤਰ੍ਹਾਂ ਤਾਂ ਮਾਝੇ-ਦੁਆਬੇ ਦੇ ਸਿੰਘ ਵਿਚਕਾਰ ਹੀ ਕਿਧਰੇ ਘਿਰ ਜਾਣਗੇ ਤੇ ਉਹਨਾਂ ਦਾ ਮੇਲ ਨਹੀਂ ਹੋਵੇਗਾ।

-ਸਾਨੂੰ, ਛੱਪਰ-ਝਿੜੀ ਦੇ ਉੱਤਰ ਵਾਲੇ ਪਾਸੇ ਮੋਰਚੇ ਸੰਭਾਲਣੇ ਪੈਣਗੇ।' ਬੰਦਾ ਸਿੰਘ ਨੇ ਬਾਜ਼ ਸਿੰਘ ਨੂੰ ਕਿਹਾ।

ਉਹ ਅਜੇ ਰਸਤੇ ਵਿਚ ਸਨ, ਸਮਾਣੇ ਤੋਂ ਆਏ ਇਕ ਸਿੰਘ ਨੇ ਦੱਸਿਆ-'ਸਰਹਿੰਦ ਦੇ ਦੀਵਾਨ ਸੁੱਚਾ ਨੰਦ ਦਾ ਪੁੱਤਰ ਲਾਲ ਚੰਦ ਕਿਸੇ ਗੱਲੋਂ ਵਜ਼ੀਰ ਖ਼ਾਨ ਨਾਲ ਗੁੱਸੇ ਹੈ ਤੇ ਹੁਣ ਇਕ ਹਜ਼ਾਰ ਸੈਨਿਕ ਲੈ ਕੇ ਸਮਾਣੇ ਦੇ ਬਾਹਰ ਆ ਖੜ੍ਹਾ ਹੈ। ਉਹ ਆਖਦਾ ਹੈ, ਮੈਂ ਵਜ਼ੀਰ ਖ਼ਾਨ ਤੋਂ

ਬਦਲਾ ਲੈਣਾ ਹੈ। ਮੈਂ ਬੰਦਾ ਸਿੰਘ ਨਾਲ ਹਾਂ। ਮੈਂ ਉਸਦੀ ਕਮਾਨ ਹੇਠ ਸਿੰਘਾਂ ਨਾਲ ਮਿਲਕੇ ਲੜਾਂਗਾ। ਆਗਿਆ ਚਾਹੀਦੀ ਹੈ।'

ਬੰਦਾ ਸਿੰਘ ਨੇ ਕੁਝ ਪਲ ਸੋਚਿਆ। ਫਿਰ ਬਾਬਾ ਬਿਨੋਦ ਸਿੰਘ ਅਤੇ ਬਾਜ਼ ਸਿੰਘ ਨਾਲ ਸਲਾਹ ਕੀਤੀ।

–ਇਸ ਵਿਚ ਵਜ਼ੀਰ ਖ਼ਾਨ ਦੀ ਕੋਈ ਚਾਲ ਤਾਂ ਨਹੀਂ ? ' ਬਾਜ਼ ਸਿੰਘ ਨੇ ਕਿਹਾ।

–ਇਸ ਘੜੀ ਕੁਝ ਵੀ ਨਹੀਂ ਆਖਿਆ ਜਾ ਸਕਦਾ।' ਨਵੀਂ ਸਥਿਤੀ ਬੰਦਾ ਸਿੰਘ ਦੀ ਸਮਝ ਤੋਂ ਬਾਹਰ ਸੀ।

–ਫਿਰ ਸਿੰਘ ਨੂੰ ਕੀ ਕਹਿ ਕੇ ਤੋਰਿਆ ਜਾਏ ? ' ਬਿਨੋਦ ਸਿੰਘ ਨੇ ਪੁੱਛਿਆ

–ਸਿੰਘ ਜੀ, ਤੁਰੰਤ ਵਾਪਸ ਪਰਤ ਜਾ। ਫਤੇਹ ਸਿੰਘ ਨੂੰ ਕਹਿਣਾ, ਲਾਲ ਚੰਦ ਨੂੰ ਸਮਾਣੇ ਵਿਚ ਦਾਖ਼ਲਾ ਨਾ ਹੋਣ ਦਿੱਤਾ ਜਾਏ। ਲਾਲ ਚੰਦ ਨੂੰ ਕਹਿਣਾ, ਬੰਦਾ ਸਿੰਘ ਦਾ ਹੁਕਮ ਹੈ, ਇਸੇ ਵਕਤ ਛੱਪਰ-ਝਿੜੀ ਵਲ ਰਵਾਨਾ ਹੋ ਜਾਵੇ ਤੇ ਉਥੇ ਹੀ ਸਾਨੂੰ ਮਿਲੇ।'

ਸਿੰਘ ਨੇ ਘੋੜੇ ਨੂੰ ਅੱਡੀ ਲਾਈ ਤੇ ਦੁੜਕੀ ਪਾ ਲਿਆ।

ਬੰਦਾ ਸਿੰਘ ਦਾ ਖੱਬਾ ਹੱਥ ਆਪ-ਮੁਹਾਰੇ ਸੱਜੀ ਮੁੱਛ ਉਪਰ ਚਲਾ ਗਿਆ। ਫਿਰ ਮੁੱਛ ਨੂੰ ਤਾਅ ਦਿੰਦਾ ਬੋਲਿਆ:

–'ਵਜ਼ੀਰ ਖ਼ਾਨ, ਹੁਣ ਤੇਰੀ ਵਾਰੀ ਹੈ, ਖ਼ਾਲਸਾ ਫੌਜ ਆ ਰਹੀ ਹੈ।'

-----0-----

## 41

ਵਸਾਖ ਮਹੀਨੇ ਦੇ ਆਖ਼ਰੀ ਦਿਨ ਸੰਮਤ 1767 (ਸੰਨ 1710)

ਬੰਦਾ ਸਿੰਘ ਬਹਾਦਰ ਨੇ ਆਪਣੀ ਸਥਿਤੀ ਕਾਫ਼ੀ ਮਜ਼ਬੂਤ ਕਰ ਲਈ ਸੀ। ਮੁਖਲਿਸ ਗੜ੍ਹ ਦੇ ਕਿਲ੍ਹੇ ਨੂੰ ਮੁਰੰਮਤ ਕਰਵਾਕੇ ਉਸਨੇ ਆਪਣੀ ਵਰਤੋਂ ਯੋਗ ਬਣਾ ਲਿਆ ਸੀ। ਜੰਗੀ ਪੈਂਤੜੇ ਤੋਂ ਇਹ ਕਿਲ੍ਹਾ ਮਜ਼ਬੂਤ ਅਤੇ ਹਿਫ਼ਾਜ਼ਤੀ ਸੀ। ਸਿੰਘਾਂ ਨੇ ਘੋੜਿਆਂ ਦੇ ਉਪਰ ਤੱਕ ਜਾਣ ਲਈ ਰਾਹ ਪੱਧਰਾ ਕਰ ਦਿੱਤਾ ਸੀ। ਪਹਾੜੀ ਉੱਪਰ ਜਾਣ ਲਈ ਰਸਤਾ ਪਹਿਲਾਂ ਹੀ ਵਿੰਗ-ਵੇਲਵਿਆਂ ਵਾਲਾ ਸੀ, ਬੰਦਾ ਸਿੰਘ ਨੇ ਇਸਨੂੰ ਹੋਰ ਵੀ ਭੁੱਲ-ਭਲੱਈਆਂ ਵਾਲਾ ਬਣਾ ਦਿੱਤਾ। ਹਰ ਮੋੜ ਤੋਂ ਬਾਅਦ ਅੱਗੇ ਪਿੱਛੇ ਕੁਝ ਨਹੀਂ ਸੀ ਦਿੱਸਦਾ। ਪਹਾੜੀ ਉਪਰ ਪੱਧਰੇ ਮੈਦਾਨ ਦੁਆਲੇ ਮੋਟੀ ਫ਼ਸੀਲ ਉਸਾਰ ਦਿੱਤੀ ਗਈ ਸੀ। ਹੁਣ ਏਥੇ ਖਾਲਸਾ ਸੈਨਾ ਨੂੰ ਠਹਿਰਾਇਆ ਜਾ ਸਕਦਾ ਸੀ। ਅੰਨ ਅਤੇ ਪਾਣੀ ਦੇ ਭੰਡਾਰ ਜਮ੍ਹਾ ਕਰ ਦਿੱਤੇ ਗਏ ਸਨ। ਸਮਾਣਾ, ਸਢੌਰਾ ਅਤੇ ਹੋਰ ਕਸਬਿਆਂ ਤੋਂ ਲੁਟਿਆ ਧਨ-ਮਾਲ ਗੁਪਤ ਥਾਵਾਂ ਅੰਦਰ ਦਬਾ ਦਿੱਤਾ ਗਿਆ ਸੀ।

ਬੰਦਾ ਸਿੰਘ ਹੁਣ ਬੇਫ਼ਿਕਰ ਸੀ। ਔਖੇ ਸਮਿਆਂ ਨਾਲ ਵੀ ਸਿਝਿਆ ਜਾ ਸਕੇਗਾ। ਉਸਨੇ ਸੋਚਿਆ। ਫਿਰ ਆਪਣੇ ਜੱਥੇਦਾਰਾਂ ਅਤੇ ਫੌਜਦਾਰਾਂ ਦੀ ਸਲਾਹ ਨਾਲ ਮੁਖਲਿਸਗੜ੍ਹ ਦਾ ਨਾਮ ਲੋਹਗੜ੍ਹ ਰੱਖ ਦਿੱਤਾ ਗਿਆ ਸੀ। ਲੋਹਗੜ੍ਹ ਦੀ ਫ਼ਸੀਲ ਉੱਤੇ ਥਾਂ ਥਾਂ ਮੋਰਚੇ ਬਣਾਏ ਗਏ ਸਨ। ਜਿਥੋਂ ਦੁਸ਼ਮਣਾਂ ਉਪਰ ਵਾਰ ਕੀਤਾ ਜਾ ਸਕਦਾ ਸੀ। ਵੱਡੀਆਂ ਤੋਪਾਂ ਅਤੇ ਛੋਟੀਆਂ ਤੋਪਾਂ ਨੂੰ ਬੀੜਨ ਲਈ ਵੀ ਥਾਂ ਨਿਸ਼ਚਿਤ ਕੀਤੇ ਗਏ। ਬੰਦੂਕਾਂ ਅਤੇ ਤੀਰ ਚਲਾਉਣ ਲਈ, ਉਚੇਚੇ ਤੌਰ ਤੇ ਲੁਕਵੇਂ ਝਰੋਖੇ ਬਣਾਏ ਗਏ ਸਨ।

ਲੋਹਗੜ੍ਹ ਦਾ ਪੂਰਾ ਪ੍ਰਬੰਧ ਵੇਖਕੇ ਗੁਪਤ ਰਸਤਿਆਂ ਦਾ ਨਿਰੀਖਣ ਕਰਕੇ ਅਤੇ ਆਪਣੇ ਖ਼ਾਸ ਛਾਪਾਮਾਰਾਂ ਦੀ ਟੁਕੜੀ ਨੂੰ ਕਿਲ੍ਹੇ ਦੀ ਹਿਫ਼ਾਜ਼ਤ ਲਈ ਤੈਨਾਤ ਕਰਕੇ, ਬੰਦਾ ਸਿੰਘ ਪਹਾੜੀ ਤੋਂ ਹੇਠਾਂ ਉਤਰਦਿਆਂ ਹੀ ਸਤਲੁਜ ਪਾਰ ਕਰ ਆਏ ਸਿੰਘਾਂ ਨੂੰ ਅਗਾਊਂ ਮਿਲਣ ਲਈ ਛੱਪੜ-ਝਿੜੀ ਦੇ ਪਿੰਡਾਂ ਵੱਲ ਵਧਣ ਲੱਗਾ। ਉਸਨੇ ਦੋ ਘੋੜ ਸਵਾਰਾਂ ਨੂੰ ਫਤੇਹ ਸਿੰਘ ਵੱਲ ਦੌੜਾਇਆ।......'ਲਾਲਚੰਦ ਦੀ ਸੈਨਾ ਉਪਰ ਤਿੱਖੀ ਨਿਗਾਹ ਰੱਖੇ ਅਤੇ ਆਪ ਵੀ ਫੌਜ ਲੈ ਕੇ ਛੱਪੜ-ਝਿੜੀ ਦੇ ਮੈਦਾਨ ਵਲ ਕੂਚ ਕਰੇ।'

ਬੰਦਾ ਸਿੰਘ ਚਾਹੁੰਦਾ ਸੀ, ਮਾਝੇ-ਦੁਆਬੇ ਦੇ ਸਿੰਘਾਂ ਨੂੰ ਛੱਪੜ-ਝਿੜੀ ਦੇ ਮੈਦਾਨ ਵਿਚ ਪੁੱਜਣ ਤੋਂ ਪਹਿਲਾਂ ਹੀ ਉਥੇ ਜਾ ਪਹੁੰਚੇ ਤੇ ਉਹਨਾਂ ਦਾ ਹੌਸਲਾ ਵਧਾਉਣ ਲਈ, ਜ਼ੋਰਦਾਰ ਸਵਾਗਤ ਕਰੇ। ਉਸਨੇ ਚੜ੍ਹਦੀ ਕਲਾ ਦੇ ਰੌਂਅ ਵਿਚ ਬਾਬਾ ਬਿਨੋਦ ਸਿੰਘ ਨੂੰ ਕਿਹਾ:

-ਜੇ ਸਾਡੇ ਸਿੰਘ ਮਲੇਰ ਕੋਟਲਾ ਅਤੇ ਰੋਪੜ ਦੇ ਫੌਜਦਾਰਾਂ ਨੂੰ ਭਾਂਜ ਦੇ ਸਕਦੇ ਹਨ, ਤਾਂ ਅਸੀਂ ਵਜ਼ੀਰ ਖ਼ਾਨ ਨੂੰ ਕੀ ਸਮਝਦੇ ਹਾਂ। ਉਹ ਗਿੱਦੜ ਵਾਂਗ ਆਪਣੇ ਘੁਰਨੇ ਵਿਚ ਬੈਠਾ ਹੀ ਹੁਆਂਕ ਰਿਹੈ। ਉਸ ਵਿਚ ਤਾਂ ਬਨੂੜ ਅਤੇ ਛੱਤ ਉਪਰ ਕੀਤੇ ਹਮਲਿਆਂ ਨੂੰ ਰੋਕਣ ਦਾ ਜੇਰਾ ਨਹੀਂ ਸੀ। ਹੁਣ ਤਾਂ ਸਤਲੁਜ ਪਾਰ ਦੇ ਸਿੰਘ ਵੀ ਖਾਲਸਾ ਫੌਜ ਨਾਲ ਆ ਰਲਣਗੇ। ਅਸੀਂ ਸਰਹਿੰਦ ਦੀ ਇੱਟ ਨਾਲ ਇੱਟ ਖੜਕਾ ਦਿਆਂਗੇ।'

ਚੱਪੜ ਚਿੜੀ ਦੇ ਮੈਦਾਨ ਵਿਚ ਸਿੰਘ ਜੁੜ ਰਹੇ ਸਨ। ਸਰਹਿੰਦ ਵਲੋਂ ਵੀ ਸ਼ਾਹੀ ਸੈਨਾ ਕੂਚ ਕਰਨ ਦੇ ਸੰਕੇਤ ਮਿਲਣ ਲੱਗੇ। ਬੰਦਾ ਸਿੰਘ ਨੇ ਮੈਦਾਨ ਦਾ ਨਿਰੀਖਣ ਕਰਕੇ, ਪਾਣੀਆਂ ਦੇ ਛੱਪੜ ਅਤੇ ਟਿੱਬੇ, ਝਿੜੀਆਂ ਵੇਖ ਕੇ ਆਪਣੇ ਮੋਰਚੇ ਮੱਲ ਲਏ। ਆਪ ਉਸਨੇ ਪੂਰੇ ਮੈਦਾਨ ਉਪਰ ਨਿਗਾਹ ਰੱਖਣ ਲਈ ਇਕ ਉੱਚੇ ਟਿੱਬੇ ਉਪਰ ਡੇਰਾ ਜਮਾ ਲਿਆ।

ਬਨੂੜ ਵਲੋਂ ਸਮਾਣੇ ਵਲੋਂ ਤੇ ਖਰੜ ਵਲੋਂ ਸਿੰਘ ਹੱਥਾਂ ਵਿਚ ਕੇਸਰੀ ਨਿਸ਼ਾਨ ਫੜੀ ਜੈਕਾਰੇ ਛੱਡਦੇ, ਚੱਪੜ ਚਿੜੀ ਵਲ ਵਧਦੇ ਆ ਰਹੇ ਵੇਖਕੇ ਬੰਦਾ ਸਿੰਘ ਨੇ ਲਲਕਾਰਿਆ, ਅਸੀਂ ਆ ਰਹੇ ਹਾਂ ਵਜ਼ੀਰ ਖ਼ਾਨ।'

* * *

ਵਜ਼ੀਰ ਖ਼ਾਨ ਦੇ ਸੂਹੀਏ ਪਲ ਪਲ ਦੀ ਖ਼ਬਰ ਦੇ ਰਹੇ ਸਨ। ਸਿੰਘ ਲਾਲ-ਹਨੇਰੀ ਵਾਂਗ ਚੜ੍ਹਦੇ ਆ ਰਹੇ ਸਨ। ਨਵਾਬ ਨੇ ਸੋਚਿਆ, ਸਰਹਿੰਦ ਤੋਂ ਦੂਰ ਹੀ ਸਿੰਘਾਂ ਨੂੰ ਡੱਕਿਆ ਜਾਵੇ ਤਾਂ ਸਰਹਿੰਦ ਬਚ ਸਕਦੀ ਹੈ। ਆਪਣੇ ਸੈਨਾਪਤੀਆਂ ਨੂੰ ਉਸਨੇ ਖਰੜ ਵੱਲ ਕੂਚ ਕਰਨ ਲਈ ਕਿਹਾ। ਸਤਲੁਜ ਦਾ ਪੱਤਣ ਪਾਰ ਕਰਕੇ ਸਿੰਘ ਏਸੇ ਰਸਤਿਓਂ ਸਰਹਿੰਦ ਵੱਲ ਵਧ ਰਹੇ ਸਨ।

ਦੀਵਾਨ ਸੁੱਚਾ ਨੰਦ ਚਾਹੁੰਦਾ ਸੀ ਫੌਜ ਨੂੰ ਸਰਹਿੰਦ ਤੋਂ ਬਹੁਤੀ ਦੂਰ ਭੇਜਣਾ ਸਹੀ ਨਹੀਂ ਹੈ। ਉਸਨੇ ਵਜ਼ੀਰ ਖ਼ਾਨ ਨੂੰ ਸਲਾਹ ਦਿੱਤੀ: 'ਹਜ਼ੂਰ ਆਪਣੇ ਫ਼ੁਰਮਾਨ ਉਪਰ ਦੁਬਾਰਾ ਗੌਰ ਕਰੋ। ਫੌਜ ਨੂੰ ਸਰਹਿੰਦ ਦੇ ਇਰਦ ਗਿਰਦ ਤੈਨਾਤ ਕਰੋ, ਔਰ ਆਪ ਕਿਲ੍ਹੇ ਅੰਦਰ ਮੋਰਚਾ ਸੰਭਾਲੋ।'

–ਸੁੱਚਾ ਨੰਦ, ਇਹ ਵਿਉਂਤ ਸਾਡੇ ਹਿੱਤ ਵਿਚ ਨਹੀਂ ਹੋਵੇਗੀ। ਕਾਫਰਾਂ ਨੂੰ ਸਰਹਿੰਦ ਤੋਂ ਬਹੁਤ ਦੂਰ ਰੋਕਣਾ ਹੋਵੇਗਾ। ਅਸੀਂ ਸਰਹਿੰਦ ਨਗਰ ਔਰ ਆਪਣੇ ਪਰਿਵਾਰਾਂ ਨੂੰ ਬਚਾਉਣਾ ਹੈ। ਤੂੰ ਜਾਣਦਾ ਨਹੀਂ ਇਹਨਾਂ ਕਾਫ਼ਰਾਂ ਨੂੰ, ਨਗਰਾਂ ਦੇ ਬਾਜ਼ਾਰ ਔਰ ਹਵੇਲੀਆਂ ਵੇਖ ਕੇ ਤਾਂ ਇਹ ਜਿੰਨ ਬਣ ਜਾਂਦੇ ਹਨ। ਅਗਰ ਨੇੜੇ ਢੁੱਕ ਆਏ ਤਾਂ ਸਰਹਿੰਦ ਦੀ ਖ਼ੈਰ ਨਹੀਂ।' ਵਜ਼ੀਰ ਖ਼ਾਨ ਦੇ ਚਿਹਰੇ ਉਪਰ ਡਰ ਅਤੇ ਘਬਰਾਹਟ ਸਾਫ਼ ਝਲਕਦੀ ਸੀ।

–ਖਾਹਮਖਾਹ ਘਬਰਾ ਰਹੇ ਹੋ ਹਜ਼ੂਰ। ਇੰਹਨਾਂ ਸਿੱਖਾਂ ਨਾਲ.......'

–ਸੁੱਚਾ ਨੰਦ ਜੋ ਮੈਂ ਆਖ ਰਿਹਾਂ ਕਰੋ। ਤੂੰ ਆਪਣੇ ਪੁੱਤਰ ਨੂੰ ਠੀਕ ਤਰ੍ਹਾਂ ਤਾਂ ਸਮਝਾ ਦਿੱਤਾ ਹੈ ਨਾ?'

–ਸਮਝਾ ਦਿਤਾ ਹੈ ਹਜ਼ੂਰ। ਪੂਰਾ ਪੱਕਾ ਕਰ ਦਿੱਤਾ ਹੈ। ਸਿੱਖਾਂ ਦਾ ਵਫ਼ਾਦਾਰ ਅਤੇ ਮੁਗਲ ਸੈਨਾ ਦਾ ਦੁਸ਼ਮਣ ਬਣਨ ਦਾ ਢੌਂਗ ਕਰਨਾ ਹੈ.....।' ਸੁੱਚਾ ਨੰਦ ਨੇ ਤਸੱਲੀ ਕਰਵਾਈ।

–ਸਿਰਫ ਢੌਂਗ ਹੀ ਨਾ ਕਰਦਾ ਰਹੇ। ਆਖਣਾ ਸੀ, ਜਦ ਹੀ ਜੰਗ ਦਾ ਐਲਾਨ ਹੁੰਦਾ ਹੈ ਤਾਂ ਸਿੱਖਾਂ ਦੀ ਕਤਲੋ-ਗਾਰਤ ਕਰਕੇ ਮੈਦਾਨ ਛੱਡ ਭੱਜਣਾ ਹੈ। ਨਾਲ ਹੀ ਰੌਲਾ ਪਾਉਣਾ ਹੈ....'ਦੌੜੋ..ਦੌੜੋ...ਨੱਠੋ, ਮੁਗਲ ਆ ਗਏ। ਤੁਰਕ ਆ ਗਏ...। ਫਿਰ ਸਿੱਖ ਵੀ ਉਹਨਾਂ ਦੇ ਨਾਲ ਹੀ ਮੈਦਾਨ ਛੱਡ ਕੇ ਲੜਾਈ ਵਿਚੋਂ ਬਾਹਰ ਹੋ ਜਾਣਗੇ।'

–ਸਭ ਕੁਝ ਇਵੇਂ ਸਮਝਾਇਆ ਹੈ ਹਜ਼ੂਰ। ਵੇਖਦੇ ਜਾਓ। ਏਸ ਬੰਦਾ ਸਿੰਘ ਦੇ ਹੱਥਾਂ ਦੇ ਤੋਤੇ ਕਿਵੇਂ ਉੱਡਦੇ ਨੇ।' ਸੁੱਚਾ ਨੰਦ ਨੇ ਘੁੰਮਡ ਨਾਲ ਕਿਹਾ।

ਵਜ਼ੀਰ ਖ਼ਾਨ ਨੇ ਘਬਰਾਹਟ ਵਿਚ ਵੀ ਹੱਸਣ ਦਾ ਯਤਨ ਕੀਤਾ।

ਏਸ ਸਮੇਂ ਇਕ ਸੂਹੀਏ ਨੇ ਆਣ ਕੇ ਖ਼ਬਰ ਦਿੱਤੀ.....'ਬੇਸ਼ੁਮਾਰ ਨਾਨਕ ਪੂਜ ਛਪਰ ਝਿੜੀ ਦੇ ਮੈਦਾਨ ਵਿਚ ਇੱਕਠੇ ਹੋ ਰਹੇ ਨੇ।'

–ਹਜ਼ੂਰ ਸਾਨੂੰ ਦੇਰ ਨਹੀਂ ਕਰਨੀ ਚਾਹੀਦੀ। ਸਿੱਖਾਂ ਨੂੰ ਉਥੇ ਹੀ ਰੋਕਣਾ ਹੋਵੇਗਾ।'

–ਸੈਨਾਪਤੀ ਤਾਂ ਕਦੋਂ ਦੇ ਫੌਜਾਂ ਲੈ ਕੇ ਰਵਾਨਾ ਹੋ ਚੁੱਕੇ ਨੇ।' ਵਜ਼ੀਰ ਖ਼ਾਨ ਕਿਹਾ। ਦੂਸਰੇ ਪਲ ਹੀ ਹੁਕਮ ਦਿੱਤਾ–'ਮਹਾਵਤ ਨੂੰ ਕਹੋ, ਹਾਥੀ ਤਿਆਰ ਕਰੋ।'

* * *

ਚੱਪੜ–ਚਿੜੀ ਦਾ ਮੈਦਾਨ।

ਛੱਪੜ, ਝਿੜਿਆਂ ਕੰਡਿਆਲੀਆਂ ਕਿੱਕਰਾਂ ਦੇ ਝੁੰਡ, ਰੇਤਲੇ ਟਿੱਬੇ। ਕਿਧਰੇ ਕਿਧਰੇ ਖਾਈਆਂ, ਨਾਲੇ, ਸਾਰੇ ਦਾ ਸਾਰਾ ਉੱਚਾ ਨੀਵਾਂ ਖੇਤਰ। ਸਰਹਿੰਦ ਤੋਂ ਦਸ ਕੋਹ ਉੱਤਰ ਵਾਲੇ ਪਾਸੇ। ਢਾਬਾਂ–ਟਿੱਬਿਆਂ ਦੇ ਲਾਗਿਓਂ ਦੀ ਵਗਦੀ ਇਕ ਨਦੀ। ਪਹਾੜ ਦੀ ਤਰਾਈ ਵੱਲ ਬਰਸਾਤੀ ਨਾਲਿਆਂ ਦੀ ਭਰਮਾਰ। ਵਿਚ ਵਿਚ ਸੰਘਣੀਆਂ ਝਾੜੀਆਂ।

ਨਦੀ ਦੇ ਉੱਤਰ ਵਾਲੇ ਪਾਸੇ ਹਿੰਦੂਆਂ ਅਤੇ ਗੈਰ–ਮੁਸਲਿਮ ਲੋਕਾਂ ਦੀ ਅਬਾਦੀ ਵਧੇਰੇ ਸੀ। ਪੱਛਮ ਵੱਲ ਜਿੰਨੇ ਵੀ ਪਿੰਡ, ਕਸਬੇ ਪਰਗਣੇ ਸਨ, ਇਹਨਾਂ ਵਿਚ ਮੁਸਲਮਾਨਾਂ ਦੀ ਅਬਾਦੀ ਸੀ।

ਬੰਦਾ ਸਿੰਘ ਨੇ ਪੂਰੀ ਸੋਚ ਵਿਚਾਰ ਪਿੱਛੋਂ ਆਪਣੀ ਖਾਲਸਾ ਫੌਜ ਉੱਤਰ ਵੱਲ ਜਮ੍ਹਾਂ ਕੀਤੀ ਹੋਈ ਸੀ। ਆਪ ਉਸਨੇ ਇਕ ਉੱਚਾ ਟਿੱਬਾ ਮੱਲਿਆ ਹੋਇਆ ਸੀ।

ਵਜ਼ੀਰ ਖ਼ਾਨ ਵੀ ਆਪਣੀਆਂ ਫੌਜਾਂ ਸਮੇਤ ਦੂਜੇ ਪਾਸੇ ਆ ਡਟਿਆ।

ਬੰਦਾ ਸਿੰਘ ਨੇ ਆਪਣੇ ਜੱਥੇਦਾਰਾਂ, ਫੌਜਦਾਰਾਂ ਅਤੇ ਸਿੰਘ ਸਿਪਾਹੀਆਂ ਨੂੰ ਖ਼ਬਰਦਾਰ ਕਰਦਿਆਂ ਕਿਹਾ–'ਸਿੰਘ ਜੀ, ਖਾਲਸਾ ਫੌਜ ਦੀ ਸ਼ਾਹੀ ਸੈਨਾ ਨਾਲ ਇਹ ਪਹਿਲੀ ਵੱਡੀ ਟੱਕਰ ਹੈ। ਸਾਡੇ ਸਾਹਮਣੇ ਬੜੀਆਂ ਮੁਸ਼ਕਲਾਂ ਹਨ। ਸਾਡੇ ਪਾਸ ਮੁਗਲਾਂ ਵਾਂਗ, ਨਾ ਹਾਥੀ ਹਨ, ਨਾ ਹੀ ਉਹਨਾਂ ਜਿਤਨੇ ਘੋੜੇ। ਸਾਡੇ ਪਾਸ ਤਾਂ ਚੰਗੇ ਹਥਿਆਰ ਤੇ ਤੋਪਖ਼ਾਨਾ ਵੀ ਨਹੀਂ ਹਨ। ਇਕ ਹੋਰ ਖ਼ਤਰਨਾਕ ਗੱਲ ਇਹ ਹੈ, ਪਿੰਡਾਂ ਦੇ ਡਾਕੂ ਲੁਟੇਰੇ ਵੀ ਸਾਡੀ ਸੈਨਾ ਵਿਚ ਰਲੇ ਫਿਰਦੇ ਹਨ। ਪਰ ਸਾਡੇ ਪਾਸ ਬਾਬਾ ਬਿਨੋਦ ਸਿੰਘ, ਬਾਜ਼ ਸਿੰਘ, ਕਾਨ੍ਹ ਸਿੰਘ, ਫਤੇਹ ਸਿੰਘ, ਰਾਮ ਸਿੰਘ ਜਿਹੇ ਬਹਾਦਰ ਅਤੇ ਸੂਰਬੀਰ ਯੋਧੇ ਹਨ। ਸਾਡੇ ਪਾਸ ਗੁਰੂ ਸਾਹਬ ਦਾ ਅਸ਼ੀਰਵਾਦ ਹੈ। ਸਭ ਤੋਂ ਵੱਡੀ ਗੱਲ ਸਾਡੇ ਪਾਸ ਆਪਣਾ ਵਿਸ਼ਵਾਸ ਹੈ, ਹੌਸਲਾ ਹੈ, ਬੁਲੰਦ ਇਰਾਦੇ ਹਨ। ਅਸੀਂ ਇਹ ਲੜਾਈ ਆਪਣੇ ਦੇਸ਼ ਧਰਮ ਅਤੇ ਆਪਣੇ ਲੋਕਾਂ ਲਈ ਲੜ ਰਹੇ ਹਾਂ। ਦੂਸਰੇ ਪਾਸੇ ਵਜ਼ੀਰ ਖ਼ਾਨ ਆਪਣੇ ਬਾਦਸ਼ਾਹ ਲਈ ਲੜ ਰਿਹਾ ਹੈ, ਉਸਦੇ ਸੈਨਿਕ ਚੰਦ ਸਿੱਕਿਆਂ ਲਈ ਲੜ ਰਹੇ ਹਨ। ਜਾਓ ਆਪਣੇ ਆਪਣੇ ਸਿੰਘਾਂ ਨੂੰ ਇਕੱਠਾ ਹੋਣ ਲਈ ਕਹੋ।'

ਜੱਥੇਦਾਰ ਤੁਰੰਤ ਚਲੇ ਗਏ।

ਕੁਝ ਦੇਰ ਬਾਅਦ ਬੰਦਾ ਸਿੰਘ ਟਿੱਬੀ ਤੋਂ ਉੱਤਰ ਕੇ ਸਿੰਘਾਂ ਵਿਚਕਾਰ ਆ ਗਿਆ। ਸਿੰਘ ਉਸਨੂੰ ਏਨਾ ਨੇੜਿਓਂ ਤੱਕ ਬੇਹੱਦ ਜੋਸ਼ ਵਿਚ ਆ ਗਏ ਤੇ ਜੈਕਾਰੇ ਛੱਡਣ ਲੱਗੇ। ਬੰਦਾ ਸਿੰਘ ਨੇ ਇਕ ਹੱਥ ਖੜ੍ਹਾ ਕਰਕੇ ਉਹਨਾਂ ਨੂੰ ਰੋਕਿਆ। ਚੁਫੇਰੇ ਚੁੱਪ ਛਾ ਗਈ। ਬੰਦਾ ਸਿੰਘ ਉੱਚੀ ਆਵਾਜ਼ ਵਿਚ ਬੋਲਿਆ:

–ਗੁਰੂ ਸਾਹਬ ਦੀ ਖਾਲਸਾ ਫੌਜ ਦੇ ਸਿੰਘੋ, ਆਪਣੇ ਗੁਰੂ ਦੇ ਭਰੋਸੇ ਉਪਰ ਖਰਾ ਉੱਤਰਨ ਲਈ ਅਸੀਂ ਯੁੱਧ ਕਰਾਂਗੇ।' ਸਿੰਘਾਂ ਨੇ ਜੈਕਾਰਿਆਂ ਨਾਲ ਜਵਾਬ ਦਿੱਤਾ।

–ਕੇਵਲ ਦੋ ਛੋਟੇ ਸਾਹਿਬਜ਼ਾਦਿਆਂ ਨੂੰ ਹੀ ਜਿੰਦਾ ਨੀਹਾਂ ਵਿਚ ਚਿਣੇ ਜਾਣ ਦਾ ਬਦਲਾ ਲੈਣ ਲਈ ਨਹੀਂ, ਸਾਰੇ ਬੇਦੋਸਿਆਂ ਦੇ ਕਤਲ ਦਾ ਬਦਲਾ ਲੈਣ ਲਈ ਅਸੀਂ ਯੁੱਧ ਕਰਾਂਗੇ।' ਫਿਰ ਜੈਕਾਰੇ ਸੁਣੇ

–ਅਸੀਂ ਯੁੱਧ ਕਰਾਂਗੇ, ਗੁਰੂ ਦੇ ਨਾਓਂ ਤੇ।'

–ਜਦ ਤੱਕ ਸਾਡੇ ਵਿਚ ਆਖ਼ਰੀ ਸਾਹ ਬਾਕੀ ਹੈ ਅਸੀਂ ਯੁੱਧ ਜਾਰੀ ਰੱਖਾਂਗੇ, ਜ਼ੁਲਮਾਂ ਦੀ ਜੜ੍ਹ ਪੁੱਟ ਦਿਆਂਗੇ।' ਹਜ਼ਾਰਾਂ ਆਵਾਜ਼ਾਂ ਨਾਲ ਚੱਪੜ–ਚਿੜੀ ਦਾ ਮੈਦਾਨ ਗੂੰਜ ਉਠਿਆ।

ਸਿੰਘਾਂ ਦੀਆਂ ਰਗਾਂ ਵਿਚ ਦੌੜਦਾ ਲਹੂ ਉਬਾਲੇ ਮਾਰਨ ਲੱਗਾ।

ਬੰਦਾ ਸਿੰਘ ਦੇ ਇਸ਼ਾਰੇ ਉਪਰ ਨਗਾਰਚੀ ਸਵਾਧਾਨ ਹੋ ਗਏ।

ਸਰਹਿੰਦ ਵਾਲੇ ਪਾਸੇ, ਵਜ਼ੀਰ ਖ਼ਾਨ ਨੇ ਆਪਣੇ ਫੌਜਦਾਰਾਂ ਨੂੰ ਜੰਗੀ ਪੈਂਤੜੇ ਤੋਂ ਤੈਨਾਤ ਕੀਤਾ ਹੋਇਆ ਸੀ। ਸ਼ੇਰ ਮੁਹੰਮਦ ਖਾਨ, ਸੱਜੇ ਪਾਸੇ ਹਾਥੀ ਉਪਰ ਆਪਣੀ ਸੈਨਾ ਨਾਲ ਤਿਆਰ ਖੜ੍ਹਾ ਸੀ। ਇਕ ਪਾਸੇ ਘੋੜ ਸਵਾਰ ਸਨ। ਖੱਬੇ ਪਾਸੇ ਦੀਵਾਨ ਸੁੱਚਾ ਨੰਦ ਵੀ ਹਾਥੀ ਉੱਪਰ ਸੀ। ਵਿਚਕਾਰ ਦੀ ਖ਼ਾਲੀ ਜਗ੍ਹਾ ਪੈਦਲ ਸੈਨਾ ਹੱਥ ਵਿਚ ਨੇਜ਼ੇ ਅਤੇ ਕਮਰਬੰਦਾਂ ਵਿਚ ਤਲਵਾਰਾਂ ਲਈ ਹੁਕਮ ਦੀ ਉਡੀਕ ਵਿਚ ਸਨ। ਬਿਲਕੁਲ ਪਿੱਛੇ ਜਿਥੇ ਤੋਪਖ਼ਾਨਾ ਬੀੜਿਆ ਹੋਇਆ ਸੀ, ਵਜ਼ੀਰ ਖ਼ਾਨ ਹਾਥੀ ਉਪਰ ਸਵਾਰ ਸੀ ਤੇ ਆਪਣੇ ਖ਼ਾਸ ਸੈਨਿਕਾਂ ਦੇ ਹਿਫ਼ਾਜਤੀ ਘੇਰੇ ਵਿਚ ਪੂਰੀ ਸ਼ਾਹੀ ਸੈਨਾ ਉਪਰ ਨਿਗਾਹ ਰੱਖ ਰਿਹਾ ਸੀ।

ਬੰਦਾ ਸਿੰਘ ਨੇ ਵੀ ਆਪਣੇ ਵਲੋਂ ਪੂਰੀ ਵਿਉਂਤਬੰਦੀ ਕੀਤੀ ਹੋਈ ਸੀ। ਬਾਜ਼ ਸਿੰਘ, ਸੁੱਚਾ ਨੰਦ ਸਾਹਮਣੇ ਘੋੜੇ ਉਪਰ ਤੈਨਾਤ ਸੀ। ਬਾਬਾ ਬਿਨੋਦ ਸਿੰਘ ਸ਼ੇਰ ਮੁਹੰਮਦ ਖਾਨ ਦੇ ਸਾਹਮਣੇ ਸੀ। ਬੰਦਾ ਸਿੰਘ ਆਪਣੇ ਘੋੜੇ ਉਪਰ ਟਿੱਬੀ ਤੇ ਖੜ੍ਹਾ ਸੀ ਤੇ ਉਹ ਠੀਕ ਵਜ਼ੀਰ ਖ਼ਾਨ ਦੇ ਸਾਹਮਣੇ ਸੀ।

ਸਿੰਘਾਂ ਨੇ ਜਿਵੇਂ ਹੀ 'ਅਲਾਹ–ਹੂ–ਅਕਬਰ ਤੇ ਯਾ ਅਲੀ' ਦੇ ਨਾਅਰੇ ਸੁਣੇ। ਝੱਟ ਹੀ ਨਗਾਰਚੀ ਨੇ ਨਗਾਰੇ ਉਪਰ ਚੋਟ ਲਾਈ। ਸਿੰਘਾਂ ਨੇ 'ਬੋਲੇ...ਸੋ ਨਿਹਾਲ' ਦੇ ਜੈਕਾਰੇ ਛੱਡਦਿਆਂ ਲਲਕਾਰੇ ਮਾਰੇ।

ਦੋਵਾਂ ਧਿਰਾਂ ਦੇ ਸੈਨਿਕ ਅੱਗੇ ਵੱਧਣ ਲੱਗੇ।*

ਅਜੇ ਦੋਵੇਂ ਧਿਰਾਂ ਨੇੜੇ ਨਹੀਂ ਸਨ ਆਈਆਂ। ਦੋਹਾਂ ਪਾਸਿਓਂ ਰੁਕ ਰੁਕ ਕੇ ਤੀਰ ਛੱਡੇ ਜਾ ਰਹੇ ਸਨ। ਫਿਰ ਅਚਾਨਕ, ਵਜ਼ੀਰ ਖ਼ਾਨ ਵਾਲੇ ਪਾਸੇ ਤੋਂ ਛੱਡਿਆ ਤੋਪ ਦਾ ਗੋਲਾ ਸਿੰਘਾਂ ਦੇ ਵਿਚਕਾਰ ਆਣ ਡਿੱਗਾ। ਇਕ–ਦਮ ਘਰਬਰਾਹਟ ਫੈਲ ਗਈ। ਕੁਝ ਸਿੰਘ ਲੁੜਕ ਗਏ, ਕੁਝ ਜ਼ਖ਼ਮੀ ਹੋ ਗਏ। ਹਫੜਾ ਦਫੜੀ ਨਾਲ ਸਿੰਘ ਏਧਰ ਉਧਰ ਭੱਜਣ ਲੱਗੇ। ਬੰਦਾ ਸਿਘ ਤੁਰੰਤ ਘੋੜਾ ਦੌੜਾ ਕੇ ਸਿੰਘਾਂ ਪਾਸ ਆਇਆ ਤੇ ਉਹਨਾਂ ਨੂੰ ਪਿੱਛੇ ਭੱਜਣ ਲਈ ਕਿਹਾ।

ਸਿੰਘ ਪਿੱਛੇ ਦੌੜਣ ਲੱਗੇ ਤਾਂ ਮੁਗਲਾਂ ਦੀ ਫੌਜ ਜੋਸ਼ ਵਿਚ ਆ ਗਈ। ਸੁੱਚਾ ਨੰਦ ਨੇ ਲਲਕਾਰਿਆ–'ਕਾਫ਼ਰ ਭੱਜ ਖੜ੍ਹੇ ਨੇ ਪਿੱਛਾ ਕਰੋ।'

'ਯਾ ਅਲੀ' ਦੇ ਨਾਅਰੇ ਲਾਉਂਦੇ ਮੁਗਲ ਸਿਪਾਹੀ ਸਿੰਘਾਂ ਦੇ ਪਿੱਛੇ ਦੌੜੇ। ਉਹਨਾਂ ਨੂੰ ਫਿਰ ਆਵਾਜ਼ਾਂ ਸੁਣੀਆਂ–'ਇਕ ਵੀ ਕਾਫਰ ਜਿੰਦਾ ਨਹੀਂ ਬਚਣਾ ਚਾਹੀਏ।'

ਤੋਪਾਂ ਦੇ ਗੋਲੇ ਅਜੇ ਵੀ ਵਰ੍ਹ ਰਹੇ ਸਨ। ਬੰਦਾ ਸਿੰਘ ਨੇ ਆਪਣੀ ਸਿਆਣਪ ਅਤੇ ਜੰਗੀ ਸੂਝ ਨਾਲ, ਸਿੰਘਾਂ ਨੂੰ ਤੋਪਾਂ ਦੇ ਗੋਲਿਆਂ ਦੀ ਮਾਰ ਤੋਂ ਬਾਹਰ ਕਰ ਲਿਆ। ਹੁਣ ਮੁਗਲ ਸੈਨਾ ਤੋਪਾਂ ਦੀ ਮਾਰ ਹੇਠ ਆ ਗਈ। ਵਜ਼ੀਰ ਖ਼ਾਨ ਅਤੇ ਸੁੱਚਾ ਨੰਦ ਨੂੰ ਬੰਦਾ ਸਿੰਘ ਦੀ ਚਾਲ ਦਾ ਜਦ ਪਤਾ ਲੱਗਿਆ, ਉਦੋਂ ਤੱਕ ਉਹ ਆਪਣੀ ਸੈਨਾ ਦਾ ਖ਼ੁਦ ਹੀ ਬਹੁਤ ਨੁਕਸਾਨ ਕਰ ਬੈਠੇ ਸਨ। ਉਹਨਾਂ ਤੋਪਾਂ ਦਾਗਣੀਆਂ, ਫੌਰਨ ਬੰਦ ਕਰਨ ਦਾ ਹੁਕਮ ਦਿੱਤਾ।

---

* 12 ਮਈ 1710 ਦਾ ਦਿਨ ਜਾਂ 22 ਮਈ ਜਾਂ 30 ਮਈ–ਇਤਿਹਾਸਕਾਰ ਇਸ ਮਿਤੀ ਬਾਰੇ ਇਕ ਮਤ ਨਹੀਂ ਹਨ। ਇਹ ਸਚਾਈ ਹੈ, ਇਹ ਜੰਗ ਮਈ ਮਹੀਨੇ ਵਿਚ ਲੜੀ ਗਈ–ਲੇਖਕ

ਜਿਵੇਂ ਹੀ ਬੰਦਾ ਸਿੰਘ ਨੂੰ ਪਤਾ ਲੱਗਿਆ, ਉਸਨੇ ਖਾਲਸਾ ਫੌਜ ਨੂੰ ਤੁਰੰਤ ਪਲਟਣ ਲਈ ਕਿਹਾ।

ਹੁਣ ਸ਼ੇਰ ਮੁਹੰਮਦ ਖ਼ਾਨ ਅੱਗੇ ਸੀ ਤੇ ਸਿੰਘ ਪਿੱਛੇ। ਗਹਿਗੱਚ ਮੁਕਾਬਲਾ ਹੋਣ ਲੱਗਾ। ਤਲਵਾਰਾਂ ਅਤੇ ਤਲਵਾਰਾਂ ਦੀ ਖੜਕਾਰ, ਸਿਪਾਹੀਆਂ ਦੇ ਲਲਕਾਰੇ,ਜ਼ਖ਼ਮੀਆਂ ਦੀਆਂ ਚੀਖਾਂ ਕੁਰਲਾਹਟਾਂ। ਆਪਾ ਧਾਪੀ ਪੈ ਗਈ। ਕਦੇ ਮੁਗਲ ਸਿਪਾਹੀ ਸਿੰਘਾਂ ਨੂੰ ਦੱਬ ਕੇ ਲੈ ਜਾਂਦੇ, ਕਦੇ ਸਿੰਘ ਮੁਗਲਾਂ ਨੂੰ ਪਿੱਛੇ ਧੱਕ ਦਿੰਦੇ। ਸਿੰਘਾਂ ਦਾ ਪਹਿਲੀ ਵਾਰ ਤਕੜੇ ਥਾਂ ਜੋੜ ਹੋਇਆ ਸੀ। ਬਹੁਤ ਜਾਨੀ ਨੁਕਸਾਨ ਹੋਣ ਲੱਗਾ।

ਬੰਦਾ ਸਿੰਘ ਦੀ ਹਰ ਮੋਰਚੇ ਉਪਰ ਨਿਗਾਹ ਸੀ। ਉਸਨੇ ਮਾਝੇ ਦੁਆਬੇ ਤੋਂ ਆਏ ਜੱਥਿਆਂ ਨੂੰ ਕਿਹਾ-'ਵਜ਼ੀਰ ਖ਼ਾਨ ਨੂੰ ਪਿੱਛੋਂ ਦੀ ਲੰਮਾ ਵਲਾ ਮਾਰ ਕੇ ਘੇਰਾ ਪਾਓ।' ਇਹਨਾਂ ਜੱਥਿਆਂ ਦੀ ਅਗਵਾਈ ਲਈ ਉਸਨੇ, ਭਾਈ ਸ਼ਾਮ ਸਿੰਘ, ਅਲੀ ਸਿੰਘ ਤੇ ਮਾਲੀ ਸਿੰਘ ਨੂੰ ਭੇਜਿਆ। ਉਸਨੇ ਬਾਜ਼ ਸਿੰਘ ਨੂੰ ਵੀ ਖ਼ਬਰਦਾਰ ਕੀਤਾ-'ਲਾਲ ਚੰਦ ਉਪਰ ਸਖ਼ਤ ਨਿਗਰਾਨੀ ਰੱਖੋ। ਉਸਦੇ ਸਿਪਾਹੀ ਆਪਣੇ ਸਿੰਘਾਂ ਦਾ ਨੁਕਸਾਨ ਕਰ ਰਹੇ ਜਾਪਦੇ ਨੇ।'

ਵਜ਼ੀਰ ਖ਼ਾਨ ਦੇ ਸਭ ਤੋਂ ਅੱਗੇ ਲਾਏ ਹਾਥੀ ਪਿੱਛੇ, ਪੈਦਲ ਸੈਨਾ, ਦੋਹੀਂ ਪਾਸੀਂ ਘੋੜ ਸਵਾਰ। ਸਭਨਾਂ ਨੇ ਪੂਰੀ ਤਰਤੀਬ ਵਿਚ ਅੱਗੇ ਵਧਣਾ ਸੀ। ਪਿੱਛੋਂ ਤੋਪਚੀਆਂ ਨੇ ਸਿੰਘਾਂ ਨੂੰ ਖਦੇੜਨਾ ਸੀ। ਪਰ ਬੰਦਾ ਸਿੰਘ ਦੀ ਚਾਲ ਨੇ ਮੁਗਲਾਂ ਦੇ ਸਾਰੇ ਦਾਅ-ਪੇਚ ਅਸਫ਼ਲ ਬਣਾ ਦਿੱਤੇ। ਸਭ ਕੁਝ ਅਸਤ-ਵਿਆਸਤ ਹੋ ਗਿਆ।

ਮੁਗਲ ਸਿਪਾਹੀਆਂ ਵਿਚ ਦਹਿਸ਼ਤ ਫੈਲ ਗਈ ਕਿ ਉਹ ਘਿਰ ਗਏ ਹਨ। ਉਹ ਤਾਂ ਪਹਿਲਾਂ ਹੀ ਹਿਫ਼ਾਜ਼ਤੀ ਲੜਾਈ ਲੜ ਰਹੇ ਸਨ। ਸਿੰਘਾਂ ਵਿਚ ਅਥਾਹ ਜੋਸ਼ ਸੀ। ਉਹ ਤਾਂ ਯੁੱਧ ਦੇ ਮੈਦਾਨ ਵਿਚ ਜੂਝ ਕੇ ਮਰਨ ਆਏ ਸਨ। ਪਿੰਡਾਂ ਤੋਂ ਆਏ ਅੱਥਰੇ ਗੱਭਰੂ ਜੈਕਾਰੇ ਛੱਡਦੇ ਜਾਂ ਆਖਦੇ 'ਗੁਰੂ ਦੇ ਨਾਓਂ ਤੇ, ਫਤਿਹ ਜਾਂ ਮੌਤ।' ਕਈ ਮਾਲਵੇ ਦੇ ਮਨਚਲੇ ਜਾਨਾਂ ਦੀ ਪਰਵਾਹ ਕੀਤੇ ਬਿਨ੍ਹਾਂ ਮੁਗਲ ਸਫਾਂ ਨੂੰ ਚੀਰਦੇ ਅਗਾਂਹ ਵਧਦੇ ਆਖਦੇ, 'ਜਾਂ ਘੋੜੀ ਘੋੜੀਆਂ 'ਚ ਜਾਂ ਕਾਠੀ ਕੰਧ ਤੇ।'

ਸ਼ਾਮ ਤੱਕ ਤਲਵਾਰਾਂ ਖੜਕਦੀਆਂ ਰਹੀਆਂ। ਸੂਰਜ ਰੱਤਾ ਹੋਇਆ ਗੋਡਣੀਆਂ ਭਾਰ ਹੋ ਗਿਆ। ਚੱਪੜ-ਚਿੜੀ ਦਾ ਮੈਦਾਨ ਲਹੂ ਨਾਲ ਭਿੱਜ ਗਿਆ। ਹਰ ਪਾਸੇ ਮੁਗਲ ਸਿਪਾਹੀਆਂ ਅਤੇ ਸਿੰਘਾਂ ਦੀਆਂ ਲੋਥਾਂ ਖਿਲਰੀਆਂ ਹੋਈਆਂ ਸਨ। ਕਿਸੇ ਸਿੰਘ ਦਾ ਸਿਰ, ਮੁਗਲ ਸਿਪਾਹੀ ਦੇ ਧੜ ਕੋਲ ਪਿਆ ਸੀ ਤੇ ਕਿਸੇ ਮੁਗਲ ਸਿਪਾਹੀ ਦਾ ਸਿਰ ਸਿੰਘਾਂ ਦੀਆਂ ਲਾਸ਼ਾਂ ਵਿਚ ਪਿਆ ਸੀ। ਕਿਸੇ ਦੀ ਬਾਂਹ ਨਹੀਂ ਸੀ, ਕਿਸੇ ਦੀ ਲੱਤ ਨਹੀਂ ਸੀ। ਕਿਸੇ ਦਾ ਸਿਰ ਦੋ-ਫਾੜ ਹੋ ਗਿਆ ਸੀ, ਕਿਸੇ ਦਾ ਪੇਟ। ਥੱਕੇ ਹਾਰੇ ਜ਼ਖ਼ਮੀ ਸਿਪਾਹੀ ਫਿਰ ਵੀ ਇਕ ਦੂਸਰੇ ਉਪਰ ਭੁੱਖੇ ਬਘਿਆੜਾਂ ਵਾਂਗ ਝਪਟ ਰਹੇ ਸਨ।

ਲਾਲ ਚੰਦ ਨੂੰ ਸੁੱਚਾ ਨੰਦ ਦੀ ਨਸੀਹਤ ਯਾਦ ਆਈ। ਇਹੀ ਮੌਕਾ ਸੀ, ਉਹ ਆਪਣੀ ਬਚੀ-ਖੁਚੀ ਸੈਨਾ ਲੈ ਕੇ ਮੈਦਾਨ ਵਿਚੋਂ ਨੱਠ ਪਿਆ ਤੇ ਰੌਲਾ ਪਾਇਆ-'ਦੌੜੋ....ਦੌੜੋ...' ਉਹਨਾਂ ਨੂੰ ਨਠਦੇ ਵੇਖਕੇ ਸਿੰਘ ਵੀ ਘਬਰਾ ਕੇ ਨੱਠਣ ਲੱਗੇ।

ਬੰਦਾ ਸਿੰਘ ਤੁਰੰਤ ਘੋੜਾ ਦੌੜਾ ਕੇ ਸਿੰਘਾਂ ਵਿਚਕਾਰ ਫਿਰ ਆਣ ਖੜ੍ਹਾ। ਉਸਨੇ ਸਿੰਘਾਂ ਨੂੰ ਰੋਕਿਆ-'ਉਹ ਨੱਠਣ ਲਈ ਹੀ ਆਏ ਸਨ। ਮੇਰੀ ਨਿਗਾਹ ਉਹਨਾਂ ਉਪਰ ਹੀ ਸੀ। ਉਹਨਾਂ ਨੇ ਵਧੇਰੇ ਵਾਰ ਸਿੰਘਾਂ ਉਪਰ ਹੀ ਕੀਤੇ ਨੇ। ਤਕੜੇ ਹੋਵੋ। ਤੁਸੀਂ ਗੁਰੂ ਦੇ ਸਿੰਘ ਹੋ। ਸਾਹਿਬਜ਼ਾਦਿਆਂ ਦਾ ਕਾਤਲ ਅੱਜ ਰਣ-ਭੂਮੀ ਵਿਚੋਂ ਜਿਉਂਦਾ ਨਹੀਂ ਜਾਣ ਦੇਣਾ।'

ਸਿੰਘ ਰੁਕ ਗਏ। ਜੈਕਾਰੇ ਛੱਡੇ ਤੇ ਫਿਰ ਮੁਗਲਾਂ ਉਪਰ ਟੁੱਟ ਪਏ।

ਹੁਣ ਹੱਥੋ-ਹੱਥ ਦੀ ਟੱਕਰ ਹੋਣ ਲੱਗੀ। ਬੰਦਾ ਸਿੰਘ ਵਿਚਕਾਰ ਸੀ। ਉਸਦੀ ਹਿਫਾਜ਼ਤ ਲਈ ਸੱਜੇ ਖੱਬੇ ਬਾਬਾ ਬਿਨੋਦ ਸਿੰਘ ਅਤੇ ਬਾਜ਼ ਸਿਘ ਪੂਰੇ ਚੌਕੰਨੇ ਸਨ।

ਵਜ਼ੀਰ ਖ਼ਾਨ ਹੈਰਾਨ ਸੀ। ਲਾਲਚੰਦ ਦੀ ਚਾਲ ਵੀ ਫੇਲ੍ਹ ਹੋ ਗਈ। ਸਿੱਖ ਵੀ ਪੂਰੇ ਅੜੇ ਹੋਏ ਸਨ। ਉਸਨੇ ਸੁੱਚਾ ਨੰਦ ਨੂੰ ਕਿਹਾ..'ਸੂਰਜ ਛਿੱਪਣ ਤੋਂ ਪਹਿਲਾਂ ਕਾਫ਼ਰਾਂ ਦਾ ਸਫਾਇਆ ਹੋਣਾ ਚਾਹੀਏ।'

ਸੈਨਾਪਤੀ ਆਪਣੇ ਸਿਪਾਹੀਆਂ ਨੂੰ ਹੱਲਾਸ਼ੇਰੀਆਂ ਦੇਣ ਲੱਗੇ। ਲਾਲਚ ਦੇਣ ਲੱਗੇ। ਫਿਰ 'ਅੱਲਾਹ-ਹੂ-ਅਕਬਰ ਤੇ ਯਾ ਅਲੀ' ਦੇ ਨਾਅਰੇ ਗੂੰਜੇ।

ਸਿੰਘਾਂ ਨੇ ਵੀ ਜੈਕਾਰੇ ਛੱਡੇ।

ਹਰ ਪਾਸੇ ਫਿਰ ਭਾਜੜਾਂ ਪੈ ਗਈਆਂ। ਹਾਥੀ ਜਖ਼ਮੀ ਹੋ ਕੇ ਆਪਣੀ ਸੈਨਾ ਨੂੰ ਹੀ ਲਿਤਾੜਣ ਲੱਗੇ।

ਇਕ ਮੌਕਾ ਅਜਿਹਾ ਆਇਆ, ਵਜ਼ੀਰ ਖ਼ਾਨ ਅਤੇ ਬੰਦਾ ਸਿੰਘ ਆਹਮੋ-ਸਾਹਮਣੇ ਆ ਗਏ। ਬੰਦਾ ਸਿੰਘ ਘੋੜੇ ਉਪਰ ਸੀ। ਵਜ਼ੀਰ ਖ਼ਾਨ ਹਾਥੀ ਉਪਰ। ਦੋਹਾਂ ਨੂੰ ਲੱਗਿਆ, ਸਮਾਂ ਜਿਵੇਂ ਰੁਕ ਗਿਆ ਹੋਵੇ। ਦੋਵੇਂ ਇਕ ਦੂਸਰੇ ਵੱਲ ਬਲਦੀਆਂ ਅੱਖਾਂ ਨਾਲ ਝਾਕੇ। ਇਕ ਘ੍ਰਿਣਾ ਨਾਲ ਦੂਜਾ ਕ੍ਰੋਧ ਨਾਲ।

ਬੰਦਾ ਸਿੰਘ ਨੇ ਲਲਕਾਰਿਆ-'ਨਿਰਦੋਸ਼ਾਂ ਨੂੰ ਕਿਉਂ ਮਰਵਾ ਰਿਹੈ ਵਜ਼ੀਰ ਖ਼ਾਨ ? ਹਾਰ ਜਿੱਤ ਦਾ ਫੈਸਲਾ ਆਪਾਂ ਦੋਵੇਂ ਕਰ ਲੈਂਦੇ ਹਾਂ।'

-ਮੇਰੀ ਹਯਾਤੀ ਵਿਚ ਸਕੱਸ਼ਤ ਦਾ ਲਫਜ਼ ਨਹੀਂ ਹੈ, ਕਾਫ਼ਰ ਬੰਦੇ। ਅਸੀਂ ਤੈਨੂੰ ਜਿੰਦਾ ਜਾਂ ਮੁਰਦਾ ਸ਼ਹਿਨਸ਼ਾਹ ਅੱਗੇ ਪੇਸ਼ ਕਰਨਾ ਹੈ।' ਵਜ਼ੀਰ ਖ਼ਾਨ ਨੇ ਘੁਮੰਡ ਨਾਲ ਕਿਹਾ।

-ਮਾਸੂਮਾਂ ਦਾ ਕਤਲ ਕਰਵਾ ਕੇ ਕੋਈ ਬਹਾਦਰ ਨਹੀਂ ਬਣ ਜਾਂਦਾ। ਤੇਰੇ ਗੁਨਾਹਾਂ ਦੀ ਤੈਨੂੰ ਸਜ਼ਾ ਮਿਲੇਗੀ।' ਆਖਕੇ ਬੰਦਾ ਸਿੰਘ ਨੇ ਆਪਣੀ ਕਮਾਨ ਹੱਥ ਵਿਚ ਫੜ ਲਈ।

-ਸਾਧੂਆਂ ਬੈਰਾਗੀਆਂ ਨੂੰ ਕੀ ਇਲਮ ਹੁੰਦਾ। ਸਲਤਨਤਾਂ ਚਲਾਉਣ ਲਈ ਇਹ ਸਭ ਜਾਇਜ਼ ਹੁੰਦਾ ਹੈ।' ਵਜ਼ੀਰ ਖ਼ਾਨ ਫਿਰ ਉਸੇ ਲਹਿਜ਼ੇ—ਵਿਚ ਫੁੰਕਾਰਿਆਂ।

-ਸ਼ਰੀਕਾਂ ਵਾਂਗ ਬਹਿਸਣਾ ਰਣ-ਭੂਮੀ ਦਾ ਅਸੂਲ ਨਹੀਂ। ਤੈਨੂੰ ਸਜ਼ਾ ਦੇਣ ਲਈ ਮੈਂ ਆਪਣੇ ਗੁਰੂ ਨੂੰ ਵਚਨ ਦਿੱਤਾ ਹੈ, ਤਿਆਰ ਹੋ ਜਾ।' ਆਖਦਿਆਂ ਅੱਖ ਦੇ ਝਪਕਣ ਤੋਂ ਪਹਿਲਾਂ ਬੰਦਾ ਸਿੰਘ ਨੇ ਤੀਰ ਛੱਡਿਆ, ਜਿਹੜਾ ਵਜ਼ੀਰ ਖ਼ਾਨ ਦੀ ਬਾਂਹ ਛਿੱਲ ਕੇ ਨਿਕਲ ਗਿਆ।

ਵਜ਼ੀਰ ਖ਼ਾਨ ਨੇ ਹਾਥੀ ਉਪਰੋਂ ਹੀ ਲੰਮੇ ਨੇਜ਼ੇ ਨਾਲ ਵਾਰ ਕੀਤਾ। ਬੰਦਾ ਸਿੰਘ ਇਸ ਵਾਰ ਦੀ ਜਦ ਤੋਂ ਬਾਹਰ ਸੀ। ਠੀਕ ਇਸ ਸਮੇਂ ਬਾਜ਼ ਸਿੰਘ ਨੇ ਆਪਣੇ ਨੇਜ਼ੇ ਨਾਲ ਵਜ਼ੀਰ ਖ਼ਾਨ ਦੇ ਹਾਥੀ ਉਪਰ ਭਰਵਾਂ ਵਾਰ ਕੀਤਾ। ਨੇਜ਼ਾ ਦੋ ਹੱਥ ਤੱਕ ਹਾਥੀ ਦੇ ਅੰਦਰ ਧਸ ਗਿਆ। ਹਾਥੀ ਚੰਘਾੜਿਆ। ਉਸਨੇ ਅਗਲੀਆਂ ਦੋਵੇਂ ਲੱਤਾਂ ਅਚਾਨਕ ਉਪਰ ਚੁੱਕੀਆਂ ਤੇ ਏਨੀ ਤੇਜ਼ੀ ਨਾਲ ਪਿਛਾਂਹ ਮੁੜਿਆ। ਨੇਜ਼ਾ ਹਾਥੀ ਦੇ ਅੰਦਰ ਹੀ ਫਸਿਆ ਰਹਿ ਗਿਆ। ਹਾਥੀ ਉਪਰ ਹੌਦੇ ਦਾ ਤਵਾਜ਼ਨ ਹਿੱਲ ਗਿਆ। ਵਜ਼ੀਰ ਖ਼ਾਨ ਪਹਿਲਾਂ ਲੁੜਕਿਆ,ਫਿਰ ਹੇਠਾਂ ਆਣ ਡਿੱਗਾ। ਫੁਰਤੀ ਨਾਲ ਸੰਭਲਿਆ। ਉਸਦੇ ਨਿੱਜੀ ਅੰਗ ਰੱਖਿਅਕਾਂ ਨੇ ਫੌਰਨ ਘੋੜਾ ਪੇਸ਼ ਕਰਨਾ ਚਾਹਿਆ। ਪਰ ਇਸ ਤੋਂ ਪਹਿਲਾਂ ਕਿ ਵਜ਼ੀਰ ਖ਼ਾਨ ਘੋੜੇ ਦੀ ਸਵਾਰੀ ਕਰਦਾ, ਬਾਜ਼ ਸਿੰਘ ਨੇ ਦਲੇਰੀ ਨਾਲ ਅੱਗੇ ਵਧਦਿਆਂ, ਤਲਵਾਰ ਦਾ ਤਿੱਖਾ ਵਾਰ ਕੀਤਾ । ਵੀਜ਼ਰ ਖ਼ਾਨ ਦਾ ਖੱਬਾ ਮੋਢਾ ਅੱਧ-ਤੱਕ

ਚੀਰਿਆ ਗਿਆ। ਵਜ਼ੀਰ ਖ਼ਾਨ ਡਿੱਗ ਪਿਆ। ਬੰਦਾ ਸਿੰਘ ਉਸਦੇ ਸਿਰ ਉੱਤੇ ਆਣ ਖੜ੍ਹਾ ।

–ਮੈਂ ਤੈਨੂੰ ਕਿਹਾ ਸੀ ਨਾ, ਤੇਰੇ ਜ਼ੁਲਮਾਂ ਦੀ ਸਜ਼ਾ ਦਿਆਂਗਾ। ਤੇ ਉਸਨੇ ਇਕ ਹੀ ਵਾਰ ਨਾਲ ਵਜ਼ੀਰ ਖ਼ਾਨ ਦਾ ਸਿਰ ਧੜ ਨਾਲੋਂ ਅਲੱਗ ਕਰ ਦਿੱਤਾ। ਉਸਦੇ ਅੰਗ ਰੱਖਿਅਕ ਡਰ ਕੇ ਦੂਰ ਜਾ ਖੜ੍ਹੇ।

ਇਕ ਸਿੰਘ ਨੇ ਵਜ਼ੀਰ ਖ਼ਾਨ ਦਾ ਸਿਰ ਨੇਜ਼ੇ ਉਪਰ ਟੰਗ ਕੇ ਅਸਮਾਨ ਵਲ ਸਿੱਧਾ ਤਾਣ ਕੇ ਜੈਕਾਰਾ ਛੱਡਿਆ। ਮੁਗਲ ਸੈਨਾ ਆਪਣੇ ਨਵਾਬ ਦੇ ਮਾਰੇ ਜਾਣ ਤੇ ਭੱਜਣ ਲੱਗੀ। ਸਿੰਘ ਜੋਸ਼ ਵਿਚ ਆਏ, ਉਹਨਾਂ ਦੇ ਮਗਰ ਦੌੜੇ। ਚੁਫੇਰੇ ਕੁਹਰਾਮ ਮੱਚਿਆ ਹੋਇਆ ਸੀ। ਮੁਗਲ ਸੈਨਾ ਲਈ ਚੱਪੜ–ਚਿੜੀ ਦਾ ਮੈਦਾਨ ਕਰਬਲਾ ਬਣ ਗਿਆ।

ਉਧਰ ਬਾਬਾ ਬਿਨੋਦ ਸਿੰਘ ਨੇ ਸ਼ੇਰ ਮਹੁੰਮਦ ਖ਼ਾਨ ਨੂੰ ਅੱਗੇ ਲਾ ਲਿਆ। ਉਸਦੀ ਸੈਨਾ ਦੇ ਪੈਰ ਉੱਖੜ ਚੁੱਕੇ ਸਨ। ਜਿਵੇਂ ਹੀ ਵਜ਼ੀਰ ਖ਼ਾਨ ਦੇ ਮਾਰੇ ਜਾਣ ਦੀ ਖ਼ਬਰ ਬੂਰ ਦੀ ਅੱਗ ਵਾਂਗ ਮੁਗਲ ਸਿਪਾਹੀਆਂ ਵਿਚ ਫੈਲੀ ਉਹਨਾਂ ਦਾ ਰਹਿੰਦਾ ਸਾਹ–ਸੱਤ ਵੀ ਜਾਂਦਾ ਰਿਹਾ। ਸ਼ੇਰ ਮਹੁੰਮਦ ਖ਼ਾਨ ਸਤਲੁਜ ਦੇ ਪੱਤਣ ਉੱਪਰ ਸਿੱਖਾਂ ਨਾਲ ਹੋਈ ਲੜਾਈ ਵਿਚ ਜ਼ਖ਼ਮੀ ਤਾਂ ਪਹਿਲਾਂ ਹੀ ਸੀ। ਹੁਣ ਹੋਰ ਵਧੇਰੇ ਜਖ਼ਮੀ ਹੋ ਗਿਆ। ਪਰ ਉਸਦਾ ਹੌਸਲਾ ਪਸਤ ਨਹੀਂ ਸੀ ਹੋਇਆ। ਉਸ ਅੰਦਰ ਬਹਾਦਰ ਯੋਧਿਆਂ ਦਾ ਲਹੂ ਸੀ। ਜ਼ਖ਼ਮੀ ਹਾਲਤ ਵਿਚ ਵੀ ਉਹ ਖ਼ੁਦ ਤਲਵਾਰ ਲੈ ਕੇ ਮੈਦਾਨ ਵਿਚ ਬਾਬਾ ਬਿਨੋਦ ਸਿੰਘ ਦੇ ਸਾਹਮਣੇ ਆ ਡਟਿਆ। ਉਹ ਸਿੰਘਾਂ ਦੇ ਘੇਰੇ ਨੂੰ ਤੋੜਦਾ ਤਬਾਹੀ ਮਚਾਉਂਦਾ ਆਪਣੇ ਸਿਪਾਹੀਆਂ ਨਾਲ ਭਿਅੰਕਰ ਮਾਰ–ਕਾਟ ਕਰਦਾ ਅੱਗੇ ਵਧਿਆ। ਸਿੰਘਾਂ ਵਿਚ ਹਾਹਾਕਾਰ ਮੱਚ ਗਈ। ਲੜਦੇ ਸਿਪਾਹੀ ਹੇਠਾਂ ਮਰੇ ਪਏ ਜਾਂ ਜ਼ਖ਼ਮੀਆਂ ਵਿਚ ਬਾਰ ਬਾਰ ਅੜ੍ਹਕ ਕੇ ਡਿੱਗ ਪੈਂਦੇ ਜਾਂ ਆਪਣਾ ਤਵਾਜ਼ਨ ਖੋ ਦਿੰਦੇ। ਸ਼ੇਰ ਮੁਹੰਮਦ ਖ਼ਾਨ ਵਾ–ਵਰੋਲੇ ਵਾਂਗ ਘੁੰਮਦਾ ਵਾਰ ਕਰ ਰਿਹਾ ਸੀ। ਅਚਾਨਕ ਉਹ ਇਕ ਡਿੱਗੇ ਪਏ ਸਿਪਾਹੀ ਵਿਚ ਅੜ੍ਹਕਿਆ, ਉਸਦੇ ਹੱਥੋਂ ਨੇਜ਼ਾ ਛੁੱਟ ਗਿਆ। ਉਸਨੇ ਫੌਰਨ ਕਮਰ–ਬੰਦ ਵਿਚੋਂ ਤਲਵਾਰ ਖਿੱਚੀ ਪਰ ਏਨੇ ਵਿਚ ਹੀ ਇਕ ਸਿੰਘ ਦਾ ਦਾਅ ਚੱਲ ਗਿਆ। ਸ਼ੇਰ ਮੁਹੰਮਦ ਖ਼ਾਨ ਧਰਤੀ ਉਪਰ ਆ ਡਿੱਗਾ।

ਹੁਣ ਵਜ਼ੀਰ ਖ਼ਾਨ ਦੀ ਪੂਰੀ ਸੈਨਾ ਭੱਜ ਖੜ੍ਹੀ। ਸਿੰਘ ਜੈਕਾਰੇ ਛੱਡਦੇ ਮਗਰ ਦੌੜੇ। ਚਪੜ–ਚਿੜੀ ਦਾ ਮੈਦਾਨ ਮਰਿਆਂ–ਅਧ–ਮਰਿਆਂ ਸਿਪਾਹੀਆਂ ਨਾਲ ਭਰਿਆ ਹੋਇਆ ਸੀ। ਕੋਈ ਟਿੱਬੇ ਉਪਰ, ਕੋਈ ਢਾਬ ਵਿਚ ਹਰ ਪਾਸੇ ਲਾਸ਼ਾਂ ਹੀ ਲਾਸ਼ਾਂ। ਇਥੇ ਨਾ ਮੁਗਲ ਸਿਪਾਹੀਆਂ ਦੀ ਗਿਣਤੀ ਸੀ, ਨਾ ਸਿੰਘਾਂ ਦੀ। ਦੋਹਾ ਧਿਰਾਂ ਦਾ ਵਗਿਆ ਲਹੂ ਛੱਪੜਾਂ ਦੇ ਪਾਣੀਆਂ ਵਿਚ ਜਾ ਕੇ ਇਕ–ਮਿਕ ਹੋ ਗਿਆ, ਜ਼ਖ਼ਮੀ ਸਿਪਾਹੀ ਉਹੀ ਪਾਣੀ ਪੀਣ ਲੱਗੇ।

ਜੋਸ਼ ਵਿਚ ਆਈ ਖਾਲਸਾ ਫੌਜ, ਮੁਗਲਾਂ ਦਾ ਪਿੱਛਾ ਕਰਦੀ ਸਰਹਿੰਦ ਤੱਕ ਜਾ ਪੁੱਜੀ।

ਬੰਦਾ ਸਿੰਘ ਅਜੇ ਚਪੜ–ਚਿੜੀ ਦੇ ਮੈਦਾਨ ਵਿਚ ਹੀ ਸੀ। ਉਸਨੇ ਆਪਣੇ ਸਿੰਘਾਂ ਨੂੰ ਸ਼ਾਹੀ ਸੈਨਾ ਵਲੋਂ ਰਣ–ਭੂਮੀ ਵਿਚ ਛੱਡਿਆ ਸਮਾਨ ਇੱਕਠਾ ਕਰਨ ਦਾ ਆਦੇਸ਼ ਦਿੱਤਾ ਤੇ ਆਪ ਮੈਦਾਨ ਦਾ ਨਿਰੀਖਣ ਕਰਨ ਲੱਗਾ।

ਅਣਗਿਣਤ ਘੋੜੇ, ਹਥਿਆਰ, ਨੇਜ਼ੇ ਢਾਲਾਂ, ਤਲਵਾਰਾ, ਤੰਬੂ, ਤੋਪਾਂ ਅਤੇ ਰਸਦ ਦਾ ਸਮਾਨ ਸਿੰਘਾਂ ਨੇ ਆਪਣੇ ਕਬਜ਼ੇ ਵਿਚ ਕਰ ਲਏ। ਫਿਰ ਬੰਦਾ ਸਿੰਘ, ਵਜ਼ੀਰ ਖ਼ਾਨ ਦੀ ਸਿਰ ਕੱਟੀ ਲਾਸ਼ ਕੋਲ ਆਣ ਖੜ੍ਹਾ। ਉਸਨੇ ਕੁਝ ਸਿੰਘਾਂ ਨੂੰ ਕਿਹਾ–'ਵਜ਼ੀਰ ਖ਼ਾਨ ਦੀ ਲਾਸ਼ ਨੂੰ ਸਾਹਮਣੇ ਜੰਡ* ਨਾਲ ਪੁੱਠਾ ਲਟਕਾ ਦਿਉ।'

---

* ਇਹ ਜੰਡ ਹੁਣ ਗੁਰੂ ਨਾਨਕ ਫਾਊਡੇਸ਼ਨ ਪਬਲਿਕ ਸਕੂਲ ਚੱਪੜ–ਚਿੜੀ ਦੀ ਹੱਦ ਅੰਦਰ ਹੈ, (ਅੱਖੀਂ ਡਿੱਠਾ) ਲੇਖਕ

ਬੰਦਾ ਸਿੰਘ ਫਿਰ ਆਪਣੇ ਜ਼ਖਮੀ ਸਿੰਘਾਂ ਦੀ ਤਲਾਸ਼ ਕਰਨ ਲੱਗਾ। ਆਪਣੇ ਵੈਦਾਂ ਰਾਹੀਂ ਉਹਨਾਂ ਦੀ ਮਲ੍ਹਮ ਪੱਟੀ ਕੀਤੀ। ਏਨੇ ਵਿਚ ਸੂਰਜ ਬਿਲਕੁਲ ਛਿਪ ਗਿਆ। ਹਨੇਰ੍ਹਾ ਅਜੇ ਨਹੀਂ ਸੀ ਹੋਣ ਲੱਗਾ। ਅਤਿ ਦੀ ਗਰਮੀ ਅਤੇ ਹੁੰਮਸ ਸੀ। ਇਹ ਮੈਦਾਨ ਏਨੀ ਜਲਦੀ ਫਤਿਹ ਹੋ ਜਾਏਗਾ। ਬੰਦਾ ਸਿੰਘ ਨੂੰ ਉਮੀਦ ਨਹੀਂ ਸੀ। ਉਸਨੇ ਮਨ ਹੀ ਮਨ ਗੁਰੂ ਨੂੰ ਯਾਦ ਕੀਤਾ....ਇਹ ਫਤਿਹ ਆਪ ਦੀ ਕ੍ਰਿਪਾ ਨਾਲ ਹੋਈ ਹੈ। ਆਪਣੀ ਮਿਹਰ ਏਸੇ ਤਰ੍ਹਾਂ ਬਣਾਈ ਰੱਖਣਾ। ਅੱਜ ਗੁਰੂ ਹੁੰਦੇ ਇਸ ਗੌਰਵ-ਮਈ ਫਤਿਹ ਉਪਰ ਕਿੰਨੇ ਪ੍ਰਸੰਨ ਹੁੰਦੇ।......

ਬੰਦਾ ਸਿੰਘ ਭਾਵੁਕਤਾ ਵਿਚੋਂ ਨਿਕਲਿਆ ਤਾਂ ਉਸਨੂੰ ਉਹਨਾਂ ਸਿੰਘਾਂ ਦਾ ਖ਼ਿਆਲ ਆਇਆ ਜਿਹੜੇ ਮੁਗਲ ਸਿਪਾਹੀਆਂ ਦਾ ਪਿੱਛਾ ਕਰਦੇ ਸਰਹਿੰਦ ਵੱਲ ਗਏ ਸਨ। ਉਸਨੇ ਆਪਣੇ ਸਿੰਘਾਂ ਨੂੰ ਕਿਹਾ-'ਲਾਸ਼ ਨੂੰ ਜੰਡ ਤੋਂ ਉਤਾਰੋ ਘੋੜਿਆਂ ਪਿੱਛੇ ਬੰਨੋ ਤੇ ਸਰਹਿੰਦ ਤੱਕ ਘੜੀਸਦੇ ਲੈ ਜਾਓ। ਸਰਹਿੰਦ ਦੇ ਲੋਕ ਵੇਖ ਸਕਣ, ਇਕ ਜ਼ਾਲਮ ਹਾਕਮ ਦਾ ਅੰਤ ਕਿਸ ਤਰ੍ਹਾਂ ਹੁੰਦਾ ਹੈ। ਉਸਨੇ ਸਿੱਖਾਂ ਦੇ ਦੂਸਰੇ ਜੱਥੇ ਨੂੰ ਕਿਹਾ-'ਆਪਣੇ ਜ਼ਖ਼ਮੀ ਸਾਥੀਆਂ ਨੂੰ ਸੰਭਾਲੋ, ਅਸੀਂ ਤੁਰੰਤ ਸਰਹਿੰਦ ਵੱਲ ਕੂਚ ਕਰਾਂਗੇ।

-----0-----

## 42

ਸਰਹਿੰਦ ਦੇ ਕਿਲ੍ਹੇ ਅੰਦਰੋਂ ਚੱਲੇ ਤੋਪ ਦੇ ਗੋਲੇ ਨਾਲ ਬੰਦਾ ਸਿੰਘ ਦਾ ਸਰਹਿੰਦ ਵਿਚ ਸਵਾਗਤ ਹੋਇਆ। ਆਸ-ਪਾਸ ਵੇਖਦਿਆਂ, ਬੰਦਾ ਸਿੰਘ ਦੇ ਪੈਰਾਂ ਹੇਠੋਂ ਜ਼ਮੀਨ ਨਿਕਲ ਗਈ। ਏਥੇ ਤਾਂ ਸਿੰਘਾਂ ਦੀਆਂ ਲਾਸ਼ਾਂ  ਵਿਛੀਆਂ ਪਈਆਂ ਹਨ।

ਉਸਨੇ ਤੁਰੰਤ ਸਿੰਘਾਂ ਨੂੰ ਪਿੱਛੇ ਹਟਣ ਦਾ ਹੁਕਮ ਦਿੱਤਾ। ਭਾਵੇਂ ਹਨੇਰਾ ਹੋ ਗਿਆ ਸੀ, ਪਰ ਏਨਾ ਸੰਘਣਾ ਨਹੀਂ ਸੀ ਹੋਇਆ। ਅਜੇ ਸਭ ਕੁਝ ਵੇਖਿਆ ਪਛਾਣਿਆ ਜਾ ਸਕਦਾ ਸੀ। ਬੰਦਾ ਸਿੰਘ ਅਜੇ ਜਕੋ-ਤਕੀ ਵਿਚ ਸੀ, ਤੋਪ ਦਾ ਇਕ ਹੋਰ ਗੋਲਾ, ਉਹਨਾਂ ਤੋਂ ਥੋੜ੍ਹੀ ਵਿੱਥ ਤੇ ਆਣ ਡਿੱਗਾ।

ਸਾਰੇ ਹੋਰ ਪਿੱਛੇ ਹਟ ਗਏ।

ਇਸ ਵੇਲੇ ਸਰਹਿੰਦ ਦੇ ਦੱਖਣ ਵਾਲੇ ਪਾਸਿਓਂ ਆਏ ਸਿੰਘਾਂ ਨੇ ਖੁਸ਼ਖ਼ਬਰੀ ਸੁਣਾਈ:

-ਖਾਲਸਾ ਜੀਓ, ਦੀਵਾਨ ਸੁੱਚਾ ਨੰਦ ਪਕੜ ਲਿਆ ਹੈ। ਇਹ ਆਪਣੇ ਪਰਿਵਾਰ ਸਮੇਤ ਦੌੜ ਰਿਹਾ ਸੀ।'

ਕੁਝ ਸਿੰਘਾਂ ਨੇ ਪਿਛਿਓਂ ਧੱਕ ਕੇ ਸੁੱਚਾ ਨੰਦ ਨੂੰ ਅਗਾਂਹ ਕੀਤਾ। ਉਹ ਖੜ੍ਹਾ ਥਰ ਥਰ ਕੰਬਣ ਲੱਗਾ। ਬੰਦਾ ਸਿੰਘ, ਕੁਝ ਪਲ ਸੁੱਚਾ ਨੰਦ ਨੂੰ ਖਾ ਜਾਣ ਵਾਲੀਆ ਨਜ਼ਰਾਂ ਨਾਲ ਤੱਕਦਾ ਰਿਹਾ। ਫਿਰ ਪੁੱਛਿਆ:

-ਸਿੰਘ ਜੀ, ਲਾਲ ਚੰਦ ਨੂੰ ਸਿੰਘਾਂ ਨਾਲ ਜਾ ਰਲਣ ਤੇ ਫਿਰ ਮੈਦਾਨ ਵਿਚੋਂ ਪਿੱਠ ਦਿਖਾ ਕੇ ਨੱਠਣ ਦੀ ਤਜਵੀਜ਼ ਤੇਰੀ ਹੀ ਸੀ ਨਾ ? '

-ਇਹ ਸੂਬੇ ਦਾ ਹੁਕਮ ਸੀ, ਗੁਰੂ ਜੀ।' ਸੁੱਚਾ ਨੰਦ ਦੇ ਬੋਲ ਵੀ ਉਸਦੇ ਸਰੀਰ ਵਾਂਗ ਕੰਬੇ।

-ਇਸ ਦੇ ਨੱਕ ਵਿਚ ਲੋਹੇ ਦੀ ਨਕੇਲ ਪਾਓ ਤੇ ਰਾਤ ਭਰ ਬੰਨ੍ਹ ਕੇ ਰੱਖੋ। ਦਿਨ ਚੜ੍ਹਦਿਆਂ ਹੀ ਇਸਨੂੰ ਸਰਹਿੰਦ ਦੀਆਂ ਗਲੀਆਂ ਵਿਚ ਘੁਮਾਓ।' ਬੰਦਾ ਸਿੰਘ ਨੇ ਆਪਣੇ ਸਿੰਘਾਂ ਨੂੰ ਕਿਹਾ।

ਰੋਂਦੇ ਕੁਰਲਾਉਂਦੇ ਗਿੜਗਿੜਾਉਂਦੇ ਅਤੇ ਆਪਣੀ ਜਾਨ-ਬਖਸ਼ੀ ਦੀ ਭੀਖ਼ ਮੰਗਦੇ ਸੁੱਚਾ ਨੰਦ ਨੂੰ ਸਿੰਘ ਖਿੱਚ ਕੇ ਇਕ ਪਾਸੇ ਲੈ ਗਏ।

ਕਿਲ੍ਹੇ ਅੰਦਰੋਂ ਇਕ ਹੋਰ ਗੋਲਾ ਦਾਗਿਆ ਗਿਆ।

-ਸਿੰਘਾਂ ਦਾ ਏਨਾ ਨੁਕਸਾਨ ਤਾਂ ਛੱਪਰ-ਝਿੜੀ ਵਿਚ ਨਹੀਂ ਹੋਇਆ, ਜਿੰਨਾ ਸਰਹਿੰਦ ਦੇ ਬਾਹਰ ਖੜ੍ਹਿਆਂ ਹੋ ਗਿਆ। ਇਸਦਾ ਹੱਲ ਸੋਚਣਾ ਪਏਗਾ।' ਬੰਦਾ ਸਿੰਘ ਨੇ ਬਾਜ਼ ਸਿੰਘ ਨੂੰ ਡਾਹਢੇ ਫ਼ਿਕਰ ਨਾਲ ਕਿਹਾ।

ਜਿਵੇਂ ਕਿਵੇਂ ਰਾਤ ਕੱਢੀ। ਬੰਦਾ ਸਿੰਘ ਮੂੰਹ-ਹਨੇਰੇ ਹੀ ਆਪਣੇ ਕੁਝ ਸਿੰਘਾਂ ਨੂੰ ਲੈ ਕੇ ਸਰਹਿੰਦ ਦਾ ਸਰਵੇਖਣ ਕਰਨ ਨਿਕਲ ਤੁਰਿਆ। ਸਰਹਿੰਦ ਦੇ ਬਾਹਰ ਇਕ ਵੀਰਾਨ ਭੱਠਾ ਵੇਖ ਕੇ ਬੰਦਾ ਸਿੰਘ ਰੁਕ ਗਿਆ। ਉਸਨੇ ਸੋਚਿਆ, ਜੇ ਇਸ ਭੱਠੇ ਉਪਰ ਚੜ੍ਹਕੇ ਕਿਲ੍ਹੇ ਅੰਦਰ ਤੀਰਾਂ ਅਤੇ ਗੋਲੀਆਂ ਨਾਲ ਹਮਲਾ ਕੀਤਾ ਜਾਏ....।....' ਉਸਨੇ ਇਕ ਸਿੰਘ ਨੂੰ ਭੱਠੇ ਦੇ ਟਿੱਲੇ ਉਪਰ ਚੜ੍ਹਨ

ਲਈ ਕਿਹਾ। ਜਦ ਸਿੰਘ ਟਿੱਲੇ ਉਪਰ ਚੜ੍ਹ ਗਿਆ ਤਾਂ ਬੰਦਾ ਸਿੰਘ ਨੇ ਕਿਹਾ-'ਕਿਲ੍ਹੇ ਅੰਦਰ ਦੇਖ, ਕੁਝ ਦਿਖਾਈ ਦਿੰਦਾ ਹੈ ? '

-ਖਾਲਸਾ ਜੀ ਏਥੋਂ ਤੋਪਾਂ ਦਿਖਾਈ ਦਿੰਦੀਆਂ ਨੇ। 'ਸਿੰਘ ਬੋਲਿਆ – 'ਅਸੀਂ ਏਥੋਂ ਤੋਪਚੀਆਂ ਨੂੰ ਨਿਸ਼ਾਨਾ ਬਣਾਵਾਂਗੇ।' ਬੰਦਾ ਸਿੰਘ ਨੇ ਅਗਲੀ ਮੋਰਚਾ ਵਿਉਂਤ ਸੋਚਦਿਆਂ ਕਿਹਾ। ਫਿਰ ਸਾਰੇ ਮੁੜ ਪਏ। ਉਸਨੇ ਆਉਂਦਿਆਂ ਹੀ ਤੀਰ ਅੰਦਾਜ਼ੀ ਦੇ ਮਾਹਰ ਸਿੰਘਾਂ ਨੂੰ ਭੱਠੇ ਉਪਰ ਮੋਰਚਾ ਸੰਭਾਲਣ ਦਾ ਹੁਕਮ ਦਿੱਤਾ।

ਦਿਨ ਚੜ੍ਹਦਿਆਂ ਹੀ ਕਿਲ੍ਹੇ ਅੰਦਰੋਂ ਫੇਰ ਅੱਗ ਦੇ ਗੋਲੇ ਵਰ੍ਹਨ ਲੱਗੇ। ਇਧਰ ਬੰਦਾ ਸਿੰਘ ਨੇ ਇਕ ਹੋਰ ਦਾਅ ਖੇਡਿਆ। ਸਿੰਘਾਂ, ਹੋ-ਹੱਲਾ ਅਤੇ ਚੀਖ਼-ਪੁਕਾਰ ਕਰਕੇ, ਕਦੇ ਜੈਕਾਰੇ ਛੱਡਕੇ ਕਿਲ੍ਹੇ ਅੰਦਰਲੇ ਸੈਨਿਕਾਂ ਅਤੇ ਤੋਪਚੀਆਂ ਦਾ ਪੂਰਾ ਧਿਆਨ ਆਪਣੇ ਵੱਲ ਖਿੱਚੀ ਰੱਖਿਆ। ਉਧਰ ਸਿੰਘ ਭੱਠੇ ਵਾਲੇ ਪਾਸੇ ਤੋਂ ਟਿੱਲੇ ਉਪਰੋਂ ਗੋਲੀਆਂ ਅਤੇ ਤੀਰਾਂ ਨਾਲ ਤੋਪਚੀਆਂ ਨੂੰ ਫੁੰਡਣ ਲੱਗੇ। ਇਕ ਇਕ ਕਰਕੇ ਤੋਪਚੀ ਮਾਰੇ ਜਾਣ ਲੱਗੇ। ਆਖ਼ਰ ਤੋਪਾਂ ਸ਼ਾਂਤ ਹੋ ਗਈਆਂ।

ਸਿੰਘ ਬੱਕਰੇ ਬਲਾਉਂਦੇ ਤੇ ਜੈਕਾਰੇ ਛੱਡਦੇ, ਕਿਲ੍ਹੇ ਦੀਆਂ ਕੰਧਾਂ ਉਪਰ ਚੜ੍ਹਕੇ ਅੰਦਰ ਛਾਲਾਂ ਮਾਰ ਗਏ ਤੇ ਜਾ ਕੇ ਕਿਲ੍ਹੇ ਦਾ ਵੱਡਾ ਦਰਵਾਜ਼ਾ ਖੋਹਲ ਦਿੱਤਾ।

ਹੁਣ ਸਰਹਿੰਦ ਸਿੰਘਾਂ ਦਾ ਸੀ।

'ਬੰਦਾ ਸਿੰਘ ਸਰਹਿੰਦ ਵਿਚ ਆ ਵੜਿਆ'-ਸੁਣਕੇ ਹੀ ਕੁਝ ਕਮਜ਼ੋਰ ਦਿਲੇ ਸਰਹਿੰਦ ਵਾਸੀ ਭੈਅ ਨਾਲ ਹੀ ਅੱਲਾਹ ਨੂੰ ਪਿਆਰੇ ਹੋ ਗਏ।

ਮੁਗਲ ਸਲਤਨਤ ਦਾ ਇਕ ਅਤਿ ਅਮੀਰ ਸੂਬਾ-ਸਰਹਿੰਦ। ਮੁਗਲ ਬਾਦਸ਼ਾਹਾਂ ਅਤੇ ਨਵਾਬਾਂ, ਸੂਬੇਦਾਰਾਂ ਦੇ ਮਹਿਲ, ਹਵੇਲੀਆਂ, ਕਿਲ੍ਹੇ, ਸ਼ਾਹੀ ਬਾਗ, ਸਿੰਘਾਂ ਨੇ ਏਨਾ ਖ਼ੂਬਸੂਰਤ ਨਗਰ ਪਹਿਲੀ ਵਾਰ ਵੇਖਿਆ। ਮਾਝੇ-ਦੁਆਬੇ ਦੇ ਸਿੱਖ ਕੀਰਤਪੁਰ ਅਤੇ ਰੋਪੜ ਵਿਚਕਾਰ, ਬੰਦਾ ਸਿੰਘ ਨਾਲ ਜਾ ਮਿਲਣ ਲਈ, ਲੰਮਾ ਸਮਾਂ ਉਡੀਕਦੇ ਅੱਕੇ ਹੋਏ ਸਨ। ਉਹ ਸਰਹਿੰਦ ਦੀਆਂ ਗਲੀਆਂ ਬਾਜ਼ਾਰਾਂ ਵਿਚ ਰਾਖਸ਼ਾ ਵਾਂਗ ਘੁੰਮੇ। ਸਭ ਕੁਝ ਤਬਾਹ ਕਰ ਦਿੱਤਾ। ਸਾੜ ਦਿੱਤਾ। ਮੁਸਲਮਾਨਾਂ ਨੂੰ ਘਰੋਂ ਕੱਢ ਕੱਢ ਕਤਲ ਕਰ ਦਿੱਤਾ ਗਿਆ। ਸਿੰਘਾਂ ਅਤੇ ਲੁਟੇਰਿਆਂ ਦੇ ਕਹਿਰ ਤੋਂ ਔਰਤਾਂ ਅਤੇ ਬੱਚੇ ਵੀ ਨਹੀਂ ਬਚੇ। ਸਰਹਿੰਦ ਦੀਆਂ ਗਲੀਆਂ-ਬਜ਼ਾਰਾਂ ਵਿਚ ਲੋਥਾਂ ਦੇ ਢੇਰ ਲੱਗ ਗਏ।

ਸੁੱਚਾ ਨੰਦ ਦੀ ਨੱਕ ਵਿਚ ਨਕੇਲ ਪਾਕੇ ਪਸ਼ੂਆਂ ਵਾਂਗ ਉਸਨੂੰ ਬਜ਼ਾਰਾਂ ਵਿਚ ਘੁੰਮਾਇਆ। ਭੀਖ ਮੰਗਣ ਲਈ ਮਜਬੂਰ ਕੀਤਾ। ਜੇ ਉਹ ਤੁਰਨ ਤੋਂ ਵੇਹਰਦਾ ਤਾਂ ਸਿੰਘ ਪਿੱਛੋਂ ਨੇਜ਼ਿਆਂ ਦੀਆਂ ਹੁੱਝਾਂ ਮਾਰਦੇ।

ਬੰਦਾ ਸਿਘ ਗੁਰੂ ਦੇ ਪੁੱਤਰਾਂ ਨੂੰ ਜਿੰਦਾ ਕੰਧਾਂ ਵਿਚ ਚਿਣੇ ਜਾਣ ਵਾਲੀ ਥਾਂ ਵੇਖਣ ਗਿਆ। ਫਿਰ ਕ੍ਰੋਧ ਵਿਚ ਭੜਕ ਉਠਿਆ। ਉਸਨੇ ਸਿੰਘਾਂ ਨੂੰ ਖੁਲ੍ਹੀ ਛੁੱਟੀ ਦਿੰਦਿਆਂ ਕਿਹਾ-'ਸਰਹਿੰਦ ਦੀ ਇੱਟ ਨਾਲ ਇੱਟ ਖੜਕਾ ਦਿਉ। ਔਰਤਾਂ, ਬੱਚੇ ਛੱਡ ਕੇ ਇਕ ਵੀ ਤੁਰਕ ਬਚਣਾ ਨਹੀਂ ਚਾਹੀਦਾ। ਵਜ਼ੀਰ ਖ਼ਾਨ ਅਤੇ ਸੁੱਚਾ ਨੰਦ ਦੀਆਂ ਲਾਸ਼ਾਂ ਦੇ ਟੁਕੜੇ ਕਰਕੇ ਕੁੱਤਿਆਂ, ਗਿਰਝਾਂ ਦੇ ਖਾਣ ਲਈ ਸੁੱਟ ਦਿਓ। ਨਿਰਦੋਸ਼ਾਂ ਉਪਰ ਜ਼ੁਲਮ ਕਰਨ ਲਈ ਮੁਗਲਾਂ ਨੂੰ ਸੌ ਵਾਰ ਸੋਚਣਾ ਪਏ।'

ਵੇਖਦਿਆਂ ਵੇਖਦਿਆਂ ਘੁੱਗ ਵਸਦੀ ਸਰਹਿੰਦ ਮਲਬੇ ਦਾ ਢੇਰ ਬਣ ਗਈ। ਸਿੰਘਾਂ ਦੇ ਹੱਥ ਵਜ਼ੀਰ ਖ਼ਾਨ ਦਾ ਸ਼ਾਹੀ ਖਜ਼ਾਨਾ ਆਇਆ। ਅਥਾਹ ਧਨ, ਮਾਲ, ਸੋਨਾ ਹੀਰੇ ਜਵਾਹਰਾਤ ਤੋਂ ਬਿਨ੍ਹਾਂ ਬੇ-ਹਿਸਾਬ ਜੰਗੀ ਸਮਾਨ। ਜਦ ਸਰਹਿੰਦ ਨਗਰ ਧੂ-ਧੂ ਕਰਕੇ ਜਲ਼ ਰਿਹਾ ਸੀ ਤੇ ਉਠੇ ਧੂੰਏ

ਨਾਲ ਸਰਹਿੰਦ ਉਪਰਲਾ ਅਸਮਾਨ ਕਾਲਾ ਹੋਇਆ ਦਿਸਦਾ ਸੀ, ਉਦੋਂ ਬੰਦਾ ਸਿੰਘ ਅਤੇ ਉਸਦੇ ਸਿੰਘ ਵਜ਼ੀਰ ਖ਼ਾਨ ਦੇ ਖਜ਼ਾਨੇ ਅਤੇ ਹਥਿਆਰਾਂ ਨੂੰ ਗੱਡਿਆਂ ਉਪਰ ਲਦਵਾਉਣ ਵਿਚ ਰੁੱਝੇ ਹੋਏ ਸਨ।

ਬਾਬਾ ਬਿਨੋਦ ਸਿੰਘ ਅਤੇ ਬਾਜ਼ ਸਿੰਘ ਨੇ ਵੇਖਿਆ; ਬੰਦਾ ਸਿੰਘ ਦੇ ਚਿਹਰੇ ਉਪਰ ਸਰਹਿੰਦ ਫਤਿਹ ਕਰਨ ਦਾ ਜਲੌਅ ਸੀ। ਸਾਰੇ ਸਮਝਦੇ ਸਨ, ਇਹ ਫਤਿਹ ਕੋਈ ਮਾਮੂਲੀ ਨਹੀਂ ਸੀ। ਮੁਗਲ ਸਲਤਨਤ ਦੀ ਇਕ ਤਾਕਤਵਰ ਫੋਜ ਨਾਲ ਟੱਕਰ ਹੋਈ ਸੀ। ਦੋਹਾਂ ਧਿਰਾਂ ਦਾ ਭਾਰੀ ਜਾਨੀ ਨੁਕਸਾਨ ਹੋਇਆ ਸੀ। ਨਿਰਦੋਸ਼ ਸਰਹਿੰਦ ਵਾਸੀ ਵੀ ਸਿੰਘਾਂ ਦੇ ਕਹਿਰ ਤੋਂ ਨਹੀਂ ਬਚੇ। ਮੁਸਲਮਾਨ ਔਰਤਾਂ, ਬੱਚੇ, ਮਾਸੂਮ, ਕੋਈ ਵੀ ਨਹੀਂ ਬਖਸ਼ਿਆ। ਵਜ਼ੀਰ ਖ਼ਾਨ ਦਾ ਪੁੱਤਰ ਆਪਣੇ ਪਰਿਵਾਰ ਸਮੇਤ ਦਿੱਲੀ ਵੱਲ ਨੱਠ ਗਿਆ। ਕੁਝ ਆਖ ਰਹੇ ਸਨ, ਸਭ ਦੇ ਸਭ ਮਾਰੇ ਗਏ। ਸਾਹਮਣੇ ਆਇਆ ਕੋਈ ਵੀ ਤੁਰਕ ਨਹੀਂ ਛੱਡਿਆ।

ਬਾਬਾ ਬਿਨੋਦ ਸਿੰਘ ਅੰਦਰੇ-ਅੰਦਰ ਖਫ਼ਾ ਸੀ। ਜੇ ਅੱਜ ਗੁਰੂ ਹੁੰਦੇ, ਏਨਾ ਅਨਰਥ ਨਾ ਹੁੰਦਾ। ਉਸ ਕੋਲੋਂ ਰਿਹਾ ਨਾ ਗਿਆ। ਬੜੇ ਦੁੱਖ ਨਾਲ ਬੰਦਾ ਸਿੰਘ ਨੂੰ ਕਿਹਾ-'ਖਾਲਸਾ ਜੀ ਅਸੀਂ ਗੁਰੂ ਜੀ ਨਾਲ ਵਾਅਦਾ ਕੀਤਾ ਸੀ, ਨਿਰਦੋਸ਼ਾਂ ਅਤੇ ਨਿਹੱਥਿਆਂ ਉਪਰ ਹਮਲਾ ਨਹੀਂ ਕਰਾਂਗੇ।'

-ਸਿੰਘ ਜੀ, ਮੈਨੂੰ ਇਸਦਾ ਭਾਰੀ ਦੁੱਖ ਰਹੇਗਾ। ਮੈਂ ਆਪਣੇ ਆਪ ਨੂੰ ਦੋਸ਼ੀ ਮੰਨਦਾ ਹਾਂ। ਸਿੰਘ ਬੇਕਾਬੂ ਹੋ ਗਏ। ਹਾਲਾਤ ਹੀ ਇਸ ਤਰ੍ਹਾਂ ਦੇ ਸਨ। ਆਪਾ-ਧਾਪੀ ਪੈ ਗਈ। ਸਿੰਘਾਂ ਵਿਚ ਗੁੱਸਾ ਵੀ ਸੀ। ਬਦਲੇ ਦੀ ਅੱਗ ਵੀ ਭੜਕੀ ਹੋਈ ਸੀ। ਫਿਰ ਵੀ ਸਾਨੂੰ ਬੱਚਿਆਂ ਅਤੇ ਔਰਤਾਂ ਦਾ ਖ਼ਿਆਲ ਰੱਖਣਾ ਚਾਹੀਦਾ ਸੀ। ਮੈਂ ਸਿੰਘਾਂ ਨਾਲ ਗੁੱਸੇ ਵੀ ਹੋਇਆ, ਉਹਨਾਂ ਨੂੰ ਵਾਪਸ ਘਰੀਂ ਪਰਤ ਜਾਣ ਲਈ ਵੀ ਕਿਹਾ। ਆਪ ਨੂੰ ਪਤਾ ਹੈ, ਉਹਨਾਂ ਅੱਗੋਂ ਕੀ ਕਿਹਾ ? ' ਬੰਦਾ ਸਿੰਘ ਬਿਨੋਦ ਸਿੰਘ ਵੱਲ ਝਾਕਿਆ। ਬਾਬਾ ਬਿਨੋਦ ਸਿੰਘ ਗੁੱਸੇ ਵਿਚ ਚੁੱਪ ਬੈਠਾ ਰਿਹਾ ਤਾਂ ਬੰਦਾ ਸਿੰਘ ਫਿਰ ਬੋਲਿਆ-'ਸਿੰਘਾਂ ਕਿਹਾ....ਖਾਲਸਾ ਜੀ ਅਸੀਂ ਕੀ ਕਰਦੇ ਗਲੀਆਂ ਵਿਚ ਫਿਰਦਿਆਂ ਸਾਡੇ ਉਪਰ ਮੁਸਲਮਾਨ ਔਰਤਾਂ ਵਲੋਂ ਬਲਦਾ ਤੇਲ ਅਤੇ ਗਰਮ ਪਾਣੀ ਸੁਟਿਆ ਜਾਣ ਲੱਗਾ। ਕਈ ਛੱਤਾਂ ਉਪਰੋਂ ਪੱਥਰ ਪਏ। ਅਸੀ ਕੀ ਕਰਦੇ ? '

-ਠੀਕ ਹੈ, ਖਾਲਸਾ ਜੀ, ਹਾਲਾਤ ਇਸ ਤਰ੍ਹਾਂ ਦੇ ਬਣ ਗਏ। ਪਰ ਇਸ ਤਰ੍ਹਾਂ ਨਹੀਂ ਲਗਦਾ ਜੇ ਸਿੰਘ ਇਸ ਤਰ੍ਹਾਂ ਹੀ ਆਪ-ਹੁਦਰੀਆਂ ਕਰਨ ਲੱਗਣਗੇ ਤਾ ਖਾਲਸਾ ਪੰਥ ਦੀ ਬਦਨਾਮੀ ਹੋਵੇਗੀ। ਫਿਰ ਤੁਰਕਾਂ ਅਤੇ ਸਿੰਘਾਂ ਵਿਚ ਕੀ ਫ਼ਰਕ ਹੋਇਆ ? ' ਆਪ ਨੂੰ ਪਤਾ ਹੈ, ਗੁਰੂ ਨੇ ਸਾਰੀਆਂ ਜੰਗਾਂ ਆਪਣੀ ਸੁਰੱਖਿਆ ਲਈ ਲੜੀਆਂ। ਉਹ ਕਦੇ ਹਮਲਾਵਰ ਨਹੀਂ ਹੋਏ।' ਬਾਬਾ ਬਿਨੋਦ ਸਿੰਘ ਦੇ ਬੋਲਾਂ ਵਿਚ ਅਜੇ ਵੀ ਰੰਜ ਝਲਕਦਾ ਸੀ।

-ਆਪ ਸਹੀ ਆਖਦੇ ਹੋ ਸਿੰਘ ਜੀ। ਸਰਹਿੰਦ ਦੀ ਜੰਗ ਦਾ ਲੇਖਾ ਜੋਖਾ ਕਰਨ ਲਈ ਅਸੀਂ ਖਾਲਸਾ ਦਰਬਾਰ ਕਰਾਂਗੇ।' ਆਖਕੇ ਬੰਦਾ ਸਿੰਘ ਉਠ ਖੜ੍ਹਾ।

* * *

ਪੂਰੇ ਦੋ ਦਿਨ ਸਰਹਿੰਦ ਜਲਦਾ ਰਿਹਾ। ਸਿੰਘ ਅਤੇ ਸਥਾਨਕ ਵਾਸੀ ਸਰਹਿੰਦ ਦੀਆਂ ਗਲੀਆਂ ਬਾਜ਼ਾਰਾਂ ਵਿਚੋਂ ਲਾਸ਼ਾਂ ਸਮੇਟਣ ਲੱਗੇ ਰਹੇ। ਬੰਦਾ ਸਿੰਘ ਨੂੰ ਸਰਹਿੰਦ ਫਤਿਹ ਕਰਨ ਦੀ ਖੁਸ਼ੀ ਤਾਂ ਸੀ, ਪਰ ਬਾਬਾ ਬਿਨੋਦ ਸਿੰਘ ਦੀ ਨਰਾਜ਼ਗੀ ਕਾਰਨ, ਉਹ ਇਹ ਖੁਸ਼ੀ ਜ਼ਾਹਰ ਕਰਨ ਦੇ ਰੌਅ ਵਿਚ ਨਹੀਂ ਸੀ।

ਬੰਦਾ ਸਿੰਘ ਦੀ ਇੱਛਾ ਅਨੁਸਾਰ ਦੁਪਹਿਰ ਤੋਂ ਪਿੱਛੋਂ ਸਰਹਿੰਦ ਦੇ ਕਿਲ੍ਹੇ ਅੰਦਰ ਖਾਲਸਾ ਦਰਬਾਰ ਲਗਾਇਆ ਗਿਆ। ਮੁਗਲ ਸ਼ਹਿਨਸ਼ਾਹ ਜਾਂ ਨਵਾਬਾਂ ਵਾਂਗ ਇਥੇ ਦਰਬਾਰ ਦਾ ਕੋਈ ਸ਼ਾਹੀ ਨਜ਼ਾਰਾ ਨਹੀਂ ਸੀ। ਜੱਥੇਦਾਰ, ਬੰਦਾ ਸਿੰਘ ਦੇ ਸੱਜੇ ਖੱਬੇ ਖੜ੍ਹੇ ਸਨ। ਸਰਹਿੰਦ ਦੇ ਵਾਸੀਆਂ ਅਤੇ ਸੈਨਿਕ ਕੈਦੀਆਂ ਨੂੰ ਭੁੰਜੇ ਹੀ ਬਿਠਾਇਆ ਗਿਆ ਸੀ। ਬੰਦਾ ਸਿੰਘ ਆਪ ਹੀ ਉਠਕੇ ਕੈਦੀਆਂ ਪਾਸ ਚਲਿਆ ਗਿਆ। ਉਸਨੇ ਵੇਖਿਆ, ਇਹਨਾਂ ਵਿਚੋਂ ਕੁਝ ਜ਼ਖਮੀ ਵੀ ਸਨ। ਕੈਦੀਆਂ ਵਿਚ ਪੂਰਾ ਚੱਕਰ ਲਗਾਕੇ ਵਾਪਸ ਮੁੜਦਿਆਂ ਉਸਨੇ ਕਿਹਾ–'ਸਿੰਘ ਜੀ ਅਸੀਂ ਕੈਦੀਆਂ ਨਾਲ ਕੋਈ ਧੱਕੇਸ਼ਾਹੀ ਨਹੀਂ ਕਰਾਂਗੇ। ਆਪਣੀ ਮਰਜ਼ੀ ਨਾਲ ਜੋ ਖਾਲਸਾ ਫੌਜ ਵਿਚ ਸਿੰਘ ਬਣਕੇ ਸ਼ਾਮਲ ਹੋਣਾ ਚਾਹੁੰਦਾ ਹੈ ਹੋ ਸਕਦਾ ਹੈ। ਜੋ ਨਹੀਂ ਸ਼ਾਮਲ ਹੋਣਾ ਚਾਹੁੰਦਾ, ਉਸ ਨੂੰ ਆਪਣਾ ਧਰਮ ਪਾਲਣ ਦੀ ਖੁਲ੍ਹ ਹੋਏਗੀ।'

ਇਕ ਮੁਸਲਮਾਨ ਕੈਦੀ ਖੜਾ ਹੋ ਕੇ ਬੋਲਿਆ: ਗੁਰੂ ਜੀ ਮੈਂ ਸਰਹਿੰਦ ਦੇ ਪੜੋਸੀ ਇਲਾਕੇ ਦਾ ਹਾਕਮ ਹਾਂ। ਮੈਂ ਆਪਣੀ ਮਰਜ਼ੀ ਨਾਲ ਸਿੱਖ ਦੀਨ ਵਿਚ ਆਉਣਾ ਚਾਹੁੰਦਾ ਹਾਂ।'

–ਕੀ ਨਾਓਂ ਹੈ ? ' ਬੰਦਾ ਸਿਘ ਨੇ ਪੁੱਛਿਆ।

–ਦੀਨਦਾਰ ਖ਼ਾਨ।' ਕੈਦੀ ਬੋਲਿਆ।

–ਅੱਜ ਤੋਂ ਤੇਰਾ ਨਾਓਂ ਦੀਨਦਾਰ ਸਿੰਘ ਹੋਏਗਾ। ਬਾਕੀ ਰਸਮਾਂ ਬਾਬਾ ਬਿਨੋਦ ਸਿੰਘ ਕਰੇਗਾ।'

ਸਿੰਘਾਂ ਨੇ ਖੁਸ਼ੀ ਵਿਚ ਜੈਕਾਰਾ ਛੱਡਿਆ।

ਫਿਰ ਇਕ ਹੋਰ ਕੈਦੀ ਖੜ੍ਹਾ ਹੋਇਆ–'ਜਨਾਬ ਮੈਂ ਸਰਹਿੰਦ ਦਾ ਸਰਕਾਰੀ ਅਖ਼ਬਾਰ ਨਵੀਸ ਹਾਂ। ਮੈ ਵੀ ਆਪ ਦੇ ਦੀਨ ਵਿਚ ਆਉਣਾ ਚਾਹੁੰਦਾ ਹਾਂ।'

–ਕੀ ਨਾਓਂ ਹੈ ? ' ਬੰਦਾ ਸਿੰਘ ਨੇ ਫਿਰ ਪੁੱਛਿਆ।

–ਮੀਰ ਨਸੀਰ ਉਲਦੀਨ ਹੈ ਜਨਾਬ।'

–ਅੱਜੋ ਤੋਂ ਤੇਰਾ ਨਾਓਂ ਮੀਰ ਨਸੀਰ ਸਿੰਘ ਹੈ।'

ਫਿਰ ਜੈਕਾਰੇ ਛੱਡੇ ਗਏ।

ਇਸ ਤੋਂ ਪਿੱਛੋਂ ਸਿਲਸਿਲਾ ਤੁਰ ਪਿਆ। ਬੰਦਾ ਸਿੰਘ ਨੇ ਕਿਹਾ–'ਬਾਕੀ ਸਭ ਬਾਬਾ ਬਿਨੋਦ ਸਿੰਘ ਨੂੰ ਮਿਲ ਕੇ ਆਪਣੀ ਸਹਿਮਤੀ ਦੱਸਣਗੇ। ਅਸੀਂ ਕੁਝ ਹੋਰ ਜ਼ਰੂਰੀ ਐਲਾਨ ਕਰਨੇ ਹਨ।'

ਹੌਲੀ ਹੌਲੀ ਬਾਹਰ ਫਿਰਦੇ ਸਾਰੇ ਸਿੰਘ ਸਰਹਿੰਦ ਦੇ ਕਿਲ੍ਹੇ ਅੰਦਰ ਆ ਗਏ ਸਨ। ਬੰਦਾ ਸਿੰਘ ਕੁਝ ਦੇਰ ਤੱਕ ਬਾਬਾ ਬਿਨੋਦ ਸਿੰਘ,ਬਾਜ਼ ਸਿੰਘ, ਫਤੇਹ ਸਿੰਘ ਅਤੇ ਕਾਨ੍ਹ ਸਿੰਘ ਆਦਿ ਪ੍ਰਮੁੱਖ ਜੱਥੇਦਾਰਾਂ ਨਾਲ ਸਲਾਹ ਕਰਦਾ ਰਿਹਾ। ਸਾਰੇ ਉਤਸਕਤਾ ਨਾਲ ਇਹਨਾਂ ਵੱਲ ਤੱਕਣ ਲੱਗੇ ਹੋਏ ਸਨ। ਬੰਦਾ ਸਿੰਘ ਫਿਰ ਆਪਣੀ ਥਾਂ ਉਪਰ ਆਣ ਖੜ੍ਹਾ। ਉਸਨੇ ਆਪਣੀ ਬਾਂਹ ਉਪਰ ਵੱਲ ਤਾਣ ਕੇ ਸਭਨਾਂ ਨੂੰ ਚੁੱਪ ਹੋ ਜਾਣ ਦਾ ਇਸ਼ਾਰਾ ਕੀਤਾ। ਉਹ ਬੋਲਿਆ:

–ਸਿੰਘ ਜੀਓ! ਅੱਜ ਤੋਂ ਅਸੀਂ ਗੁਰੂ ਸਾਹਬ ਦੇ ਨਾਓਂ ਤੇ ਸਰਹਿੰਦ ਦੀ ਸਰ ਜ਼ਮੀਨ ਤੋਂ ਖਾਲਸਾ ਰਾਜ ਦੀ ਸਥਾਪਨਾ ਦਾ ਐਲਾਨ ਕਰਦੇ ਹਾਂ।'

ਚਾਰੇ ਪਾਸੇ ਜੈਕਾਰੇ ਗੂੰਜਣ ਲੱਗੇ।

ਬੰਦਾ ਸਿੰਘ ਨੇ ਫਿਰ ਆਪਣੀ ਬਾਂਹ ਖੜ੍ਹੀ ਕਰਦਿਆਂ ਕਿਹਾ!–'ਖਾਲਸਾ ਰਾਜ ਵਿਚ ਜੋ ਵੀ ਕਿਸਾਨ ਮੁਜ਼ਾਰਾ ਜ਼ਮੀਨ ਵਾਹੁੰਦਾ ਹੈ, ਉਹ ਜ਼ਮੀਨ ਦਾ ਮਾਲਕ ਹੋਏਗਾ। ਅੱਜ ਤੋਂ ਕੋਈ ਵੀ

ਜਾਗੀਰਦਾਰ ਨਹੀਂ ਹੋਵੇਗਾ। ਜਿਹੜਾ ਜ਼ਮੀਨ ਵਾਹੁੰਦਾ ਬੀਜਦਾ ਨਹੀਂ, ਉਹ ਜ਼ਮੀਨ ਦਾ ਹੱਕਦਾਰ ਨਹੀਂ ਰਹੇਗਾ। ਜ਼ਮੀਨ ਵਾਹੀਕਾਰ ਦੀ ਹੋਏਗੀ। ਖਾਲਸਾ ਰਾਜ ਵਿਚ ਸਭ ਵਾਹੀਕਾਰਾਂ ਨੂੰ, ਮੁਜ਼ਾਰਿਆਂ ਨੂੰ ਜ਼ਮੀਨਾਂ ਦੇ ਮਾਲਕੀ ਹੱਕ ਪ੍ਰਾਪਤ ਹੋਣਗੇ।'

ਇਸ ਵਾਰ ਕਿਸਾਨਾਂ ਮਜਾਰਿਆਂ ਨੇ ਬੰਦਾ ਸਿੰਘ ਦੀ ਜੈ ਜੈਕਾਰ ਕੀਤੀ।

–ਅੱਜ ਤੋਂ ਜੱਥੇਦਾਰ ਬਾਜ਼ ਸਿੰਘ ਸਰਹਿੰਦ ਦਾ ਸੂਬੇਦਾਰ ਹੋਵੇਗਾ। ਭਾਈ ਆਲੀ ਸਿੰਘ ਇਸਦਾ ਨਾਇਬ ਹੋਏਗਾ। ਫਤੇਹ ਸਿੰਘ ਸਮਾਣੇ ਦਾ ਹਾਕਮ ਰਹੇਗਾ। ਥਾਨੇਸਰ ਦਾ ਹਾਕਮ ਭਾਈ ਰਾਮ ਸਿੰਘ ਹੋਏਗਾ। ਰਾਮ ਸਿੰਘ ਦੀ ਸਹਾਇਤਾ ਲਈ ਬਾਬਾ ਬਿਨੋਦ ਸਿੰਘ ਨੂੰ ਥਾਪਿਆ ਜਾਂਦਾ ਹੈ। ਬਾਬਾ ਬਿਨੋਦ ਸਿੰਘ ਥਾਨੇਸਰ ਦੀ ਖਾਲਸਾ ਫੌਜ ਦਾ ਸੈਨਾਪਤੀ ਵੀ ਹੋਵੇਗਾ। ਇਹ ਦਿੱਲੀ ਵਲੋਂ ਆਉਂਦੀ ਜਰਨੈਲੀ ਸੜਕ ਦੀ ਨਾਕਾਬੰਦੀ ਵੀ ਕਰੇਗਾ।'

ਇਹਨਾਂ ਐਲਾਨਾਂ ਤੇ ਬਾਰ ਬਾਰ ਜੈਕਾਰੇ ਗੂੰਜਦੇ ਰਹੇ।

ਖਾਲਾਸਾ ਦਰਬਾਰ ਉਠਾ ਦਿੱਤਾ ਗਿਆ।

ਇਸਤੋਂ ਮਗਰੋਂ ਸਰਹਿੰਦ ਦਾ ਲੁਟਿਆ ਸਾਰਾ ਸ਼ਾਹੀ ਖਜ਼ਾਨਾ ਬੰਦਾ ਸਿੰਘ ਨੇ, ਆਪਣੇ ਚੋਣਵੇਂ ਛਾਪਾਮਾਰ ਸਿੰਘਾਂ ਦੀ ਨਿਗਰਾਨੀ ਹੇਠ ਲੋਹਗੜ੍ਹ ਵੱਲ, ਗੱਡੇ ਲਦਵਾ ਕੇ ਤੋਰ ਦਿੱਤਾ।

ਮੁਗਲ ਹਕੂਮਤ ਦੇ ਸੂਹੀਆਂ ਨੇ ਸਰਹਿੰਦ ਦੀ ਹਰ ਖ਼ਬਰ ਦਿੱਲੀ ਦਰਬਾਰ ਤੱਕ ਭੇਜੀ। ਇਕ ਖ਼ਬਰ ਇਹ ਵੀ ਗਈ:

'ਨਾਨਕ ਪੂਜਾਂ ਨੇ ਸਰਹਿੰਦ ਦਾ ਸਾਰਾ ਧਨ ਮਾਲ, ਸ਼ਾਹੀ ਖਜ਼ਾਨਾ ਲੁੱਟ ਲਿਆ ਹੈ। ਲਗਾਨ ਵੀ ਉਗਰਾਹ ਲਿਆ ਹੈ। ਇਸ ਧਨ ਨੂੰ ਉਹ ਤਿੰਨ ਸੌ ਗੱਡਿਆਂ ਉਪਰ ਲੱਦ ਕੇ ਦਾਬੜ* ਵੱਲ ਲੈ ਗਏ ਹਨ। ਕਿਸੇ ਨੇ ਵੀ ਉਹਨਾਂ ਦਾ ਰਾਹ ਨਹੀਂ ਰੋਕਿਆ।'

ਬਾਦਸ਼ਾਹ ਬਹਾਦਰ ਸ਼ਾਹ ਪਾਸ ਤਬਾਹ ਹੋਈ ਸਰਹਿੰਦ ਔਰ ਮਾਰੇ ਜਾ ਚੁੱਕੇ ਵਜ਼ੀਰ ਖ਼ਾਨ ਤੇ ਸੁੱਚਾ ਨੰਦ ਬਾਰੇ ਖ਼ਬਰਾਂ ਪੁੱਜੀਆਂ, ਉਹ ਹਤਾਸ਼ ਰਹਿ ਗਿਆ। ਕਾਫ਼ਰ ਏਨੇ ਤਾਕਤਵਰ ਕਿਵੇਂ ਹੋ ਗਏ? ਉਸਨੇ ਆਪਣੇ ਮਨ ਨੂੰ ਪੁੱਛਿਆ। ਆਪਣੇ ਵਜ਼ੀਰ ਮੁਨੀਅਮ ਖ਼ਾਨ ਨਾਲ ਵਿਚਾਰਾਂ ਕੀਤੀਆਂ ਤੇ ਫੌਰਨ ਜੈਨੁਉਦੀਨ ਅਹਿਮਦ ਖ਼ਾਨ ਨੂੰ ਸਰਹਿੰਦ ਦਾ ਨਵਾਂ ਸੂਬੇਦਾਰ ਨਿਯੁਕਤ ਕਰਕੇ ਉਸਦਾ ਮਨਸਬ ਵਧਾ ਕੇ ਦਸ ਹਜ਼ਾਰੀ ਕਰ ਦਿੱਤਾ।

ਆਪਣੇ ਵਧੇ ਹੋਏ ਰੁਤਬੇ ਦੇ ਬਾਵਜੂਦ ਸੂਬੇਦਾਰ ਜੈਨੁਉਦੀਨ ਅਹਿਮਦ ਖ਼ਾਨ ਬੰਦਾ ਸਿੰਘ ਤੋਂ ਡਰਦਾ ਸਰਹਿੰਦ ਨਾ ਪੁੱਜਾ।

ਹੁਣ ਬੰਦਾ ਸਿਘ ਦਾ ਡੰਕਾ ਦਿੱਲੀ ਤੱਕ ਵੱਜਣ ਲੱਗਾ। ਉਸਦਾ ਨਾਮ ਸੁਣਦਿਆਂ ਹੀ ਮੁਗਲ ਸਿਪਾਹੀਆਂ ਦੀਆਂ ਹਵਾਈਆਂ ਉੱਡਣ ਲਗਦੀਆਂ। ਸਰਹਿੰਦ ਫਤਿਹ ਕਰਨ ਤੋਂ ਬਾਅਦ ਹੁਣ ਮਾਲਵੇ, ਮਾਝੇ ਦੁਆਬੇ ਦੇ ਖੇਤਰਾਂ ਵਿਚ, ਉਸਨੂੰ ਕੇਵਲ ਬੰਦਾ ਸਿੰਘ ਨਹੀਂ, ਬੰਦਾ ਸਿੰਘ ਬਹਾਦਰ ਕਰਕੇ ਪੁਕਾਰਿਆ ਜਾਣ ਲੱਗਾ।

ਮੁਗਲ ਹਾਕਮਾਂ ਅਤੇ ਮੁਗਲ ਫੌਜ ਲਈ ਬੰਦਾ ਸਿੰਘ ਬਹਾਦਰ ਇਕ ਨਵੀਂ ਆਫ਼ਤ ਬਣ ਗਈ।

---

* ਮੁਖਲਿਸ ਗੜ੍ਹ ਦਾ ਕਿਲ੍ਹਾ (ਹੁਣ ਲੋਹਗੜ੍ਹ)।

ਹੁਣ ਬੰਦਾ ਸਿੰਘ ਦੀ ਨਿਗਾਹ ਵਿਚ ਸਰਹਿੰਦ ਦੇ ਆਸ ਪਾਸ ਦਾ ਖੇਤਰ ਰੜਕਣ ਲੱਗਾ। ਉਹ ਸਿੰਘਾਂ ਦੇ ਖ਼ੂਨ ਨੂੰ ਠੰਢਾ ਨਹੀਂ ਸੀ ਪੈਣ ਦੇਣਾ ਚਾਹੁੰਦਾ। ਉਸਨੇ ਸਿੰਘਾਂ ਦਾ ਇੱਕਠ ਕਰਕੇ ਕਿਹਾ–'ਸਰਹਿੰਦ ਨੂੰ ਫਤਿਹ ਕਰਨ ਦੀਆਂ ਖੁਸ਼ੀਆਂ ਬਹੁਤ ਮਨਾ ਲਈਆਂ। ਮੁਗਲਾਂ ਨਾਲ ਅਜੇ ਬੜਾ ਹਿਸਾਬ–ਕਿਤਾਬ ਕਰਨ ਵਾਲਾ ਹੈ ਤੇ ਇਹ ਸਮਾਂ ਹੱਥ ਤੇ ਹੱਥ ਧਰ ਕੇ ਬੈਠਣ ਦਾ ਨਹੀਂ ਹੈ। ਕਮਰਕੱਸੇ ਕਰ ਲਓ। ਬਾਦਸ਼ਾਹ ਅਜੇ ਦਿੱਲੀ ਤੋਂ ਦੂਰ ਹੈ, ਪਰ ਖਾਲਸਾ ਫੌਜ ਤੋਂ ਦਿੱਲੀ ਦੂਰ ਨਹੀਂ।' ਆਖਕੇ ਬੰਦਾ ਸਿੰਘ, ਜੱਥੇਦਾਰਾਂ ਵੱਲ ਝਾਕਿਆ। ਬਾਬਾ ਬਿਨੋਦ ਸਿੰਘ ਉਸਨੂੰ ਅਜੇ ਵੀ ਖਫ਼ਾ ਲੱਗਿਆ। ਉਸਨੇ ਜੋਗੀ ਔਗੜ ਨਾਥ ਤੋਂ ਤਾਂਤਰਿਕ ਵਿਦਿਆ ਰਾਹੀਂ ਵਿਅਕਤੀ ਦਾ ਚਿਹਰਾ ਪੜ੍ਹਨ ਦੀ ਯੋਗਤਾ ਹਾਸਲ ਕੀਤੀ ਸੀ। ਉਸਦੇ ਮਨ ਨੂੰ ਠੇਸ ਲੱਗੀ। ਪਰ ਉਸਨੇ ਆਪਣੇ ਆਪ ਨੂੰ ਸਮਝਾਇਆ, ਅਜੇ ਮੰਜ਼ਿਲ ਬੜੀ ਦੂਰ ਤੇ ਕਠਿਨ ਹੈ, ਇਹਨਾਂ ਗੱਲਾਂ ਲਈ ਸਮਾਂ ਹੀ ਕਿਥੇ ਹੈ। ਤੂੰ ਗੁਰੂ ਨੂੰ ਜਵਾਬਦੇਹ ਹੈਂ, ਅੱਗੇ ਵਧਦਾ ਚੱਲ....।

-----0-----

## 43

ਹਿੰਦ ਦਾ ਸ਼ਹਿਨਸ਼ਾਹ ਬਹਾਦਰ ਸ਼ਾਹ ਅਜੇ ਦਿੱਲੀ ਨਹੀਂ ਸੀ ਪੁੱਜਿਆ। ਪਰ ਉਸਦੇ ਦਰਬਾਰੀ ਸੂਹੀਆਂ ਦੀਆ ਖ਼ਬਰਾਂ ਨੇ ਉਸਦੀ ਨੀਂਦ ਹਰਾਮ ਕਰ ਰੱਖੀ ਸੀ। ਅਤਿ ਦੀ ਗਰਮੀ ਉਸ ਕੋਲੋਂ ਪਹਿਲਾਂ ਹੀ ਬਰਦਾਸ਼ਤ ਨਹੀ ਸੀ ਹੋ ਰਹੀ, ਉਪਰੋਂ ਅਜਿਹੀਆਂ ਖ਼ਬਰਾਂ, ਅਫਵਾਹਾਂ। ਉਸਨੇ ਆਪਣੇ ਹਰਕਾਰਿਆਂ ਨੂੰ ਹੁਕਮ ਦਿੱਤਾ-'ਜੈਨੁਉਦੀਨ ਅਹਿਮਦ ਖ਼ਾਨ ਜਿੱਥੇ ਵੀ ਹੈ, ਫੌਰਨ ਪੇਸ਼ ਹੋਣ ਲਈ ਕਿਹਾ ਜਾਏ।'

ਦਿਨ-ਰਾਤ ਉਸਨੂੰ ਬੰਦਾ ਸਿੰਘ ਦਾ ਭੂਤ ਡਰਾਉਣ ਲੱਗਾ ਤਾਂ ਉਸਨੇ ਆਪਣੇ ਖ਼ਾਸ ਸਲਾਹਕਾਰ ਬੁਲਾਏ। ਵਜ਼ੀਰ ਮੁਨੀਅਮ ਖ਼ਾਨ ਨੂੰ ਵੀ ਸੱਦਾ ਭੇਜਿਆ। ਬਾਦਸ਼ਾਹ ਦੇ ਚਿਹਰੇ ਉਪਰ ਦੁੱਖ ਅਤੇ ਚਿੰਤਾ ਝਲਕਦੀ ਵੇਖਕੇ ਵਜ਼ੀਰ ਨੇ ਫ਼ਿਕਰ ਨਾਲ ਪੁੱਛਿਆ:

-ਹਜ਼ੂਰ ਸਭ ਖ਼ੈਰੀਅਤ ਤਾਂ ਹੈ ?

-ਮੁਨੀਅਮ ਖ਼ਾਨ ਹਕੀਕਤ ਵਿਚ ਇਹ ਬੰਦਾ ਏਨਾ ਹੀ ਖ਼ਤਰਨਾਕ ਹੈ ਜਾਂ ਇਸਦੇ ਨਾਮ ਦੀ ਉਂਜ ਹੀ ਦਹਿਸ਼ਤ ਫੈਲ ਗਈ ਹੈ ? ' ਬਾਦਸ਼ਾਹ ਨੇ ਪੁੱਛਿਆ।

-ਬਿਨਾ ਵਜ੍ਹਾ ਕਦੇ ਦਹਿਸ਼ਤ ਨਹੀ ਫੈਲਦੀ ਹਜ਼ੂਰ। ਕੁਝ ਨਾ ਕੁਝ ਸਚਾਈ ਤਾਂ ਜਰੂਰ ਹੋਏਗੀ। ਇਸ ਬੰਦੇ ਨੇ ਸਮਾਣਾ, ਸਢੌਰਾ, ਸਰਹਿੰਦ, ਸੋਨੀਪਤ, ਬੂੜੀਆ, ਬਨੂੜ ਸਭ ਆਪਣੇ ਕਬਜ਼ੇ ਹੇਠ ਕਰ ਲਏ ਨੇ। ਜਾਗੀਰਦਾਰਾਂ ਦੀਆਂ ਜ਼ਮੀਨਾਂ ਮੁਜ਼ਾਰਿਆਂ ਵਿਚ ਤਕਸੀਮ ਕਰ ਦਿੱਤੀਆਂ ਨੇ, ਦਾਬੜ ਦਾ ਕਿਲ੍ਹਾ ਵੀ ਇਸਦੇ ਕਬਜ਼ੇ ਹੇਠ ਹੈ। ਖ਼ਬਰਾਂ ਤਾਂ ਇਹ ਵੀ ਨੇ ਹਜ਼ੂਰ ਜਮਨਾ ਦਰਿਆ ਤੋਂ ਲੈ ਕੇ ਸਤਲੁਜ ਦਰਿਆ ਤੱਕ ਦਾ ਇਲਾਕਾ ਬੰਦਾ ਸਿੰਘ ਦੀ ਕਮਾਨ ਹੇਠ ਚਲਾ ਗਿਆ।'

ਮੁਨੀਅਮ ਖ਼ਾਨ ਦੀਆਂ ਗੱਲਾਂ ਸੁਣਕੇ ਬਹਾਦਰ ਸ਼ਾਹ ਹੋਰ ਦੁਖੀ ਹੋ ਗਿਆ। ਉਹ ਇਸ ਤਰ੍ਹਾਂ ਬੋਲਣ ਲੱਗਾ ਜਿਵੇਂ ਆਪਣੇ-ਆਪ ਨਾਲ ਗੱਲਾਂ ਕਰ ਰਿਹਾ ਹੋਵੇ।' ਸਿੱਖਾਂ ਦੇ ਗੁਰੂ ਨਾਲ ਤਾਂ ਸਾਡੇ ਸਬੰਧ ਬੜੇ ਸੁਖਾਵੇਂ ਸਨ। ਉਸਨੇ ਏਨਾ ਜ਼ਰੂਰ ਕਿਹਾ ਸੀ-ਸਰਹਿੰਦ ਦੇ ਸੂਬੇ ਨੂੰ ਖ਼ੁਦ ਸਜ਼ਾ ਦਿਉ ਜਾਂ ਅਸਾਂ ਦੇ ਹਵਾਲੇ ਕਰੋ। ਪਰ ਐਸਾ ਕਿਵੇਂ ਹੋ ਸਕਦਾ ਸੀ ? ਜਦ ਤੱਕ ਸੈਨਾਪਤੀ, ਫੌਜਦਾਰ ਸੂਬੇਦਾਰ, ਅਮੀਰ ਵਜ਼ੀਰ, ਤਖ਼ਤ ਦੇ ਵਫਾਦਾਰ ਨੇ ਤੇ ਸਲਤਨਤ ਵਿਚ ਉਠਦੀਆਂ ਬਗਾਵਤਾਂ ਨੂੰ ਦਬਾਉਣ ਦੇ ਕਾਬਲ ਨੇ, ਉਹਨਾਂ ਨੂੰ ਸਜ਼ਾ ਕਿਵੇਂ ਦਿੱਤੀ ਜਾਏ ? ਸ਼ਾਇਦ ਗੁਰੂ ਏਸੇ ਗੱਲ ਤੋਂ ਖਫ਼ਾ ਹੋਣੇ ਨੇ, ਔਰ ਉਸਨੇ ਇਹ ਬੰਦਾ ਸਿੰਘ ਬਦਲਾ ਲੈਣ ਲਈ ਘੱਲਿਆ ਹੋਏਗਾ। ਬੰਦੇ ਦੇ ਭੇਸ ਵਿਚ ਕਿਤੇ ਗੁਰੂ ਖ਼ੁਦ ਤਾਂ ਨਹੀਂ ਹੈ ? ਅਗਰ ਗੁਰੂ ਖ਼ੁਦ ਹੋਇਆ ਤਾਂ ਅਸੀਂ ਉਸਨੂੰ ਰਾਜ਼ੀ ਕਰ ਲਵਾਂਗੇ।'

ਬਾਦਸ਼ਾਹ ਦੀ ਅਜਿਹੀ ਮਾਨਸਿਕ-ਦਸ਼ਾ ਨੇ ਸਭਨਾਂ ਨੂੰ ਫ਼ਿਕਰਾਂ ਵਿਚ ਪਾ ਦਿੱਤਾ। ਕੁਝ ਦੇਰ ਚੁੱਪ ਰਹਿਣ ਪਿੱਛੋਂ ਮੁਨੀਅਮ ਖ਼ਾਨ ਨੇ ਕਿਹਾ-'ਗੁਸਤਾਖ਼ੀ ਮੁਆਫ ਹਜ਼ੂਰ, ਹੁਣ ਪਾਣੀ ਸਿਰਾਂ ਉਪਰੋਂ ਲੰਘ ਗਿਆ ਹੈ। ਹੁਣ ਮਸਲਾਤ ਗੱਲ ਬਾਤ ਨਾਲ ਹੱਲ ਨਹੀਂ ਹੋਣੇ। ਕਾਫਰਾਂ ਦੇ ਹੌਸਲੇ ਵਧ ਗਏ ਨੇ। ਦਿੱਲੀ ਵਲੋਂ ਚੁੱਪ ਨੇ ਉਹਨਾਂ ਨੂੰ ਸ਼ੇਰ ਬਣਾ ਦਿੱਤਾ ਹੈ। ਉਹਨਾਂ ਨੂੰ ਇਲਮ ਨਹੀਂ, ਇਕ ਸਲਤਨਤ ਨਾਲ ਟੱਕਰ ਲੈਣ ਦਾ ਅੰਜ਼ਾਮ ਕੀ ਹੋ ਸਕਦਾ ਹੈ। ਇਕ ਸ਼ਕਤੀਸ਼ਾਲੀ ਹਕੂਮਤ ਨਾਲ, ਮੁੱਠੀ ਭਰ ਲੋਕਾਂ ਵਲੋਂ ਜਾਂ ਕਿਸੇ ਬਗਾਵਤੀ ਟੋਲੇ ਵਲੋਂ ਹਥਿਆਰਬੰਦ ਲੜਾਈਆਂ ਲੜਕੇ ਤਾਂ

ਉਹਨਾਂ ਪਹਿਲਾਂ ਵੇਖ ਹੀ ਲਈਆਂ ਨੇ। ਕਾਫਰਾਂ ਦੇ ਗੁਰੂ ਨੂੰ ਪੰਜਾਬ ਦੀ ਧਰਤੀ ਛੱਡਣੀ ਪਈ। ਵੇਖਦੇ ਰਹਿਣਾ ਹਜ਼ੂਰ ਇਹਨਾਂ ਕਾਫ਼ਰਾਂ ਦਾ ਤਾਂ ਇਤਿਹਾਸ ਵਿਚ ਵੀ ਵਜੂਦ ਨਹੀਂ ਰਹਿਣਾ।'

–ਤੂੰ ਸਹੀ ਹੋ ਸਕਦਾ ਏਂ ਮੁਨੀਅਮ ਖ਼ਾਨ। ਫਿਰ ਵੀ ਸਾਨੂੰ ਅਵੇਸਲੇ ਨਹੀਂ ਹੋਣਾ ਚਾਹੀਏ। ਅਗਰ ਕੁਝ ਸਮਾਂ ਹੋਰ ਅਸੀਂ ਗੌਰ ਨਹੀਂ ਕੀਤਾ ਤਾਂ ਹੋ ਸਕਦਾ ਹੈ ਆਉਂਦੇ ਦਿਨਾਂ ਵਿਚ ਇਹ ਕਾਫਰ ਲਾਹੌਰ ਉਪਰ ਹਮਲਾ ਕਰਨ। ਇਹਨਾਂ ਕਾਫ਼ਰਾਂ ਨੂੰ ਰੋਕਣਾ ਹੋਏਗਾ।'

–ਗੱਲ ਏਨੀ ਖ਼ਤਰੇ ਵਾਲੀ ਨਹੀਂ ਹੈ ਜਹਾਂਪਨਾਹ।' ਮੁਨੀਅਮ ਖ਼ਾਨ ਨੇ ਬੇਫ਼ਿਕਰੀ ਨਾਲ ਕਿਹਾ।

–ਅਸੀਂ ਵੇਖ ਰਹੇ ਹਾਂ ਹਜ਼ੂਰ, ਇਹ ਕਾਫ਼ਰ ਕਿਥੋਂ ਤੱਕ ਜਾ ਸਕਦੇ ਨੇ।' ਇਕ ਸੈਨਾਪਤੀ ਬੋਲਿਆ।

–ਬਹੁਤ ਵੇਖ ਲਿਆ ਹੈ। ਬਹੁਤ ਬਰਦਾਸ਼ਤ ਕਰ ਲਿਆ ਹੈ। ਹੁਣ ਸਮਾਂ ਸੋਚਣ ਦਾ ਨਹੀਂ ਹੈ। ਇਹ ਨਾ ਹੋਵੇ ਅਸੀਂ ਕਾਫ਼ਰਾਂ ਨੂੰ ਪਰਖਦੇ ਰਹੀਏ ਔਰ ਉਹ ਸਾਡੇ ਸਿਰਾਂ ਉੱਪਰ ਆ ਬੈਠਣ।' ਦੂਸਰੇ ਗਰਮ-ਮਿਜਾਜ ਸੈਨਾਪਤੀ ਨੇ ਕਿਹਾ।

–ਖ਼ਬਰਾਂ ਭੇਜਦੇ ਨੇ ਸੂਹੀਏ, ਸਮਾਣਾ, ਸਢੌਰਾ, ਸਰਹਿੰਦ ਥੇਹ ਬਣਾ ਦਿੱਤੇ।'

– ਇਹ ਗੱਲ ਮਮੂਲੀ ਨਹੀਂ ਹੈ।'

–ਕਾਫ਼ਰ, ਦਾਬੜ ਦੇ ਕਿਲ੍ਹੇ ਵਿਚ ਅੰਨ ਔਰ ਹਥਿਆਰ ਜਮ੍ਹਾਂ ਕਰ ਰਹੇ ਹਨ।'

–ਕਾਫ਼ਰ ਤਿੰਨ ਸੌ ਗੱਡੇ ਧਨ-ਮਾਲ ਦੇ ਲੱਦ ਕੇ ਦਾਬੜ ਵਲ ਲੈ ਗਏ ਹਨ।'

–ਇਹਨਾਂ ਸੱਪਾਂ ਨੂੰ ਡੰਗ ਮਾਰਨ ਤੋਂ ਪਹਿਲਾਂ ਕੁਚਲਣਾ ਹੋਏਗਾ।

–ਕਾਫ਼ਰਾਂ ਦੇ ਮਨਸੂਬੇ ਵੱਡੇ ਜਾਪਦੇ ਨੇ'

ਇਹਨਾਂ ਗੱਲਾਂ ਨੇ ਬਾਦਸ਼ਾਹ ਨੂੰ ਹੋਰ ਡੂੰਘੀ ਚਿੰਤਾ ਵਿਚ ਪਾ ਦਿੱਤਾ।

* * *

ਬਾਦਸ਼ਾਹ ਦਾ ਸ਼ਾਹੀ ਕਾਫ਼ਲਾ, ਹਾਥੀ, ਘੋੜੇ, ਰੱਥ, ਫੌਜਾਂ ਅਜੇ ਦਿੱਲੀ ਦੇ ਰਾਹ ਵਿਚ ਹੀ ਸਨ, ਜਦੋਂ ਇਕ ਪੜਾਅ ਉੱਪਰ, ਜੈਨਉਦੀਨ ਅਹਿਮਦ ਖ਼ਾਨ ਫ਼ਰਸ਼ੀ ਸਲਾਮ ਕਰਦਾ ਸ਼ਹਿਨਸ਼ਾਹ ਅੱਗੇ ਜਾ ਪੇਸ਼ ਹੋਇਆ। ਉਸਨੂੰ ਦੇਖਦਿਆਂ ਹੀ ਬਹਾਦਰ ਸ਼ਾਹ ਭੜਕ ਉਠਿਆ;

–ਅਸੀਂ ਤੈਨੂੰ ਸਰਹਿੰਦ ਦਾ ਸੂਬੇਦਾਰ ਨਿਯੁਕਤ ਕੀਤਾ ਸੀ ਤੂੰ ਆਪਣੀ ਸੈਨਾ ਲੈ ਕੇ ਉਥੇ ਹਾਜ਼ਰ ਕਿਉਂ ਨਹੀਂ ਹੋਇਆ ? '

–ਜਹਾਂਪਨਾਹ, ਖ਼ਬਰ ਹੈ, ਸਰਹਿੰਦ ਔਰ ਉਸਦੇ ਪਰਗਨੇ, ਕਾਫਰਾਂ ਨੇ ਮਿੱਟੀ ਵਿਚ ਮਿਲਾ ਦਿੱਤੇ ਨੇ। ਕਿਲ੍ਹਿਆਂ-ਗੜ੍ਹੀਆਂ ਉਪਰ ਉਹਨਾਂ ਦਾ ਕਬਜ਼ਾ ਹੈ। ਹਵੇਲੀਆਂ ਮਹਿਲ ਖੰਡਰ ਬਣੇ ਹੋਏ ਨੇ। ਸ਼ਹਿਰਾਂ ਪਿੰਡਾਂ ਨੂੰ ਲੋਕ ਖ਼ਾਲੀ ਕਰ ਗਏ ਨੇ। ਕਿਸੇ ਵੀ ਮੁਸਲਮਾਨ ਦੇ ਘਰ ਚੁਲ੍ਹਾ ਨਹੀ ਬਲਦਾ। ਕਾਫ਼ਰ, ਸਾਰਾ ਧਨ, ਮਾਲ ਡੰਗਰ ਔਰ ਬੇਸ਼ਕੀਮਤੀ ਸਮਾਨ ਲੁੱਟ ਕੇ ਲੈ ਗਏ ਹਨ। ਸਰਹਿੰਦ ਵਿਚ ਹੁਣ ਕੀ ਹੈ ਹਜ਼ੂਰ ? ਰਾਖ਼ ਦੇ ਢੇਰਾਂ ਉਪਰ ਜਾ ਕੇ ਕਾਹਦੀ ਸੂਬੇਦਾਰੀ ਕਰਾਂਗਾ। ਕੋਈ ਲਗਾਨ ਦੇਣ ਵਾਲਾ ਨਹੀਂ ਹੈ। ਕਾਫ਼ਰ ਬੰਦਾ ਸਿੰਘ ਨੇ, ਜ਼ਮੀਨਾਂ ਰਾਹਕਾਂ ਔਰ ਮੁਜਾਰਿਆਂ ਵਿਚ ਤਕਸੀਮ ਕਰਕੇ ਉਹਨਾਂ ਨੂੰ ਮਾਲਕ ਬਣਾ ਦਿੱਤਾ ਹੈ।' ਬੋਲਦਾ ਜੈਨਉਦੀਨ ਅੱਧਾ ਝੁਕਿਆ ਖੜ੍ਹਾ ਰਿਹਾ।

–ਹੁਕਮ ਅਦੂਲੀ ਕਰਕੇ ਤੂੰ ਦਿੱਲੀ ਤਖ਼ਤ ਦੀ ਤੌਹੀਨ ਕਰ ਰਿਹਾ ਹੈਂ, ਅਹਿਮਦ ਖ਼ਾਨ।' ਬਹਾਦਰ ਸ਼ਾਹ ਦੇ ਮੱਥੇ ਵਿਚ ਵੱਟ ਪੈ ਗਏ।

–ਮੈਂ ਏਨੀ ਜੁਅਰਤ ਕਿਵੇਂ ਕਰ ਸਕਦਾ ਹਾਂ ਹਜ਼ੂਰ। ਮੈਂ ਤਾਂ ਜਹਾਂਪਨਾਹ ਅੱਗੇ ਹਕੀਕਤ ਬਿਆਨ ਕਰਨ ਦੀ ਕੋਸ਼ਿਸ਼ ਕੀਤੀ ਹੈ। ਗੁਸਤਾਖੀ ਹੋ ਗਈ ਹੋਵੇ ਤਾਂ ਖ਼ਿਮਾ ਕਰਨਾ ਹਜ਼ੂਰ।' ਜੈਨਉਦੀਨ ਹੋਰ ਝੁਕ ਗਿਆ।

–ਇਸਦਾ ਮਤਲਬ ਹੈ, ਦਿੱਲੀ ਤਖ਼ਤ ਓਸ ਕਾਫ਼ਰ ਨੂੰ ਇਲਾਕੇ ਦਾ ਹਾਕਮ, ਤਸਲੀਮ ਕਰ ਲਏ ? ' ਬਹਾਦਰ ਸ਼ਾਹ ਗਰਜਿਆ

–ਇਸ ਤਰ੍ਹਾਂ ਸੋਚਣ ਜਾਂ ਕਹਿਣ ਦੀ ਮੈਂ ਗੁਸਤਾਖੀ ਨਹੀਂ ਕਰ ਸਕਦਾ ਹਜ਼ੂਰ।'

–ਫਿਰ ? ' ਬਾਦਸ਼ਾਹ ਜੈਨਉਦੀਨ ਦੀਆਂ ਅੱਖਾਂ ਵਿਚ ਸਿੱਧਾ ਝਾਕਿਆ।

ਇਸ 'ਫਿਰ' ਦਾ ਜੈਨਉਦੀਨ ਕੋਲ ਕੋਈ ਜਵਾਬ ਨਹੀਂ ਸੀ। ਉਹ ਉਵੇਂ ਹੀ ਅੱਧਾ ਝੁਕਿਆ ਚੁੱਪ ਚਾਪ ਖੜ੍ਹਾ ਰਿਹਾ।

ਬਹਾਦਰ ਸ਼ਾਹ ਉਸਦੀ ਚੁੱਪ ਤੋਂ ਹੋਰ ਖਿਝ ਗਿਆ। ਗੁੱਸੇ ਨਾਲ ਬੋਲਿਆ–'ਫੌਰਨ ਸੇ ਪੇਸ਼ਤਰ ਸਰਹਿੰਦ ਵੱਲ ਕੂਚ ਕੀਤਾ ਜਾਏ। ਕਾਫਰਾਂ ਨਾਲੋਂ ਦੂਰੀ ਬਣਾ ਕੇ ਰੱਖਣੀ ਹੈ। ਜਦ ਹੀ ਮੌਕਾ ਮਿਲੇ ਹਮਲਾ ਕਰਨਾ ਹੈ। ਕਾਫ਼ਰਾਂ ਨੂੰ ਖਦੇੜ ਕੇ ਸਰਹਿੰਦ ਫਿਰ ਤੋਂ ਆਪਣੇ ਕਬਜ਼ੇ ਹੇਠ ਕਰਨਾ ਹੈ।'

–ਜੀ ਹਜ਼ੂਰ।' ਆਖਦਾ ਜੈਨਉਦੀਨ ਪਿਛਲਕੁਰੀ ਤੁਰਦਾ ਸ਼ਾਹੀ ਤੰਬੂ ਵਿਚੋਂ ਬਾਹਰ ਨਿਕਲ ਗਿਆ।

* * *

ਬਹਾਦਰ ਸ਼ਾਹ ਪਰੇਸ਼ਾਨੀ ਵਿਚ ਰਾਤ ਭਰ ਜਾਗਦਾ ਰਿਹਾ। ਆਪਣੇ ਖ਼ੈਮੇ ਵਿਚ ਛਟਪਟਾਉਂਦਾ ਰਿਹਾ। ਖੁਸ਼ਮਿਜ਼ਾਜ਼ੀ ਕਫ਼ੂਰ ਹੋ ਗਈ। ਦਿਨ ਚੜ੍ਹਦਿਆਂ ਹੀ ਉਸਨੇ ਕੂਚ ਕਰਨ ਤੋਂ ਪਹਿਲਾਂ ਮੁਨੀਅਮ ਖ਼ਾਨ ਨੂੰ ਤਲਬ ਕਰ ਲਿਆ।

–ਅਸੀਂ ਦਿੱਲੀ ਵੱਲ ਨਹੀਂ ਸਿੱਧਾ ਪੰਜਾਬ ਵੱਲ ਜਾਵਾਂਗੇ, ਮੁਨੀਅਮ ਖ਼ਾਨ ਸਿਪਾਹ ਸਾਲਾਰਾਂ ਨੂੰ ਇਤਲਾਹ ਕੀਤੀ ਜਾਏ।' ਆਪਣੇ ਵਜ਼ੀਰ ਨੂੰ ਵੇਖਦਿਆਂ ਹੀ ਬਹਾਦਰ ਸ਼ਾਹ ਨੇ ਹੁਕਮ ਸੁਣਾਇਆ:

–ਗੁਸਤਾਖ਼ੀ ਮੁਆਫ ਹਜ਼ੂਰ, ਚੰਦ ਲੁਟੇਰਿਆਂ ਪਿੱਛੇ, ਖ਼ੁਦ ਹਿੰਦ ਦੇ ਸ਼ਹਿਨਸ਼ਾਹ ਨੂੰ ਏਨਾ ਫ਼ਿਕਰ ਕਰਨ ਦੀ ਲੋੜ ਨਹੀਂ ਹੈ। ਇਸ ਤਰ੍ਹਾਂ ਸ਼ਾਹੀ ਸੈਨਾ, ਉਸਦੇ ਫੌਜਦਾਰਾਂ ਔਰ ਸੈਨਾਪਤੀਆਂ ਨੂੰ ਆਪਣੀ ਤੌਹੀਨ ਮਹਿਸੂਸ ਹੋਵੇਗੀ। ਉਹ ਸਮਝਣਗੇ, ਹਜ਼ੂਰ ਨੂੰ ਉਹਨਾਂ ਦੀ ਲਿਆਕਤ ਔਰ ਤਾਕਤ ਉਪਰ ਭਰੋਸਾ ਨਹੀਂ ਹੈ।

–ਭਰੋਸਾ ਕਿਸ ਤਰ੍ਹਾਂ ਕੀਤਾ ਜਾ ਸਕਦਾ ਹੈ ਮੁਨੀਅਮ ਖ਼ਾਨ। ਪੰਜਾਬ ਵਲੋਂ ਆ ਰਹੀਆਂ ਖ਼ਬਰਾਂ ਦਾ ਤੈਨੂੰ ਇਲਮ ਨਹੀਂ ਹੈ ਕੀ ? ' ਬਾਦਸ਼ਾਹ ਦਾ ਪਾਰਾ ਚੜ੍ਹਨ ਲੱਗਾ।

–ਖ਼ਬਰਾਂ ਗਲਤ ਵੀ ਹੋ ਸਕਦੀਆਂ ਨੇ ਜਹਾਂਪਨਾਹ। ਆਪ ਖ਼ਿਆਲ ਕਰੋ ਜਦ ਕਾਫਰਾਂ ਦੀ ਫੌਜ ਨਾਲ ਹਜ਼ੂਰ ਖ਼ੁਦ ਟੱਕਰ ਲੈਣ ਜਾਣਗੇ ਤਾਂ ਮੁਗਲ ਸੈਨਾ ਦੇ ਮਨਾਂ ਵਿਚ ਭੈਅ ਨਹੀਂ ਫੈਲ ਜਾਵੇਗਾ ? ' ਉਹ ਸਮਝਣਗੇ ਬੰਦਾ ਸਿੰਘ ਸਚਮੁੱਚ ਹੀ ਏਨਾ ਤਾਕਤਵਾਰ ਹੈ, ਹਜ਼ੂਰ ਨੂੰ ਖ਼ੁਦ ਚੜ੍ਹਾਈ ਕਰਨੀ ਪਈ।' ਮੁਨੀਅਮ ਖ਼ਾਨ ਨੇ ਦਲੀਲ ਦਿੱਤੀ।

–ਐਸਾ ਖ਼ਿਆਲ ਕਰਕੇ ਅਸੀਂ ਹੱਥ ਪਰ ਹੱਥ ਧਰਕੇ ਬੈਠੇ ਰਹੀਏ ? ਇੰਤਜ਼ਾਰ ਕਰੀਏ ਬਾਗੀ ਕਾਫ਼ਰ ਦਿੱਲੀ ਤਖ਼ਤ ਉਪਰ ਕਦ ਧਾਵਾ ਬੋਲਦਾ ਹੈ ? ਕਾਫ਼ਰ ਸੋਚਦੇ ਹੋਣੇ ਨੇ, ਅਸੀਂ ਮੁਗਲ ਸੈਨਾ ਨੂੰ ਡਰਾ ਲਿਆ ਹੈ। ਤੈਨੂੰ ਇਲਮ ਹੈ, ਐਸੇ ਮਾਹੌਲ ਵਿਚ ਗਿੱਦੜ ਵੀ ਸ਼ੇਰ ਬਣ ਜਾਂਦੇ ਨੇ।'

–ਹਜ਼ੂਰ ਦਰੁਸਤ ਫ਼ੁਰਮਾਉਂਦੇ ਨੇ। ਫਿਰ ਵੀ ਮੈਂ ਚਾਹੁੰਦਾ ਹਾਂ ਆਪ ਖ਼ੁਦ ਨਾ ਜਾਓ। ਅਸੀਂ ਸਭ ਤੋਂ ਮੁਸਤੈਦ ਸੈਨਾ ਭੇਜਾਂਗੇ ਤੇ ਕਾਫ਼ਰਾਂ ਨੂੰ ਸਜ਼ਾ ਦਿਆਂਗੇ।' ਮੁਨੀਅਮ ਖ਼ਾਨ ਨੇ ਬਹਾਦਰ ਸ਼ਾਹ ਨੂੰ ਯਕੀਨ ਦੁਆਇਆ।

–ਐਸਾ ਹੀ ਹੋਣਾ ਚਾਹੀਦਾ ਹੈ–'ਬਾਦਸ਼ਾਹ ਦੇ ਤੇਵਰ ਨਰਮ ਪੈਣ ਲੱਗੇ–'ਸਾਡਾ ਦੀਨ ਵੀ ਇਹੀ ਆਖਦਾ ਹੈ। ਕਾਫਰਾਂ ਨੂੰ ਸਜ਼ਾ ਦੇਣਾ, ਕਾਫਰਾਂ ਦੀ ਬਗਾਵਤ ਨੂੰ ਕੁਚਲਣਾ, ਕਾਫਰਾਂ ਨੂੰ ਮਲੀਆ ਮੇਟ ਕਰਨਾ, ਇਹੀ ਇਸਲਾਮ ਦੀ ਸਭ ਤੋਂ ਬੜੀ ਸੇਵਾ ਹੈ।'

–ਇਸਲਾਮ ਦੀ ਸੇਵਾ, ਹਰ ਸੱਚੇ ਮੁਸਲਮਾਨ ਦਾ ਫਰਜ਼ ਹੈ ਹਜ਼ੂਰ। ਪਰ ਖ਼ਿਮਾ ਕਰਨਾ ਹਜ਼ੂਰ ਖ਼ੁਦ ਨਾ ਜਾਣ, ਨਾ ਆਪਣੀ ਫ਼ੌਜ–ਏ–ਖ਼ਾਸ ਨੂੰ ਪੰਜਾਬ ਵੱਲ ਰਵਾਨਾ ਕਰਨ।'

–ਨਹੀਂ ਮੁਨੀਅਮ ਖ਼ਾਨ, ਕਾਫ਼ਰਾਂ ਨੂੰ ਸਬਕ ਦੇਣ ਲਈ ਅਸੀ ਖ਼ੁਦ ਜਾਵਾਂਗੇ। ਰਸਤੇ ਦੇ ਤਮਾਮ ਸੂਬਿਆਂ ਔਰ ਆਪਣੇ ਅਧੀਨ ਰਿਆਸਤਾਂ ਨੂੰ ਫ਼ੁਰਮਾਨ ਭੇਜਿਆ ਜਾਏ। ਆਪਣੀ ਆਪਣੀ ਸੈਨਾ ਨੂੰ ਲੈ ਕਰ ਉਹ ਫੌਰਨ ਸ਼ਾਹੀ ਸੈਨਾ ਨਾ ਆ ਮਿਲਣ।

–ਇਹ ਜਲਦਬਾਜ਼ੀ ਹੋਏਗੀ ਹਜ਼ੂਰ। ਇਸ ਤਰ੍ਹਾਂ ਪੂਰੀ ਹਿੰਦ ਵਿਚ ਕਾਫ਼ਰਾਂ ਦਾ ਭੈਅ ਫੈਲ ਜਾਏਗਾ। ਇਹੀ ਤਾਂ ਕਾਫ਼ਰ ਚਾਹੁੰਦੇ ਨੇ।' ਮੁਨੀਅਮ ਖ਼ਾਨ ਨੇ ਸਮਝਾਉਣ ਦਾ ਯਤਨ ਕੀਤਾ।

–ਕੀ ਆਖਦਾ ਏਂ ਮੁਨੀਅਮ ਖ਼ਾਨ? ਕੱਲ੍ਹ ਸਰਹਿੰਦ ਵਿਚ ਜਿਨ੍ਹਾਂ ਦੇ ਹੁਕਮਾਂ ਬਿਨਾਂ ਪੱਤਾ ਨਹੀਂ ਝੂਲ ਸਕਦਾ ਸੀ, ਤੈਨੂੰ ਇਲਮ ਹੈ, ਅੱਜ ਉਹਨਾਂ ਦੀ ਕੀ ਹਾਲਤ ਕੀਤੀ ਹੈ, ਕਾਫ਼ਰਾਂ ਨੇ। ਵਜ਼ੀਰ ਖ਼ਾਨ ਨੂੰ ਗੋਰ ਨਸੀਬ ਨਹੀਂ ਹੋਈ। ਸੂਬੇ ਦੇ ਵਫਾਦਾਰ ਸੁੱਚਾ ਨੰਦ ਦੇ ਨੱਕ ਵਿਚ ਨਕੇਲ ਪਾ ਕੇ ਪਸ਼ੂਆਂ ਵਾਂਗ ਖਿਚਿਆ ਗਿਆ। ਕਰੋੜਾਂ ਦਾ ਖਜ਼ਾਨਾ ਕਾਫ਼ਰ ਲੁੱਟ ਕੇ ਲੈ ਗਏ। ਹੁਣ ਵਜ਼ੀਰ ਖ਼ਾਨ ਦੀ ਬੇਵਾ ਬੇਗਮ ਆਪਣੇ ਨਿਰਬਾਹ ਲਈ ਸ਼ਾਹੀ ਇਮਦਾਦ ਲਈ ਫਰਿਯਾਦ ਕਰਨ ਲੱਗੀ ਹੈ। ਤੂੰ ਆਖਦਾ ਏਂ, ਜਲਦਬਾਜ਼ੀ ਹੋਏਗੀ। ਸਰਹਿੰਦ ਲਈ ਤੈਨਾਤ ਕੀਤਾ ਸੂਬੇਦਾਰ ਜੈਨਉਦੀਨ ਅਹਿਮਦ ਖ਼ਾਨ ਕਾਫ਼ਰਾਂ ਦੇ ਭੈਅ ਕਾਰਨ ਸਰਹਿੰਦ ਵੱਲ ਮੂੰਹ ਨਹੀਂ ਕਰ ਰਿਹਾ। ਅਗਰ ਅਸੀਂ ਫੌਰਨ ਕਾਰਵਾਈ ਨਾ ਕੀਤੀ ਤਾਂ ਹਿੰਦ ਵਿਚੋਂ ਮੁਗਲ ਸਲਤਨਤ ਦਾ ਬਿਸਤਰਾ ਗੋਲ ਕਰ ਦੇਣਗੇ ਕਾਫ਼ਰ।'

ਮੁਨੀਅਮ ਖ਼ਾਨ ਦੀ ਬਾਦਸ਼ਾਹ ਵੱਲ ਝਾਕਣ ਦੀ ਹਿੰਮਤ ਨਾ ਪਈ। ਨੀਵੀਂ ਪਾ ਕੇ ਉਹ ਸੋਚੀਂ ਪੈ ਗਿਆ। ਕਿਸੇ ਹੱਦ ਤੱਕ ਬਾਦਸ਼ਾਹ ਸਹੀ ਨੇ। ਏਨੇ ਦਹਾਕਿਆਂ ਦੀ ਸਥਾਪਤ ਕੀਤੀ ਸਲਤਨਤ ਨੂੰ ਇਸ ਤਰ੍ਹਾਂ ਕਿਵੇਂ ਗਵਾ ਦੇਣ। ਬਾਦਸ਼ਾਹ ਨੂੰ ਇਹ ਕਦੇ ਗਵਾਰਾ ਨਹੀਂ ਹੋਣਾ। ਇਸ ਖ਼ਾਤਰ ਉਸਦੇ ਪੂਰਵਜਾਂ ਨੇ ਬੇ–ਸ਼ੁਮਾਰ ਕੁਰਬਾਨੀਆਂ ਦਿੱਤੀਆਂ ਹਨ। ਬਾਦਸ਼ਾਹ ਦੇ ਫ਼ਿਕਰ ਵੀ ਹੈਰਾਨ ਕਰਨ ਵਾਲੇ ਸਨ। ਥੋੜ੍ਹੇ ਸਮੇਂ ਵਿਚ ਹੀ ਫਿਰ ਉੱਠੇ ਸਿੱਖ ਕਾਫਰਾਂ ਨੇ ਕਿਵੇਂ ਸਰਹਿੰਦ ਅਤੇ ਇਸ ਦੇ ਆਸ ਪਾਸ ਦੇ ਪਰਗਨਿਆਂ ਦੀਆਂ ਫੌਜਾਂ ਨੂੰ ਮਾਤ ਦੇ ਦਿੱਤੀ। ਮੈਨੂੰ ਤਾਂ ਇਹੀ ਜਾਣਕਾਰੀ ਸੀ ਇਹ ਲੁਟੇਰੇ, ਡਾਕੂਆਂ ਅਤੇ ਰਾਹਮਾਰਾਂ ਦੇ ਟੋਲਿਆਂ ਦੀ ਭੀੜ ਹੈ। ਕੀ ਸਹੀ ਵਿਚ ਹੀ ਇਹ ਬੰਦਾ, ਜਿਸਨੂੰ ਹੁਣ ਲੋਕ ਬੰਦਾ ਸਿੰਘ ਬਹਾਦਰ ਆਖਣ ਲੱਗੇ ਪਏ ਨੇ, ਏਨਾ ਤਾਕਤਵਰ ਹੋ ਗਿਆ ਹੈ। ਕੁਝ ਆਖਦੇ ਨੇ, ਇਹ ਤੰਤਰ–ਵਿਦਿਆ ਜਾਣਦਾ ਹੈ। ਉਸਨੇ ਸੱਚ ਹੀ ਤਾਂ, ਜਿੰਨ ਭੂਤ ਆਪਣੇ ਕਬਜ਼ੇ ਵਿਚ ਨਹੀਂ ਕਰ ਰੱਖੇ ਹੋਏ? ਨਹੀਂ ਤਾਂ ਇਹ ਕਿਸਤਰ੍ਹਾਂ ਮੁਮਕਿਨ ਹੈ, ਵੱਖ ਵੱਖ–ਜਾਤਾਂ–ਕੁਜਾਤਾਂ ਦਾ ਕੁਨਬਾ, ਸ਼ਾਹੀ ਸੈਨਾ ਨੂੰ ਅੱਖਾਂ ਵਿਖਾਏ। ਏਸ ਕਾਫ਼ਰ ਬੰਦੇ ਦੇ ਭੇਦ ਜਾਨਣ ਲਈ, ਪਿੱਛੇ ਸੂਹੀਏ ਲਗਾਣੇ ਪੈਣੇ ਨੇ। ਚਾਹੇ ਉਸ ਕਾਫਰ ਦੀ ਸੈਨਾ ਵਿਚ ਹੀ ਭਰਤੀ ਕਰਵਾਣੇ ਪੈਣ.....।'

–ਕਿਹੜੀਆਂ ਸੋਚਾਂ ਵਿਚ ਡੁੱਬ ਗਿਐਂ ਮੁਨੀਅਮ ਖ਼ਾਨ੍ਹ ? ਬਾਦਸ਼ਾਹ ਦੇ ਰੁੱਖੇ ਲਫਜ਼ਾਂ ਵਿਚ ਮੁਨੀਅਮ ਖ਼ਾਨ ਨੂੰ ਖਿੱਝ ਮਹਿਸੂਸ ਹੋਈ। ਉਹ ਹਾਰ ਮੰਨ ਲੈਣ ਵਾਲੇ ਯੋਧੇ ਵਾਂਗ ਬੋਲਿਆ–'ਹਜ਼ੂਰ ਨੇ ਜੋ ਫ਼ੁਰਮਾਇਆ ਉਹ ਦਰੁਸਤ ਹੈ। ਆਪਦੇ ਹੁਕਮ ਮੁਤਾਬਕ ਹੀ ਕਾਰਵਾਈ ਹੋਵੇਗੀ।' ਉਹ ਉਠਿਆ। ਝੁਕ ਕੇ ਸਲਾਮ ਕੀਤਾ ਤੇ ਜਾਣ ਦੀ ਆਗਿਆ ਮੰਗੀ।

ਉਧਰ ਸਰਹਿੰਦ ਵਿਚ, ਇਸ ਵੇਲੇ ਬਾਜ਼ ਸਿੰਘ, ਵਜ਼ੀਰ ਖ਼ਾਨ ਦੀ ਖੰਡਰ ਬਣੀ ਹਵੇਲੀ ਨੂੰ ਆਪਣਾ ਨਿਵਾਸ ਬਨਾਉਣ ਲਈ ਮੁਰੰਮਤ ਕਰਵਾ ਰਿਹਾ ਸੀ।

-----0-----

## 44

ਬਾਬਾ ਬਿਨੋਦ ਸਿੰਘ ਤੇ ਕਾਨ੍ਹ ਸਿੰਘ ਦੇ ਵਿਵਹਾਰ ਤੋਂ ਬੰਦਾ ਸਿੰਘ ਦੇ ਮਨ ਨੂੰ ਬਹੁਤ ਠੇਸ ਲੱਗੀ। ਉਹ ਜਾਣ ਗਿਆ ਸੀ, ਇਸ ਵੇਲੇ ਇਹਨਾਂ ਜੱਥੇਦਾਰਾਂ ਦੇ ਮਨਾਂ ਅੰਦਰ ਕੀ ਘੋਲ ਚਲ ਰਿਹਾ ਹੈ। ਉਸ ਨੂੰ ਦੁੱਖ ਹੋਇਆ। ਉਸਨੇ ਇਹਨਾਂ ਜੱਥੇਦਾਰਾਂ ਦਾ ਹਮੇਸ਼ਾ ਸਤਿਕਾਰ ਕੀਤਾ ਹੈ। ਗੁਰੂ ਸਾਹਬ ਦਾ ਵੀ ਆਦੇਸ਼ ਸੀ, ਹਰ ਕਾਰਜ ਇਹਨਾਂ ਦੀ ਸਲਾਹ ਨਾਲ ਕਰਨਾ ਹੈ, ਕਰਦਾ ਵੀ ਰਿਹਾ ਹਾਂ ਜੇ ਸਿੰਘ ਮੇਰੇ ਮਨ੍ਹਾਂ ਕਰਨ ਦੇ ਬਾਵਜੂਦ ਮੇਰੀ 'ਜੈ' ਕਰਦੇ ਹਨ ਤਾਂ ਇਸ ਵਿਚ ਨਾ ਮੇਰੀ ਕੋਈ ਅਭਿਲਾਸ਼ਾ ਹੈ, ਨਾ ਦੋਸ਼ ਹੈ। ਮੈਂ ਖਾਲਸਾ ਫੌਜ ਦੀ ਹਰ ਫਤਿਹ ਨੂੰ ਗੁਰੂ ਦੀ ਮਿਹਰ ਸਮਝਦਾ ਹਾਂ। ਸਰਹਿੰਦ ਦੇ ਖਜ਼ਾਨੇ ਦਾ ਵੱਡਾ ਹਿੱਸਾ ਮੈਂ ਸਿੱਖ ਸਿਪਾਹੀਆਂ ਵਿਚ ਵੰਡ ਦਿੱਤਾ ਹੈ। ਮੇਰਾ ਕੀ ਹੈ, ਨਾ ਕੋਈ ਪਿਤਾ, ਨਾ ਕੋਈ ਮਾਂ। ਨਾ ਕਿਧਰੇ ਘਰ, ਨਾ ਕਿਧਰੇ ਟਿਕਾਣਾ। ਨਾ ਮੈਨੂੰ ਕੋਈ ਖਾਣ ਪਹਿਨਣ ਦਾ ਲਾਲਚ ਹੈ, ਨਾ ਐਸ਼ ਆਰਾਮ ਦੀ ਜ਼ਿੰਦਗੀ ਜੀਣ ਦੀ ਇੱਛਾ। ਮੈਂ ਤਾਂ ਸਰੀਰ ਏਨਾ ਸਾਧਿਆ ਹੋਇਆ ਹੈ, ਚਾਰ ਪੰਜ ਦਿਨ ਭੁੱਖਾ ਰਹਿ ਕੇ ਵੀ ਚੜ੍ਹਦੀ ਕਲਾ ਵਿਚ ਰਹਿ ਸਕਦਾ ਹਾਂ। ਕੁਝ ਦਿਨ ਲਗਾਤਾਰ ਜਾਗਦੇ ਰਹਿਣ ਨਾਲ ਵੀ ਮੈਨੂੰ ਕੋਈ ਫ਼ਰਕ ਨਹੀਂ ਪੈਂਦਾ। ਪਰ ਇਹ ਜੱਥੇਦਾਰ ਮੇਰੇ ਨਾਲ ਵਫ਼ਾਦਾਰ ਨਹੀਂ। ਜੇ ਉਹਨਾਂ ਦੇ ਮਨਾਂ ਵਿਚ ਈਰਖਾ ਹੈ ਜਾਂ ਖੋਟ ਹੈ, ਇਹ ਮੈਨੂੰ ਕਦੇ ਵੀ ਧੋਖਾ ਦੇ ਸਕਦੇ ਹਨ। ਕੀ ਪਤਾ ਇਹ ਸੋਚਦੇ ਹੋਣ ਜੇ ਅਸੀਂ ਨਾ ਹੁੰਦੇ ਤਾਂ ਇਹ ਜਿੱਤਾਂ ਹਾਸਲ ਨਹੀਂ ਸਨ ਹੋਣੀਆਂ। ਇਹਨਾਂ ਦਾ ਭੁਲੇਖਾ ਦੂਰ ਕਰਨ ਲਈ ਮੈਨੂੰ ਕੁਝ ਸਮਾਂ ਏਥੋਂ ਹਟਣਾ ਹੋਏਗਾ।...ਸੋਚਦਾ ਬੰਦਾ ਸਿੰਘ ਉਦਾਸ ਹੋ ਗਿਆ। ਉਸਦੇ ਮਨ ਵਿਚ ਆਇਆ, ਦੂਰ ਨਿਕਲ ਜਾਵਾਂ...ਪਹਾੜਾਂ ਵੱਲ! ਬਹੁਤ ਮਹੀਨੇ ਹੋ ਗਏ, ਕਦੇ ਆਪਣੇ ਮਨ ਨਾਲ ਗੱਲਾਂ ਨਹੀਂ ਕਰ ਸਕਿਆ।... ਮਨ, ਤਨ ਦੋਵੇਂ ਫਿਰ ਸਾਧਣੇ ਹੋਵਣਗੇ।....ਪਰ ਅਜੇ ਤਾਂ ਕਰਨ ਵਾਲੇ ਬਹੁਤ ਕਾਰਜ ਬਾਕੀ ਪਏ ਨੇ। ਜਿੰਨਾ ਚਿਰ ਪੰਜਾਬ ਦਾ ਹਰ ਵਾਸੀ ਮੁਗਲ ਹਕੂਮਤ ਵਿਰੁਧ ਹਥਿਆਰ ਨਹੀਂ ਚੁੱਕ ਲੈਂਦਾ, ਪੰਜਾਬ ਦੇ ਹਰ ਖਿੱਤੇ ਵਿਚੋਂ ਬਗਾਵਤ ਨਹੀਂ ਉਠਦੀ, ਮੈਂ ਗੁਰੂ ਨੂੰ ਕਿਵੇਂ ਮੁੱਖ ਦਿਖਾਵਾਂਗਾ। ਮੈਂ ਪੂਰੇ ਦੇਸ਼ ਵਿਚ ਮੁਗਲਾਂ ਵਿਰੁਧ ਬਗਾਵਤ ਫੈਲਾ ਦਿਆਂਗਾ। ਲੋਕ ਕਿਸੇ ਵੱਡੀ ਸੈਨਾ ਉਪਰ ਨਿਰਭਰ ਨਾ ਰਹਿਣ। ਮੈਂ ਉਹਨਾਂ ਨੂੰ ਛਾਪਾਮਾਰੀ ਜੰਗ ਵਿਚ ਮਾਹਰ ਕਰ ਦਿਆਂਗਾ। ਇਕੋ ਸਮੇਂ ਹਰ ਥਾਂ ਲੜਿਆ ਨਹੀਂ ਜਾ ਸਕਦਾ। ਲੋਕ ਹਰ ਪਿੰਡ, ਹਰ ਨਗਰ ਵਿਚ ਆਪਣੀ ਸੈਨਾ ਖੜ੍ਹੀ ਕਰਨ।...ਮੈਂ ਉਹਨਾਂ ਨੂੰ ਏਨੇ ਸਮਰੱਥ ਤੇ ਨਿੱਡਰ ਬਣਾ ਦਿਆਂਗਾ———।

ਬੰਦਾ ਸਿੰਘ ਦੇ ਮਨ ਵਿਚ ਅਜੀਬ ਜਿਹੀ ਉੱਥਲ ਪੁੱਥਲ ਸੀ। ਉਹ ਕਦੇ ਜੋਸ਼ ਵਿਚ ਆ ਜਾਂਦਾ, ਕਦੇ ਉਦਾਸ ਹੋ ਜਾਂਦਾ। ਜੱਥੇਦਾਰਾਂ ਦੇ ਵਤੀਰੇ ਤੋਂ ਵੀ ਉਹ ਦੁਖੀ ਸੀ। ਅਜਿਹੀ ਮਨੋ-ਸਥਿਤੀ ਵਿਚ ਹੀ ਬੰਦਾ ਸਿੰਘ, ਸਿੰਘਾਂ ਦੇ ਯੁੱਧ ਅਭਿਆਸ ਸਮੇਂ ਉਹਨਾਂ ਨੂੰ ਸੰਬੋਧਨ ਕਰਨ ਲੱਗਾ :

-'ਸਿੰਘ ਜੀ, ਮੇਰੀ ਇੱਛਾ ਹੈ, ਹਰ ਸਿੰਘ ਛਾਪਾਮਾਰੀ ਯੁੱਧ ਦਾ ਅਭਿਆਸ ਕਰੇ। ਅਸੀਂ ਮੁਗਲਾਂ ਦੇ ਮੁਕਾਬਲੇ ਗਿਣਤੀ ਵਿਚ ਬਹੁਤ ਥੋੜ੍ਹੇ ਹਾਂ। ਸਾਡੇ ਪਾਸ ਹਥਿਆਰਾਂ ਦੀ ਘਾਟ ਹੈ। ਅਸੀਂ ਛਾਪਾਮਾਰੀ ਯੁੱਧ ਦੇ ਢੰਗਾਂ ਨਾਲ ਵੈਰੀ ਨੂੰ ਹਰਾ ਸਕਦੇ ਹਾਂ। ਇਕ ਛਾਪਾਮਾਰ, ਹਰ ਸਮੇਂ ਆਪਣੇ ਦਾਅ ਉਪਰ ਰਹਿੰਦਾ ਹੈ। ਜਦ ਦੁਸ਼ਮਣ ਤਾਕਤਵਰ ਹੋਵੇ। ਉਸ ਪਾਸ ਹਥਿਆਰ ਹੋਣ ਤਾਂ ਕਿਨਾਰਾ

ਕਰ ਲੈਣਾ ਬਿਹਤਰ ਹੈ। ਦੁਸ਼ਮਣ ਕਮਜ਼ੋਰ ਹੋਵੇ ਤਾਂ ਹੀ ਵਾਰ ਕਰਨਾ ਹੈ। ਛਾਪਾਮਾਰ ਨੇ ਸਦਾ ਆਹਮੋ-ਸਾਹਮਣੇ ਦੀ ਟੱਕਰ ਤੋਂ ਬਚਣਾ ਹੈ। ਅਚਾਨਕ ਵਾਰ ਕਰਨਾ ਚੀਤੇ ਵਾਂਗ ਤੇ ਝੱਟ ਖਿੰਡ ਜਾਣਾ ਹੈ। ਫਿਰ ਜੁੜਨਾ ਹੈ। ਫਿਰ ਮੌਕਾ ਤਕਾ ਕੇ ਵਾਰ ਕਰਨਾ ਹੈ, ਫਿਰ ਖਿੰਡ ਜਾਣਾ ਹੈ। ਇਸ ਤਰ੍ਹਾਂ ਦੁਸ਼ਮਣ ਖਿਝ ਉਠਦਾ ਹੈ। ਉਹ ਹੰਭ-ਥੱਕ ਜਾਂਦਾ ਹੈ। ਥੱਕੇ ਤੇ ਖਿਝੇ ਦੁਸ਼ਮਣ ਨੂੰ ਹਰਾਉਣਾ ਬਹੁਤਾ ਔਖਾ ਨਹੀਂ। ਜਿਹੜੇ ਸਿੰਘ, ਮਰਾਠਾ-ਦੇਸ਼ ਦੀ ਧਰਤੀ ਉਪਰ ਛਾਪਾਮਾਰੀ ਯੁੱਧ ਦੇ ਦਾਅ-ਪੇਚ ਸਿੱਖ ਆਏ ਨੇ, ਉਹ ਆਪਣੇ ਸਾਥੀਆਂ ਨੂੰ ਅਭਿਆਸ ਕਰਵਾਉਣਗੇ। ਗੁਰੂ ਦੇ ਨਾਮ ਤੇ ਪ੍ਰਣ ਕਰੋ, ਅਸੀਂ ਜਦ ਵੀ ਵਿਹਲੇ ਹੋਵਾਂਗੇ, ਛਾਪਾਮਾਰੀ -ਯੁੱਧ ਦਾ ਅਭਿਆਸ ਕਰਾਂਗੇ।'

ਸਾਂਝੀ ਆਵਾਜ਼ ਆਈ....'ਅਸੀਂ ਪ੍ਰਣ ਕਰਦੇ ਆਂ।'

ਬੰਦਾ ਸਿੰਘ ਨੇ ਵੇਖਿਆ, ਬਾਬਾ ਬਿਨੋਦ ਸਿੰਘ ਦੇ ਮੱਥੇ ਤਿਉੜੀਆਂ ਪਈਆਂ ਹੋਈਆ ਸਨ।

* * *

ਸਿੰਘਾਂ ਨੇ ਵਜ਼ੀਰ ਖ਼ਾਨ ਦੀ ਹਵੇਲੀ ਦੀ ਅੱਗ ਬੁਝਾ ਦਿੱਤੀ ਸੀ। ਬਾਜ਼ ਸਿੰਘ ਦੇ ਕਹਿਣ ਉਪਰ ਹੁਣ ਕਮਰਿਆਂ ਦੀ ਸਾਫ਼-ਸਫ਼ਾਈ ਹੋ ਰਹੀ ਸੀ, ਬਾਜ਼ ਸਿੰਘ ਹਵੇਲੀ ਦੇ ਵਿਹੜੇ ਦੀ ਨੁੱਕਰ ਵਿਚ ਆਪਣੇ ਘੋੜੇ ਦੇ ਪੱਠਿਆਂ ਨੂੰ ਸਹਿਲਾ ਰਿਹਾ ਸੀ। ਉਹ ਕਦੇ ਉਸਦੀ ਕੰਡ ਉਪਰ ਹੱਥ ਫੇਰਦਾ। ਕਦੇ ਧੌਣ ਦੇ ਵਾਲਾਂ ਨੂੰ ਸਹਿਲਾਉਂਦਾ ਕਦੇ ਪੋਲੇ ਪੋਲੇ, ਕੰਨਾਂ ਨੂੰ ਮਸਲਦਾ, ਘੋੜਾ ਵੀ ਟਿਕਿਆ ਖੜ੍ਹਾ ਸੀ, ਜਿਵੇਂ ਉਸਨੂੰ ਆਪਣੇ ਮਾਲਕ ਦੀ ਛੋਹ ਤੋਂ ਆਰਾਮ ਮਿਲ ਰਿਹਾ ਹੋਵੇ। ਉਹ ਕਦੇ ਅੱਖਾਂ ਬੰਦਾ ਕਰਦਾ, ਕਦੇ ਖੋਹਲਦਾ। ਕਦੇ ਪਿੰਡਾ ਛੰਡਦਾ।

ਉਦੋਂ ਹੀ ਇਕ ਸਿੰਘ, ਹਵੇਲੀ ਦੇ ਕਮਰੇ ਵਿਚੋਂ ਇਕ ਸਲਵਾਰ ਦੋਹਾਂ ਹੱਥ ਵਿਚ ਖਿਲਾਰੀ ਲਈ ਆਇਆ। ਬਾਜ਼ ਸਿੰਘ ਦੇ ਕੋਲ ਆ ਕੇ ਪੁੱਛਿਆ-'ਸਿੰਘ ਸਾਹਬ ਆਹ ਦੱਸਣਾ ਸੁੱਥਣ, ਜਨਾਨੀ ਦੀ ਐ ਜਾਂ ਬੰਦੇ ਦੀ ? '

ਬਾਜ਼ ਸਿੰਘ ਹੈਰਾਨੀ ਨਾਲ ਤੰਬੂ ਦੇ ਘੇਰੇ ਵਰਗੀ ਸਲਵਾਰ ਵੱਲ ਝਾਕਿਆ। ਪਹਿਲਾਂ ਉਸਦਾ ਹਾਸਾ ਨਿਕਲ ਚੱਲਿਆ, ਪਰ ਉਸਨੂੰ ਆਪਣੇ ਅਹੁਦੇ ਦਾ ਖ਼ਿਆਲ ਆ ਗਿਆ, ਉਸਨੇ ਸਿੰਘ ਨੂੰ ਫ਼ਿਟਕਾਰ ਪਾਈ-'ਤੈਨੂੰ ਹਵੇਲੀ ਦੀ ਸਫ਼ਾਈ ਕਰਨ ਲਈ ਕਿਹਾ ਹੈ, ਤੂੰ ਬੇਗਮਾਂ ਦੀਆਂ ਸਲਵਾਰਾਂ ਲੱਭਦਾ ਫਿਰਦੈਂ।'

-ਸਿੰਘ ਸਾਹਬ, ਇਹ ਤਾਂ ਜੱਥੇਦਾਰ ਜੀ.....।' ਸਿੰਘ ਘਬਰਾਹਟ ਵਿਚ ਥਥਲਾਉਣ ਲੱਗਾ।

-ਜਾਹ ਆਪਣਾ ਕੰਮ ਕਰ।'

ਸਿੰਘ ਕੱਚਾ ਜਿਹਾ ਹੁੰਦਾ, ਕੰਨ ਖੁਰਕਦਾ ਮੁੜ ਗਿਆ।

ਮੁੜੇ ਜਾਂਦੇ ਸਿੰਘ ਨੂੰ ਵੇਖਕੇ ਬਾਜ਼ ਸਿੰਘ ਮੁੱਛਾਂ ਵਿਚ ਹੀ ਹੱਸਿਆ ਤੇ ਘੋੜੇ ਦੇ ਵਾਲ ਸਾਫ ਕਰਨ ਲਈ ਖ਼ਰਖਰਾ ਚੁੱਕ ਲਿਆ। ਇਕ ਸਿੰਘ ਨੇ ਆ ਕੇ ਫਤਿਹ ਬਲਾਉਂਦਿਆਂ ਕਿਹਾ-'ਖਾਲਸਾ ਜੀ ਨੇ ਤੁਰੰਤ ਮਿਲਣ ਲਈ ਕਿਹਾ ਹੈ।'

ਬਾਜ਼ ਸਿੰਘ ਨੇ ਖਰਖ਼ਰਾ ਸਿੰਘ ਨੂੰ ਫੜਾਉਂਦਿਆਂ ਕਿਹਾ-'ਤੂੰ ਖਰਖ਼ਰਾ ਫੇਰ ਮੈਂ ਖਾਲਸਾ ਜੀ ਨੂੰ ਮਿਲ ਕਰ ਆਉਂਦਾ ਹਾਂ।'

* * *

ਬੰਦਾ ਸਿੰਘ ਪਾਸ ਦੋ ਓਪਰੇ ਜਣੇ ਬੈਠੇ ਸਨ। ਪਹਿਰਾਵਾ ਤਾਂ ਸਿੰਘਾਂ ਵਰਗਾ ਹੀ ਸੀ, ਫਿਰ ਵੀ ਉਹ ਸਿਪਾਹੀ ਨਹੀਂ ਸਨ ਜਾਪਦੇ।

ਬੰਦਾ ਸਿੰਘ ਨੇ ਦੱਸਿਆ....'ਇਹ ਸਿੰਘ ਘੁੜਾਣੀ ਦੇ ਡੇਰੇ ਬਾਰੇ ਫਰਿਆਦ ਲੈ ਕਰ ਆਏ ਹਨ ਸਿੰਘ ਜੀ'

ਬਾਜ਼ ਸਿੰਘ ਆਏ ਬੰਦਿਆਂ ਵੱਲ ਝਾਕਿਆ। ਫਿਰ ਬੰਦਾ ਸਿੰਘ ਨੂੰ ਪੁੱਛਿਆ-'ਖਾਲਸਾ ਜੀਓ, ਕੀ ਆਖਦੇ ਨੇ।'

-ਦੱਸੋ ਬਈ ਸਿੰਘੋ।' ਬੰਦਾ ਸਿੰਘ ਨੇ ਆਏ ਜਣਿਆਂ ਨੂੰ ਕਿਹਾ।

-ਘੁੜਾਣੀ ਵਿਚ ਰਾਮ ਰਈਆਂ ਦਾ ਡੇਰਾ ਐ ਜੀ। ਡੇਰੇ ਵਾਲੇ ਪਹਿਲਾਂ ਤੋਂ ਹੀ ਸਿੰਘਾਂ ਦੇ ਦੋਖੀ ਨੇ। ਮੁਗਲਾਂ ਤੋਂ, ਡੇਰੇ ਨੂੰ ਭਾਰੀ ਧਨ ਮਿਲਦਾ ਏ। ਇਸ ਕਰਕੇ ਡੇਰੇ ਵਾਲੇ ਸਿੰਘਾਂ ਦੀਆਂ ਕਾਰਵਾਈਆਂ ਦੀ ਸੂਹ ਦਿੱਲੀ ਤੱਕ ਪਹੁੰਚਾਂਦੇ ਨੇ। ਗੁਰੂਬਾਣੀ ਦਾ ਪਾਠ ਵੀ ਉਹ ਸਿੱਖ-ਮਰਯਾਦਾ ਅਨੁਸਾਰ ਨਹੀਂ ਕਰਦੇ। ਇਹਨਾਂ ਦੀ ਸਿੱਧੀ ਗਲਬਾਤ ਦਿੱਲੀ ਦਰਬਾਰ ਨਾਲ ਏ। ਹਰ ਸਮੇਂ ਇਹ ਸਿੱਖਾਂ ਦਾ ਨੁਕਸਾਨ ਕਰਦੇ ਨੇ। ਕੁਝ ਦਿਨ ਹੋਏ, ਅਸੀਂ ਇਹਨਾਂ ਦੇ ਡੇਰੇ ਠਹਿਰੇ ਸਾਂ, ਇਹਨਾਂ ਨੂੰ ਸਿੱਖ-ਮਰਯਾਦਾ ਅਨੁਸਾਰ ਪਾਠ ਕਰਨ ਲਈ ਕਿਹਾ ਤਾਂ ਉਹਨਾਂ ਮਿਲਕੇ ਅਸਾਂ ਨੂੰ ਕੁਟਾਪਾ ਚਾੜ੍ਹਿਆ।ਅਸੀਂ ਬੜੀ ਮੁਸ਼ਕਲ ਨਾਲ ਜਾਨ ਬਚਾ ਕੇ ਆਪ ਦੇ ਪਾਸ ਪੁੱਜੇ ਹਾਂ।' ਦਸਦਿਆਂ ਇਕ ਜਣੇ ਦੀਆਂ ਅੱਖਾਂ ਵਿਚੋਂ ਨੀਰ ਵਗਣ ਲੱਗਾ।

ਬੰਦਾ ਸਿੰਘ ਨੇ ਉਸਨੂੰ ਪੁੱਛਿਆ-'ਕੀ ਨਾਓਂ ਏ ਸਿੰਘ ਜੀ ? '

-ਬਲਾਕਾ ਸਿੰਘ ਐ ਜੀ।'

-ਘੁੜਾਣੀ ਦੇ ਡੇਰੇ ਵਿਚ ਕਿੰਨੇ ਕੁ ਬੰਦੇ ਨੇ ? '

-ਪੱਚੀ ਤੀਹ ਦੇ ਕਰੀਬ ਹੋਵਣਗੇ ਜੀ।'

-ਓਥੇ ਕੋਈ ਮੁਗਲ ਚੌਂਕੀ ਹੈ ?

-ਡੇਰੇ ਦੇ ਲਾਗੇ ਤਾਂ ਦੇਖੀ ਨਹੀਂ। ਕਿਸੇ ਹੋਰ ਪਾਸੇ ਹੋਈ ਤਾਂ......।'

-ਡੇਰੇ ਨਾਲ ਕੋਈ ਨਿੱਜੀ ਵੈਰ ਤਾਂ ਨਹੀਂ ਹੈ ? ' ਬੰਦਾ ਸਿੰਘ ਨੇ ਟੋਕਦਿਆਂ ਪੁੱਛਿਆ।

-ਨਾ ਜੀ, ਅਸੀਂ ਉਧਰ ਕਦੀ ਆਏ ਨਾ ਗਏ। ਅਸੀਂ ਕੀ ਲੈਣਾ ਹੋਇਆ ਡੇਰੇ ਤੋਂ। ਸਿੱਖ ਹੋਣ ਦੇ ਨਾਤੇ ਸਿੱਖ ਮਰਯਾਦਾ ਭੰਗ ਹੁੰਦੀ ਵੇਖੀ ਨਹੀਂ ਗਈ, ਟੋਕ ਬੈਠੇ....।' ਬਲਾਕਾ ਸਿੰਘ ਨੇ ਆਪਣੇ ਸਾਥੀ ਵੱਲ ਤੱਕਦਿਆਂ ਕਿਹਾ।

-ਬਾਜ਼ ਸਿੰਘ-'ਬੰਦਾ ਸਿੰਘ ਬੋਲਿਆ-'ਇਹਨਾਂ ਨਾਲ ਕੁਝ ਸਿੰਘ ਰਵਾਨਾ ਕਰਨ ਦਾ ਪ੍ਰਬੰਧ ਕਰੋ। ਹਦਾਇਤ ਕਰੋ, ਕਿਸੇ ਨੂੰ ਜਾਨੋਂ ਨਹੀਂ ਮਾਰਨਾ। ਕੁੱਟ-ਮਾਰ ਕਰਕੇ ਡੇਰੇ ਵਿਚੋਂ ਨਠਾ ਦੇਵੋ। ਡੇਰੇ ਉਪਰ ਕਬਜ਼ਾ ਕਰ ਲਵੋ। ਜੇ ਉਹ ਸਿੱਖ ਮਰਯਾਦਾ ਅਨੁਸਾਰ ਪਾਠ ਕਰਨਗੇ ਤਾਂ ਡੇਰੇ ਅੰਦਰ ਰਹਿਣ ਦਿੱਤਾ ਜਾਏ।'

ਬਾਜ਼ ਸਿੰਘ ਨੇ ਸਿੰਘਾਂ ਦੀ ਇਕ ਟੁਕੜੀ ਨੂੰ ਚੰਗੀ ਤਰ੍ਹਾਂ ਸਮਝਾ ਕੇ ਬਲਾਕਾ ਸਿੰਘ ਹੋਰਾਂ ਨਾਲ ਤੋਰ ਦਿੱਤੀ।

* * *

ਜਦ ਸਿੰਘਾਂ ਨੇ ਆਣਕੇ ਦੱਸਿਆ-'ਖਾਲਸਾ ਜੀਓ, ਡੇਰੇ ਵਾਲੇ ਰਾਮਰਈਆਂ ਨੂੰ ਕੁੱਟ ਕੁੱਟ ਕੇ ਨਠਾ ਦਿੱਤਾ ਹੈ ਤਾਂ ਬੰਦਾ ਸਿੰਘ, ਆਪ ਮੌਕਾ ਵੇਖਣ ਗਿਆ।

ਘੁੜਾਣੀ ਵਿਚ ਖਾਲਸਾ ਥਾਣਾ ਕਾਇਮ ਕਰਕੇ, ਬਾਲਕਾ ਸਿੰਘ ਨੂੰ ਥਾਣੇਦਾਰ ਬਣਾ ਦਿੱਤਾ। ਪਿੰਡ ਦੇ ਵਸਨੀਕ ਬੰਦਾ ਸਿੰਘ ਦੀ ਜੈ ਜੈ ਕਾਰ ਕਰਨ ਲੱਗੇ। ਜੈਕਾਰੇ ਛੱਡਣ ਲੱਗੇ। ਪੂਰਾ

ਪ੍ਰਬੰਧ ਕਰਕੇ ਬੰਦਾ ਸਿੰਘ ਵਾਪਸ ਸਰਹਿੰਦ ਮੁੜਨ ਲੱਗਾ ਹੀ ਸੀ। ਮਲੇਰ ਕੋਟਲਾ ਤੋਂ ਆਈ ਸਿੱਖ ਸੰਗਤ ਉਸਨੂੰ ਮਿਲਣ ਆ ਗਈ। ਫਤਿਹ ਬੁਲਾ ਕੇ ਜੱਥੇ ਦਾ ਆਗੂ ਹੱਥ ਜੋੜਦਾ ਅੱਗੇ ਆਇਆ:

–ਸਾਹਿਬ ਜੀਓ.....।

–ਸਿੰਘ ਸਾਹਬ ਕਹੋ, ਖਾਲਸਾ ਕਹੋ।' ਬੰਦਾ ਸਿੰਘ ਨੇ ਤੁਰੰਤ ਟੋਕਿਆ।

–ਮਾਫ਼ੀ ਚਾਹੁੰਦੇ ਹਾਂ, ਖਾਲਸਾ ਜੀ, ਤੁਸਾਂ ਪਾਸ ਇਕ ਫ਼ਰਿਆਦ ਲੈ ਕਰ ਆਏ ਆਂ।'

–ਕਹੋ ਕੀ ਕਹਿਣਾ ਹੈ।'

–ਖਾਲਸਾ ਜੀ ਮਲੇਰ ਕੋਟਲਾ ਦੇ ਨਵਾਬ ਨੇ, ਗੁਰੂ ਜੀ ਦੇ ਛੋਟੇ ਸਾਹਬਜ਼ਾਦਿਆਂ ਨੂੰ ਵਜ਼ੀਰ ਖ਼ਾਨ ਵਲੋਂ ਸ਼ਹੀਦ ਕਰਨ ਤੇ ਹਾਅ ਦਾ ਨਾਅਰਾ ਮਾਰਿਆ ਸੀ। ਉਸਨੇ ਕਿਹਾ ਸੀ–'ਛੋਟੇ ਬੱਚਿਆਂ ਤੋਂ ਪਿਤਾ ਦਾ ਬਦਲਾ ਲੈਣਾ ਇਸਲਾਮੀ ਦੀਨ ਵਿਚ ਜਾਇਜ਼ ਨਹੀਂ ਹੈ। ਅਸੀਂ ਦੱਸਣ ਆਏ ਹਾਂ, ਉਹ ਆਪ ਵੀ ਵਜ਼ੀਰ ਖ਼ਾਨ ਵਾਂਗ ਹੀ ਜ਼ਾਲਮ ਸੀ।'

–ਸ਼ੇਰ ਮੁਹੰਮਦ ਖ਼ਾਨ ਤਾਂ ਮਾਰਿਆ ਜਾ ਚੁੱਕਾ ਹੈ।' ਬੰਦਾ ਸਿੰਘ ਨੇ ਦੱਸਿਆ।

–ਸਿੰਘ ਸਾਹਬ ਜੀ, ਤੁਸੀਂ ਸਹੀ ਆਖਦੇ ਹੋ। ਪਰ ਇਕ ਵਾਰਦਾਤ ਪਹਿਲਾਂ ਦੀ ਹੈ। ਜਦ ਗੁਰੂ ਜੀ ਨੇ ਅਨੰਦਪੁਰ ਛੱਡਿਆ। ਸਰਸਾ ਨਦੀ ਪਾਰ ਕਰਨ ਸਮੇਂ, ਏਸ ਹਾਕਮ ਦੇ ਹੱਥ, ਗੁਰੂ ਜੀ ਦੀ ਇਕ ਸੇਵਕ ਬੀਬੀ ਅਨੂਪ ਕੌਰ ਆ ਗਈ ਸੀ। ਬੀਬੀ ਅਨੂਪ ਕੌਰ ਨੇ ਆਪਣੀ ਇੱਜ਼ਤ ਬਚਾਉਣ ਲਈ ਤੇ ਨਵਾਬ ਦੇ ਜ਼ੁਲਮਾਂ ਤੋਂ ਤੰਗ ਆਣ ਕੇ ਆਤਮ–ਹੱਤਿਆ ਕਰ ਲਈ ਸੀ। ਇਸ ਘਟਨਾ ਉਪਰ ਪਰਦਾ ਪਾਣ ਲਈ, ਨਵਾਬ ਦੇ ਹੁਕਮਾਂ ਨਾਲ ਬੀਬੀ ਅਨੂਪ ਕੌਰ ਨੂੰ ਚੁੱਪ–ਚਾਪ ਦਬਾ ਦਿੱਤਾ ਗਿਆ ਸੀ। ਸਿੰਘਾਂ ਨੂੰ ਉਸਦੀ ਕਬਰ ਦਾ ਪਤਾ ਹੈ। ਉਸ ਵੇਲੇ ਮੁਗਲਾਂ ਦੇ ਕਹਿਰ ਤੋਂ ਡਰਦੇ, ਉਹ ਕੁਝ ਨਾ ਕਰ ਸਕੇ। ਹੁਣ ਜਦ ਦਾ ਸੁਣਿਆ ਹੈ, ਤੁਸਾਂ ਸਰਹਿੰਦ ਫਤਿਹ ਕਰ ਲਈ ਹੈ ਅਤੇ ਸੂਬਾ ਸਰਹਿੰਦ ਨੂੰ ਉਸਦੇ ਜ਼ੁਲਮਾਂ ਦੀ ਸਜ਼ਾ ਮਿਲ ਚੁੱਕੀ ਹੈ। ਮਲੇਰ ਕੋਟਲਾ ਦੇ ਸਿੱਖਾਂ ਦੀ ਇੱਛਾ ਹੈ, ਗੁਰੂ ਦੀ ਸੇਵਕ ਬੀਬੀ ਨੂੰ ਕਬਰ ਵਿਚੋਂ ਕੱਢਕੇ, ਉਸਦਾ ਸਿੱਖ ਮਰਯਾਦਾ ਅਨੁਸਾਰ ਦਾਹ–ਸਸਕਾਰ ਕੀਤਾ ਜਾਵੇ।'

–ਅਸੀਂ ਤਾਂ ਖਾਲਸਾ ਜੀ, ਤੁਸਾਂ ਨੂੰ ਮਿਲਣ ਸਰਹਿੰਦ ਚੱਲੇ ਸਾਂ। ਰਸਤੇ ਵਿਚ ਹੀ ਪਤਾ ਚੱਲਿਆ ਆਪ ਏਥੇ ਖਾਲਸਾ ਚੌਂਕੀ ਕਾਇਮ ਕਰਨ ਆਏ ਹੋ। ਬੇਨਤੀ ਕਰਨ ਏਧਰ ਚਲੇ ਆਏ।' ਮਲੇਰ ਕੋਟਲਾ ਵਾਲੇ ਜੱਥੇ ਵਿਚੋਂ ਇਕ ਹੋਰ ਸਿੱਖ ਬੋਲਿਆ।

ਬੰਦਾ ਸਿੰਘ ਨੇ ਕੁਝ ਚਿਰ ਸੋਚਣ ਤੋਂ ਬਾਅਦ ਕਿਹਾ: 'ਤੁਸੀਂ ਸਾਰੇ ਵਾਪਸ ਚਲੇ ਜਾਓ। ਤੁਸਾਂ ਦੀ ਇੱਛਾ ਪੂਰੀ ਹੋਏਗੀ। ਧਿਆਨ ਰੱਖਣਾ ਇਸ ਬਾਰੇ ਕਿਸੇ ਨਾਲ ਗੱਲ ਨਹੀਂ ਕਰਨੀ।'

ਸਿੱਖ ਜੱਥਾ ਫਤਿਹ ਬੁਲਾਕੇ ਮਲੇਰ ਕੋਟਲਾ ਨੂੰ ਪਰਤ ਗਿਆ।

* * *

ਬੰਦਾ ਸਿੰਘ ਨੇ ਪੂਰੀ ਸੋਚ ਵਿਚਾਰ ਪਿੱਛੋਂ ਇਕ ਹਜ਼ਾਰ ਦੇ ਲਗਭਗ ਸਿੰਘਾਂ ਨਾਲ ਮਲੇਰ ਕੋਟਲਾ ਉਪਰ ਚੜ੍ਹਾਈ ਕਰ ਦਿੱਤੀ। ਸੂਹੀਆਂ ਨੇ ਇਹ ਖ਼ਬਰ ਪਹਿਲਾਂ ਹੀ ਮਲੇਰ ਕੋਟਲਾ ਦੇ ਹਾਕਮ ਨੂੰ ਪਹੁੰਚਾ ਦਿੱਤੀ। ਸਰਹਿੰਦ ਦੀ ਫਤਿਹ ਪਿਛੋਂ ਅੰਦਰੋ ਅੰਦਰ ਸਾਰੇ ਡਰੇ ਹੋਏ ਸਨ। ਹਾਕਮ ਨੇ ਖ਼ਬਰ ਮਿਲਦਿਆਂ ਹੀ ਕਸਬੇ ਦੇ ਖ਼ਾਸ ਰਸੂਖ ਰੱਖਣ ਵਾਲੇ ਬੰਦਿਆ ਨੂੰ ਆਪਣੇ ਨਾਲ ਲਿਆ ਤੇ ਬੰਦਾ ਸਿੰਘ ਨੂੰ ਅਗਾਊਂ ਹੀ ਮਲੇਰ ਕੋਟਲਾ ਦੀ ਜੂਹ ਉਪਰ ਜਾ ਮਿਲੇ। ਉਹਨਾਂ ਬੰਦਾ ਸਿੰਘ ਨੂੰ ਭਾਰੀ ਨਜ਼ਰਾਨਾ ਭੇਂਟ ਕਰਦਿਆਂ ਬੇਨਤੀ ਕੀਤੀ –'ਮਲੇਰ ਕੋਟਲਾ ਸ਼ਹਿਰ ਨੂੰ ਲੁੱਟਣ ਤੋਂ ਬਖਸ਼ ਦਿੱਤਾ ਜਾਏ।'

ਬੰਦਾ ਸਿੰਘ ਹੈਰਾਨ ਹੋਇਆ। ਉਸਨੇ ਤਾਂ ਸੋਚਿਆ ਸੀ।, ਸ਼ੇਰ ਮੁਹੰਮਦ ਖਾਨ ਦੇ ਸਰਹਿੰਦ ਦੀ ਜੰਗ ਵਿਚ ਮਾਰੇ ਜਾਣ ਪਿਛੋਂ, ਮਲੇਰ ਕੋਟਲਾ ਵਾਲੇ ਕਾਫ਼ੀ ਰੋਹ ਅਤੇ ਗੁੱਸੇ ਵਿਚ ਹੋਣਗੇ। ਉਸ ਨੂੰ ਤਕੜੀ ਟੱਕਰ ਦੇਣਗੇ। ਪਰ ਏਥੇ ਤਾਂ ਸ਼ਹਿਰ ਦੇ ਚੌਧਰੀ, ਅਮੀਰ...ਮਿਹਰਬਾਨ ਹੋ ਕਰ ਖ਼ੁਦ ਹੀ ਪੇਸ਼ ਹੋ ਗਏ ਨੇ।

ਸਿੰਘ ਜੈਕਾਰੇ ਛੱਡ ਛੱਡ ਬੰਦਾ ਸਿੰਘ ਪਾਸੋਂ ਮਲੇਰ ਕੋਟਲਾ ਲੁੱਟਣ ਦਾ ਇਸ਼ਾਰਾ ਭਾਲਦੇ ਸਨ। ਬੰਦਾ ਸਿੰਘ ਨੇ ਉਹਨਾਂ ਨੂੰ ਰੋਕਿਆ ਤੇ ਸ਼ਾਂਤ ਰਹਿਣ ਲਈ ਕਿਹਾ। ਫਿਰ ਸ਼ਹਿਰ ਵਾਸੀਆਂ ਨੂੰ ਮੁਖ਼ਾਤਿਬ ਹੋਇਆ-'ਇਥੇ ਸਿੱਖ ਬੀਬੀ ਦਾ ਨਿਰਾਦਰ ਕਰਕੇ, ਉਸਨੂੰ ਕਬਰ ਵਿਚ ਦਫਨਾ ਦਿੱਤਾ ਗਿਆ ਸੀ। ਉਸਨੂੰ ਕਬਰ ਵਿਚੋਂ ਨਿਕਾਲ ਕਰ ਸਿੱਖ ਮਰਯਾਦਾ ਅਨੁਸਾਰ ਦਾਹ-ਸਸਕਾਰ ਆਪ ਦੇ ਜ਼ਿਮੇ ਹੈ। ਇਹ ਨਜ਼ਰਾਨਾ ਜੋ ਆਪ ਲੈ ਕਰ ਆਏ ਹੋ। ਇਸ ਨਾਲ ਸਿੱਖ ਬੀਬੀ ਦੀ ਯਾਦਗਾਰ ਕਾਇਮ ਕਰੋ। ਦੂਸਰੀ ਬਾਤ, ਅਸੀਂ ਇਥੇ ਅੱਜ ਤੋਂ ਖਾਲਸਾ ਪੰਚਾਇਤ ਕਾਇਮ ਕਰਦੇ ਹਾਂ। ਹਾਕਮਾਂ, ਚੌਧਰੀਆਂ, ਅਮੀਰਾਂ ਨੂੰ ਹਰ ਕਾਰਜ, ਪੰਚਾਇਤ ਦੀ ਸਲਾਹ ਨਾਲ ਕਰਨਾ ਹੋਵੇਗਾ।'

-ਆਪਦੇ ਹੁਕਮ ਦੀ ਪਾਲਣਾ ਹੋਵੇਗੀ।' ਕੁਝ ਸ਼ਹਿਰੀ ਇਕ ਸਾਥ ਬੋਲੇ।

ਦੁਪਹਿਰ ਤੱਕ ਬੰਦਾ ਸਿੰਘ ਆਪਣੀ ਖਾਲਸਾ ਫੌਜ ਨਾਲ ਮਲੇਰ ਕੋਟਲਾ ਰਿਹਾ। ਸ਼ਹਿਰ ਵਾਸੀਆਂ ਦੀ ਬੇਨਤੀ ਕਰਨ ਤੇ ਲੰਗਰ ਵੀ ਛਕਿਆ। ਜਦ ਸਰਹਿੰਦ ਵੱਲ ਮੋੜੇ ਪਾਉਣ ਲੱਗਾ ਤਾਂ ਬੰਦਾ ਸਿੰਘ ਨਾਲ ਆਏ ਘੁੜਾਣੀ ਦੇ ਨਵੇਂ ਨਿਯੁਕਤ ਕੀਤੇ ਥਾਣੇਦਾਰ ਬਾਲਕਾ ਸਿੰਘ ਨੇ ਕਿਹਾ:

-ਖਾਲਸਾ ਜੀ, ਏਥੋਂ ਚੌਦਾਂ ਪੰਦਰਾਂ ਕੋਹ ਰਾਏਕੋਟ ਹੈ। ਉਸਦਾ ਫ਼ੌਜਦਾਰ ਗੈਰ-ਮੁਸਲਮਾਨਾਂ ਉਪਰ ਬੜੇ ਜ਼ੁਲਮ ਕਰਦਾ ਹੈ। ਮੁਜ਼ਾਰੇ ਲਗਾਨ ਨਹੀਂ ਦੇ ਸਕਦੇ ਤਾਂ ਉਹਨਾਂ ਦੀਆਂ ਔਰਤਾਂ ਅਤੇ ਲੜਕੀਆਂ ਲੈ ਜਾਂਦਾ ਹੈ।'

-ਚਲੋ, ਉਸਨੂੰ ਵੀ ਵੇਖ ਲਈਏ।'

ਸਿੰਘਾਂ ਨੇ ਰਾਏਕੋਟ ਵੱਲ ਮੂੰਹ ਕਰ ਲਿਆ।

* * *

ਸਿੰਘਾਂ ਦੀ ਫੌਜ ਅਜੇ ਰਾਹ ਵਿਚ ਹੀ ਸੀ। ਰਾਏਕੋਟ ਅੰਦਰ ਚੀਖ਼-ਚਿਹਾੜਾ ਮੱਚ ਗਿਆ। ਲੋਕ ਆਪਣਾ ਕੀਮਤੀ ਸਮਾਨ ਸਾਂਭਣ ਲੱਗੇ। ਡਰਦੇ ਮੁਸਲਮਾਨ ਲੁਧਿਆਣੇ ਵੱਲ ਨੱਠਣ ਲੱਗੇ। ਫੌਜਦਾਰ ਅਤੇ ਉਸਦੇ ਸਿਪਾਹੀਆਂ ਨੇ ਰੋਕਣ ਦੀ ਬਹੁਤ ਕੋਸ਼ਿਸ਼ ਕੀਤੀ ਪਰ ਫੌਜਦਾਰ ਦਾ ਹੁਕਮ ਮੰਨਣ ਲਈ ਕੋਈ ਤਿਆਰ ਨਹੀਂ ਸੀ। ਇਕ ਮੌਲਵੀ ਨੇ ਕਿਹਾ-'ਕਾਫ਼ਰ ਬੰਦੇ ਨੇ ਸਢੌਰਾ, ਸਮਾਣਾ ਔਰ ਸਰਹਿੰਦ ਦਾ ਕੀ ਹਾਲ ਕੀਤਾ ਏ, ਤੈਨੂੰ ਇਲਮ ਹੈ? ਰਾਏਕੋਟ ਦੀ ਕੀ ਹਸਤੀ ਏ,ਉਸ ਸਾਹਮਣੇ ਟਿਕ ਜਾਏ। ਇਹ ਤਾਂ ਪਰਿੰਦੇ ਦੇ ਆਲ੍ਹਣੇ ਵਾਂਗ ਖਿੰਡ ਜਾਏਗਾ।'

ਅੰਦਰੋਂ ਤਾਂ ਫੌਜਦਾਰ ਵੀ ਡਰਿਆ ਹੋਇਆ ਸੀ। ਉਸਨੂੰ ਪਤਾ ਸੀ, ਸਿਪਾਹੀ ਬੰਦਾ ਸਿੰਘ ਦਾ ਨਾਮ ਸੁਣਕੇ ਹੀ ਹਥਿਆਰ ਸੁੱਟ ਕੇ ਭੱਜ ਖੜ੍ਹਦੇ ਨੇ। ਉਸਨੇ ਆਪਣੇ ਖ਼ਾਸ ਸਲਾਹਕਾਰਾਂ ਨਾਲ ਬੰਦਾ ਸਿੰਘ ਨੂੰ ਰਾਏਕੋਟ ਦੇ ਬਾਹਰ ਹੀ ਮਿਲਣ ਅਤੇ ਅਧੀਨਗੀ ਕਬੂਲ ਕਰ ਲੈਣ ਦੀ ਵਿਉਂਤ ਬਣਾਈ। ਸਾਰੇ ਮਲੇਰ ਕੋਟਲਾ ਵੱਲ ਤੁਰ ਪਏ।

ਬੰਦਾ ਸਿੰਘ ਤਾਂ ਹੁਣ ਤੱਕ ਰਾਏਕੋਟ ਦੀ ਜੂਹ ਲੰਘ ਆਇਆ ਸੀ। ਉਡਦੀ ਧੂੜ ਵੇਖਕੇ ਫੌਜਦਾਰ ਅਤੇ ਉਸਦੇ ਸਲਾਹਕਾਰ ਰੁਕ ਗਏ।

ਬੰਦਾ ਸਿੰਘ ਨੂੰ ਜਦ ਬਿਨ੍ਹਾਂ ਹਥਿਆਰਾਂ ਤੋਂ ਵੱਡੀ ਗਿਣਤੀ ਵਿਚ ਸ਼ਹਿਰੀ ਖੜ੍ਹੇ ਹੋਣ ਬਾਰੇ ਦੱਸਿਆ ਗਿਆ ਤਾਂ ਉਸਨੇ ਤੁਰੰਤ ਸਿੰਘਾਂ ਨੂੰ ਰੁਕਣ ਦਾ ਹੁਕਮ ਦਿੱਤਾ।

ਗਲਬਾਤ ਹੋਈ ਤਾਂ ਫੌਜਦਾਰ ਨੇ ਬਿਨ੍ਹਾਂ ਸ਼ਰਤ ਬੰਦਾ ਸਿੰਘ ਦੇ ਅਧੀਨ ਰਹਿਣਾ ਸਵੀਕਾਰ ਕਰ ਲਿਆ। ਫੌਜਦਾਰ ਦੇ ਸਾਰੇ ਜ਼ੁਲਮਾਂ ਨੂੰ ਨਜ਼ਰਅੰਦਾਜ਼ ਕਰਦਿਆਂ, ਰਾਏਕੋਟ ਅੰਦਰ ਦਾਖਲ ਹੋ ਕੇ ਬੰਦਾ ਸਿੰਘ ਨੇ ਖਾਲਸਾ ਪੰਚਾਇਤ ਸਥਾਪਿਤ ਕਰਦਿਆਂ, ਫੌਜਦਾਰ ਨੂੰ ਹੁਕਮ ਦਿੱਤਾ–'ਅੱਜ ਤੋਂ ਸਾਰੇ ਫੈਸਲੇ ਖਾਲਸਾ ਪੰਚਾਇਤ ਦੀ ਸਲਾਹ ਨਾਲ ਹੋਣਗੇ। ਅੱਜ ਤੋਂ ਜ਼ਮੀਨਾਂ ਹਲ–ਵਾਹਕਾਂ ਦੀਆਂ ਹੋਣਗੀਆਂ। ਗੈਰ ਮੁਸਲਮਾਨਾਂ ਉਪਰ ਕੋਈ ਜ਼ੁਲਮ ਨਹੀਂ ਹੋਵੇਗਾ।'

ਫੌਜਦਾਰ ਹਰ ਹੁਕਮ ਮੰਨਦਾ ਗਿਆ।

–ਸਰਹਿੰਦ ਚਲੋ।' ਵਿਹਲਾ ਹੁੰਦਿਆਂ ਹੀ ਬੰਦਾ ਸਿੰਘ ਨੇ ਕਿਹਾ।

–ਖ਼ਿਦਮਤ ਕਰਨ ਦਾ ਮੌਕਾ ਤਾਂ ਦਿਓ ਸਿੰਘ ਜੀ।' ਫੌਜਦਾਰ ਨੇ ਮੁਗਲਈ ਅੰਦਾਜ਼ ਵਿਚ ਸਲਾਮ ਕਰਦਿਆਂ ਕਿਹਾ।

–ਬੜੇ ਮੌਕੇ ਆਉਣਗੇ।' ਬੰਦਾ ਸਿੰਘ ਨੇ ਮੁੱਛਾਂ ਸੁਆਰਦਿਆਂ ਕਿਹਾ।

ਸਿੰਘਾਂ ਨੇ ਘੋੜੇ ਸਰਹਿੰਦ ਵੱਲ ਮੋੜ ਲਏ।

-----0-----

## 45

ਮਾਲਵੇ ਦਾ ਇਕ ਪਿੰਡ। ਵੇਲਾ ਤਿੱਖੜ ਦੁਪਹਿਰ।

ਪਿੰਡ ਦੇ ਵਿਚਕਾਰ ਖੁਲ੍ਹੇ ਚੁਗਾਨ ਵਿਚ, ਨਿੰਮ, ਬੋਹੜ ਤੇ ਪਿੱਪਲ ਦੀ ਤ੍ਰਵੈਣੀ। ਤ੍ਰਵੈਣੀ ਦੁਆਲੇ ਗੋਲ ਕੱਚਾ ਥੜ੍ਹਾ। ਥੜ੍ਹੇ ਉਪਰ, ਪਿੰਡ ਦੇ ਗੱਭਰੂ, ਅਮਲੀ, ਬਜ਼ੁਰਗ ਅਤੇ ਹੋਰ ਵਿਹਲੇ ਬੰਦੇ ਇਥੇ ਅਕਸਰ ਦੁਪਹਿਰ ਕੱਟਣ ਆਉਂਦੇ ਹਨ। ਕਦੇ ਹੇਠਾਂ ਪੱਟੀਆਂ ਵਿਛਾ ਲੈਂਦੇ। ਕਦੇ ਖੇਸ, ਕਦੇ ਦੋੜੇ ਕਦੇ ਉਂਜ ਹੀ ਥੜ੍ਹਾ ਸੁੰਭਰ ਕੇ ਬੈਠ ਜਾਂਦੇ। ਅੱਜ ਵੀ ਪਿੰਡ ਦੇ ਰਲਵੇਂ ਮਿਲਵੇਂ ਲੋਕ ਬੈਠੇ ਹੋਏ ਸਨ। ਹਵਾ ਬੰਦ ਸੀ। ਪੱਤਾ ਨਹੀਂ ਸੀ ਹਿਲਦਾ। ਬਜ਼ੁਰਗਾਂ ਨੇ ਆਪਣੇ ਕੁੜਤੇ ਉਤਾਰ ਕੇ ਪਾਸੇ ਰੱਖੇ ਹੋਏ ਸਨ। ਹਰ ਰੋਜ਼ ਬਿਨਾਂ ਨਾਗਾ ਆਉਣ ਵਾਲੇ, ਬਜ਼ੁਰਗ ਫੂਲਾ ਸਿੰਘ, ਨੱਥੂ ਅਮਲੀ, ਬੋਹੜ ਸਿੰਘ, ਬੋਤਾ ਸਿੰਘ, ਛੱਜੂ ਨਾਈ ਤੇ ਮਰਾਸੀ ਬੂਟਾ ਅਲ਼ੀ ਤਾਂ ਬੈਠੇ ਹੀ ਸਨ। ਕੁਝ ਗੱਲਾਂ ਦਾ ਚਸਕਾ ਲੈਣ ਆਏ ਸਨ। ਪਤਾ ਨਹੀਂ ਨੱਥੂ ਅਮਲੀ ਨੇ ਕੋਈ ਸ਼ੁਰਲੀ ਛੱਡੀ ਜਾਂ ਮਰਾਸੀ ਬੂਟੇ ਅਲੀ ਨੇ ਕਿਸੇ ਦੇ ਚੋਭ ਲਾਈ, ਸਾਰੇ ਉੱਚੀ ਉੱਚੀ ਹੱਸਣ ਲੱਗੇ। ਇਕ ਪਾਸੇ ਲਟੈਣ ਵਰਗੇ ਭਾਰੇ ਵੱਢੇ ਤਣੇ ਉਪਰ ਚੜ੍ਹ ਚੜ੍ਹ ਖੇਡ ਰਹੇ ਬੱਚੇ, ਹੈਰਾਨੀ ਨਾਲ ਹਸਦਿਆਂ ਵੱਲ ਵੇਖਣ ਲੱਗੇ।

–ਮਰਾਸੀਆ ਕਿਤੇ ਗੁਰੂ ਦੇ ਸਿੰਘਾਂ ਅੜਿਕੇ ਨਾ ਆਜੀਂ, ਸੋਧਾ ਲਾ ਦੇਣਗੇ।' ਨੱਥੂ ਅਮਲੀ ਨੇ ਕਿਹਾ।

–ਤੂੰ ਗੁਰੂ ਦਾ ਸਿੱਖ ਨੀ ਹੈਗਾ ? ' ਬੂਟੇ ਅਲੀ ਨੇ ਉਸਦੀ ਕੱਤਰੀ ਦਾੜ੍ਹੀ ਵੇਖ ਕੇ ਛੇੜਿਆ।

–ਮਾਈ ਨੇ ਤਾਂ ਸਿੱਖ ਈ ਜੰਮਿਆ ਸੀ ਮੈਥੋਂ ਈ ਊਚ ਨੀਚ ਹੋਗੀ।' ਅਮਲੀ ਨੇ ਨਸਵਾਰ ਦੀ ਚੂੰਢੀ ਖਿੱਚਦਿਆਂ ਕਿਹਾ ਤੇ ਸਾਰੇ ਫੇਰ ਹੱਸ ਪਏ।

ਉਦੋਂ ਹੀ ਨਵੇਂ ਆਇਆਂ ਵਿਚੋਂ ਤੇਗਾ ਸਿੰਘ ਨੇ ਵੇਖਿਆ ਇਕ 45-50 ਸਾਲਾਂ ਦਾ ਓਪਰਾ ਬੰਦਾ.; 'ਹੋ ਗਿਆ, ਬਈ ਹੋ ਗਿਆ।' ਬਾਂਹ ਖੜ੍ਹੀ ਕਰਕੇ ਕਹਿੰਦਾ ਤ੍ਰਵੈਣੀ ਵਲ ਆ ਰਿਹਾ ਸੀ। ਤੇਗਾ ਸਿੰਘ ਦੇ ਦੱਸਣ ਤੇ ਸਾਰੇ ਚੁੱਪ ਹੋ ਗਏ।

–ਹੋ ਗਿਆ ਸਿੰਘੋ, ਹੋ ਗਿਆ।' ਓਪਰੇ ਬੰਦੇ ਨੇ ਨੇੜੇ ਆਣ ਕੇ ਫੇਰ ਕਿਹਾ।

ਸਾਰੇ ਹੈਰਾਨ ਹੋਏ ਉਸ ਵੱਲ ਤੱਕਣ ਲੱਗੇ।

ਸਿਰ ਉਪਰ ਵੱਟਦਾਰ ਪਗੜੀ। ਪੱਕਾ ਰੰਗ, ਭਰਵੀਂ-ਕਰੜ ਬਰੜੀ ਦਾਹੜੀ। ਅੱਖਾਂ ਮੋਟੀਆਂ, ਖੁਲ੍ਹੇ ਹੱਡ ਪੈਰ। ਦਰਮਿਆਨਾ ਕੱਦ। ਤੇੜ ਖੱਦਰ ਦਾ ਮੈਲਾ ਜਿਹਾ ਕੁੜਤਾ, ਗੋਡਿਆਂ ਤੱਕ ਲੰਮਾ। ਹੇਠਾਂ ਤੰਗ ਮੂਹਰੀ ਦਾ ਕਛਹਿਰਾ। ਬਾਂਹ ਵਿਚ ਮੋਟਾ ਕੜਾ ਲੋਹੇ ਦਾ। ਪੈਰੀਂ ਧੌੜੀ ਦੀ ਜੁੱਤੀ। ਜਿਹੜੀ ਮਿੱਟੀ ਘੱਟੇ ਨਾਲ ਬਦਰੂਪ ਹੋਈ ਪਈ ਸੀ। ਖੱਦਰ ਦੇ ਪਰਨੇ ਨਾਲ ਕਮਰਕੱਸਾ ਕੀਤਾ ਹੋਇਆ ਸੀ। ਹੱਥ ਵਿਚ ਲੰਮੀ ਡਾਂਗ ਵਾਲਾ ਬਰਛਾ ਸੀ। ਵੇਖਣ ਨੂੰ ਲਗਦਾ ਸੀ, ਉਹ ਲੰਮਾ ਪੈਂਡਾ ਮਾਰ ਕੇ ਆਇਆ ਹੈ। ਲੱਤਾਂ, ਕਪੜੇ, ਮੂੰਹ...ਧੂੜ ਨਾਲ ਭਰੇ ਹੋਏ ਸਨ।

–ਖਾਲਸਾ ਜੀ, ਵਾਹਿਗੁਰੂ ਜੀ ਕੀ ਫਤਿਹ।' ਓਪਰੇ ਬੰਦੇ ਨੇ, ਬਰਛਾ ਥੋੜ੍ਹਾ ਜਿਹਾ ਉਪਰ ਵੱਲ ਲਹਿਰਾ ਕੇ ਆਖਿਆ।

ਦੂਸਰੇ ਤਾਂ ਉਸਦੇ ਰੰਗ-ਢੰਗ ਵੱਲ ਹੀ ਵਿੰਹਦੇ ਰਹੇ। ਫੂਲਾ ਸਿੰਘ ਨੇ ਜਵਾਬ ਦਿੱਤਾ:

–ਫਤੇਹ ਸਿੰਘਾ ਫਤਿਹ।'

–ਗੁਰੂ ਦੇ ਸਿੱਖੋ, ਹੋ ਗਿਆ।' ਆਏ ਬੰਦੇ ਨੇ ਧੂੜ ਨਾਲ ਅੱਟੇ ਚਿਹਰੇ ਉਪਰ ਖੇੜਾ ਲਿਆਉਂਦਿਆਂ ਫਿਰ ਕਿਹਾ।

–ਕੀ ਹੋ ਗਿਆ ਭਾਈ ? ' ਬਾਬਾ ਫੂਲਾ ਸਿੰਘ ਨੇ ਪੁੱਛਿਆ।

–ਖਾਲਸੇ ਦਾ ਰਾਜ ਹੋ ਗਿਆ, ਗੁਰੂ ਦੇ ਸਿੱਖੋ।' ਬੰਦੇ ਨੇ ਉਸੇ ਰੌਂਅ ਵਿਚ ਦੱਸਿਆ।

–ਖਾਲਸੇ ਦਾ ਰਾਜ ਹੋ ਗਿਆ ? ' ਕਈ ਜਣੇ ਇਕ ਸਾਥ ਬੋਲੇ। ਨੱਥੂ ਅਮਲੀ ਨੇ ਜੋਸ਼ ਵਿਚ ਖੜ੍ਹਾ ਹੋ ਕੇ ਕਤਰੀ ਦਾੜ੍ਹੀ ਤੇ ਹੱਥ ਫੇਰਦਿਆਂ, ਜੈਕਾਰਾ ਛੱਡਿਆ। ਤ੍ਰਵੈਣੀ ਉਪਰ ਬੈਠੇ ਕਾਂ ਘੁੱਗੀਆਂ ਉੱਡ ਗਏ। ਬੂਟਾ ਅਲੀ, ਛੱਜੂ ਨਾਈ ਦੇ ਪਿੱਛੇ ਹੋ ਗਿਆ।

–ਤੂੰ ਕਿਵੇਂ ਜਾਣਿਆਂ ਬਈ ਸਿੰਘਾ ? ' ਬੋਤਾ ਸਿੰਘ ਨੇ ਪੁੱਛਿਆ।

–ਆ ਬੈਠ ਪਹਿਲਾਂ, ਸਾਹ ਲੈ...।' ਬੋਹੜ ਸਿੰਘ ਨੇ ਕਹਿੰਦਿਆਂ, ਉਹਦੇ ਲਈ ਥਾਂ ਬਣਾਇਆ।

ਓਪਰੇ ਬੰਦੇ ਨੇ ਲੱਕ ਨਾਲੋਂ ਪਰਨਾ ਖੋਲ੍ਹਿਆ। ਪਹਿਲਾਂ ਮੂੰਹ ਪੂੰਝਿਆ, ਫਿਰ ਕਪੜੇ ਝਾੜੇ, ਜੁੱਤੀ ਝਾੜੀ ਤੇ ਉਹਨਾਂ ਲਾਗੇ ਬਹਿ ਗਿਆ।

–ਅੰਨ ਪਾਣੀ ਦਾ ਦੱਸ ? ' ਫੂਲਾ ਸਿੰਘ ਨੇ ਪੁੱਛਿਆ।

–ਭੋਜਨ ਤਾਂ ਲਾਗੇ ਦੇ ਪਿੰਡੋਂ ਈ ਕਰ ਆਇਆਂ, ਗੁਰੂ ਦੇ ਸਿੰਘੋ। ਜਲ ਛਕੂੰਗਾ।'

–ਜਾਹ ਵਈ ਚੋਬਰਾ, ਮੇਰਿਆ ਸ਼ੇਰਾ, ਘੜਾ ਈ ਚੁੱਕ ਲਿਆ ਏਥੇ। ਸਿੰਘ ਦੇ ਪੱਜ ਨਾਲ ਅਸੀਂ ਵੀ ਛੱਕ ਲਵਾਂਗੇ।'

–ਬਾਬਾ ਲੱਸੀ ਦਾ ਚਟੂਰਾ ਨਾ ਚੁੱਕ ਲਿਆਂਵਾ ? ' ਗੱਭਰੂ ਨੇ ਪੁੱਛਿਆ।

ਨੱਥੂ ਅਮਲੀ ਪਹਿਲਾਂ ਈ ਬੋਲ ਪਿਆ–'ਨੂੰਹ ਪੁੱਛਦੀ ਐ, ਬਾਬਾ ਜੀ ਦਾਲ 'ਚ ਘਿਉ ਪਾ ਦਿਆਂ, ਬਾਬਾ ਆਂਹਦਾ, ਸਹੁਰੀਏ ਐਹੋ ਜਾ ਕੰਮ ਪੁੱਝ ਕੇ ਕਰੀਦਾ ਹੁੰਦਾ।'

ਸਾਰੇ ਹੱਸ ਪਏ। ਗੱਭਰੂ ਲੰਮੇ ਕਦਮੀਂ ਆਪਣੇ ਘਰ ਵੱਲ ਤੁਰ ਗਿਆ।

–ਕਿਹੜੇ ਪਾਸਿਉਂ ਆ ਰਿਹੈ ਸਿੰਘਾ ? ' ਬੋਤਾ ਸਿੰਘ ਨੇ ਗੱਲ ਛੇੜੀ।

–ਮਲੇਰ ਕੋਟਲੇ ਵਲੋਂ ਆਇਆਂ। ਪਹਿਲਾਂ ਸਰਹਿੰਦ ਸੀਗ੍ਹਾ।'

–ਕਿਧਰ ਹੋ ਗਿਆ ਖਾਲਸਾ ਰਾਜ– ? ' ਬੋਹੜ ਸਿੰਘ ਨੇ ਪੁੱਛਿਆ।

–ਵਾਹ !' ਸਿੰਘ ਹੈਰਾਨ ਹੋਇਆ–' ਪਤਾ ਨਹੀਂ ਥੋਨੂੰ ? ਗੁਰੂ ਦੇ ਬੰਦੇ ਦਾ ਤਾਂ ਪਤਾ ਹੋਣਾ ?'

–ਜੀਹਨੂੰ ਬੰਦਾ ਸੂੰਹ ਬਹਾਦਰ ਕਹਿੰਦੇ ਐ ? ' ਬੋਹੜ ਸਿੰਘ ਨੇ ਪੁੱਛਿਆ।

–ਹਾਂਅ, ਉਹੀ। ਗੁਰੂ ਜੀ ਨੇ ਭੇਜਿਐ ਉਹਨੂੰ ਦੱਖਣ ਵਲੋਂ।' ਸਿੰਘ ਨੇ ਦੱਸਿਆ।

–ਸੁਣਦੇ ਆਂ, ਉਹ ਬੰਦਾ ਕਾਲਾ ਜਾਦੂ ਜਾਣਦਾ, ਦੇਹ ਪਲਟ ਲੈਂਦਾ।' ਛੱਜੂ ਨਾਈ ਨੇ ਪੁੱਛਿਆ।

–ਏਸ ਗੱਲ ਦਾ ਪਤਾ ਨਹੀਂ। ਅਸੀਂ ਐਹੋ ਜਾਂ ਕੁਸ਼ ਵੇਖਿਆ ਸੀ। ਪਰ ਬੰਦਾ ਸਿੰਘ ਬਹਾਦਰ ਨੇ ਆਉਂਦਿਆਂ ਹੀ ਤੁਰਕਾਂ ਦੇ ਨੱਕ 'ਚ ਦਮ ਕਰਤਾ ਸਿੰਘੋ। ਪਹਿਲਾਂ ਸਮਾਣਾ ਥੇਹ ਕੀਤਾ, ਫੇਰ ਸਢੌਰਾ। ਸਰਹਿੰਦ ਦੇ ਨਵਾਬ ਨੂੰ ਤਾਂ ਘੋੜਿਆਂ ਪਿਛੇ ਬੰਨ੍ਹ ਕੇ ਘੜੀਸਿਆ। ਐਂ ਲਿਆ ਛੋਟੇ ਸਾਹਿਬਜ਼ਾਦਿਆਂ ਦਾ ਬਦਲਾ।'

–ਬੱਲੇ ਉਏ ਤੇਰੇ, ਬੰਦਾ ਸੂੰਹ ਬਹਾਦਰਾ। ਰੱਖ ਵਖਾਈ ਸਿੰਘਾਂ ਦੀ।' ਬੋਹੜ ਸਿੰਘ ਸੁਣਕੇ ਖੁਸ਼ ਹੋ ਗਿਆ।

–ਤੂੰ ਆਂਹਦਾ ਸੀ ਬਈ, ਖਾਲਸਾ ਰਾਜ ਹੋ ਗਿਆ। ਉਹ ਕੀ ਗੱਲ ਹੋਈ।' ਤੇਗਾ ਸਿੰਘ ਨੇ ਪੁੱਛਿਆ।

–ਰਾਜ ਐਂ ਚੁੱਪ ਚਪੀਤੇ ਹੋ ਜਾਂਦੇ ਐ ? ' ਬੋਤਾ ਸਿੰਘ ਹੈਰਾਨੀ ਨਾਲ ਬੋਲਿਆ।

–ਓ ਭਾਈ ਮੇਰਿਓ, ਤੁਸੀਂ ਤਾਂ ਐਥੇ ਬੈਠੇ ਐਂ ਤ੍ਰਵੈਣੀ ਦੀ ਛਾਂ ਹੇਠ। ਥੋਨੂੰ ਕੀ ਪਤਾ ਲੱਗਣਾ। ਜੰਗ ਦੇ ਮੈਦਾਨ ਵਿਚ ਜਾਵੋ ਤਾਂ ਪਤਾ ਲੱਗੇ। ਮਾਂਵਾਂ ਨੂੰ ਪੁੱਤ ਨਹੀਂ ਸਿਆਣਦੇ ਉਥੇ। ਮਾਰ ਕੱਟ–ਵੱਢ ਕਿਸੇ ਦੀ ਬਾਂਹ ਹੈਨੀ ਜਾਂ ਕਿਸੇ ਦਾ ਸਿਰ ਹੈਨੀ। ਚੁੱਪ–ਚਪੀਤੇ ਥੋੜ੍ਹੇ ਈ ਹੋ ਗਿਆ ਖਾਲਸਾ ਰਾਜ। ਓਥੇ ਲੋਥਾਂ ਤਾਂ ਐਂ ਪਈਆਂ ਹੁੰਦੀਐਂ, ਜਿਵੇਂ ਵਾਹਣ 'ਚ ਡਲੇ ਪਏ ਹੁੰਦੇ ਐ। ਸੂੱਲ੍ਹਿਆਂ ਨੇ ਵੀ ਸਿੰਘਾਂ ਦੇ ਆਹੂ ਲਾਹਤੇ। ਸਿੰਘਾਂ ਨੇ ਵੀ ਦੱਸ–ਤਾ, ਅਸੀਂ ਗੁਰੂ ਦੇ ਸਿੱਖ ਆਂ। ਡਰਦੇ ਸੁੱਥਣਾਂ ਵਿਚ ਈ ਹੱਗ ਦਿੰਦੇ ਸੀ।'

ਆਏ ਓਪਰੇ ਬੰਦੇ ਦੀ ਗੱਲ ਸੁਣਦੇ ਸਾਰੇ ਫੇਰ ਹੱਸ ਪਏ।

–ਬੰਦਾ ਸਿੰਘ ਬਹਾਦਰ ਨੇ ਤਾਂ ਖਾਲਸਾ ਰਾਜ ਦਾ ਸਿੱਕਾ ਵੀ ਚਲਾ ਦਿਤੈ।' ਕਹਿੰਦਿਆਂ ਉਸ ਬੰਦੇ ਨੇ ਖੀਸੇ ਵਿਚ ਹੱਥ ਪਾਇਆ ਤੇ ਇਕ ਚਾਂਦੀ ਦਾ ਚਮਕਦਾ ਸਿੱਕਾ ਕੱਢਕੇ ਟਹਿਕਰੇ 'ਚ ਕਿਹਾ:

–ਆਹ ਵੇਖੋ।'

ਸਾਰੇ ਹੈਰਾਨ ਹੋ ਕੇ ਵੇਖਣ ਲੱਗੇ। ਫਿਰ ਸਭਨਾਂ ਨੇ ਵਾਰੀ ਵਾਰੀ ਆਪਣੇ ਹੱਥਾਂ 'ਚ ਫੜਕੇ ਪੁੱਠਾ ਸਿੱਧਾ ਕਰਕੇ ਵੇਖਿਆ।

–ਖਾਲਸ ਚਾਂਦੀ ਦਾ ਐ, ਟਣਕਾ ਕੇ ਤਾਂ ਵੇਖੋ।' ਬੰਦੇ ਨੇ ਗਰਵ ਨਾਲ ਕਿਹਾ।

ਨੱਥੂ ਅਮਲੀ ਨੇ, ਬੋਹੜ ਸਿੰਘ ਕੋਲੋਂ ਸਿੱਕਾ ਫੜਕੇ, ਉਂਗਲ 'ਤੇ ਰੱਖਕੇ ਅੰਗੂਠੇ ਨਾਲ ਉਪਰ ਵੱਲ ਉਛਾਲਿਆ ਤਾਂ ਸੱਚ ਹੀ ਸਿੱਕਾ ਟੁਣਕਿਆ। ਅਮਲੀ ਨੇ ਉਪਰੋਂ ਹੀ ਬੋਚਦਿਆਂ, ਕਿਹਾ; 'ਵਾਹ। ਕਿਥੇ ਬਣਾਇਆ ਹੋਊ ਸਿੱਕਾ। ਚਾਰ–ਚੁਫੇਰੇ ਤਾਂ ਤੁਰਕਾਂ ਦੇ ਸੂਹੀਏ ਫਿਰਦੇ ਐ ?'

–ਲੋਹਗੜ੍ਹ ਗੜ੍ਹੀ ਦੁਆਲੇ ਪਹਾੜੀਆਂ ਦਾ ਘਾਟੈ। ਇਕ ਪਹਾੜੀ ਉਪਰ ਨਗਾਰਾ ਵਜਾਉਣ ਵਾਲੇ ਬੈਠੇ ਐ। ਦੂਜੀ ਪਹਾੜੀ ਉਪਰ ਟਕਸਾਲ ਬਣਾਈ ਐ, ਉਥੇ ਭੱਠੀਆਂ 'ਚ ਢਾਲਦੇ ਐ ਸੋਨਾ, ਚਾਂਦੀ। ਕਮਾਲ ਦੀਆਂ ਪਹਾੜੀਆਂ ਨੇ, ਉਥੇ ਜਾਕੇ ਈ ਪਤਾ ਲਗਦਾ ਐ ਖਾਲਸਾ ਜੀ। ਇਕ ਘਾਟੀ ਤਾਂ ਐਹੋ ਜੀ ਤੰਗ ਐ, ਬੜੀਆਂ ਚੋਰ ਮੋਰੀਆਂ ਓਥੇ। ਬੰਦਾ ਸਿੰਘ ਬਹਾਦਰ ਆਖਦੈ– ਔਖੀ ਘੜੀ ਵੇਲੇ ਇਹ ਚੋਰ ਘਾਟੀਆਂ ਬੜੇ ਕੰਮ ਆਉਣਗੀਆਂ। ਜਾ ਕੇ ਤਾਂ ਵੇਖ ਕਦੇ ਜੰਗਲਾਂ 'ਚ ਮੰਗਲ ਲੱਗੇ ਪਏ ਐ..' ਓਪਰੇ ਬੰਦੇ ਨੇ ਪੂਰੇ ਗਰਵ ਨਾਲ ਦੱਸਿਆ।

–ਦਿੱਲੀ ਦਾ ਮੁਸਲਮਾਨ ਬਾਦਸ਼ਾਹ, ਚੱਲਣ ਦੇਊ ਖਾਲਸੇ ਦਾ ਸਿੱਕਾ ਬਈ ? ' ਬੋਹੜ ਸਿੰਘ ਨੇ ਬੇ–ਯਕੀਨੀ ਜਿਹੀ ਨਾਲ ਪੁੱਛਿਆ।

–ਦਿੱਲੀ ਦਾ ਬਾਦਸ਼ਾਹ ਤਾਂ ਆਪ ਡਰਿਆ ਬੈਠੈ। ਆਪਣੇ ਪਿੰਡਾਂ 'ਚੋਂ ਬਾਹਰ ਤਾਂ ਨਿਕਲੋ। ਵੇਖੋ ਗੁਰੂ ਦੇ ਬੰਦੇ ਨੇ, ਤੁਰਕਾਂ ਨੂੰ ਕਿਵੇਂ ਭਾਜੜਾਂ ਪਾਈਆਂ ਨੇ। ਬੰਦਾ ਸਿੰਘ ਬਹਾਦਰ ਤਾਂ ਜਿਧਰ ਵੀ ਚੜ੍ਹਾਈ ਕਰਦਾ, ਮੁਗਲ ਹਾਕਮ ਪਹਿਲਾਂ ਈ ਨਜ਼ਰਾਨੇ ਲੈ ਕੇ ਆ ਖੜ੍ਹਦੇ ਐ।'

–ਮੰਨਣ 'ਚ ਨੀ ਆਉਂਦੀ ਤੇਰੀ ਗੱਲ ਗੁਰ ਸਿੱਖਾ।' ਬੋਤਾ ਸਿੰਘ ਨੇ ਨੱਥੂ ਤੋਂ ਸਿੱਕਾ ਫੜਕੇ ਓਪਰੇ ਬੰਦੇ ਨੂੰ ਵਾਪਸ ਫੜਾਉਂਦਿਆਂ ਕਿਹਾ।

–ਸਿੰਘੋ ਮੈਂ ਏਥੇ ਗੱਲ ਮਨਵਾਉਣ ਨੀ ਆਇਆ ਆਪਣੀ। ਏਧਰੋਂ ਲੰਘਦਾ ਸਾਂ, ਥੋਨੂੰ ਵੇਖਕੇ ਰੁਕ ਗਿਆ। ਗੱਲਾਂ ਬੜੀਆਂ ਨੇ ਥੋਨੂੰ ਸੱਚ ਨੀ ਆਉਣਾ। ਮਲੇਰ ਕੋਟਲਾ ਬੰਦਾ ਸਿੰਘ ਨੇ ਚੜ੍ਹਾਈ ਕੀਤੀ ਤਾਂ ਚੌਧਰੀ ਬਾਹਰ ਜੂਹ ਤੇ ਈ ਹੱਥ ਬੰਨ੍ਹ ਆ ਖੜ੍ਹੇ। ਏਵੇਂ ਰਾਏ ਕੋਟ ਹੋਇਆ। ਹੁਣ ਤਾਂ ਸਿੰਘਾਂ ਦੀਆਂ ਫੌਜਾਂ ਜਿਧਰੋਂ ਵੀ ਲੰਘਦੀਆਂ ਨੇ, ਲੋਕ ਆਪਣਾ ਖਾਣਾ ਪੀਣਾ ਛੱਡ ਕੇ ਸਿੰਘਾਂ ਨੂੰ

ਵੇਖਣ ਪਿੰਡਾਂ ਤੋਂ ਬਾਹਰ ਆ ਖੜ੍ਹਦੇ ਨੇ। ਬਾਹਲੇ ਥਾਈਂ ਤਾਂ ਪਿੰਡ ਵਾਸੀ, ਅੰਨ ਪਾਣੀ ਛਕਣ ਲਈ ਵੀ ਬੇਨਤੀਆਂ ਕਰਦੇ ਨੇ। ਥੋਨੂੰ ਪਤਾ ਨਹੀ ਹੋਣਾ ਪਿੰਡਾਂ ਦੇ ਲੋਕਾਂ ਨੂੰ ਬੰਦਾ ਸਿੰਘ ਕੀ ਸਿੱਖਿਆ ਦਿੰਦਾ ਹੈ....'

–ਸਾਨੂੰ ਕੀ ਪਤਾ ਹੋਣਾ, ਖੂਹ ਦੇ ਮੇਂਡਕਾਂ ਨੂੰ। ਅਸੀਂ ਤਾਂ ਤ੍ਰਵੈਣੀ ਥੱਲੇ ਬਹਿਕੇ, ਗੱਲਾਂ ਨਾਲ ਈ ਦਿੱਲੀ ਦੇ ਕਿੰਗਰੇ ਭੋਰਨ ਆਲੇ ਐਂ।' ਨੱਥੂ ਅਮਲੀ ਬੋਲਿਆ।

–ਗੁਰੂ ਦੇ ਸਿੱਖੋ, ਬੰਦਾ ਸਿੰਘ ਲੋਕਾਂ ਨੂੰ ਆਖਦਾ–'ਆਪਣੀ ਰਾਖੀ ਆਪ ਕਰਨੀ ਸਿੱਖੋ। ਜਾਗੀਰਦਾਰਾਂ, ਬਿਸਵੇਦਾਰਾਂ ਨੂੰ ਮਾਰ ਮਾਰ ਭਜਾ ਦਿਓ। ਉਹ ਪੰਜ–ਸੱਤ ਜਣੇ ਹੁੰਦੇ ਨੇ, ਤੁਸੀਂ ਸੈਂਕੜਿਆਂ ਦੀ ਗਿਣਤੀ ਵਿਚ ਹੋ। ਯਾਦ ਰੱਖੋ, ਮੌਤ ਇਕ ਵਾਰ ਆਉਣੀ ਹੈ, ਜਗੀਰਦਾਰਾਂ, ਅਮੀਰਾਂ ਵਜ਼ੀਰਾਂ ਤੋਂ ਡਰ ਕੇ, ਇਹਨਾਂ ਦੇ ਜ਼ੁਲਮ ਸਹਿਕੇ ਹਰ ਰੋਜ਼ ਨਾ ਮਰੋ। ਅਣਖ ਨਾਲ ਜੀਣਾ ਸਿੱਖੋ। ਇਕੱਠੇ ਹੋਵੋ, ਹਥਿਆਰ ਚੁੱਕੋ। ਜ਼ਮੀਨਾਂ ਦੇ ਖ਼ੁਦ ਮਾਲਕ ਬਣੋ। ਪਤਾ ਹੈ, ਲੋਕ ਜੋਸ਼ ਵਿਚ ਆ ਕੇ ਜੈਕਾਰੇ ਛੱਡਦੇ। ਬੰਦਾ ਸਿੰਘ ਦੀ ਜੈ ਜੈਕਾਰ ਕਰਦੇ। ਪਰ ਬੰਦਾ ਸਿੰਘ ਰੋਕਦਾ ਹੈ, ਆਖਦਾ ਹੈ, ਜੈ ਗੁਰੂ ਦੀ ਕਹੋ। ਜੈਕਾਰੇ ਗੁਰੂ ਦੇ ਨਾਮ ਤੇ ਲਾਓ....'

ਤ੍ਰਵੈਣੀ ਹੇਠ ਬੈਠੇ ਬੰਦੇ, ਸਾਹ ਰੋਕੀ ਇਹ ਗੱਲਾਂ ਸੁਣ ਰਹੇ ਸਨ।

ਬਾਹਰੋਂ ਆਇਆ ਰਾਹਗੀਰ ਆਪਣੇ ਧਿਆਨ ਵਿਚ ਬੋਲੀ ਜਾ ਰਿਹਾ ਸੀ....'ਬੰਦਾ ਸਿੰਘ ਲੰਘ ਜਾਂਦਾ, ਵਹੀਰਾਂ 'ਗਾਂਹ ਤੁਰ ਜਾਂਦੀਆਂ। ਪਿੱਛੇ ਲੋਕ ਗੱਲਾਂ ਕਰਨ ਲਗਦੇ–'ਕੌਣ ਹੋਇਆ ਇਹ ਬੰਦਾ ਸਿੰਘ? ਬਹੁਤੇ ਲੋਕ ਤਾਂ ਉਸਨੂੰ ਗੁਰੂ ਹੀ ਸਮਝਦੇ ਨੇ। ਉਹ ਹੈਰਾਨ ਹੁੰਦੇ, ਇਕ ਦੂਸਰੇ ਨਾਲ ਗੱਲਾਂ ਕਰਨ ਲਗਦੇ ਹਨ। ਉਹਨਾਂ ਨੂੰ ਯਕੀਨ ਨਹੀਂ ਆਉਂਦਾ..., ਕੋਈ ਬੰਦਾ, ਮੁਗਲ ਸੈਨਾ ਨੂੰ ਵੀ ਹਰਾ ਸਕਦਾ ਹੈ।'

–ਯਕੀਨ ਤਾਂ ਸਾਨੂੰ ਵੀ ਨਹੀਂ ਆਉਂਦਾ ਸਿੰਘਾ। ਸਾਡੇ ਪਿੰਡ ਦੇ ਅੱਠ–ਦਸ ਗੱਭਰੂ ਗਏ ਹੋਏ ਨੇ ਖਾਲਸਾ ਫੌਜ ਵਿਚ। ਅਜੇ ਤੱਕ ਤਾਂ ਕੋਈ ਮੁੜਿਆ ਨੀ। ਸਾਨੂੰ ਦੱਸੇ ਕੌਣ।' ਬੋਤਾ ਸਿੰਘ ਬੋਲਿਆ।

–ਸਹੀ ਆਖਦੇ ਓ ਗੁਰ ਸਿੱਖੋ। ਬੰਦਾ ਸਿੰਘ ਬਹਾਦਰ ਦਾ ਜਲਵਾ ਹੀ ਐਹੋ ਜੇਹਾ। ਉਹਨੂੰ ਛੱਡ ਨੇ ਆਉਣ ਲਈ ਕੋਈ ਤਿਆਰ ਨਹੀਂ। ਉਹਦੀ ਕੀਰਤੀ ਤਾਂ ਹੁਣ ਸਰਹਿੰਦ ਦੇ ਹੱਦਾਂ–ਬੰਨੇ ਟੱਪ ਕੇ ਪੂਰੇ ਪੰਜਾਬ 'ਚ ਫੈਲ ਗਈ ਹੈ। ਰਾਵੀ ਦਰਿਆ ਤੋਂ ਪਾਰ, ਏਧਰ ਦਿੱਲੀ ਵੱਲ, ਬੰਦਾ ਸਿੰਘ ਦੀਆਂ ਹੀ ਗੱਲਾਂ ਹੁੰਦੀਆਂ। ਕੋਈ ਉਸਨੂੰ ਕਰਾਮਤੀ ਆਖਦਾ, ਕੋਈ ਤਾਂਤਰਿਕ ਸਾਧ ਬੈਰਾਗੀ। ਉਹ ਜਿਥੇ ਵੀ ਜਾਂਦਾ, ਉਸਦੇ ਪੁੱਜਣ ਤੋਂ ਪਹਿਲਾਂ, ਉਸ ਬਾਰੇ ਫੈਲੀਆਂ ਅਫਵਾਹਾਂ ਪਹੁੰਚ ਜਾਂਦੀਐ। ਬੱਚੇ, ਬੁੱਢੇ ਔਰਤਾਂ, ਉਸਦੀ ਇਕ ਝਲਕ ਦੇਖਣ ਲਈ, ਜੂਹਾਂ ਚੁਰੱਸਤਿਆਂ 'ਚ ਆ ਖੜ੍ਹਦੇ ਨੇ। ਘਰਾਂ ਦੀਆਂ ਛੱਤਾਂ ਉਪਰ ਜਾ ਚੜ੍ਹਦੇ ਨੇ.....'

ਰਾਹਗੀਰ ਦੀਆਂ ਗੱਲਾਂ ਸਾਰੇ ਬੜੇ ਧਿਆਨ ਨਾਲ ਸੁਣ ਰਹੇ ਸਨ। ਤੇਗਾ ਸਿੰਘ ਨੇ ਉਸਨੂੰ ਬੁੱਲਾਂ ਉਪਰ ਜੀਭ ਫੇਰਦਿਆਂ ਵੇਖ ਕੇ ਪੁੱਛਿਆ...'ਲੱਸੀ ਦਾ ਛੰਨਾ ਹੋਰ ਭਰਾਂ ਭਰਾਵਾ?'

–ਜਿਉਂਦਾ ਰਹੁ ਗੁਰਮੁਖਾ। ਪਹਿਲਾਂ ਹੀ ਨਿਸ਼ਾ ਹੋਈ ਪਈ ਐ।'

–ਕਿਹੜਾ ਗਰਾਂ ਐ ਸਿੰਘ ਦਾ?' ਬੋਤਾ ਸਿੰਘ ਨੇ ਪੁੱਛਿਆ।

–ਹੁਣ ਤਾਂ ਸਾਰੀ ਪੰਜਾਬ ਈ ਆਪਣਾ ਗਰਾਂ ਐ। ਬੰਦਾ ਸਿੰਘ ਨੇ ਓਧਰ ਪਿੰਡਾਂ ਪਿੰਡਾਂ 'ਚ ਖਾਲਸਾ ਪੰਚਾਇਤਾਂ ਬਣਾਤੀਆਂ। ਹੁਣ ਤਾਂ ਮੁਗਲ ਹਾਕਮ ਵੀ ਖਾਲਸਾ ਪੰਚਾਇਤਾਂ ਦਾ ਹੁਕਮ ਮੰਨਦੇ ਐ। ਜਗੀਰਦਾਰਾਂ ਤੋਂ ਜ਼ਮੀਨਾਂ ਖੋਹ ਕੇ ਵਾਹੁਣ ਵਾਲੇ ਮੁਜਾਰਿਆਂ, ਕਿਸਾਨਾਂ ਨੂੰ ਜ਼ਮੀਨਾਂ ਦਾ ਮਾਲਕ ਬਣਾ ਦਿੱਤਾ ਬੰਦਾ ਸਿੰਘ ਨੇ।'

-ਇਹ ਕਿਵੇਂ ਹੋ ਜਾਊ ਬਈ ? ' ਛੱਜੂ ਨਾਈ ਅਚੰਭੇ ਨਾਲ ਬੋਲਿਆ।

-ਹੋਊ ਕਿਵੇਂ ਨੀ ? '

ਛੱਜੂ, ਨੱਥੂ ਅਮਲੀ ਵੱਲ ਝਾਕਿਆ-'ਭਲਾ ਆਪਣੇ ਪਿੰਡ ਦਾ ਕਰੋੜਾ ਸਿੰਘ, ਆਪਣੀ ਜ਼ਮੀਨ ਕਿਵੇਂ ਵੰਡ ਦੇਊ ਹਲ ਵਾਹਕਾਂ ਨੂੰ ? '

-ਵੰਡੂਗਾ ਨਹੀਂ ਸਿੰਘ ਜੀ, ਹਲ ਵਾਹਕ ਆਪੇ ਖੋਹ ਲੈਣਗੇ। ਏਹੀ ਬੰਦਾ ਸਿੰਘ ਦਾ ਹੁਕਮ ਹੈ। ਉਸਨੇ ਤਾਂ ਹੁਣ ਹੋਕਾ ਦਿੱਤਾ ਹੈ, ਪਿੰਡਾਂ ਦੇ ਗੱਭਰੂ ਖਾਲਸਾ ਫੌਜ 'ਚ ਭਰਤੀ ਹੋਣ। ਗੁਰੂ ਦਾ ਸਿੰਘ ਗਊ-ਗਰੀਬ ਦੀ ਰੱਖਿਆ ਕਰੇ....।'

-ਸਹੀ ਆਖਦੈ ਸਿੰਘਾ! ਤੂੰ ਹੁਣ ਭਾਈ ਬੰਦਾ ਸੂਹ ਬਹਾਦਰ ਕੋਲੋਂ ਆਇਐਂ ? ' ਬੋਹੜ ਸਿੰਘ ਨੇ ਪੁੱਛਿਆ।

-ਮੈਂ ਛਪਾਰ-ਝਿੜੀ ਦੀ ਲੜਾਈ 'ਚ ਜ਼ਖਮੀ ਹੋ ਗਿਆ ਸੀ, ਇਕ ਸਿਪਾਹੀ ਦਾ ਬਰਛਾ ਆਂਦਰਾਂ ਤੱਕ ਖੁੱਭ ਗਿਆ ਸੀ। ਥੋੜ੍ਹੇ ਦਿਨ ਉਥੇ ਈ ਮਲ੍ਹਮ-ਪੱਟੀ ਹੁੰਦੀ ਰਹੀ। ਹੁਣ ਪਿੰਡ ਮਹੀਨਾ ਕੁ ਲਾ ਕੇ ਆਪਾਂ ਫੇਰ ਕਮਰਕੱਸਾ ਕਰ ਲੈਣਾ।' ਆਖਦਿਆਂ, ਸਿੰਘ ਨੇ ਖੜ੍ਹੇ ਹੋਕੇ ਕੁੜਤਾ ਚੁੱਕ ਕੇ ਜ਼ਖਮ ਵਿਖਾਇਆ। ਸਾਰਿਆਂ ਨੇ ਵੇਖਿਆ, ਅਜੇ ਵੀ ਉਸਦੇ ਪੇਟ ਉਪਰ ਘੇਰੇ ਲੋਟ ਚੌੜੀ ਪੱਟੀ ਬੰਨ੍ਹੀ ਹੋਈ ਸੀ। ਸਾਰਿਆਂ ਦੇ ਚਿਹਰੇ ਉਪਰ ਉਸ ਲਈ ਦਇਆ ਆਈ। ਫਿਰ ਉਸਨੇ....'ਜਿਉਂਦੇ ਵਸਦੇ ਰਹੋ ਭਾਈ ਸਿੱਖੋ।' ਕਹਿ ਕੇ ਬਰਛਾ ਚੁੱਕ ਲਿਆ।

-ਸਿੰਘਾ ਕੁਝ ਘੜੀ ਹੋਰ ਆਰਾਮ ਕਰ ਲੈਂਦਾ ? ' ਬੋਹੜ ਸਿੰਘ ਦੇ ਬੋਲਾਂ ਵਿਚ ਹਮਦਰਦੀ ਸੀ।

-ਨਹੀਂ ਸਿੰਘੋ। ਹੁਣ ਪੈਂਡਾ ਖੋਟਾ ਕਾਹਨੂੰ ਕਰਨਾ। ਵੇਲੇ ਨਾਲ ਟਿਕਾਣੇ ਲੱਗ ਜਾਵਾਂ।' ਫਤਿਹ ਬੁਲਾ ਕੇ ਸਿੰਘ ਆਪਣੇ ਰਾਹ ਤੁਰ ਗਿਆ।

* * *

ਤ੍ਰਵੈਣੀ ਥੱਲੇ ਬਹੁਤ ਚਿਰ ਚੁੱਪ ਛਾਈ ਰਹੀ। ਓਪਰੇ ਸਿੰਘ ਸਿਪਾਹੀ ਦੀਆਂ ਗੱਲਾਂ ਨੂੰ ਹਰ ਕੋਈ ਆਪਣੇ ਢੰਗ ਨਾਲ ਰਿੜਕਣ ਲੱਗਾ ਹੋਇਆ ਸੀ-ਅੰਦਰੇ ਅੰਦਰ। ਗੱਲਾਂ ਉਹਨਾਂ ਦੇ ਹਜ਼ਮ ਨਹੀਂ ਸਨ ਹੋ ਰਹੀਆਂ।

-ਇਹ ਕੀ ਗੱਲ ਬਣੀ ਬਈ ? ' ਨੱਥੂ ਅਮਲੀ ਨੇ ਚੁਪ ਤੋੜਦਿਆਂ ਜਿਵੇਂ ਆਪਣੇ ਆਪ ਨੂੰ ਹੀ ਪੁੱਛਿਆ ਹੋਵੇ।

ਨੱਥੂ ਦੀ ਗੱਲ ਦਾ ਕਿਸੇ ਨੇ ਹੁੰਗਾਰਾ ਨਾ ਭਰਿਆ। ਨੱਥੂ ਨੂੰ ਹੋਰ ਹੈਰਾਨੀ ਹੋਈ। ਫਿਰ ਆਪ ਹੀ ਬੋਲ ਪਿਆ-'ਜਣਾ, ਨਾ ਆਪਣਾ ਨਾਂ ਦੱਸ ਕੇ ਗਿਆ, ਨਾ ਆਪਣਾ ਪਿੰਡ। ਕਹਿ ਗਿਆ, ਸਾਰਾ ਪੰਜਾਬ ਈ ਖਾਲਸੇ ਦਾ ਪਿੰਡ ਐ। ਮੈਨੂੰ ਤਾਂ ਲਗਦੈ, ਸੂੱਲਿਆਂ ਦਾ ਸੂਹੀਆ ਨਾ ਛੱਡਿਆ ਹੋਵੇ।'

-ਤੈਨੂੰ ਮੁਸ਼ਕ ਆ ਗਿਆ ਉਏ ਅਮਲੀਆ ਇਹਦੇ 'ਚੋਂ ਸੂੱਲਿਆਂ ਦਾ ? ' ਬੂਟਾ ਅਲੀ ਮਰਾਸੀ ਪਹਿਲੀ ਵਾਰ ਬੋਲਿਆ।

-ਵੇਖ ਲਾ ਮਰਾਸੀਆ ਇਹ ਨਾ ਹੋਵੇ, ਨਾਲੇ ਬਾਬਾ ਲੱਸੀ ਪੀ ਗਿਆ, ਨਾਲੇ ਟੱਬਰ ਪਰਖਦਾ ਜਾਵੇ।' ਅਮਲੀ ਦੀ ਗੱਲ ਤੇ ਸਾਰੇ ਹੱਸਣ ਲੱਗੇ।

-ਉਏ ਭਲਿਓ ਮਾਣਸੋ, ਇਹ ਬੰਦਾ ਸੂਹ ਬਹਾਦਰ ਦਾ ਸਿੰਘ ਹੋਣਾ। ਉਹਨੇ ਭੇਜਿਆ ਹੋਣਾ, ਵਈ ਪਿੰਡ ਪਿੰਡ ਹੋਕਾ ਦੇ ਕੇ ਆ, 'ਖਾਲਸੇ ਦਾ ਰਾਜ ਹੋ ਗਿਆ।' ਬੋਤਾ ਸਿੰਘ ਨੇ ਆਪਣਾ ਲੱਖਣ ਲਾਇਆ।

-ਤੁਸੀਂ ਵੇਖ ਲਿਉ ਹੁਣ ਪਿੰਡਾਂ 'ਚ ਗਦਰ ਮੱਚੂ।' ਅਮਲੀ ਬੋਲਿਆ।

–ਤੂੰ ਕਦੇ ਚੱਜ ਦੀ ਗੱਲ ਤਾਂ ਕਰਨੀ ਨਾ ਹੋਈ। ਮੁਰਦਾ ਬੋਲੂ ਖੱਫਣ ਪਾੜੂ।' ਬੋਹੜ ਸਿੰਘ ਨੇ ਕਿਹਾ

–ਬਾਬਾ ਏਸ ਗੱਲ 'ਚ ਮੁਰਦਾ ਕਿਧਰੋਂ ਆ ਵੜਿਆ।' ਅਮਲੀ ਨੇ ਤੇਗਾ ਸਿੰਘ ਵੱਲ ਝਾਕ ਕੇ ਅੱਖ ਦੱਬੀ।

–ਜਿਵੇਂ ਤੇਰੇ ਖਾਲਸੇ ਦੇ ਰਾਜ 'ਚ ਗਦਰ ਆ ਵੜਿਆ।' ਬਾਬੇ ਨੇ ਅਮਲੀ ਦੇ ਗਿੱਟੇ ਤੇ ਮਾਰੀ।

–ਮੇਰੀ ਤਾਂ ਗੱਲ ਸੱਚੀ ਹੋਊ, ਵੇਖ ਲਿਓ। ਮੈਨੂੰ ਤਾਂ ਲਗਦੈ, ਬੁੱਢਿਆਂ ਦੀ ਅਕਲ ਤਾਂ ਬੂਟਾ ਅਲੀ ਦਾ ਖੋਤਾ ਚਰੀ ਫਿਰਦੈ।' ਆਖਕੇ ਨੱਥੂ ਡੱਡੂ ਵਾਂਗ ਛਾਲ ਮਾਰਕੇ ਬੋਹੜ ਸਿੰਘ ਕੋਲੋਂ ਵਿੱਥ ਪਾ ਗਿਆ।

–ਉਏ ਅਮਲੀਆ, ਹੋਸ਼ ਨੂੰ ਹੱਥ ਮਾਰ, ਮੇਰਾ ਖੋਤਾ ਐਨਾ ਮੂਰਖ ਨੀ ਹੈ, ਉਹ ਵੀ ਬੰਦਾ–ਕਬੰਦਾ ਵੇਖ ਕੇ ਮੂੰਹ ਮਾਰਦੈ।' ਮਰਾਸੀ ਦਾ ਵੀ ਦਾਅ ਚੱਲ ਗਿਆ।

–ਗੰਦੀਏ ਅਲਾਦੇ ਹੁਣ ਤੇਰੇ ਵੀ ਖੰਭ ਨਿਕਲ ਆਏ।' ਬੋਹੜ ਸਿੰਘ ਨੇ ਬੂਟੇ ਅਲੀ ਨੂੰ ਝਿੜਕਿਆ।

–ਮਰਾਸੀਆ, ਖੰਭ ਪਤਾ ਐ, ਕਦੋਂ ਨਿਕਲਦੇ ਐ ? ' ਅਮਲੀ ਨੇ ਛੇੜਿਆ।

–ਪਤਾ ਪਤਾ, ਤੇਰੇ ਆਂਗੂ ਧੌਣ ਤੇ ਕੁੱਜਾ ਨੀ ਬੰਨ੍ਹੀ ਫਿਰਦਾ। ਅੱਲਾਹ ਦੀ ਮਿਹਰ ਨਾਲ ਏਹਦੇ 'ਚ ਅਕਲ ਵੀ ਹੈਗੀ ਆ।' ਮਰਾਸੀ ਨੇ ਆਪਣੇ ਘੋਨ–ਮੋਨ ਸਿਰ ਉਪਰ ਪਟੋਕੀ ਮਾਰਦਿਆਂ ਕਿਹਾ।

–ਸਬਰ ਕਰ, ਬੰਦਾ ਸਿੰਘ ਆ ਲੈਣ ਦੇ, ਫੇਰ ਦੇਖਦੇ ਆਂ ਤੇਰੀ ਅਕਲ।'

–ਖ਼ਬਰਦਾਰ ਉਏ ਨੱਥਿਆ।' ਬਾਬੇ ਫੂਲਾ ਸਿੰਘ ਨੇ ਡਾਂਟਿਆ–'ਆਪਾਂ ਸਾਰੇ ਪਿੰਡ 'ਚ ਭਰਾਵਾਂ ਆਂਗੂ ਰਹਿਨੈ ਆਂ। ਦੁੱਖ ਸੁੱਖ ਦੇ ਸਾਂਝੀ। ਕਿਸੇ 'ਚ ਦਰੈਤ ਨੀ। ਐਹੋ ਜੀ ਗੱਲ ਮੁੜਕੇ ਨੀ ਕਰਨੀ। ਬਾਦਸ਼ਾਹੀਆਂ ਤਾਂ ਪਾੜ ਪਾਉਂਦੀਆਂ ਮੂਰਖੋ।'

–ਬਾਬਾ ਗੱਲ ਤਾਂ ਗੱਦਰ ਆਲੀ ਸੀ, ਐਵੇਂ ਹੋਰ ਪਾਸੇ ਨੂੰ ਤੁਰਪੀ।' ਅਮਲੀ ਨੇ ਗਿੱਚੀ ਖੁਰਕੀ।

–ਤੇਰੀ ਗੱਲ 'ਚ ਉਂ ਦੇਖੀਏ ਤਾਂ ਬਹੁਤਾ ਝੂਠ ਨੀ ਹੈ। ਭਲਾ ਕਰੋੜੀ ਸਿੰਘ ਕਿਵੇਂ ਜ਼ਮੀਨ ਦੇ ਦੂ ਜੱਟਾਂ ਨੂੰ। ਹੁਣ ਉਹਦੀ ਜ਼ਮੀਨ ਤਾਂ, ਚੂੜ੍ਹੇ, ਚਮਾਰ ਵੀ ਵਾਹੁੰਦੇ ਐ। ਬੰਦਾ ਸਿੰਘ ਹੁਣ ਇਹਨਾਂ ਨੂੰ ਬਣਾ ਦਊ ਜ਼ਮੀਨਾਂ ਦੇ ਮਾਲਕ। ਹੁਣ ਇਹ ਵੀ ਜੱਟਾਂ 'ਚ ਰਲਣਗੇ। ਹੈ ਤਾਂ ਇਹ ਜੱਗੋਂ ਤੇਰ੍ਹਵੀ ਗੱਲ।' ਫੂਲਾ ਸਿੰਘ ਬੋਲਿਆ

–ਸਿੰਘ ਤਾਂ ਹੁਣ ਏਹੀ ਆਖਕੇ ਗਿਐ। ਖਾਲਸੇ ਦੇ ਰਾਜ 'ਚ ਜ਼ਮੀਨਾਂ ਉਹਦੀਆਂ, ਜਿਹੜਾ ਵਾਹੂ। ਭਲਾ ਹੁਣ ਕਰੋੜੀ ਸਿੰਘ ਕਿਵੇਂ ਹਲ ਵਾਹੂ ? ' ਨੱਥੂ ਤੋਂ ਫੇਰ ਨੀ ਚੁੱਪ ਰਿਹਾ ਗਿਆ।

–ਉਹ ਤਾਂ ਬੌਲਦਾਂ ਨੂੰ ਫਾਲ ਕੇ ਲੈ ਆਊ।' ਬੂਟੇ ਅਲੀ ਨੇ ਹੱਸਦਿਆਂ ਕਿਹਾ।

–ਅੱਛਾ ਬਈ, ਜੇ ਭਲਾ ਕਰੋੜੀ ਸਿੰਘ ਨੂੰ ਪੋਹਲੀ ਆਲੇ ਵਾਹਣ 'ਚ ਛੱਡਣਾ ਹੋਵੇ ? ' ਅਮਲੀ ਨੇ ਫੇਰ ਚਕੂੰਦਰ ਛੱਡੀ।

–ਤੂੰ ਬਾਜ ਨੀ ਔਂਦਾ ਨੱਥਿਆ।' ਫੂਲਾ ਸਿੰਘ ਨੇ ਝਿੜਕਿਆ।

–ਬਾਬਾ ਮੈਂ ਤਾਂ ਸਭੈਕੀ ਗੱਲ ਕੀਤੀ ਆ। ਇਹ ਚੜੇ–ਚੌਧਰੀ ਦੂਰ ਖੜ੍ਹੇ ਈ ਚਾਦਰਾ ਝਾੜੀ ਜਾਣਗੇ। ਪਰ ਜੇ ਕਿਸੇ ਮੁਜਾਰੇ ਦੀ ਤੀਵੀਂ ਮਾਨੀ......

–ਉਏ ਕੋਹੜਿਆ। ਏਸ ਪਾਸੇ ਨੀ ਜਾਣਾ।' ਬੋਹੜ ਸਿੰਘ ਨੇ ਕਾਹਲੀ ਨਾਲ ਵਰਜਿਆ।

–ਬਾਬਾ ਕਿਸੇ ਨੂੰ ਤਾਂ ਏਸ ਪਾਸੇ ਜਾਣਾ ਈ ਪਊ।'

–ਕੰਜਰਾ, ਪਿੰਡਾਂ ਦੀਆਂ ਧੀਆਂ–ਭੈਣਾਂ ਸਾਂਝੀਆਂ ਹੁੰਦੀਆਂ।'

–ਬਾਬਾ ਤੇਰੇ ਮੇਰੇ ਅਰਗਿਆਂ ਲਈ ਤਾਂ ਸਾਂਝੀਐ। ਚੌਧਰੀਆਂ ਲਈ ਤਾਂ....।'

–ਨੱਥਿਆ ਬੰਦਾ ਬਣ ਬਈ। ਬੱਸ।' ਫੂਲਾ ਸਿੰਘ ਨੇ ਹੱਥ ਦਾ ਪੰਜਾ ਖਲਾਰ ਕੇ ਉਸਨੂੰ ਰੋਕ ਦਿੱਤਾ। ਪਰ ਨੱਥੂ ਅਮਲੀ ਕਿਥੇ ਟਲਣ ਵਾਲਾ ਸੀ, ਬੋਲਿਆ:

–'ਕੱਲਾ ਬੰਦਾ ਨੀ ਬਾਬਾ, ਹੁਣ ਬੰਦਾ ਸਿੰਹੁ ਬਹਾਦਰ ਬਣੂੰ। ਬਥੇਰਾ ਕੁਸ਼ ਅੱਖਾਂ ਬੰਦ ਕਰਕੇ ਜਰ ਲਿਆ। ਸਿੰਘ ਦੱਸ ਗਿਆ, ਖਾਲਸੇ ਦਾ ਰਾਜ ਹੋ ਗਿਆ ਹੁਣ। ਇਹਨਾਂ ਚੌਧਰੀਆਂ ਨਾਲ ਵੀ ਵਹੀ ਖ਼ਾਤੇ ਬਰਾਬਰ ਕਰਨੇ ਐਂ।'

–ਜਵਾਂ ਸਹੀ ਗੱਲ ਐ, ਨੱਥੂ ਅਮਲੀ ਦੀ।' ਬੋਤਾ ਸਿੰਘ ਨੇ ਨੱਥੂ ਨਾਲ ਸੁਰ ਰਲਾਈ।

–ਹਾਂਅ।' ਨੱਥੂ ਅਮਲੀ ਨੇ ਇਕ ਅੱਖ ਮੀਚਦਿਆਂ ਸਿਰ ਹਿਲਾਕੇ ਕਿਹਾ–'ਸਾਬ–ਕਿਤਾਬ ਹੋਣਾ ਚਾਹੀਦਾ ਜਵਾਂ ਬਰਾਬਰ। ਆਖਰ ਬੋਤਾ ਚਾਚਾ ਸਿਹੁੰ ਵੀ ਏਲੇ ਸਾਲਾਂ ਤੋਂ ਚੌਧਰੀ ਕਰੋੜੀ ਸਿੰਘ ਦੀ ਭੋਂਇ ਵਾਹੁੰਦਾ ਬੀਜਦਾ–––।'

–ਛੱਡੋ ਇਹਨਾਂ ਗੱਲਾਂ ਨੂੰ ਨੱਥਿਆ ਆਪਣੇ ਪਿੰਡ ਦੇ ਚੋਬਰ ਵੀ ਗਏ ਹੋਏ ਨੇ ਸਿਘਾਂ ਦੀ ਫੌਜ 'ਚ। ਅਸਲ ਗੱਲ ਤਾਂ ਉਹ ਦੱਸਣਗੇ, ਜਦੋਂ ਮੁੜੇ।' ਬੋਹੜ ਸਿੰਘ ਨੇ ਗੱਲ ਨੂੰ ਮੋੜਾ ਦਿੱਤਾ।

–ਭੁੱਲ ਜਾ ਬਾਬਾ। ਘਰਾਂ ਵਲੋਂ ਤਾਂ ਉਹ ਡੱਕੇ ਤੋੜਕੇ ਗਏ ਐ। ਜਿਸ ਦਿਨ ਤੁਰੇ ਸੀ, ਮੈਂ ਉਥੇ ਈ ਸੀ। ਅਰਦਾਸ ਕੀਤੀ, ਜੈਕਾਰੇ ਛੱਡੇ। ਆਖਦੇ ਸੀ, ਦਸਵੇਂ ਗੁਰੂ ਨੇ ਹਾਕ ਮਾਰੀ ਐ। ਹੁਣ ਜੀਂਦੇ ਜੀ ਤਾਂ ਉਹਨਾਂ ਵੱਲ ਪਿੱਠ ਨੀ ਕਰਨੀ। ਪਸੇਰੀ–ਪਸੇਰੀ ਛੋਲੇ ਭੁਨਾ ਕੇ ਮਗਰੀਆਂ ਮਾਰਲੀਆਂ ਤੇ ਤੁਰਗੇ। ਕਿਸੇ ਦੇ ਹੱਥ 'ਚ ਗੰਡਾਸਾ,ਕਿਸੇ ਦੇ ਹੱਥ 'ਚ ਡਾਂਗ।' ਅਮਲੀ ਨੇ ਜੋਸ਼ ਨਾਲ ਦੱਸਿਆ।

–ਕਿਤੇ ਛੋਲੇ ਚੱਬ ਕੇ ਈ ਨਾ ਮੁੜ ਆਉਣ ਆਪਣੇ ਗੱਭਰੂ। ਪਿੰਡ ਨੂੰ ਦਾਗ ਲਾ ਦੇਣ।' ਇਕ ਗੱਭਰੂ ਬੋਲਿਆ।

–ਛੋਲੇ ਚਬਾ ਕੇ ਆਉਣਗੇ ਤੁਰਕਾਂ ਨੂੰ, ਗੁਰੂ ਦੇ ਸਿੰਘ ਐ ਫੇਰ ਵੀ।'

–ਗੁਰੂ ਦੀਆਂ ਕਿਆ ਬਾਤਾਂ ਪਹਿਲਾਂ ਪਿਉ ਸ਼ਹੀਦ ਕਰਵਾਇਆ। ਫਿਰ ਚਾਰ ਪੁੱਤਰ ਸ਼ਹੀਦ ਕਰਵਾ ਲੇ। ਸਦਮੇ 'ਚ ਮਾਤਾ ਵਾਹਿਗੁਰੂ ਨੂੰ ਪਿਆਰੀ ਹੋਗੀ। ਅਨੰਦ ਪੁਰ ਛੱਡਿਆ, ਚਮਕੌਰ ਦੀ ਗੜ੍ਹੀ ਛੱਡੀ। ਕਿਥੇ ਗਿਆ ਗੁਰੂ ਦੂਰ–ਪਰਦੇਸ਼, ਮਰਾਠਿਆਂ ਦੀ ਧਰਤੀ। ਬਈ ਬੱਲੇ ਬੱਲੇ। ਧੰਨ ਐ ਤੂੰ ਦਾਤਾ। ਧੰਨ ਤੇਰੇ ਚੋਜ। ਧੰਨ ਸਿੱਖੀ।' ਫੂਲਾ ਸਿੰਘ ਨੇ ਅੱਖਾਂ ਬੰਦ ਕਰਕੇ ਹੱਥ ਜੋੜ ਲਏ।

ਸਾਰੇ ਚੁੱਪ ਹੋ ਗਏ। ਤ੍ਰਵੈਣੀ ਹੇਠ ਮਾਹੌਲ ਸੰਜੀਦਾ ਹੋ ਗਿਆ। ਬੂਟਾ ਮਰਾਸੀ ਵੀ ਚੁੱਪ ਸੀ। ਅੰਦਰੋਂ ਤਾਂ ਉਹ ਵੀ ਸੋਚਦਾ ਸੀ। ਸੂਬੇ ਨੂੰ ਬੱਚਿਆਂ ਉਪਰ ਜ਼ੁਲਮ ਨਹੀਂ ਸੀ ਕਰਨ ਚਾਹੀਦਾ।

–ਅੱਜ ਮੀਰਜ਼ਾਦਾ ਚੁੱਪ ਐ ਬਈ।' ਅਮਲੀ ਦੀਆਂ ਅੱਖਾਂ ਵਿਚ ਫਿਰ ਸ਼ਰਾਰਤ ਸੀ।

–ਖਾਲਸੇ ਦਾ ਰਾਜ ਸੁਣਕੇ ਇਹਦੀ ਬੋਲਤੀ ਬੰਦ ਹੋਗੀ।' ਤੇਗਾ ਸਿੰਘ ਹੱਸਿਆ

–ਭਾਗ ਲੱਗੇ ਰਹਿਣ, ਅੱਲਾਹ ਬਹੁਤਾ ਰਿਜਕ ਦੇਵੇ। ਕਿਸੇ ਦਾ ਰਾਜ ਆਜੇ ਜਜਮਾਨੋਂ ਅਸੀਂ ਤਾਂ ਸਭ ਦੀ ਖ਼ੈਰ ਮੰਗਣੀ ਐਂ। ਮੈਂ ਤਾਂ ਸੋਚੀ ਜਾਂਦਾ ਸੀ, ਮੇਰੀਆਂ ਬੱਕਰੀਆਂ ਖੁਲ੍ਹ ਕੇ ਮੇਮਣਿਆਂ ਕੋਲ ਨਾ ਜਾ ਖੜ੍ਹਨ। ਸਾਰਾ ਦੁੱਧ ਚੁੰਘ ਜਾਣਗੇ।' ਆਖਦਾ ਬੂਟਾ ਅਲੀ ਉੱਠ ਕੇ ਲੁੰਗੀ ਝਾੜਨ ਲੱਗਾ।

–ਮਰਾਸੀ ਵੀ ਉੱਠਣ ਦਾ ਬਹਾਨਾ ਈ ਭਾਲਦਾ ਸੀ।' ਬੋਤਾ ਸਿੰਘ ਨੇ ਕਿਹਾ।

–ਨਗਰ–ਖੇੜਾ ਵਸਦਾ ਰਹੇ।' ਆਖਕੇ ਮਰਾਸੀ ਘਰ ਨੂੰ ਵਗ ਤੁਰਿਆ।

ਉਸਦੀ ਛੁਹਲੀ ਤੋਰ ਵੇਖ ਕੇ, ਫੂਲਾ ਸਿੰਘ ਨੇ ਕਿਹਾ–'ਮਰਾਸੀ ਖ਼ੈਰ ਹੱਥਾ ਨੀ। ਇਹ ਮੁਖ਼ਬਰੀ ਕਰੂ ਵੇਖ ਲਿਓ। ਇਹ ਗੱਲ ਸੁਣਕੇ ਤ੍ਰਵੈਣੀ ਦੀ ਛਾਂ ਸਹਿਮ ਗਈ।

-----0-----

ਬੂਟਾ ਅਲੀ ਦਾ ਕੱਚਾ ਘਰ। ਮੋਢੇ ਤੱਕ ਦਾ ਬਾਹਰਲਾ ਵਲਗਣ। ਅੰਦਰ ਕੋਠੜੀ ਇੱਕ ਖੋਲੇ ਵਰਗੀ। ਬਾਹਰ ਨਿੱਕੇ ਜਿਹੇ ਵਿਹੜੇ ਵਿਚ ਇਕ ਪਾਸੇ ਬੱਕਰੀਆਂ ਲਈ ਛੱਤੜਾ। ਦੂਸਰੇ ਪਾਸੇ ਚੁਲ੍ਹਾ-ਚੌਂਕਾ, ਦੁਆਲੇ ਨਿੱਕੀ ਜਿਹੀ ਕੰਧੋਲੀ। ਜਿਹੜੀ ਬੂਟਾ ਅਲੀ ਦੀ ਬੀਵੀ ਨੇ ਆਪ ਹੀ ਖੜ੍ਹੀ ਕੀਤੀ ਹੋਈ ਸੀ। ਮੀਹਾਂ ਨਾਲ ਕੰਧਾਂ ਦੇ ਲਿਉੜ ਖੁਰੇ ਹੋਏ ਸਨ। ਚੁਲ੍ਹੇ ਚੌਂਕੇ ਦੀ ਕੰਧੋਲੀ ਤੋਂ ਜ਼ਰੂਰ ਪਤਾ ਲਗਦਾ ਸੀ, ਇਸਨੂੰ ਕਦੇ ਪਾਂਡੋ ਮਿੱਟੀ ਦਾ ਪੋਚਾ ਫੇਰਿਆ ਹੋਏਗਾ। ਚੌਂਕੇ ਵਿਚ ਥੋੜ੍ਹੀਆਂ ਜਿਹੀਆਂ ਛਿਟੀਆਂ ਅਤੇ ਚਾਰ ਕੁ ਪਾਥੀਆਂ ਪਈਆਂ ਹੋਈਆਂ ਸਨ। ਚੁੱਲ੍ਹਾ ਇਸ ਵੇਲੇ ਠੰਢਾ ਸੀ। ਪਰ ਤੀਜੀ ਨੁੱਕਰ ਵਿਚ ਬਣਾਏ ਹਾਰੇ ਵਿਚੋਂ ਧੂੰਆਂ ਉੱਠ ਰਿਹਾ ਸੀ।

ਬੂਟਾ ਅਲੀ ਘਰ ਆ ਕੇ ਢਿੱਲੀ ਜਿਹੀ ਵਾਣ ਦੀ ਮੰਜੀ ਉੱਪਰ ਆ ਬੈਠਾ। ਨੀਵੀਂ ਪੈ ਗਈ। ਦੋਵੇਂ ਕੂਹਣੀਆਂ ਗੋਡਿਆਂ ਉਪਰ ਟਿਕਾ ਕੇ, ਹੱਥਾਂ ਦੇ ਬੁੱਕ ਵਿਚ ਠੋਡੀ ਧਰ ਲਈ।

ਅੱਲ੍ਹਾ ਰੱਖੀ ਨੇ ਹਾਰੇ ਵਿਚ ਦਾਲ ਧਰੀ ਹੋਈ ਸੀ, ਉਹ ਕੁੱਜੇ ਦੇ ਚੱਪਣ ਵਿਚ ਥੋੜ੍ਹੀ ਵਿਥ ਕਰਨ ਆਈ ਤਾਂ ਆਪਣੇ ਖਾਵੰਦ ਨੂੰ ਇਸ ਤਰ੍ਹਾਂ ਬੈਠਾ ਵੇਖਕੇ ਡਰ ਗਈ।...ਹੈਂਅ, ਅੱਜ ਮੇਰੀਆਂ ਆਂਵਣਾਂ-ਗੁਆਵਣਾਂ ਵੀ ਸਾਰਾ ਦਿਨ ਪੁੱਠੀਆਂ ਸਿੱਧੀਆਂ, ਸੁਣਾਉਂਦੀਆਂ ਰਹੀਆਂ।

-ਤੂੰ ਕਿਉਂ ਐਂ ਬੈਠਾ ਜਿਵੇਂ ਕੁੜੀ ਦੱਬ ਕੇ ਆਇਆ ਹੁੰਨੈ ? ' ਅੱਲਾ ਰੱਖੀ ਦੇ ਫ਼ਿਕਰ ਵਿਚ ਵੀ ਚੋਭ ਸੀ।

-ਅੱਲਾ ਰੱਖੀਏ, ਕੀ ਪਤਾ ਹੁਣ ਕੁੜੀ ਦੱਬਣ ਦਾ ਮੌਕਾ ਵੀ ਨਾ ਮਿਲੇ।' ਬੂਟੇ ਨੇ ਝੁਰਦਿਆਂ ਕਿਹਾ।

-ਅੱਗੇ ਤਾਂ ਬਾਹਰੋਂ ਆਕੇ ਤੂੰ ਇਕ ਦੀਆਂ ਚਾਰ ਸੁਣਾਉਂਦਾ ਹੁੰਨੈ। ਅੱਜ ਜਵਾਂ ਈ ਢੇਰੀ ਢਾਹ ਕੇ ਬੈਠ ਗਿਆ। ਕੀ ਹੋ ਗਿਆ ਤੈਨੂੰ ? '

-ਕੀ ਸੁਣਾਵਾਂ ਅੱਲਾ ਰੱਖੀਏ। ਮੇਰੀ ਤਾਂ ਬੋਲਤੀ ਬੰਦ ਹੋਈ ਪਈ ਐ। ਚਾਰਾਂ ਦੀ ਇਕ ਵੀ ਨੀ ਔੜਦੀ। ਤੂੰ ਇਉਂ ਕਰ, ਘਰ 'ਚ ਜਿਹੜੀ ਨਿੱਕੀ ਮੋਟੀ ਗੋਝ ਹੈਗੀ ਆ, ਆਪਣੇ ਹੱਥ ਹੇਠਾਂ ਰੱਖ। ਪਤਾ ਨੀ ਕਿਹੜੇ ਵੇਲੇ ਭੱਜਣਾ ਪੈ ਜੇ।' ਬੂਟਾ ਅਲੀ ਦੇ ਚਿਹਰੇ ਉਪਰ ਡਰ ਸੀ।

-ਤੂੰ ਕੁਸ਼ ਖਾ ਤਾਂ ਨੀ ਆਇਆ ਬਾਹਰੋਂ ? '

-ਕਮਲੀਏ ਖਾਣਾ ਕੀ ਐ। ਪਿੰਡ 'ਚ ਤਾਂ ਢੋਲ ਵੱਜੇ ਪਏ ਐ। ਇਕ ਸਿੱਖ ਵੀ ਆਇਆ ਸੀ ਅੱਜ ਮਲੇਰ ਕੋਟਲਾ ਵੱਲੋਂ। ਉਹ ਦੱਸੋ ਕੇ ਗਿਐ। ਗੁਰੂ ਨੇ ਇਕ ਬੰਦਾ ਭੇਜਿਐ ਏਧਰ। ਉਹ ਕੋਈ ਜਿੰਨ ਐ ਕਿ ਭੂਤ ਐ, ਪਤਾ ਨੀ। ਪਰ ਮੁਸਲਮਾਨਾਂ ਨੂੰ ਕਤਲ ਕਰੀ ਜਾਂਦੈ ਤੇ ਸਿੰਘਾਂ ਦੀਆਂ ਪੰਚਾਇਤਾਂ ਬਣਾਈ ਜਾਂਦਾ। ਆਖਦੈ, ਹੁਣ 'ਖਾਲਸੇ ਦਾ ਰਾਜ' ਹੋ ਗਿਆ।'

-ਤੂੰ ਕਾਹਤੋਂ ਭਿੱਜੀ ਬੱਕਰੀ ਆਂਗੂ ਕੰਬੀ ਜਾਨੈਂ ? ਆਪਣੇ ਕੋਲ ਹੈ ਕੀ ਜਿਹੜਾ ਉਹ ਲੈਜੂਗਾ ? ਡਰ ਹੋਊ ਚੌਧਰੀਆਂ ਨੂੰ, ਜਲਾਲ ਖਾਂ ਵਰਗਿਆਂ ਨੂੰ, ਕਰੋੜੀ ਸਿੰਘ ਵਰਗਿਆਂ ਨੂੰ। ਆਪਾਂ ਨੂੰ ਤਾਂ ਨੰਗ ਹੋਣ ਦਾ ਹੁਣ ਸੁਆਦ ਆਊਗਾ। ਆਪਾਂ ਤਾਂ ਮੰਗ ਕੇ ਖਾਣੈ, ਮੁਸਲਮਾਨਾਂ ਤੋਂ ਵੀ, ਸਿੱਖਾਂ ਤੋਂ ਵੀ। ਖਾਲਸੇ ਦਾ ਰਾਜ ਆ ਜੇ, ਭਾਵੇਂ ਮੁਸਲਮਾਨਾਂ ਦਾ। ਆਪਣੇ ਚੁਲ੍ਹੇ ਅੱਗ ਤਾਂ ਜਜਮਾਨਾਂ ਦੀ ਖ਼ੈਰ ਮੰਗਦਿਆਂ ਪੈਣੀ ਐਂ।'

–ਗੱਲ ਚੁਲ੍ਹੇ ਅੱਗ ਪੈਣ ਦੀ ਨਹੀਂ ਹੈ ਰੱਖੀਏ। ਜੇ ਸਕਤਿਆਂ ਨੇ ਚੁਲ੍ਹੇ ਈ ਨਾ ਛੱਡੇ ਤਾਂ ਅੱਗ ?'

ਅੱਲਾ ਰੱਖੀ ਨੂੰ ਗੁੱਸਾ ਆ ਗਿਆ–'ਤੂੰ ਤਾਂ ਜਵਾਂ ਈ ਗਾਰੇ 'ਚ ਬਹਿ ਗਿਆ। ਅੱਲਾਹ ਨੇ ਦੋ ਹੱਥ ਦੋ ਪੈਰ, ਰੋਟੀ ਖਾਣ 'ਤੇ ਜੁੱਤੀ ਪਾਉਣ ਨੂੰ ਨਹੀਂ ਦਿੱਤੇ। ਇਹਨਾਂ ਨਾਲ ਤੇਰੇ ਸਕਤਿਆਂ ਨਾਲ ਦੋ ਹੱਥ ਕੀਤੇ ਵੀ ਜਾ ਸਕਦੇ ਨੇ ਤੇ ਪੈਰਾਂ ਨਾਲ ਨੱਠ ਕੇ ਆਪ ਨੂੰ ਬਚਾਇਆ ਵੀ ਜਾ ਸਕਦੈ। ਕੋਈ ਨਾ, ਵੇਲਾ ਆਉਣ ਦੇ, ਵੇਖੀ ਜਾਊ। ਪਿੰਡ ਵਾਲਿਆਂ ਦੇ ਨਾਲ ਈ ਆਂ ਆਪਾਂ। ਆਪਣੇ ਨਾਲ ਜੱਗੋਂ ਤੇਰ੍ਹਵੀਂ– ਤਾਂ ਨੀ ਹੋਜੂ ? ਉਠ ਮੂੰਹ ਹੱਥ ਧੋ। ਆਈ ਤੋਂ ਪਹਿਲਾਂ ਤਾਂ ਨਾ ਮਰੀਏ। ਮੈਂ ਕਰਦੀ ਆਂ ਰੋਟੀ–ਟੁੱਕ ਦਾ ਆਹਰ।' ਅੱਲ੍ਹਾ ਰੱਖੀ ਆਖਕੇ ਚੌਂਕੇ ਵੱਲ ਤੁਰ ਗਈ।

ਬੂਟਾ ਅਲੀ ਕੁਝ ਦੇਰ ਉਵੇਂ ਬੈਠਾ ਰਿਹਾ। ਫਿਰ ਉਠਿਆ। ਛੱਤੜੇ ਹੇਠ ਬੰਨ੍ਹੀਆਂ ਬੱਕਰੀਆਂ ਕੋਲ ਜਾ ਖੜ੍ਹਾ। ਮੇਮਣਿਆਂ ਨੇ ਉਸ ਵੱਲ ਵੇਖ ਕੇ ਪੂਛਾਂ ਹਿਲਾਈਆਂ। ਜੀਭਾਂ ਕੱਢੀਆਂ ਤੇ ਬਰੀਕ ਜਿਹੀ ਮੈਂ–ਮੈਂ–ਮੈਂ ਕੀਤੀ। ਮੋਹ ਨਾਲ ਬੂਟਾਂ ਅਲੀ ਮੇਮਣਿਆਂ ਦੇ ਸਿਰ ਪਲੋਸਣ ਲੱਗਾ। ਉਹਨਾਂ ਦੇ ਕੋਲ ਬੈਠ ਗਿਆ। ਮਸੂਮ ਜਿਹੀਆਂ ਬੂਥੀਆਂ ਨੂੰ ਚੁੰਮਿਆ। ਕੰਨਾਂ ਨੂੰ ਪੋਲੇ ਪੋਲੇ ਸਹਿਲਾਉਣ ਲੱਗਾ। ਫਿਰ ਉਹਨਾਂ ਨਾਲ ਗੱਲਾਂ ਕਰਨ ਲੱਗਾ...'ਜੇ ਅੱਜ ਵਾਲੇ ਸਿੰਘ ਦੀ ਗੱਲ ਸੱਚੀ ਹੋਈ ਤਾਂ ਪਤਾ ਨਹੀਂ ਪੁੱਤਰੋ ਤੁਸੀਂ ਕਿਹੜੇ ਕਸਾਈਆਂ ਦੇ ਵੱਸ ਪੈਣਾ।' ਫਿਰ ਉਹ ਦੋਹਾਂ ਮੇਮਣਿਆਂ ਨੂੰ ਗੱਲ ਨਾਲ ਲਾ ਕੇ ਰੋਣ ਲੱਗ ਪਿਆ।

ਬੂਟਾ ਅਲੀ ਨੂੰ ਪਤਾ ਹੀ ਨਾ ਲੱਗਾ, ਅੱਲ੍ਹਾ ਰੱਖੀ ਕਿਹੜੇ ਵੇਲੇ ਆ ਕੇ ਪਿੱਛੇ ਆ ਖੜ੍ਹੀ। ਉਸਦਾ ਮਨ ਵੀ ਭਿੱਜ ਗਿਆ। ਆਪਣੇ ਖਾਵੰਦ ਦੇ ਮੋਢੇ ਉਪਰ ਹੱਥ ਰੱਖ ਕੇ ਸਲ੍ਹਾਬੀ ਜਿਹੀ ਆਵਾਜ਼ ਵਿਚ ਕਿਹਾ....'ਉਠ, ਕਮਲਾ ਤਾਂ ਨਹੀ ਹੋ ਗਿਆ।'

ਬੂਟਾ ਅਲੀ ਸੰਭਲਿਆ। ਆਪਣੇ ਕੁੜਤੇ ਦੀ ਬਾਂਹ ਨਾਲ ਅੱਖਾਂ ਪੂੰਝੀਆਂ ਤੇ ਘਰ ਦੇ ਵਿਹੜੇ ਵਿਚ ਰੱਖੇ ਟੱਬ ਵਿਚੋਂ ਪਾਣੀ ਲੈ ਕੇ ਮੂੰਹ ਹੱਥ ਧੋਣ ਲੱਗਾ।

ਬਾਹਰੋਂ ਕਿਸੇ ਨੇ ਅਵਾਜ਼ ਮਾਰੀ –'ਬੂਟਿਆ ਘਰ ਹੈਂ ? '

–ਆਹੋ। ਘਰ ਈ ਹੋਣਾ ਬੂਟੇ ਨੇ। ਲੰਘਿਆ।' ਆਪਣੇ ਕੁੜਤੇ ਦੇ ਪੱਲੇ ਨਾਲ ਮੂੰਹ ਪੂੰਝਦਾ ਬੂਟਾ ਦਰਵਾਜ਼ੇ ਵੱਲ ਗਿਆ।

ਪਿੰਡ ਦੇ ਚੌਧਰੀ ਸ਼ੇਰ ਖਾਂ ਦਾ ਨੌਕਰ ਸ਼ੇਰ ਅਲੀ ਅੱਧਾ ਕੁ ਅੰਦਰ ਆ ਗਿਆ ਸੀ।

–ਆ ਵਈ ਸ਼ੇਰ ਅਲੀਆ।' ਬੂਟਾ ਅਲੀ ਨੇ ਉਸਨੂੰ ਵੇਖਦਿਆਂ ਕਿਹਾ।

–ਚੌਧਰੀ ਸ਼ੇਰ ਖਾਂ ਆਖਿਆ ਸੂ, ਬੂਟਾ ਅਲੀ ਖਲਾ–ਖਲੋਤਾ ਮਿਲੇ ਆ ਕੇ।' ਸ਼ੇਰ ਅਲੀ ਨੇ ਕਿਹਾ।

–ਸ਼ੇਰ ਅਲੀਆ। ਤੂੰ ਤਾਂ ਹੋਇਆ ਚੌਧਰੀ ਸਾਹਬ ਦਾ ਨੌਕਰ। ਤੈਨੂੰ ਉਸਦਾ ਹੁਕਮ ਲੈ ਕੇ ਆਣਾ ਬਣਦਾ। ਪਰ ਬੂਟਾ ਮਰਾਸੀ ਲਈ ਤਾਂ ਪਿੰਡ ਦੇ ਸਾਰੇ ਜਜਮਾਨ ਚੌਧਰੀ ਨੇ। ਜੇ ਮੈਂ ਐਂ ਈ ਖੜ੍ਹਾ–ਖੜ੍ਹੋਤਾ ਆਉਣ ਲੱਗਾ ਤਾਂ ਮੈਨੂੰ ਖਾਟ 'ਤੇ ਕੰਡ ਕਿਸ ਲਾਣ ਦੇਣੀ ਐਂ ? '

–ਤੇਰੀ ਗੱਲ ਸਹੀ ਐ ਬੂਟਿਆ। ਜਦ ਮੈਂ ਰਿਜਕ ਚੌਧਰੀ ਦਾ ਖਾਨਾ, ਹੁਕਮ ਵੀ ਤਾਂ ਫਿਰ ਚੌਧਰੀ ਦਾ ਹੀ ਬਜਾਉਣਾ ਹੋਇਆ। ਤੂੰ ਬਿੰਦ–ਝੱਟ ਨੂੰ ਪਿਛੇ ਚਲਿਆ ਆਈਂ। ਪਰ ਆਈਂ ਜਰੂਰ। ਕੋਈ ਖ਼ਾਸ ਈ ਗੱਲ ਜਾਪਦੀ ਐ ਮੈਨੂੰ....।' ਸ਼ੇਰ ਅਲੀ ਨੇ ਅੱਖਾਂ ਮਟਕਾਈਆਂ।

–ਖ਼ਾਸ ਕਿਹੜੀ ਹੋਣੀ ਐ, ਮੈਨੂੰ ਕਿਸੇ ਵਗਾਰ ਤੇ ਘੱਲਣਾ ਹੋਣਾ।'

–ਨਹੀਂ ਬੂਟਿਆ। ਚੌਧਰੀ ਰਾਤ ਨੂੰ ਸੌਂਦਾ ਨਈਂ। ਬੰਦੂਕ ਲੈ ਕੇ ਛੱਤ ਉਪਰ ਈ ਗੇੜੇ ਕੱਢੀ ਜਾਂਦੈ।'

–ਤੂੰ ਚੱਲ ਸ਼ੇਰ ਅਲੀ। ਮੈਂ ਆਇਆ ਮਗਰੇ ਈ।' ਆਖਕੇ ਬੂਟਾ ਅਲੀ ਚੌਂਕੇ ਵਿਚ ਰੋਟੀਆਂ ਪਕਾਉਂਦੀ ਅੱਲ੍ਹਾ ਰੱਖੀ ਵੱਲ ਤੁਰ ਪਿਆ।

* * *

ਚੌਧਰੀ ਸ਼ੇਰ ਖਾਂ, ਮਾਲਵੇ ਦੇ ਇਸ ਪਿੰਡ ਦਾ ਸਿਰਕੱਢ ਬੰਦਾ ਸੀ। ਲੰਮੀ–ਚੌੜੀ ਖੇਤੀ। ਅੱਧੇ ਪਿੰਡ ਦੀ ਜ਼ਮੀਨ ਉਸਦੇ ਕਬਜ਼ੇ ਵਿਚ ਸੀ। ਇਵੇਂ ਅੱਧਾ ਪਿੰਡ ਉਸਦੇ ਮੁਜ਼ਾਰਿਆਂ ਦਾ ਸੀ। ਮੁਜ਼ਾਰਿਆਂ ਵਿਚ ਕੰਮੀ–ਕਮੀਣ ਵੀ ਸਨ। ਕਿਲ੍ਹੇ ਵਰਗਾ ਘਰ। ਵੱਡਾ ਦਰਵਾਜ਼ਾ ਜਿਸ ਵਿਚੋਂ ਦੀ ਹਾਥੀ ਲੰਘ ਜਾਵੇ। ਹਵੇਲੀ ਵਿਚ ਨੌਕਰ–ਚਾਕਰ, ਲੱਠਮਾਰ, ਪਹਿਰੇਦਾਰ,ਬੜਾ ਲਾਮ–ਲਸ਼ਕਰ ਸੀ। ਪਿੰਡ ਵਾਲੇ ਹਰ ਕੰਮ ਉਸਦੀ ਸਲਾਹ ਨਾਲ ਕਰਦੇ ਸਨ। ਤਕੜੀ ਦੇਹ, ਦੋ ਗਜ਼ ਤੋਂ ਵਧੇਰੇ ਲੰਮਾ ਕੱਦ। ਜਦੋਂ ਤੁਰਲੇ ਵਾਲੀ ਪੱਗ ਬੰਨਕੇ ਤੇ ਨੋਕਾਂ ਵਾਲੀ ਕੱਢੀ ਜੁੱਤੀ ਪਾ ਕੇ ਘੋੜੀ ਉਪਰ ਆਪਣੇ ਖੇਤਾਂ ਨੂੰ ਜਾਂਦਾ ਤਾਂ ਹਰ ਪਾਸਿਉ ਸਲਾਮਾਂ ਦੀ ਵਾਛੜ ਹੋਣ ਲਗਦੀ। ਚੌਧਰੀ ਹੋਰ ਛਾਤੀ ਫੁਲਾ ਲੈਂਦਾ।

ਪਰ ਹੁਣ ਕੁਝ ਦਿਨਾਂ ਦਾ ਉਹ ਪ੍ਰੇਸ਼ਾਨ ਸੀ। ਗੱਲ ਗੱਲ ਤੇ ਖਿਝ ਉਠਦਾ ਸੀ। ਉਸਨੂੰ ਗੁੱਸਾ ਬੜਾ ਆਉਣ ਲੱਗ ਪਿਆ। ਪਿੰਡਾਂ ਵਿਚ ਅਫਵਾਹਾਂ ਦੇ ਵਾਵਰੋਲੇ ਫਿਰਦੇ ਸਨ। ਹੁਣ ਤਾਂ ਉਸਨੇ ਹੋਰ ਵੀ ਡਰਾਉਣੀ ਗੱਲ ਸੁਣੀ ਸੀ।

–ਗੁਰੂ ਦਾ ਬੰਦਾ, ਮੁਗਲ ਫੌਜ ਨੂੰ ਹਰਾਉਂਦਾ, ਕਤਲੋ–ਗਾਰਦ ਕਰਦਾ, ਲੁੱਟ ਮਾਰ ਕਰਦਾ, ਮਾਰੋ ਮਾਰ ਕਰਦਾ, ਏਧਰ ਮਾਲਵੇ ਵੱਲ, ਝੱਖੜ ਵਾਂਗ ਵਧਦਾ ਆ ਰਿਹਾ ਹੈ।'

–ਗੁਰੂ ਦੇ ਬੰਦੇ ਨੇ ਸਰਹਿੰਦ ਦੇ ਨਵਾਬ ਨੂੰ ਟੁਕੜੇ ਟੁਕੜੇ ਕਰਕੇ ਕੁੱਤਿਆਂ ਨੂੰ ਪਾ ਦਿੱਤਾ ਹੈ।

–ਗੁਰੂ ਦੇ ਬੰਦੇ ਨੇ, ਸਢੌਰੇ ਦੇ ਹਾਕਮ ਅਤੇ ਸੱਯਦਾਂ–ਚੌਧਰੀਆਂ ਨੂੰ ਜਿਉਂਦਿਆਂ ਸਾੜ ਦਿੱਤਾ ਹੈ।

–ਬੰਦਾ ਸਿੰਘ ਦਾ ਨਾਮ ਸੁਣਦੇ ਹੀ ਸ਼ਹਿਨਸ਼ਾਹ ਦੀ ਫੌਜ ਦੇ ਸਿਪਾਹੀ ਹਥਿਆਰ ਸੁੱਟਕੇ ਦੌੜ ਜਾਂਦੇ ਨੇ।'

–ਬੰਦਾ ਸਿੰਘ ਕੋਈ ਜਾਦੂਗਰ ਹੈ। ਕਾਲਾ ਇਲਮ ਜਾਣਦਾ ਹੈ। ਉਹ ਆਪਣੀ ਸ਼ਕਲ ਬਦਲ ਲੈਂਦਾ ਹੈ ਤੇ ਰੂ–ਪੋਸ਼ ਹੋ ਕੇ ਸ਼ਾਹੀ ਫੌਜ ਵਿਚ ਜਾ ਘੁਸਦਾ ਹੈ। ਫਿਰ ਅੰਨ੍ਹੇ–ਵਾਹ ਕਤਲ ਕਰਦਾ ਜਾਂਦਾ ਹੈ।'

ਚੌਧਰੀ ਸ਼ੇਰ ਖ਼ਾਨ ਦੀ ਰਾਤਾਂ ਦੀ ਨੀਂਦ ਉਡ ਗਈ। ਉਹ ਗੋਲੀ–ਸਿੱਕਾ ਲੈ ਕੇ ਛੱਤ ਉਪਰ ਘੁੰਮਣ ਲੱਗਾ। ਕੀ ਪਤਾ ਕਿਹੜੇ ਵੇਲੇ ਸਿੱਖ ਆ ਪੈਣ। ਉਸਨੇ ਬੇਗਮਾਂ ਦੇ ਭਾਰੇ ਗਹਿਣੇ ਉਤਰਵਾ ਲਏ। ਧੀਆਂ ਨੂੰ ਘਰ ਅੰਦਰ ਹੀ ਰਹਿਣ ਲਈ ਆਖਿਆ। ਆਪਣੇ ਖਾਸ ਨੌਕਰਾਂ ਅਤੇ ਪਹਿਰੇਦਾਰਾਂ ਨੂੰ ਹਥਿਆਰਬੰਦ ਕਰਕੇ, ਉਸਨੇ ਹਵੇਲੀ ਦੁਆਲੇ ਪੂਰੀ ਮੁਸਤੈਦੀ ਨਾਲ ਪਹਿਰਾ ਦੇਣ ਦਾ ਹੁਕਮ ਦਿੱਤਾ। ਆਪ ਵੀ, ਹਰ ਸਮੇਂ ਬੰਦੂਕ ਹੱਥ ਵਿਚ ਰੱਖਣ ਲੱਗਾ।

ਬੂਟਾ ਅਲੀ ਡਰਦਾ ਡਰਦਾ, ਚੌਧਰੀ ਸ਼ੇਰ ਖਾਂ ਦੀ ਹਵੇਲੀ ਦੇ ਵੱਡੇ ਦਰਵਾਜ਼ੇ ਕੋਲ ਖੜ੍ਹੇ ਪਹਿਰੇਦਾਰਾਂ ਕੋਲ ਜਾ ਖੜ੍ਹਾ।

–ਚੌਧਰੀ ਸਾਹਬ ਨੇ ਬੁਲਾਇਆ ਹੋਇਆ।' ਮਰਾਸੀ ਨੇ ਦੱਸਿਆ।

–ਲੰਘ ਜਾ ਅੰਦਰ। ਪਹਿਲਾਂ ਵੇਖ ਲਈਂ ਕੁੱਤਾ ਨਾ ਖੁਲ੍ਹਾ ਹੋਵੇ ? ' ਇਕ ਪਹਿਰੇਦਾਰ ਨੇ ਖ਼ਬਰਦਾਰ ਕੀਤਾ।

–ਹਵੇਲੀ ਵਿਚ ਕੁੱਤੇ ਨੇ ? ' ਬੂਟਾ ਅਲੀ ਨੇ ਗੁੱਝੀ ਚੋਟ ਮਾਰੀ।

–ਆਹੋ: ਰੱਖੇ ਹੋਏ ਨੇ ਚੌਧਰੀ ਨੇ।'

ਬੂਟਾ ਅਲੀ ਅਗਾਂਹ ਤੁਰਦਾ ਗਿਆ। ਅੱਗੇ ਹਵੇਲੀ ਦਾ ਲੰਮਾ–ਚੌੜਾ ਵਿਹੜਾ ਸੀ। ਇਕ ਮਾਸ਼ਕੀ ਛਿੜਕਾਅ ਕਰਨ ਲੱਗਾ ਹੋਇਆ ਸੀ। ਬੂਟਾ ਅਲੀ ਨੇ ਇਧਰ ਉਧਰ ਵੇਖਿਆ। ਫਿਰ ਉਸਨੂੰ ਚੌਧਰੀ ਦਿਸ ਗਿਆ। ਉਹ ਆਪਣੇ ਦੋਹਾਂ ਹੱਥਾਂ ਦੀ ਪਿਛਲੇ ਪਾਸੇ ਕਰਿੰਗੜੀ ਪਾਈ ਇਧਰ ਉਧਰ ਚੱਕਰ ਕੱਟ ਰਿਹਾ ਸੀ। ਬੂਟਾ ਅਲੀ ਜੇਰਾ ਕਰਕੇ ਉਧਰ ਗਿਆ ਤੇ ਜਾਂਦਿਆਂ ਹੀ ਅੱਧਾ ਝੁਕਕੇ ਸਲਾਮ ਆਖੀ,...ਨਾਲ ਹੀ ਬੋਲਿਆ....'ਚੌਧਰੀਆਂ ਨੂੰ ਅੱਲ੍ਹਾ ਦੀਆਂ ਰੱਖਾਂ, ਭਾਗ ਲੱਗੇ ਰਹਿਣ।'

ਬੂਟਾ ਅਲੀ ਨੂੰ ਵੇਖਦਿਆਂ ਹੀ, ਚੌਧਰੀ ਤਪਾਕ ਨਾਲ ਬੋਲਿਆ–'ਮੀਰਜ਼ਾਦਿਆ, ਹੁਣ ਤੈਨੂੰ ਸੱਦਣ ਲਈ ਵੀ ਬੰਦਾ ਭੇਜਣਾ ਪਏਗਾ ? '

–ਕੀ ਆਖਦੇ ਓਂ ਮਾਲਕੋ.....। ਅਸੀਂ ਤਾਂ ਹਜ਼ੂਰ ਦੀ ਪਰਜਾ ਹਾਂ।' ਮਰਾਸੀ ਨੇ ਹੱਥ ਜੋੜੇ

–ਕੁਫ਼ਰ ਤੋਲਦਾਂ ਐਂ ਕੁਫ਼ਰ। ਮੀਰਜ਼ਾਦਿਆ, ਪਰਜਾ ਹੁੰਦਾ ਤਾਂ ਪਹਿਲਾਂ ਵਾਂਗ ਸਵੇਰੇ ਸ਼ਾਮ ਹਾਜ਼ਰੀ ਭਰਦਾ।' ਆਖਕੇ ਚੌਧਰੀ ਮੁੱਛ ਨੂੰ ਤਾਅ ਦੇਣ ਲੱਗ ਪਿਆ।

–ਮਾਲਕੋ ਅਸਲ ਗੱਲ ਤਾਂ ਹੈ, ਮੈਂ ਅਫਵਾਹਾਂ ਤੋਂ ਡਰ ਗਿਆ। ਏਨੀਆਂ ਅਫਵਾਹਾਂ ਤਰ੍ਹਾਂ ਤਰ੍ਹਾਂ ਦੀਆਂ। ਹੁਣ ਆਪ ਨੂੰ ਕੀ ਦੱਸਾਂ....।' ਬੂਟਾ ਅਲੀ ਅਚਾਨਕ ਚੁੱਪ ਕਰ ਗਿਆ।

–ਹਾਂ ਹਾਂ ਦੱਸ। ਏਸੇ ਲਈ ਤਾਂ ਤੈਨੂੰ ਸੱਦਿਐ। ਏਥੇ ਸਾਡੇ ਸਾਹਮਣੇ ਤਾਂ ਕੋਈ ਮੂੰਹ ਨਹੀਂ ਖੋਹਲਦਾ।' ਚੌਧਰੀ ਦੀ ਆਵਾਜ਼ ਵਿਚ ਕੁਝ ਨਰਮਾਈ ਆ ਗਈ।

–ਹਰ ਰੋਜ਼ ਈ ਕੋਈ ਨਵੀਂ ਗੱਲ ਸੁਣੀਦੀ ਐ। ਹੁਣ ਕੀ ਦੱਸਾਂ। ਸਾਰੇ ਪਿੰਡ ਵਿਚ ਰੌਲਾ ਪਿਆ ਹੋਇਐ। ਸਿੱਖਾਂ ਦੇ ਗੁਰੂ ਨੇ ਇਕ ਬੰਦਾ ਭੇਜਿਐ, ਦੱਖਣ ਵੱਲੋਂ। ਬੰਦਾ ਕੀ ਹਜ਼ੂਰ,ਕਹਿੰਦੇ ਕੋਈ ਬੈਰਾਗੀ ਸਾਧ ਐ। ਕਾਲਾ ਇਲਮ ਜਾਣਦਾ। ਪੰਛੀਆਂ ਆਂਗੂ ਉੱਡ ਜਾਂਦੈ। ਮੰਤਰ ਮਾਰ ਕੇ ਗਾਇਬ ਹੋ ਜਾਂਦਾ। ਕਦੇ ਸ਼ਕਲਾਂ ਬਦਲ ਲੈਂਦੈ। ਸੁਣਿਐਂ, ਦਿੱਲੀ ਤੋਂ ਏਧਰ, ਮੈਨੂੰ ਤਾਂ ਪਤਾ ਨੀ ਕਿਧਰ ਦਿੱਲੀ ਐ, ਮੈਂ ਤਾਂ ਬਾਹਲੇ ਤੋਂ ਬਾਹਲਾ, ਅੱਲ੍ਹਾ ਰੱਖੀ ਦੇ ਪਿੰਡ ਤੱਕ ਗਿਆ।....ਹਾਂ ਦਿੱਲੀ ਤੋਂ ਏਧਰ ਉਹ ਮਲੇਰ ਕੋਟਲਾ ਤੱਕ ਆ ਗਿਆ। ਕਹਿੰਦੇ ਐ, ਇਹ ਗੁਰੂ ਦਾ ਬੰਦਾ, ਹੁਣ ਤਾਂ ਇਹਨੂੰ ਸਿੱਖ ਬੰਦਾ ਸਿੰਘ ਬਹਾਦਰ ਕਹਿਣ ਲੱਗ ਪੇ, ਇਹ ਬੰਦਾ ਜਿਸ ਦੀਆਂ ਅੱਖਾਂ ਵਿਚ ਝਾਕ ਲਵੇ, ਉਸਦੀ ਸਾਰੀ ਤਾਕਤ ਖਿਚ ਲੈਂਦਾ ਤੇ ਜਣਾ ਪੈਰੀਂ ਪੈ ਜਾਂਦੈ।' ਬੂਟਾ ਅਲੀ ਗੱਲਾਂ ਕਰਦਾ ਦੋ ਕਦਮ ਹੋਰ ਅੱਗੇ ਹੋ ਗਿਆ ਤੇ ਹੌਲੀ ਜਿਹੀ ਬੋਲਿਆ:

–ਚੌਧਰੀ ਸਾਹਬ ਹਜ਼ੂਰ, ਅੱਜ ਦੀ ਗੱਲ ਹੈ, ਦੁਪਹਿਰ ਵੇਲੇ ਤ੍ਰਵੈਣੀ ਹੇਠ ਬੈਠੇ ਸਾਂ। ਉਥੇ ਹੋਰ ਵੀ ਸਨ ਪਿੰਡ ਦੇ ਬੰਦੇ, ਬੋਹੜ ਸਿੰਘ, ਫੂਲਾ ਬਾਬਾ, ਨੱਥੂ ਅਮਲੀ, ਬੋਤਾ ਸਿੰਘ, ਨਾਈਆਂ ਦਾ ਛੱਜੂ, ਤੇਗਾ ਸਿੰਘ ਵੀ ਸੀਗਾ, ਹੋਰ ਵੀ ਸਨ ਤਿੰਨ ਚਾਰ ਗੱਭਰੂ। ਓਥੇ ਇਕ ਸਿੱਖ ਆਇਆ ਮਰੇਲ ਕੋਟਲੇ (ਮਲੇਰ ਕੋਟਲਾ) ਵਲੋਂ। ਉਹਨੇ ਦੱਸਿਆ ਦਿੱਲੀ ਤੋਂ ਏਧਰ ਹੁਣ ਖਾਲਸੇ ਦਾ ਰਾਜ ਹੋ ਗਿਆ। ਖਾਲਸਾ ਰਾਜ ਦੇ ਸਿੱਕੇ ਵੀ ਚੱਲ ਪੇ। ਉਸਨੇ ਸਾਰਿਆਂ ਨੂੰ ਚਾਂਦੀ ਦਾ ਸਿੱਕਾ ਦਿਖਾਇਆ ਸੀ। ਫੇਰ ਆਂਹਦਾ, ਬੰਦਾ ਸਿੰਘ ਬਹਾਦਰ ਹੁਣ ਮਾਲਵੇ ਵੱਲ ਕਬਜ਼ਾ ਕਰਨ ਆਏਗਾ।'

–ਕਿਸ ਤਰ੍ਹਾਂ ਦਾ ਬੰਦਾ ਸੀ ? ' ਸ਼ੇਰ ਖ਼ਾਂ ਦੇ ਚਿਹਰੇ ਉਪਰ ਡਰ ਸੀ।

–ਬੰਦਾ ਤਾਂ ਬੰਦਿਆਂ ਵਰਗਾ ਈ ਸੀ ਹਜ਼ੂਰ। ਚਾਰ ਹੱਥ ਕੱਦ ਹੋਊਗਾ। ਹੱਟਾ ਕੱਟਾ ਸੀ। ਭਰਵੀਂ ਦਾੜ੍ਹੀ। ਡਰਾਉਣੀਆਂ ਅੱਖਾਂ। ਏਹੋ ਜਾ ਬੰਦਾ ਜੇ ਵੇਲੇ ਕਵੇਲੇ, ਕੱਲੇ-ਕਹਿਰੇ ਨੂੰ ਟੱਕਰ ਜੇ, ਤਰਾਹ ਕੱਢ ਦੇਵੇ ਚੌਧਰੀ ਸਾਹਬ।' ਬੂਟਾ ਅਲੀ ਨੇ ਉਸਨੂੰ ਹੋਰ ਡਰਾਇਆ।

–ਕਿਤੇ ਉਹ ਬੰਦਾ ਸਿੰਘ ਆਪ ਹੀ ਤਾਂ ਨੀ ਸੀ ? '

–ਕੀ ਪਤਾ ਲੱਗੇ। ਹੋ ਵੀ ਸਕਦਾ ਐ, ਨਹੀਂ ਵੀ ਹੋ ਸਕਦਾ। ਛਪਾਰ-ਝਿੜੀ ਦੀ ਜੰਗ ਵਿਚ ਲੜਿਆ ਸੀ। ਜ਼ਖ਼ਮ ਵੀ ਸੀ ਪੇਟ ਤੇ। ਉਸਨੇ ਵਿਖਾਇਆ ਸੀ। ਆਂਹਦਾ ਸੀ, ਮੈਂ ਤਾਂ ਪਿੰਡਾਂ 'ਚ ਹੋਕਾ ਦੇਣ ਆਇਆਂ, ਬਈ ਖਾਲਸੇ ਦਾ ਰਾਜ ਹੋ ਗਿਆ। ਹੁਣ ਜ਼ਮੀਨਾਂ ਉਹਦੀਆਂ ਜਿਹੜਾ ਵਾਹੂ। ਮੁਜ਼ਾਰੇ ਮਾਲਕ ਬਣਨਗੇ ਹੁਣ।' ਦੱਸਦਾ ਮਰਾਸੀ ਸ਼ੇਰ ਖਾਂ ਦੇ ਚਿਹਰੇ ਉਪਰਲੇ ਹਾਵ-ਭਾਵ ਤਾੜਨ ਲੱਗਾ।

–ਇਉਂ ਜ਼ਮੀਨਾਂ ਕਿਵੇਂ ਖੋਹ ਲੈਣਗੇ ਮੁਜ਼ਾਰੇ। ਸਾਰੀ ਉਮਰ ਸਾਡੇ ਪੈਰਾਂ 'ਚ ਆ ਕੇ ਬੈਠਣ ਵਾਲੇ, ਕਿਵੇਂ ਬਣ ਜਾਣਗੇ ਮਾਲਕ ? ' ਮਾਰ ਮਾਰ ਕੇ ਲਾਠੀਆਂ ਗੂੰਹ ਕੱਢ ਦਿਆਂਗੇ।' ਸ਼ੇਰ ਖਾਂ ਨੇ ਹਰਖ ਕੇ ਆਖਿਆ।

–ਮਾਫ਼ੀ ਦੇਣੀ ਚੌਧਰੀ ਸਾਹਬ, ਛੋਟਾ ਮੂੰਹ ਬੜੀ ਬਾਤ। ਸੁਣਿਐ, ਸਰਹਿੰਦ ਦਾ ਸੂਬੇਦਾਰ, ਗੁਰੂ ਦੇ ਬੰਦੇ ਨੇ ਕਤਲ ਕਰ ਦਿਤੈ। ਟੁਕੜੇ ਟੁਕੜੇ ਕਰਤੇ। ਸਰਹਿੰਦ ਸਾਰੀ ਦੀ ਸਾਰੀ ਥੇਹ ਬਣਾ ਦਿੱਤੀ। ਸਿੰਘਾਂ ਨੇ ਹਿੰਦੂਆਂ ਨੂੰ ਵੀ ਨਹੀਂ ਬਖਸ਼ਿਆ, ਜਿਹੜੇ ਸੂਬੇ ਨਾਲ ਮਿਲੇ ਹੋਏ ਸਨ। ਉਧਰ ਦੀਆਂ ਸਾਰੀਆਂ ਜ਼ਮੀਨਾਂ ਵਾਹੁਣ ਵਾਲੇ ਮੁਜ਼ਾਰਿਆਂ 'ਚ ਵੰਡ-ਤੀਆਂ। ਸਾਰੇ ਹਾਕਮ, ਨਵਾਬ ਜਾਂ ਸੂਬੇਦਾਰ, ਚੌਧਰੀ ਜਾਂ ਮਾਰ ਦਿੱਤੇ ਜਾਂ ਜਿਉਂਦੇ ਈ, ਹਵੇਲੀਆਂ ਨੂੰ ਅੱਗਾਂ ਲਾ ਕੇ ਅੰਦਰੇ ਈ ਸਾੜਤੇ। ਤ੍ਰਵੈਣੀ ਹੇਠ ਤਾਂ ਅੱਜ ਬੜੀ ਚੁੰਝ ਚਰਚਾ ਹੋਈ, ਮੈਂ ਜਦੋਂ ਉੱਠ ਕੇ ਤੁਰਨ ਲੱਗਾ ਤਾਂ ਮੈਨੂੰ ਆਂਹਦੇ-'ਮਰਾਸੀਆ ਡਰ ਗਿਐਂ ? ' ਮੈਂ ਕੀ ਆਖਦਾ। ਬੱਕਰੀਆਂ ਦਾ ਬਹਾਨਾ ਲਾ ਕੇ ਤੁਰ ਆਇਆਂ।'

ਬੂਟਾ ਅਲੀ ਦੀਆਂ ਗੱਲਾਂ ਸੁਣਕੇ ਸ਼ੇਰ ਖਾਂ ਨੂੰ ਮੁੜ੍ਹਕਾ ਆ ਗਿਆ। ਕੁਝ ਦੇਰ ਬਾਅਦ ਉਸਨੇ ਬੂਟੇ ਨੂੰ ਕਿਹਾ- ਤੂੰ ਇਉਂ ਕਰ, ਪਿੰਡ 'ਚ ਜਿੰਨੇ ਵੀ ਮੁਸਲਮਾਨਾਂ ਦੇ ਘਰ ਨੇ, ਉਹਨਾਂ ਨੂੰ ਖ਼ਬਰਦਾਰ ਕਰ। ਆਖੀਂ ਚੌਧਰੀ ਨੇ ਕਿਹੈ-ਆਪਣੀ ਕੀਮਤੀ ਚੀਜ਼ ਵਸਤ ਸਾਂਭ ਲਿਉ ਤੇ ਹਰ ਕੋਈ ਹਥਿਆਰ ਰੱਖੇ। ਇਕੱਲਾ-ਦੁਕੱਲਾ ਬਾਹਰ ਨਾ ਜਾਵੇ। ਪੰਜ-ਸਤ ਰਲ ਕੇ ਜਾਣ।' ਆਖ ਕੇ, ਸ਼ੇਰ ਖਾਂ, ਬੂਟਾ ਅਲੀ ਨੂੰ ਉਥੇ ਹੀ ਖੜ੍ਹਾ ਛੱਡ ਕੇ ਅੰਦਰ ਵੱਲ ਚਲਿਆ ਗਿਆ।

ਬੂਟਾ ਅਲੀ ਕੁਝ ਪਲ ਜਾਂਦੇ ਚੌਧਰੀ ਵੱਲ ਵੇਖਦਾ ਰਿਹਾ, ਫਿਰ ਮੂੰਹ ਭੁਆ ਕੇ ਹਵੇਲੀ ਵਿਚੋਂ ਬਾਹਰ ਨਿਕਲ ਗਿਆ। ਸਾਹਮਣਿਓਂ ਰੋੜ ਚੱਬਣਿਆਂ ਦਾ ਬੋਤਾ ਸਿੰਘ ਆ ਰਿਹਾ ਸੀ। ਕੋਈ ਹੋਰ ਵੇਲਾ ਹੁੰਦਾ ਤਾਂ ਬੂਟੇ ਨੇ ਉਸਨੂੰ ਟਿੱਚਰ ਜ਼ਰੂਰ ਕਰਨੀ ਸੀ। ਪਰ ਅੱਜ ਉਹ ਉਸ ਕੋਲੋਂ ਚੁਪ ਚਾਪ ਨੀਵੀਂ ਪਾਈ ਲੰਘ ਗਿਆ।

ਬੋਤਾ ਸਿੰਘ ਨੇ ਹੈਰਾਨ ਹੋ ਕੇ ਭਉਂ ਕੇ ਵੇਖਿਆ....'ਅੱਜ ਕੀ ਹੋ ਗਿਆ ਮਰਾਸੀ ਨੂੰ ਬਈ ? ਇਹਨੇ ਤਾਂ ਸਿਰ ਈ 'ਤਾਂਹ ਨੀ ਚੁੱਕਿਆ।'

ਪਿੰਡ ਵਿਚ ਘਰਾਂ ਦੇ ਚੁੱਲ੍ਹਿਆਂ ਵਿਚ ਬਲਦੀ ਅੱਗ ਦਾ ਧੂੰਆਂ, ਅਫਵਾਹਾਂ ਵਾਂਗ ਪਿੰਡ ਦੇ ਅਸਮਾਨ ਉਪਰ ਫੈਲਿਆ ਹੋਇਆ ਸੀ।

-----0-----

# 47

ਹਿੰਦ ਦਾ ਸ਼ਹਿਨਸ਼ਾਹ ਬਹਾਦਰ ਸ਼ਾਹ ਆਪਣੇ ਸ਼ਾਹੀ ਜਲੌਅ ਦੇ ਲਾਮ-ਲਸ਼ਕਰ ਨਾਲ ਦੱਖਣ ਵਲੋਂ ਚੱਲਿਆ ਹੋਇਆ ਸੀ। ਆਪਣੇ ਭਰਾ ਕਾਮਬਖਸ਼ ਦੀ ਬਗਾਵਤ ਦਬਾ ਕੇ ਉਸਨੂੰ ਸਦਾ ਲਈ ਆਪਣੇ ਰਸਤੇ ਵਿਚੋਂ ਹਟਾ ਦਿੱਤਾ ਸੀ। ਸਿਪਾਹੀ ਜਿੱਤ ਦੀ ਖ਼ੁਸ਼ੀ ਵਿਚ 'ਯਾ ਅਲੀ' ਅਤੇ 'ਅੱਲਾਹ-ਹੂ-ਅਕਬਰ' ਦੇ ਨਾਅਰੇ ਮਾਰਦੇ ਆ ਰਹੇ ਸਨ। ਪਰ ਬਾਦਸ਼ਾਹ ਦੁਖੀ ਅਤੇ ਪੇਰਸ਼ਾਨ ਜਾਪਦਾ ਸੀ। ਉਸਦੇ ਅਤੇ ਉਸਦੇ ਸੈਨਾਪਤੀਆਂ ਨੇ ਅਜੇ ਆਪਣੇ ਜਿਰਾਹ-ਬਖ਼ਤਰ ਸਹੀ ਢੰਗ ਨਾਲ ਉਤਾਰੇ ਨਹੀਂ ਸਨ। ਅਜੇ ਰਾਹਾਂ ਦੀ ਗਰਦ ਨਾਲ ਉਹਨਾਂ ਦੇ ਚਿਹਰੇ ਬਦਰੂਪ ਹੋਏ ਪਏ ਸਨ। ਪੰਜਾਬ ਵਲੋਂ ਮਿਲਦੀਆਂ ਸੂਹੀਆ ਖ਼ਬਰਾਂ ਨੇ, ਜਿੱਤ ਦੀਆਂ ਖੁਸ਼ੀਆਂ ਚਿੰਤਾ ਅਤੇ ਗ਼ਮ ਵਿਚ ਬਦਲ ਦਿੱਤੀਆਂ।

ਬਾਦਸ਼ਾਹ ਦੇ ਦਿਨ ਦਾ ਚੈਨ ਅਤੇ ਰਾਤਾਂ ਦੀ ਨੀਂਦ ਉੱਡ ਗਈ। ਆਪਣੇ ਸ਼ਾਹੀ ਖ਼ੈਮੇ ਵਿਚ ਬੈਠਾ, ਉਹ ਪੰਜਾਬ ਅੰਦਰਲੀਆਂ ਘਟਨਾਵਾਂ ਨੂੰ ਸੁਣ ਸੁਣ ਬੌਖਲਾਇਆ ਹੋਇਆ ਸੀ। ਉਸਦੇ ਤੇਵਰ ਚੜ੍ਹੇ ਹੋਏ ਸਨ। ਉਸਨੂੰ ਖ਼ਬਰਾਂ ਉਪਰ ਯਕੀਨ ਨਹੀਂ ਸੀ ਆ ਰਿਹਾ। ਇਹਨਾਂ ਨਾਨਕ ਪੂਜਾਂ ਦੀ ਏਨੀ ਹਮਾਕਤ ?

ਬਾਦਸ਼ਾਹ ਦੇ ਵਜ਼ੀਰ ਮੁਨੀਅਮ ਖ਼ਾਨ ਨੇ ਇਹਨਾਂ ਖ਼ਬਰਾਂ ਨੂੰ ਘਟਾ ਕੇ ਦੱਸਣ ਅਤੇ ਇਹਨਾਂ ਉਪਰ ਪਰਦਾ ਪਾਉਣ ਦੀ ਪੂਰੀ ਕੋਸ਼ਿਸ਼ ਕੀਤੀ ਸੀ। ਪਰ ਬਾਦਸ਼ਾਹ ਨੇ ਕੁਝ ਅਜਿਹੇ ਚਾਪਲੂਸ ਜਾਸੂਸ ਵੀ ਪਾਲੇ ਹੋਏ ਸਨ, ਜਿਹੜੇ ਖ਼ਬਰਾਂ ਬਰਾਸਤਾ ਵਜ਼ੀਰ ਨਾ ਹੋ ਕੇ ਸਿੱਧੀਆਂ ਬਾਦਸ਼ਾਹ ਤੱਕ ਪੁਜਦੀਆਂ ਕਰਦੇ ਸਨ।

ਹੁਣ ਬਾਦਸ਼ਾਹ, ਵਜ਼ੀਰ ਮੁਨੀਅਮ ਖਾਨ ਅਤੇ ਆਪਣੇ ਸੈਨਾਪਤੀਆਂ ਤੋਂ ਇਹਨਾਂ ਖ਼ਬਰਾਂ ਦੀ ਪੁਸ਼ਟੀ ਚਾਹੁੰਦਾ ਸੀ। ਉਸਨੇ ਸਭਨਾਂ ਵੱਲ ਤਿੱਖੀਆਂ ਨਜ਼ਰਾਂ ਨਾਲ ਤਕਦਿਆਂ ਪੁੱਛਿਆ:

-ਕਾਫ਼ਰਾਂ ਨੇ ਸਢੌਰਾ ਖ਼ਾਕ ਵਿਚ ਮਿਲਾ ਦਿੱਤਾ। ਸਹੀ ਜਾਂ ਗ਼ਲਤ ? '

-ਸਹੀ ਹੈ, ਹਜ਼ੂਰ।' ਮੁਨੀਅਮ ਖ਼ਾਨ ਨੇ ਅੱਖਾਂ ਨੀਵੀਆਂ ਕਰਦਿਆਂ ਢਿੱਲੀ ਜਿਹੀ ਆਵਾਜ਼ ਵਿਚ ਕਿਹਾ।

-ਸਢੌਰੇ ਦੇ ਨਵਾਬ ਔਰ ਸੱਯਦ ਜਿੰਦਾ ਜਲਾ ਦਿਤੇ ਐ। ਸਹੀ ਜਾਂ ਗ਼ਲਤ ? '

-ਗ਼ਲਤ ਨਹੀਂ ਹੈ, ਜਹਾਂਪਨਾਹ।' ਇਕ ਸੈਨਾਪਤੀ ਬੋਲਿਆ।

-ਨਾਨਕ ਪੂਜਾਂ ਨੇ ਦਿੱਲੀ ਵੱਲ ਆਉਂਦਾ ਸ਼ਾਹੀ ਖ਼ਜ਼ਾਨਾ ਲੁੱਟਿਆ। ਸਰਹਿੰਦ ਸ਼ਹਿਰ ਸ਼ਾਹੀ ਮਹਿਲ, ਦੁਰਗ, ਹਵੇਲੀਆਂ-ਖ਼ਾਕ ਕਰ ਦਿੱਤੀਆ। ਵਜ਼ੀਰ ਖ਼ਾਨ, ਉਸਦਾ ਖ਼ੈਰਖਾਹ ਸੁੱਚਾ ਨੰਦ ਕੋਈ ਵੀ ਨਹੀਂ ਛੱਡਿਆ ਕਾਫਰਾਂ ਨੇ।.....ਇਹ ਵੀ ਸਹੀ ਹੈ ਨਾ ? ' ਬਾਦਸ਼ਾਹ ਦੀਆਂ ਅੱਖਾਂ ਕ੍ਰੋਧ ਅਤੇ ਨਮੋਸ਼ੀ ਨਾਲ ਬਲ ਉੱਠੀਆਂ।

ਕੋਈ ਕੁਝ ਨਹੀਂ ਬੋਲਿਆ। ਸਭਨਾਂ ਨੇ ਨੀਵੀਆਂ ਪਾ ਲਈਆਂ।

ਬਾਦਸ਼ਾਹ ਨੇ ਤਕੀਏ ਹੇਠੋਂ ਇਕ ਸਿੱਕਾ ਕੱਢ ਕੇ ਮੁਨੀਅਮ ਖ਼ਾਨ ਵਲ ਸੁੱਟਦਿਆਂ ਕਿਹਾ- 'ਆਹ ਤਾਂ ਜਾਅਲੀ ਨਹੀ ਹੈ ਨਾ ? '

ਮੁਨੀਅਮ ਖ਼ਾਨ ਨੇ ਸਿੱਕਾ ਉਠਾ ਕੇ ਉਲਟ ਪੁਲਟ ਕਰਕੇ ਵੇਖਿਆ।

–ਸ਼ੁੱਧ ਸੋਨੇ ਦਾ ਹੈ ਨਾ ? ' ਬਾਦਸ਼ਾਹ ਨੇ ਵਿਅੰਗ ਨਾਲ ਪੁੱਛਿਆ।

ਮੁਨੀਅਮ ਖ਼ਾਨ ਕੁਝ ਨਹੀਂ ਬੋਲਿਆ।

–ਕੀ ਲਿਖਿਆ ਹੈ ਉਪਰ ? '

ਮੁਨੀਅਮ ਖ਼ਾਨ ਪੜ੍ਹਨ ਲੱਗਾ।

ਸਿੱਕਾ ਜ਼ਦ ਬਰ ਹਰ ਦੋ ਆਲਮ ਤੇਗ਼ਿ ਨਾਨਕ ਵਾਹਿਬ ਅਸਤ।
ਫਤਿਹ ਗੋਬਿੰਦ ਸਿੰਘ ਸ਼ਾਹਿ–ਸ਼ਾਹਾਨ ਫਜ਼ਲਿ ਸੱਚਾ ਸਾਹਿਬ ਅਸਤ।*

–ਦੂਸਰਾ ਪਾਸਾ ਪੜ੍ਹੋ।' ਬਾਦਸ਼ਾਹ ਨੇ ਫਿਰ ਹੁਕਮ ਦਿੱਤਾ।

ਮੁਨੀਅਮ ਖ਼ਾਨ ਦੀ ਆਵਾਜ਼ ਸੁਣੀ:

ਜ਼ਰਬ ਬ–ਅਮਨ ਕਹਿਰ, ਮੁਸੱਵਰਤ ਸ਼ਹਿਰ,
ਜ਼ੀਨਤੁ–ਤਖਤੁ, ਮੁਬਾਰਕ ਬਖ਼ਤ।**

–ਇਹ ਹੈ ਉਸ ਕਾਫ਼ਰ ਗੁਰੂ ਬੰਦਾ ਜੋ ਵੀ ਹੈ, ਉਸਦੇ ਮਨਸੂਬੇ।' ਬਹਾਦਰ ਸ਼ਾਹ ਕਹਿਰ ਭਰੀਆਂ ਨਜ਼ਰਾਂ ਨਾਲ ਉਹਨਾਂ ਵੱਲ ਝਾਕਿਆ।

ਸੈਨਾਪਤੀਆਂ ਅਤੇ ਵਜ਼ੀਰ ਨੂੰ ਨੀਵੀਆਂ ਪਾਈ ਚੁੱਪ ਬੈਠੇ ਵੇਖਕੇ ਬਹਾਦਰ ਸ਼ਾਹ ਕ੍ਰੋਧ ਅਤੇ ਗੁੱਸੇ ਨਾਲ ਹੋਰ ਤਪ ਗਿਆ।......'ਮਲੇਰ ਕੋਟਲਾ, ਰਾਏਕੋਟ–ਘੁੜਾਣੀ, ਇਹ ਕਾਫ਼ਰ ਜਿਧਰ ਵੀ ਜਾਂਦੇ ਨੇ, ਸਾਡੇ ਸਿਪਾਹੀ, ਸਾਡੇ ਫੌਜਦਾਰ, ਸਾਡੇ ਸਿਪਾਹ–ਸਾਲਾਰ ਕਰਦੇ ਕੀ ਨੇ ? ਅੱਜ ਨਾਨਕ ਪੂਜਾਂ ਦਾ ਸਤਲੁਜ ਤੱਕ ਕਬਜ਼ਾ ਏ। ਏਧਰ ਜਮਨਾ ਪਾਰ ਤੱਕ ਆ ਗਏ ਨੇ। ਸਹਾਰਨਪੁਰ ਉਹਨਾਂ ਦੇ ਕਬਜ਼ੇ ਹੇਠ ਹੈ। ਉਸਦਾ ਨਾਮ ਤੱਕ ਤਬਦੀਲ ਕਰ ਦਿੱਤਾ ਹੈ। ਹੁਣ ਉਹ ਭਾਗਸਰ ਹੈ। ਸਾਰਾ ਸ਼ਹਿਰ ਇਹਨਾਂ ਕਾਫ਼ਰਾਂ ਨੇ ਲੁੱਟ ਲਿਆ ਹੈ। ਅਜੇ ਹੋਰ ਪਤਾ ਨਹੀਂ ਕੀ ਕੀ ਹੋਣਾ ਏ। ਏਸ ਤਰ੍ਹਾਂ ਤਾਂ ਉਹ ਦਿੱਲੀ ਉਪਰ ਹਮਲਾ ਕਰਨਗੇ। ਲਾਹੌਰ ਵੱਲ ਵੀ ਉਹਨਾਂ ਦੀਆਂ ਹਰਕਤਾਂ ਦੀ ਖ਼ਬਰ ਪੁੱਜੀ ਏ। ਇਹ ਸਭ ਮੁਗਲ ਹਕੂਮਤ ਦੀਆਂ ਨੀਹਾਂ ਹਿਲਾਉਣ ਦੀਆਂ ਸਾਜ਼ਿਸ਼ਾਂ ਨੇ। ਆਪ ਆਖ ਰਹੇ ਹੋ, ਇਹ ਕਾਫਰ, ਡਾਕੂ ਚੋਰਾਂ, ਲੁਟੇਰਿਆਂ ਦੇ ਟੋਲੇ ਨੇ, ਇਹਨਾਂ ਤੋਂ ਕੋਈ ਖ਼ਤਰਾ ਨਹੀਂ। ਕੌਣ ਹੈ ਇਹ ਬਾਗ਼ੀ ਗੁਰੂ ਜਿਸਨੂੰ ਨਾਨਕ ਪੂਜ ਬੰਦਾ ਸਿੰਘ ਬਹਾਦਰ ਆਖਣ ਲੱਗੇ ਨੇ ? ਆਹ ਪੜ੍ਹੋ।'

ਬਾਦਸ਼ਾਹ ਨੇ ਸੂਹੀਆਂ ਵਲੋਂ ਭੇਜੀ ਇਕ ਖ਼ਬਰ ਮੁਨੀਅਮ ਖ਼ਾਨ ਵੱਲ ਵਧਾਈ।

ਮੁਨੀਅਮ ਖ਼ਾਨ ਮੂੰਹ ਵਿਚ ਪੜ੍ਹਨ ਲੱਗਾ ਤਾਂ ਬਾਦਸ਼ਾਹ ਨੇ ਕਿਹਾ–'ਉੱਚੀ ਆਵਾਜ਼ ਵਿਚ ਪੜ੍ਹੋ–'

"ਜੂਨ 22–1710 ਦਿਨ ਵੀਰਵਾਰ। ਗੁਰੂ ਘੋੜੇ ਉਪਰ ਸਵਾਰ ਹੋ ਕੇ, ਜਰੀ ਦੇ ਵਸਤਰ ਪਹਿਨ ਕੇ, ਇਕ ਹੱਥ ਵਿਚ ਬੰਦੂਕ ਅਤੇ ਦੂਜੇ ਹੱਥ ਵਿਚ ਬਰਛਾ ਫੜੀ ਸਵੇਰੇ ਸਵੱਖਤੇ ਹੀ ਚੱਲ ਪਿਆ ਸੀ।

ਉਸਨੇ ਗੁਲਾਬ ਨਗਰ ਆਪਣਾ ਪੜਾਅ ਕੀਤਾ ਹੋਇਆ ਸੀ। ਗੁਲਾਬ ਨਗਰ ਦਾ ਨਾਮ ਪਹਿਲਾਂ ਬੂੜੀਆ ਸੀ। ਇਹ ਦਾਬੜ ਤੋਂ ਚਾਰ ਕੋਹ ਦੀ ਵਿੱਥ ਉਪਰ ਸਥਿਤ ਹੈ। ਉਸ ਨਾਲ ਇਕ ਹਾਥੀ ਹੈ। ਢਾਈ ਹਜ਼ਾਰ ਘੋੜ ਸਵਾਰ ਨੇ ਅਤੇ ਦਸ ਹਜ਼ਾਰ ਪੈਦਲ ਸਿਪਾਹੀ ਹਨ। ਇਕ ਖ਼ਬਰ ਹੈ

---

* ਸ਼ਾਹਾਂ ਦੇ ਸ਼ਾਹ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਤੇ ਅਕਾਲ ਪੁਰਖ ਦੀਆਂ ਮੇਹਰਾਂ ਸਦਕਾ ਫਤੇਹ ਪ੍ਰਾਪਤ ਹੋਈ ਹੈ। ਦੋ ਜਹਾਨਾਂ ਵਿਚ ਸਿੱਕਾ ਪ੍ਰਚਲਤ ਕੀਤਾ ਹੈ।

** ਇਹ ਸਿੱਕਾ, ਸੰਸਾਰ ਦੇ ਅਮਨ ਸਥਾਨ, ਸ਼ਹਿਰਾਂ ਦੀ ਮੂਰਤੀ ਅਤੇ ਧੰਨ ਭਾਗੀ ਰਾਜਧਾਨੀ ਤੋਂ ਜਾਰੀ ਕੀਤਾ ਗਿਆ।

ਕਿ ਸਿੱਖ ਗੜ੍ਹੀ ਜਲਾਲ ਖ਼ਾਨ ਦਾ ਘੇਰਾ ਛੱਡ ਕੇ ਦੌੜੇ ਗਏ ਸਨ। ਗੁਰੂ ਨੇ ਆਪਣੇ ਸਿੰਘਾਂ ਨੂੰ ਕਿਹਾ ਹੈ ਕਿ ਉਹ ਜਲਦੀ ਹੀ ਜਲਾਲ ਖ਼ਾਨ ਨੂੰ ਫੜ ਲੈਣਗੇ।' ਖ਼ਬਰ ਪੜ੍ਹਕੇ ਮੁਨੀਅਮ ਖ਼ਾਨ ਨੇ ਨੀਵੀਂ ਪਾ ਲਈ।

–ਇਹ ਕਾਫਰ ਏਨੇ ਕਿਵੇਂ ਇੱਕਠੇ ਹੋ ਗਏ ? ਕੌਣ ਹੈ ਇਹ ਗੁਰੂ ? '* ਬਾਦਸ਼ਾਹ ਨੇ ਨਫਰਤ ਅਤੇ ਗੁੱਸੇ ਨਾਲ ਪੁੱਛਿਆ।

–ਹਜ਼ੂਰ ਆਪ ਨੂੰ ਪਹਿਲਾਂ ਵੀ ਦੱਸਿਆ ਸੀ, ਇਹ ਬੰਦਾ ਸਿੰਘ ਮਰਾਠਾ ਇਲਾਕੇ ਵਿਚੋਂ ਆਇਆ ਕੋਈ ਬੈਰਾਗੀ ਸਾਧੂ ਹੈ। ਇਹਨੂੰ ਮਾਖੋਵਾਲ ਵਾਲੇ ਗੁਰੂ ਨੇ ਭੇਜਿਆ ਹੈ। ਇਹ ਜਾਦੂ ਟੂਣੇ ਜਾਣਦਾ ਏ ਤੇ ਏਸੇ ਦੀ ਅਗਵਾਈ ਵਿਚ ਲੁੱਟਾਂ ਮਾਰਾਂ ਹੁੰਦੀਆਂ ਨੇ ? ' ਮੁਨੀਅਮ ਖ਼ਾਨ ਨੇ ਦੱਸਿਆ

–ਸਿਰਫ਼ ਲੁੱਟਾਂ ਮਾਰਾਂ ? ' ਗੁੱਸੇ ਨਾਲ ਬਹਾਦਰ ਸ਼ਾਹ ਦੇ ਮੱਥੇ ਵਿਚ ਤਿਊੜੀਆਂ ਪੈ ਗਈਆਂ।

–'ਸਢੌਰਾ ਥੇਹ ਬਣ ਗਿਆ। ਸਰਹਿੰਦ ਦੀ ਇੱਟ ਨਾਲ ਇੱਟ ਖੜਕ ਗਈ। ਸਹਾਰਨਪੁਰ ਦਾ ਨਾਮ ਤਬਦੀਲ ਹੋ ਗਿਆ। ਖਾਲਸਾ ਰਾਜ ਦਾ ਸਿੱਕਾ ਚਾਲੂ ਹੋ ਗਿਆ। ਜਮਨਾ ਤੋਂ ਲੈ ਕੇ ਸਤਲੁਜ ਤੱਕ ਉਹ ਕਾਫਰ ਸਿੱਧਾ ਲਗਾਨ ਵਸੂਲ ਕਰਨ ਲੱਗਾ ਹੈ। ਜਗੀਰਦਾਰੀਆਂ, ਮਨਸਬਦਾਰੀਆਂ ਖ਼ਤਮ ਕਰ ਦਿੱਤੀਆਂ। ਤੂੰ ਆਖਦਾ ਏਂ, ਉਹ ਲੁੱਟਾਂ ਮਾਰਾਂ ਕਰਦੇ ਨੇ। ਲੁੱਟਾਂ ਮਾਰਾਂ ਕਰਨ ਵਾਲਿਆਂ ਦੇ ਮਨਸੂਬੇ ਏਡੇ ਵੱਡੇ ਨਹੀਂ ਹੋ ਸਕਦੇ। ਉਹ ਤਾਂ ਖਾਲਸਾ ਰਾਜ ਦੇ ਖ਼ਵਾਬ ਦੇਖਣ ਲੱਗੇ ਨੇ। ਅਸੀਂ ਜਾਣਨੇ ਆਂ ਗੁਰੂ ਗੋਬਿੰਦ ਸਿੰਘ ਇਕ ਦਰਵੇਸ਼ ਫ਼ਕੀਰ ਸੀ। ਉਸ ਨਾਲ ਅਸਾਂ ਦੇ ਤਾਅਲੁਕਾਤ ਵੀ ਸੁਖਾਂਵੇ ਸਨ। ਪਰ ਇਹ ਕੌਣ ਹੈ ਬੰਦਾ ? ਕੋਈ ਜਿੰਨ-ਭੂਤ ਹੈ-ਕੀ ਬਲਾ ਹੈ ? ਇਸਨੂੰ ਅਸੀਂ ਕਿਸੇ ਤਰ੍ਹਾਂ ਵੀ ਮੁਆਫ਼ ਨਹੀਂ ਕਰ ਸਕਦੇ। ਫ਼ੁਰਮਾਨ ਨਵੀਸ ਨੂੰ ਫੌਰਨ ਤਲਬ ਕੀਤਾ ਜਾਏ। ਅਸੀਂ ਇਸੇ ਘੜੀ ਹੁਕਮ ਜਾਰੀ ਕਰਨਾ ਚਾਹਾਂਗੇ।'

ਹੁਕਮ ਮਿਲਦਿਆਂ ਫੁਰਮਾਨ ਨਵੀਸ ਝੱਟ ਆ ਹਾਜ਼ਰ ਹੋਇਆ।

ਸਾਰੇ ਹੈਰਾਨ ਸਨ। ਕੁਝ ਘਬਰਾਏ ਹੋਏ ਵੀ ਸਨ। ਬਾਦਸ਼ਾਹ ਦੇ ਚਿਹਰੇ ਉਪਰ ਤਣਾਅ ਸੀ। ਨਸਾਂ ਕੱਸੀਆਂ ਹੋਈਆਂ ਸਨ। ਉਸਨੇ ਆਪਣੇ ਗਾਓ ਤਕੀਏ ਹੇਠੋਂ ਕੁਝ ਦਰਖ਼ਾਸਤਾਂ ਕੱਢੀਆਂ ਤੇ ਵਜ਼ੀਰ ਮੁਨੀਅਮ ਖ਼ਾਨ ਵੱਲ ਵਗਾਹ ਕੇ ਸੁੱਟਦਿਆਂ ਕਿਹਾ–'ਇਹਨਾਂ ਨੂੰ ਪੜ੍ਹ।'

ਮੁਨੀਅਮ ਖ਼ਾਨ ਪੜ੍ਹਦਾ ਵੀ ਗਿਆ। ਹੈਰਾਨ ਵੀ ਹੁੰਦਾ ਗਿਆ। ਇਹ ਅਰਜ਼ੀਆਂ ਸਿੱਧੀਆਂ ਬਾਦਸ਼ਾਹ ਤੱਕ ਕਿਵੇਂ ਪੁੱਜ ਗਈਆਂ ?

ਦਿੱਲੀ ਦਾ ਆਸਫ ਦੌਲਾ ਦੀਵਾਨ ਤਾਜਦੀਨ, ਦੀਵਾਨ ਹਾਫ਼ਿਜ਼ ਖ਼ਾਨ, ਕੋਤਵਾਲ ਹਸਨ ਰਜ਼ਾ...ਸਭ ਨੇ, ਸਰਹਿੰਦ, ਸਢੌਰਾ, ਸੋਨੀਪਤ, ਬਨੂੜ ਦੀਆਂ ਘਟਨਾਵਾਂ ਦੇ ਵੇਰਵੇ ਦਿੱਤੇ ਸਨ ਤੇ ਫੌਰਨ ਕਾਰਵਾਈ ਕਰਨ ਦੀ ਅਰਜ਼ ਕੀਤੀ ਹੋਈ ਸੀ।

ਸਢੌਰੇ ਦੇ ਬਚ ਗਏ ਕੁਝ ਪੀਰਜ਼ਦਿਆਂ ਨੇ ਵੀ ਬਾਦਸ਼ਾਹ ਪਾਸ ਮਦਦ ਲਈ ਫਰਿਆਦੀ ਕੀਤੀ ਸੀ।

ਬਾਦਸ਼ਾਹ ਲਗਾਤਾਰ ਮੁਨੀਅਮ ਖ਼ਾਨ ਵੱਲ ਤੱਕ ਰਿਹਾ ਸੀ। ਮੁਨੀਅਮ ਖ਼ਾਨ ਦਰਖ਼ਾਸਤਾਂ ਪੜ੍ਹਕੇ ਸੋਚੀਂ ਪੈ ਗਿਆ ਤਾਂ ਬਾਦਸ਼ਾਹ ਨੇ ਹੁਕਮ ਦੇਣ ਵਾਂਗ ਕਿਹਾ:

–ਅਸੀਂ ਹੁਣ ਇਸ ਮੁਕਾਮ ਤੋਂ ਸਿੱਧਾ, ਸੋਨੀਪਤ ਸਢੌਰੇ ਵੱਲ ਕੂਚ ਕਰਾਂਗੇ।'

–ਹਜ਼ੂਰ', ਇਕ ਸੈਨਾਪਤੀ ਬੋਲਿਆ–'ਆਪ ਜੋਖ਼ਮ ਨਾ ਉਠਾਓ। ਦਿੱਲੀ ਪਹੁੰਚ ਕੇ ਆਰਾਮ

---

* ਗੁਰੂ ਬੰਦਾ ਸਿੰਘ (ਸੂਹੀਏ ਬੰਦਾ ਸਿੰਘ ਨੂੰ ਗੁਰੂ ਹੀ ਸਮਝਦੇ ਹਨ)

ਕਰੋ। ਇਸ ਮੁਹਿੰਮ ਨੂੰ ਅਸੀਂ ਅੰਜ਼ਾਮ ਦਿਆਂਗੇ। ਇਹ ਬੰਦਾ, ਬੰਦਾ ਸਿੰਘ, ਜਾਂ ਬਹਾਦਰ ਜੋ ਵੀ ਹੈ, ਇਸਨੂੰ ਜਿੰਦਾ ਜਾਂ ਮੁਰਦਾ ਹਜ਼ੂਰ ਦੇ ਸਾਹਮਣੇ ਪੇਸ਼ ਕਰਾਂਗੇ।'

–ਹੁਣ ਨਹੀਂ। ਹੁਣ ਅਸੀਂ ਖ਼ੁਦ ਇਸ ਦੈਂਤ ਨੂੰ ਸਜ਼ਾ ਦਿਆਂਗੇ। ਉਸਨੇ ਏਨੇ ਜ਼ੁਲਮ ਕੀਤੇ ਹਨ। ਔਰਤਾਂ,ਬੱਚੇ, ਮਾਸੂਮ,ਬੇ-ਕਸੂਰੇ, ਕਿਸੇ ਨੂੰ ਨਹੀਂ ਖ਼ਿਮਾ ਕੀਤਾ। ਉਸ ਅੱਖੜ ਜਿੰਨ ਦੇ ਸਾਹਮਣੇ ਜੋ ਆਇਆ-ਕਤਲ ਕਰ ਦਿੱਤਾ ਗਿਆ। ਏਨਾ ਜ਼ੁਲਮ ਕਹਿਰ ? ਵਜ਼ੀਰ ਖ਼ਾਨ ਨੂੰ ਏਨੇ ਤਸੀਹੇ ਦਿੱਤੇ। ਉਸਦੀ ਲਾਸ਼ ਦੇ ਟੁਕੜੇ ਟੁਕੜੇ ਕਰ ਸੁੱਟੇ। ਸਾਡੇ ਬਹਾਦਰ ਔਰ ਸਭ ਤੋਂ ਕਾਬਲ ਹਾਕਮ ਨੂੰ ਗੋਰ ਵੀ ਨਸੀਬ ਨਹੀਂ ਹੋਈ। ਐਸੇ ਜਾਨਵਰ ਨੂੰ ਅਸੀਂ ਖ਼ੁਦ ਟੱਕਰਾਂਗੇ।' ਬਹਾਦਰ ਸ਼ਾਹ ਦਾ ਬੁੱਢਾ ਸਰੀਰ ਜੋਸ਼ ਵਿਚ ਕੰਬਣ ਲੱਗਾ।

–ਜਹਾਂਪਨਾਹ ਇਸ ਤਰ੍ਹਾਂ ਫੌਜ ਵਿਚ ਬੇ-ਯਕੀਨੀ ਦਾ ਡਰ ਫੈਲ ਸਕਦਾ ਹੈ। ਮੁਗਲ ਸਲਤਨਤ ਦੇ ਸ਼ਹਿਨਸ਼ਾਹ ਲਈ ਇਹ ਫ਼ਖਰ ਵਾਲੀ ਗੱਲ ਨਹੀਂ ਹੋਵੇਗੀ। ਸੈਨਾਪਤੀ, ਫੌਜਦਾਰ, ਸੋਚਣਗੇ, ਜਹਾਂਪਨਾਹ ਨੂੰ ਉਹਨਾਂ ਉਪਰ ਭਰੋਸਾ ਨਹੀਂ ਹੈ। ਆਪ ਦਿੱਲੀ ਪਹੁੰਚੋ। ਆਰਾਮ ਫ਼ੁਰਮਾਓ। ਸਾਨੂੰ ਇਕ ਮੌਕਾ ਦਿਓ, ਅਸੀਂ ਏਸ ਬੰਦੇ ਨੂੰ ਪਕੜ ਕੇ ਹਜ਼ੂਰ ਦੇ ਹਵਾਲੇ ਕਰਾਂਗੇ। ਇਸ ਕਾਫ਼ਰ ਦੈਂਤ ਨੂੰ ਸਜ਼ਾ ਦੇਣਾ ਇਸਲਾਮ ਦੀ ਸੇਵਾ ਹੈ। ਅਸੀਂ ਇਸ ਸੇਵਾ ਤੋਂ ਪਿੱਛੇ ਨਹੀਂ ਹਟਾਂਗੇ।'

ਮੁਨੀਅਮ ਖ਼ਾਨ ਦੀਆਂ ਗੱਲਾਂ ਸੁਣਕੇ ਬਾਦਸ਼ਾਹ ਸੋਚੀਂ ਪੈ ਗਿਆ। ਸਾਰੇ ਬਾਦਸ਼ਾਹ ਦੇ ਪ੍ਰਤੀਕਰਮ ਦੀ ਉਡੀਕ ਵਿਚ ਸਾਹ ਰੋਕੀ ਬੈਠੇ ਸਨ। ਬਾਦਸ਼ਾਹ ਬੋਲਿਆ-'ਇਕ ਅਵਸਰ ਹੋਰ। ਅਗਰ ਇਸ ਵਾਰ ਇਹ ਰਾਖਸ਼ ਪਕੜਿਆ ਨਾ ਗਿਆ ਤਾਂ ਸਜ਼ਾ ਮਿਲੇਗੀ, ਅਗਰ ਕਾਬੂ ਕਰ ਲਿਆ ਤਾਂ ਰੁਤਬੇ ਔਰ ਜਾਗੀਰਾਂ ਬਖਸ਼ੀਆਂ ਜਾਣਗੀਆਂ।' ਆਖਕੇ ਬਾਦਸ਼ਾਹ ਮੁਨੀਅਮ ਖ਼ਾਨ ਵੱਲ ਮੁਖਾਤਿਬ ਹੋਇਆ-'ਦਿੱਲੀ ਦੇ ਹਾਕਮ ਨਿਜਾਮੁਲ ਮੁਲਕ, ਆਸਿਫ਼ ਦੌਲਾ ਔਰ ਅਸਦ ਖ਼ਾਨ ਨੂੰ ਕਹੋ, ਆਪਣੀਆਂ ਫੌਜਾਂ ਤਿਆਰ ਰੱਖੇ।....ਅਵਧ ਦੇ ਸੂਬੇਦਾਰ ਖ਼ਾਨ ਦੌਰਾਨ, ਮੁਰਾਦਾਬਾਦ ਦੇ ਫੌਜਦਾਰ ਮੁਹੰਮਦ ਅਮੀਨ ਖ਼ਾਨ, ਅਲਾਹਾਬਾਦ ਦੇ ਨਿਜ਼ਾਮ ਖ਼ਾਨ ਜਾਨ ਮੁਹੰਮਦ ਨੂੰ ਲਿਖਿਆ ਜਾਏ, ਉਹ ਆਪਣੀਆਂ ਫੌਜਾਂ ਲੈ ਕੇ ਨਿਜਾਮੁਲ ਮੁਲਕ ਦੀ ਮਦਦ ਲਈ ਫੌਰਨ ਰਵਾਨਾ ਹੋਣ। ਫੀਰੋਜ਼-ਖ਼ਾਨ ਮੇਵਾਤੀ, ਰੁਸਤਮ ਦਿਲਖ਼ਾਨ ਉਸਦੇ ਭਤੀਜੇ ਸੁਲਤਾਨ ਕੁਲੀ ਖ਼ਾਨ ਔਰ ਸ਼ਾਕਰ ਖ਼ਾਨ ਨੂੰ ਲਿਖੋ, ਉਹ ਆਪਣੀਆਂ ਸੈਨਾਵਾਂ ਲੈ ਕੇ ਮਦਦ ਲਈ ਆਉਣ। ਗੜਵਾਲ ਔਰ ਨਾਹਨ ਦੇ ਰਾਜਿਆਂ ਨੂੰ ਲਿਖੋ, ਉਹ ਨਾਨਕ ਪੂਜਾਂ ਉਪਰ ਕਰੜੀ ਨਿਗਾਹ ਰੱਖਣ। ਜੇਕਰ ਬੰਦਾ ਸਿੰਘ, ਉਸ ਇਲਾਕੇ ਵਿਚੋਂ ਗੁਜ਼ਰੇ ਤਾਂ ਗ੍ਰਿਫਤਾਰ ਕਰਕੇ ਬਾਦਸ਼ਾਹ ਹਜ਼ੂਰ ਦੇ ਪੇਸ਼ ਕੀਤਾ ਜਾਏ।। ਕਮਾਊਂ ਦੇ ਰਾਜੇ ਨੂੰ ਮਦਦ ਲਈ ਫ਼ਰਮਾਨ ਲਿਖੋ, ਇਹ ਬੰਦਾ ਭੇਸ ਬਦਲ ਕੇ ਨਿਕਲ ਨਾ ਜਾਏ। ਇਸ ਲਈ ਹਿੰਦੂ ਮੁਲਾਜ਼ਮਾਂ ਨੂੰ ਹੁਕਮ ਹੈ, ਉਹ ਆਪਣੀਆਂ ਦਾੜ੍ਹੀਆਂ ਮੁਨਵਾ ਲੈਣ।'

ਫ਼ੁਰਮਾਨ ਨਵੀਸ ਦੀ ਕਲਮ ਲਗਾਤਾਰ ਚੱਲ ਰਹੀ ਸੀ।

ਬਾਦਸ਼ਾਹ ਦੀ ਸ਼ਾਇਦ ਅਜੇ ਵੀ ਤਸੱਲੀ ਨਹੀਂ ਸੀ ਹੋਈ। ਉਹ ਗੁਰੂ ਦੇ ਇਸ ਬੰਦੇ ਨੂੰ ਹਰ ਪਾਸਿਉਂ ਘੇਰਨ ਦੀ ਵਿਉਂਤ ਘੜ ਰਿਹਾ ਸੀ। ਮੁਨੀਅਮ ਖ਼ਾਨ ਅਤੇ ਉਸਦੇ ਸਿਪਾਹ-ਸਾਲਾਰ ਹੈਰਾਨ ਸਨ, ਇਹ ਬੰਦਾ ਸਿੰਘ ਕੀ ਸਚਮੁੱਚ ਹੀ ਏਨਾ ਖ਼ਤਰਨਾਕ ਹੈ, ਹਿੰਦ ਦੀ ਪੂਰੀ ਸੈਨਾ ਏਧਰ ਝੋਕੀ ਜਾ ਰਹੀ ਹੈ।

ਬਾਦਸ਼ਾਹ ਫਿਰ ਬੋਲਿਆ-'ਪਟੌਦੀ ਰਿਆਸਤ ਦੇ ਨਵਾਬ ਸੱਯਦ ਸੈਫ਼ ਉਲਦੀਨ ਨੂੰ ਲਿਖੋ, ਦਿੱਲੀ ਔਰ ਹਰਿਆਣੇ ਦੇ ਹਿੰਦੂ ਜਾਟਾਂ ਦੇ ਆਗੂ ਚੂੜਾਮਣੀ ਨੂੰ ਲਿਖਿਆ ਜਾਏ, ਸਾਰੇ ਆਪਣੀਆਂ ਫੌਜਾਂ ਲੈ ਕਰ ਇਸ ਜਹਾਦ ਵਿਚ ਸ਼ਰੀਕ ਹੋਣ। ਇਸਲਾਮ ਖ਼ਤਰੇ ਵਿਚ ਹੈ। ਦਿੱਲੀ ਦੇ ਕੋਤਵਾਲ

ਨੂੰ ਲਿਖੋ, ਗੁਰੂ ਪਤਨੀ ਸੁੰਦਰੀ ਦੇ ਮੁਤਬੰਨੇ ਫਰਜੰਦ ਅਜੀਤ ਸਿੰਘ ਨੂੰ ਫੌਰਨ ਹਿਰਾਸਤ ਵਿਚ ਲੈ ਲਿਆ ਜਾਏ। ਸਤਲੁਜ ਤੋਂ ਪਾਰ ਰਾਵੀ ਤੱਕ ਦੇ ਇਲਾਕੇ ਵਿਚ ਮੁਨਾਦੀ ਕਰਾ ਦਿੱਤੀ ਜਾਏ। ਤਮਾਮ ਮੁਸਲਮਾਨ, ਕਾਫ਼ਰਾਂ ਦੇ ਵਿਰੁਧ ਜਹਾਦ ਲਈ ਉਠ ਖੜ੍ਹਨ।' ਬਾਦਸ਼ਾਹ ਰੁਕ ਗਿਆ। ਸੋਚਣ ਲੱਗਾ, ਕੋਈ ਗੱਲ ਰਹਿ ਤਾਂ ਨਹੀਂ ਗਈ। ਸਾਰੇ ਚੁਪ ਬਾਦਸ਼ਾਹ ਦੇ ਅਗਲੇ ਹੁਕਮ ਦੀ ਉਡੀਕ ਵਿਚ ਸਨ। ਮੁਨੀਅਮ ਖ਼ਾਨ ਕੁਝ ਬੋਲਣ ਲੱਗਾ ਤਾਂ ਬਾਦਸ਼ਾਹ ਨੇ ਹੱਥ ਨਾਲ ਚੁੱਪ ਰਹਿਣ ਦਾ ਇਸ਼ਾਰਾ ਕੀਤਾ, ਨਾਲ ਹੀ ਕਿਹਾ:

'ਸ਼ਾਹੀ ਮੋਹਰ ਹੇਠ, ਫੁਰਮਾਨ ਤਿਆਰ ਕਰਕੇ, ਫੌਰਨ ਹਰਕਾਰੇ ਰਵਾਨਾ ਕਰ ਦਿੱਤੇ ਜਾਣ।'

ਮੁਨੀਅਮ ਖ਼ਾਨ ਇਸ਼ਾਰੇ ਦਾ ਮਤਲਬ ਸਮਝਦਾ ਸੀ। ਉਸਨੇ ਅੱਖਾਂ ਨਾਲ ਹੀ ਸੈਨਾਪਤੀਆਂ ਨੂੰ ਇਸ਼ਾਰਾ ਕੀਤਾ। ਸਾਰੇ ਉੱਠ ਖੜ੍ਹੇ ਤੇ ਬਾਦਸ਼ਾਹ ਨੂੰ ਸਲਾਮ ਕਰਕੇ ਖ਼ੈਮੇ ਵਿਚੋਂ ਬਾਹਰ ਆ ਗਏ।

ਮੁਨੀਅਮ ਖ਼ਾਨ ਖਫ਼ਾ ਸੀ, ਉਹ ਨਹੀਂ ਸੀ ਚਾਹੁੰਦਾ, ਏਨੀ ਵੱਡੀ ਤਿਆਰੀ ਨਾਲ ਕਾਫ਼ਰਾਂ ਦੇ ਟੋਲਿਆਂ ਉਪਰ ਹਮਲਾ ਕੀਤਾ ਜਾਏ। ਉਹ ਸੋਚਦਾ ਸੀ, ਇਹ ਤਾਂ ਕੀਟ-ਪਤੰਗਿਆਂ ਨੂੰ ਮਾਰਨ ਲਈ ਹਾਥੀ ਭੇਜਣ ਵਾਲੀ ਗੱਲ ਹੈ। ਬਾਦਸ਼ਾਹ ਦੇ ਤੇਵਰ ਵੇਖ ਕੇ ਉਹ ਕੁਝ ਨਹੀਂ ਕਹਿ ਸਕਿਆ। ਅੰਦਰੇ-ਅੰਦਰ ਉਹ ਖਿਝ ਰਿਹਾ ਸੀ। ਆਪਣੀ ਹੱਤਕ ਵੀ ਮਹਿਸੂਸ ਕਰ ਰਿਹਾ ਸੀ। ਇਹੀ ਹਾਲ ਸੈਨਾਪਤੀਆਂ ਦਾ ਸੀ। ਦੱਖਣ ਵਲੋਂ ਉਹ ਆਪਣੀ ਮੁਹਿੰਮ ਵਿਚ ਫਤਿਹ ਹਾਸਲ ਕਰਕੇ ਮੁੜੇ ਸਨ। ਉਹਨਾਂ ਨੂੰ ਬਾਦਸ਼ਾਹ ਵਲੋਂ ਤੋਹਫੇ ਅਤੇ ਰੁਤਬੇ ਮਿਲਣ ਦੀ ਆਸ ਸੀ। ਪਰ ਹੁਣ ਉਹ ਮਹਿਸੂਸ ਕਰਨ ਲੱਗੇ, ਸ਼ਹਿਨਸ਼ਾਹ ਨੇ ਅਲੱਗ ਅਲੱਗ ਕਸਬਿਆਂ ਅਤੇ ਸੂਬਿਆਂ ਵੱਲ, ਫੌਜੀ ਇਮਦਾਦ ਲਈ ਫੁਰਮਾਨ ਭੇਜ ਕੇ, ਉਹਨਾਂ ਦੀ ਬਹਾਦਰੀ ਅਤੇ ਯੁੱਧ ਲੜਨ ਦੀ ਤਾਕਤ ਦੀ ਤੌਹੀਨ ਕੀਤੀ ਹੈ।

ਜਦ ਮੁਨੀਅਮ ਖ਼ਾਨ ਆਪਣੇ ਤੰਬੂ ਵਿਚ ਆਇਆ ਤਾਂ ਉਸਨੂੰ ਮਿਲਣ ਲਈ ਦਿੱਲੀ ਤੋਂ ਆਇਆ ਇਕ ਹਰਕਾਰਾ ਉਡੀਕ ਰਿਹਾ ਸੀ। ਉਸਨੇ ਸਲਾਮ ਕਰਦਿਆਂ ਵਜ਼ੀਰ ਨੂੰ ਵਾਕਿਆ ਨਵੀਸ ਦਾ ਪੱਤਰ ਪੇਸ਼ ਕੀਤਾ। ਲਿਖਿਆ ਸੀ

"(23 ਜੁਲਾਈ 1710 ਦਿਨ ਐਤਵਾਰ) ਬਾਗ਼ੀ ਗੁਰੂ ਨੇ ਜਲਾਲ ਖਾਂ ਨੂੰ ਕਿਲ੍ਹੇ ਵਿਚੋਂ ਖਦੇੜਨ ਲਈ ਆਪਣੀਆਂ ਫੌਜਾਂ ਭੇਜੀਆਂ ਹਨ। ਦੋਵਾਂ ਵਿਚਕਾਰ ਝੜਪਾਂ ਹੋਈਆਂ ਹਨ। ਜਲਾਲ ਖ਼ਾਨ ਦਾ ਪੁੱਤਰ ਅਤੇ ਕੁਝ ਰਿਸ਼ਤੇਦਾਰ ਸਿੱਖਾਂ ਨਾਲ ਲੜਦੇ ਮਾਰੇ ਗਏ ਹਨ। ਜਲਾਲ ਖ਼ਾਨ ਕਿਲ੍ਹੇ ਦੇ ਅੰਦਰ ਹੈ। ਕੁਝ ਲੋਕ ਕਹਿ ਰਹੇ ਹਨ, ਜਲਾਲ ਖ਼ਾਨ ਵੀ ਮਾਰਿਆ ਗਿਆ ਹੈ, ਕੁਝ ਕਹਿ ਰਹੇ ਹਨ, ਉਹ ਦੌੜ ਗਿਆ ਹੈ, ਖੋਜ ਪੜਤਾਲ ਕਰਕੇ ਹੀ ਸਹੀ ਘਟਨਾ ਦਾ ਪਤਾ ਲਗੇਗਾ।"*

ਖ਼ਬਰ ਪੜ੍ਹਦਿਆਂ ਮੁਨੀਅਮ ਖ਼ਾਨ ਪਸੀਨੇ ਨਾਲ ਭਿੱਜ ਗਿਆ। ਉਸਨੇ ਸੋਚਿਆ, ਬਾਦਸ਼ਾਹ ਕਿਸੇ ਹੱਦ ਤੱਕ ਸਹੀ ਹੈ। ਇਹਨਾਂ ਕਾਫ਼ਰਾਂ ਨੂੰ ਕਰੜੇ ਹੱਥੀਂ, ਲੈਣਾ ਪਏਗਾ। ਉਸਨੇ ਆਪਣੇ ਪਹਿਰੇਦਾਰ ਨੂੰ ਕਿਹਾ-ਸੈਨਾਪਤੀਆਂ ਨੂੰ ਕਹਿ ਫੌਰਨ ਆਕੇ ਮੁਲਾਕਾਤ ਕਰੋ।'

-----0-----

*ਅਖਬਾਰ-ਏ-ਦਰਬਾਰ-ਏ ਮੁਅੱਲਾ-ਸੰਪਾਦਕ ਗੰਡਾ ਸਿੰਘ ਅਕਤੂਬਰ 84. ਪੰਨਾ 33

## 48

ਦੱਖਣ ਵੱਲੋਂ ਦਿੱਲੀ ਵੱਲ ਆਉਂਦਿਆਂ ਰਸਤੇ ਵਿੱਚ ਇਕ ਪੜਾਅ ਉਪਰ ਜਿਸ ਸਮੇਂ ਹਿੰਦ ਦਾ ਸ਼ਹਿਨਸ਼ਾਹ ਬਹਾਦਰ ਸ਼ਾਹ ਬੰਦਾ ਸਿੰਘ ਨੂੰ ਜਿੰਦਾ ਜਾਂ ਮੁਰਦਾ ਪਕੜਨ ਦੇ ਸ਼ਾਹੀ ਫ਼ੁਰਮਾਨ ਜਾਰੀ ਕਰ ਰਿਹਾ ਸੀ। ਉਸ ਸਮੇਂ ਬੰਦਾ ਸਿੰਘ ਬੂੜੀਆ ਦੇ ਫੌਜਦਾਰ ਜੱਥੇਦਾਰ ਗੁਰਬਖ਼ਸ਼ ਸਿੰਘ ਦੀ ਜਵਾਬ-ਤਲਬੀ ਲਈ ਚੱਲਿਆ ਹੋਇਆ ਸੀ। ਇਸੇ ਸਮੇਂ ਖਾਲਸਾ ਫੌਜ ਦਾ ਸਹਾਰਨਪੁਰ ਉਪਰ ਕਬਜ਼ਾ ਸੀ ਤੇ ਬੰਦਾ ਸਿੰਘ ਨੇ ਅਮਰ ਸਿੰਘ ਨੂੰ ਸਹਾਰਨਪੁਰ ਦਾ ਥਾਣੇਦਾਰ ਨਿਯੁਕਤ ਕਰ ਦਿੱਤਾ ਸੀ।

ਸਦਾ ਵਾਂਗ, ਅੱਜ ਵੀ ਬੰਦਾ ਸਿੰਘ ਨਾਲ ਛਾਪਾਮਾਰੀ ਯੁੱਧ ਵਿੱਚ ਪੂਰੇ ਮਾਹਰ ਉਸਦੇ ਚਹੇਤੇ ਪੰਜ ਸਿੰਘ ਨਾਲ ਸਨ। ਜੱਸਾ ਸਿੰਘ, ਹੀਰਾ ਸਿੰਘ, ਹਰੀ ਸਿੰਘ, ਜੈ ਸਿੰਘ ਅਤੇ ਜੰਗ ਸਿੰਘ। ਇਹਨਾਂ ਤੋਂ ਇਲਾਵਾ ਵੀ ਪੂਰੀ ਸੈਨਾ ਟੁਕੜੀ ਉਸ ਦੇ ਪਿੱਛੇ ਸੀ। ਉਸ ਨੂੰ ਸ਼ਕਾਇਤ ਮਿਲੀ ਸੀ ਕਿ ਗੁਰਬਖਸ਼ ਸਿੰਘ ਅਤੇ ਮੀਹਾਂ ਸਿੰਘ ਨੇ ਮਿਲ ਕੇ, ਬੂੜੀਆ ਦੇ ਕਾਜ਼ੀ ਸ਼ਾਹ ਮੁਹੰਮਦ ਤੋਂ ਬੂੜੀਆ ਉਪਰ ਕਬਜ਼ੇ ਸਮੇਂ ਪ੍ਰਾਪਤ ਹੋਏ ਧਨ ਵਿਚੋਂ ਗ਼ਬਨ ਕੀਤਾ ਹੈ।

ਬੰਦਾ ਸਿੰਘ ਅਜੇ ਰਸਤੇ ਵਿੱਚ ਹੀ ਸੀ, ਉਸਦੇ ਅੰਗ ਰੱਖਿਅਕ ਹਰੀ ਸਿੰਘ ਨੇ ਦੱਸਿਆ - 'ਖਾਲਸਾ ਜੀਓ ਕੋਈ ਕਪੂਰ ਸਿੰਘ ਨਾਮ ਦਾ ਬੰਦਾ ਤੁਹਾਨੂੰ ਮਿਲਣਾ ਚਾਹੁੰਦਾ ਹੈ।'

-ਕਿਧਰੋਂ ਆਇਆ ਹੈ , ਸਿੰਘ ਜੀ ? ਬੰਦਾ ਸਿੰਘ ਨੇ ਪੁੱਛਿਆ।

- ਜਲਾਲਾਬਾਦ ਦੇ ਲਾਗੇ ਪਿੰਡ ਦਿਓਬੰਦ ਤੋਂ ਆਇਐ ' ਹਰੀ ਸਿੰਘ ਨੇ ਦੱਸਿਆ।

ਅੰਦਰੋਂ ਬੰਦਾ ਸਿੰਘ ਨਹੀਂ ਸੀ ਚਾਹੁੰਦਾ ਇਸ ਘੜੀ ਕਿਸੇ ਓਪਰੇ ਬੰਦੇ ਨੂੰ ਮਿਲਿਆ ਜਾਏ।

ਫਿਰ ਸੋਚਿਆ ਕੀ ਪਤਾ ਕੋਈ ਭੇਤ ਦੀ ਗੱਲ ਦੱਸਣੀ ਹੋਵੇ। ਬੋਲਿਆ- 'ਲੈ ਆਓ'

ਆਏ ਸਿੰਘ ਨੇ ਦੋਵੇਂ ਹੱਥ ਜੋੜ ਕੇ ਫਤਿਹ ਬੁਲਾਈ । ਫਿਰ ਕਹਿਣ ਲੱਗਾ 'ਸਿੰਘ ਸਾਹਬ ਜੀ, ਏਧਰ ਦਿਓਬੰਦ, ਉਨਾਰਸਾ ਅਤੇ ਆਸ ਪਾਸ ਦੇ ਪਿੰਡ ਮੁਸਲਮਾਨਾਂ ਦੇ ਨੇ। ਇਹਨਾਂ ਪਿੰਡਾਂ 'ਚ ਵਸਦੇ ਹਿੰਦੂਆਂ ਦੇ ਹਰ ਘਰ ਨੇ ਆਪਣੇ ਪਲੇਠੇ ਪੁੱਤਰ ਨੂੰ ਆਪਦੀ ਜੈ ਜੈ ਕਾਰ ਸੁਣਨ ਤੋਂ ਪਿੱਛੋਂ ਸਿੰਘ ਬਣਾਕੇ ਖਾਲਸਾ ਦਲ ਨੂੰ ਸਮਰਪਿਤ ਕੀਤਾ ਹੈ। ਜਲਾਲਖ਼ਾਨ ਨੇ ਹੁਕਮ ਦਿੱਤਾ ਹੈ, ਜਿੱਥੇ ਵੀ ਕਿਧਰੇ ਸਿੱਖ ਮਿਲਦਾ ਹੈ । ਉਸ ਨੂੰ ਫੜ੍ਹ ਕੇ ਕਤਲ ਕਰ ਦਿੱਤਾ ਜਾਏ ਨਹੀਂ ਤਾਂ ਦੁਗਣਾ ਲਗਾਨ ਵਸੂਲ ਕੀਤਾ ਜਾਏ। ਮੈਂ ਲੁੱਕ-ਛਿਪ ਕੇ ਤੁਹਾਡੇ ਪਾਸ ਖ਼ਬਰ ਪਹੁੰਚਾਉਣ ਆਇਆਂ।

ਬੰਦਾ ਸਿੰਘ ਨੇ ਸੁਣਦਿਆਂ ਹੀ ਇਕ ਘੋੜ ਸਵਾਰ ਸਿੰਘ ਨੂੰ ਸਹਾਰਨਪੁਰ ਵੱਲ ਦੌੜਾਇਆ- 'ਅਮਰ ਸਿੰਘ ਨੂੰ ਕਹਿਣਾ ਤੁਰੰਤ ਜਲਾਲ ਖ਼ਾਨ ਉਪਰ ਚੜ੍ਹਾਈ ਕਰੇ।'

ਬੂੜੀਆ ਪੁੱਜ ਕੇ ਬੰਦਾ ਸਿੰਘ ਨੇ ਗੁਰਬਖ਼ਸ਼ ਸਿੰਘ ਨੂੰ ਤਲਬ ਕਰ ਲਿਆ।

ਅਜੇ ਪੜਤਾਲ ਜਾਰੀ ਸੀ। ਸਹਾਰਨਪੁਰ ਦੇ ਪਾਸ ਗੜ੍ਹੀ ਜਲਾਲਖਾਨ ਉਪਰ ਕਬਜ਼ਾ ਕਰਨ ਗਏ ਸਿੰਘਾਂ ਦੇ ਜੱਥੇ ਵਿਚੋਂ ਇਕ ਸਿੰਘ ਮੂਲਾ ਸਿੰਘ ਨੇ ਆ ਕੇ ਦੱਸਿਆ -"ਗੜ੍ਹੀ ਉਪਰ ਕਬਜ਼ਾ ਨਹੀਂ ਹੋ ਸਕਿਆ। ਖਾਲਸਾ ਵਾਪਸ ਪਰਤ ਰਿਹਾ ਹੈ।"

ਇਹ ਸਮਾਂ ਸੰਮਤ 1767 ( 1710) ਦੇ ਹਾੜ ਮਹੀਨੇ ਦੇ ਅੰਤਲੇ ਦੇ ਦਿਨਾਂ ਦਾ ਸੀ। ਪੂਰੀ ਗਰਮੀ ਪੈ ਰਹੀ ਸੀ। ਜਮਨਾ ਨਦੀ ਪੂਰੀ ਚੜ੍ਹੀ ਹੋਈ ਸੀ। ਮੂਲਾ ਸਿੰਘ ਦੀ ਗੱਲ ਸੁਣਕੇ ਬੰਦਾ ਸਿੰਘ

ਕ੍ਰੋਧ ਵਿੱਚ ਆ ਗਿਆ, ਉਸਦੀਆਂ ਨਾਸਾਂ ਫਰਕਣ ਲੱਗੀਆਂ। ਉਹ ਗੁਰਬਖਸ਼ ਸਿੰਘ ਦੀ ਪੁੱਛ ਪੜਤਾਲ ਵਿੱਚੇ ਹੀ ਛੱਡ ਕੇ ਆਪਣੇ ਜੱਥੇ ਨਾਲ ਸਹਾਰਨਪੁਰ ਵੱਲ ਹਨੇਰੀ ਬਣ ਗਿਆ। ਜਿਵੇਂ ਕਿਵੇਂ ਜਮਨਾ ਪਾਰ ਕੀਤੀ ਤੇ ਸਹਾਰਨਪੁਰ ਪਹੁੰਚ ਕੇ ਉਸ ਨੇ ਉਥੇ ਤੈਨਾਤ ਕੀਤੇ ਥਾਣੇਦਾਰ ਅਮਰ ਸਿੰਘ ਨੂੰ ਤੁਰੰਤ ਪੇਸ਼ ਹੋਣ ਲਈ ਕਿਹਾ।

ਅਮਰ ਸਿੰਘ ਨੂੰ ਵੇਖਦਿਆਂ ਹੀ ਬੰਦਾ ਸਿੰਘ ਕੜਕਿਆ– 'ਸਿੰਘ ਜੀ ਗੜ੍ਹੀ ਉਪਰ ਕਬਜ਼ਾ ਹੋਣ ਤੋਂ ਬਿਨਾਂ ਵਾਪਸ ਕਿਉਂ ਮੁੜੇ ? '

ਬੰਦਾ ਸਿੰਘ ਦੇ ਤੇਵਰ ਵੇਖ ਕੇ ਅਮਰ ਸਿੰਘ ਅੰਦਰੋਂ ਕੰਬ ਗਿਆ। ਬੋਲਿਆ–' ਖਾਲਸਾ ਜੀ ਸੂਚਨਾ ਗ਼ਲਤ ਸੀ। ਗੜ੍ਹੀ ਵਿਚ ਤਾਂ ਜਲਾਲਖ਼ਾਨ ਨੇ ਭਾਰੀ ਸੈਨਾ ਅਤੇ ਹਥਿਆਰ ਜਮ੍ਹਾਂ ਕਰ ਰੱਖੇ ਨੇ। ਤੋਪਾਂ ਵੀ ਨੇ। ਜੇ ਘੇਰਾ ਵੀ ਪਾਈ ਰੱਖਦੇ । ਸਿੰਘਾਂ ਦਾ ਭਾਰੀ ਜਾਨੀ ਨੁਕਸਾਨ ਹੋਣਾ ਸੀ। ਤਾਂ ਹੀ .......।'

–ਹੁਣ ਖਾਲਸਾ ਫੌਜ ਦੇ ਸਿੰਘ ਆਪਣੀਆਂ ਜਾਨਾਂ ਤੋਂ ਡਰਨ ਲੱਗ ਪਏ ? ਜਾਣਦੇ ਨਹੀਂ ਸਿੰਘਾਂ ਦੀ ਜਾਨ, ਗੁਰੂ ਦੀ ਅਮਾਨਤ ਹੈ ? ' ਕਹਿੰਦਿਆਂ ਬੰਦਾ ਸਿੰਘ ਨੇ ਬਰਛੇ ਦੀ ਪਕੜ ਸਖ਼ਤ ਕਰ ਲਈ।

–ਖਾਲਸਾ ਜੀ, ਮੁਖ਼ਬਰ ਨੇ ਗਲਤ ............।'

–ਸਿੰਘਾਂ ਦੇ ਵਿਚਕਾਰ ਇਹ ਮੁਖ਼ਬਰ ਕਿਧਰੋਂ ਆਣ ਵੜਿਆ ? ' ਗੁੱਸੇ ਵਿਚ ਆਏ ਬੰਦਾ ਸਿੰਘ ਨੇ ਨੇਜ਼ਾ ਅਮਰ ਸਿੰਘ ਵੱਲ ਸੇਧਿਆ ।

ਡਰ ਕੇ ਪਿਛਾਂਹ ਹਟਣ ਦੀ ਬਜਾਏ, ਅਮਰ ਸਿੰਘ ਹੱਥ ਜੋੜ ਕੇ ਖੜ੍ਹ ਗਿਆ ਤੇ ਭਾਣਾ ਮੰਨ ਕੇ ਅੱਖਾਂ ਮੀਟ ਲਈਆਂ।

ਬੰਦਾ ਸਿੰਘ ਦਾ ਮਨ ਅਚਾਨਕ ਤਬਦੀਲ ਹੋ ਗਿਆ। ਉਸ ਨੇ ਹੁਕਮ ਦਿੱਤਾ–' ਫਿਰ ਹੱਲਾ ਬੋਲੋ। ਜਲਾਲ ਖਾਂ ਨੂੰ ਸਬਕ ਸਿਖਾਣਾ ਜ਼ਰੂਰੀ ਹੈ। '

ਬੰਦਾ ਸਿੰਘ ਨੇ ਆਪਣੇ ਨਾਲ ਆਏ ਬੂੜੀਆ ਦੇ ਜ਼ਿਮੀਦਾਰ ਜਾਨ ਮਹੁੰਮਦ ਨੂੰ ਕਿਹਾ।

–ਚੌਂਦਲੇ ਦੇ ਜ਼ਿਮੀਦਾਰ ਸਰਦਾਰ ਖਾਨ ਨੂੰ ਤੁਰੰਤ ਆਪਣੇ ਲੱਠਮਾਰ ਸਿਪਾਹੀ ਜੋ ਵੀ ਹਨ, ਲੈ ਕਰ ਅਮਰ ਸਿੰਘ ਨਾਲ ਆ ਮਿਲਣ ਲਈ ਕਹੋ।'

ਆਪ ਬੰਦਾ ਸਿੰਘ ਨੇ ਸਿੰਘਾਂ ਨੂੰ ਨਾਲ ਲੈ ਕੇ ਰਸਤੇ ਵਿੱਚ ਪੈਂਦੇ ਅੰਬਰੇਟੇ ਉਪਰ ਜਾ ਹੱਲਾ ਬੋਲਿਆ। ਕੋਈ ਵੀ ਮੁਕਾਬਲਾ ਕਰਨ ਨਾ ਆਇਆ । ਪਠਾਣ ਅਤੇ ਨਵਾਬ ਭਰੀਆਂ ਹਵੇਲੀਆਂ ਛੱਡ ਕੇ ਦੌੜ ਗਏ। ਇਥੋਂ ਪਠਾਣਾਂ ਦਾ ਚੰਗਾ ਚੋਖਾ ਧਨ-ਮਾਲ ਸਿੰਘਾਂ ਦੇ ਹੱਥ ਆਇਆ। ਖਾਲਸਾ ਦਲ ਦੇ ਹੌਸਲੇ ਹੋਰ ਬੁਲੰਦ ਹੋ ਗਏ। ਉਸੇ ਜੋਸ਼ ਵਿਚ ਸਿੰਘ ਲਾਗੇ ਦੇ ਨਗਰ ਨਨੌਤੇ ਵੱਲ ਵਧੇ। ਇਥੇ ਗੁੱਜਰ ਜਾਤੀ ਦੀ ਵਧੇਰੇ ਵਸੋਂ ਸੀ। ਉਹ ਪਹਿਲਾਂ ਹੀ ਨਜ਼ਰਾਨੇ ਲੈ ਕੇ ਬੰਦਾ ਸਿੰਘ ਸਾਹਮਣੇ ਆ ਪੇਸ਼ ਹੋਏ। ਉਹਨਾਂ ਦੇ ਸਰਦਾਰ ਨੇ ਬੰਦਾ ਸਿੰਘ ਪਾਸ ਬੇਨਤੀ ਕੀਤੀ–' ਅਸੀਂ ਮੁਸਲਮਾਨ ਹਾਕਮਾਂ ਤੋਂ ਬੜੇ ਦੁਖੀ ਹਾਂ। ਅਸੀਂ ਵੀ ਆਪ ਨਾਲ ਰਲਕੇ ਇਹਨਾਂ ਤੋਂ ਬਦਲਾ ਲੈਣਾ ਚਾਹੁੰਦੇ ਹਾਂ।'

ਬੰਦਾ ਸਿੰਘ ਸਹਿਮਤ ਹੋ ਗਿਆ ਤੇ ਉਹਨਾਂ ਦੀ ਪਰਖ਼ ਕਰਨ ਲਈ ਗੁੱਜਰਾਂ ਨੂੰ ਕਿਹਾ–' ਠੀਕ ਹੈ, ਚਲੋ ਸਿੰਘਾਂ ਨਾਲ ਮਿਲ ਕੇ ਨਨੌਤੇ ਉਪਰ ਚੜ੍ਹਾਈ ਕਰੋ।'

ਗੁੱਜਰ ਖੁਸ਼ ਹੋ ਗਏ । ਉਹ ਤਾਂ ਇਹ ਕੰਮ ਭਾਲਦੇ ਹੀ ਸਨ। ਇਥੋਂ ਪੀਰਜ਼ਾਦੇ ਬੜੇ ਅਮੀਰ ਸਨ। ਉਹਨਾਂ ਡੱਟ ਕੇ ਮੁਕਾਬਲਾ ਕੀਤਾ। ਪਰ ਸਿੰਘਾਂ ਅਤੇ ਜੋਸ਼ ਵਿਚ ਆਏ ਗੁੱਜਰਾਂ ਸਾਹਮਣੇ

ਉਹਨਾਂ ਦੀ ਕੋਈ ਪੇਸ਼ ਨਾ ਗਈ। ਸਿੰਘਾਂ ਨੇ ਪੀਰਜ਼ਾਦਾ ਸ਼ੇਖ ਮਹੁੰਮਦ ਅਫਜ਼ਲ ਦੀ ਹਵੇਲੀ ਘੇਰ ਲਈ। ਬਹੁਤੇ ਸਿੰਘ ਅਤੇ ਗੁੱਜਰ ਪੌੜੀਆਂ ਲਾਕੇ ਅੰਦਰ ਛਾਲਾਂ ਮਾਰ ਗਏ। ਸਾਰੇ ਪੀਰਜ਼ਾਦੇ ਮਾਰੇ ਗਏ। ਹਵੇਲੀ ਨੂੰ ਲੁੱਟਣ ਤੋਂ ਪਿਛੋਂ ਅੱਗ ਲਾ ਦਿੱਤੀ ਗਈ। ਜਿਹੜੇ ਸਿੰਘ ਬਾਹਰ ਸਨ ਉਹਨਾਂ ਨੇ ਪੂਰਾ ਨਨੌਤਾ ਅੱਗ ਦੀ ਲਪੇਟ ਵਿਚ ਕਰ ਦਿੱਤਾ। ਸਾਰਾ ਕਸਬਾ ਤਬਾਹ ਹੋ ਗਿਆ।

ਸਿੰਘ ਹੁਣ ਚੜ੍ਹਾਈ ਉਪਰ ਸਨ। ਉਹਨਾਂ ਨਾਲ ਲਗਦਾ ਰਹੇੜੂ ਵੀ ਲੁੱਟ ਲਿਆ।

ਹੁਣ ਬੰਦਾ ਸਿੰਘ ਜਲਾਲਖ਼ਾਨ ਵੱਲ ਵਧਿਆ।

* * *

ਜਲਾਲਖ਼ਾਨ ਅੰਦਰੋਂ ਡਰਿਆ ਹੋਇਆ ਸੀ। ਪਰ ਉਸ ਦੀ ਗੜ੍ਹੀ ਕਾਫ਼ੀ ਮਜ਼ਬੂਤ ਅਤੇ ਜੰਗ ਤੋਂ ਸੁਰੱਖਿਅਤ ਸੀ। ਕੰਧਾਂ ਮੋਟੀਆਂ ਅਤੇ ਉੱਚੀਆਂ ਸਨ। ਚੁਫੇਰੇ ਡੂੰਘੀ ਖਾਈ ਸੀ।

ਜਦ ਜਲਾਲਖ਼ਾਨ ਨੂੰ ਸੂਹੀਆਂ ਕੋਲੋਂ ਖ਼ਬਰ ਮਿਲੀ– ' ਬੰਦਾ ਸਿੰਘ ਫਿਰ ਹਮਲਾ ਕਰਨ ਆ ਰਿਹਾ ਹੈ।' ਉਸ ਨੇ ਆਪਣੇ ਆਲੇ ਦੁਆਲੇ ਐਲਾਨ ਕਰਵਾਇਆ:

'ਕਾਫਰਾਂ ਨੂੰ ਟੱਕਰਣ ਲਈ ਤਿਆਰ ਹੋ ਜਾਓ। ਅਗਰ ਕਾਫਰਾਂ ਨਾਲ ਲੜਦੇ ਮਾਰੇ ਗਏ ਤਾਂ ਸ਼ਹੀਦ ਅਖਵਾਉਗੇ। ਅਗਰ ਵੈਰੀ ਨੂੰ ਭਾਂਜ ਦੇ ਦਿੱਤੀ, ਔਰ ਜਿਉਂਦੇ ਰਹੇ ਤਾਂ ਗਾਜ਼ੀ ਅਖਵਾਉਗੇ।'

' ਏਧਰ ਅਮਰ ਸਿੰਘ ਅਤੇ ਉਸਦੇ ਸਿੰਘ, ਬੰਦਾ ਸਿੰਘ ਪਾਸੋਂ ਝਾੜਾਂ ਖਾਣ ਪਿਛੋਂ ਪੂਰੇ ਗੁੱਸੇ ਵਿੱਚ ਸਨ ਤੇ ਉਧਰ ਮੁਗਲ ਸਿਪਾਹੀ ਵੀ ਲੜਨ–ਮਰਣ ਲਈ ਤਿਆਰ ਸਨ। ਸਿੰਘਾਂ ਦੀ ਗਿਣਤੀ ਥੋੜ੍ਹੀ ਸੀ। ਫਿਰ ਵੀ ਗਹਿ–ਗੱਚ ਲੜਾਈ ਹੋਈ। ਜਲਾਲਖ਼ਾਨ ਗੜ੍ਹੀ ਵਿਚ ਹਿਫਾਜ਼ਤੀ ਘੇਰੇ ਵਿਚ ਸੀ। ਉਹ ਵਧੇਰੇ ਚੰਗੀ ਸਥਿਤੀ ਵਿਚ ਸੀ।

ਸਿੰਘਾਂ ਦਾ ਬਹੁਤ ਜਾਨੀ ਨੁਕਸਾਨ ਹੋਇਆ।

ਏਨੇ ਵਿਚ ਬੰਦਾ ਸਿੰਘ ਵੀ ਖਾਲਸਾ ਦਲ ਲੈ ਕੇ ਆ ਪੁੱਜਿਆ । ਉਸ ਨੂੰ ਵੇਖਦਿਆਂ ਹੀ ਸਿੰਘਾਂ ਨੇ ਜੈਕਾਰਾ ਛੱਡਿਆ–' ਅਕਾਲ ਸਹਾਇ'

ਫਿਰ–' ਅਕਾਲ ਸਹਾਇ, ਅਕਾਲ ਸਹਾਇ, ਅਕਾਲ ਸਹਾਇ ' ਨਾਲ ਚੁਫੇਰਾ ਗੂੰਜ ਉਠਿਆ। ਜੋਸ਼ ਵਿਚ ਆਏ ਸਿੰਘਾਂ ਨੇ ਗੜ੍ਹੀ ਨੂੰ ਘੇਰਾ ਪਾ ਲਿਆ।

ਗੜ੍ਹੀ ਅੰਦਰ ਹਾਹਾਕਾਰ ਮੱਚ ਗਈ। ਬੇਗ਼ਮਾਂ ਕੁਰਲਾਉਣ ਲੱਗੀਆਂ। ਬੱਚੇ ਰੋਣ ਲੱਗੇ। ਜਲਾਲ ਖਾਂ ਨੇ ਜੇਹਾਦ ਦੇ ਨਾਂ ਤੇ ਸਿਪਾਹੀਆਂ ਨੂੰ ਹੌਸਲਾ ਦਿੱਤਾ। ਨੇੜੇ ਤੋਂ ਹੋਰ ਫੌਜਾਂ ਵੀ ਜਲਾਲ ਖ਼ਾਨ ਦੀ ਮਦਦ ਲਈ ਆ ਗਈਆਂ।

ਏਧਰ ਬੰਦਾ ਸਿੰਘ ਖੁਦ ਸਿੰਘਾਂ ਦੇ ਨਾਲ ਸੀ। ਸਿੰਘਾਂ ਨੂੰ ਬੰਦਾ ਸਿੰਘ ਸਾਹਮਣੇ ਆਪਣੇ ਜੌਹਰ ਵਿਖਾਉਣ ਦਾ ਚੰਗਾ ਮੌਕਾ ਸੀ। ਬੰਦਾ ਸਿੰਘ ਨੇ ਰਣਨੀਤੀ ਅਪਣਾਉਂਦਿਆਂ ਜਲਾਲਾਬਾਦ ਦੇ ਲਾਗੇ ਹੀ ਪਿੰਡ ਦੀਆਂ ਦੋ ਹਵੇਲੀਆਂ ਉਪਰ ਕਬਜ਼ਾ ਕਰਕੇ ਕਿਲ੍ਹੇ ਵਜੋਂ ਵਰਤਿਆ। ਜਲਾਲ ਖਾਂ ਨੇ ਆਪਣੇ ਚਚੇਰੇ ਭਾਈ ਅਤੇ ਭਤੀਜੇ ਗੁਲਾਮ ਮੁਹੰਮਦ ਨੂੰ ਸਿੰਘਾਂ ਉਪਰ ਹਮਲਾ ਕਰਨ ਲਈ ਗੜ੍ਹੀ ਵਿਚੋਂ ਭੇਜਿਆ ਉਹ ' ਯਾ–ਅਲੀ ' ਦੇ ਨਾਅਰੇ ਮਾਰਦੇ ਸਿੰਘਾਂ ਉਪਰ ਟੁੱਟ ਪਏ।

ਹਮਲਾ ਅਚਾਨਕ ਹੋਇਆ ਸੀ। ਪਰ ਸਿੰਘ ਹੌਸਲੇ ਵਿਚ ਸਨ। ਬੰਦਾ ਸਿੰਘ ਨੇ 'ਫਤਹੇ ਦਰਸ਼ਨ' ਦਾ ਜੈਕਾਰਾ ਛੱਡਿਆ। ਸਿੰਘਾਂ ਵਿਚ ਜਿਵੇਂ ਕੋਈ ਓਪਰੀ ਸ਼ੈਅ ਪ੍ਰਵੇਸ਼ ਕਰ ਗਈ ਹੋਵੇ। ਉਹ ਅੰਨ੍ਹੇ ਵਾਹ ਧੁੱਸ ਦੇ ਕੇ ਵੈਰੀਆਂ ਨਾਲ ਜਾ ਭਿੜੇ । ਢਾਲਾਂ ਤਲਵਾਰਾਂ ਦੀ ਖਣਕਾਰ ਵਿਚ ਪਤਾ ਹੀ ਨਹੀਂ ਸੀ ਲੱਗਦਾ, ਕੌਣ ਕਿਸ ਨਾਲ ਲੜ ਰਿਹਾ ਹੈ। ਦੋਵੇਂ ਧਿਰਾਂ ਇਕ ਦੂਸਰੇ ਦਾ ਘਾਣ

ਕਰ ਰਹੀਆਂ ਸਨ। ਇਸ ਝੜਪ ਵਿਚ ਜਲਾਲ ਖਾਂ ਦਾ ਭਤੀਜਾ ਅਤੇ ਭਰਾ ਮਾਰੇ ਗਏ।

ਜਦ ਗੜ੍ਹੀ ਅੰਦਰ ਜਲਾਲ ਖਾਂ ਨੂੰ ਖ਼ਬਰ ਮਿਲੀ ਤਾਂ ਉਹ ਜ਼ਖ਼ਮੀ ਸੱਪ ਵਾਂਗ ਵਿਸ ਘੋਲਣ ਲੱਗਾ। ਉਸ ਨੇ ਫੌਰਨ ਆਪਣੇ ਪੁੱਤਰ ਅਤੇ ਭਾਣਜੇ ਨੂੰ ਇਕ ਤਕੜੀ ਟੁਕੜੀ ਦੇ ਕੇ ਸਿੰਘਾਂ ਨੂੰ ਘੇਰਨ ਲਈ ਕਿਹਾ।

ਹੁਣ ਟੁਕੜੀਆਂ ਵਿਚ ਝੜਪਾਂ ਹੋਣ ਲੱਗੀਆਂ। ਕਦੇ ਸਿੰਘਾਂ ਦਾ ਹੱਥ ਉੱਪਰ ਹੋ ਜਾਂਦਾ। ਕਦੇ ਮੁਗ਼ਲ ਸਿਪਾਹੀਆਂ ਦਾ। ਜਲਾਲ ਖ਼ਾਂ ਆਪ ਗੜ੍ਹੀ ਤੋਂ ਬਾਹਰ ਨਾ ਨਿਕਲਿਆ।

– ਗੜ੍ਹੀ ਦਾ ਘੇਰਾ ਨਹੀਂ ਤੋੜਨਾ ।' ਬੰਦਾ ਸਿੰਘ ਨੇ ਸਖ਼ਤ ਹੁਕਮ ਦਿੱਤਾ।

ਆਪਣੀ ਰਵਾਇਤੀ ਰਣਨੀਤੀ ਅਨੁਸਾਰ ਬੰਦਾ ਸਿੰਘ ਨੇ ਵੱਡੇ ਤੜਕੇ ਗੜ੍ਹੀ ਉਪਰ ਹਮਲਾ ਕਰਨ ਦੀ ਵਿਉਂਤ ਬਣਾਈ ।ਉਧਰ ਜਲਾਲ ਖਾਂ ਨੇ ਵੀ ਇਹੀ ਚਾਲ ਚਲਦਿਆਂ ਆਪਣੀ ਸੈਨਾ ਨੂੰ ਤੜਕੇ ਹੀ ਹਮਲਾ ਕਰਨ ਦਾ ਹੁਕਮ ਦਿੱਤਾ ਸੀ। ਉਹ ਸਮਝਦੇ ਸਨ ਸੁੱਤੇ ਪਏ ਸਿੰਘਾਂ ਨੂੰ ਮੋਰਚਿਆਂ ਵਿਚ ਹੀ ਜਾ ਪਵਾਂਗੇ। ਪਰ ਸਿੰਘ ਤਾਂ ਪਹਿਲੋਂ ਹੀ ਤਿਆਰ ਸਨ। ਦੋਵੇਂ ਧਿਰਾਂ ਫਿਰ ਭਿੜ ਗਈਆਂ ।ਮੁਗਲਾਂ ਨੂੰ ਯਕੀਨ ਨਹੀਂ ਸੀ, ਸਿੰਘ ਇਸ ਤਰ੍ਹਾਂ ਤਿਆਰ ਹੋਣਗੇ। ਜਲਾਲ ਖਾਂ ਦਾ ਪੁੱਤਰ ਅਤੇ ਭਾਣਜਾ ਅਵੇਸਲੇ ਹੀ ਸਿੰਘਾਂ ਵਿਚਕਾਰ ਘਿਰ ਗਏ ਤੇ ਮਾਰੇ ਗਏ। ਗੜ੍ਹੀ ਅੰਦਰੋਂ ਅਚਾਨਕ ਤੀਰਾਂ ਅਤੇ ਪੱਥਰਾਂ ਦਾ ਮੀਂਹ ਵਰ੍ਹਨ ਲੱਗਾ। ਸਿੰਘ ਪਿੱਛੇ ਹਟ ਗਏ।

ਹੁਣ ਜਲਾਲ ਖਾਂ ਬੌਖਲਾ ਗਿਆ। ਉਸਨੇ ਆਪਣੇ ਸਿਪਾਹੀਆਂ ਨੂੰ 'ਲੜੋ ਜਾਂ ਮਰੋ' ਦਾ ਹੁਕਮ ਦਿੱਤਾ। ਅਗਲੇ ਦੋ ਦਿਨ ਮੁਗਲ ਸਿਪਾਹੀਆਂ ਨੇ ਸਿੰਘਾਂ ਨੂੰ ਗੜ੍ਹੀ ਦੇ ਨੇੜੇ ਨਹੀਂ ਢੁੱਕਣ ਦਿੱਤਾ।ਉਹ ਜਦੋਂ ਵੀ ਹੱਲਾ ਬੋਲਦੇ, ਗੜ੍ਹੀ ਅੰਦਰੋਂ ਤੀਰਾਂ, ਗੋਲੀਆਂ ਅਤੇ ਪੱਥਰਾਂ ਦੀ ਬਰਖਾ ਹੋਣ ਲਗਦੀ।

ਸਿੰਘਾਂ ਦਾ ਜਾਨੀ ਨੁਕਸਾਨ ਹੁੰਦਾ ਵੇਖ ਕੇ ਬੰਦਾ ਸਿੰਘ ਖਿੱਝ ਉੱਠਿਆ।ਉਹ ਤਾਂ ਤਲਵਾਰ ਵਾਹੁਣੀ ਜਾਣਦੇ ਸਨ। ਝੱਟ ਵਿਚ ਹੀ ਤਖ਼ਤ ਜਾਂ ਤਖ਼ਤਾ ।ਪਰ ਏਥੇ ਤੁਰਕ ਚੂਹਿਆਂ ਵਾਂਗ ਗੜ੍ਹੀ ਅੰਦਰ ਦੜੇ ਬੈਠੇ ਸਨ। ਸਿੰਘ ਥਾਣੇਦਾਰ ਅਮਰ ਸਿੰਘ ਵਾਲਾ ਕਲੰਕ ਧੋਣਾ ਚਾਹੁੰਦੇ ਸਨ ਪਰ ਲੜਨ ਕਿਨ੍ਹਾਂ ਨਾਲ। ਨਾ ਉਹ ਗੜ੍ਹੀ ਅੰਦਰ ਦਾਖ਼ਲ ਹੋ ਸਕਦੇ ਸਨ ਨਾ ਮੁਗਲ ਸਿਪਾਹੀ ਹਥਿਆਰ ਸੁੱਟਦੇ ਸਨ।

ਸੌਣ ਮਹੀਨੇ ਦੇ ਦਿਨ ਸਨ। ਅਸਮਾਨ ਬੱਦਲਾਂ ਨਾਲ ਭਰਿਆ ਰਹਿੰਦਾ ਸੀ। ਕਦੇ ਰਾਤ ਵੇਲੇ ਕਦੇ ਦਿਨ ਵੇਲੇ, ਮੀਂਹ ਵਰ੍ਹਨ ਲੱਗਦਾ ਸੀ। ਇਕ ਦਿਨ ਸਰਹਿੰਦ ਵਲੋਂ ਸੂਬੇਦਾਰ ਬਾਜ਼ ਸਿੰਘ ਦਾ ਭੇਜਿਆ ਦੂਤ ਬੰਦਾ ਸਿੰਘ ਲਈ ਖ਼ਬਰ ਲੈ ਕੇ ਆਇਆ।

'ਦਿੱਲੀ ਦਾ ਬਾਦਸ਼ਾਹ ਭਾਰੀ ਫੌਜ ਲੈ ਕੇ ਪੰਜਾਬ ਵੱਲ ਆ ਰਿਹਾ ਹੈ। ਸ਼ਾਹੀ ਸੈਨਾ, ਸਰਹਿੰਦ, ਸਢੌਰੇ ਉਪਰ ਹਮਲਾ ਕਰੇਗੀ। ਸੂਚਨਾ ਪੱਕੀ ਹੈ।'

ਬੰਦਾ ਸਿੰਘ ਸਿੰਘਾਂ ਨੂੰ ਪੂਰੀ ਤਰ੍ਹਾਂ ਗੜ੍ਹੀ ਦੁਆਲੇ ਡਟੇ ਰਹਿਣ ਲਈ ਹਦਾਇਤਾਂ ਦੇ ਕੇ ਆਪਣੇ ਖਾਸ ਸਿੰਘਾਂ ਦੀ ਟੁਕੜੀ ਨਾਲ ਫੌਰਨ ਸਰਹਿੰਦ ਵਲ ਮੁੜਿਆ ।

ਬਾਜ਼ ਸਿੰਘ ਚਿੰਤਾ ਵਿਚ ਸੀ ਪਰ ਬੰਦਾ ਸਿੰਘ ਨੂੰ ਵੇਖ ਕੇ ਹੌਸਲੇ ਵਿਚ ਹੋ ਗਿਆ। ਸਾਰੀ ਸਥਿਤੀ ਜਾਨਣ ਪਿਛੋਂ ਬੰਦਾ ਸਿੰਘ ਨੇ ਅਗਲੀ ਵਿਉਂਤਬੰਦੀ ਬਣਾਉਂਦਿਆਂ ਕਿਹਾ

–ਤੁਰੰਤ ਲੋਹਗੜ੍ਹ ਕਿਲ੍ਹੇ ਵਿਚ ਦਾਣਾ ਪੱਠਾ, ਅੰਨ ਤੇ ਹਥਿਆਰਾਂ ਦਾ ਵੱਡਾ ਭੰਡਾਰ ਜਮ੍ਹਾਂ ਕਰੋ।

ਬਿਨੋਦ ਸਿੰਘ ਅਤੇ ਫਤੇਹ ਸਿੰਘ ਨੂੰ ਸੁਨੇਹੇ ਭੇਜੇ ਜਾਣ। ਉਹ ਆਪਣੇ ਸਿੰਘ ਤਿਆਰ ਰੱਖਣ। ਮਾਲਵੇ, ਮਾਝੇ, ਦੁਆਬੇ, ਵੱਲ ਫਿਰ ਸਿੰਘ ਭੇਜੋ। ਪਿੰਡ ਪਿੰਡ ਜਾਣ। ਕਹਿਣ , ਗੁਰੂ ਦੇ ਨਾਮ ਦੇ ਹਰ ਘਰ ਇਕ ਸਿੰਘ ਧਰਮ-ਯੁੱਧ ਲਈ ਖਾਲਸਾ ਫੌਜ ਨਾਲ ਆ ਰਲੇ। '

* * *

ਉਧਰ ਜਲਾਲ ਖਾਂ ਦੀ ਗੜ੍ਹੀ ਨੂੰ ਘੇਰਾ ਪਾਈ ਬੈਠੇ ਸਿੰਘਾਂ ਲਈ ਸਥਿਤੀ ਬੜੀ ਖਤਰਨਾਕ ਬਣ ਗਈ ਸੌਣ ਮਹੀਨੇ ਦੇ ਮੀਂਹ ਸ਼ੁਰੂ ਹੋ ਗਏ। ਰਾਸ਼ਨ ਤਿਆਰ ਕਰਨ ਦੀ ਵੱਡੀ ਮੁਸੀਬਤ ਸੀ। ਲੱਕੜਾਂ ਗਿੱਲੀਆਂ ਹੋ ਗਈਆਂ ਮੋਰਚਿਆਂ ਵਿਚ ਬੈਠਣਾ ਅਤੇ ਨਵੇਂ ਮੋਰਚੇ ਬਨਾਉਣੇ ਮੁਸ਼ਕਲ ਹੋ ਗਏ। ਗਿੱਲੇ ਕਪੜੇ, ਭਿੱਜੇ ਅਤੇ ਚੋਂਦੇ ਤੰਬੂ। ਹੇਠਾਂ ਚਿੱਕੜ। ਸਿੰਘਾਂ ਦਾ ਸਾਰਾ ਜੋਸ਼ ਸਲ੍ਹਾਬਿਆ ਗਿਆ।

ਸਿੰਘਾਂ ਨੇ ਲਗਾਤਾਰ ਵੀਹ ਦਿਨ ਘੇਰਾ ਪਾਈ ਰੱਖਿਆ ਸੀ।

ਹਾਲਾਤ ਸਥਿਤੀ ਅਤੇ ਮੌਸਮ ਵੇਖ ਕੇ ਇਕ ਰਾਤ ਦੇ ਹਨੇਰੇ ਵਿਚ, ਸਿੰਘ ਘੇਰਾ ਚੁੱਕ ਕੇ ਵਰ੍ਹਦੇ ਮੀਂਹ ਵਿਚ ਚੁਪਚਾਪ ਵਾਪਸ ਪਰਤ ਪਏ।

ਉਦੋਂ ਬਹਾਦਰ ਸ਼ਾਹ ਦੀਆਂ ਸ਼ਾਹੀ ਫੌਜਾਂ ਮਾਰੋ-ਮਾਰ ਕਰਦੀਆਂ ਪੰਜਾਬ ਵੱਲ ਵਧ ਰਹੀਆਂ ਸਨ।

-----0-----

## 49

ਬੰਦਾ ਸਿੰਘ ਦਾ ਹੁਕਮਨਾਮਾ ਲੈ ਕੇ ਇਕ ਸਿੰਘ ਮਾਲਵੇ ਦੇ ਪਿੰਡ ਭਾਈ ਰੂਪੇ ਪੁੱਜਿਆ ਤਾਂ ਉਸ ਦੁਆਲੇ ਪਿੰਡ ਦੇ ਬਜ਼ੁਰਗਾਂ ਅਤੇ ਗਭਰੂਆਂ ਦਾ ਇਕੱਠ ਜੁੜ ਗਿਆ। ਕੁਝ ਬਜ਼ੁਰਗਾਂ ਦੇ ਕਹਿਣ ਤੇ ਸਿੰਘ ਹੁਕਮਨਾਮਾ ਸਨਾਉਣ ਲੱਗਾ:

੧ਓ ਫਤੇ ਦਰਸ਼ਨ ਸਚੇ ਸਾਹਿਬ ਦੀ ਆਗਿਆ ਹੈ॥ ਭਾਈ ਧਰਮ ਸਿੰਘ ॥ ਭਾਈ ਪਰਮ ਸਿੰਘ॥ ਭਾਈ ਦਾਨ ਸਿੰਘ ॥ ਸੰਗੋ ਸਿੰਘ॥ ਵਾਸੀ ਰੂਪੇ ਕਾ॥ ਸਰਬਤਰਿ ਅਕਾਲ ਪੁਰਖ ਜੀਓ ਦਾ ਖਾਲਸਾ ਹੈ॥ ਗੁਰੂ ਰੱਖੇਗਾ ਗੁਰੂ ਗੁਰੂ ਜਪਣਾ ਜਨਮ ਸਉਰੇਗਾ। ਹੁਕਮ ਦੇਖਦਿਆਂ ਹੀ ਪੰਜੇ ਹਥਿਆਰਬਧ ਆਵਣਾ॥ ਜੋ ਸਿੱਖ ਆਵੇਗਾ ਸੋ ਨਿਹਾਲ ਹੋਵੇਗਾ॥ ਸੰਗਤ ਦੇ ਮਨੋਰਥ ਪੂਰੇ ਹੋਵੈਗੇ। ਨਿਹਾਲ ਹੋਏ॥

ਬਜ਼ੁਰਗਾਂ ਨੇ ਹੁਕਮਨਾਮਾ ਹੱਥੋ ਹੱਥ ਫੜਕੇ ਇਸ ਤਰ੍ਹਾਂ ਵੇਖਿਆ ਜਿਵੇਂ ਕੋਈ ਪਵਿੱਤਰ ਸ਼ੈਅ ਉਹਨਾਂ ਦੇ ਹੱਥਾਂ ਵਿੱਚ ਹੋਵੇ। ਹੇਠਾਂ ਲੱਗੀ ਮੋਹਰ ਨੂੰ ਉਹ ਬੜੇ ਧਿਆਨ ਨਾਲ ਅੱਖਾਂ ਦੇ ਨੇੜੇ ਕਰ ਕਰ ਵੇਖਣ ਲੱਗੇ।

ਦੇਗੋ ਤੇਗੋ ਫਤਿਹ ਓ ਨੁਸਰਤ ਬੇ-ਦਿਰੰਗ
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ*

ਆਇਆ ਸਿੰਘ ਤਾਜ਼ੀਆਂ ਖ਼ਬਰਾਂ ਵੀ ਸੁਣਾਉਣ ਲੱਗਾ।

– ਬੰਦਾ ਸਿੰਘ ਬਹਾਦਰ ਨੇ ਜਮਨਾ ਤੋਂ ਪਾਰ ਸਹਾਰਨਪੁਰ ਤੱਕ ਖਾਲਸਾ ਰਾਜ ਦੇ ਝੰਡੇ ਝੁਲਾ ਦਿੱਤੇ। ਮੁਸਲਮਾਨ ਸਿਪਾਹੀ ਤਾਂ ਸਿੱਖਾਂ ਨੂੰ ਦੇਖਦਿਆਂ ਹੀ ਨੱਠ ਤੁਰਦੇ ਨੇ। ਹੁਣ ਤਾਂ ਖਾਲਸਾ ਰਾਜ ਦਾ ਸਿੱਕਾ ਵੀ ਚੱਲ ਪਿਆ।'

–ਬੱਲੇ, ਬੱਲੇ, ਬੱਲੇ।' ਇਕ ਬਜ਼ੁਰਗ ਬੋਲਿਆ– 'ਆਹ ਤਾਂ ਬਈ ਸ਼ੰਡ ਕੱਢਤੀ ਬੰਦਾ ਸਿਹੁੰ ਨੇ।'

ਫਿਰ ਉਹਨਾਂ ਨੇ ਸਿੰਘ ਨੂੰ ਅੰਨ ਪਾਣੀ ਛਕਾ ਕੇ ਤੋਰਨ ਵੇਲੇ ਭਰੋਸਾ ਦਿੱਤਾ 'ਅਸੀਂ ਛੇਤੀ ਤੋਂ ਛੇਤੀ ਖਾਲਸਾ ਫੌਜ ਦੀ ਮਦਦ ਲਈ ਸਿੰਘ ਤਿਆਰ ਕਰਕੇ ਤੋਰਾਂਗੇ।'

* * *

ਪਿੰਡਾਂ ਵਿਚ ਸਿੰਘ ਟੋਲੀਆਂ ਬਣਾ ਕੇ ਥਾਂ ਥਾਂ ਗੱਲਾਂ ਕਰਨ ਲੱਗੇ। ਹਰ ਪਾਸੇ ਬੰਦਾ ਸਿੰਘ ਬਹਾਦਰ ਦੀਆਂ ਗੱਲਾਂ ਹੋਣ ਲੱਗੀਆਂ। ਮਾਝੇ ਅਤੇ ਦੁਆਬੇ ਦੇ ਸਿੰਘ ਵੀ ਆਪਣੇ ਘਰਾਂ ਵਿਚੋਂ ਬਾਹਰ ਨਿਕਲੇ। ਪਿੰਡਾਂ ਵਿਚ ਫਿਰਦੇ ਵਿਹਲੇ ਗੱਭਰੂ ਮੁੰਡਿਆਂ ਨੂੰ ਬਜ਼ੁਰਗ ਮੇਹਣੇ ਮਾਰਨ ਲੱਗੇ।

– ਗੁਰੂ ਨੇ ਬੁਲਾਵਾ ਭੇਜਿਆ ਹੈ। ਮੁਸਲਮਾਨਾਂ ਨੇ ਗੁਰੂ ਦੇ ਚਾਰ ਪੁੱਤਰਾਂ ਨੂੰ ਸ਼ਹੀਦ ਕਰ ਦਿੱਤਾ। ਹੁਣ ਬਦਲਾ ਲੈਣ ਦਾ ਵੇਲਾ ਹੈ। ਘਰ ਬੈਠਣ ਦਾ ਨਹੀਂ।

---

* ਤੇਗ ਰਾਹੀਂ ਫਤਿਹ ਅਤੇ ਗਰੀਬ ਨੂੰ ਮੁਫਤ ਲੰਗਰ ਛਕਾਉਣ ਦੀ ਸੇਵਾ, ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਤੋਂ ਹਾਸਲ ਕੀਤੀ ਗਈ ਹੈ।

ਬੰਦਾ ਸਿੰਘ ਦੇ ਕਾਰਨਾਮੇ ਸੁਣਕੇ ਹਿੰਦੂ ਵੀ ਆਪਣੇ ਪਰਿਵਾਰ ਦੇ ਇਕ ਮੁੰਡੇ ਨੂੰ ਸਿੱਖ ਬਨਾਉਣ ਲੱਗੇ। ਹਰ ਪਾਸੇ 'ਅਕਾਲ ਸਹਾਇ ਅਤੇ ਫਤੇਹ ਦਰਸ਼ਨ' ਦੇ ਨਾਅਰੇ ਗੂੰਜਣ ਲੱਗੇ। ਜੋਸ਼ ਵਿਚ ਆਏ ਨਵੇਂ ਗੱਭਰੂ ਖਾਲਸਾ ਫੌਜ ਵਿਚ ਸ਼ਾਮਲ ਹੋਣ ਲਈ ਤੁਰ ਪਏ।

ਸਨ 1710 (ਸੰਮਤ 1767) ਅੱਸੂ-ਕੱਤਕ ਦਾ ਸਮਾਂ ਸੀ। ਬੰਦਾ ਸਿੰਘ ਇਹਨਾਂ ਦਿਨਾਂ ' ਚ, ਮੁਗਲ ਸੈਨਾ ਦੇ ਭਾਰੀ ਹਮਲੇ ਦਾ ਸਾਹਮਣਾ ਕਰਨ ਲਈ, ਲੋਹਗੜ੍ਹ ਕਿਲ੍ਹੇ ਨੂੰ ਹੋਰ ਮਜ਼ਬੂਤ ਕਰਨ ਅਤੇ ਉਥੇ ਅੰਨ ਪਾਣੀ ਦੇ ਭੰਡਾਰ ਜਮ੍ਹਾਂ ਕਰਨ ਵਿਚ ਰੁੱਝਿਆ ਹੋਇਆ ਸੀ।

ਮਾਲਵੇ ਦੇ ਪਿੰਡਾਂ ਵਿਚੋਂ ਜੱਥੇ ਬਣਾ ਕੇ ਸਿੰਘ ਖਾਲਸਾ ਫੌਜ ਵਿਚ ਸ਼ਾਮਲ ਹੋਣ ਲਈ ਚੱਲ ਪਏ। ਅੰਮ੍ਰਿਤਸਰ ਦੇ ਇਲਾਕੇ ਵਿਚ ਇਕ ਜੱਥੇਦਾਰ ਭਾਈ ਵੀਰ ਸਿੰਘ ਨੇ, ਵਿਹਲੜਾਂ ਦੇ ਇਕ ਇਕੱਠ ਨੂੰ ਵੰਗਾਰਿਆ 'ਅਸੀਂ ਏਧਰ ਹੱਥ 'ਤੇ ਹੱਥ ਧਰੀ ਬੈਠੇ ਵਿਹਲੇ ਗੱਪਾਂ ਮਾਰਕੇ ਵਕਤ ਖੋਟਾ ਕਰ ਰਹੇ ਆਂ, ਉਧਰ ਬੰਦਾ ਸਿੰਘ ਬਹਾਦਰ, ਮੁਗਲਾਂ ਨਾਲ ਲੋਹਾ ਲੈ ਰਿਹਾ ਜੇ। ਉਸਨੇ ਸਢੌਰਾ ਅਤੇ ਸਰਹਿੰਦ ਥੇਹ ਬਣਾ ਛੱਡੇ ਨੇ। ਤੁਰਕ ਬੰਦਾ ਸਿੰਘ ਦਾ ਨਾਮ ਸੁਣਕੇ ਈ ਮੂਤਰਨ ਲੱਗਦੇ ਨੇ। ਅਸਾਂ ਦਾ ਵੀ ਕੁਝ ਫਰਜ਼ ਬਣਦਾ ਜੇ । ਅਸਾਂ ਨੂੰ ਵੀ ਆਪਣੀ ਕੌਮ ਲਈ ਆਪਣੇ ਧਰਮ ਲਈ ਕੁਝ ਕਰਨਾ ਲੋੜੀਦਾ ਜੇ। ਅਸੀਂ ਖਾਣ ਵਾਸਤੇ ਨਹੀਂ ਜੀਂਦੇ ਪਏ। ਮੈਂ ਤੁਸਾਂ ਨੂੰ ਤੇ ਸਾਰੇ ਮਾਝੇ ਵਾਲਿਆਂ ਨੂੰ ਬੰਦਾ ਸਿੰਘ ਬਹਾਦਰ ਦੇ ਇਸ ਧਰਮ-ਯੁੱਧ ਵਿਚ ਸ਼ਾਮਲ ਹੋਣ ਲਈ ਬੇਨਤੀ ਕਰਨਾਂ ਵਾਂ। ਇਸ ਇਲਾਕੇ ਦੇ ਸਿੰਘਾਂ ਉਪਰ ਪਹਿਲਾਂ ਹੀ ਕਲੰਕ ਲੱਗਿਆ ਹੋਇਆ ਜੇ। ਅਸੀਂ ਗੁਰੂ ਤੋਂ ਬੇਮੁੱਖ ਹੋਏ ਆਂ।.....ਆਓ........।'

ਇਕੱਠ ਵਿਚੋਂ ਇਕ ਸਿੰਘ ਉਠ ਖੜ੍ਹਾ ਹੋਇਆ '- ਮੈਂ ਕੁਝ ਆਖਣਾ ਚਾਹਨਾਂ।'

ਜੱਥੇਦਾਰ ਵੀਰ ਸਿੰਘ ਚੁੱਪ ਕਰ ਗਿਆ ਤੇ ਉਸ ਵੱਲ ਤੱਕਣ ਲੱਗਾ-' ਕੀ ਆਖਣਾ ਜੇ ?'

-ਸੁਣਿਆ ਏ, ਲਹੌਰ ਦਾ ਸੂਬੇਦਾਰ ਬੜਾ ਡਰਪੋਕ ਜੇ।' ਸਿੰਘ ਬੋਲਿਆ-' ਉਹ ਕਿਲ੍ਹੇ ਦੇ ਅੰਦਰ ਈ ਹੱਗਣ-ਮੂਤਣ ਡਿਹਾ ਜੇ। '

ਉਸਦੀ ਗੱਲ ਸੁਣਕੇ ਲੋਕ ਹੱਸ ਪਏ।

- ਇਹ ਹੱਸਣ ਵਾਲੀ ਗੱਲ ਨਹੀਂ ਏ। ਲਾਹੌਰ ਵੱਲ ਹੋਰ ਵੀ ਆਸੇ ਪਾਸੇ ਕੋਈ ਹਾਕਮ ਨਹੀਂ ਸੁਣੀਂਦਾ। ਜੰਮੂ ਵੱਲ ਜਾਂ ਪਠਾਨਕੋਟ ਵੱਲ ਕੋਈ ਹਾਕਮ, ਕੋਈ ਫੌਜਦਾਰ ਹੋਵੇ ਤਾਂ ਉਹ ਬੜੀ ਦੂਰ ਜੇ। ਕਿਉਂ ਨਾ ਅਸੀਂ, ਮਾਝੇ ਵਾਲੇ, ਬਟਾਲਾ ਅਤੇ ਕਲਾਨੌਰ ਤੇ ਚੜ੍ਹਾਈ ਕਰ ਦੇਈਏ ? ਫਤਿਹ ਹੋ ਗਈ ਤਾਂ ਗੁਰੂ ਦੇ ਬੰਦੇ ਦੀਆਂ ਖੁਸ਼ੀਆਂ ਵੀ ਪ੍ਰਾਪਤ ਹੋਣਗੀਆਂ ਤੇ ਗੁਰੂ ਦੀਆਂ ਵੀ। ਨਾਲ ਹੀ ਮਾਝੇ ਉਪਰ ਲੱਗਿਆ ਕਲੰਕ ਵੀ ਮਿਟ ਜਾਏਗਾ। '

ਜੱਥੇਦਾਰ ਹੈਰਾਨ ਹੋਇਆ । ਜਿਹਨਾਂ ਨੂੰ ਉਹ ਵਿਹਲੜਾਂ ਦਾ ਇਕੱਠ ਸਮਝਦਾ ਸੀ, ਇਹਨਾਂ ਵਿਚ ਸੂਝ-ਬੂਝ ਵਾਲੇ ਸਿੰਘ ਵੀ ਹੈਗੇ ਨੇ। ਉਸ ਨੇ ਉਹਨਾਂ ਦੀ ਜਾਣਕਾਰੀ ਵਿਚ ਵਾਧਾ ਕਰਨ ਲਈ ਕਿਹਾ; ਕਲਾਨੌਰ, ਬਟਾਲੇ ਵਿਚ ਮੁਸਲਮਾਨਾਂ ਦਾ ਬੜਾ ਤਕੜਾ ਕਾਰੋਬਾਰ ਏ। ਹੁਣ ਉਹ ਡਰੇ ਹੋਏ ਵੀ ਨੇ। ਮੌਕਾ ਬੜਾ ਚੰਗਾ ਜੇ।'

-ਸੁਣਿਆ ਏ, ਵੱਡੇ ਸ਼ਾਹੂਕਾਰ ਤਾਂ ਲਾਹੌਰ ਚਲੇ ਗਏ ਨੇ। ਹੁਣ ਓਥੇ ਕੀ ਹੋਣਾ। ' ਇਕ ਹੋਰ ਜਣਾ ਬੋਲਿਆ ਉਸ ਦਾ ਇਰਾਦਾ ਸਿਰਫ ਲੁੱਟਮਾਰ ਕਰਨ ਦਾ ਸੀ। ਸਾਰੇ ਸਮਝਦੇ ਸਨ।

ਗੱਲਾਂ ਹੁੰਦੀਆਂ ਤੋਂ ਕੁਝ ਹੋਰ ਸਿੰਘ ਵੀ ਆ ਖੜ੍ਹੇ। ਇਹਨਾਂ ਵਿਚ ਕੁਝ ਰੜਕਵੇਂ ਸਿੰਘ ਵੀ ਸਨ। ਚੇਤ ਸਿੰਘ, ਦੌਣਾ ਸਿੰਘ, ਸ਼ੇਰ ਸਿੰਘ। ਵੀਰ ਸਿੰਘ ਇਹਨਾਂ ਨੂੰ ਜਾਣਦਾ ਸੀ। ਮੁਹੱਲਿਆਂ

ਵਿਚ ਇਹਨਾਂ ਦਾ ਦਬਦਬਾ ਸੀ। ਵੀਰ ਸਿੰਘ ਨੇ ਇਹਨਾਂ ਨੂੰ ਹੀ ਪੁੱਛਿਆ –' ਕੀ ਸਲਾਹ ਜੇ ਫੇਰ, ਜਾ ਪਈਏ ਤੁਰਕਾਂ ਨੂੰ .......ਅਚਿੰਤੇ ਹੀ ? 'ਤੇ ਹੋਰ ਕੀ। ' ਦੌਣਾ ਸਿੰਘ ਜੋਸ਼ ਨਾਲ ਬੋਲਿਆ ।

ਚੇਤ ਸਿੰਘ ਨੇ ਕਿਹਾ–' ਮੁਹੱਲੇ ਮੁਹੱਲੇ ਤੇ ਆਸ ਪਾਸ ਪਿੰਡਾਂ ਵਿਚ ਖੜਕਾਓ ਪੀਪਾ ਤੇ ਚੋਬਰਾਂ ਨੂੰ ਕੱਢੋ ਬਾਹਰ। ਹਥਿਆਰ ਜੋ ਵੀ ਹੋਣ। ਜਿਸ ਤਰ੍ਹਾਂ ਦੇ ਵੀ ਹੋਣ, ਲੈ ਕੇ ਪੁੱਜਣ ਗੁਰੂ ਦੀ ਨਗਰੀ ਤੇ ਫੇਰ ਕੱਢੀਏ ਤੁਰਕਾਂ ਨੂੰ ਹਵੇਲੀਆਂ 'ਚੋਂ ਬਹਾਰ ਤੇ ਗੱਭਰੂਆਂ–ਚੋਬਰਾਂ ਨੂੰ ਆਖੀਏ, ਬੇਗ਼ਮਾਂ ਨੂੰ ਛਕਾਓ ਗੁਰੂ ਦਾ ਅੰਮ੍ਰਿਤ, ਬਣਾਓ ਸਿੰਘਣੀਆਂ ਤੇ ਆਪਣੇ ਘਰ ਵਸਾਓ ਤੇ ਪੁਕਵਾਓ ਪਰਸ਼ਾਦੇ, ਠੰਢੇ ਚੁਲ੍ਹੇ ਕਰੋ ਗਰਮ। '

– ਇਹ ਹੋਈ ਨਾ ਗੱਲ।' ਇਕ ਗਭਰੂ ਬੋਲਿਆ ਤੇ ਨਾਲ ਹੀ ਜੈਕਾਰਾ ਛੱਡਿਆ–'ਜੋ ਬੋਲੇ ਸੋ ਨਿਹਾਲ' 'ਸਤਿ ਸ੍ਰੀ ਅਕਾਲ' ਦੀ ਸਾਂਝੀ ਆਵਾਜ਼ ਨੇ ਅੰਮ੍ਰਿਤਸਰ ਦਾ ਇਹ ਕੋਨਾ ਹਿਲਾ ਦਿੱਤਾ।

ਜੱਥੇਦਾਰ ਵੀਰ ਸਿੰਘ ਨੇ ਸਭਨਾਂ ਨੂੰ ਸ਼ਾਂਤ ਰਹਿਣ ਲਈ ਹੱਥ ਖੜ੍ਹਾ ਕਰਕੇ ਇਸ਼ਾਰਾ ਕੀਤਾ। ਜਦ ਸਾਰੇ ਚੁੱਪ ਹੋ ਗਏ ਤਾਂ ਕਹਿਣ ਲੱਗਾ ' ਧਿਆਨ ਨਾਲ ਸੁਣਲੋ ਜੇ ਮੇਰੀ ਗੱਲ। ਜੀਹਦੇ ਪਾਸ ਘੋੜਾ ਜੇ, ਘੋੜਾ ਲਈ ਆਵੇ, ਜੀਹਦੇ ਪਾਸ ਹਥਿਆਰ ਨੇ, ਹਥਿਆਰ ਲਈ ਆਵੇ। ਜੇ ਕੋਈ ਖਾਲੀ ਹੱਥ ਜੇ, ਉਹ ਵੀ ਘਰ ਨਾ ਰਹੇ। ਜਦੋਂ ਦਾਅ ਪਿਆ, ਇਹਨਾਂ ਤੁਰਕਾਂ ਤੋਂ ਘੋੜੇ ਵੀ ਖੋਹਣੇ ਨੇ ਤੇ ਹਥਿਆਰ ਵੀ ਖੋਹਣੇ ਨੇ। ' ਕੱਠੇ, ਹੋਵੋ............ ਵੀਹ ਵੀਹ, ਪੰਝੀਆਂ ਪੰਝੀਆਂ ਦੇ ਟੋਲੇ ਬਣਾਓ ਤੇ ਲੱਭੋ ਸਰਕਾਰੀ ਮਾਲ ਖਜ਼ਾਨਾ । ਲੁੱਟ ਲਓ....। ਧਨ–ਮਾਲ ਹੱਥ 'ਚ ਕਰਕੇ ਪਹਿਲਾਂ ਲੜਨ ਵਾਲੇ ਤਾਂ ਹੋਈਏ।

ਗੱਭਰੂਆਂ ਨੇ ਫੇਰ ਜੈਕਾਰਾ ਛੱਡਿਆ।

* * *

ਲਾਹੌਰ ਦਾ ਸੂਬੇਦਾਰ ਅਸਲਮ ਖਾਂ ਬੰਦਾ ਸਿੰਘ ਤੋਂ ਡਰਦਾ ਕਿਲ੍ਹੇ ਤੋਂ ਬਾਹਰ ਨਹੀਂ ਸੀ ਨਿਕਲਦਾ । ਨਾ ਹੀ ਕਿਸੇ ਨੂੰ ਮਿਲਦਾ ਸੀ। ਦੁਖੀ ਹੋਏ ਸ਼ਾਹੀ ਵਪਾਰੀ ਅਤੇ ਹੋਰ ਕਾਰੋਬਾਰੀ ਫਰਿਆਦਾਂ ਲੈ ਕੇ ਸੂਬੇਦਾਰ ਨੂੰ ਮਿਲਣ ਲਈ ਆ ਗਏ। ਕੁਝ ਮੁੱਲਾਂ ਅਤੇ ਕਾਜ਼ੀ ਪਹਿਲਾਂ ਹੀ ਬੈਠੇ ਹੋਏ ਸਨ।

ਸੂਬੇਦਾਰ ਨੂੰ ਸੂਚਨਾ ਦੇਣ ਲਈ ਪਹਿਰੇਦਾਰ ਗਿਆ ਹੋਇਆ ਸੀ। ਪਹਿਲਾਂ ਤਾਂ ਅਸਲਮ ਖਾਂ ਨੇ ਮਿਲਣ ਤੋਂ ਹੀ ਇਨਕਾਰ ਕਰ ਦਿੱਤਾ। ਉਸ ਦੇ ਅੰਦਰ ਡਰ ਸੀ ਕਿਧਰੇ ਬੰਦਾ ਸਿੰਘ ਮੁਲਾਣਿਆਂ ਦੇ ਭੇਸ ਵਿਚ ਉਸ ਨੂੰ ਕਤਲ ਨਾ ਕਰਨ ਆਇਆ ਹੋਵੇ। ਜਦ ਪੂਰੀ ਤਸੱਲੀ ਹੋਈ ਉਹ ਮਿਲਣ ਲਈ ਰਾਜ਼ੀ ਹੋਇਆ। ਸ਼ਰਤ ਰੱਖੀ ਮੁਲਾਕਾਤੀ ਪੰਜ ਕਦਮ ਦੂਰ ਰਹਿਣਗੇ।

ਪਹਿਲਾਂ ਸ਼ਾਹੀ ਵਪਾਰੀ ਅਤੇ ਕਾਰੋਬਾਰੀ ਅੱਧੇ ਝੁਕੇ ਅੱਗੇ ਆਏ।

– ਕਾਫਰਾਂ ਨੇ ਸਾਡੇ ਘੋੜੇ ਖੋਹ ਲਏ ਨੇ ਮਾਈ ਬਾਪ। ' ਇਕ ਬੋਲਿਆ।

– ਸਿੱਖਾਂ ਦਾ ਟੋਲਾ ਸਾਡਾ ਸਾਰਾ ਮਾਲ ਲੁੱਟ ਕੇ ਲੈ ਗਿਆ ਹੋਇਆ ।' ਦੂਸਰਾ ਬੋਲਿਆ।

– ਸਿੱਖ ਜ਼ਬਰਦਸਤੀ ਸਾਰੇ ਘਰਾਂ ਵਿਚ ਘੁਸੇ ।ਘਰਾਂ 'ਚ ਜੋ ਵੀ ਹਥਿਆਰ ਸਨ, ਤਲਵਾਰ, ਬਰਛਾ, ਛਵ੍ਹੀ, ਗੰਡਾਸਾ, ਟਕੂਆ ਸਭ ਲੈ ਗਏ। 'ਹੋਰ ਬੋਲੇ

ਲੋਕਾਂ ਦੀਆਂ ਸ਼ਕਾਇਤਾਂ ਸੁਣਕੇ ਅਸਲਮ ਖਾਂ ਹੋਰ ਡਰ ਗਿਆ।

ਹੁਣ ਲਾਹੌਰ ਦੇ ਮੌਲਵੀ ਅਤੇ ਕਾਜ਼ੀ ਹਿੰਮਤ ਕਰਕੇ ਅਗਾਂਹ ਹੋਏ।

–ਹਜ਼ੂਰ ਅਸੀਂ ਲਾਹੌਰ ਦੇ ਆਵਾਮ ਵਲੋਂ ਆਏ ਹਾਂ। ਹਰ ਪਾਸੇ ਹਾਹਾਕਾਰ ਮੱਚੀ ਹੋਈ ਏ।' ਕਾਜ਼ੀ ਨੇ ਦੱਸਿਆ

–ਕਿਆਮਤ ਆ ਗਈ ਹੈ ? ' ਅਸਲਮ ਖਾਂ ਨੇ ਖਿਝ ਕੇ ਅੱਖਾਂ ਵਿਖਾਈਆਂ।

–ਇਕ ਤਰ੍ਹਾਂ ਦੀ ਕਿਆਮਤ ਈ ਏ ਹਜ਼ੂਰ।' ਇਕ ਮੌਲਵੀ ਬੋਲਿਆ–'ਮਾਝੇ ਦੇ ਸਿੱਖ ਕਾਫ਼ਰ ਇਕੱਠੇ ਹੋ ਕੇ ਸਰਕਾਰੀ ਖਜ਼ਾਨੇ ਲੁੱਟਣ ਡਹੇ ਨੇ। ਵਪਾਰੀਆਂ ਦਾ ਮਾਲ, ਹਥਿਆਰ ਅਤੇ ਘੋੜੇ ਖੋਹ ਲੈਂਦੇ ਨੇ। ਸਰਕਾਰੀ ਬੰਦਾ ਟੱਕਰ ਪਏ ਤਾਂ ਉਸਦਾ ਕਤਲ ਕਰ ਦਿੰਦੇ ਨੇ। ਹਜ਼ੂਰ ਆਪ ਤਾਂ ਏਧਰ ਕਿਲ੍ਹੇ ਵਿਚ ਮਹਿਫੂਜ਼ ਹੋ । ਓਧਰ ਔਰਤਾਂ ਦੀ ਆਬਰੂ ਵੀ ਖ਼ਤਰੇ ਵਿਚ ਪੈ ਗਈ ਏ। ਕੌਣ ਸਹੀ ਸਲਾਮਤ ਘਰ ਪਰਤੇਗਾ, ਬੇ–ਯਕੀਨੀ ਦਾ ਆਲਮ ਏ। ਇਹ ਤਾਂ ਮੁਗਲ ਹਕੂਮਤ ਲਈ ਬੜੀ ਨਮੋਸ਼ੀ ਦੀ ਗੱਲ ਏ, ਹਜ਼ੂਰ । ਮੁਗਲ ਹਕੂਮਤ ਵਿਚ ਹੁਕਮ ਬਿਨਾਂ ਪੱਤਾ ਨਹੀਂ ਹਿਲਦਾ ਤੇ ਹੁਣ ਕਾਫ਼ਰ ਸਲਤਨਤ ਦੀਆਂ ਜੜ੍ਹਾਂ ਹਿਲਾਣ ਲੱਗੇ ਨੇ। ਕੁਝ ਕਰਨਾ ਹੋਏਗਾ ਹਜ਼ੂਰ।'

–ਬਹੁਤ ਬੋਲ ਲਿਆ। ਅਸੀਂ ਜੋ ਕਰਨਾ ਹੈ, ਕਰ ਰਹੇ ਹਾਂ।' ਅਸਲਮ ਖਾਂ ਸੂਬੇਦਾਰੀ ਦੀ ਧੌਂਸ ਨਾਲ ਬੋਲਿਆ।

–ਖ਼ਿਮਾ ਕਰਨਾ ਹਜ਼ੂਰ। ਛੋਟਾ ਮੂੰਹ ਬੜੀ ਬਾਤ।' ਕਾਜ਼ੀ ਬੋਲਿਆ–ਅਗਰ ਫੌਰਨ ਕਾਫ਼ਰਾਂ ਉਪਰ ਕੋਈ ਕਾਰਵਾਈ ਨਾ ਹੋਈ ਤਾਂ ਦਿੱਲੀ ਦੇ ਸ਼ਹਿਨਸ਼ਾਹ ਦਾ ਕਹਿਰ ਟੁੱਟੇਗਾ। ਫਿਰ ਆਪ ਦੀ ਸੂਬੇਦਾਰੀ ਵੀ ਚੰਦ ਰੋਜ਼ ਦਾ ਮੇਲਾ ਹੋਏਗੀ। ਇਹ ਖ਼ਿਆਲਾਤ ਅਸਾਂ ਦੇ ਨਹੀਂ, ਆਵਾਮ ਦੇ ਨੇ।'

–ਹਜ਼ੂਰ ਇਸ ਤਰ੍ਹਾਂ ਗੁੱਸੇ ਨਾਲ ਨਾ ਵੇਖੋ– ।' ਮੁੱਲਾਂ ਬੋਲਿਆ –'ਆਪ ਹਿੰਮਤ ਕਰੋ। ਕਿਲ੍ਹੇ ਅੰਦਰੋਂ ਬਾਹਰ ਨਿਕਲ ਕੇ ਕਾਫ਼ਰਾਂ ਨੂੰ ਲਲਕਾਰ ਦੇਵੋ। ਮੁਗਲ ਹਕੂਮਤ ਅਜੇ ਏਨੀ ਕਮਜ਼ੋਰ ਨਹੀਂ ਹੋਈ, ਉਹ ਲੁਟੇਰਿਆਂ, ਡਾਕੂਆਂ ਦੇ ਟੋਲਿਆਂ ਤੋਂ ਡਰਕੇ ਕਿਲ੍ਹੇ ਅੰਦਰ ਬੰਦ ਹੋ ਜਾਏ। ਹਜ਼ੂਰ ਅਸੀਂ ਜਹਾਦ ਦਾ ਨਾਅਰਾ ਲਾ ਕੇ ਹੈਦਰੀ ਝੰਡੇ ਹੇਠ ਤਮਾਮ ਮੁਸਲਮਾਨਾਂ ਨੂੰ ਕਾਫ਼ਰਾਂ ਵਿਰੁਧ ਲੜਨ ਲਈ ਤਿਆਰ ਕਰਾਂਗੇ।'

ਅਸਲਮ ਖਾਨ ਕੁਝ ਹੌਸਲੇ ਵਿਚ ਹੋ ਗਿਆ। ਕਹਿਣ ਲੱਗਾ–'ਸਹੀ ਹੈ, ਅਸੀਂ ਫੌਰਨ ਫੁਰਮਾਨ ਜਾਰੀ ਕਰਦੇ ਹਾਂ। ਪੱਟੀ ਦਾ ਚੌਧਰੀ ਹਰ ਸਹਾਇ ਆਪਣੀ ਫੌਜ ਲੈ ਕੇ ਫੌਰਨ ਅੰਮ੍ਰਿਤਸਰ ਪੁੱਜੇ।'

ਉਸੇ ਵਕਤ ਸੂਬੇਦਾਰ ਨੇ ਆਪਣਾ ਹਰਕਾਰਾ ਪੱਟੀ ਵੱਲ ਦੌੜਾ ਦਿੱਤਾ।

* * *

ਪੱਟੀ ਦਾ ਪ੍ਰਬੰਧ ਫੌਜਦਾਰ ਚੌਧਰੀ ਹਰ ਸਹਾਇ ਕੋਲ ਸੀ। ਜਦ ਉਸ ਨੂੰ ਲਾਹੌਰ ਦੇ ਸੂਬੇ ਦਾ ਹੁਕਮ ਮਿਲਿਆ । ਉਸ ਨੇ ਆਪਣੇ ਇਕ ਨਿੱਡਰ ਸਹਾਇਕ ਦੇਵਾ ਨੂੰ ਆਪਣੇ ਨਾਲ ਤਿਆਰ ਕੀਤਾ। ਕੁਝ ਸਿਪਾਹੀਆਂ ਨੂੰ ਪੱਟੀ ਦੀ ਨਿਗਰਾਨੀ ਅਤੇ ਰੱਖਿਆ ਲਈ ਛੱਡਕੇ, ਆਪਣੇ ਕੋਲ ਜਿੰਨੀ ਵੀ ਸੈਨਾ ਸੀ, ਲੈ ਕੇ ਅਗਲੇ ਹੀ ਦਿਨ ਅੰਮ੍ਰਿਤਸਰ ਨੂੰ ਜਾ ਘੇਰਾ ਪਾਇਆ।

ਰਸਤੇ ਵਿਚ ਹਰ ਸਹਾਇ ਦੀ ਸੈਨਾ ਨਾਲ ਪਿੰਡਾਂ ਤੋਂ ਲੁਟੇਰਿਆਂ ਦੇ ਟੋਲੇ ਵੀ ਰਲ ਗਏ। ਇਹ ਲੁਟੇਰੇ ਅਜਿਹਿਆਂ ਮੌਕਿਆਂ ਉਪਰ ਆਪਣੇ ਦਾਅ ਤੇ ਰਹਿੰਦੇ ਸਨ। ਖ਼ਤਰਾ ਹੋਣ ਤੇ ਦੌੜ ਜਾਂਦੇ ਸਨ। ਜਿੱਤ ਹੋ ਗਈ ਤਾਂ ਲੁੱਟ ਮਾਰ ਕਰਦੇ ਸਨ।

ਪੱਟੀ ਦੇ ਚੌਧਰੀ ਅਤੇ ਦੇਵਾ ਦੀ ਫੌਜ ਨੇ, ਪਿੰਡਾਂ ਤੋਂ ਰਲੇ ਲੁਟੇਰਿਆਂ ਨਾਲ ਮਿਲ ਕੇ ਅੰਮ੍ਰਿਤਸਰ ਨੂੰ ਘੇਰਾ ਪਾ ਲਿਆ। ਮੱਛਰੇ ਸਿਪਾਹੀ ਬਜ਼ਾਰਾਂ ਵਿਚ ਉਪੱਦਰ ਮਚਾਉਣ ਲੱਗੇ। ਸਿੰਘ ਪੂਰੀ ਤਰ੍ਹਾਂ ਘਿਰ ਗਏ। ਬਾਹਰ ਜਾਣ ਜਾਂ ਬਚਾਅ ਕਰਨ ਦੇ ਸਾਰੇ ਰਸਤੇ ਬੰਦ ਸਨ। ਸਿੰਘਾਂ ਨੇ ਰਾਇ

ਕੀਤੀ। ਜਾਂ ਤਾਂ ਅਚਾਨਕ ਹਮਲਾ ਕਰੀਏ, ਜਾਂ ਫਿਰ ਆਪਣੇ ਲਈ ਰਸਦ ਪਾਣੀ ਦਾ ਭੰਡਾਰ ਜਮ੍ਹਾਂ ਕਰਨਾ ਪਏਗਾ।

–ਗੁਰੂ ਦਾ ਨਾਮ ਲੈ ਕੇ ਹੱਲਾ ਈ ਬੋਲ ਛੱਡਦੇ ਆਂ।' ਇਕ ਸਿੰਘ ਜੋਸ਼ ਵਿਚ ਆ ਕੇ ਬੋਲਿਆ

–ਆਪਾਂ ਥੋੜ੍ਹੇ ਆਂ ਆਹਮੋ ਸਾਹਮਣੇ ਹੋਏ ਤਾਂ........।'

ਅਚਾਨਕ ਸਿੰਘਾਂ ਨੂੰ 'ਯਾ ਅਲੀ' ਦੇ ਨਾਅਰਿਆਂ ਦੀ ਮੱਧਮ ਜਿਹੀ ਆਵਾਜ਼ ਸੁਣੀ।

– ਸੁੱਲੇ ਭੂਤਰੇ ਫਿਰਦੇ ਨੇ।' ਇਕ ਸਿੰਘ ਬੋਲਿਆ

– ਦੂਰ ਫਿਰਦੇ ਈ ਨਾਅਰੇ ਮਾਰਦੇ ਨੇ। ਲਾਗੇ ਢੁੱਕਣ ਦੀ ਉਹਨਾਂ ਵਿੱਚ ਹਿੰਮਤ ਨਹੀਂ। ਜ਼ਰਾ ਸਾਹਮਣੇ ਤਾਂ ਆਉਣ, ਡੱਕਰੇ ਕਰ ਦਿਆਂਗੇ। ' ਇਕ ਹੋਰ ਤੱਤਾ ਸਿੰਘ ਬੋਲਿਆ।

ਦੋਵੇਂ ਧਿਰਾਂ ਦੂਰ ਦੂਰ ਹੀ ਰਹੀਆਂ। ਏਨੇ ਵਿਚ ਰਾਤ ਪੈ ਗਈ।

ਸੌਣ, ਭਾਦੋਂ ਦੇ ਦਿਨ ਸਨ। ਅਸਮਾਨ ਕਾਲੇ ਬੱਦਲਾਂ ਨਾਲ ਢਕਿਆ ਹੋਇਆ ਸੀ। ਬਿਜਲੀ ਕੜਕਦੀ ਜਿਵੇਂ ਅਸਮਾਨ ਪਾਟਣ ਲੱਗਿਆ ਹੋਵੇ। ਘਰਾਂ ਅੰਦਰ ਦੁਬਕੇ ਬੈਠੇ ਲੋਕ ਆਪਣੇ ਬੱਚਿਆਂ ਨੂੰ ਬੁੱਕਲਾਂ ਵਿਚ ਛੁਪਾਈ ਬੈਠੇ ਸਨ। ਬਹੁਤੇ ਘਰਾਂ ਨੇ ਤਾਂ ਤਿੰਨ ਤਿੰਨ, ਚਾਰ ਚਾਰ ਡੰਗ ਦਾ ਅੰਨ ਰਿੰਨ੍ਹ-ਪਕਾ ਲਿਆ ਸੀ। ਜੇ ਲੜਾਈ ਛਿੜ ਗਈ ਤਾਂ ਕੀ ਪਤਾ, ਚੁੱਲ੍ਹੇ ਵਿਚ ਅੱਗ ਬਾਲਣੀ ਨਸੀਬ ਹੋਵੇ ਕਿ ਨਾ ਹੋਵੇ। ਸਰਦੇ ਪੁੱਜਦੇ ਘਰਾਂ, ਖਾਣ ਪੀਣ ਦੀਆਂ ਵਸਤਾਂ ਜਮ੍ਹਾਂ ਕਰ ਲਈਆਂ । ਮਾਸ਼ਕੀਆਂ ਤੋਂ ਪਾਣੀ ਦੀਆਂ ਡਿੱਗੀਆਂ ਭਰਵਾ ਲਈਆਂ।

ਹੁਣ ਬਿਜਲੀ ਲਿਸ਼ਕਣ ਅਤੇ ਬੱਦਲ ਗੜਕਣ ਦੇ ਨਾਲ ਮੋਟੀਆਂ ਮੋਟੀਆਂ ਕਣੀਆਂ ਵੀ ਪੈਣ ਲੱਗੀਆਂ। ਤੇਜ਼ ਹਵਾ ਝੱਖੜ ਬਣ ਗਈ। ਘਰਾਂ ਅੰਦਰ ਸਹਿਮੇ ਲੋਕਾਂ ਨੂੰ ਇਹ ਕਹਿਰ ਦੀ ਰਾਤ ਜਾਪਣ ਲੱਗੀ।

ਸਿੰਘਾਂ ਦੀ ਅਗਵਾਈ ਕਰ ਰਹੇ ਜੱਥੇਦਾਰ ਵੀਰ ਸਿੰਘ ਨੇ ਕਿਹਾ -'ਸਿੰਘੋ ਏਹੀ ਵੇਲਾ ਜੇ। ਤੁਰਕਾਂ ਦੀ ਫੌਜ ਖੁਲ੍ਹੇ ਮੈਦਾਨੀ ਬੈਠੀ ਜੇ। ਹੁਣ ਉਹ ਰਸਦ ਪਾਣੀ ਸਾਂਭਦੇ ਹੋਣੇ ਜੇ। ਅਰਦਾਸਾ ਸੋਧ ਕੇ ਜਾ ਪਈਏ ਤੇ ਕੀਰਤਨ ਸੋਹਲਾ ਪੜ੍ਹ ਆਈਏ।'

ਸਾਰੇ ਸਹਿਮਤ ਹੋ ਗਏ। ਇਕ ਸਿੰਘ ਨੇ ਜੈਕਾਰਾ ਛੱਡਿਆ ਤੇ ਸਿੰਘ ਬੱਦਲਾਂ ਵਾਂਗ ਗਜਦੇ, ਤੁਰਕਾਂ ਨੂੰ ਜਾ ਪਏ।

ਚੌਧਰੀ ਹਰ ਸਹਾਇ ਦੀ ਸੈਨਾ ਅਵੇਸਲੀ ਸੀ। ਉਹਨਾਂ ਕੋਲੋਂ ਤਾਂ ਝੱਖੜ ਵਿਚ ਉਡਦੇ ਤੇ ਉਖੜਦੇ ਤੰਬੂ ਨਹੀਂ ਸਨ ਸਾਂਭੇ ਜਾ ਰਹੇ। ਡੂਮਣੇ ਵਾਂਗ ਇਕ ਦਮ ਆਣ ਪਏ ਕਾਫ਼ਰਾਂ ਨਾਲ ਕਿਵੇਂ ਦੋ ਹੱਥ ਕਰਨ । ਬਹੁਤੇ ਤਾਂ ਨਿਹੱਥੇ ਹੀ ਮਾਰੇ ਗਏ। ਆਹਮੋ ਸਾਹਮਣੇ ਦੀ ਫਸਵੀਂ ਟੱਕਰ ਵਿਚ ਤਲਵਾਰਾਂ ਨਾਲ ਤਲਵਾਰਾਂ ਭਿੜੀਆਂ। ਨੇਜ਼ੇ ਆਰ ਪਾਰ ਹੋਏ। ਚੀਕ-ਚਿਹਾੜਾ ਪਿਆ। ਅੰਮ੍ਰਿਤਸਰ ਦੇ ਬਜ਼ਾਰਾਂ ਵਿਚ ਲਹੂ ਵਗਿਆ। ਮੁਗਲ ਸਿਪਾਹੀਆਂ ਅਤੇ ਸਿੰਘਾਂ ਦੀਆਂ ਲਾਸ਼ਾਂ ਥਾਂ ਥਾਂ ਖਿਲਰੀਆਂ। ਕੋਈ ਮੂਧੇ ਮੂੰਹ। ਕੋਈ ਸਿੱਧਾ ਅਸਮਾਨ ਵੱਲ ਖੁੱਲ੍ਹੀਆਂ ਅੱਖਾਂ ਨਾਲ ਝਾਕਦਾ ਪੱਥਰ ਹੋਇਆ ਦਿਸਦਾ। ਪਿੰਡਾਂ ਤੋਂ ਉੱਠ ਕੇ ਰਲੀ ਲੁਟੇਰੀ ਵਹੀਰ ਤਾਂ ਕਦੋਂ ਦੀ ਪੱਤਰਾ ਵਾਚ ਗਈ। ਚੌਧਰੀ ਹਰ ਸਹਾਇ ਮਾਰਿਆ ਗਿਆ। ਦੇਵਾ ਬਾਕੀ ਬਚਦੇ ਸਿਪਾਹੀ ਲੈ ਕੇ ਪੱਟੀ ਵੱਲ ਦੌੜਿਆ ਤਾਂ ਸਿੰਘ ਪਿੱਛੇ ਲੱਗ ਗਏ।

ਨੱਠੇ ਜਾਂਦੇ ਦੇਵਾ ਦਾ ਸਿੰਘਾਂ ਨੇ ਇਕ ਕੋਹ ਤੱਕ ਪਿੱਛਾ ਕੀਤਾ ਤਾਂ ਇਕ ਜੱਥੇਦਾਰ ਨੇ ਰੋਕਿਆ।

–ਬਹੁਤ ਹੋ ਗਈ ਜੇ। ਮਾਰੇ ਨਾਲੋਂ ਨਠਾਇਆ ਚੰਗਾ ਜੇ।'

ਸਿੰਘ ਵਾਪਸ ਅੰਮ੍ਰਿਤਸਰ ਵੱਲ ਮੁੜ ਪਏ।

ਜਦ ਲਾਹੌਰ ਅਸਲਮ ਖਾਂ ਕੋਲ, ਸ਼ਾਹੀ ਵਾਕਿਆ ਨਵੀਸ ਦੀ ਖ਼ਬਰ ਪੁੱਜੀ ਤਾਂ ਡਰ ਨਾਲ ਉਸ ਨੂੰ ਦਸਤ ਲੱਗ ਗਏ ਤੇ ਉਹ ਬੀਮਾਰ ਪੈ ਗਿਆ।

* * *

ਅੰਮ੍ਰਿਤਸਰ ਦੀ ਝੜਪ ਤੋਂ ਬਾਅਦ ਮਾਝੇ ਦੇ ਸਿੰਘ ਚੜ੍ਹਦੀ ਕਲਾ ਵਿਚ ਹੋ ਗਏ। ਬੰਦਾ ਸਿੰਘ ਬਹਾਦਰ ਦੇ ਹੁਕਮਨਾਮੇ ਵੀ ਪੁੱਜਣ ਲੱਗੇ। ਗੁਰਦਾਸਪੁਰ ਅਤੇ ਬਟਾਲਾ ਦੇ ਕਸਬਿਆਂ ਦੇ ਜੱਥੇਦਾਰਾਂ ਨੇ ਆਪਣੇ ਨਾਲ ਵੱਡੀ ਗਿਣਤੀ ਵਿਚ ਸਿੰਘ ਜੋੜ ਲਏ। ਇਵੇਂ ਜਲੰਧਰ ਦੇ ਆਸ ਪਾਸ ਵੀ ਸਿੰਘਾਂ ਦਾ ਇਕ ਤਕੜਾ ਜੱਥਾ ਬਣ ਗਿਆ।

ਜਲੰਧਰ ਦੁਆਬੇ ਦਾ ਇਲਾਕਾ ਸ਼ਮਸਖ਼ਾਨ ਪਠਾਣ ਦੇ ਕਬਜ਼ੇ ਹੇਠ ਸੀ। ਸ਼ਮਸਖ਼ਾਨ ਸੁਲਤਾਨਪੁਰ ਲੋਧੀ ਤੋਂ ਬੈਠਾ ਹੀ ਇਸ ਇਲਾਕੇ ਦਾ ਪ੍ਰਬੰਧ ਚਲਾਉਂਦਾ ਸੀ।

ਚੁਫੇਰੇ ਸਿੰਘਾਂ ਦੇ ਹੱਕ ਵਿਚ ਵਗ਼ੀ ਹਵਾ ਕਾਰਨ ਗੁਰਦਾਸਪੁਰ ਦੇ ਰਿਆੜਕੀ ਇਲਾਕੇ ਵਿਚ ਸਿੰਘਾਂ ਦਾ ਇਕ ਜੱਥਾ ਸਰਗਰਮ ਹੋ ਗਿਆ। ਇਹਨਾਂ ਸਾਰੀਆਂ ਘਟਨਾਵਾਂ ਨੇ ਮੁਗਲ ਹਾਕਮਾਂ ਦੀ ਨੀਂਦ ਹਰਾਮ ਕਰ ਦਿੱਤੀ। ਸਿੰਘਾਂ ਦੀਆਂ ਕਾਰਵਾਈਆਂ ਦੀ ਖ਼ਬਰ ਬੰਦਾ ਸਿੰਘ ਤੱਕ ਵੀ ਪੁੱਜ ਗਈ। ਮਾਝੇ ਦੁਆਬੇ ਦੇ ਸਿੰਘ, ਹੁਣ ਬੰਦਾ ਸਿੰਘ ਦੀ ਖਾਲਸਾ ਫੌਜ ਵਿਚ ਕਾਫ਼ੀ ਗਿਣਤੀ ਵਿਚ ਸਨ।

ਬੰਦਾ ਸਿੰਘ ਇਸ ਵੇਲੇ ਲੋਹਗੜ੍ਹ ਕਿਲ੍ਹੇ ਵਿਚ ਸੀ। ਉਹ ਇਹ ਸੁਣਕੇ ਚਿੰਤਤ ਸੀ, ਦਿੱਲੀ ਤੋਂ ਸ਼ਾਹੀ ਫੌਜਾਂ ਪੰਜਾਬ ਵੱਲ ਚੱਲ ਪਈਆਂ ਹਨ। ਫਿਰ ਵੀ ਉਸਨੂੰ ਤਸੱਲੀ ਸੀ, ਗੁਰੂ ਜੀ ਨਾਲ ਕੀਤਾ ਉਸਦਾ ਵਾਅਦਾ ਸਹੀ ਦਿਸ਼ਾ ਵਿਚ ਹੈ। ਉਹ ਆਪਣੇ ਮਕਸਦ ਵਿਚ ਲਗਭਗ ਸਫ਼ਲ ਸੀ। ਉਸ ਨੇ ਅਗਲੀ ਰਣਨੀਤੀ ਤੈਅ ਕਰਨ ਲਈ, ਜੱਥੇਦਾਰ ਬਾਜ਼ ਸਿੰਘ ਨੂੰ ਬੁਲਾਉਣ ਲਈ ਇਕ ਸਿੰਘ ਸਰਹਿੰਦ ਵੱਲ ਭੇਜਿਆ।

* * *

ਜਿਸ ਵੇਲੇ ਬਾਜ਼ ਸਿੰਘ ਨੇ ਆਣ ਕੇ ਬੰਦਾ ਸਿੰਘ ਨੂੰ ਫਤਿਹ ਗਜਾਈ, ਬੰਦਾ ਸਿੰਘ ਪਾਸ ਅੰਮ੍ਰਿਤਸਰ ਤੋਂ ਆਏ ਦੋ ਸਿੰਘ ਬੈਠੇ ਸਨ। ਬੰਦਾ ਸਿੰਘ ਦੇ ਚਿਹਰੇ ਉਪਰ ਰੌਣਕ ਸੀ ਤੇ ਮੁਛਿਹਰੇ ਪੂਰੇ ਤਾਅ ਵਿਚ ਸਨ। ਬਾਜ਼ ਸਿੰਘ ਨੇ ਅੰਦਾਜ਼ਾ ਲਾਇਆ। ਪੰਜਾਬ ਵਲੋਂ ਜ਼ਰੂਰ ਹੀ ਕੋਈ ਖੁਸ਼ਖ਼ਬਰੀ ਆਈ ਹੈ।

– ਖਾਲਸਾ ਜੀ, ਕੀ ਹੁਕਮ ਹੈ ? ' ਬਾਜ਼ ਸਿੰਘ ਨੇ ਪੁੱਛਿਆ

– ਪਹਿਲਾਂ ਇਹਨਾਂ ਸਿੰਘਾਂ ਦੀ ਵਾਰਤਾ ਸੁਣੋ।' ਬੰਦਾ ਸਿੰਘ ਨੇ ਜੋਸ਼ ਨਾਲ ਕਿਹਾ। ਫਿਰ ਆਏ ਸਿੰਘਾਂ ਨੂੰ ਮੁਖ਼ਾਤਿਬ ਹੋ ਕੇ ਕਿਹਾ–' ਸਿੰਘ ਜੀ, ਪੂਰੇ ਵੇਰਵੇ ਨਾਲ ਸੁਣਾਓ। ਇਹ ਅਸਾਂ ਦੇ ਸਭ ਤੋਂ ਸੂਰਬੀਰ ਫੌਜਦਾਰ ਨੇ।'

–ਉਹੀ ਗੱਲਾਂ ਨੇ ਗੁਰੂ ਜੀ........

–ਨਾ ਗੁਰੂ ਜੀ ਨਹੀਂ। ਸਿੰਘ ਜੀ ਕਹੋ, ਸਿੰਘ ਸਾਹਬ ਕਹੋ, ਖਾਲਸਾ ਜੀ ਕਹੋ, ਜੋ ਜੀ ਆਏ ਕਹੋ, ਗੁਰੂ ਜੀ ਨਹੀਂ ਕਹਿਣਾ ।' ਬੰਦਾ ਸਿੰਘ ਨੇ ਟੋਕਿਆ।

–ਮਾਫ਼ੀ ਦੇਣਾ ਸਿੰਘ ਸਾਹਬ, ਮੈਂ ਕਹਿਣ ਲੱਗਿਆ ਸਾਂ, ਓਹੀ ਗੱਲਾਂ ਨੇ ਜਿਹੜੀਆਂ ਤੁਸਾਂ ਨੂੰ ਦੱਸੀਆਂ ਨੇ।' ਸਿੰਘ ਨੇ ਕਿਹਾ।

–ਇਕ ਵਾਰ ਫਿਰ ਦੱਸ ਦੇਵੋ। ਸਾਡੇ ਜੱਥੇਦਾਰ ਨੂੰ ਵੀ ਤਾਂ ਖ਼ਬਰ ਹੋਵੇ ਮਾਝੇ ਦੇ ਸਿੰਘ ਕਿੰਨੇ ਬਹਾਦਰ ਨੇ।' ਬੰਦਾ ਸਿੰਘ ਨੇ ਪ੍ਰਸ਼ੰਸਾ ਕਰਦਿਆਂ ਕਿਹਾ।

–ਕੁਝ ਦਿਨ ਹੋਏ ਨੇ ਸਿੰਘ ਜੀ, ਪਹਿਲਾਂ ਗੁਰਦਾਸਪੁਰ–ਬਟਾਲਾ ਦੇ ਇਲਾਕੇ ਵਿਚ ਤੁਰਕਾਂ ਨਾਲ ਝੜਪਾਂ ਹੋਈਆਂ। ਸਿੱਖਾਂ ਨੇ ਓਥੇ ਚੌਧਰੀ ਭਗਵੰਤ ਰਾਇ ਦੀ ਖਾਲੀ ਪਈ ਹਵੇਲੀ ਆਪਣੇ ਕਬਜ਼ੇ ਹੇਠ ਕਰ ਲਈ। ਮੁਸਲਮਾਨਾਂ ਨੂੰ ਪਤਾ ਲੱਗਿਆ ਤਾਂ ਉਹਨਾਂ ਨੇ ਹਵੇਲੀ ਘੇਰ ਲਈ। ਬਾਹਰ ਤਾਂ ਮੁਸਲਮਾਨਾਂ ਦਾ ਪੂਰਾ ਹਜੂਮ ਜੁੜ ਗਿਆ। ਸਿੱਖ ਅੰਦਰ ਘਿਰ ਗਏ। ਫੇਰ ਉਹਨਾਂ ਗੁਰੂ ਦਾ ਨਾਂ ਲੈ ਕੇ ਅਰਦਾਸ ਕੀਤੀ ਤੇ ਜੈਕਾਰੇ ਛੱਡਦਿਆਂ, ਹਵੇਲੀ 'ਚੋਂ ਨਿਕਲਕੇ, ਏਨਾ ਜ਼ੋਰਦਾਰ ਹੱਲਾ ਕੀਤਾ, ਮੁਸਲਮਾਨਾਂ ਨੂੰ ਭਾਜੜਾਂ ਪੈ ਗੀਆਂ। ਸਾਰੇ ਸਿੱਖ ਸਲਾਮਤ ਆਪਣੇ ਇਲਾਕੇ 'ਚ ਆ ਗਏ। ਜਦੋਂ ਸਿੱਖ ਬਚਕੇ ਨਿਕਲ ਗਏ ਤਾਂ ਮੁਸਲਮਾਨ ਸਿਪਾਹੀਆਂ ਨੂੰ ਬੜੀ ਨਮੋਸ਼ੀ ਹੋਈ। ਗੁੱਸੇ ਵਿਚ ਆਏ ਪਿੰਡ ਦੇ ਆਮ ਲੋਕਾਂ ਉਪਰ ਹੀ ਜ਼ੁਲਮ ਕਰਨ ਲਗ ਪਏ। ਰਾਹਗੀਰਾਂ ਨੂੰ ਵੀ ਨਹੀਂ ਬਖਸ਼ਿਆ। ਘਰ ਲੁੱਟੇ ਲਏ। ਅੱਗਾਂ ਲਾ ਦਿੱਤੀਆਂ। ਸਿੰਘ ਫੇਰ ਕੋਟਲਾ ਬੇਗਮ ਆ ਕੇ ਕਿਲ੍ਹੇ ਵਿਚ ਇਕੱਠੇ ਹੋਣ ਲੱਗੇ। ਤੁਰਕਾਂ ਨੂੰ ਨਾ ਜਾਣੀਏ ਕਿਥੋਂ ਸੂਹ ਮਿਲ ਗਈ। ਉਹਨਾਂ ਆ ਕੇ ਕਿਲ੍ਹਾ ਘੇਰ ਲਿਆ। ਪਰ ਡਰਦੇ ਉਹ ਕਿਲ੍ਹੇ ਦੇ ਨੇੜੇ ਨਾ ਜਾਣ। ਬਾਹਰ ਲੋਕਾਂ ਉਪਰ ਈ ਜ਼ੁਲਮ ਕਰਨ ਲੱਗੇ। ਲੋਕ ਤਰਾਹ ਤਰਾਹ ਕਰਨ ਲੱਗੇ। ਸਿੰਘਾਂ ਨੂੰ ਕਿਲ੍ਹੇ ਦੇ ਅੰਦਰ ਤੁਰਕਾਂ ਦੇ ਜ਼ੁਲਮਾਂ ਦੀ ਸੂਹ ਮਿਲ ਗਈ। ਉਹਨਾਂ ਫੇਰ ਅਰਦਾਸ ਕੀਤੀ ਤੇ ਜਹਾਦੀਆਂ ਨੂੰ ਪੈ ਨਿਕਲੇ। ਲੁੱਟਾਂ ਖੋਹਾਂ ਵਾਲੇ ਤਾਂ ਨੱਠ ਗਏ। ਕਾਫ਼ੀ ਮੁਸਲਮਾਨ ਮਾਰੇ–ਟੁੱਕੇ ਗਏ। ਹਨੇਰਾ ਹੋਣ ਦਾ ਤੁਰਕਾਂ ਨੇ ਫਾਇਦਾ ਲੈ ਲਿਆ ਉਹ ਉਥੋਂ ਨੱਠਕੇ ਲਾਹੌਰ ਤੋਂ ਕੁਝ ਕੋਹ ਦੂਰ ਭੀਲੋਵਾਲ ਪਿੰਡ ਆ ਰੁਕੇ।' ........ਸਿੰਘਾਂ ਦੀ ਸੂਰਮਗਤੀ ਸੁਣਕੇ ਬੰਦਾ ਸਿੰਘ ਦੇ ਚਿਹਰੇ ਉਪਰ ਮੁਸਕਰਾਹਟ ਆਈ ਹੋਈ ਸੀ।

ਸਿੰਘ ਆਪਣੇ ਵੇਗ ਵਿਚ ਸੁਣਾਈ ਜਾ ਰਿਹਾ ਸੀ–'ਸਿੰਘਾਂ ਨੇ ਪਿੱਛਾ ਨਾ ਛੱਡਿਆ । ਉਹ ਅੱਧੇ ਕੁ ਕੋਹ ਦੀ ਵਿੱਥ ਤੇ ਭੀਲੋਵਾਲ ਲਾਗੇ ਝਾੜੀਆਂ ਵਿਚ ਜਾ ਛੁਪੇ। ਤੁਰਕਾਂ ਦੇ ਸਿਪਾਹੀ ਬਾਹਰ ਅਸਮਾਨ ਥੱਲੇ ਖੁਲ੍ਹੇ ਮੈਦਾਨ ਵਿਚ ਹੀ ਆਰਾਮ ਕਰਨ ਲੱਗੇ। ਉਹਨਾਂ ਦੇ ਫੌਜਦਾਰ ਨੇ ਸਿੰਘਾਂ ਤੋਂ ਡਰਦਿਆਂ ਇਕ ਚੌਧਰੀ ਦੀ ਹਵੇਲੀ ਆਪਣੀ ਹਿਫਾਜ਼ਤ ਲਈ ਖ਼ਾਲੀ ਕਰਵਾ ਲਈ। ਥੱਕੇ ਸਿਪਾਹੀ ਤਾਂ ਝੱਟ ਸੌਂ ਗਏ। ਸਿੰਘ ਪੂਰਾ ਦਿਨ ਚੜ੍ਹਨ ਤੋਂ ਪਹਿਲਾਂ ਹੀ ਤੁਰਕਾਂ ਉਪਰ ਟੁੱਟ ਪਏ। ਅਚਾਨਕ ਰੌਲਾ ਪੈ ਗਿਆ। ਅਸੀਂ ਸੁੱਤੇ ਅਧ ਸੁੱਤੇ ਤੁਰਕਾਂ ਦੇ ਆਹੂ ਲਾਹ ਦਿੱਤੇ। ਚੌਧਰੀ ਦੀ ਹਵੇਲੀ ਦੀਆਂ ਛੱਤਾਂ ਤੋਂ ਫੌਜਦਾਰ ਤੇ ਹੋਰਾਂ ਨੇ ਬਥੇਰਾ ਰੌਲਾ ਪਾਇਆ। ਲਲਕਾਰੇ ਮਾਰੇ। 'ਯਾ–ਅਲੀ' ਦੇ ਨਾਅਰੇ ਲਾਏ। ਕੋਈ ਤੁਰਕ ਨੀ ਅੜਿਆ। ਜਿਹੜਾ ਅੜਿਆ–ਝੜ ਗਿਆ। ਜਿਹੜੇ ਬਚ ਗਏ, ਉਹ ਲੁਕਦੇ ਛਿਪਦੇ ਲਾਹੌਰ ਵੱਲ ਦੌੜ ਗਏ। ਮਗਰੋਂ ਪਤਾ ਲੱਗਿਆ, ਤੁਰਕਾਂ ਦੀ ਏਸ ਮੁਹਿਮ ਨੂੰ ਟੋਡਰ ਮੱਲ ਦਾ ਪੋਤਰਾ ਅਤੇ ਮੁਰਤਜ਼ਾ ਖ਼ਾਨ ਚਲਾ ਰਹੇ ਸਨ। ਇਹ ਦੋਵੇਂ ਮਾਰੇ ਗਏ। ਹੁਣ ਤਾਂ ਭੀਲੋਵਾਲ ਦੀ ਫਤਿਹ ਨਾਲ, ਮਾਝੇ ਅਤੇ ਰਿਆੜਕੀ ਦੇ ਇਲਾਕੇ 'ਚ ਸਿੰਘਾਂ ਦੀ ਤੂਤੀ ਬੋਲਦੀ ਜੇ। ਗੁਰੂ ਦੀ ਮਿਹਰ ਨਾਲ।'

ਮਾਝੇ ਦੀਆਂ ਘਟਨਾਵਾਂ ਸੁਣਕੇ ਬਾਜ਼ ਸਿੰਘ ਵੀ ਖਿੜ ਗਿਆ।

–ਸਿੰਘ ਜੀ, ਤੈਨੂੰ ਏਥੇ ਬੁਲਾਉਣ ਦਾ ਮਕਸਦ ਇਹ ਹੈ–।' ਬੰਦਾ ਸਿੰਘ ਨੇ ਹੌਸਲੇ ਨਾਲ ਬਾਜ਼ ਸਿੰਘ ਨੂੰ ਕਿਹਾ–' ਆਪਣੀ ਖਾਲਸਾ ਫੌਜ ਲੈ ਕਰ ਜਲੰਧਰ ਦੇ ਆਸ ਪਾਸ ਦੁਆਬੇ ਉਪਰ

ਹਮਲਾ ਬੋਲਣਾ ਹੈ। ਓਧਰ ਸਿੰਘ ਹੁਣ ਚੜ੍ਹਦੀ ਕਲਾ ਵਿਚ ਨੇ। ਸੁਣਿਆ ਹੈ, ਸੁਲਤਾਨਪੁਰ ਲੋਧੀ ਬੈਠਾ ਸ਼ਮਸਖ਼ਾਨ ਬੜੇ ਘੁਮੰਡ ਵਿਚ ਹੈ। ਉਸਦਾ ਘੁਮੰਡ ਤੋੜਨਾ ਹੈ। ਸਿੰਘ ਜੀ ਤਿਆਰੀ ਕਰੋ ਅਤੇ ਕੂਚ ਕਰੋ। ' ਬੰਦਾ ਸਿੰਘ ਦੇ ਬੋਲਾਂ ਦਾ ਲਹਿਜ਼ਾ ਹੁਕਮ ਦੇਣ ਵਰਗਾ ਸੀ।

–ਖਾਲਸਾ ਜੀ। ਤੁਹਾਡਾ ਹੁਕਮ ਸਿਰ ਮੱਥੇ। ਮੈਂ ਹੁਣ ਤੋਂ ਹੀ ਤਿਆਰੀ ਆਰੰਭ ਦਿੰਨਾਂ। ਪਰ ਧਿਆਨ ਕਰੋ, ਏਧਰ ਬਾਦਸ਼ਾਹ ਦੀ ਫੌਜ ਮਾਰੋ–ਮਾਰ ਕਰਦੀ ਸਰਹਿੰਦ ਵਲ ਵਧ ਰਹੀ ਹੈ। ਉਸਨੂੰ ਵੀ ਰੋਕਣਾ ਹੈ।' ਬਾਜ਼ ਸਿੰਘ ਨੇ ਮੌਜੂਦਾ ਹਾਲਾਤ ਤੋਂ ਜਾਣੂ ਕਰਵਾਇਆ।

–ਬਾਦਸ਼ਾਹ ਏਨੀ ਜਲਦੀ ਨਹੀਂ ਪੁੱਜਣ ਵਾਲਾ। ਏਹ ਮਹੀਨੇ ਬਰਸਾਤਾਂ ਦੇ ਦਿਨ ਨੇ। ਉਸਦੇ ਹਾਥੀ ਚਿੱਕੜ 'ਚ ਨਹੀਂ ਚੱਲਣ ਲੱਗੇ। ਏਨੇ ਚਿਰ ਵਿਚ ਅਸੀਂ ਦੁਆਬੇ ਦੇ ਸ਼ਮਸਖ਼ਾਨ ਦਾ ਕੰਮ ਤਮਾਮ ਕਰ ਦੇਵਾਂਗੇ। ' ਬੰਦਾ ਸਿੰਘ ਨੇ ਆਪਣਾ ਦ੍ਰਿੜ੍ਹ ਫੈਸਲਾ ਕਰ ਲਿਆ ਹੋਇਆ ਸੀ।

–ਜੋ ਹੁਕਮ ਖਾਲਸਾ ਜੀ। ਮੈਂ ਤਿਆਰੀ ਕਰਦਾ ਹਾਂ। ਆਗਿਆ ਦਿਓ।' ਬਾਜ਼ ਸਿੰਘ ਨੇ ਹੱਥ ਜੋੜ ਕੇ ਸਿਰ ਝੁਕਾਇਆ।

ਬੰਦਾ ਸਿੰਘ ਕੁਝ ਪਲ ਬਾਜ਼ ਸਿੰਘ ਵੱਲ ਖ਼ਾਸ ਨਜ਼ਰਾਂ ਨਾਲ ਵੇਖਦਾ ਰਿਹਾ ਫਿਰ ਬੋਲਿਆ।

–ਸਿੰਘ ਜੀ, ਸਾਡੀ ਖੁਸ਼ੀ ਹੈ, ਅੱਜ ਪੰਜਾਬ ਵਿਚ ਹਰ ਪਾਸੇ ਲੋਕ ਮੁਗਲ ਹਕੂਮਤ ਵਿਰੁੱਧ ਉਠ ਰਹੇ ਨੇ। ਮੈਂ ਚਾਹੁੰਦਾ ਹਾਂ, ਲੋਕ ਇਹ ਝਾਕ ਨਾ ਰੱਖਣ, ਗੁਰੂ ਦਾ ਬੰਦਾ ਹਰ ਜਗ੍ਹਾ ਹੋਵੇ ਤਾਂ ਹੀ ਮੁਗਲਾਂ ਵਿਰੁੱਧ ਜੰਗ ਲੜੀ ਜਾ ਸਕੇਗੀ। ਮੈਂ ਚਾਹੁੰਦਾ ਹਾਂ, ਹਰ ਥਾਂ, ਹਰ ਪਿੰਡ ਵਿਚ ਗੁਰੂ ਦੇ ਬੰਦੇ ਪੈਦਾ ਹੋਵਣ । ਲੰਮੀ ਲੜਾਈ ਲੜਨ ਲਈ ਇਹ ਜ਼ਰੂਰੀ ਹੈ। ਲੋਕ ਕਿਸੇ ਵਿਸ਼ੇਸ਼ ਵਿਅਕਤੀ, ਸੈਨਾਪਤੀ ਜਾਂ ਆਗੂ ਵੱਲ ਵੇਖਣ ਦੀ ਬਜਾਇ, ਖੁਦ ਲੜਾਈ ਲੜਕੇ ਅਜ਼ਾਦੀ ਪ੍ਰਾਪਤ ਕਰਨ ਦੀ ਆਦਤ ਪਾਉਣ । ਹੁਣ ਇਹ ਸਭ ਹੋਣ ਲੱਗਾ ਹੈ। ਇਕ ਗੱਲ ਯਾਦ ਰੱਖਣਾ ਸਿੰਘ ਜੀ, ਜਦ ਤਕ ਲੋਕ ਕਿਸੇ ਹਕਮੂਤ ਵਿਰੁਧ ਇਕ ਸਾਥ ਜੁੜਕੇ ਜੰਗ ਨਹੀਂ ਲੜਨਗੇ ਤਾਂ, ਜੱਥਿਆਂ ਜਾਂ ਟੋਲਿਆਂ ਵਲੋਂ ਲੜੀ ਹਥਿਆਰਬੰਦ ਲੜਾਈ ਕਦੇ ਵੀ ਸਫ਼ਲ ਨਹੀਂ ਹੋਵੇਗੀ। ਪੰਜਾਬ ਦੇ ਲੋਕ ਹੁਣ ਇਹ ਗੱਲ ਸਮਝਣ ਲੱਗੇ ਨੇ। ਆਪਣੀ ਹੋਣੀ ਦੇ ਉਹ ਆਪ ਮਾਲਕ ਬਣ ਸਕਦੇ ਨੇ। ਸਿੰਘਾਂ ਅੰਦਰ ਰਾਜ ਕਰਨ ਦਾ ਅਤੇ ਅਜ਼ਾਦੀ ਪ੍ਰਾਪਤ ਕਰਨ ਦਾ ਜਜ਼ਬਾ ਪੈਦਾ ਹੋ ਗਿਆ ਹੈ। ਇਹ ਹੁਣ ਮਰੇਗਾ ਨਹੀਂ। ਅਸੀਂ ਰਹੀਏ ਜਾਂ ਨਾ ਰਹੀਏ। ਅਸੀਂ ਵੇਖ ਸਕੀਏ ਜਾਂ ਨਾ ਵੇਖ ਸਕੀਏ। ਸਿੰਘਾਂ ਅੰਦਰ, ਪੰਜਾਬ ਦੇ ਕਿਸਾਨਾਂ ਅੰਦਰ ਰਾਜ ਕਰਨ ਦੀ ਇੱਛਾ ਦਾ ਅਤੇ ਜ਼ਮੀਨਾਂ ਦੇ ਖੁਦ ਮਾਲਕ ਬਣਨ ਦਾ ਬੀਜ ਅਸੀਂ ਬੀਜ ਦਿੱਤਾ ਹੈ। ਇਹ ਇਕ ਦਿਨ ਜ਼ਰੂਰ ਪੁੰਗਰੇਗਾ ਤੇ ਵਧੇ–ਫੁੱਲੇਗਾ। ਜਾਓ ਤਿਆਰੀ ਕਰਕੇ ਕੂਚ ਕਰੋ, ਗੁਰੂ ਭਲੀ ਕਰੇਗਾ।'

ਬਾਜ਼ ਸਿੰਘ ਨੇ ਫਤਿਹ ਬੁਲਾਕੇ, ਸਰਹਿੰਦ ਨੂੰ ਮੋੜਾ ਪਾ ਲਿਆ।

-----0-----

## 50

ਸਰਹਿੰਦ ਦੇ ਪ੍ਰਬੰਧ ਲਈ ਕੁਝ ਸਿੰਘ ਸਿਪਾਹੀ ਛੱਡਕੇ, ਬਾਜ਼ ਸਿੰਘ ਨੇ ਚਿੜੀ ਚੂਕਦੀ ਨਾਲ ਜਲੰਧਰ ਵੱਲ ਚਾਲੇ ਪਾ ਦਿੱਤੇ।

ਰਸਤੇ ਵਿਚ ਜਿਥੇ ਮੁਸਲਮਾਨ ਵਸੋਂ ਵਿਚ ਸਹਿਮ ਦਾ ਮਾਹੌਲ ਬਣਿਆ, ਉਥੇ ਦੂਸਰੇ ਲੋਕਾਂ ਨੇ ਸਿੰਘਾਂ ਦਾ ਦਿਲ ਖੋਲ੍ਹ ਕੇ ਸਵਾਗਤ ਕੀਤਾ। ਪਿੰਡਾਂ ਦੇ ਕੁਝ ਲੋਕ ਵੀ ਖਾਲਸਾ ਦਲ ਨਾਲ ਰਲ ਗਏ।

ਸਤਲੁਜ ਦਰਿਆ ਪਾਰ ਕਰਕੇ ਬਾਜ਼ ਸਿੰਘ ਨੇ ਪੜਾਅ ਕੀਤਾ। ਉਸ ਨੇ ਸੁਲਤਾਨਪੁਰ ਲੋਧੀ ਬੈਠੇ ਸ਼ਮਸਖ਼ਾਨ ਲਈ, ਬੰਦਾ ਸਿੰਘ ਦਾ ਫ਼ੁਰਮਾਨ ਦੇ ਕੇ ਦੋ ਸਿੰਘਾਂ ਨੂੰ ਭੇਜਿਆ।

ਜਦ ਸਿੰਘਾਂ ਨੇ ਫ਼ੁਰਮਾਨ ਪਹੁੰਚਾਇਆ ਤਾਂ ਖਾਲਸਾ ਰਾਜ ਦੀ ਮੋਹਰ ਨਾਲ ਜਾਰੀ ਹੋਇਆ ਫ਼ੁਰਮਾਨ ਪੜ੍ਹਕੇ ਸ਼ਮਸਖ਼ਾਨ ਨੂੰ ਮੁੜ੍ਹਕਾ ਆ ਗਿਆ । ਲਿਖਿਆ ਸੀ:

'ਸੁਲਤਾਨਪੁਰ ਲੋਧੀ ਦੇ ਫੌਜਦਾਰ ਸ਼ਮਸਖ਼ਾਨ ਨੂੰ ਹੁਕਮ ਹੈ। ਪੰਜ ਲੱਖ ਨਜ਼ਰਾਨਾ ਲੈ ਕਰ ਅਤੇ ਇਕ ਹਜ਼ਾਰ ਬੰਦੂਕਾਂ ਅਤੇ ਗੋਲੀ ਸਿੱਕਾ ਲੈ ਕਰ ਬਾਜ਼ ਸਿੰਘ ਨੂੰ ਅੱਗੋਂ ਆ ਮਿਲੇ। ਆਪਣੇ ਇਲਾਕੇ ਦੀ ਸਾਰੀ ਜ਼ਮੀਨ ਹਲ-ਵਾਹਕਾਂ ਦੇ ਹਵਾਲੇ ਕਰ ਦੇਵੇ। ਆਪਣੀ ਸੈਨਾ ਵਿਚ ਸਿੰਘ ਭਰਤੀ ਕਰੇ।'

ਆਪਣੇ ਸਲਾਹਕਾਰਾਂ ਨਾਲ ਮਸ਼ਵਰਾ ਕਰਕੇ ਸ਼ਮਸਖ਼ਾਨ ਨੇ ਚਾਲ ਖੇਡੀ। ਇਕ ਰੁੱਕਾ ਲਿਖ ਕੇ ਸਿੰਘਾਂ ਨੂੰ ਫੜਾ ਕੇ ਆਖਿਆ-' ਆਪਣੇ ਸਰਦਾਰ ਨੂੰ ਪੁੱਜਦਾ ਕਰੋ।'

* * *

ਬਾਜ਼ ਸਿੰਘ ਆਪਣੇ ਹਰਕਾਰਿਆਂ ਦੀ ਉਡੀਕ ਵਿਚ ਸੀ। ਜਦ ਸਿੰਘ ਪੁੱਜੇ। ਰੁੱਕਾ ਪੜ੍ਹਿਆ "ਸ਼ਮਸਖ਼ਾਨ ਖਾਲਸੇ ਦੀ ਸ਼ਰਨ ਵਿਚ ਆਉਣ ਲਈ ਰਾਜ਼ੀ ਹੈ। ਮੈਂ ਸਿੰਘਾਂ ਦੇ ਜਜ਼ਬੇ ਦੀ ਕਦਰ ਕਰਦਾ ਹਾਂ। ਪਰ ਕਾਜ਼ੀਆਂ ਅਤੇ ਮੁਲਾਣਿਆਂ ਦਾ ਡਰ ਹੈ। ਕੁਝ ਸਮਾਂ ਦਿੱਤਾ ਜਾਵੇ। ਪੂਰੇ ਨਜ਼ਰਾਨੇ ਅਤੇ ਹਥਿਆਰਾਂ ਸਮੇਤ, ਅੱਗੋਂ ਆ ਮਿਲਾਂਗਾ।"

ਰੁੱਕਾ ਪੜ੍ਹਕੇ, ਜੱਥੇਦਾਰਾਂ ਨਾਲ ਸਲਾਹ ਪਿਛੋਂ ਬਾਜ਼ ਸਿੰਘ ਨੇ ਸ਼ਮਸਖ਼ਾਨ ਨੂੰ ਸਮਾਂ ਦੇਣਾ ਉਚਿਤ ਸਮਝਿਆ। ਉਹ ਸਮਸਖ਼ਾਨ ਦੀ ਜੰਗੀ-ਚਾਲ ਨਾ ਜਾਣ ਸਕਿਆ।

ਏਨੇ ਸਮੇਂ ਵਿਚ ਸ਼ਮਸਖ਼ਾਨ ਨੂੰ ਤਿਆਰੀ ਕਰਨ ਦਾ ਮੌਕਾ ਮਿਲ ਗਿਆ। ਉਸ ਨੇ ਸਿੱਖਾਂ ਨਾਲ ਸਿੱਧੀ ਟੱਕਰ ਲੈਣ ਦਾ ਫੈਸਲਾ ਕਰ ਲਿਆ। ਉਸ ਨੇ ਕਾਜ਼ੀਆਂ ਅਤੇ ਮੁਲਾਣਿਆਂ ਨੂੰ ਕਹਿਕੇ 'ਜਹਾਦ' ਦਾ ਐਲਾਨ ਕਰਵਾ ਦਿੱਤਾ। ਭਾਰੀ ਗਿਣਤੀ ਵਿਚ ਜਹਾਦੀ ਇਕੱਠੇ ਹੋਣੇ ਸ਼ੁਰੂ ਹੋ ਗਏ। ਕੁਝ ਦਿਨਾਂ ਵਿਚ ਹੀ ਸ਼ਮਸਖ਼ਾਨ ਕੋਲ, ਪੰਜ ਹਜ਼ਾਰ ਘੋੜ ਸਵਾਰ, 30 ਹਜ਼ਾਰ ਪੈਦਲ, ਤੋਪਚੀ, ਤੀਰਮਾਰ, ਨੇਜ਼ੇ ਮਾਰ ਅਤੇ ਹੋਰ ਲੜਾਕੇ ਵੀ ਆ ਜੁੜੇ। ਉਸ ਕੋਲ ਇਕ ਲੱਖ ਕੁਲ ਮਿਲਾਕੇ ਜਮ੍ਹਾਂ ਹੋ ਗਏ। *

ਬਾਜ਼ ਸਿੰਘ ਦੀ ਖਾਲਸਾ ਫੌਜ ਨਾਲ ਵੀ ਆਸੇ ਪਾਸੇ ਤੋਂ ਸਿੰਘ ਆ ਰਲੇ ਸਨ। ਅਜੇ ਉਹ ਸ਼ਮਸਖ਼ਾਨ ਨੂੰ ਦਿੱਤੇ ਸਮੇਂ ਕਰਕੇ ਅਵੇਸਲੇ ਸਨ। ਹਮਲਾ ਕਰਨ ਦੀ ਕੋਈ ਵਿਉਂਤ ਨਹੀਂ ਸੀ।

---

*ਖ਼ਾਫੀ ਖ਼ਾਂ ਅਨੁਸਾਰ।

ਉਧਰੋਂ ਸ਼ਮਸਖ਼ਾਨ ਪੂਰੀ ਤਿਆਰੀ ਕਰਕੇ ਮਾਛੀਵਾੜੇ ਵਾਲੇ ਪੱਤਣ 'ਤੇ ਆ ਪਹੁੰਚਿਆ। ਬਾਜ਼ ਸਿੰਘ ਨੂੰ ਜਦ ਯਕੀਨ ਹੋ ਗਿਆ, ਸਮਸ਼ਖ਼ਾਨ ਨਹੀਂ ਆਏਗਾ ਤਾਂ ਉਹਨਾਂ ਵੀ ਕਿਸੇ ਹੋਰ ਪੱਤਣ ਤੋਂ ਸਤਲੁਜ ਪਾਰ ਕਰ ਲਿਆ। ਅੱਗੇ ਮੁਗਲਾਂ ਦਾ ਭਾਰੀ ਲਾਮ-ਲਸ਼ਕਰ ਵੇਖਕੇ ਸਿੰਘਾਂ ਦੇ ਹੋਸ਼ ਉੱਡ ਗਏ। ਹੁਣ ਪਿੱਛੇ ਮੁੜਨਾ ਵੀ ਮੌਤ ਸੀ, ਅੱਗੇ ਵੀ ਖ਼ਤਰਾ ਸੀ। ਲੜੋ ਜਾਂ ਮਰੋ ਦੀ ਸਥਿਤੀ ਸੀ। ਲਾਗੇ ਹੀ ਇਕ ਭੱਠਾ ਬੰਦ ਪਿਆ ਸੀ। ਸਿੰਘਾਂ ਨੇ ਏਥੇ ਹੀ ਮੋਰਚੇ ਆ ਮੱਲੇ।

ਪਰ ਮੁਗਲ ਸੈਨਾ ਤਾਂ ਆਹਣ ਵਾਂਗ ਘੇਰਾ ਪਾਈ ਆ ਰਹੀ ਸੀ। ਸਿੰਘ ਬੜੀ ਕਸੂਤੀ ਸਥਿਤੀ ਵਿਚ ਫਸ ਗਏ। ਉਹ ਨਾ ਗਿਣਤੀ ਪੱਖੋਂ ਬਰਾਬਰ ਸਨ, ਨਾ ਹਥਿਆਰ ਹੀ ਏਨੇ ਸਨ। ਏਧਰਲੇ ਇਲਾਕੇ ਵਿਚੋਂ ਨਵੇਂ ਰਲੇ ਇਕ ਸਿੰਘ ਨੇ ਬਾਜ਼ ਸਿੰਘ ਨੂੰ ਦੱਸਿਆ-' ਜੇ ਕਿਸੇ ਢੰਗ ਨਾਲ ਏਥੋਂ ਨਿਕਲ ਸਕੀਏ ਤਾਂ ਨੇੜੇ ਹੀ ਰਾਹੋਂ ਦਾ ਕਿਲ੍ਹਾ ਖਾਲੀ ਪਿਆ ਹੈ।'

-ਨਿਕਲਣਾ ਬੜਾ ਮੁਸ਼ਕਲ ਜਾਪਦਾ ਹੈ ਸਿੰਘ ਜੀ।' ਬਾਜ਼ ਸਿੰਘ ਹਰ ਪਾਸੇ ਤੋਂ ਵਧੀ ਆ ਰਹੀ ਸੈਨਾ ਵਲ ਵੇਖਦਿਆਂ ਕਿਹਾ।

-ਏਥੇ ਤਾਂ ਸਿੱਖਾਂ ਦਾ ਬੜਾ ਭਾਰੀ ਨੁਕਸਾਨ ਹੋਵੇਗਾ।'

ਬਾਜ਼ ਸਿੰਘ ਮਨ-ਅੰਦਰ ਹੀ ਕੋਈ ਫੈਸਲਾ ਕਰਦਾ ਜਾਪਿਆ।

-ਤੁਰਕ ਸੈਨਾ ਏਨੀ ਹੈ, ਕੀ ਪਤਾ ਇਕ ਵੀ ਸਿੱਖ ਜਿੰਦਾ ਨਾ ਬਚੇ।' ਸਿੰਘ ਡਰਿਆ ਹੋਇਆ ਸੀ।

ਬਾਜ਼ ਸਿੰਘ ਨੇ ਆਪਣੇ ਜੱਥੇਦਾਰਾਂ ਨੂੰ ਸੱਦਿਆ ਸਾਰੇ ਮੁਗਲ ਸੈਨਾ ਦੇ ਤੰਗ ਹੁੰਦੇ ਜਾ ਰਹੇ ਘੇਰੇ ਤੋਂ ਘਬਰਾਏ ਹੋਏ ਸਨ। ਬਾਜ਼ ਸਿੰਘ ਨੇ ਕਿਹਾ-' ਗੁਰੂ ਦਾ ਨਾਮ ਲੈ ਕੇ, ਅਰਦਾਸਾ ਸੋਧੋ, ਇਕੋ ਜ਼ੋਰਦਾਰ ਹੱਲਾ ਐਸਾ ਮਾਰੋ। ਘੇਰਾ ਤੋੜ ਕੇ ਨਿਕਲੋ ਤੇ ਰਾਹੋਂ ਵੱਲ ਦੌੜੋ।'

ਬਾਜ਼ ਸਿੰਘ ਦੀ ਹੱਲਾ ਸ਼ੇਰੀ ਤੇ ਵਿਉਂਤ ਕੰਮ ਆਈ। ਸਿੰਘਾਂ ਨੇ ਜੈਕਾਰੇ ਛੱਡਦਿਆਂ ਇਕ ਕਮਜ਼ੋਰ ਪਾਸੇ ਵੱਲ ਹੱਲਾ ਬੋਲ ਦਿੱਤਾ। ਮੁਗਲ ਸਿਪਾਹੀਆਂ ਦਾ ਘਾਣ ਕਰਦਿਆਂ ਘੇਰਾ ਤੋੜ ਕੇ ਰਾਹੋਂ ਵੱਲ ਹਵਾ ਹੋ ਗਏ ਤੇ ਕਿਲ੍ਹੇ ਵਿਚ ਜਾ ਪਨਾਹ ਲਈ।

ਸਮਸ਼ਖ਼ਾਨ ਜਿੱਦੀ ਸੀ। ਉਸ ਨੇ ਆਪਣੇ ਫੌਜਦਾਰਾਂ ਨੂੰ ਪਿੱਛਾ ਕਰਨ ਲਈ ਕਿਹਾ। ਉਹਨਾਂ ਜਾ ਕੇ ਰਾਹੋਂ ਦਾ ਕਿਲ੍ਹਾ ਘੇਰ ਲਿਆ।

ਜਦ ਸਮਸ਼ਖ਼ਾਨ ਪੁੱਜਾ। ਉਸ ਨੇ ਲਲਕਾਰਿਆ-'ਇਕ ਵੀ ਕਾਫ਼ਰ ਬਚਕੇ ਨਹੀਂ ਜਾਣਾ ਚਾਹੀਦਾ।'

ਮੁਗਲ ਸਿਪਾਹੀ ਤੰਬੂ ਗੱਡਣ ਲੱਗ ਪਏ।

ਰਾਹੋਂ ਦੇ ਕਿਲ੍ਹੇ ਅੰਦਰ ਰਾਸ਼ਨ ਵੀ ਨਹੀਂ ਸੀ। ਘੋੜਿਆਂ ਦੇ ਖਾਣ ਲਈ ਘਾਹ ਪੱਠਾ ਵੀ ਨਹੀਂ ਸੀ। ਮੁਗਲ ਫੌਜ ਦੇ ਇਰਾਦੇ ਵੀ ਚੰਗੇ ਨਹੀਂ ਸਨ ਜਾਪਦੇ। ਘੇਰਾ ਲੰਬਾ ਵੀ ਹੋ ਸਕਦਾ ਸੀ। ਬਾਜ਼ ਸਿੰਘ ਨੇ ਆਪਣੇ ਜੱਥੇਦਾਰਾਂ ਨਾਲ ਸਲਾਹ ਕੀਤੀ-'ਏਥੇ ਕਿਲ੍ਹੇ ਅੰਦਰ ਘਿਰ ਕੇ ਅਸੀਂ ਮਰ ਜਾਵਾਂਗੇ ਜਾਂ ਮਾਰੇ ਜਾਵਾਂਗੇ। ਜਾਨਵਰ ਵੀ ਕਮਜ਼ੋਰ ਹੋ ਜਾਣਗੇ। ਇੰਜ ਕਰੀਏ ਜਦ ਮੁਗਲ ਸਿਪਾਹੀ ਆਰਾਮ ਕਰ ਰਹੇ ਹੋਣ। ਅੱਧੀ ਰਾਤ ਨੂੰ ਬਾਹਰ ਨਿਕਲੀਏ ਤੇ ਚਾਰੇ ਦਿਸ਼ਾਵਾਂ ਵੱਲ ਜੈਕਾਰੇ ਮਾਰਦੇ ਖਿੰਡ ਜਾਈਏ। ਅੱਭੜਵਾਹੇ ਉਹ ਕਿਸ ਦਿਸ਼ਾ ਵੱਲ ਪਿੱਛਾ ਕਰਨਗੇ। ਅਸੀਂ ਬਾਅਦ ਵਿਚ ਸਤਲੁਜ ਦੇ ਪੱਤਣ 'ਤੇ ਜੁੜਾਂਗੇ।'

ਗੁਰਮੱਤਾ ਪਾਸ ਹੋ ਗਿਆ।

ਮੁਗਲ ਸੈਨਾ ਦੇ ਰਸੋਈਆਂ ਨੇ ਸੂਰਜ ਖੜ੍ਹੇ ਹੀ ਕੱਚੇ ਚੁਲ੍ਹਿਆਂ ਉਪਰ ਵੱਡੇ ਦੇਗਚੇ ਚਾੜ੍ਹੇ ਹੋਏ ਸਨ। ਫੌਜਦਾਰ ਸੈਨਾਪਤੀ ਆਪਣੇ ਤੰਬੂਆਂ ਵਿਚ ਆਰਾਮ ਫਰਮਾਉਣ ਲੱਗੇ ਸਨ। ਜਿਵੇਂ ਹੀ

ਭੋਜਨ ਤਿਆਰ ਹੋਇਆ । ਸਿਪਾਹੀ ਖਾ ਪੀ ਕੇ ਜਿਸ ਨੂੰ ਜਿਥੇ ਥਾਂ ਮਿਲਿਆ ਟਿਕ ਗਏ। ਬਹੁਤੇ ਤਾਂ ਖੁਲ੍ਹੇ ਆਸਮਾਨ ਥੱਲੇ ਹੀ ਸੌਂ ਗਏ।

ਹਨੇਰੀ ਰਾਤ ਸੀ। ਅਚਾਨਕ ਜੈਕਾਰਿਆਂ ਅਤੇ ਘੋੜਿਆਂ ਦੀਆਂ ਟਾਪਾਂ ਨਾਲ ਦਰੜੀਂਦੇ ਮੁਗਲ ਸਿਪਾਹੀ ਕੁਰਲਾ ਉਠੇ। ਕੁਝ ਸਮਾਂ ਤਾਂ ਸਮਝ ਹੀ ਨਾ ਆਈ, ਹੋਇਆ ਕੀ ਹੈ। ਜਦ ਸਮਸ਼ਖ਼ਾਨ ਦੇ ਸਿਪਾਹੀਆਂ ਪਿੱਛਾ ਕੀਤਾ, ਉਦੋਂ ਤੱਕ ਤਾਂ ਸਿੰਘ ਚਾਰੇ ਦਿਸ਼ਾਵਾਂ ਵਿਚ ਅਲੋਪ ਹੋ ਗਏ ਸਨ।

ਦਿਨ ਚੜ੍ਹਿਆ ਵੇਖਿਆ , ਰਾਹੋਂ ਦਾ ਕਿਲ੍ਹਾ ਖ਼ਾਲੀ ਸੀ। ਸਮਸ਼ਖ਼ਾਨ ਨੇ ਉਸ ਦੀ ਹਿਫ਼ਾਜ਼ਤ ਲਈ ਇਕ ਛੋਟੀ ਜਿਹੀ ਫੌਜੀ ਟੁਕੜੀ ਤੈਨਾਤ ਕਰਕੇ, ਆਪ ਨਿਰਾਸ਼ ਹੋ ਕੇ ਸੁਲਤਾਨਪੁਰ ਲੋਧੀ ਵੱਲ ਵਾਪਸ ਮੁੜ ਗਿਆ।

ਬਾਜ਼ ਸਿੰਘ ਅਤੇ ਉਸ ਦੇ ਸਿੰਘ ਸਤਲੁਜ ਦੇ ਛੰਭ ਵਿਚੋਂ ਨਿਕਲੇ। ਖ਼ਬਰ ਮਿਲੀ ਸਮਸ਼ਖ਼ਾਨ ਵਾਪਸ ਸੁਲਤਾਨਪੁਰ ਲੋਧੀ ਤੁਰ ਗਿਆ ਹੈ। ਬਾਜ਼ ਸਿੰਘ ਨੇ ਫਿਰ ਰਾਹੋਂ ਦੇ ਕਿਲ੍ਹੇ ਉਪਰ ਧਾਵਾ ਬੋਲ ਦਿੱਤਾ। ਮੁਗਲ ਸਿਪਾਹੀ ਜਿੱਤ ਦੀ ਖੁਸ਼ੀ ਵਿਚ ਬੇਫਿਕਰੇ ਸਨ। ਸਿੰਘਾਂ ਨੇ ਆ ਦਬੋਚੇ। ਕੁਝ ਭੱਜ ਗਏ, ਕੁਝ ਮਾਰੇ ਗਏ। ਸਮਸ਼ਖ਼ਾਨ ਅਜੇ ਸੁਲਤਾਨਪੁਰ ਲੋਧੀ ਨਹੀਂ ਪੁੱਜਿਆ ਹੋਵੇਗਾ। ਰਾਹੋਂ ਦਾ ਕਿਲ੍ਹਾ ਫਿਰ ਸਿੰਘਾਂ ਦੇ ਕਬਜ਼ੇ ਹੇਠ ਆ ਗਿਆ।

ਰਾਹੋਂ ਕੁਝ ਦਿਨ ਆਰਾਮ ਕਰਕੇ, ਬਾਜ਼ ਸਿੰਘ ਨੇ ਜਲੰਧਰ ਉਪਰ ਜਾ ਹਮਲਾ ਕੀਤਾ। ਏਥੇ ਉਸ ਦੇ ਮੁਕਾਬਲੇ ਲਈ ਕੋਈ ਨਾ ਆਇਆ। ਸਿੰਘ ਜੋਸ਼ ਵਿਚ ਸਨ। ਤੱਤੇ-ਘਾਹ ਉਹਨਾਂ ਫਗਵਾੜੇ ਉੱਪਰ ਵੀ ਕਬਜ਼ਾ ਕਰ ਲਿਆ।

ਇਸ ਵੇਲੇ ਬੰਦਾ ਸਿੰਘ ਦਾ ਸੁਨਹੇਹਾ ਲੈ ਕੇ ਇਕ ਸਿੰਘ ਆਇਆ।-'ਤੁਰੰਤ ਸਰਹਿੰਦ ਪੁੱਜੋ। ਬਾਦਸ਼ਾਹ ਦੀ ਭਾਰੀ ਸ਼ਾਹੀ ਸੈਨਾ ਨਜ਼ਦੀਕ ਆ ਰਹੀ ਹੈ।'

ਬਾਜ਼ ਸਿੰਘ ਨੇ ਜਲੰਧਰ ਅਤੇ ਫਗਵਾੜੇ ਦਾ ਪ੍ਰਬੰਧ ਯੋਗ ਜੱਥੇਦਾਰਾਂ ਦੇ ਹਵਾਲੇ ਕਰਕੇ ਉਸੇ ਘੜੀ ਸਰਹਿੰਦ ਵੱਲ ਮੋੜੇ ਪਾ ਲਏ।

-----0-----

## 51

ਬੰਦਾ ਸਿੰਘ, ਲੋਹਗੜ੍ਹ ਦੇ ਕਿਲ੍ਹੇ ਨੂੰ ਜੰਗੀ ਪੈਂਤੜੇ ਤੋਂ ਹਰ ਪੱਖੋਂ ਮਜ਼ਬੂਤ ਕਰਨ ਵਿਚ ਰੁੱਝਿਆ ਹੋਇਆ ਸੀ। ਕਿਲ੍ਹੇ ਦੁਆਲੇ ਡੂੰਘੀ ਖਾਈ ਖੁਦਵਾ ਦਿੱਤੀ ਸੀ। ਹਰ ਟੇਢੇ ਅਤੇ ਤਿੱਖੇ ਮੋੜਾਂ ਉਪਰ ਚੌਂਕੀਆਂ ਸਥਾਪਤ ਕਰ ਦਿੱਤੀਆਂ ਗਈਆਂ। ਕਈ ਮੋੜ ਤਾਂ ਬਹੁਤ ਹੀ ਮਹੱਤਵਪੂਰਨ ਸਨ। ਇਥੋਂ ਵੈਰੀ ਨੂੰ ਦੇਖਿਆ ਜਾ ਸਕਦਾ ਸੀ। ਪਰ ਵੈਰੀ ਨੂੰ ਚੌਂਕੀਆਂ ਵਿਚ ਛੁੱਪੇ ਬੈਠੇ ਸਿੰਘ ਨਜ਼ਰ ਨਹੀਂ ਪੈਂਦੇ।

ਸਰਹਿੰਦ ਉਪਰ ਫਤੇਹ ਤੋਂ ਬਾਅਦ, ਬੰਦਾ ਸਿੰਘ ਨੇ ਲੋਹਗੜ੍ਹ ਨੂੰ ਆਪਣੇ ਜਿੱਤੇ ਇਲਾਕਿਆਂ ਦੀ ਰਾਜਧਾਨੀ ਐਲਾਨ ਦਿੱਤਾ ਸੀ। ਉਸਨੇ ਆਪਣਾ ਪੱਕਾ ਟਿਕਾਣਾ ਵੀ ਲੋਹਗੜ੍ਹ ਕਿਲ੍ਹੇ ਅੰਦਰ ਕਰ ਲਿਆ। ਸਢੌਰਾ, ਸੋਨੀਪਤ ਅਤੇ ਆਸ ਪਾਸ ਦੇ ਨਗਰਾਂ ਤੋਂ ਲੁਟਿਆ ਧਨ ਵੀ, ਇਥੇ ਕਿਲ੍ਹੇ ਅੰਦਰ ਹੀ ਦਬਾ ਦਿੱਤਾ ਗਿਆ ਸੀ।

ਲੋਹਗੜ੍ਹ ਨੂੰ ਖਾਲਸਾ ਰਾਜ ਦਾ ਕੇਂਦਰ ਬਣਾਉਣ ਵੇਲੇ, ਬਾਬਾ ਬਿਨੋਦ ਸਿੰਘ, ਕਾਨ੍ਹ ਸਿੰਘ ਅਤੇ ਰਾਮ ਸਿੰਘ ਵਰਗੇ ਜੱਥੇਦਾਰਾਂ ਨੇ ਇਤਰਾਜ਼ ਕੀਤਾ ਸੀ। ਬਾਬਾ ਬਿਨੋਦ ਸਿੰਘ ਨੇ ਕਿਹਾ ਸੀ:

–ਖਾਲਸਾ ਜੀ, ਲੋਹਗੜ੍ਹ ਪੁੱਜਣ ਲਈ, ਉੱਭੜ-ਖਾਬੜ ਰਸਤੇ ਲੰਘ ਕੇ ਜਾਣਾ ਬੜਾ ਮੁਸ਼ਕਲ ਹੋਵੇਗਾ ਸਿੰਘਾਂ ਨੂੰ ।

– ਸਿੰਘ ਜੀ, ਗੁਰੂ ਦੇ ਸਿੰਘਾਂ ਨੂੰ ਸੁੱਖ ਆਰਾਮ ਮੁਸ਼ਕਲਾਂ ਪਾਰ ਕਰਕੇ ਹੀ ਪ੍ਰਾਪਤ ਹੋਵੇਗਾ। ਦੂਸਰੀ ਗੱਲ, ਮੈਨੂੰ ਹੁਣ ਪਤਾ ਲੱਗਿਆ ਹੈ, ਸਿੰਘ ਮੁਸ਼ਕਲਾਂ ਤੋਂ ਵੀ ਡਰਦੇ ਨੇ ? ' ਬੰਦਾ ਸਿੰਘ ਨੇ ਵਿਅੰਗ ਨਾਲ ਕਿਹਾ।

–ਖਾਲਸਾ ਜੀਓ, ਮੇਰਾ ਮਤਲਬ ਹੈ, ਸੰਕਟ ਦੀ ਘੜੀ ਵੇਲੇ ਆਪ ਨਾਲ ਜਲਦੀ ਸੰਪਰਕ ਨਹੀਂ ਹੋ ਸਕੇਗਾ।'

–ਸੰਪਰਕ ਤਾਂ ਕਿਸੇ ਨਾ ਕਿਸੇ ਢੰਗ ਤਰੀਕੇ ਨਾਲ ਹੋ ਹੀ ਜਾਵੇਗਾ ਸਿੰਘ ਜੀ। ਦਰਅਸਲ ਗੱਲ ਇਹ ਹੈ, ਜੇ ਅਸੀਂ ਸਰਹਿੰਦ ਜਾਂ ਹੋਰ ਨਗਰ ਨੂੰ ਆਪਣਾ ਪੱਕਾ ਟਿਕਾਣਾ ਜਾਂ ਰਾਜਧਾਨੀ ਵਜੋਂ ਵਰਤਦੇ ਹਾਂ ਤਾਂ ਉਹ ਥਾਵਾਂ ਦਿੱਲੀ ਜਰਨੈਲੀ ਸੜਕ ਉੱਪਰ ਨੇ। ਹਮਲਾਵਰ ਚਾਹੇ ਲਾਹੌਰ ਤੋਂ ਦਿੱਲੀ ਵੱਲ ਆਵੇ, ਜਾਂ ਦਿੱਲੀ ਤੋਂ ਲਾਹੌਰ ਵੱਲ ਜਾਵੇ, ਸਰਹਿੰਦ ਹਰ ਵਾਰ ਉਜੜੇਗੀ। ਇਹ ਥਾਵਾਂ ਜੰਗੀ ਪੈਂਤੜੇ ਤੋਂ ਸੁਰੱਖਿਅਤ ਨਹੀਂ ਹਨ। ਨਾ ਟੋਏ-ਟਿੱਬੇ, ਨਾ ਪਹਾੜ, ਨਾ ਖਾਈਆਂ। ਪੱਧਰਾ ਇਲਾਕਾ ਹਰ ਸਮੇਂ ਵੈਰੀ ਦੀ ਮਾਰ ਹੇਠ। ਇਹ ਸਭ ਗੱਲਾਂ ਸੋਚ ਕੇ ਹੀ ਲੋਹਗੜ੍ਹ ਦੀ ਚੋਣ ਕੀਤੀ ਹੈ।' ਬੰਦਾ ਸਿੰਘ ਨੇ ਦਲੀਲ ਦਿੱਤੀ।

ਇਸ ਦਲੀਲ ਵਿਚ ਵਜ਼ਨ ਵੀ ਸੀ ਤੇ ਸਚਾਈ ਵੀ । ਸੋਚ ਕੇ ਬਾਬਾ ਬਿਨੋਦ ਸਿੰਘ ਤੇ ਉਸਦੇ ਸਾਥੀ ਚੁੱਪ ਕਰ ਗਏ ਸਨ।

ਹੁਣ ਤਾਂ ਬੰਦਾ ਸਿੰਘ ਨੇ ਲੋਹਗੜ੍ਹ ਕਿਲ੍ਹੇ ਨੂੰ ਹਰ ਪੱਖ ਤੋਂ ਪੂਰਾ ਮਜ਼ਬੂਤ ਕਰ ਲਿਆ ਸੀ। ਕਿਲ੍ਹੇ ਦੀ ਮੋਟੀ ਚੌੜੀ ਫਸੀਲ ਲਾਗੇ ਖੜ੍ਹਾ ਉਹ ਸੋਚਣ ਲੱਗਾ–' ਹੁਣ ਤਕੜੀ ਤੋਂ ਤਕੜੀ ਸ਼ਾਹੀ ਫੌਜ ਨਾਲ ਟੱਕਰ ਲਈ ਜਾ ਸਕਦੀ ਹੈ।

* * *

ਜਲੰਧਰ , ਬਟਾਲਾ, ਗੁਰਦਾਸਪੁਰ ਤੇ ਅੰਮ੍ਰਿਤਸਰ ਤੱਕ ਖਾਲਸਾ ਰਾਜ ਦਾ ਸਿੱਕਾ ਚੱਲਣ ਲੱਗਾ। ਪਿੰਡਾਂ ਵਿਚ ਵਸਦੇ ਮੁਸਲਮਾਨ ਵੀ ਇਸ ਸਿੱਕੇ ਨਾਲ ਲੈਣ ਦੇਣ ਕਰਨ ਲੱਗੇ। ਜਦ ਕੋਈ ਮੁੱਲਾਂ ਕਾਜ਼ੀ ਵਰਜਦਾ ਤਾਂ ਪਿੰਡ ਵਾਸੀ ਆਖਦਾ-' ਅੱਲਾ ਨੇੜੇ ਕਿ ਬੰਦਾ ? ' ਮੁੱਲਾਂ ਵੀ ਚੁੱਪ ਕਰ ਜਾਂਦਾ। ਪਿੰਡਾਂ ਦੇ ਹਾਲਾਤ ਇਸ ਤਰ੍ਹਾਂ ਦੇ ਬਣ ਗਏ, ਜਿਧਰ ਵੀ ਅੱਠ-ਦਸ ਸਿੰਘ ਇਕੱਠੇ ਵੇਖਦੇ, ਮੁਸਲਮਾਨ ਡਰ ਨਾਲ ਕੰਬਣ ਲਗਦੇ। ਕੀ ਪਤਾ ਬੰਦਾ ਸਿੰਘ ਨੇ ਭੇਜੇ ਹੋਣ। ਮੁਸਲਮਾਨ ਬੰਦਾ ਸਿੰਘ ਦਾ ਨਾਮ ਸੁਣਕੇ ਹੀ ਸਹਿਮ ਜਾਂਦੇ ਜਿਵੇਂ ਕਿਸੇ ਜਿੰਨ ਜਾਂ ਰਾਖ਼ਸ਼ ਦੀ ਗੱਲ ਸੁਣੀ ਹੋਵੇ।

ਇਹ ਖ਼ਬਰਾਂ ਦਿੱਲੀ ਬਹਾਦਰ ਸ਼ਾਹ ਪਾਸ ਵੀ ਪੁੱਜ ਗਈਆਂ। ਕਦੇ ਕੋਈ, ਕਦੇ ਕੋਈ।

-ਬਾਗ਼ੀ ਗੁਰੂ ਨੇ ਆਪਣੀਆਂ ਚੌਕੀਆਂ ਸਥਾਪਤ ਕਰਕੇ ਆਪਣੇ ਦਰੋਗੇ ਤੈਨਾਤ ਕਰ ਦਿੱਤੇ ਨੇ।'

-ਪਿੰਡਾਂ ਵਿਚ ਖਾਲਸਾ ਪੰਚਾਇਤਾਂ ਬਣਾ ਦਿੱਤੀਆਂ ਨੇ।'

-ਫਲਾਨੇ ਸਿੰਘ ਨੂੰ ਫੌਜਦਾਰ ਦਾ ਅਹੁਦਾ ਦੇ ਦਿੱਤਾ ਹੈ।'

-ਬਾਗ਼ੀ ਗੁਰੂ ਹੁਣ ਮੁਖਲਿਸਗੜ੍ਹ ਤੋਂ ਹੁਕਮ ਚਲਾਉਣ ਲੱਗਾ ਹੈ।'

-ਗੁਰੂ ਉਥੇ ਭਾਰੀ ਸੈਨਾ ਜਮ੍ਹਾਂ ਕਰ ਰਿਹਾ ਹੈ।'

-ਗੁਰੂ ਨੇ ਮਾਲਵਾ ਖੇਤਰ, ਸਤਲੁਜ ਔਰ ਘੱਗਰ ਦਰਿਆ ਤੱਕ ਆਪਣੇ ਕਬਜ਼ੇ ਹੇਠ ਕਰ ਲਿਆ ਹੈ।'

-ਨਾਨਕ ਪੂਜਾਂ ਦਾ ਗੁਰੂ ਬੇ-ਸ਼ੁਮਾਰ ਧਨ-ਮਾਲ ਲੁੱਟ ਕੇ ਭਾਰੀ ਖਜ਼ਾਨਾ ਜੋੜੀ ਬੈਠਾ ਹੈ।'

-ਸ਼ਾਹੀ ਸੈਨਾ ਦੇ ਕੁਝ ਫੌਜਦਾਰ, ਮਨਸਬਦਾਰ ਬਾਗ਼ੀ ਗੁਰੂ ਨਾਲ ਜਾ ਮਿਲੇ ਹਨ।'

-ਬਾਗ਼ੀ ਗੁਰੂ ਨੇ ਖਾਲਸਾ ਰਾਜ ਦਾ ਐਲਾਨ ਕਰਕੇ ਆਪਣੇ ਸਿੱਕੇ ਔਰ ਮੋਹਰ ਚਾਲੂ ਕਰ ਦਿਤੇ ਨੇ।'

ਬਾਦਸ਼ਾਹ ਪਾਸ ਤਾਂ ਅਜਿਹੀਆਂ ਖ਼ਬਰਾਂ ਸੂਹੀਏ ਬਾਰ ਬਾਰ ਭੇਜਦੇ ਰਹੇ ਸਨ। ਸਿੱਕਿਆਂ ਦੇ ਨਮੂਨੇ ਵੀ ਬਾਦਸ਼ਾਹ ਪਾਸ ਪਹੁੰਚ ਗਏ ਸਨ। ਉਸਨੇ ਤਾਂ ਸਿੱਕੇ-ਮੋਹਰ ਦੀ ਇਬਾਰਤ ਪੜ੍ਹਦਿਆਂ ਹੀ ਐਲਾਨ ਕਰ ਦਿਤਾ ਸੀ। ਇਹ 'ਡਾਕੂ, ਲੁਟੇਰਾ, ਕਾਫ਼ਰ, ਬਾਗੀ ਗੁਰੂ, ਜੰਗਲਾਂ ਵਿਚ ਵਸੇਬਾ ਕਰਨ ਵਾਲਾ, ਨਾ ਘਰ, ਨਾ ਘਾਟ। ਸੰਸਾਰ ਦੇ ਅਮਨ ਅਸਥਾਨ, ਸ਼ਹਿਰ ਦੀ ਖ਼ੂਬਸੂਰਤ ਮੂਰਤ ਔਰ ਮੁਬਾਰਕ ਰਾਜਧਾਨੀ ਤੋਂ ਸਿੱਕਾ ਜਾਰੀ ਕਰਦਾ ਹੈ। ਇਹ ਸਭ ਤਹਿਸ਼-ਨਹਿਸ਼ ਕਰ ਦਿਓ। ਨੇਸਤੋ-ਨਾਬੂਦ।'

ਤੇ ਸ਼ਾਹੀ ਫੌਜਾਂ ਨੇ ਉਸੇ ਘੜੀ ਪੰਜਾਬ ਵੱਲ ਕੂਚ ਕਰਨ ਦੀ ਤਿਆਰੀ ਆਰੰਭ ਦਿਤੀ ਸੀ।

* * *

ਬੰਦਾ ਸੰਘ ਦੇ ਭੇਜੇ ਹੁਕਮਨਾਮਿਆਂ ਨੂੰ ਇਕ ਵੰਗਾਰ ਵਾਂਗ ਕਬੂਲਦਿਆਂ ਮਾਲਵੇ, ਮਾਝੇ, ਦੁਆਬੇ ਦੇ ਪਿੰਡਾਂ ਵਿਚੋਂ ਸਿੰਘਾਂ ਦੇ ਜੱਥੇ ਖਾਲਸਾ ਫੌਜ ਵਿਚ ਸ਼ਾਮਲ ਹੋਣ ਲਈ ਅਤੇ ਬੰਦਾ ਸਿੰਘ ਦੇ ਦਰਸ਼ਨ ਕਰਨ ਲਈ ਵਹੀਰਾਂ ਘੱਤ ਤੁਰੇ। ਸਵੇਰੇ, ਦੁਪਿਹਰੇ, ਧੰਮੀ ਵੇਲੇ ਰਾਤ ਵੇਲੇ, ਜੱਥੇ ਤੁਰੇ ਰਹਿੰਦੇ। ਜਿਹੜੇ ਇਲਾਕੇ ਜਾਂ ਪਿੰਡਾਂ ਵਿਚੋਂ ਦੀ ਲੰਘਦੇ, ਮੁਸਲਮਾਨ ਵਸੋਂ ਅਤੇ ਖਾਲਸਾ ਫੌਜ ਦੇ ਦੋਖੀ ਤਰਾਹ ਤਰਾਹ ਕਰਨ ਲਗਦੇ। ਹਰ ਪਾਸੇ ਬੇ-ਯਕੀਨੀ ਦਾ ਮਾਹੌਲ ਸੀ। ਹਿੰਦੂ, ਮੁਸਲਮਾਨ,

ਸਿੱਖ ਹਰ ਕੋਈ ਇਕ ਦੂਸਰੇ ਨੂੰ ਸ਼ੱਕ ਦੀ ਨਿਗਾਹ ਨਾਲ ਦੇਖਣ ਲੱਗੇ। ਹਰ ਕੋਈ ਅੰਦਰੋਂ ਡਰਿਆ ਹੋਇਆ ਸੀ।

ਮੁਸਲਮਾਨ ਪਰਿਵਾਰ ਆਪਣਾ ਕੀਮਤੀ ਸਾਮਾਨ, ਲੁਟੇ ਜਾਣ ਦੇ ਡਰੋਂ ਜ਼ਮੀਨਾਂ ਹੇਠ ਦਬਾਉਣ ਲੱਗੇ। ਕੁਝ ਪਰਿਵਾਰ ਚੁੱਪ-ਚਪੀਤੇ ਆਪਣੇ ਰਿਸ਼ਤੇਦਾਰਾਂ ਕੋਲ ਮਲੇਰਕੋਟਲਾ ਚਲੇ ਗਏ। ਉਹਨਾਂ ਨੂੰ ਭਰੋਸਾ ਸੀ ਸਿੰਘ ਮਲੇਰਕੋਟਲਾ ਉਪਰ ਹਮਲਾ ਨਹੀਂ ਕਰਨਗੇ।

ਉਧਰ ਬਹਾਦਰ ਸ਼ਾਹ ਦੇ ਫੁਰਮਾਨ ਵੀ ਜਿਥੇ ਜਿਥੇ ਭੇਜੇ ਸਨ, ਪੁੱਜ ਗਏ। ਫੌਜਦਾਰ, ਨਵਾਬ, ਮਨਸਬਦਾਰ, ਸੈਨਾਪਤੀ ਸਭ ਆਪਣੀਆਂ ਫੌਜਾਂ ਭੇਜਣ ਦੀ ਤਿਆਰੀ ਵਿਚ ਜੁੱਟ ਗਏ। ਉਹ ਹੈਰਾਨ ਵੀ ਸਨ । ਬੰਦਾ ਸਿੰਘ ਹੁਣ ਏਨਾ ਸ਼ਕਤੀਸ਼ਾਲੀ ਹੋ ਗਿਆ ਹੈ, ਹਿੰਦ ਦੀ ਪੂਰੀ ਫੌਜ ਨੂੰ ਮਦਦ ਲਈ ਹੁਕਮ ਜਾਰੀ ਕਰਨੇ ਪਏ।

ਜਿਵੇਂ ਜਿਵੇਂ ਬਾਦਸ਼ਾਹ ਕੋਲ ਪੰਜਾਬ ਦੀਆਂ ਘਟਨਾਵਾਂ ਦੀ ਇਤਲਾਹ ਸੂਹੀਆਂ ਰਾਹੀਂ ਪੁੱਜਦੀ ਉਵੇਂ ਉਵੇਂ ਉਸਦੇ ਤੇਵਰ ਬਦਲਦੇ ਗਏ। ਉਸਨੂੰ ਆਪਣੇ ਵਜ਼ੀਰ ਮੁਨੀਅਮ ਖਾਨ ਅਤੇ ਦੂਸਰੇ ਜੰਗੀ ਸਲਾਹਕਾਰਾਂ ਉਪਰ ਵੀ ਗੁੱਸਾ ਸੀ ਜਿਹੜੇ ਕਾਫ਼ਰਾਂ ਦੇ ਹੱਲਿਆਂ ਨੂੰ ਕੋਈ ਖ਼ਾਸ ਮਹੱਤਵ ਨਹੀਂ ਸਨ ਦੇ ਰਹੇ। ਉਸਨੇ ਬਿਨਾਂ ਕਿਸੇ ਦੀ ਪਰਵਾਹ ਕੀਤਿਆਂ ਫੀਰੋਜ਼ਖ਼ਾਨ ਮੇਵਾਤੀ ਨੂੰ ਤਲਬ ਕੀਤਾ। ਉਸ ਨੂੰ ਹੁਕਮ ਕੀਤਾ :

> "ਆਪਣੀ ਸੈਨਾ ਲੈ ਕਰ ਤਿਆਰ-ਬਰ-ਤਿਆਰ ਰਹੋ। ਤੋਪਖਾਨਾ, ਘੋੜ ਸਵਾਰ, ਪੈਦਲ ਸਭ ਨੂੰ ਖ਼ਬਰਦਾਰ ਕਰੋ। ਅਸੀਂ ਕਦੋਂ ਵੀ ਕੂਚ ਕਰਨ ਦਾ ਹੁਕਮ ਦੇ ਸਕਦੇ ਹਾਂ।"

ਫੀਰੋਜ਼ਖ਼ਾਨ ਨੂੰ ਸਮਝ ਨਹੀਂ ਸੀ ਆ ਰਹੀ, ਕੀ ਕਰੇ। ਸ਼ਹਿਨਸ਼ਾਹ ਦੇ ਦਰਬਾਰੀ, ਇਸ ਦੇ ਹੱਕ ਵਿਚ ਨਹੀਂ ਸਨ। ਵਜ਼ੀਰ ਮੁਨੀਅਮ ਖ਼ਾਨ ਵੀ ਚਾਹੁੰਦਾ ਸੀ ਏਨੀ ਤਿਆਰੀ ਨਾਲ ਨਾ ਜਾਇਆ ਜਾਵੇ। ਇਸ ਦੁਚਿੱਤੀ ਜਿਹੀ ਵਿਚ ਫੀਰੋਜ਼ਖਾਨ ਆਪਣੇ ਵਲੋਂ ਪੰਜਾਬ ਵੱਲ ਕੂਚ ਕਰਨ ਦੀ ਤਿਆਰੀ ਕਰਨ ਲੱਗ ਪਿਆ।

-----0-----

## 52

ਜਦੋਂ ਬੂਟਾ ਅਲੀ ਮਰਾਸੀ ਮੋਢੇ ਉਪਰ ਲੰਮੀ ਢਾਂਗੀ ਰੱਖੀ ਆਪਣੀਆਂ ਬੱਕਰੀਆਂ ਅਤੇ ਮੇਮਣੇ ਲੈ ਕੇ ਪਿੰਡ ਦੀ ਜੂਹ ਵਿਚ ਵੜਿਆ, ਉਸਨੇ ਵੇਖਿਆ ਚੌਧਰੀ ਸ਼ੇਰ ਖ਼ਾਨ ਦੀ ਹਵੇਲੀ ਦੇ ਪਿੱਛੇ ਸੂਰਜ ਛਿਪ ਰਿਹਾ ਸੀ। ਕੱਲ੍ਹ ਇਹ ਪਿੰਡ ਦੇ ਦੂਸਰੇ ਬੰਨਿਓਂ ਹਰੀਜਨਾਂ ਦੇ ਵਿਹੜੇ ਵਲੋਂ ਚੜ੍ਹੇਗਾ। ਸੋਚਦਾ ਉਹ ਆਪਣੇ ਘਰ ਨੇੜੇ ਆ ਪੁੱਜਾ। ਵੱਗ ਕਦੋਂ ਦੇ ਮੁੜ ਆਏ ਸਨ। ਵਾਗੀ ਘਰ ਘਰ ਤੋਂ ਆਟਾ ਅਤੇ ਹੋਰ ਨਿੱਕ-ਸੁੱਕ ਇਕੱਠਾ ਕਰਕੇ ਆਪਣੇ ਘਰ ਨੂੰ ਚਲਾ ਗਿਆ ਸੀ। ਰਾਤ ਦੇ ਰਿੰਨ੍ਹਣ-ਪਕਾਉਣ ਲਈ ਸਵਾਣੀਆਂ ਨੇ ਚੁਲ੍ਹੇ ਬਾਲ ਲਏ ਸਨ। ਉਸਦੀ ਬੀਵੀ ਅੱਲ੍ਹਾ ਰੱਖੀ ਵੱਗਾਂ ਵਾਲੇ ਖੁਲ੍ਹੇ ਚੁਗਾਨ ਵਿਚੋਂ ਇਕੱਠੇ ਕੀਤੇ ਗੋਹੇ ਦੀਆਂ ਪਾਥੀਆਂ ਪੱਥ ਕੇ ਹੁਣ ਸੁੱਕੀਆਂ ਪਾਥੀਆਂ ਦਾ ਟੋਕਰਾ ਭਰੀ ਆਉਂਦੀ ਸੀ। ਸੱਬਬ ਨਾਲ ਦੋਵੇਂ ਹੀ ਸਾਥ ਸਾਥ ਘਰ ਅੰਦਰ ਲੰਘ ਗਏ।

ਅੱਲ੍ਹਾ ਰੱਖੀ, ਚੌਂਕੇ ਵਲੋਂ ਆ ਕੇ ਬੂਟਾ ਅਲੀ ਨਾਲ ਹੌਲੀ ਹੌਲੀ ਘੁਸਰ-ਮੁਸਰ ਕਰਨ ਲੱਗੀ। ਉਸਦੇ ਚਿਹਰੇ ਉਪਰ ਅੱਜ ਡਰ ਦਿਸਦਾ ਸੀ। ਗੱਲਾਂ ਸੁਣਕੇ ਬੂਟੇ ਨੇ ਕਿਹਾ-' ਆਹੋ, ਪਿੰਡ ਦੇ ਸਾਰੇ ਮੁਸਲਮਾਨ ਸਹਿਮੇ ਬੈਠੇ ਨੇ। ਇਹ ਸ਼ੇਰਖ਼ਾਨ ਚੌਧਰੀ ਵੀ ਉਪਰੋਂ ਉਪਰੋਂ ਰੋਹਬ ਮਾਰਦਾ ਐ, ਅੰਦਰੋਂ ਜਰਕਿਆ ਹੋਇਆ। ਮੈਨੂੰ ਤਾਂ ਲਗਦੈ, ਉਹ ਅੰਦਰ ਖਾਤੇ ਇਥੋਂ ਨਿਕਲਣ ਦੀ ਤਿਆਰੀ ਕਰੀ ਬੈਠਾ। ਆਪਣੀਆਂ ਦੋਵੇਂ ਲੜਕੀਆਂ ਤਾਂ ਪਹਿਲਾਂ ਹੀ ਉਸਨੇ ਮਲੇਰਕੋਟਲੇ ਆਪਣੀ ਭੈਣ ਕੋਲ ਭੇਜ ਦਿੱਤੀਆਂ ਨੇ।'

-ਆਪਾਂ ਕਿਥੇ ਜਾਵਾਂਗੇ ਅੱਲ੍ਹਾ ਦਿਆ ਬੰਦਿਆ ? ' ਅੱਲ੍ਹਾ ਰੱਖੀ ਨੇ ਭੈਅ ਨਾਲ ਕਿਹਾ।

-ਆਪਾਂ ਕਿਥੇ ਜਾਣਾ। ਤੂੰ ਆਖਦੀ ਤਾਂ ਹੁੰਦੀਐ ਜੀਹਦਾ ਰਾਜ ਹੋਇਆ, ਆਪਾਂ ਤਾਂ ਖ਼ੈਰ ਮੰਗਣੀ ਆਂ। ਤੂੰ ਐਵੇ ਸੰਸਾ ਨਾ ਕਰ। ਜਾਹ ਲਾਹ ਦੋ ਮੰਨੀਆਂ। ਭੁੱਖ ਲੱਗੀ ਪਈ ਐ। ਰੱਜ ਕੇ ਤਾਂ ਸੌਂ ਲੀਏ। ਵੇਖੀ ਜਾਊ ਜਿਹੜੀ ਹੋਊ ਲੋਕਾਂ ਨਾਲ।' ਬੂਟੇ ਨੇ ਅੱਜ ਲਾਪ੍ਰਵਾਹੀ ਦਿਖਾਉਂਦਿਆਂ ਆਪਣੀ ਬੀਵੀ ਨੂੰ ਸਹਿਜ ਕਰਨ ਦਾ ਯਤਨ ਕੀਤਾ-'ਅੱਗੇ ਤੂੰ ਮੈਨੂੰ ਸਮਝਾਉਂਦੀ ਹੁੰਦੀ ਸੀ ਅੱਜ ਆਪ ਹਿੱਲੀ ਪਈ ਐਂ ? ' ਨਾ ਚਾਹੁੰਦਾ ਵੀ ਬੂਟਾ ਅਲੀ ਹੱਸਿਆ। ਅੱਲ੍ਹਾ ਰੱਖੀ ਨੇ ਅਣਮੰਨੇ ਜਿਹੇ ਮਨ ਨਾਲ ਜਾਕੇ ਚੁੱਲ੍ਹੇ 'ਚ ਅੱਗ ਬਾਲ ਲਈ।

* * *

ਪਿੰਡ ਉਪਰ ਹੌਲੀ ਹੌਲੀ ਹਨੇਰਾ ਪਸਰਨ ਲੱਗਾ। ਗਰਮੀ ਦਾ ਮੌਸਮ ਜਾ ਰਿਹਾ ਸੀ। ਤ੍ਰਕਾਲਾਂ ਵੇਲੇ ਥੋੜ੍ਹੀ ਥੋੜ੍ਹੀ ਠੰਢ ਹੋਣ ਲੱਗੀ ਸੀ। ਇਹ ਚੰਗੀ ਚੰਗੀ ਵੀ ਲਗਦੀ ਸੀ। ਪਹਿਰ ਦੇ ਤੜਕੇ ਜ਼ਰੂਰ ਠੰਢ ਵਧੇਰੇ ਮਹਿਸੂਸ ਹੁੰਦੀ ਸੀ। ਪਰ ਸੂਰਜ ਨਿਕਲਿਆਂ ਹੀ ਠੰਢ ਕਾਫ਼ੂਰ ਹੋ ਜਾਂਦੀ ਸੀ।

ਲੋਕ ਹੁਣ ਵਿਹਲੇ ਸਮੇਂ ਖਾਲਸਾ ਫੌਜ ਵਲੋਂ ਮੁਗਲਾਂ ਵਿਰੁਧ ਲੜੇ ਜਾਂਦੇ ਯੁਧ ਦੀਆਂ ਗੱਲਾਂ ਵਧੇਰੇ ਕਰਨ ਲੱਗੇ। ਪਿੰਡਾਂ ਵਿਚੋਂ ਲੜਨ ਗਏ ਸਿੰਘਾਂ ਦੀ ਗਿਣਤੀ ਕਰਨ ਵੇਲੇ ਕਈ ਵਾਰ ਬਹਿਸ ਹੋ ਜਾਂਦੀ। ਅਫਵਾਹਾਂ ਫੈਲਾਉਣ ਵਾਲੇ ਅਤੇ ਫੁਕਰੀਆਂ ਮਾਰਨ ਵਾਲੇ ਹਰ ਗੱਲ ਏਨੀ ਵਧਾਅ ਚੜ੍ਹਾਅ ਕੇ ਕਰਦੇ ਸਨ, ਸੁਣਨ ਵਾਲਿਆਂ ਦੀਆਂ ਅੱਖਾਂ ਟੱਡੀਆਂ ਰਹਿ ਜਾਂਦੀਆਂ। ਹੈਰਾਨੀ ਨਾਲ ਮੂੰਹ ਖੁਲ੍ਹ ਜਾਂਦੇ।

ਪਿੰਡ ਦਾ ਇਕ ਗੱਭਰੂ ਭੰਮਾ ਸਿੰਘ ਵੀ ਖਾਲਸਾ ਫੌਜ ਵਿਚ ਜਾ ਸ਼ਾਮਲ ਹੋਇਆ ਸੀ, ਜਲਾਲ ਖਾਂ ਦੀ ਗੜ੍ਹੀ ਨੂੰ ਘੇਰਾ ਪਾਉਣ ਸਮੇਂ ਝੜਪਾਂ ਵਿਚ ਉਸਦੀ ਖੱਬੀ ਬਾਂਹ ਕੂਹਣੀ ਕੋਲੋਂ ਕੱਟੀ ਗਈ ਸੀ। ਉਹ ਇਕ ਬਾਂਹ ਨਾਲ ਵੀ ਫੌਜ ਵਿਚ ਰਹਿਣਾ ਚਾਹੁੰਦਾ ਸੀ। ਪਰ ਬੰਦਾ ਸਿੰਘ ਉਸਦੀ ਬਹਾਦਰੀ ਦੀ ਕਦਰ ਕਰਨ ਦੇ ਬਾਵਜੂਦ ਉਸਨੂੰ ਪਿੰਡ ਭੇਜਣ ਦਾ ਇੱਛੁਕ ਸੀ। ਉਸਨੇ ਗੱਭਰੂ ਦਾ ਹੌਸਲਾ ਬੁਲੰਦ ਬਣਾਈ ਰੱਖਣ ਲਈ ਕਿਹਾ–' ਪਿੰਡ ਜਾਕਰ ਸਿੰਘ ਜੀ ਅੱਛੀ ਤਰ੍ਹਾਂ ਮਲ੍ਹਮ ਪੱਟੀ ਕਰਵਾਓ । ਜਦ ਜ਼ਖ਼ਮ ਠੀਕ ਹੋ ਜਾਵੇ ਤਾਂ ਫਿਰ ਖਾਲਸਾ ਫੌਜ ਵਿਚ ਆ ਜਾਣਾ।'

ਏਹੀ ਗੱਭਰੂ ਭੰਮਾ ਸਿੰਘ ਆਪਣੀ ਕੱਟੀ ਬਾਂਹ ਨੂੰ ਗੁਰੂ ਵਲੋਂ ਮਿਲੇ ਤਮਗ਼ੇ ਵਾਂਗ ਸਭ ਨੂੰ ਵਿਖਾਉਂਦਾ ਸੀ। ਜਦ ਉਹ ਤ੍ਰਵੈਣੀ ਹੇਠਾਂ ਜੁੜੀ ਸੰਗਤ ਵਿਚ ਆਉਂਦਾ ਤਾਂ ਉਸਦੇ ਖੱਬੇ ਮੋਢੇ ਉਪਰ ਖੱਦਰ ਦਾ ਸਾਫਾ ਸੁੱਟਿਆ ਹੁੰਦਾ। ਹੁਣ ਉਹ ਪਿੰਡ ਦੇ ਲੋਕਾਂ ਨੂੰ ਅਲੋਕਾਰ ਗੱਲਾਂ ਸੁਣਾਉਂਦਾ। ਉਸਦੀ ਕੱਟੀ ਬਾਂਹ ਵੀ ਨਾਲ ਨਾਲ ਹਰਕਤ ਕਰਦੀ। ਪਿੰਡ, ਉਸ ਉਪਰ ਪੂਰਾ ਮਾਣ ਕਰਦਾ, ਉਹਨਾਂ ਲਈ ਭੰਮਾ ਸਿੰਘ ਕਿਸੇ ਵੀ ਜਾਂਬਾਜ਼ ਯੋਧੇ ਤੋਂ ਘੱਟ ਨਹੀਂ ਸੀ।

ਅੱਜ ਵੀ ਦੁਪਹਿਰ ਵੇਲੇ, ਤ੍ਰਵੈਣੀ ਦੀ ਸੰਘਣੀ ਛਾਂ ਹੇਠ ਭੰਮਾ ਸਿੰਘ ਨੇ ਜਿਵੇਂ ਹੀ ਜੰਗ ਦੀਆਂ ਗੱਲਾਂ ਛੇੜੀਆਂ । ਸਾਰੇ ਉਸਦੇ ਹੋਰ ਨੇੜੇ ਹੋ ਗਏ। ਨੱਥੂ ਅਮਲੀ ਨੂੰ ਭੰਮੇ ਦੀਆਂ ਗੱਲਾਂ ਉਪਰ ਯਕੀਨ ਨਹੀਂ ਸੀ ਆ ਰਿਹਾ। ਉਸਨੂੰ ਲਗਦਾ ਸੀ ਭੰਮਾ ਫੜ੍ਹਾਂ ਮਾਰ ਰਿਹਾ ਹੈ। ਜਦ ਉਸਦਾ ਸਬਰ ਮੁੱਕ ਗਿਆ, ਆਖ਼ਰ ਬੋਲ ਹੀ ਪਿਆ:

–ਭੰਮਾ ਸਿਹਾਂ, ਓਥੇ ਲੜਾਈ 'ਚ ਡਰ ਨੀ ਲਗਦਾ ? '

–ਡਰਿਆ ਸੋ ਮਰਿਆ ਨੱਥੂ ਚਾਚਾ। ਉਸ ਵੇਲੇ ਤਾਂ ਐਨਾਂ ਜੋਸ਼ ਆਉਂਦਾ, ਲਹੂ ਡਮਾਕ ਨੂੰ ਚੜ੍ਹ ਜਾਂਦੈ। ਪਤਾ ਨੀ ਗੁਰੂ ਦੀ ਮਿਹਰ ਦਾ ਪ੍ਰਤਾਪ ਐ, ਤਲਵਾਰ, ਬਰਛਾ ਤਾਂ ਦੂਰ ਦੀ ਗੱਲ , ਸੁੱਲ੍ਹੇ ਸਿੰਘਾਂ ਦੇ ਜੈਕਾਰੇ ਸੁਣਕੇ ਹੀ ਹਥਿਆਰ ਸੁੱਟ ਕੇ ਭੱਜ ਤੁਰਦੇ ਐ। ' ਭੰਮਾ ਹੱਸਣ ਲੱਗਾ

–ਭੰਮਿਆਂ, ਤੂੰ ਬੰਦਾ ਸਿੰਘ ਬਹਾਦਰ ਵੇਖਿਐ ? ' ਬੂਟਾ ਅਲੀ ਮਰਾਸੀ ਨੇ ਝਿਜਕਦਿਆਂ ਪੁੱਛਿਆ

–ਵੇਖਿਐ ? ' ਭੰਮਾ ਹੈਰਾਨ ਹੁੰਦਾ ਬੋਲਿਆ– 'ਕਿਤੇ ਇਕ ਵਾਰੀ । ਉਹ ਤਾਂ ਲੜਾਈ ਦੇ ਮੈਦਾਨ 'ਚ ਸਾਡੇ ਆਸੇ ਪਾਸੇ ਈ ਰਹਿੰਦੈ।'

–ਕੇਹੋ ਜੇਹਾ ਦਿੱਸਦੈ ਬਈ, ਬਹਾਦਰ ਸਿੰਹੁ ਬੰਦਾ ? ' ਛੱਜੂ ਨਾਈ ਨੇ ਗਿੱਚੀ ਖੁਰਕਦਿਆਂ ਪੁੱਛਿਆ।

–ਤੁਸੀਂ ਸੱਚ ਨੀ ਮੰਨਣਾ। ਮੈਂ ਧਰਤੀ ਨਮਸਕਾਰ ਕੇ ਆਹਨੈ। ਸਾਵਾਂ ਗੁਰੂ । ਉਹੋ ਜੀ ਡੀਲ ਡੌਲ। ਚਿਹਰਾ-ਮੁਹਰਾ ਵੀ ਜਿਵੇਂ ਗੁਰੂ ਦਾ ਹੀ ਲੱਗਿਆ ਹੋਵੇ। ਜਦ ਘੋੜੇ ਤੇ ਸਵਾਰੀ ਕਰਦੈ ਕਮਰ ਕੱਸੇ 'ਚ ਹੁੰਦੀ ਐ ਤਿੰਨ ਹੱਥੀ ਤਲਵਾਰ। ਹੱਥ 'ਚ ਹੁੰਦੈ ਲੰਮਾ ਨੇਜ਼ਾ। ਮੋਢੇ ਤੀਰ ਕਮਾਨ। ਬੱਸ ਮੋਢੇ 'ਤੇ ਬਾਜ਼ ਨੀ ਬੈਠਾ ਹੁੰਦਾ। ਕਿਹੜਾ ਕਹਿ ਦੇਊ ਬਈ ਇਹ ਗੁਰੂ ਨੀ। ਮੁਸਲੇ ਤਾਂ ਉਸ ਨੂੰ ਵੇਖਦਿਆਂ ਹੀ ਚੀਕਾਂ ਮਾਰਦੇ ਭੱਜ ਤੁਰਦੇ ਐ। 'ਕਾਫ਼ਰਾਂ ਦਾ ਗੁਰੂ ਆ ਗਿਆ। ਨਾਨਕ ਪੂਜਾਂ ਦਾ ਗੁਰੂ ਆ ਗਿਆ। '

–ਐਨਾ ਡਰਦੇ ਐ ਬੰਦਾ ਸੂੰਹ ਤੋਂ ? ਬਾਬਾ ਬੋਹੜ ਨੇ ਅੱਖਾਂ ਚੌੜੀਆਂ ਕਰਦਿਆਂ ਪੁੱਛਿਆ

– ਲੈ ਥੱਲੇ ਥੋਡੇ ਬਾਬਿਓ। ਏਥੇ ਤ੍ਰਵੈਣੀ ਥੱਲੇ ਬੈਠ ਕੇ ਯੱਕੜ ਮਾਰਨੇ ਸੌਖੇ ਐ। ਓਥੇ ਜਾ ਕੇ ਤਾਂ ਵੇਖੋ ਜੰਗ ਦੇ ਮੈਦਾਨ 'ਚ। ਮਾਂਵਾਂ ਦੇ ਪੁੱਤ ਕਿਵੇਂ ਰੁਲਦੇ ਨੇ। ਓਥੇ ਤਾਂ ਸਿਰਾਂ ਦੇ ਸੌਦੇ ਹੁੰਦੇ ਐ। ਲੈ ਲਿਆ ਜਾਂ ਦੇ-ਅ-ਤਾ। ਓਥੇ ਤਾਂ ਰੱਤ ਐ ਛਿੜਕੀ ਜਾਂਦੀ ਐ ਜਿਵੇਂ ਮਾਸ਼ਕੀ ਪਾਣੀ

ਛਿੜਕਦਾ ਹੁੰਦਾ। ਪਰ ਸੱਚੀ ਗੱਲ ਇਹ ਐ, ਬੰਦਾ ਸਿੰਘ ਬਹਾਦਰ ਤਾਂ ਕੋਈ ਜਾਦੂਗਰ ਐ। ਤੁਰਕਾਂ ਦੀ ਸੈਨਾ ਤਾਂ ਉਸਨੂੰ ਜਿੰਨ-ਭੂਤ ਈ ਸਮਝਦੀ ਐ। ਹੈ ਵੀ ਸਹੀ ਗੱਲਾਂ। ਸੁਣਿਆ, ਨਾ ਉਹਦੇ ਗੋਲੀ ਲੱਗੇ, ਨਾ ਨੇਜ਼ਾ-ਬਰਛਾ, ਨਾ ਤੋਪ ਦਾ ਗੋਲਾ ਡਿੱਗੇ ਉਹਦੇ ਕੋਲ। ਉਹ ਆਪਣੇ ਆਸੇ ਪਾਸੇ ਦੀ ਥਾਂ ਨੂੰ ਕੀਲ ਦਿੰਦਾ। ਵੈਰੀ ਓਹਦੇ ਤੱਕ ਨੀ ਅਪੜ ਸਕਦਾ।' ਉਹ ਤਾਂ........।'

–ਤੇਰੀ ਗੱਲ ਮੰਨਣ 'ਚ ਆਉਂਦੀ ਨੀ ਭੰਮਿਆ।' ਬੋਤਾ ਸਿੰਘ ਬੋਲਿਆ।

–ਕੀ ਗੱਲਾਂ ਕਰਦੈਂ ਤਾਇਆ। ਬੰਦਾ ਸਿੰਘ ਬਹਾਦਰ ਦੇ ਤਾਂ ਭੂਤ-ਪ੍ਰੇਤ ਵੱਸ 'ਚ ਕੀਤੇ ਹੋਏ ਨੇ। ਉਹ ਮੂੰਹ 'ਚੋਂ ਐਹੋ ਜੀਹ ਅੱਗ ਕੱਢਦੈ, ਵੈਰੀ ਦੀਆਂ ਸਫਾਂ 'ਚ ਅੱਗ ਲੱਗ ਜਾਂਦੀ ਐ।'

–ਤੂੰ ਵੇਖੀ ਐ ਆਪ ?' ਨੱਥੂ ਅਮਲੀ ਨੇ ਪੁੱਛਿਆ।

–ਓਏ ਚਾਚਾ, ਐਵੇਂ ਤਾਂ ਨੀ ਤੁਰਕ ਚੀਕਾਂ ਮਾਰਦੇ ਨੱਠ ਤੁਰਦੇ। ਉਹ ਤਾਂ ਦੇਹ ਪਲਟ ਲੈਂਦੇ। ਜਿੰਨੇ ਸਿੱਖ ਫੌਜੀ ਮਾਰੇ ਗਏ ਨੇ ਬੰਦਾ ਸਿੰਘ ਨੇ ਸਭ ਗੈਬੀ ਸ਼ਕਤੀ ਨਾਲ ਜਿਉਂਦੇ ਕਰ ਦੇਣੇ ਨੇ.........।'

–ਭੰਮਿਆ, ਤੇਰੀ ਬਾਂਹ ਤਾਂ ਲਾਈ ਨੀ ਬੰਦਾ ਸੂੰਹ ਨੇ ?' ਨੱਥੂ ਅਮਲੀ ਤੋਂ ਰਿਹਾ ਨੀ ਗਿਆ।

–ਲਾਊਗਾ, ਲਾਊਗਾ, ਚਾਚਾ ਬਾਂਹ ਵੀ ਲਾਊਗਾ।' ਭੰਮੇ ਨੇ ਜ਼ੋਰ ਦੇ ਕੇ ਕਿਹਾ।

–ਪਰ ਇਕ ਗੱਲ ਐ ਭੰਮਿਆ–ਛੱਜੂ ਵਿਅੰਗ ਨਾਲ ਬੋਲਿਆ ' ਜੇ ਬੰਦਾ ਸਿੰਘ ਬਹਾਦਰ 'ਚ ਏਨੀ ਸ਼ਕਤੀ ਸੀ, ਫੇਰ ਤੇਰੀ ਬਾਂਹ ਕਿਵੇਂ ਵੱਢੀ ਗਈ ਬਈ ?'

–ਤੂੰ ਵੀ ਕੱਟੇ ਮੁੰਨਣ ਆਲਾ ਨਾਈਓ ਰਿਹਾ। ਓਥੇ ਬੰਦਾ ਸਿਉਂ ਹਰ ਇਕ ਦੇ ਨਾਲ ਥੋੜ੍ਹਾ ਈ ਤੁਰਿਆ ਫਿਰਦੈ। ਮੇਰੀ ਤਾਂ ਧੌਣ ਈ ਲਹਿ ਜਾਣੀ ਸੀ ਜੇ ਮੈਂ ਬਾਂਹ ਨਾਲ ਮੁਸਲੇ ਸਿਪਾਹੀ ਦਾ ਵਾਰ ਨਾ ਰੋਕਦਾ। ਤਿੰਨ ਜਣੇ ਤਾਂ ਮੈਂ ਬੱਕਰਿਆਂ ਆਂਗੂ ਝਟਕਾਏ। ਇਕ ਦੀ ਧੌਣ ਤਾਂ ਆਪਣੇ ਪਿੰਡ ਆਲੇ ਝੋਟੇ ਅਰਗੀ ਸੀ। ਮੈਂ ਏਨਾ ਤਕੜਾ ਵਾਰ ਕੀਤਾ, ਸਾਲੀ ਅੱਡ ਫੇਰ ਵੀ ਨਹੀਂ ਹੋਈ, ਲਟਕਦੀ ਰਹਿ ਗਈ। ਮੈਂ ਦੋ ਹੋਰ ਵੱਢੇ। ਏਨੇ 'ਚ ਮੇਰੇ ਤੇ ਚਾਰ-ਪੰਜ ਟੁੱਟ ਪਏ। ਮੈਂ ਘਿਰ ਗਿਆ। ਹੇਠਾਂ ਸਿੰਘ ਤੇ ਤੁਰਕ ਥਾਂ ਥਾਂ ਡਿੱਗੇ ਪਏ ਸਨ। ਧਰਤੀ ਲਹੂ-ਲੁਹਾਣ ਹੋਈ ਪਈ ਸੀ। ਇਕ ਮਰੇ ਸਿਪਾਹੀ 'ਚ ਮੈਂ ਅੜਕ ਗਿਆ ਉਸੇ ਵੇਲੇ ਮੇਰੇ ਉਪਰ ਇਕ ਨੇ ਵਾਰ ਕੀਤਾ, ਮੈਂ ਬਾਂਹ ਨਾਲ ਰੋਕਿਆ ਤੇ........।' ਉਹ ਚੁੱਪ ਕਰ ਗਿਆ। ਉਸਦੀ ਵੱਢੀ ਬਾਂਹ 'ਚ ਕੰਬਣੀ ਛਿੜ ਗਈ।

–ਚਾਰਾਂ ਪੰਜਾਂ ਤੁਰਕਾਂ ਤੋਂ ਬਚਿਆ ਕਿਵੇਂ ਭੰਮਿਆ ?' ਨੱਥੂ ਅਮਲੀ ਦੇ ਗੱਲਾਂ ਹਜ਼ਮ ਨਹੀਂ ਸਨ ਹੋ ਰਹੀਆਂ।

–ਬੰਦਾ ਸਿੰਘ ਬਹਾਦਰ ਦੀ ਜਾਦੂ ਸ਼ਕਤੀ ਨਾਲ।' ਭੰਮੇ ਨੇ ਆਪਣੀ ਵੱਡੀ ਬਾਂਹ ਪਲੋਸਦਿਆਂ ਕਿਹਾ।

–ਜਾਦੂ ਸ਼ਕਤੀ ਨਾਲ ?' ਕਈ ਜਣੇ ਬੋਲੇ।

–ਹਾਂਅ, ਜਵਾਂ ਸੱਚ ਬੋਲਦੈ।' ਜਦੋਂ ਮੈ ਘਿਰ ਗਿਆ। ਬਾਂਹ ਵੱਢੀ ਗਈ। ਉਸੇ ਵੇਲੇ ਪਿਛੋਂ ਆਏ ਸਿੰਘਾਂ ਨੇ ਜੈਕਾਰਾ ਛੱਡਿਆ। ਤੁਰਕ ਹਰਨ ਹੋ ਗਏ।' ਭੰਮਾ ਫਿਰ ਹੱਸਣ ਲੱਗਾ।

–ਤੇਰੀ ਬਾਂਹ ?' ਬੂਟਾ ਅਲੀ ਨੇ ਘਬਰਾ ਕੇ ਪੁੱਛਿਆ।

–ਓਹ ਤਾਂ ਗੰਨੇ ਦੀ ਪੋਰੀ ਆਂਗੂ ਲਹਿ ਕੇ ਪਤਾ ਨਹੀਂ ਕਿਹੜੇ ਪਾਸੇ ਜਾ ਡਿੱਗੀ। ਕੀ ਪਤਾ ਕਿਸੇ ਮੁਸਲੇ ਦੀ ਬਾਂਹ ਨਾਲ ਜਾ ਲੱਗੀ ਹੋਵੇ। ਮੈਂ ਤਾਂ ਅੰਨੇਵਾਹ ਤਲਵਾਰ ਈ ਵਾਹੀ ਗਿਆ।'

–ਬਾਂਹ ਤਾਂ ਚੁੱਕ ਲੈਂਦਾ।' ਨੱਥੂ ਅਮਲੀ ਉਸਦੀ ਵੱਢੀ ਬਾਂਹ ਵੱਲ ਝਾਕਦਿਆਂ ਬੋਲਿਆ।

–ਓਥੇ ਕੋਈ ਇਕ ਬਾਂਹ ਸੀ ? ਨਾਲੇ ਬਾਂਹ ਚੁੱਕਣ ਦਾ ਵੇਲਾ ਕਿਥੇ ਸੀ। ਆਪਣੇ ਸਿੰਘਾਂ ਅਤੇ ਮੁੱਸਲਿਆਂ ਦੇ ਲਹੂ ਨਾਲ ਧਰਤੀ ਤਾਂ ਐਂ ਹੋਈ ਪਈ ਸੀ ਜਿਵੇਂ ਲਹੂ ਨਾਲ ਹੋਲੀ ਖੇਡੀ ਹੋਵੇ।' ਆਖਦਾ ਭੰਮਾ ਆਪਣੀ ਵੱਢੀ ਬਾਂਹ ਪਲੋਸਦਾ ਰਿਹਾ।

ਸਾਰੇ ਚੁੱਪ ਹੋ ਗਏ। ਭੰਮਾ ਸਿੰਘ ਵੱਲ ਮਾਣ ਨਾਲ ਤੱਕਣ ਲੱਗੇ। ਉਹਨਾਂ ਦੇ ਪਿੰਡ ਦਾ ਗੱਭਰੂ ਖਾਲਸਾ ਫੌਜ ਵਿਚ ਲੜਕੇ ਆਇਆ ਸੀ। ਚਾਰ-ਪੰਜ ਤੁਰਕ ਵੀ ਵੱਢੇ ਸਨ। ਬੰਦਾ ਸਿੰਘ ਬਹਾਦਰ ਨੂੰ ਵੀ ਅੱਖੀਂ ਵੇਖਿਆ ਸੀ।

ਕੁਝ ਦੇਰ ਪਿਛੋਂ ਲੰਮਾ ਸਾਹ ਲੈਂਦਿਆ ਬਾਬਾ ਬੋਹੜ ਸਿੰਘ ਬੋਲਿਆ–' ਹਥਿਆਰ ਥੋੜ੍ਹਾ ਈ ਵੇਖਦੇ ਨੇ ਕੌਣ ਮੁਸਲਮਾਨ ਐ, ਕੌਣ ਸਿੱਖ ਐ। ਨਾਲੇ ਸਾਊਓ ਜਦ ਬੰਦੇ ਦੇ ਹੱਥ ਵਿਚ ਹਥਿਆਰ ਹੁੰਦੇ ਨੇ, ਉਹ ਅੱਖਾਂ ਤੋਂ ਅੰਨ੍ਹਾ ਤੇ ਕੰਨਾਂ ਤੋਂ ਬੋਲਾ ਹੋ ਜਾਂਦੈ।'

ਉਦੋਂ ਹੀ ਸਭਨਾਂ ਨੂੰ ਪਿੰਡ ਦੇ ਚੌਕੀਦਾਰ ਦਾ ਪੀਪਾ ਖੜਕਦਾ ਸੁਣਿਆ। ਸਾਰੇ ਚੁਕੰਨੇ ਹੋ ਕੇ ਸੁਣਨ ਲੱਗੇ।

"ਨਗਰ ਖੇੜੇ ਦੇ ਹਰ ਮਾਈ ਭਾਈ ਨੂੰ ਇਤਲਾਹ ਦਿੱਤੀ ਜਾਂਦੀ ਹੈ। ਪਿੰਡਾਂ 'ਚ ਕੁਝ ਓਪਰੇ ਬੰਦੇ ਫਿਰਦੇ ਨੇ ਖ਼ਬਰਦਾਰ ਰਹੋ। ਰਾਤ ਨੂੰ ਜਾਗਦੇ ਰਹੋ।'

ਪੀਪਾ ਫਿਰ ਖੜਕਣ ਲੱਗਾ। ਸਾਰੇ ਇਕ ਭੈਅ ਜਿਹੇ ਨਾਲ ਇਕ ਦੂਸਰੇ ਨੂੰ ਤੱਕਣ ਲੱਗੇ।

-----0-----

# 53

ਮਰਾਸੀ ਬੂਟਾ ਅਲੀ ਇਹਨਾਂ ਦਿਨਾਂ ਵਿਚ ਬਹੁਤ ਡਰਿਆ ਹੋਇਆ ਸੀ। ਉਸ ਨਾਲੋਂ ਵੀ ਵਧੇਰੇ ਅੱਲ੍ਹਾ ਰੱਖੀ ਸਹਿਮੀ ਫਿਰਦੀ ਸੀ। ਪਿੰਡ ਵਿਚ ਹਰ ਰੋਜ਼ ਅਫਵਾਹਾਂ ਉੱਡਦੀਆਂ ਸਨ। ਉਹਨਾਂ ਦੇ ਖੱਬੇ ਪਾਸੇ ਲੁੱਡਣ ਆਜੜੀ ਦਾ ਘਰ ਸੀ। ਸੱਜੇ ਪਾਸੇ ਕਰੀਮੂ ਜੁਲਾਹਾ ਰਹਿੰਦਾ ਸੀ। ਪਿਛਵਾੜੇ ਨਿਹਾਲੂ ਸੀ। ਘਰ ਤਾਂ ਹੋਰ ਵੀ ਸਨ ਮੁਸਲਮਾਨਾਂ ਦੇ ਜਿਹੜੇ ਆਪਣੇ ਆਪ ਨੂੰ ਚੌਧਰੀ ਆਖਵਾਉਂਦੇ ਸਨ। ਕੋਈ ਹਾਜੀ ਸੀ। ਕੋਈ ਮੁੱਲਾਂ ਸੀ। ਬੂਟਾ ਅਲੀ ਅਤੇ ਦੂਸਰੇ ਇਹਨਾਂ ਚੌਧਰੀਆਂ ਦੇ ਵਗਾਰੀ ਸਨ।

ਬੂਟੇ ਮਰਾਸੀ ਨੂੰ ਤ੍ਰਵੈਣੀ ਹੇਠ ਬਹਿੰਦੇ ਲੋਕਾਂ ਦੀਆਂ ਗੱਲਾਂ ਸੁਣਨ ਦਾ ਚਸਕਾ ਸੀ। ਉਹ ਜਦੋਂ ਵਿਹਲਾ ਹੁੰਦਾ ਉਥੇ ਜਾ ਬੈਠਦਾ। ਬਹੁਤੀ ਤਾਂਘ ਤਾਂ ਉਸਨੂੰ ਇਹ ਜਾਣਨ ਦੀ ਰਹਿੰਦੀ ਸੀ, ਆਸੇ ਪਾਸੇ ਕੀ ਹੋ ਰਿਹਾ ਹੈ। ਸਿੱਖ ਕੀ ਕਰ ਰਹੇ ਹਨ। ਇਹ ਬੰਦਾ ਸਿੰਘ ਹੁਣ ਪਿੰਡਾਂ 'ਚ ਰਹਿੰਦੇ ਮੁਸਲਮਾਨਾਂ ਨਾਲ ਕੀ ਸਲੂਕ ਕਰੇਗਾ। ਉਸ ਨੂੰ ਹਰ ਸਮੇਂ ਭੈਅ ਬਣਿਆ ਰਹਿੰਦਾ ਸੀ–ਜੇ ਬੰਦਾ ਸਿੰਘ ਦੇ ਸਿੱਖ ਏਧਰ ਵੀ ਆ ਗਏ ਤਾਂ ਅੱਲ੍ਹਾ ਰੱਖੀ ਅਤੇ ਉਸਦੀਆਂ ਬੱਕਰੀਆਂ ਦਾ ਕੀ ਬਣੇਗਾ। ਜਦੋਂ ਦਾ ਉਹ ਚੌਧਰੀ ਸ਼ੇਰ ਖ਼ਾਨ ਨੂੰ ਮਿਲ ਕੇ ਆਇਆ ਸੀ, ਬਹੁਤ ਡਰਿਆ ਹੋਇਆ ਸੀ। ਸੋਚਦਾ ਰਹਿੰਦਾ ਸੀ.........ਏਡਾ ਵੱਡਾ ਬਾਹੂਬਲੀ ਜੇ ਸਿੱਖਾਂ ਤੋਂ ਡਰੀ ਜਾਂਦਾ ਹੈ ਤਾਂ ਬੂਟੇ ਮਰਾਸੀ ਦਾ ਕੀ ਵੱਟੀਦੈ। ਮੇਲੇ ਵਿਚ ਚੱਕੀ ਰਾਹੇ ਦੀ ਕੀ ਔਕਾਤ ? '.......

* * *

ਡੂੰਘੀ ਰਾਤ ਨੂੰ ਕਰੀਮੂ ਜੁਲਾਹੇ ਦੀ ਪਤਨੀ ਤਾਬਾਂ ਦੇ ਪੇਟ ਵਿਚ ਤਿੱਖਾ ਦਰਦ ਉਠਿਆ ਤਾਂ ਉਹ ਨਿਆਈਆਂ ਵੱਲ ਵਗ ਤੁਰੀ। ਇਕ ਝਾੜੀ ਦੀ ਓਟ ਵਿਚ ਅਜੇ ਬੈਠੀ ਸੀ ਉਸਦੇ ਲਾਗਿਓਂ ਦੀ ਅੱਠ–ਦਸ ਘੋੜ ਸਵਾਰ ਲੰਘੇ। ਡਰ ਨਾਲ ਤਾਬਾਂ ਦਾ ਸਾਹ ਰੁਕ ਗਿਆ। ਉਹ ਉਵੇਂ ਹੱਥ ਨਾਲ ਸਲਵਾਰ ਸਾਂਭੀ ਘਰ ਵੱਲ ਦੌੜੀ ਤੇ ਆਉਂਦਿਆਂ ਹੀ ਕਰੀਮੂ ਨੂੰ ਝੰਜੋੜ ਕੇ ਜਗਾਇਆ।

–ਰੱਬ ਦਿਆ ਬੰਦਿਆ, ਉਹ ਆ ਗਏ–ਆ ਗਏ.........।' ਤਾਬਾਂ ਚਿਲਾਉਣ ਲੱਗੀ, ਉਸਦਾ ਸਾਹ ਚੜ੍ਹਿਆਹੋਇਆ ਸੀ।

ਕਰੀਮੂ ਨੂੰ ਪਤਾ ਨਹੀਂ ਸੀ, ਉਹ ਬਾਹਰੋਂ ਆਈ ਹੈ। ਅੱਭੜਵਾਹੇ ਅੱਖਾਂ ਮਲਦਾ ਉਠਿਆ ਬੋਲਿਆ –'ਸੌਂ ਜਾ, ਸੌਂ ਜਾ।'

–ਮੈ ਆਖੀ ਜਾਨੀ ਐ ਉਹ ਆਗੇ– ।'

–ਕੌਣ ਆ ਗਏ– ।' ਕਰੀਮੂ ਦੀ ਜਾਗ ਚੱਜ ਨਾਲ ਹੁਣ ਖੁਲ੍ਹੀ। ਉਸਨੇ ਵੇਖਿਆ । ਤਾਬਾਂ ਨੇ ਅਜੇ ਵੀ ਸਲਵਾਰ ਹੱਥ ਨਾਲ ਬੋਚੀ ਹੋਈ ਸੀ।

–ਮੈਂ ਸਿੱਖ ਵੇਖੇ ਐ ਘੋੜਿਆਂ 'ਤੇ। ਹੱਥਾਂ 'ਚ ਬਰਛੇ.....।' ਤਾਬਾਂ ਦਾ ਚਿਹਰਾ ਡਰ ਨਾਲ ਫੱਕ ਹੋਇਆ ਪਿਆ ਸੀ।

–ਇਹ ਤਾਂ ਫਿਰ ਬੰਦਾ ਸਿੰਘ ਦੇ ਸਿੰਘ ਹੋਣਗੇ। ਖਾਲਸੇ ਦੀ ਫੌਜ। ਹੁਣ ? ' ਉਹ ਤਾਬਾਂ ਵੱਲ ਝਾਕਿਆ।

ਤਾਬਾਂ ਦੇ ਫਿਰ ਦਰਦ ਉਠਿਆ ਤਾਂ ਉਹ ਘਰ ਦੀ ਨੁੱਕਰ ਵੱਲ ਤੁਰ ਗਈ। ਹੁਣ ਬਾਹਰ ਜਾਣ ਦਾ ਜੇਰਾ ਉਸ ਵਿਚ ਨਹੀਂ ਸੀ।

ਜਦ ਤਾਬਾਂ ਫਿਰ ਕਰੀਮੂ ਕੋਲ ਆਈ ਤਾਂ ਕਰੀਮੂ ਨੇ ਕਿਹਾ-'ਤੂੰ ਇਉਂ ਕਰ ਜਿਹੜਾ ਆਪਣੇ ਕੰਮ ਦਾ ਨਿੱਕ-ਸੁੱਕ ਐ, ਉਹ ਗਠੜੀ ਵਿਚ ਬੰਨ੍ਹ ਲੈ, ਮੈਂ ਬੂਟੇ ਨੂੰ ਖ਼ਬਰ ਕਰ ਆਵਾਂ।'

ਤਾਬਾਂ ਨੇ ਜਾਣ ਲੱਗੇ ਕਰੀਮੂ ਦੀ ਬਾਂਹ ਫੜ ਲਈ- 'ਮੈਨੂੰ ਡਰ ਲਗਦੈ, ਮੈਂ ਕੱਲੀ ਕੀ ਕਰੂੰ।'

ਉਦੋਂ ਹੀ ਉਸਦੀ ਤਿੰਨਾਂ ਕੁ ਸਾਲਾਂ ਦੀ ਕੁੜੀ ਜਾਗ ਕੇ ਰੋਣ ਲੱਗੀ ਤਾਂ ਤਾਬਾਂ ਨੇ ਦਬਕਾ ਮਾਰਿਆ -ਚੁੱਪ ਨੀ ਕਰਦੀ ? ਸੌਂ ਜਾ, ਮਾਰੂੰ ਨਹੀਂ ਤਾਂ।'

ਕੁੜੀ ਹੋਰ ਜ਼ੋਰ ਨਾਲ ਰੋਣ ਲੱਗੀ।

-ਆ ਗਿਆ ਬੰਦਾ, ਖਾ ਜੂ ਤੈਨੂੰ ਚੁੱਪ ਕਰਜਾ।'

ਕੁੜੀ ਵਿਚੇ ਹੀ ਸਾਹ ਘੁੱਟ ਗਈ ਤੇ ਹਟਕੋਰੇ ਲੈਣ ਲੱਗੀ। ਤਾਬਾਂ ਦਾ ਦਿਲ ਪਸੀਜ ਗਿਆ ਤੇ ਉਸ ਨੇ ਕੁੜੀ ਨੂੰ ਬੁੱਕਲ ਵਿਚ ਲੈ ਲਿਆ।

ਕਰੀਮੂ ਦੱਬੇ ਪੈਰੀਂ ਬੂਟਾ ਅਲੀ ਕੋਲ ਚਲਿਆ ਗਿਆ ਤੇ ਫਿਰ ਅੱਗੋਂ ਦੋਵੇਂ ਲੁੱਡਣ ਕੋਲ ਚਲੇ ਗਏ। ਨਿਹਾਲੂ ਵੀ ਜਗਾ ਲਿਆ। ਦੋ ਜਣੇ ਹੋਰ ਨਾਲ ਰਲ ਗਏ। ਸਾਰੇ ਕੰਧਾਂ ਨਾਲ ਘਿਸਰਦੇ ਚੌਧਰੀ ਸ਼ੇਰ ਖ਼ਾਨ ਦੀ ਹਵੇਲੀ ਵੱਲ ਤੁਰ ਪਏ। ਕਾਲੀ ਸੰਘਣੀ ਰਾਤ ਸੀ। ਹੱਥ ਨੂੰ ਹੱਥ ਨਹੀਂ ਸੀ ਦਿਸਦਾ। ਪਿੰਡ ਦੇ ਕੁੱਤੇ ਵੀ ਸੌਂ ਗਏ ਸਨ।

ਥੋੜ੍ਹੀ ਦੇਰ ਬਾਅਦ ਪੈੜ-ਚਾਲਾਂ ਸੁਣੀਆਂ। ਅਚਾਨਕ ਦੂਸਰੀ ਗਲੀ ਵਿਚ ਕੁੱਤੇ ਭੌਂਕਣ ਲੱਗੇ। ਬੂਟਾ ਅਲੀ ਹੋਰੀਂ ਥਾਏਂ ਬਹਿ ਗਏ। ਸਾਹ ਵੀ ਰੋਕ ਲਏ। ਦਿਲਾਂ ਦੀ ਧੜਕਣ ਢੋਲ ਵਾਂਗ ਵੱਜਣ ਲੱਗੀ। ਕਰੀਮੂ ਨੇ ਡਰਕੇ ਲੁੱਡਣ ਦਾ ਹੱਥ ਫੜ ਲਿਆ। ਫਿਰ ਘੋੜਿਆਂ ਦੇ ਪੌੜਾਂ ਦੀ ਆਵਾਜ਼ ਹਵੇਲੀ ਵੱਲ ਜਾਂਦੀ ਲੱਗੀ।

ਜਦ ਸਾਰੇ ਜਣੇ ਡਰਦੇ, ਸਹਿਮੇ ਜਿਹੇ ਹਵੇਲੀ ਨੇੜੇ ਪੁੱਜੇ ਤਾਂ ਹਵੇਲੀ ਦੇ ਪਿਛਵਾੜੇ ਉਹਨਾਂ ਨੂੰ ਕੁਝ ਪਰਛਾਵੇਂ ਦਿਸੇ । ਫਿਰ ਛਿਪਨ ਹੋ ਗਏ। ਲੁੱਡਣ ਨੇ ਕਿਹਾ-' ਐਵੇਂ ਭੁਲੇਖਾ ਲਗਦੈ।'

-ਮੈਂ ਆਪ ਵੇਖੇ ਐ। ਘੋੜਿਆਂ ਦੇ ਤੁਰਨ ਦੀ..........।'

-ਨਿਹਾਲੂ ਡਰਾ ਨਾ।' ਕਰੀਮੂ ਵਧੇਰੇ ਹੀ ਡਰਿਆ ਹੋਇਆ ਸੀ-' ਜ਼ਰੂਰ ਸਿੰਘ ਹੋਣਗੇ। ਮੇਰੀ ਘਰਵਾਲੀ ਨੇ ਵੀ ਵੇਖੇ ਐ।'

ਫਿਰ ਸਾਰੇ ਹਵੇਲੀ ਦੇ ਵੱਡੇ ਦਰਵਾਜ਼ੇ ਕੋਲ ਜਾ ਖੜ੍ਹੇ। ਬੂਟੇ ਨੇ ਦਰਵਾਜ਼ਾ ਖੜਕਾਇਆ। ਨਾਲ ਹੀ ਬੈਠਵੀਂ ਜਿਹੀ ਆਵਾਜ਼ ਮਾਰੀ- 'ਚੌਧਰੀ ਸਾਬ੍ਹ, ਚੌਧਰੀ ਸਾਬ੍ਹ.........।' ਆਵਾਜ਼ ਦੇ ਕੇ ਉਸਨੇ ਵੱਡੇ ਭਾਰੇ, ਚੂਥੀਆਂ ਵਾਲੇ ਤਖ਼ਤਿਆਂ ਨਾਲ ਕੰਨ ਲਾ ਲਏ। ਕੁਝ ਦੇਰ ਬਾਅਦ ਹੌਲੀ ਜਿਹੀ ਕਿਹਾ-'ਕੋਈ ਆਉਂਦਾ ਲਗਦਾ।'

ਸਾਰੇ ਸਾਹ ਰੋਕ ਕੇ ਖੜ੍ਹ ਗਏ।

ਅੰਦਰੋਂ ਚੌਧਰੀ ਦੇ ਨੌਕਰ ਦੀ ਘੱਗੀ ਜਿਹੀ ਆਵਾਜ਼ ਸੁਣੀ-'ਕੌ....ਅ.......ਣ ? '

-ਮੈਂ ਬੂਟਾ, ਬੂਟਾ ਅਲੀ, ਨਾਲ ਕਰੀਮੂ ਤੇ ਲੁੱਡਣ..............।'

-ਏਸ ਵੇਲੇ ਕੀ ਕਰਨ ਆਏ ਓ.............।' ਅੰਦਰੋਂ ਆਵਾਜ਼ ਆਈ।

-ਬੂਹਾ ਤਾਂ ਖੋਲ੍ਹ। ਬਾਹਰ ਖਤਰੈ। ਸਿੰਘ ਫਿਰਦੇ ਨੇ ਪਿੰਡ 'ਚ । ਚੌਧਰੀ ਨੂੰ ਦੱਸਣ ਆਏ ਆਂ।' ਬੂਟਾ ਅਲੀ ਦੇ ਸਹਿਮੇ ਜਿਹੇ ਬੋਲ ਨਿਕਲੇ।

ਬੂਹਾ ਖੁਲ੍ਹਿਆ ਤੇ ਉਹਨਾਂ ਨੂੰ ਅੰਦਰ ਲੰਘਾ ਕੇ ਝੱਟ 'ਚ ਫਿਰ ਬੰਦ ਹੋ ਗਿਆ। ਅੰਦਰ ਦਰਵਾਜ਼ੇ ਲਾਗੇ ਵੀ ਹਨੇਰਾ ਸੀ। ਪਰ੍ਹੇ ਲੰਮੇ ਚੌੜੇ ਬਰਾਮਦੇ ਵਿਚ ਮੱਧਮ ਜਿਹੀ ਰੌਸ਼ਨੀ ਸੀ। ਸ਼ਾਇਦ ਓਹਲੇ ਵਿਚ ਕੋਈ ਦੀਵਾ ਜਗਾਇਆ ਹੋਏਗਾ। ਸਾਰੇ ਅਗਾਂਹ ਤੁਰ ਪਏ ਬਰਾਮਦੇ ਵੱਲ। ਵੇਖਿਆ, ਚੌਧਰੀ ਸ਼ੇਰ ਖਾਂ ਇਕ ਵੱਡੇ ਆਰਾਮਦਾਇਕ ਢੋਅ ਵਾਲੇ ਕਾਨਿਆਂ ਦੇ ਮੂੜ੍ਹੇ ਉਪਰ ਬੈਠਾ ਸੀ। ਬੂਟਾ ਅਲੀ ਅਤੇ ਦੂਸਰਿਆਂ ਨੇ ਚੌਧਰੀ ਨੂੰ ਸਲਾਮ ਆਖੀ।

ਬੂਟਾ ਅਲੀ ਤਾਂ ਚੌਧਰੀ ਨੂੰ ਵੇਖ ਕੇ ਹੈਰਾਨ ਰਹਿ ਗਿਆ। ਉਸਦਾ ਇਹ ਰੂਪ ਤਾਂ ਉਸਨੇ ਅੱਜ ਪਹਿਲੀ ਵਾਰ ਦੇਖਿਆ ਸੀ। ਨਾ ਸਿਰ ਉਪਰ ਕੁਲ੍ਹੇ ਵਾਲੀ ਪਗੜੀ, ਨਾ ਮਾਇਆ ਲੱਗੀ ਕਮੀਜ਼ ਸਲਵਾਰ, ਨਾ ਤਿੱਲੇਦਾਰ ਜੁੱਤੀ, ਨਾ ਮੁੱਛਾਂ ਦੇ ਕੁੰਡਲ ਬਣੇ ਹੋਏ। ਬੰਦੂਕ ਵੀ ਸਾਹਮਣੇ ਕਿੱਲ੍ਹੇ ਉਪਰ ਟੰਗੀ ਹੋਈ ਸੀ। ਬੂਟਾ ਅਲੀ ਨੂੰ ਲੱਗਿਆ, ਡਰ ਦੇ ਮਾਹੌਲ ਵਿਚ ਤਾਂ ਚੌਧਰੀ ਸਾਡੇ ਵਰਗਾ ਈ ਐ। ਫਿਰ ਉਸਨੂੰ ਆਪਣੇ ਕਸਬ ਦਾ ਖ਼ਿਆਲ ਆਇਆ, ਬੋਲਿਆ:

–ਭਾਗ ਲੱਗੇ ਰਹਿਣ, ਹਵੇਲੀਆਂ ਬਣੀਆਂ ਰਹਿਣ। ਚੌਧਰੀ ਸਾਹਬ ਖ਼ਿਮਾ ਕਰਨਾ, ਆਪਣਾ ਫਰਜ਼ ਜਾਣਕੇ ਏਸ ਸਮੇਂ ਆਪ ਨੂੰ ..........।'

ਚੌਧਰੀ ਮਰਾਸੀ ਨੂੰ ਟੋਕ ਕੇ ਵਿਚੋਂ ਹੀ ਬੋਲ ਉਠਿਆ, ਜਿਵੇਂ ਚੱਕੀ ਦੇ ਪੁੜ ਆਪਸ ਵਿਚ ਰਗੜ ਖਾਂਦੇ ਹੋਣ–' ਗੱਲ ਕੀ ਏ ਵਿਚੋਂ ?'

–ਮਾਈ ਬਾਪ, ਭਾਗ ਲੱਗੇ ਰਹਿਣ। ਕਰੀਮੂ ਦੀ ਬੀਵੀ ਨੇ, ਅੱਠ ਦਸ ਘੋੜ ਸਵਾਰ ਵੇਖੇ ਨੇ ਨਿਆਈਆਂ 'ਚ । ਲਗਦੈ ਪਿੰਡ ਉਪਰ ਸਿੰਘ ਹੱਲਾ ਕਰਨਗੇ।' ਬੂਟਾ ਅਲੀ ਨੇ ਦੱਸਿਆ।

–ਕਿਹੜੇ ਸਿੰਘ ?' ਚੌਧਰੀ ਨੇ ਰੋਅਬ ਦਿਖਾਉਂਦਿਆਂ ਪੁੱਛਿਆ ਪਰ ਅੰਦਰੋਂ ਉਹ ਵੀ ਡਰ ਗਿਆ।

–ਓਹੀ ਹੋਣਗੇ, ਗੁਰੂ ਦੇ ਬੰਦੇ। ਖਾਲਸਾ ਫੌਜ ਦੇ ਸਿੰਘ। ਹੋਰ ਕੀਹਨੇ ਆਉਣਾ ਘੋੜਿਆਂ 'ਤੇ ?'

–'ਕੱਠੇ ਹੋਵੋ ਫਿਰ ਸਾਰੇ। ਆਪਣੇ ਬੰਦਿਆਂ ਨੂੰ ਖ਼ਬਰਦਾਰ ਕਰੋ। ਛਵੀਆਂ, ਤਲਵਾਰਾਂ ਬਰਛੇ, ਹੱਥਾਂ ਹੇਠ ਰੱਖੋ। ਔਰਤਾਂ ਨੂੰ ਕਹੋ, ਛੱਤਾਂ ਉਪਰ ਇੱਟਾਂ ਰੋੜੇ ਜਮ੍ਹਾਂ ਕਰਨ। ਕੁੜੀਆਂ ਤੇ ਮੁਟਿਆਰ ਛੋਹਰੀਆਂ ਨੂੰ ਘਰੋਂ ਬਾਹਰ ਨਾ ਨਿਕਲਣ ਦਿਉ। ਖਾਣ ਪੀਣ ਦੇ ਸਾਮਾਨ ਦਾ ਭੰਡਾਰ ਕਰੋ। ਅਗਰ ਪਿੰਡ ਉਪਰ ਹਮਲਾ ਕਰਦੇ ਵੀ ਨੇ ਤਾਂ ................'

ਨੇੜੇ ਹੀ ਕਿਧਰੇ ਘੋੜਿਆਂ ਦੇ ਹਿਣਕਣ ਦੀਆਂ ਆਵਾਜਾਂ ਆਈਆਂ। ਚੌਧਰੀ ਇਕਦਮ ਚੁੱਪ ਹੋ ਗਿਆ। ਉਸਨੇ ਬੰਦੂਕ ਕਿੱਲ੍ਹੇ ਉਪਰੋਂ ਲਾਹ ਕੇ ਮੂੜ੍ਹੇ ਦੀ ਓਟ ਨਾਲ ਖੜ੍ਹੀ ਕਰ ਲਈ। ਫਿਰ ਉਹਨਾਂ ਨੂੰ ਕਿਹਾ–'ਜਾਓ, ਚੌਕੰਨੇ ਰਹੋ। ਛੱਤਾਂ ਉਪਰ ਚੁਪ–ਚਪੀਤੇ ਮੋਰਚੇ ਬਣਾ ਲਓ। ਸਿੱਖਾਂ ਦੇ ਘਰਾਂ ਨੂੰ ਖ਼ਬਰ ਨਹੀਂ ਹੋਣੀ ਚਾਹੀਦੀ।'

ਸਾਰੇ ਮੁੜ ਪਏ।

–ਸੁਣੋ।' ਚੱਕੀ ਦੇ ਪੁੜ ਜਿਵੇਂ ਮੁੜ ਰਗੜ ਖਾ ਗਏ ਹੋਣ।

ਸਾਰੇ ਰੁਕ ਗਏ ਤੇ ਚੌਧਰੀ ਵਲ ਵੇਖਣ ਲੱਗੇ।

–ਮੁਟਿਆਰ ਕੁੜੀਆਂ ਨੂੰ ਕਹਿਣਾ, ਅਗਰ ਔਖੀ ਘੜੀ ਆਵੇ ਤਾਂ ਖੂਹ ਟੋਬੇ 'ਚ ਡੁੱਬ ਮਰਨ ਜਾਂ ਮੁਹਰਾ ਚੱਟ ਲੈਣ। ਪਰ ਸਿੱਖੜਿਆਂ ਦੇ ਹੱਥ ਨਾ ਆਉਣ।'

–ਚੌਧਰੀ ਜੀ, ਸੁਣਿਆਂ ਏ ਸਿੰਘ ਤੀਵੀਆਂ ਔਰ ਕੁੜੀਆਂ ਨੂੰ ਕੁਝ ਨਹੀਂ ਆਖਦੇ। ਧਨ–ਮਾਲ ਲੁਟਦੇ ਨੇ ਜਾਂ ਫਿਰ ਮਰਦਾਂ ਨੂੰ..........।'

–ਫਿਰ ਵੀ ਖ਼ਿਆਲ ਰੱਖੋ। ਮੂੰਹ–ਮੱਥੇ ਲਗਦੀਆਂ ਸੁਹਣੀਆਂ ਕੁੜੀਆਂ ਨੂੰ ਅੰਦਰੀਂ ਡੱਕ ਦਿਉ। ਬਾਹਰ ਨਾ ਨਿਕਲਣ ਬਹੁਤਾ।'

ਜਦ ਉਹ ਸਾਰੇ ਫਿਰ ਕੰਧਾਂ ਦੀ ਓਟ ਵਿਚ ਲੁਕ ਛਿਪ ਕੇ ਆਪਣੇ ਘਰਾਂ ਵੱਲ ਮੁੜ ਰਹੇ ਸਨ। ਕਰੀਮੂ ਜੁਲਾਹੇ ਨੇ ਧੀਮੀ ਸੁਰ 'ਚ ਕਿਹਾ–'ਧੀਆਂ ਤਾਂ ਧੀਆਂ ਈ ਹੁੰਦੀਆਂ ਨੇ, ਸੋਹਣੀਆਂ ਕਸੋਹਣੀਆਂ ਨਹੀਂ ਹੁੰਦੀਆਂ।'

–ਹੁਣ ਚੌਧਰੀ ਦਾ ਆਪਾਂ ਮੂੰਹ ਫੜ ਲੈਂਦੇ ? ' ਲੱਡਣ ਆਜੜੀ ਬੋਲਿਆ।

–ਚੌਧਰੀ ਨੇ ਆਪਣੀਆਂ ਧੀਆਂ ਤਾਂ ਮਲੇਰਕੋਟਲੇ ਭੇਜਤੀਆਂ ਭੂਆ ਕੋਲ।' ਬੂਟੇ ਨੇ ਦੱਸਿਆ।

–ਗਰੀਬ ਕੀਹਦੀ ਭੂਆ ਕੋਲ ਭੇਜਣ ? ' ਨਿਹਾਲੂ ਨੇ ਕਿਹਾ।

–ਚਲੋ, ਆਪਾਂ ਚੁਕੰਨੇ ਰਹੀਏ। ਪੂਰੀ ਮੁਸਤੈਦੀ ਨਾਲ ਪਹਿਰਾ ਦੇਈਏ। ਉਂ ਤਾਂ ਆਪਾਂ ਨੂੰ ਡਰ ਨਹੀਂਗਾ ਬਹੁਤਾ । ਬੰਦਾ ਸਿੰਘ ਗਰੀਬ–ਗੁਰਬਿਆਂ ਨੂੰ ਕੁਸ਼ ਨੀ ਆਖਦਾ। ਉਹ ਤਾਂ ਸੁਣਿਆ, ਜ਼ਮੀਨਾਂ ਹਲ ਵਾਹਕਾਂ ਨੂੰ ਵੰਡੀ ਜਾਂਦੈ। ਉਹਨੇ ਜੇ ਹੱਲਾ ਬੋਲਿਆ ਤਾਂ ਚੌਧਰੀ ਅਰਗਿਆਂ ਨੂੰ ਪਊਗਾ।' ਬੂਟਾ ਅਲੀ ਤ੍ਰਵੈਣੀ ਥੱਲੇ ਬੈਠਾ ਅਜਿਹੀਆਂ ਗੱਲਾਂ ਸੁਣਦਾ ਰਹਿੰਦਾ ਸੀ।

ਫਿਰ ਸਭਨਾਂ ਨੂੰ ਆਵਾਜ਼ ਸੁਣੀ ਜਿਵੇਂ ਘੋੜੇ ਦੌੜਦੇ ਜਾ ਰਹੇ ਹੋਣ। ਸਾਰੇ ਕਾਹਲੀ ਨਾਲ ਆਪਣੇ ਘਰੀਂ ਜਾ ਵੜੇ।

* * *

ਪਹਿਰ ਦਾ ਤੜਕਾ ਸੀ। ਤਾਬਾਂ ਹੁਣ ਠੀਕ ਸੀ। ਪੇਟ ਦਰਦ ਹਟ ਗਿਆ ਸੀ। ਉਸ ਨੇ ਉਠ ਕੇ ਚੱਕੀ ਝੋ ਲਈ। ਕਰੀਮੂ ਦੇ ਮੁਰਗਿਆਂ ਬਾਂਗਾਂ ਦੇਣੀਆਂ ਸ਼ੁਰੂ ਕਰ ਦਿੱਤੀਆਂ ਤਾਂ ਗੁਆਂਢੀ ਘਰਾਂ ਦੇ ਮੁਰਗੇ ਵੀ ਮੋੜਵਾਂ ਉੱਤਰ ਦੇਣ ਲੱਗੇ।

–ਤੂੰ ਹੁਣ ਇਕ ਦਿਨ ਠਹਿਰ ਜਾਂਦੀ। ਸਾਰੀ ਰਾਤ ਤਾਂ ਤੁਰੀ ਫਿਰਦੀ ਰਹੀ ਐਂ।' ਕਰੀਮੂ ਨੇ ਚੱਕੀ ਲਾਗੇ ਆ ਕੇ ਉੱਚੀ ਆਵਾਜ਼ ਵਿਚ ਕਿਹਾ।

–ਮੈਨੂੰ ਕੀ ਹੋਇਆ । ਠੀਕ ਐ ਹੁਣ। ਦੋ ਤਿੰਨ ਦਿਨਾਂ ਦਾ ਪੀਹ ਕੇ ਰੱਖ ਲੀਏ, ਫੇਰ ਪਤਾ ਨੀ ......ਜੇ ਸਿੱਖ ਆ ਪਏ ਤਾਂ।'

–ਅੱਲਾਹ ਅੱਲਾਹ ਕਰ। ਕੁਸ਼ ਨੀ ਕਹਿੰਦੇ ਆਪਾਂ ਨੂੰ ਸਿੱਖ। ਮੈਨੂੰ ਬੂਟਾ ਦਸਦਾ ਸੀ, ਉਹ ਗਰੀਬਾਂ ਨੂੰ ਕੁਸ਼ ਨੀ ਆਖਦੇ। ਡਰ ਹੋਊਗਾ ਤਾਂ ਚੌਧਰੀ ਨੂੰ ਹੋਊਗਾ। ' ਕਰੀਮੂ ਨੇ ਹੌਸਲੇ ਨਾਲ ਕਿਹਾ।

ਚੱਕੀ ਦਾ ਖੜਕਾ ਸੁਣਕੇ ਕੁੜੀ ਜਾਗ ਪਈ ਤਾਂ ਤਾਬਾਂ ਨੇ ਕਿਹਾ–' ਜਾਹ ਬੈਠ ਉਹਦੇ ਕੋਲ, ਮੈਂ ਸੇਰ ਦੋ ਸੇਰ ਪੀਹ ਲਵਾਂ।' ਕਰੀਮੂ ਕੁੜੀ ਦੀ ਚਾਰਪਾਈ ਵੱਲ ਤੁਰ ਗਿਆ। ਤਾਬਾਂ ਨੇ ਚੱਕੀ ਦਾ ਗੇੜਾ ਤੇਜ਼ ਕਰ ਦਿੱਤਾ।

* * *

–ਮੈਂ ਤਾਂ ਰਾਤ ਅੱਖਾਂ 'ਚ ਈ ਕੱਢਤੀ ਅੱਲ੍ਹਾ ਰੱਖੀਏ।' ਬੂਟਾ ਅਲੀ ਨੇ ਅੱਖਾਂ ਮਲਦਿਆਂ ਕਿਹਾ।

–ਤੂੰ ਗਲੀਆਂ 'ਚ ਫਿਰਦਾ ਰਿਹਾ, ਮੈਂ ਵਿਹੜੇ 'ਚ ਭੌਂਦੀ ਰਹੀ। ਮੈਂ ਕਿਹੜਾ ਸੁੱਤੀ ਆਂ।' ਆਖ ਕੇ ਅੱਲ੍ਹਾ ਰੱਖੀ ਗੜਵੀ ਲੈ ਕੇ ਬੱਕਰੀ ਚੋਣ ਜਾ ਲੱਗੀ।

ਹੌਲੀ ਹੌਲੀ ਸਾਰਾ ਪਿੰਡ ਜਾਗ ਪਿਆ। ਘਰਾਂ ਦੇ ਚੁੱਲ੍ਹਿਆਂ ਵਿਚੋਂ ਧੂੰਆਂ ਉਪਰ ਉਠਣ ਲੱਗਾ, ਕਾਂ ਚਿੜੀਆਂ, ਪਰਿੰਦੇ ਚੋਗ ਲਈ ਆਪਣੇ ਆਲ੍ਹਣੇ ਛੱਡ ਤੁਰੇ। ਪਿੰਡ ਦੇ ਲਹਿੰਦੇ ਵਲੋਂ

ਮਸੀਤ ਵਿਚੋਂ ਮੁੱਲਾਂ ਦੀ ਸਵੇਰ ਵਾਲੀ ਬਾਂਗ ਮੱਧਮ ਜਿਹੀ ਲੋਕਾਂ ਨੂੰ ਸੁਣੀ। ਕਿਸਾਨ ਖੇਤਾਂ ਵੱਲ ਕੰਮੀਂ-ਧੰਦੀਂ ਚੱਲ ਪਏ। ਚੌਧਰੀ ਦੀ ਹਵੇਲੀ ਦੇ ਦਰਵਾਜ਼ੇ ਅੱਗੇ ਲੱਠਮਾਰ ਆ ਖੜ੍ਹਾ। ਏਨੇ ਵਿਚ ਪੂਰੇ ਪਿੰਡ ਉਪਰ ਸੂਰਜ ਵੀ ਆਣ ਚੜ੍ਹਿਆ।

ਬਜ਼ੁਰਗ ਲੱਸੀਆਂ ਦੇ ਛੰਨੇ ਅਤੇ ਗੱਭਰੂ ਤਿਉੜਾਂ ਪੀ ਕੇ ਘਰਾਂ ਵਿਚੋਂ ਬਾਹਰ ਨਿਕਲੇ। ਹਰ ਪਾਸੇ ਰਾਤ ਵੇਲੇ ਲੰਘੇ ਓਪਰੇ ਘੋੜ ਸਵਾਰਾਂ ਦੀਆਂ ਗੱਲਾਂ ਹੋਣ ਲੱਗੀਆਂ। ਮੁਸਲਮਾਨ ਕਹਿੰਦੇ ਸਨ: ਰਾਤੀਂ ਸਿੰਘ ਆਏ ਹੋਣਗੇ। ਦੂਸਰੇ ਘਰਾਂ ਨੂੰ ਸ਼ੱਕ ਸੀ, ਲਾਹੌਰ ਵਲੋਂ ਸਿਪਾਹੀ ਆਏ ਹੋਣਗੇ। ਅਜੇ ਖੁਲ੍ਹ ਕੇ ਗੱਲਾਂ ਨਹੀਂ ਸਨ ਹੁੰਦੀਆਂ। ਹਰ ਕੋਈ ਇਕ ਦੂਸਰੇ ਦੇ ਮੂੰਹ ਨਾਲ ਮੂੰਹ ਜੋੜ ਕੇ ਗੱਲਾਂ ਕਰਦਾ।

* * *

ਚੱਕੀ ਤੋਂ ਵਿਹਲੀ ਹੋ ਕੇ ਤਾਬਾਂ, ਅੱਲ੍ਹਾ ਰੱਖੀ ਕੋਲ ਚਲੀ ਗਈ। ਅੱਲ੍ਹਾ ਰੱਖੀ ਉਦੋਂ ਆਪਣੀਆਂ ਬੱਕਰੀਆਂ ਨੂੰ, ਬੂਟੇ ਵਲੋਂ ਛਾਂਗ ਕੇ ਲਿਆਂਦੀ ਕਿੱਕਰਾਂ ਦੀ ਲੁੰਗ ਪਾ ਰਹੀ ਸੀ। ਮੇਮਣੇ ਉਸ ਦੇ ਦੁਆਲੇ-ਮੈਂ-ਮੈਂ-ਮੈਂ' ਕਰਦੇ ਟਪੂਸੀਆਂ ਲਾਉਂਦੇ ਫਿਰਦੇ ਸਨ। ਵਿਹੜੇ ਵਿਚ ਮੀਂਗਣਾਂ ਖਿਲਰੀਆਂ ਪਈਆਂ ਸਨ।

–ਅੱਲਾਹ ਰੱਖੀਏ, ਪਾਣੀ ਭਰਨ ਨੀ ਜਾਣਾ ਅੜੀਏ ? ' ਤਾਬਾਂ ਨੇ ਪੁੱਛਿਆ

–ਪਾਣੀ ਭਰ ਕੇ ਕਿਉਂ ਨੀ ਲਿਆਉਣਾ, ਸਾਰੇ ਤਾਂ ਘੜੇ ਖਾਲੀ ਪਏ ਐ।'

–ਚੱਲ ਫੇਰ, ਬਾਬੇ ਬੋਹੜ ਕਾ ਖੂਹ ਤਾਂ ਕਦੋਂ ਦਾ ਗਿੜੀ ਜਾਂਦੈ।' ਤਾਬਾਂ ਨੇ ਦੱਸਿਆ।

– ਕੀ ਸੱਚ, ਮਰਾਸੀ ਦੱਸਦਾ ਸੀ, ਤੂੰ ਰਾਤ ਸੱਚੀਂ ਵੇਖੇ ਸੀ ਘੋੜਿਆਂ ਆਲੇ ? ' ਅੱਲ੍ਹਾ ਰੱਖੀ ਦੇ ਚਿਹਰੇ ਉਪਰ ਡਰ ਸੀ।

–ਤੇ ਹੋਰ। ਮੇਰੇ ਤਾਂ ਅੜੀਏ ਮਰੋੜ ਉਠਿਆ ਰਾਤੀਂ। ਬੇਹੀ ਦਾਲ ਖਾਧੀ ਸੀ। ਮੈਂ ਤਾਂ ਭੱਜੀ ਨਿਆਈਆਂ ਵੱਲ। ਭੈਣੇ ਦਗੜ ਦਗੜ ਕਰਦੇ ਲੰਘਗੇ ਕੋਲੋਂ ਦੀ। ਮੇਰਾ ਤਾਂ ਉਤਲਾ ਸਾਹ ਉਤੇ, ਹੇਠਲਾ ਹੇਠਾਂ। ਮੈਂ ਤਾਂ ਓਵੇਂ ਭੱਜੀ ਅੱਧ ਵਿਚਾਲੇ। ਨਾਲਾ ਮੇਰੇ ਹੱਥ 'ਚ।'

–ਨੀ ਜਾਹ ਨੀ।' ਅੱਲਾ ਰੱਖੀ ਹੱਸਣ ਲੱਗੀ।

–ਨੀ ਤੈਨੂੰ ਹਾਸਾ ਔਂਦਾ। ਮੇਰੇ ਪ੍ਰਾਣ ਨਿਕਲਦੇ ਪਏ ਸੀ।' ਤਾਬਾਂ ਨੇ ਨਕਲੀ ਗੁੱਸਾ ਵਿਖਾਇਆ। ਫਿਰ ਉਸਨੂੰ ਅਚਾਨਕ ਯਾਦ ਆਇਆ ਬੋਲੀ- 'ਨੀ ਸੱਚ ਤੇਰਾ ਮਰਾਸੀ ਤਾਂ ਪਿੰਡ ਦੇ ਲੋਕਾਂ 'ਚ ਬੈਠਦਾ ਉਠਦਾ, ਭਲਾ ਸਿੱਖ ਮੁਸਲਮਾਨਾਂ ਨੂੰ ਕਾਹਤੋਂ ਮਾਰਨ ਲੱਗੇ ਨੇ ? '

–ਨੀ ਉਹ ਸਿੱਖਾਂ ਦਾ ਐ ਨਾ ਗੁਰੂ ਇਕ 'ਨੰਦਪੁਰ ਵਾਲਾ ? '

–ਓਹੀ ਹੋਣਾ, ਮੈਂ ਕਿਹੜਾ ਵੇਖਿਐ। ਮਰਾਸੀ ਦਸਦਾ ਸੀ, ਉਥੇ ਤ੍ਰਵੈਣੀ ਥੱਲੇ ਗੱਲਾਂ ਹੁੰਦੀਆਂ ਸੀ। ਸਰਹਿੰਦ ਵਾਲੇ ਸੂਬੇ ਦੀ ਫੌਜ ਨੇ ਗੁਰੂ ਦੇ ਚਾਰੇ ਪੁੱਤਰ ਮਾਰਤੇ।'

–ਹੈਂਅ ਲੋਹੜਾ ? ' ਤਾਬਾਂ ਦਾ ਡਰ ਨਾਲ ਮੂੰਹ ਅੱਡਿਆ ਗਿਆ।

–ਹੋਰ, ਦੋ ਤਾਂ ਬਾਹਲੇ ਨਿੱਕੇ ਸੀ, ਨੀਹਾਂ 'ਚ ਚਿਣਤੇ।'

–ਏਹ ਤਾਂ ਪਾਪ ਕੀਤਾ ਕੋਹੜਿਆਂ ਨੇ। ਚੰਦਰਿਓ ਮਾਸੂਮਾਂ ਦਾ ਕੀ ਦੋਸ਼ ਸੀ। ਲੜਨਾ ਸੀ ਤਾਂ ਵੱਡਿਆਂ ਨਾਲ ਲੜੋ।' ਤਾਬਾਂ ਝੋਰਾ ਕਰਨ ਲੱਗੀ।

–ਭੈਣੇ ਹੁਣ ਭੁਗਤੀ ਵੀ ਤਾਂ ਜਾਂਦੇ ਐ। ਸਰਹਿੰਦ ਵੱਲ ਕੋਈ ਬੰਦਾ ਸਿੰਘ ਭੇਜਿਆ ਐ ਸਿੱਖਾਂ ਦੇ ਗੁਰੂ ਨੇ। ਉਹ ਚੁਣ ਚੁਣ ਮੁਸਲਮਾਨਾਂ ਨੂੰ ਵੱਢੀ ਜਾਂਦੈ। ਸੁਣਿਆ ਐ, ਸਾਰੀ ਸਰਹਿੰਦ ਥੇਹ ਬਣਾਤੀ।'

–ਨੀ ਥੋਡੇ ਮਰ ਜਾਣ। ਇਹ ਸਰਹਿੰਦ ਕਿਧਰ ਹੋਈ ਅੱਲ੍ਹਾ ਰੱਖੀਏ ? ' ਤਾਬਾਂ ਦੇ ਮੂੰਹ ਉੱਪਰ ਡਰ ਸੀ।

–ਓਧਰੇ ਈ ਕਿਧਰੇ ਦਿੱਲੀ ਦੱਖਣ ਵੱਲ ਹੋਣੀ ਐ।'

–ਮੈਨੂੰ ਤਾਂ ਦਿੱਲੀ ਦਾ ਵੀ ਨੀ ਪਤਾ। ਚੱਲ ਆਪਾਂ ਪਾਣੀ ਭਰ ਲਿਆਈਏ, ਜੇ ਸਿੱਖਾਂ ਨੇ ਪਿੰਡ 'ਤੇ ਹਮਲਾ ਕਰਤਾ, ਫੇਰ ਪਤਾ ਨੀ ਕਿੰਨੇ ਦਿਨ ਤਿਹਾਏ ਮਰਨਾ ਪੈਣਾ।'

ਜਦੋਂ ਦੋਵੇਂ ਜਾਣੀਆਂ ਘੜੇ ਲੈ ਕੇ ਬਾਹਰ ਨਿਕਲੀਆਂ ਤਾਂ ਸਾਹਮਣਿਓਂ ਆਉਂਦਾ ਬੂਟਾ ਅਲੀ ਟੱਕਰ ਗਿਆ। ਅੱਲ੍ਹਾ ਰੱਖੀ ਨੇ ਉੱਚੀ ਆਵਾਜ਼ 'ਚ ਕਿਹਾ।

–ਘਰ ਨੂੰ ਜਾਹ ਛੇਤੀ । ਬੱਕਰੀਆਂ ਕੱਲੀਐਂ। ਮੈਂ ਪਾਣੀ ਲੈ ਕੇ ਆਈ।'

ਬੂਟਾ ਅਲੀ ਖੜ੍ਹਾ ਕੁਝ ਦੇਰ ਉਹਨਾਂ ਜਾਂਦੀਆਂ ਨੂੰ ਵੇਖਦਾ ਰਿਹਾ, ਫਿਰ ਆਪਣੇ ਘਰ ਦਾ ਖਿੜਕ ਖੋਲ੍ਹ ਕੇ ਘਰ ਅੰਦਰ ਚਲਿਆ ਗਿਆ।

* * *

ਰਾਤ ਵਾਲੀ ਘਟਨਾ ਨੂੰ ਪੈਰ ਲੱਗ ਗਏ ਤੇ ਉਹ ਪਿੰਡ ਦੇ ਹਰ ਘਰ ਗੇੜਾ ਦੇ ਕੇ ਪਿੰਡੋਂ ਬਾਹਰ ਨਿਕਲ ਗਈ।

ਦੁਪਹਿਰ ਵੇਲੇ ਤ੍ਰਵੈਣੀ ਹੇਠ ਖਾਸੀ ਭੀੜ ਜਮ੍ਹਾਂ ਹੋ ਗਈ। ਅੱਠ–ਦਸ ਤਾਂ ਪੱਕੇ ਹੀ ਹੁੰਦੇ ਸਨ, ਇਹਨਾਂ ਨੂੰ ਤਾਂ ਤ੍ਰਵੈਣੀ ਵੀ ਪਛਾਣਦੀ ਸੀ। ਪਰ ਅੱਜ ਤਾਂ ਹੱਦ ਹੋ ਗਈ। ਏਨਾ ਇੱਕਠ ਪਹਿਲੀ ਵਾਰ ਹੋਇਆ ਸੀ। ਸਭਨਾਂ ਦੇ ਚਿਹਰਿਆਂ ਉਪਰ ਜਗਿਆਸਾ ਸੀ। ਭੀੜ ਦੋ ਧਿਰਾਂ ਵਿਚ ਵੰਡੀ ਦਿਸਦੀ ਸੀ। ਇਕ ਧਿਰ ਚੜ੍ਹਦੀ ਕਲਾ ਵਿਚ ਸੀ, ਦੂਸਰੀ ਸਹਿਮੀ ਹੋਈ ਸੀ। ਨੱਥੂ ਅਮਲੀ ਅਤੇ ਬੂਟਾ ਅਲੀ ਵੀ ਅੱਜ ਆਹਮੋ–ਸਾਹਮਣੇ ਬੈਠੇ ਹੋਏ ਸਨ।'

ਚੌਧਰੀ ਸ਼ੇਰ ਖ਼ਾਨ ਨੇ ਬੂਟਾ ਅਲੀ ਨੂੰ ਉਚੇਚਾ ਭੇਜਿਆ ਹੋਇਆ ਸੀ। ਉਹ ਸੂਹ ਲਵੇ ਰਾਤ ਵੇਲੇ ਫਿਰਦੇ ਸਿੰਘ ਉਂਜ ਹੀ ਰਾਹਗੀਰ ਸਨ ਜਾਂ ਸੱਚ ਹੀ ਪਿੰਡ ਉਪਰ ਹਮਲਾ ਕਰਨ ਦੀ ਤਰਕੀਬ ਹੈ।

ਹੁਣ ਤਾਂ ਇਕ ਹੋਰ ਅਫਵਾਹ ਪਿੰਡ ਵਿਚ ਫੈਲ ਗਈ ਸੀ। ਰਾਤ ਸਮੇਂ ਘੋੜ ਸਵਾਰ ਬਾਬਾ ਬੋਹੜ ਸਿੰਘ ਦੇ ਘਰ ਆਏ ਸਨ।

ਤ੍ਰਵੈਣੀ ਹੇਠ ਕਾਂਵਾਂ ਰੌਲ਼ੀ ਸੀ। ਟੋਲੀਆਂ ਬਣ ਗਈਆਂ। ਕੋਈ ਗੁਰੂ ਦੀਆਂ ਗੱਲਾਂ ਕਰਨ ਲੱਗੇ, ਕੋਈ ਗੁਰੂ ਦੇ ਬੰਦੇ ਦੀਆਂ। ਕੋਈ ਦਿੱਲੀ ਦੇ ਬਾਦਸ਼ਾਹ ਦੀਆਂ। ਕੱਟੀ ਬਾਂਹ ਵਾਲਾ ਭੰਮਾ ਸਿੰਘ ਵੀ ਵਿਚ ਹੀ ਬੈਠਾ ਸੀ। ਕਿਸੇ ਦੇ ਕੁਝ ਪੱਲੇ ਨਹੀਂ ਸੀ ਪੈ ਰਿਹਾ।

–ਕੋਈ ਇਕ ਜਣਾ ਗੱਲ ਕਰੋ ਯਾਰ। ਕੀ ਜਾਭਾਂ ਦਾ ਭੇੜ ਕਰੀਂ ਜਾਨੇ ਓਂ ? ' ਫੂਲਾ ਸਿੰਘ ਰਾਮ ਰੌਲ਼ੇ ਤੋਂ ਦੁਖੀ ਹੋ ਗਿਆ। ਪਰ ਸੁਣਦਾ ਕੌਣ ਸੀ। ਸਾਰੇ ਧੂੜ ਵਿਚ ਟੱਟੂ ਭਜਾਈ ਜਾਂਦੇ ਸਨ। ਵਿਚੇ ਹੀ ਸਿੱਖਾਂ ਮੁਸਲਮਾਨਾਂ ਦੇ ਆਪਸੀ ਵੈਰ ਦੀਆਂ ਗੱਲਾਂ ਹੋਣ ਲੱਗੀਆਂ।

ਆਖ਼ਰ ਛੱਜੂ ਨਾਈ ਉਠ ਕੇ ਖੜ੍ਹਾ ਹੋ ਗਿਆ। ਦੋਵੇਂ ਹੱਥ ਜੋੜੇ– 'ਕਿਸੇ ਭੜੂਏ ਦੀ ਗੱਲ ਤਾਂ ਸੁਣ ਲੈਣ ਦਿਓ।'

ਸਾਰੇ ਚੁੱਪ ਹੋ ਗਏ।

–ਭੰਮਾ ਸਿਹਾਂ ਤੂੰ ਦੱਸ ਯਾਰ।' ਛੱਜੂ ਬੋਲਿਆ : 'ਤੂੰ ਤਾਂ ਲੜਾਈਆਂ ਵੀ ਲੜਕੇ ਆਇਐਂ। ਗੁਰੂ ਦੇ ਬੰਦੇ ਬੰਦਾ ਸਿੰਘ ਨੂੰ ਵੀ ਤੂੰ ਵੇਖਿਐ। ਇਹ ਸਿੱਖ ਤੇ ਮੁਸਲਮਾਨ ਇੱਟ–ਕੁੱਤੇ ਆਲਾ ਵੈਰ ਕਾਹਤੋਂ ਵਿੱਢੀ ਬੈਠੇ ਐ ? ਭਰਾਵਾਂ ਆਂਗੂ ਰਹਿ ਨੀ ਸਕਦੇ ? ਆਪਾਂ ਵੀ ਪਿੰਡਾਂ 'ਚ ਰਹਿੰਨੇ ਈ ਐਂ।

ਆਹ ਬੈਠਾ ਬੂਟਾ ਮਰਾਸੀ। ਪੁਛਲੋ, ਕਦੇ ਇਹਦੇ ਨਾਲ ਦਰੈਤ ਕੀਤੀ ਐ ? ਕੀਤੀ ਐ ਦਰੈਤ ਕਦੇ, ਤੂੰ ਦੱਸ ਵਈ ਬੂਟਿਆ।' ਛੱਜੂ ਨਾਈ ਨੇ ਬੂਟੇ ਵੱਲ ਬਾਂਹ ਕੀਤੀ।

–ਅਲ੍ਹਾ ਨੂੰ ਜਾਨ ਦੇਣੀ ਐ, ਪਰ੍ਹੋਂ ਸੁਣਦੀ ਐ। ਮੈਂ ਤਾਂ ਕਦੇ ਕੋਈ ਫ਼ਰਕ ਦੇਖਿਆ ਨੀ।' ਤੜਕੇ ਉਠਕੇ ਸਾਰੇ ਨਗਰ ਦੀ ਸੁੱਖ ਮੰਗੀਦੀ ਐ।' ਬੂਟੇ ਨੇ ਦੋਵੇਂ ਹੱਥ ਕੰਨਾਂ ਨੂੰ ਛੁਹਾਕੇ ਆਖਿਆ

–ਭੰਮਿਆ, ਤੈਨੂੰ ਕੀ ਲਗਦੈ ? ' ਬਾਬਾ ਬੋਹੜ ਸਿੰਘ ਨੇ ਪੁੱਛਿਆ।

–ਕਾਹਦਾ ਬਾਬਾ ? ' ਭੰਮਾ ਬੂਟੇ ਦੀਆਂ ਗੱਲਾਂ 'ਚ ਉਲਝ ਗਿਆ ਸੀ।

–ਛੱਜੂ ਵਾਲੀ ਗੱਲ ਦਾ।'

–ਗੱਲ ਇਹ ਐ ਬਾਬਾ, ਜਿਹੜਾ ਕੁਸ਼ ਮੈਂ ਉਥੇ ਵੇਖਿਆ ਸੁਣਿਆ। ਪਹਿਲੀ ਤਾਂ ਗੱਲ ਇਹ ਹੈ ਸੋਚਣ ਵਾਲੀ, ਐਡੀ ਵੱਡੀ ਹਕੂਮਤ ਨਾਲ ਸਿੰਗ ਫਸਾਉਣੇ ਕੋਈ ਸੌਖੀ ਗੱਲ ਨੀ ਹੈ। ਇਹ ਤਾਂ ਆਪਣੇ ਗੁਰੂ ਵਰਗਾ ਜਾਂ ਗੁਰੂ ਦੇ ਬੰਦੇ ਵਰਗਾ ਈ ਕੋਈ ਸਿਰਲੱਥ ਸੂਰਮਾ ਮੁਗਲਾਂ ਨਾਲ ਲੜਨ ਬਾਰੇ ਸੋਚ ਸਕਦਾ । ਨਾਂਮ ਤਾਂ ਓਥੇ ਹੋਰ ਵੀ ਸੁਣੇ ਨੇ, ਹੈਗੇ ਨੇ ਯੋਧੇ। ਬਾਜ਼ ਸਿੰਘ ਐ, ਇਕ ਬਾਬਾ ਐ ਬਿਨੋਦ ਸਿੰਘ ਹੋਰ ਵੀ ਨੇ ਫਤੇਹ ਸਿੰਘ, ਰਾਮ ਸਿੰਘ। ਪਰ ਬੰਦਾ ਸਿੰਘ ਤਾਂ ਬੰਦਾ ਸਿੰਘ ਈ ਐ ਫਿਰ। ਬਾਬਾ ਸਿਹਾਂ ਉਥੇ ਤਾਂ ਸਿੰਘਾਂ 'ਚ ਆਮ ਹੀ ਗੱਲਾਂ ਹੁੰਦੀਐ ਰੋਜ਼ ਵਾਂਗੂ ਈ, ਬਈ ਗੁਰੂ ਨੇ ਅੰਮ੍ਰਿਤ ਛਕਾ ਕੇ ਡਰਪੋਕਾਂ ਨੂੰ ਵੀ ਸ਼ੇਰ ਬਣਾਤਾ। ਮੁਸਲਮਾਨ ਹਾਕਮ ਕਹਿੰਦੇ ਸਨ ਸਾਡੇ ਰਾਜ ਵਿਚ ਕੋਈ ਘੋੜੇ ਉਪਰ ਨੀ ਚੜ੍ਹ ਸਕਦਾ, ਕੋਈ ਪਗੜੀ ਨੀ ਬੰਨ੍ਹ ਸਕਦਾ, ਕੋਈ ਹਥਿਆਰ ਨੀ ਰੱਖ ਸਕਦਾ। ਗੁਰੂ ਨੇ ਖਾਲਸਾ ਬਣਾ ਕੇ ਸਭੋਂ ਕੁਸ਼ ਕੀਤਾ। ਥੋਨੂੰ ਪਤੈ ? ' ਭੰਮਾ ਸਿੰਘ ਤ੍ਰਵੈਣੀ ਹੇਠ ਜੁੜੇ ਇਕੱਠ ਵਲ ਝਾਕਿਆ।

–ਐਨਾ ਤਾਂ ਪਤਾ ਐ ਬਈ ਗੁਰੂ ਨੇ ਸਿੰਘ ਸਜਾ – ਤੇ ਪਰ ਹਾਅ ਤੇਰੀਆਂ ਦੂਜੀਆਂ ਗੱਲਾਂ ਦਾ ਗਿਆਨ ਨਹੀਂ ਸੀ ਭੰਮਿਆ।' ਫੂਲਾ ਸਿੰਘ ਨੇ ਸੱਚ ਬੋਲਿਆ।

–ਹੋਰ ਬੜੀਆਂ ਗੱਲਾਂ ਨੇ ਬਾਬਾ ਗਰੀਬਾਂ ਤੇ ਛੋਟੀ ਜਾਤ ਵਾਲਿਆਂ ਨੂੰ ਬਰਾਬਰ ਬਿਠਾਇਆ, ਬਰਾਬਰ ਬਿਠਾ ਕੇ ਲੰਗਰ ਛਕਾਇਆ। ਹੁਣ ਬੰਦਾ ਸਿੰਘ ਵੀ ਏਹੀ ਕਰੀ ਜਾਂਦੈ। ਚੜੇ ਚੌਧਰੀਆਂ ਦੀਆਂ ਜ਼ਮੀਨਾਂ ਖੋਹ ਕੇ ਵਾਹੁਣ-ਬੀਜਣ ਆਲਿਆਂ 'ਚ ਵੰਡ ਦਿੰਦੈ। ਹਾਕਮਾਂ ਨੂੰ ਇਹ ਗੱਲ ਕਿਵੇਂ ਰਾਸ ਆਊਗੀ ਭਲਾ ? ' ਭੰਮੇ ਦੀ ਵੱਢੀ ਬਾਂਹ ਫਿਰ ਫਰਕਣ ਲੱਗੀ।

–ਸਹੀ ਐ ਤੇਰੀ ਗੱਲ ਭੰਮਾ ਸਿਹਾਂ ਹਾਕਮ ਕਿਵੇਂ ਜਰ ਲੈਣਗੇ। ' ਪਿਛੇ ਬੈਠਾ ਬੋਤਾ ਸਿੰਘ ਦਾ ਗੁਆਂਢੀ ਲੱਧਾ ਸਿੰਘ ਬੋਲਿਆ

–ਪਰ ਤਾਇਆ ਲੱਧਾ ਸਿਹਾਂ, ਇਕ ਗੱਲ ਮੇਰੇ ਖ਼ਾਨੇ 'ਚ ਨੀ ਪੈਂਦੀ। ਦਿੱਲੀ ਵਾਲੇ ਰਾਜੇ ਦਾ ਕੋਈ ਰੌਲਾ ਹੋਊ ਗੁਰੂ ਨਾਲ। ਪੰਗਾ ਉਹ ਬੰਦਾ ਸਿੰਘ ਨਾਲ ਲਈ ਜਾਂਦੈ। ਜਾਣੀ ਘਾਣੀ ਕੀਐ ਇਹ ? ' ਨੱਥੂ ਅਮਲੀ ਨੇ ਪੈਰਾਂ ਭਾਰ ਹੁੰਦਿਆਂ ਕਿਹਾ।

–ਇਹ ਗੱਲ ਤਾਂ ਭੰਮਾ ਦੱਸੂ, ਇਹ ਉਥੋਂ ਆਇਐ।'

–ਗੱਲ ਇਹ ਐ, ਨੱਥਿਆ ਚਾਚਾ, ਇਹ ਬੰਦਾ ਸਿੰਘ ਬਹਾਦਰ ਵੀ ਜਾਣੀ ਗੁਰੂ ਦਾ ਰੂਪ ਈ ਐ। ਦੇਖ਼ਣੀ ਪਾਖਣੀ ਸਾਵਾਂ ਗੁਰੂ। ਮੁਸਲਮਾਨ ਤਾਂ ਉਹਨੂੰ ਗੁਰੂ ਈ ਸਮਝਦੇ ਐ। ਗੁਰੂ ਦਾ ਆਸ਼ੀਰਵਾਦ ਲੈ ਕੇ ਈ ਬੰਦਾ ਸਿੰਘ ਏਧਰ ਆਇਐ, ਪੰਜਾਬ ਵੱਲ। ਗੁਰੂ ਨੇ ਆਪਣੇ ਪੰਜ ਤੀਰ ਵੀ ਉਹਨੂੰ ਭੇਂਟਾ ਕੀਤੇ ਨੇ। ਸੂਰਮੇ ਨੇ ਆਉਂਦਿਆਂ ਹੀ ਛੋਟੇ ਸ਼ਾਹਬਜ਼ਾਦਿਆਂ ਦਾ ਬਦਲਾ ਲੈ ਲਿਆ ਸਰਹਿੰਦੇ ਦੇ ਸੂਬੇ ਤੋਂ। ਘੋੜੇ ਦੇ ਪਿੱਛੇ ਬੰਨ੍ਹ ਕੇ ਘੜੀਸਿਆ ਨਵਾਬ ਨੂੰ, ਜਿਹੜਾ ਕਦੇ ਹਾਥੀ ਉਪਰੋਂ ਹੇਠਾਂ ਨੀ ਸੀ ਉਤਰਦਾ।'

–ਸੱਚੀਂ ਏਵੇਂ ਹੋਇਆ ਭੰਮਿਆ ? ’ ਇਕੱਠ ਵਿਚੋਂ ਇਕ ਗੱਭਰੂ ਬੋਲਿਆ।

–ਜਵਾਂ ਈ ਏਵੇਂ ਹੋਇਆ ਭਰਾਵਾ। ਚਪੜਚਿੜੀ ਦੇ ਮੈਦਾਨ ’ਚ ਹੋਈ ਸੀ ਲੜਾਈ। ਉਹਦੇ ’ਚ ਮਾਰਿਆ ਗਿਆ ਲੋਥ ਟੰਗਤੀ ਇਕ ਜੰਡ ਨਾਲ। ਫੌਜ ਭੱਜਗੀ ਓਹਦੀ ਸੁੱਟ ਕੇ ਹਥਿਆਰ । ਸਿੰਘਾਂ ਨੇ ਛੱਡੇ ਜੈਕਾਰੇ ਮੈਦਾਨ ’ਚ।’

–ਵਾਹ ਉਏ ਮਾਂ ਦਿਆ ਸ਼ੇਰਾ। ਨਹੀਂ ਜੰਮਣਾ ਤੇਰੇ ਜਿਹਾ।’ ਬੋਹੜ ਸਿੰਘ ਬੋਲਿਆ–‘ ਨਹੀਂ ਰੀਸਾਂ ਤੇਰੀਆਂ ਬੰਦਾ ਸਿਹੁ ਬਹਾਦਰਾ। ਪਰ ਆਹ ਜ਼ਮੀਨਾਂ ਵੰਡਣ ਆਲੀ ਗੱਲ ਸੱਚੀ ਐ ਭੰਮਿਆ ? ’

–ਬਾਬਾ ਜਵਾਂ ਸੱਚੀ। ਸੂਰਜ ਚੜ੍ਹਨ ਤੇ ਛਿਪਣ ਵਰਗੀ। ਬੰਦਾ ਸਿੰਘ ਤਾਂ ਜਿਵੇਂ ਹੀ ਕਬਜ਼ਾ ਕਰਦਾ ਐ, ਇਲਾਕੇ ’ਤੇ, ਨਾਲ ਦੀ ਨਾਲ ਮੁਜਾਰਿਆਂ ਨੂੰ ਮਾਲਕੀ ਦੇ ਫੁਰਮਾਨ ਜਾਰੀ ਕਰ ਦਿੰਦੈ। ਫਿਰ ਮਜਾਲ ਐ ਕਿਸੇ ਚੌਧਰੀ ਦੀ ਮੁਜਾਰੇ ਨੂੰ ਜ਼ਮੀਨ ਦਾ ਮਾਲਕ ਨਾ ਮੰਨੇ। ਤਾਇਆ ਤੈਨੂੰ ਹੋਰ ਦੱਸਾਂ, ਇਕ ਗੁਰੂ ਘਰ ਦੇ ਪ੍ਰੇਮੀ ਨੀਵੀਂ–ਜਾਤ ਵਾਲੇ ਨੂੰ ਬੰਦਾ ਸਿੰਘ ਨੇ ਖਾਲਸਾ ਪੰਚਾਇਤ ਦਾ ਮੁਖੀਆ ਬਣਾਤਾ। ਜਦੋਂ ਉਹ ਪਿੰਡ ਗਿਆ ਤਾਂ ਵੱਡੇ ਵੱਡੇ ਚੌਧਰੀ, ਜਾਗੀਰਦਾਰ ਉਸਦੇ ਮੂਹਰੇ ਹੱਥ ਜੋੜ ਕੇ ਖੜ੍ਹੇ ਹੋ ਗਏ। ਬੰਦਾ ਸਿੰਘ ਨੇ ਤਾਂ ਚੂੜ੍ਹੇ, ਚਮਾਰਾਂ ਨੂੰ ਜੱਥੇਦਾਰ ਤੇ ਹਾਕਮ ਥਾਪਤਾ।’

–ਵਾਹ ਉਏ ਬਹਾਦਰਾ। ਬਾਣੀ ਕਹਿੰਦੀ ਐ, .......ਜਨਨੀ ਜਣੇ ਤਾਂ ਭਗਤ ਜਨ ਜਾਂ ਦਾਤਾ ਜਾਂ ਸੂਰ। ਸੂਰਾ ਜੰਮਿਆ ਵਈ ਮਾਂ ਨੇ। ਅਸ਼ਕੇ ਬਈ ਤੇਰੇ।’ ਕਹਿੰਦਿਆਂ ਫੂਲਾ ਸਿੰਘ ਨੇ ਧਰਤੀ ਨਮਸਕਾਰੀ ।

ਉਦੋਂ ਹੀ ਇਕ ਗਿਆਰਾਂ ਕੁ ਸਾਲਾਂ ਦਾ ਮੁੰਡਾ ਹੌਂਕਦਾ ਆਇਆ, ਜਿਵੇਂ ਦੂਰੋਂ ਨੱਠਦਾ ਆਇਆ ਹੋਵੇ।.......‘ਉਏ ਬਾਬਾ ਰੋਹੀਆਂ ਵਾਲੇ ਖੇਤਾਂ ਵੰਨੀਓਂ ਪਸਾਹੀ ਲੰਘੇ ਜਾਂਦੇ ਐ।’

–ਕਿਧਰ ਨੂੰ ਜਾਂਦੇ ਸੀ ? ’ ਬੋਤਾ ਸਿੰਘ ਨੇ ਕਾਹਲੀ ਨਾਲ ਪੁੱਛਿਆ।

–ਮੈਂ ਕਿਹੜਾ ਪੁੱਛਿਐ ? ਮੈਂ ਤਾਂ ਵੇਖਦਾ ਈ ਡਰਦਾ ਭੱਜ ਆਇਆ। ਧੂੜ ਉਡਦੀ ਸੀ। ਬਰਛੇ ਈ ਬਰਛੇ ’ਤਾਂਹ ਨੂੰ ਖੜ੍ਹੇ।’ ਮੁੰਡੇ ਦਾ ਚਿਹਰਾ ਪੂਰਾ ਡਰਿਆ ਹੋਇਆ ਸੀ।

–ਘੋੜਿਆਂ ’ਤੇ ਸੀ ਕਿ ਪੈਦਲ ? ’

–ਘੋੜਿਆਂ ’ਤੇ ਬਾਬਾ ਘੋੜਿਆਂ ’ਤੇ।’

–ਲੜਾਈ ਤਾਂ ਏਥੇ ਵੀ ਹੋਊ ਬਾਬਾ।’ ਭੰਮਾ ਬੋਲਿਆ।

–ਹੁਣ ਪਤਾ ਨੀ ਖਾਲਸਾ ਫੌਜ ਐ ਕਿ ਦਿੱਲੀ ਵਾਲੇ ਬਾਦਸ਼ਾਹ ਦੀ ....।’ ਬੋਹੜ ਸਿੰਘ ਦੇ ਚਿਹਰੇ ਉਪਰ ਚਿੰਤਾ ਉੱਭਰ ਆਈ।

–ਚਲੋ ਵੇਲੇ ਨਾਲ ਘਰ ਪਹੁੰਚੋ ਭਾਈ। ਜੋ ਭਾਵੇ ਕਰਤਾਰ ।’ ਫੂਲਾ ਸਿੰਘ ਢਿੱਲਾ ਜਿਹਾ ਬੋਲਿਆ।

ਸਾਰਿਆਂ ਦੇ ਚਿਹਰਿਆਂ ਉਪਰ ਫ਼ਿਕਰ ਸੀ। ਸਾਰੇ ਹੀ ਉਠ ਖੜ੍ਹੇ। ਕੋਈ ਆਪਣੀ ਤਹਿਮਤ, ਕੋਈ ਆਪਣਾ ਸਾਫਾ ਝਾੜਦਾ ....ਆਪਣੇ ਆਪਣੇ ਘਰ ਨੂੰ ਤੁਰ ਪਿਆ।

-----0-----

ਬਹਾਦਰ ਸ਼ਾਹ ਦੇ ਫ਼ੁਰਮਾਨ ਉਪਰ ਪੂਰੇ ਹਿੰਦ ਦੀਆਂ ਫ਼ੌਜਾਂ ਹਿੱਲ ਤੁਰੀਆਂ। ਦੂਰ ਦੀ ਸੋਚ ਕੇ ਬਾਦਸ਼ਾਹ ਨੇ ਗੁਰੂ ਪਤਨੀ ਮਾਤਾ ਸੁੰਦਰੀ ਦੇ ਮੁਤਬੰਨੇ ਪੁੱਤਰ ਅਜੀਤ ਸਿੰਘ ਨੂੰ ਅਕਾਲ ਤਖ਼ਤ ਦਾ ਪ੍ਰਬੰਧਕ ਥਾਪ ਦਿੱਤਾ ਤੇ ਪਹਿਲੇ ਪ੍ਰਬੰਧਕ ਭਾਈ ਮਨੀ ਸਿੰਘ ਨੂੰ ਬਰਖ਼ਾਸਤ ਕਰ ਦਿੱਤਾ। ਇਹ ਵਾਕਿਆ ਸੰਮਤ 1767* ਦੇ ਅੱਸੂ ਮਹੀਨੇ ਦਾ ਹੈ।

ਏਡੀ ਵੱਡੀ ਤਿਆਰੀ ਕਰਕੇ ਬਾਦਸ਼ਾਹ ਨੇ ਫੀਰੋਜ਼ਖ਼ਾਨ ਮੇਵਾਤੀ ਨੂੰ ਭਾਰੀ ਲਾਮ-ਲਸ਼ਕਰ ਦੇ ਕੇ ਬੰਦਾ ਸਿੰਘ ਨੂੰ ਸਜ਼ਾ ਦੇਣ ਲਈ ਰਵਾਨਾ ਕੀਤਾ। ਫੀਰੋਜ਼ਖਾਨ ਦੇ ਇਸ਼ਾਰੇ 'ਤੇ ਜਦ ਕੂਚ ਦਾ ਬਿਗਲ ਵੱਜਿਆ, ਉਸ ਵੇਲੇ ਉਸ ਕੋਲ ਲਗਭਗ 15 ਹਜ਼ਾਰ ਪੈਦਲ, ਦੋ ਹਜ਼ਾਰ ਘੋੜ ਸਵਾਰ ਅਤੇ ਦੋ ਹਜ਼ਾਰ ਦੇ ਹੀ ਕਰੀਬ ਤੀਰ ਅੰਦਾਜ਼ ਸਨ। ਹੋਰ ਵੀ ਸਨ, ਰਸੋਈਏ, ਲੁਹਾਰ, ਹਕੀਮ, ਜੰਗੀ ਕਾਸਦ।

ਕੂਚ ਕਰਨ ਦੇ ਸਮੇਂ ਬਾਦਸ਼ਾਹ ਦੇ ਵਜ਼ੀਰ ਮੁਨੀਅਮ ਖ਼ਾਨ ਨੇ ਪੁੱਛਿਆ-'ਜਹਾਂ ਪਨਾਹ, ਇਕ ਬਾਗ਼ੀ ਗੁਰੂ ਲਈ ਏਨੀ ਫੌਜ ਵਾਜਬ ਹੈ?'

-ਅਸੀਂ ਮਹਿਸੂਸ ਕਰ ਰਹੇ ਹਾਂ, ਫੌਜ ਅਜੇ ਵੀ ਘੱਟ ਹੈ। ਇਹਨਾਂ ਵਿਚ ਦੋ ਹਜ਼ਾਰ ਬੰਦੂਕਚੀ ਸ਼ਾਮਲ ਕਰੋ ਔਰ ਤੋਪਖਾਨਾ ਵੀ ਭੇਜੋ। ਹਰ ਰੋਜ਼ ਦੇ ਖਰਚੇ ਲਈ ਜਿੰਨਾ ਵੀ ਫੀਰੋਜ਼ਖ਼ਾਨ ਮੰਗ ਕਰਦਾ ਹੈ, ਉਹ ਦਿਓ। ਫੀਰੋਜ਼ਖ਼ਾਨ ਨੂੰ ਕਹੋ, ਉਹ ਅੱਗੇ ਅੱਗੇ ਚੱਲੇ ਔਰ ਅਸਾਂ ਨੂੰ ਹਰ ਰੋਜ਼ ਦੀ ਖ਼ਬਰ ਭੇਜਦਾ ਰਹੇ। ਅਸੀਂ ਪਾਨੀਪਤ ਰੁਕਾਂਗੇ। ਇਹ ਗੱਲ ਫੀਰੋਜ਼ਖ਼ਾਨ ਨੂੰ ਨਹੀਂ ਦੱਸਣੀ, ਉਸ ਨੂੰ ਕਹਿਣਾ, ਸ਼ਹਿਨਸ਼ਾਹ ਦੀਆਂ ਫੌਜਾਂ ਪਿੱਛੇ ਆ ਰਹੀਆਂ ਹਨ।' ਬਾਦਸ਼ਾਹ ਨੇ ਆਪਣੇ ਵਜ਼ੀਰ ਵੱਲ ਭੇਦ-ਭਰਿਆ ਝਾਕਦਿਆਂ ਕਿਹਾ।

ਮੁਨੀਅਮ ਖ਼ਾਨ ਸਭ ਸਮਝਦਾ ਸੀ। ਬਹਾਦਰ ਸ਼ਾਹ ਸਦਾ ਹਿਫਾਜ਼ਤੀ ਪੜਾਅ ਉਪਰ ਜਾਂ ਹਿਫਾਜ਼ਤੀ ਘੇਰੇ ਵਿਚ ਰਹਿੰਦਾ ਸੀ। ਉਹ ਚੁੱਪ ਰਿਹਾ।

ਮੌਸਮ ਵਿਚ ਗਰਮੀ ਹੁਣ ਵਧੇਰੇ ਨਹੀਂ ਸੀ ਰਹੀ। ਸਵੇਰੇ ਅਤੇ ਸ਼ਾਮ ਵੇਲੇ ਪਹਿਲਾਂ ਵਾਂਗ ਗਲ-ਘੋਟੂ ਹੁੰਮਸ ਨਹੀਂ ਸੀ ਹੁੰਦੀ। ਹਵਾ ਨਾ ਵੀ ਵਗਦੀ ਹੋਵੇ ਤਾਂ ਜੀ ਨਹੀਂ ਸੀ ਘਬਰਾਉਂਦਾ। ਅਜਿਹੇ ਮੌਸਮ ਵਿਚ ਫੀਰੋਜ਼ਖ਼ਾਨ ਬੰਦਾ ਸਿੰਘ ਦੇ ਜਿੰਦਾ ਜਾਂ ਮੁਰਦਾ ਪਕੜਨ ਲਈ ਰਵਾਨਾ ਹੋ ਗਿਆ।

ਘੋੜੇ ਊਠ, ਬੈਲਗੱਡੀਆਂ ਅਤੇ ਪੈਦਲ ਸਿਪਾਹੀਆਂ ਦੀ ਉਡਾਈ ਧੂੜ ਦੇ ਬੱਦਲ ਅਸਮਾਨ ਵੱਲ ਉਠਣ ਲੱਗੇ। ਪਿੰਡਾਂ ਵਿਚੋਂ ਦੀ ਲੰਘਣ ਸਮੇਂ ਲੋਕ ਕੌਤੂਹਲ ਨਾਲ ਸਿਪਾਹੀਆਂ ਵੱਲ ਵੇਖਦੇ। ਬੱਚੇ ਡਰ ਕੇ ਮਾਂਵਾਂ ਦੀਆਂ ਕੱਛਾਂ ਵਿਚ ਮੂੰਹ ਲੁਕਾਉਂਦੇ । ਰਸਤੇ ਵਿਚ ਘੋੜੇ ਊਠ ਬੇਕਾਬੂ ਹੋਕੇ ਕਿਸਾਨਾਂ ਦੀਆਂ ਫਸਲਾਂ ਨੂੰ ਮੂੰਹ ਮਾਰਦੇ ਤੇ ਜਿਥੋਂ ਦੀ ਲੰਘਦੇ ਆਹਣ ਵਾਂਗ ਸਾਰੀ ਹਰਿਅਵਲ ਚਟਮ ਕਰ ਜਾਂਦੇ। ਪਿਛੋਂ ਕਿਸਾਨ ਸਿਰ ਪਿੱਟਦੇ ਰਹਿ ਜਾਂਦੇ।

---

* 26 ਦਸੰਬਰ 1710

ਪਾਣੀਪਤ ਤੱਕ ਪੁੱਜਦਿਆਂ ਸੂਰਜ ਢਲ ਗਿਆ। ਸਿਪਾਹੀ ਥੱਕੇ ਹੋਏ ਸਨ। ਮੂੰਹ ਸਿਰ ਘੱਟੇ ਨਾਲ ਭਰੇ ਹੋਏ ਸਨ। ਫੀਰੋਜ਼ਖ਼ਾਨ ਨੇ ਹੁਕਮ ਦਿੱਤਾ-' ਏਥੇ ਹੀ ਪੜਾਅ ਕੀਤਾ ਜਾਏ। '

ਫੌਰਨ ਸਭਨਾਂ ਨੇ ਆਪਣਾ ਆਪਣਾ ਕੰਮ ਸੰਭਾਲ ਲਿਆ। ਜਿਵੇਂ ਉਹ ਇਸ ਹੁਕਮ ਦੀ ਉਡੀਕ ਵਿਚ ਹੋਣ ਤੇ ਉਹਨਾਂ ਨੂੰ ਡਰ ਹੋਵੇ-ਫੀਰੋਜ਼ਖ਼ਾਨ ਆਪਣਾ ਇਰਾਦਾ ਬਦਲ ਨਾ ਲਵੇ।

ਤੰਬੂਆਂ ਲਈ ਬਾਂਸ ਗੱਡੇ ਜਾਣ ਲੱਗੇ। ਸਭ ਤੋਂ ਪਹਿਲਾਂ ਫ਼ੀਰੋਜ਼ਖ਼ਾਨ ਲਈ ਖ਼ੇਮਾ ਤਿਆਰ ਕੀਤਾ ਗਿਆ। ਘੋੜਿਆਂ, ਊਠਾਂ ਅਤੇ ਹੋਰ ਜਾਨਵਰਾਂ ਉਪਰੋਂ ਤੰਗ ਪੈੜੇ ਖੋਲ੍ਹੇ ਗਏ। ਫਿਰ ਜਿਥੇ ਕਿਸੇ ਨੂੰ ਥਾਂ ਮਿਲਿਆ, ਆਪਣੇ ਆਪਣੇ ਹਥਿਆਰ ਰੱਖ ਕੇ ਥਕੇਵਾਂ ਲਾਹੁਣ ਲੱਗੇ। ਸ਼ਾਹੀ ਰਸੋਈਏ ਰਾਤ ਦਾ ਭੋਜਨ ਤਿਆਰ ਕਰਨ ਵਿਚ ਰੁੱਝ ਗਏ। ਉਚਿਆਂ ਬਾਂਸਾਂ ਉਪਰ ਹੈਦਰੀ ਝੰਡੇ ਝੁਲਾ ਦਿੱਤੇ ਗਏ। ਪਾਣੀਪਤ ਦੇ ਬਾਹਰ ਰੋਹੀ ਬੀਆਬਾਨ ਵਿਚ ਘੋੜੇ ਹਿਣਕਣ ਲੱਗੇ, ਖੋਤੇ-ਖੱਚਰਾਂ ਇਕ ਦੂਸਰੇ ਵੱਲ ਟੀਟਣੇ ਮਾਰਨ ਲੱਗੇ। ਮਸਤੀ ਵਿਚ ਆਏ ਬੋਤੇ ਮੱਘੇ ਕੱਢਣ ਲੱਗੇ। ਬੁੱਕਣ ਲੱਗੇ। ਕੁਝ ਹੀ ਘੜੀਆਂ ਵਿਚ ਪਾਣੀਪਤ ਦੇ ਬਾਹਰ ਇਕ ਨਗਰ ਵਸ ਗਿਆ।

ਫੀਰੋਜ਼ਖ਼ਾਨ ਮੇਵਾਤੀ ਅਤੇ ਉਸਦੇ ਮਤਾਹਿਤ ਸਿਪਾਹ-ਸਲਾਰ ਸਿੰਘਾਂ ਉਪਰ ਹਮਲਾ ਕਰਨ ਦੀਆਂ ਤਰਕੀਬਾਂ ਬਨਾਉਣ ਲੱਗੇ। ਅਜੇ ਉਹਨਾਂ ਦੀ ਗੁਫਤਗੂ ਜਾਰੀ ਸੀ, ਇਕ ਹਰਕਾਰੇ ਨੇ ਪਹਿਰੇਦਾਰ ਰਾਹੀਂ ਜ਼ਰੂਰੀ ਖ਼ਬਰ ਦੇਣ ਲਈ ਆਗਿਆ ਮੰਗੀ।

ਝੱਟ ਆਗਿਆ ਮਿਲ ਗਈ। ਹਰਕਾਰਾ ਅੰਦਰ ਲੰਘਿਆ। ਇਕ ਵਿੱਥ ਉਪਰ ਖੜ੍ਹਕੇ ਅੱਧਾ ਝੁਕਦਿਆਂ ਸਲਾਮ ਆਖੀ। ਨਾਲ ਹੀ ਬੋਲਿਆ-'ਹਜ਼ੂਰ , ਫੌਜਦਾਰ ਬਾਜਿਦਖ਼ਾਨ, ਬਾਦਸ਼ਾਹ ਹਜ਼ੂਰ ਦੇ ਹੁਕਮਾਂ ਉਪਰ ਸਹੀ ਪਾਉਂਦਿਆਂ ਕੁਝ ਘੋੜ ਸਵਾਰ ਲੈ ਕੇ ਕੋਹ ਭਰ ਦੂਰ ਬੈਠਾ, ਆਪ ਦੀ ਫੌਜ ਵਿਚ ਸ਼ਾਮਲ ਹੋਣ ਲਈ ਪੁੱਜ ਗਿਆ ਹੈ। ਹੁਣ ਉਹ ਆਪਦੇ ਹੁਕਮ ਦੀ ਉਡੀਕ ਵਿਚ ਹੈ।'

-ਅੱਲਾਹ ਤੇਰੀ ਰਹਿਮਤ ਹੈ।-ਫੀਰੋਜ਼ਖ਼ਾਨ ਖੁਸ਼ ਹੋ ਗਿਆ। ਉਸਨੇ ਕਿਹਾ- 'ਬਾਜ਼ਿਦਖ਼ਾਨ ਨੂੰ ਕਹਿ, ਬਿਨਾਂ ਦੇਰੀ ਦੇ ਫੌਰਨ ਆ ਕੇ ਇਤਲਾਹ ਦੇਵੇ। ਇਨਸ਼ਾ ਅੱਲਾਹ! ਹੁਣ ਅਸੀਂ ਏਸ ਨਾਮੁਰਾਦ ਬੰਦਾ ਸਿੰਘ ਔਰ ਉਸ ਦੇ ਸਿੱਖ ਕਾਫ਼ਰਾਂ ਨੂੰ ਨੇਸਤੋਨਾਬੂਦ ਕਰ ਦਿਆਂਗੇ।'

ਜੋਸ਼ ਵਿਚ ਆਇਆ, ਫੀਰੋਜ਼ਖ਼ਾਨ ਆਪਣੇ ਸਿਪਾਹਸਲਾਰਾਂ ਨਾਲ ਖ਼ੇਮੇ ਤੋਂ ਬਾਹਰ ਨਿਕਲ ਆਇਆ ਦੂਰ ਤੱਕ ਖਿਲਰੀ ਬੈਠੀ ਆਪਣੀ ਸੈਨਾ ਵੱਲ ਦੇਖ ਕੇ ਘੁਮੰਡ ਨਾਲ ਛਾਤੀ ਚੌੜੀ ਹੋ ਗਈ। ਸੋਚਿਆ-' ਏਨੀ ਤਾਕਤਵਰ ਅਤੇ ਜੰਗ ਵਿਚ ਮਾਹਰ ਫੌਜ ਦੇ ਸਾਹਮਣੇ ਇਹ ਬੰਦਾ ਸਿੰਘ ਕਿਆ ਚੀਜ਼ ਹੈ ? '

* * *

ਬਾਜ਼ਿਦ ਖ਼ਾਨ ਆਪਣੇ ਚੁਣੇ ਹੋਏ ਘੋੜ ਸਵਾਰਾਂ ਦੇ ਨਾਲ ਫੀਰੋਜ਼ਖ਼ਾਨ ਮੇਵਾਤੀ ਦੇ ਪੜਾਅ ਉਪਰ ਪੁੱਜ ਚੁੱਕਾ ਸੀ। ਇਕ ਉੱਚੇ ਟਿੱਲੇ ਉਪਰੋਂ ਆਲੇ ਦੁਆਲੇ ਦਾ ਨਿਰੀਖਣ ਕਰਦਿਆਂ, ਫੀਰੋਜ਼ਖ਼ਾਨ ਨੇ ਸੁਭਾਵਿਕ ਹੀ ਪੁੱਛਿਆ –' ਬਾਜ਼ਿਦਖ਼ਾਨ ਤੂੰ ਤਾਂ ਏਸ ਇਲਾਕੇ ਦਾ ਹੈਂ, ਕੌਣ ਹੈ ਇਹ ਕਾਫ਼ਰ ਬੰਦਾ ਸਿੰਘ ? ਆਪਣੀ ਅੱਖੀਂ ਕਦੀ ਵੇਖਿਆ ਹੈ ? '

–ਜਨਾਬੇ ਆਲੀ, ਬਾਤ ਯੇਹ ਹੈ, ਆਮ ਲੋਕ ਇਸ ਕਾਫ਼ਰ ਨੂੰ ਬੰਦਾ ਸਿੰਘ ਬਹਾਦਰ ਆਖਦੇ ਨੇ। ਕੁਝ 'ਗੁਰੂ ਦਾ ਬੰਦਾ' ਵੀ ਆਖਦੇ ਨੇ। ਹੁਣ ਤਾਂ ਇਸਨੂੰ 'ਗੁਰੂ' ਵੀ ਆਖਣ ਲੱਗੇ ਨੇ। ਇਸ ਖ਼ੂੰਖਾਰ ਜਿੰਨ ਨੇ, ਸਢੌਰਾ, ਸੋਨੀਪਤ, ਬਨੂੜ, ਸਰਹਿੰਦ, ਮੁਖਲਿਸਗੜ੍ਹ ਸਭਨਾਂ ਉਪਰ ਕਬਜ਼ਾ ਕਰ ਰੱਖਿਆ ਹੈ। ਖ਼ਬਰ ਆਈ ਹੈ, ਮਾਝੇ ਦੁਆਬੇ ਵੱਲ ਗੁਰਦਾਸਪੁਰ, ਜਲੰਧਰ ਉਪਰ ਵੀ ਇਸਦਾ

ਕਬਜ਼ਾ ਹੋ ਗਿਆ ਹੈ। ਸੂਹੀਏ ਦਸਦੇ ਨੇ ਇਸ ਵੇਲੇ ਇਹ ਰਾਖ਼ਸ਼ ਮੁਖਲਿਸਗੜ੍ਹ ਦੀ ਗੜ੍ਹੀ ਵਿਚ ਬੈਠਾ ਹੈ।'

–ਤਾਂ ਕੀ ਉਹ ਪੰਜਾਬ ਵਿਚ ਨਹੀਂ ਹੈ ਬਾਜ਼ਿਦਖ਼ਾਨ ?' ਫੀਰੋਜ਼ਖ਼ਾਨ ਨੇ ਹੈਰਾਨ ਹੁੰਦਿਆਂ ਪੁੱਛਿਆ

–ਇਤਲਾਹ ਤਾਂ ਇਹੀ ਹੈ ਜਨਾਬ।'

–ਇਸ ਦਾ ਮਤਲਬ ਹੈ, ਮਾਝੇ ਦੁਆਬੇ ਵਿਚ ਬੰਦਾ ਸਿੰਘ ਤੋਂ ਬਿਨਾਂ ਹੀ ਕਾਫ਼ਰਾਂ ਨੇ ਇਲਾਕੇ ਫਤਿਹ ਕਰ ਲਏ ?'

–ਲਗਦਾ ਤਾਂ ਇਹੀ ਹੈ ਜਨਾਬ। ਆਪ ਨੂੰ ਹੋਰ ਦੱਸਾਂ, ਜਿਹੜੇ ਸਿਪਾਹੀ ਉਧਰੋਂ ਜੰਗ ਵਿਚੋਂ ਦੌੜ ਕੇ ਆਏ ਨੇ, ਦਸਦੇ ਨੇ, ਉਹਨਾਂ ਬੰਦਾ ਸਿੰਘ ਲੜਾਈ ਦੇ ਮੈਦਾਨ ਵਿਚ ਵੇਖਿਆ ਹੈ। ਕੋਈ ਆਖਦਾ ਹੈ, ਉਸਨੇ ਬੰਦਾ ਸਿੰਘ ਨੂੰ ਜਲੰਧਰ ਲਾਗੇ ਵੇਖਿਆ ਹੈ। ਦੂਸਰਾ ਆਖਦਾ ਹੈ, ਉਸਨੂੰ ਉਹ ਸਤਲੁਜ ਦੇ ਪੱਤਣ ਤੇ ਦਿਸਿਆ ਹੈ। ਕਿਸੇ ਹੋਰ ਨੇ ਉਸਨੂੰ ਸੁਲਤਾਨਪੁਰ ਲੋਧੀ ਵੇਖਿਆ ਹੈ। ਇਕ ਕਹਿੰਦਾ ਹੈ ਉਹ ਰਾਹੋਂ ਦੇ ਕਿਲ੍ਹੇ ਵਿਚ ਸੀ। ਸਮਝ ਨਹੀਂ ਆਉਂਦੀ ਜਨਾਬ ਇਹ ਬੰਦਾ ਸਿੰਘ, ਇਕੋਂ ਸਮੇਂ ਏਨੇ ਥਾਈਂ ਕਿਵੇਂ ਜਾ ਸਕਦਾ ਹੈ। ਹੁਣ ਉਹ ਮੁਖਲਿਸਗੜ੍ਹ ਵਿਚ ਹੈ। ਹੁਣੇ ਕੋਈ ਆ ਕੇ ਦੱਸੇਗਾ, ਮੈਂ ਉਸ ਨੂੰ ਸਰਹਿੰਦ ਵਿਚ ਵੇਖਿਆ ਹੈ। ਕੋਈ ਹੋਰ ਆਕੇ ਕਹੇਗਾ.....ਬੰਦਾ ਸਿੰਘ ਮਲੇਰਕੋਟਲਾ ਵਿਚ ਹੈ। ਉਹਦਾ ਪਿੱਛਾ ਕਰੀਏ ਵੀ ਤਾਂ ਕਿਥੇ ਕਰੀਏ।' ਬਾਜ਼ਿਦਖ਼ਾਨ ਦੇ ਚਿਹਰੇ ਉਪਰ ਚਿੰਤਾ ਸੀ।

–ਬਾਜ਼ਿਦ ਖ਼ਾਨ ਜੈਸੇ ਅਫਵਾਹ ਹੈ, ਇਹ ਕਾਫ਼ਰ ਕਾਲੇ–ਇਲਮ ਦਾ ਮਾਹਰ ਹੈ। ਜਾਦੂ ਟੂਣੇ ਜਾਣਦਾ ਹੈ। ਆਪਣੀ ਪਛਾਣ ਬਦਲ ਲੈਂਦਾ ਹੈ। ਜਿਵੇਂ ਤੂੰ ਦੱਸਦਾ ਹੈਂ, ਇਕੋਂ ਸਮੇਂ ਕਈ ਥਾਵਾਂ ਉਪਰ ਵੇਖਿਆ ਜਾ ਸਕਦਾ ਹੈ। ਜ਼ਰੂਰ ਕੋਈ ਵਜ੍ਹਾ ਹੈ। ਨਹੀਂ ਤਾਂ ਸੋਚਣ ਵਾਲੀ ਗੱਲ ਹੈ, ਸ਼ਾਹੀ ਸੈਨਾ ਕੋਲ ਏਨੇ ਬਿਹਤਰ ਹਥਿਆਰ ਹਨ। ਸਿਪਾਹੀ ਹਨ। ਘੋੜੇ, ਹਾਥੀ, ਤੋਪਖ਼ਾਨਾ ਹੈ। ਇਹ ਬੰਦਾ ਸਿੰਘ ਗਿਣਤੀ ਦੇ ਕਾਫ਼ਰਾਂ ਨਾਲ, ਕਿਸਤਰ੍ਹਾਂ ਸ਼ਾਹੀ ਸੈਨਾ ਨੂੰ ਸਿਕੱਸ਼ਤ ਦੇ ਜਾਂਦਾ ਹੈ। ਹੁਣ ਬਾਦਸ਼ਾਹ ਨੂੰ ਖ਼ੁਦ ਸੈਨਾ ਲੈ ਕੇ ਇਸ ਕਾਫ਼ਰ ਦੇ ਪਿੱਛੇ ਲਗਣਾ ਪਿਆ ਹੈ।'

ਬਾਜ਼ਿਦਖ਼ਾਨ ਨੂੰ ਮਹਿਸੂਸ ਹੋਇਆ, ਫੀਰੋਜ਼ਖ਼ਾਨ ਬੰਦਾ ਸਿੰਘ ਬਾਰੇ ਫੈਲੀਆਂ ਅਫਵਾਹਾਂ ਕਾਰਨ ਅੰਦਰੋਂ ਡਰਿਆ ਹੋਇਆ ਹੈ। ਦੋਨੋਂ ਕੁਝ ਦੇਰ ਟਿੱਲੇ ਉਪਰ ਖ਼ਾਮੋਸ਼ ਖੜ੍ਹੇ ਰਹੇ। ਫਿਰ ਬਾਜ਼ਿਦ ਖ਼ਾਨ ਬੋਲਿਆ–'ਜਨਾਬੇ ਆਲੀ ਕੀ ਇਸ ਤਰ੍ਹਾਂ ਨਹੀ ਲਗਦਾ, ਸਾਡੇ ਸਿਪਾਹੀਆਂ ਵਿਚ ਇਸ ਕਾਫ਼ਰ ਦੇ ਨਾਮ ਦਾ ਹਊਆ ਬਣ ਗਿਆ ਹੈ ? ਡਰ ਹੀ ਬੇ-ਯਕੀਨੀ ਪੈਦਾ ਕਰਦਾ ਹੈ ਔਰ ਸਿਪਾਹੀਆਂ ਨੂੰ ਲੜਨ ਤੋਂ ਪਹਿਲਾਂ ਹੀ ਰਣ–ਭੂਮੀ ਵਿਚੋਂ ਬਾਹਰ ਕਰ ਦਿੰਦਾ ਹੈ।'

–ਤੇਰਾ ਅਨੁਮਾਨ ਸਹੀ ਹੋ ਸਕਦਾ ਹੈ, ਬਾਜ਼ਿਦਖ਼ਾਨ।' ਫੀਰੋਜ਼ਖ਼ਾਨ ਬੋਲਿਆ–'ਮੈਂ ਸੈਨਾ ਵਿਚੋਂ ਸੂਹੀਏ ਭੇਜੇ ਹੋਏ ਨੇ। ਉਹ ਭੇਦ ਲੈ ਕਰ ਆਓਣਗੇ, ਸਢੌਰਾ, ਸੋਨੀਪਤ, ਸਰਹਿੰਦ ਔਰ ਮੁਖਲਿਸਗੜ੍ਹ ਵਿਚ ਕਾਫ਼ਰਾਂ ਦੀਆਂ ਫੌਜਾਂ ਦੀ ਕੀ ਸਥਿਤੀ ਹੈ। ਤੋਪਾਂ, ਹਾਥੀ, ਘੋੜੇ ਕਿੰਨੀ ਕੁ ਗਿਣਤੀ ਵਿਚ ਨੇ ? ਖ਼ਬਰ ਮਿਲਦਿਆਂ ਹੀ ਅਸੀਂ ਉਹੋ ਜੇਹੀ ਤਿਆਰੀ ਨਾਲ ਹਮਲਾ ਕਰਾਂਗੇ। ਆਪਣੇ ਸਿਪਾਹੀਆਂ ਨੂੰ ਆਰਾਮ ਕਰਨ ਦਿਉ ਪਰ ਇਹ ਨਾ ਹੋਵੇ, ਉਹ ਘੋੜੇ ਵੇਚ ਕੇ ਸੌਂ ਜਾਣ। ਪਤਾ ਲੱਗਾ ਹੈ, ਇਹ ਕਾਫ਼ਰ ਅੱਧੀ ਰਾਤ ਵੇਲੇ ਅਕਸਰ ਹਮਲਾ ਕਰਦੇ ਨੇ।'

–ਸਹੀ ਫੁਰਮਾਇਆ ਜਨਾਬ। ਅਸੀਂ ਖ਼ਬਰਦਾਰ ਰਹਾਂਗੇ।' ਆਖਕੇ ਬਾਜ਼ਿਦਖ਼ਾਨ ਆਪਣੇ ਸਿਪਾਹੀਆਂ ਵੱਲ ਜਾਣ ਲਈ ਟਿੱਲੇ ਤੋਂ ਉੱਤਰ ਆਇਆ।

* * *

ਹਨੇਰਾ ਹੁੰਦਿਆਂ ਹੀ, ਸਿਪਾਹੀਆਂ ਨੇ ਮਸ਼ਾਲਾਂ ਬਾਲ ਲਈਆਂ। ਫੀਰੋਜ਼ਖ਼ਾਨ ਦੇ ਤੰਬੂ ਉਪਰ ਲਹਿਰਾ ਰਿਹਾ ਹੈਦਰੀ ਝੰਡਾ ਦਿੱਸਣ ਲੱਗਾ। ਹਰ ਪਾਸੇ ਸਿਪਾਹੀਆਂ ਦੀ ਕੁਰਬਲ ਕੁਰਬਲ ਹੋ ਰਹੀ ਸੀ। ਏਡੀ ਵੱਡੀ ਸੈਨਾ ਨੂੰ ਵਕਤ ਸਿਰ ਖਾਣਾ ਪਕਾ ਕੇ ਦੇਣਾ ਵੀ ਇਕ ਸਮੱਸਿਆ ਬਣੀ ਹੋਈ ਸੀ। ਪਾਣੀ ਦੀ ਵੀ ਘਾਟ ਸੀ।

ਰਾਤ ਵੇਲੇ ਫੀਰੋਜ਼ਖ਼ਾਨ ਦੇ ਭੇਜੇ ਸੂਹੀਏ ਬੜੇ ਕੰਮ ਦੀਆਂ ਖ਼ਬਰਾਂ ਲੈ ਕੇ ਆਏ।

–ਕਾਫ਼ਰਾਂ ਦਾ ਗੁਰੂ (ਬੰਦਾ ਸਿੰਘ) ਮੁਖਲਿਸਗੜ੍ਹ ਦੇ ਕਿਲ੍ਹੇ ਵਿਚ ਹੈ। ਉਥੇ ਉਸਨੇ ਲੁੱਟ ਦਾ ਮਾਲ ਅਤੇ ਭਾਰੀ ਖ਼ਜ਼ਾਨਾ ਜਮ੍ਹਾਂ ਕਰ ਰੱਖਿਆ ਹੈ।

–ਥਾਨੇਸਰ ਦੇ ਰਾਮ ਸਿੰਘ ਔਰ ਬਿਨੋਦ ਸਿੰਘ, ਕਾਫ਼ਰਾਂ ਦੀ ਟੁਕੜੀ ਨਾਲ ਤਰਾਵੜੀ ਕੋਲ ਸਿੱਖ ਚੌਂਕੀਆਂ ਸਥਾਪਤ ਕਰਨ ਗਏ ਹੋਏ ਨੇ।

ਸੁਣਦਿਆਂ ਹੀ ਫੀਰੋਜ਼ਖ਼ਾਨ ਦੇ ਮੂੰਹੋਂ ਨਿਕਲਿਆ 'ਅੱਲਾਹ।' ਤੇ ਦੁਆ ਵਿਚ ਹੱਥ ਉੱਪਰ ਉੱਠ ਗਏ। ਉਸਨੇ ਆਪਣੇ ਸਿਪਾਹਸਲਾਰਾਂ ਨੂੰ ਕਿਹਾ 'ਤਿਆਰ ਰਹੋ, ਇਨਸ਼ਾ ਅੱਲ੍ਹਾ, ਅਸੀਂ ਕੱਲ੍ਹ ਹਮਲਾ ਕਰਾਂਗੇ ਤੇ ਕਾਫ਼ਰਾਂ ਨੂੰ ਭਾਰੀ ਸ਼ਿਕੱਸਤ ਦਿਆਂਗੇ।'

ਫਿਰ ਉਸਨੇ ਬਾਜ਼ਿਦਖ਼ਾਨ ਨਾਲ ਰਣਨੀਤੀ ਘੜਦਿਆਂ ਕਿਹਾ–' ਅਸੀਂ ਇਹਨਾਂ ਕਾਫ਼ਰਾਂ ਨੂੰ ਤਰਾਵੜੀ ਦੇ ਰਸਤੇ ਵਿਚ ਹੀ ਘੇਰਾਂਗੇ। ਵਾਹ! ਹੁਣ ਇਹਨਾਂ ਨੂੰ ਇਲਮ ਹੋਏਗਾ, ਮੁਗਲ ਸਲਤਨਤ ਨੂੰ ਅੱਖਾਂ ਵਿਖਾਉਣ ਦਾ ਹਸ਼ਰ ਕੀ ਹੁੰਦਾ ਹੈ। ਪਰ ਇਹ ਕਾਫ਼ਰ ਜਾਦੂਗਰ ਬੰਦਾ ਸਿੰਘ ਜੇ......।

ਸਾਰੀ ਰਾਤ ਫੀਰੋਜ਼ ਖ਼ਾਨ, ਕਦੇ ਉਤੇਜਿਤ ਹੋ ਜਾਂਦਾ, ਕਦੇ ਡਾਹਢੀ ਪਰੇਸ਼ਾਨੀ ਉਸਨੂੰ ਘੇਰ ਲੈਂਦੀ। ਉੱਸਲਵੱਟੇ ਲੈਂਦਿਆਂ ਰਾਤ ਬੀਤ ਗਈ।

* * *

ਜਦ ਬਾਜ਼ਿਦ ਖ਼ਾਨ ਨੇ ਫੀਰੋਜ਼ਖ਼ਾਨ ਨੂੰ ਆ ਕੇ ਸਲਾਮ ਆਖੀ, ਉਦੋਂ ਦਿਨ ਕਾਫ਼ੀ ਚੜ੍ਹ ਚੁੱਕਿਆ ਸੀ।

–ਜਨਾਬ ਆਪ ਨੇ ਕਿਹਾ ਸੀ, ਕਾਫ਼ਰਾਂ ਨੂੰ ਤਰਾਵੜੀ ਦੇ ਰਸਤੇ ਵਿਚ ਘੇਰਨਾ ਹੈ।' ਬਾਜ਼ਿਦ ਖ਼ਾਨ ਨੇ ਯਾਦ ਕਰਵਾਇਆ।

–ਬਰ ਜ਼ਰੂਰ ਤਿਆਰੀ ਕਰੋ ਔਰ ਫੌਰਨ ਕੂਚ ਕਰੋ।' ਆਖ ਕੇ ਖ਼ੁਦ ਕਾਹਲੀ ਕਾਹਲੀ ਤਿਆਰ ਹੋਣ ਲੱਗਾ। ਬਾਜ਼ਿਦ ਖ਼ਾਨ ਵੀ ਤੇਜ਼ੀ ਨਾਲ ਨਿਕਲ ਗਿਆ।

ਫੀਰੋਜ਼ਖ਼ਾਨ ਦੇ ਸਾਈਸਾਂ ਨੇ ਘੋੜੇ ਉੱਪਰ ਕਾਠੀ ਕੱਸ ਕੇ ਅਤੇ ਪੂਰੀ ਤਰ੍ਹਾਂ ਮੁਸਤੈਦੀ ਨਾਲ ਪਰਖ ਕੇ, ਘੋੜਾ ਖੈਮੇ ਦੇ ਲਾਗੇ ਲੈ ਆਂਦਾ।

ਥੋੜ੍ਹੇ ਚਿਰ ਵਿਚ ਹੀ ਸਿਪਾਹੀ ਵੀ ਤਿਆਰ ਹੋ ਗਏ ਤੇ ਆਪੋ ਆਪਣੇ ਸੂਬੇਦਾਰ ਦੇ ਹੁਕਮ ਥੱਲੇ ਰਵਾਨਾ ਹੋਣ ਲਈ ਤਰਤੀਬ ਨਾਲ ਖੜ੍ਹੇ ਹੋ ਗਏ।

ਫਿਰ ਇਸ਼ਾਰਾ ਮਿਲਣ ਤੇ 'ਯਾ–ਅਲੀ' ਅਤੇ 'ਅੱਲਾਹ–ਹੂ–ਅਕਬਰ' ਦੇ ਗੂੰਜਦੇ ਨਾਅਰਿਆਂ ਵਿਚ ਸ਼ਾਹੀ ਸੈਨਾ ਨੇ ਕੂਚ ਦਾ ਬਿਗਲ ਬਜਾ ਦਿੱਤਾ।

ਪਲਾਂ ਵਿਚ ਹੀ ਚੁਫੇਰੇ ਧੂੜ ਉੱਡਣ ਲੱਗ ਪਈ।

..................................................

ਬਾਬਾ ਬਿਨੋਦ ਸਿੰਘ ਅਤੇ ਜੱਥੇਦਾਰ ਰਾਮ ਸਿੰਘ ਨੂੰ ਸ਼ਾਹੀ ਸੈਨਾ ਦੇ ਕੂਚ ਦੀ ਖ਼ਬਰ ਮਿਲ

ਗਈ ਸੀ। ਉਹਨਾਂ ਤੁਰੰਤ ਦੋ ਘੋੜ ਸਵਾਰ ਸਰਹਿੰਦ ਦੇ ਸੂਬੇਦਾਰ ਬਾਜ਼ ਸਿੰਘ ਨੂੰ ਖ਼ਬਰਦਾਰ ਕਰਨ ਲਈ ਨਠਾ ਦਿੱਤੇ। ਇਹ ਵੀ ਕਿਹਾ-ਬਾਜ਼ ਸਿੰਘ ਨੂੰ ਕਹਿਣਾ, ਹਰ ਹਾਲਤ ਵਿਚ ਬੰਦਾ ਸਿੰਘ ਪਾਸ ਖ਼ਬਰ ਪੁੱਜਦੀ ਕਰਨ-ਬਾਦਸ਼ਾਹ ਨੇ ਭਾਰੀ ਫੌਜ ਨਾਲ ਹਮਲਾ ਕਰ ਦਿੱਤਾ ਹੈ।'

ਆਪ ਬਿਨੋਦ ਸਿੰਘ, ਜਿੰਨੇ ਕੁ ਸਿੰਘ ਉਹਨਾਂ ਕੋਲ ਸਨ, ਤਰਾਵੜੀ ਵਿਚੋਂ ਨਿਕਲ ਕੇ ਖੇੜਾ ਅਮੀਨ ਲਾਗੇ ਇਕ ਖੁਲ੍ਹੇ ਮੈਦਾਨ ਵਿਚ ਝੱਲਾਂ ਅਤੇ ਝਾੜੀਆਂ ਦੀ ਓਟ ਵਿਚ ਆ ਛੁਪੇ।

ਬਾਜ਼ਿਦ ਖ਼ਾਨ ਨੇ, ਫੀਰੋਜ਼ਖ਼ਾਨ ਨੂੰ ਸੈਨਾ ਅੱਗੇ ਵਧਾਉਣੋਂ ਰੋਕਿਆ ਤਾਂ ਫੀਰੋਜ਼ਖ਼ਾਨ ਹੈਰਾਨ ਹੋਇਆ।

-ਅੱਗੇ ਖ਼ਤਰਾ ਹੈ ਜਨਾਬ।' ਬਾਜ਼ਿਦ ਖ਼ਾਨ ਨੇ ਸਾਵਧਾਨ ਕੀਤਾ।

-ਖ਼ਤਰਾ ਕਿਸ ਗੱਲ ਦਾ ਮੈਦਾਨ ਖ਼ਾਲੀ ਹੈ।' ਫੀਰੋਜ਼ ਖ਼ਾਨ ਅੰਦਰ ਸ਼ਾਹੀ ਤਾਕਤ ਦੀ ਹੈਂਕੜ ਸੀ।

-ਇਸਨੂੰ ਖ਼ਾਲੀ ਸਮਝਣਾ, ਭੁੱਲ ਹੋਏਗੀ। ਇਹ ਝਾੜੀਆਂ- ਝੱਲ, ਟੋਏ, ਟਿੱਬੇ ਕਾਫ਼ਰਾਂ ਦੇ ਮੋਰਚੇ ਨੇ।' ਬਾਜ਼ਿਦ ਖ਼ਾਨ ਆਪਣੇ ਤਜਰਬੇ ਵਿਚੋਂ ਬੋਲਿਆ।

ਫੀਰੋਜ਼ਖ਼ਾਨ ਵਿਅੰਗ ਨਾਲ ਹੱਸਿਆ-' ਮੈਂ ਤਾਂ ਤੈਨੂੰ ਬਹਾਦਰ ਸਮਝਦਾ ਸਾਂ । ਤੂੰ ਤਾਂ ਝਾੜੀਆਂ ਝੱਲ ਵੇਖ ਕੇ ਡਰ ਰਿਹੈਂ। ਅਗਰ ਸਿੱਖੜੇ ਅੱਗੇ ਖੜ੍ਹੇ ਹੁੰਦਾ ਤਾਂ ............।'

ਬਾਜ਼ਿਦ ਖ਼ਾਨ ਕੁਝ ਨਹੀਂ ਬੋਲਿਆ।

ਫੀਰੋਜ਼ ਖ਼ਾਨ ਦੇ ਹੁਕਮ ਤੇ ਫਿਰ ਸੈਨਾ ਅੱਗੇ ਵਧਣ ਲੱਗੀ। ਧੂੜ ਫਿਰ ਸਿਰਾਂ ਵਿਚ ਪੈਣ ਲੱਗੀ।

ਅਜੇ ਸ਼ਾਹੀ ਸੈਨਾ ਝਾੜੀਆਂ ਵਿਚ ਹੀ ਫਸੀ ਹੋਈ ਸੀ, ਚੁਫੇਰਿਓਂ ਅਚਾਨਕ ਗੋਲੀਆਂ ਚੱਲਣ ਲੱਗੀਆਂ। ਤੀਰਾਂ ਦਾ ਮੀਂਹ ਵਰ੍ਹ ਪਿਆ। ਸ਼ਾਹੀ ਸੈਨਾ ਵਿਚ ਹਾਹਾਕਾਰ ਮੱਚ ਗਈ, ਏਥੇ ਤਾਂ ਪੈਂਤੜੇ ਲੈਣ ਨੂੰ ਵੀ ਢੁਕਵੀਂ ਥਾਂ ਨਹੀਂ ਸੀ। ਘਬਰਾਏ ਸਿਪਾਹੀ ਇਧਰ-ਉਧਰ ਬੇਲਗਾਮ ਘੋੜਿਆਂ ਵਾਂਗ ਦੌੜਨ ਲੱਗੇ। ਫੀਰੋਜ਼ਖ਼ਾਨ ਅਤੇ ਬਾਜ਼ਿਦ ਖ਼ਾਨ ਨੇ ਬਹੁਤ ਰੌਲ਼ਾ ਪਾਇਆ-'ਰੁਕੋ, ਮੋਰਚਾ ਲਓ, ਪੈਂਤੜਾ ਲਓ.....ਮੁਕਾਬਲਾ ਕਰੋ।'

ਏਨੇ ਵਿਚ ਸਿੰਘ ਜੈਕਾਰੇ ਛੱਡਦੇ ਝਾੜੀਆਂ ਓਹਲਿਓਂ ਨਿਕਲ ਕੇ ਵੱਢਾ ਟੁੱਕੀ ਕਰਨ ਲੱਗੇ। ਮੁਗਲ ਸੈਨਾ ਗਿਣਤੀ ਵਿਚ ਵਧੇਰੇ ਸੀ। ਗੁੱਸੇ ਵਿਚ ਆਏ, ਖਿੱਝਦੇ ਫੀਰੋਜ਼ਖ਼ਾਨ ਅਤੇ ਬਾਜ਼ਿਦ ਖ਼ਾਨ ਘੋੜਿਆਂ ਉਪਰ ਚੜ੍ਹੇ ਲਲਕਾਰੇ ਮਾਰਦੇ ਰਹਿ ਗਏ। ਇਧਰ ਉਧਰ ਨੱਠ ਰਹੇ ਆਪਣੇ ਸਿਪਾਹੀਆਂ ਨੂੰ ਗਾਲ੍ਹਾਂ ਕੱਢਣ ਲੱਗੇ ਰਹੇ। ਜਿਵੇਂ ਹੀ ਸੈਨਾ ਅਗਾਂਹ ਵਧਦੀ ਕਿਸੇ ਨਾ ਕਿਸੇ ਝਾੜੀ ਓਹਲਿਓਂ ਸਿੰਘ ਅਚਾਨਕ ਟੁੱਟ ਪੈਂਦੇ।

ਸਿੰਘ ਕਾਬੂ ਨਾ ਆਉਂਦੇ ਵੇਖ ਕੇ ਫੀਰੋਜ਼ ਖ਼ਾਨ ਨੇ ਸੈਨਾ ਦਾ ਇਕ ਹਿੱਸਾ ਸਿੰਘਾਂ ਨੂੰ ਉਪਰੋਂ ਘੇਰਨ ਲਈ ਭੇਜਿਆ।

ਜਿੰਨੇ ਕੁ ਸਿੰਘ ਬਚੇ ਸਨ, ਹੁਣ ਆਹਮੋ-ਸਾਹਮਣੇ ਹੋ ਕੇ ਟੱਕਰਨ ਤੋਂ ਬਿਨਾਂ ਕੋਈ ਚਾਰਾ ਨਹੀਂ ਸੀ। ਫੀਰੋਜ਼ਖ਼ਾਨ ਹੈਰਾਨ ਸੀ, ਅਗਰ ਏਨੇ ਕੁ ਸਿੰਘ, ਬੰਦਾ ਸਿੰਘ ਤੋਂ ਬਿਨਾਂ ਹੀ ਸ਼ਾਹੀ ਸੈਨਾ ਨੂੰ ਵਖ਼ਤ ਪਾ ਸਕਦੇ ਹਨ, ਫਿਰ ਅੱਜ ਬੰਦਾ ਸਿੰਘ ਹੁੰਦਾ ਤਾਂ..........।

ਝਾੜੀਆਂ ਵਿਚ ਪਈਆਂ ਲਾਸ਼ਾਂ ਵੇਖ ਕੇ ਉਸ ਦਾ ਤਰਾਹ ਨਿਕਲ ਗਿਆ। ਉਸਨੇ ਢਿੱਲਾ ਜਿਹਾ ਲਲਕਾਰਾ ਮਾਰਿਆ-' ਇਕ ਵੀ ਕਾਫ਼ਰ ਬਚ ਕੇ ਨਹੀਂ ਜਾਣਾ ਚਾਹੀਦਾ।'

ਸਿੰਘ ਆਪਣਾ ਪੈਂਤੜਾ ਲੈ ਕੇ ਹੌਲੀ ਹੌਲੀ ਪਿੱਛੇ ਹਟਦੇ ਗਏ। ਹਨੇਰਾ ਹੋਣ ਦੇ ਬਾਵਜੂਦ ਫੀਰੋਜ਼ਖ਼ਾਨ ਨੇ ਲੜਾਈ ਰੋਕਣ ਲਈ ਹੁਕਮ ਨਾ ਦਿੱਤਾ। ਉਹ ਇਸ ਝੜਪ ਦਾ ਅੱਜ ਹੀ ਫੈਸਲਾ

ਕਰਨਾ ਚਾਹੁੰਦਾ ਸੀ। ਆਪਣੇ ਸਿਪਾਹੀਆਂ ਦੀਆਂ ਲਾਸ਼ਾਂ ਵੇਖ ਵੇਖ ਉਸਦਾ ਖ਼ੂਨ ਖੌਲ ਰਿਹਾ ਸੀ। ਹੋ ਰਿਹਾ ਹਨੇਰਾ ਸਿੰਘਾਂ ਲਈ ਵਰਦਾਨ ਸੀ। ਪਿੱਛੇ ਪਿੱਛੇ ਹਟਦੇ ਉਹ ਥਾਨੇਸਰ ਪੁੱਜਣ ਵਿਚ ਸਫ਼ਲ ਹੋ ਗਏ। ਏਥੇ ਖਾਲਸਾ ਫੌਜ ਦੀ ਰਾਖਵੀਂ ਟੁਕੜੀ ਬਾਬਾ ਬਿਨੋਦ ਸਿੰਘ ਅਤੇ ਰਾਮ ਸਿੰਘ ਨਾਲ ਆ ਮਿਲੀ।

* * *

ਹਿੰਦ ਦਾ ਸ਼ਹਿਨਸ਼ਾਹ ਬਹਾਦਰ ਸ਼ਾਹ ਇਕ ਲੱਖ ਸੈਨਾ ਲੈ ਕੇ ਪੰਜਾਬ ਵੱਲ ਚੱਲਿਆ ਹੋਇਆ ਸੀ। ਬਾਜ਼ਿਦਖ਼ਾਨ ਦਾ ਭਤੀਜਾ ਸ਼ਮਸਖ਼ਾਨ ਸੁਲਤਾਨਪੁਰ ਲੋਧੀ ਦਾ ਬਦਲਾ ਲੈਣ ਲਈ ਆਪਣੀ ਫੌਜ ਲੈ ਕੇ ਸਢੌਰੇ ਤੱਕ ਆ ਪੁੱਜਾ ਸੀ। ਚਾਰੇ ਪਾਸਿਆਂ ਤੋਂ ਮੁਗਲ ਹਕੂਮਤ ਦੀਆਂ ਰਿਆਸਤਾਂ ਦੀ ਫੌਜ ਸਰਹਿੰਦ ਵੱਲ ਵਧਦੀ ਆ ਰਹੀ ਸੀ।

ਸਿੰਘ ਸੋਚੀਂ ਪੈ ਗਏ। ਔਖੀ ਘੜੀ ਸਰਾਲ ਵਾਂਗ ਮੂੰਹ ਅੱਡੀ ਉਹਨਾਂ ਵੱਲ ਵਧ ਰਹੀ ਸੀ। ਆਪਣੀ ਰਵਾਇਤ ਅਨੁਸਾਰ ਬਚਾਅ ਕਰਨਾ ਹੀ ਠੀਕ ਸੀ, ਸੋਚ ਕੇ ਰਾਮ ਸਿੰਘ ਅਤੇ ਬਾਬਾ ਬਿਨੋਦ ਸਿੰਘ ਆਪਣੇ ਬਚੇ-ਖੁਚੇ ਸਿੰਘਾਂ ਨਾਲ ਪਾਸਾ ਵੱਟ ਕੇ ਸਰਹਿੰਦ ਵੱਲ ਨਿਕਲ ਗਏ।

ਬਾਜ਼ਿਦ ਖ਼ਾਨ ਪਿੱਛਾ ਕਰਨਾ ਚਾਹੁੰਦਾ ਸੀ, ਫ਼ੀਰੋਜ਼ ਖ਼ਾਨ ਨੇ ਰੋਕ ਦਿੱਤਾ। ਅਗਲੇ ਦਿਨ ਉਸ ਨੇ ਆਪਣੇ ਸਿਪਾਹੀਆਂ ਪਾਸੋਂ ਖੇੜਾ ਆਮੀਨ ਦੇ ਮੈਦਾਨ ਵਿਚੋਂ ਸਿੰਘਾਂ ਦੇ ਸਿਰ ਇਕੱਠੇ ਕਰਵਾਏ। ਕੁਝ ਉਥੇ ਰੁੱਖਾਂ ਉੱਪਰ ਟੰਗ ਦਿੱਤੇ, ਬਾਕੀ ਇਕ ਗੱਡੇ ਵਿਚ ਭਰਕੇ, ਰਸਤੇ ਵਿਚ ਸ਼ਾਹੀ ਜਾਹੋ-ਜਲਾਲ ਨਾਲ ਆ ਰਹੇ ਸ਼ਹਿਨਸ਼ਾਹ ਵੱਲ ਤੋਰ ਦਿੱਤੇ। ਇਕ ਫੌਜੀ ਹਰਕਾਰਾ ਵੀ ਘੋੜੇ ਉਪਰ ਦੌੜਾਇਆ ਕਿ ਬਾਦਸ਼ਾਹ ਨੂੰ ਜਾ ਕੇ ਅਗਾਮੀ ਇਤਲਾਹ ਕਰੇ-'ਫੌਜਦਾਰ ਫ਼ੀਰੋਜ਼ ਖ਼ਾਨ ਨੇ ਸੋਨੀਪਤ ਔਰ ਕਰਨਾਲ ਉਪਰ ਫਿਰ ਕਬਜ਼ਾ ਕਰ ਲਿਆ ਹੈ। ਥਾਨੇਸਰ ਵਿਚੋਂ ਕਾਫ਼ਰਾਂ ਦਾ ਨਾਸ ਕਰ ਦਿੱਤਾ ਹੈ।'

ਖ਼ਬਰ ਮਿਲਦਿਆਂ ਹੀ ਬਾਦਸ਼ਾਹ ਦੀ ਸੈਨਾ ਵਲੋਂ 'ਯਾ-ਅਲੀ' ਅਤੇ 'ਅੱਲਾਹ-ਹੂ-ਅਕਬਰ' ਦੇ ਨਾਅਰੇ ਲਗਾਏ ਗਏ। ਸਿਪਾਹੀਆਂ ਨੇ ਤਲਵਾਰਾਂ ਅਤੇ ਨੇਜ਼ੇ ਲਹਿਰਾਏ। ਇਕ ਘੋੜਸਵਾਰ ਨੇ ਸ਼ਾਹੀ ਝੰਡਾ ਲੈ ਕੇ ਪੂਰੀ ਸੈਨਾ ਦੁਆਲੇ ਫਤਿਹ ਦਾ ਚੱਕਰ ਲਗਾਇਆ ਸਿਪਾਹੀਆਂ ਵਿਚ ਦੂਣਾ ਜੋਸ਼ ਭਰ ਗਿਆ।

ਸ਼ਹਿਨਸ਼ਾਹ ਨੇ ਖੁਸ਼ ਹੋ ਕੇ ਜੈਨੁਦੀਨ ਅਹਿਮਦ ਖ਼ਾਨ ਦੀ ਥਾਂ, ਫ਼ੀਰੋਜ਼ ਖ਼ਾਨ ਨੂੰ ਸਰਹਿੰਦ ਦਾ ਨਵਾਂ ਸੂਬੇਦਾਰ ਐਲਾਨ ਕਰ ਦਿੱਤਾ ਅਤੇ ਫੌਰਨ ਅਹੁਦਾ ਸੰਭਾਲਣ ਲਈ ਹੁਕਮ ਦਿੱਤਾ।

ਸ਼ਾਹੀ ਸੂਹੀਏ ਹਰਕਾਰਿਆਂ ਰਾਹੀਂ ਹਰ ਪਾਸੇ ਤੋਂ ਗੁਪਤ ਖ਼ਬਰਾਂ ਬਾਦਸ਼ਾਹ ਤੱਕ ਪਹੁੰਚਾ ਰਹੇ ਸਨ।

-ਕਾਫ਼ਰ ਸਰਹਿੰਦ ਵਿਚ ਇਕੱਠੇ ਹੋ ਰਹੇ ਹਨ।

-ਕਾਫ਼ਰਾਂ ਦਾ ਗੁਰੂ ਮੁਖਸਿਲਗੜ੍ਹ ਦੇ ਕਿਲ੍ਹੇ ਨੂੰ ਮਜ਼ਬੂਤ ਕਰਨ ਲੱਗਾ ਹੋਇਆ ਹੈ।

-ਮਾਝਾ ਔਰ ਦੁਆਬਾ ਵਲੋਂ ਭਾਰੀ ਗਿਣਤੀ ਵਿਚ ਸਿੱਖ ਸਰਹਿੰਦ ਵੱਲ ਆ ਰਹੇ ਹਨ।

-ਕਾਫ਼ਰ ਗੁਰੂ ਦੇ ਸਿੰਘ ਥਾਂ ਥਾਂ ਝਾੜੀਆਂ ਵਿਚ ਲੁਕੇ ਹੋਏ ਨੇ।

-ਬਾਗ਼ੀ ਗੁਰੂ ਨੇ ਬਾਦਸ਼ਾਹ ਸਲਾਮਤ ਨੂੰ ਕਤਲ ਕਰਨ ਲਈ ਛਾਪਾਮਾਰ ਰਵਾਨਾ ਕਰ ਦਿੱਤੇ ਨੇ।

-ਬੰਦਾ ਸਿੰਘ ਕਾਲਾ ਇਲਮ ਜਾਣਦਾ ਹੈ, ਇਸ ਕਾਰਨ ਉਹ ਆਮ ਆਦਮੀ ਨੂੰ ਦਿਸਦਾ ਨਹੀਂ।

ਇਹ ਖ਼ਬਰਾਂ ਬਾਦਸ਼ਾਹ ਨੂੰ ਪਰੇਸ਼ਾਨ ਕਰਨ ਲਈ ਕਾਫ਼ੀ ਸਨ। ਉਹ ਸਚਮੁੱਚ ਡਰਿਆ ਹੋਇਆ ਸੀ। ਉਸਦਾ ਵਜ਼ੀਰ ਮੁਨੀਅਮ ਖ਼ਾਨ ਸ਼ਾਹੀ ਫੌਜਾਂ ਦੀ ਅਗਵਾਈ ਕਰ ਰਿਹਾ ਸੀ।

ਬਾਦਸ਼ਾਹ ਨੇ ਉਸਨੂੰ ਕਿਹਾ-'ਆਪਣੇ ਫਰਜ਼ੰਦ ਮੁਹੱਬਤ ਖ਼ਾਨ ਨੂੰ ਦੋ ਹਜ਼ਾਰ ਘੋੜ ਸਵਾਰ ਦੇ ਕਰ ਤਰਾਵੜੀ ਵੱਲ ਫੌਰਨ ਰਵਾਨਾ ਕਰੋ।'

ਸ਼ਹਿਨਸ਼ਾਹ ਦੀ ਘਬਰਾਹਟ ਵੇਖ ਕੇ ਮੁਨੀਅਮ ਖ਼ਾਨ ਹੈਰਾਨ ਹੋਇਆ। ਪਰ -'ਜੋ ਹੁਕਮ' ਆਖਕੇ ਚਲਿਆ ਗਿਆ।

ਪੜਾਅ ਲਈ ਢੁਕਵਾਂ ਟਿਕਾਣਾ ਲੱਭਦਿਆਂ ਮੁਹੱਬਤ ਖ਼ਾਨ ਸੂਰਜ ਢਲਣ ਤੋਂ ਬਾਅਦ ਵੀ ਆਪਣੇ ਘੋੜ ਸਵਾਰਾਂ ਨਾਲ ਤੁਰਿਆ ਜਾ ਰਿਹਾ ਸੀ। ਇਕ ਸੁਨਸਾਨ ਅਤੇ ਝਾੜੀਆਂ ਭਰੇ ਇਲਾਕੇ ਵਿਚੋਂ ਲੰਘਦਿਆਂ, ਸਿੰਘ ਅਚਾਨਕ ਉਹਨਾਂ ਉਪਰ ਟੁੱਟ ਪਏ। ਮੁਗਲ ਸਿਪਾਹੀਆਂ ਨੂੰ ਹੱਥਾਂ ਪੈਰਾਂ ਦੀ ਪੈ ਗਈ। ਸੰਭਲਦਿਆਂ ਸੰਭਲਦਿਆਂ ਵੀ ਸਿੰਘ ਭਾਰੀ ਜਾਨੀ ਨੁਕਸਾਨ ਕਰ ਕੇ ਅਲੋਪ ਹੋ ਗਏ। ਆਪਣੇ ਘੋੜ ਸਵਾਰਾਂ ਦੀ ਦੁਰਦਸ਼ਾ ਅਤੇ ਬੁਜ਼ਦਿਲੀ ਵੇਖਕੇ ਮਹੁੱਬਤ ਖ਼ਾਨ ਗੁੱਸੇ ਨਾਲ ਭਰ ਗਿਆ ਤੇ ਲਾਹਨਤਾਂ ਪਾਉਣ ਲੱਗਾ।

ਹਰ ਘੋੜ ਸਵਾਰ ਆਖਣ ਲੱਗਾ-ਉਸਨੇ ਬੰਦਾ ਸਿੰਘ ਵੇਖਿਆ ਹੈ।

-ਤੁਹਾਨੂੰ ਹਰ ਸਿੱਖ ਹੁਣ ਬੰਦਾ ਸਿੰਘ ਦਿਸਦਾ ਹੈ, ਬਦਬਖ਼ਤੋ।' ਉਹ ਹੋਰ ਖਿੱਝ ਉਠਿਆ। ਫਿਰ ਹੁਕਮ ਦਿੱਤਾ-'ਪਿੰਡਾਂ ਵਿਚ ਜਿਥੇ ਵੀ ਸਿੱਖ ਦਿਸਦਾ ਹੈ ਕਤਲ ਕਰ ਦਿਉ।'

ਘੋੜ ਸਵਾਰ ਹੋਰ ਕੀ ਭਾਲਦੇ ਸਨ। ਉਹ ਸਿੱਖਾਂ ਨੂੰ ਲੱਭਣ ਦੇ ਬਹਾਨੇ ਘਰਾਂ ਨੂੰ ਲੁੱਟਣ ਪੈ ਗਏ।

ਇਸੇ ਦਿਨ ਸ਼ਾਹੀ ਹਰਕਾਰੇ ਨੇ ਬਾਦਸ਼ਾਹ ਨੂੰ ਖ਼ਬਰ ਭੇਜੀ

-ਮੁਹੱਬਤ ਖ਼ਾਨ ਕਰਨਾਲ ਵੱਲ ਰਵਾਨਾ ਹੋ ਕੇ ਤਰਾਵੜੀ ਪਹੁੰਚਿਆ ਹੈ। ਸਿੱਖਾਂ ਨੇ ਅਚਾਨਕ ਹਮਲਾ ਕਰਕੇ, ਫੌਜ ਦਾ ਕਾਫ਼ੀ ਨੁਕਸਾਨ ਕੀਤਾ ਹੈ। ਬਾਗ਼ੀ ਸਿੰਘ ਸੂਰ ਦਾ ਠਾਣਾ ਛੱਡ ਕੇ ਨੱਠ ਗਏ ਹਨ।*

-----0-----

---

* ਅਖਬਾਰ-ਏ-ਦਰਬਾਰ-ਏ ਮੁਅੱਲਾ - ਸਫਾ 38

## 55

ਬਹਾਦਰ ਸ਼ਾਹ ਬਹੁਤ ਡਰਿਆ ਹੋਇਆ ਸੀ। ਉਹ ਉਨ੍ਹਾਂ ਇਲਾਕਿਆਂ ਵਿਚੋਂ ਦੀ ਆ ਰਿਹਾ ਸੀ ਜਿਹੜੇ ਇਲਾਕੇ ਫੀਰੋਜ਼ਖ਼ਾਨ ਅਤੇ ਬਾਜ਼ਿਦ ਖ਼ਾਨ ਨੇ ਆਪਣੇ ਕਬਜ਼ੇ ਹੇਠ ਕਰ ਲਏ ਸਨ। ਇਸ ਸਮੇਂ ਬਾਦਸ਼ਾਹ ਨੇ ਸ਼ਾਹਬਾਦ ਮਾਰਕੰਡਾ ਅਤੇ ਸਢੌਰੇ ਦੇ ਵਿਚਕਾਰ ਪੜਾਅ ਕੀਤਾ ਹੋਇਆ ਸੀ। ਉਸਦੇ ਸ਼ਾਹੀ ਖ਼ੈਮੇ ਦੁਆਲੇ ਸਖ਼ਤ ਸੁਰੱਖਿਆ ਘੇਰਾ ਸੀ।

ਖਾਲਸਾ ਚੌਂਕੀਆਂ ਅਤੇ ਛੋਟੇ ਕਸਬਿਆਂ ਉਪਰ ਜਿੱਤਾਂ ਦੀਆਂ ਮਿਲ ਰਹੀਆਂ ਖ਼ਬਰਾਂ ਦੇ ਬਾਵਜੂਦ ਬਹਾਦਰ ਸ਼ਾਹ ਪਰੇਸ਼ਾਨ ਸੀ। ਸ਼ਾਹੀ ਹਰਕਾਰੇ ਵਿਚ ਵਿਚ ਅਜਿਹੀਆਂ ਖ਼ਬਰਾਂ ਲਿਆਉਂਦੇ, ਬਾਦਸ਼ਾਹ ਦੇ ਚਿਹਰੇ ਦੀਆਂ ਹਵਾਈਆਂ ਉੱਡਣ ਲਗਦੀਆਂ। ਹੁਣ ਉਹ ਆਪਣੇ ਵਜ਼ੀਰ ਮੁਨੀਅਮ ਖ਼ਾਨ, ਆਪਣੇ ਖ਼ਾਸ ਅੰਗ ਰੱਖਿਅਕ ਫੌਜਦਾਰ ਸਲੀਮ ਖ਼ਾਨ ਅਤੇ ਆਪਣੇ ਵੱਡੇ ਫਰਜ਼ੰਦ ਜਹਾਂਦਾਰ ਸ਼ਾਹ ਨਾਲ ਸਲਾਹੀਂ ਪਿਆ ਹੋਇਆ ਸੀ । ਉਹ ਸਾਰੇ ਬਾਦਸ਼ਾਹ ਨੂੰ ਇਹ ਯਕੀਨ ਦੁਆਉਣ ਦਾ ਯਤਨ ਕਰ ਰਹੇ ਸਨ ਕਿ ਸ਼ਾਹੀ ਸੈਨਾ ਕਾਫ਼ਰਾਂ ਨੂੰ ਜਹੰਨਮ ਵਿਚ ਪਹੁੰਚਾ ਕੇ ਹੀ ਦਮ ਲਵੇਗੀ ਔਰ ਨਾਨਕ ਪੂਜਾਂ ਦੇ ਬਾਗ਼ੀ ਗੁਰੂ (ਬੰਦਾ ਸਿੰਘ) ਨੂੰ ਜਿੰਦਾ ਜਾਂ ਮੁਰਦਾ ਪਕੜ ਲਏਗੀ।

ਬਹਾਦਰ ਸ਼ਾਹ ਦੇ ਮਨ ਵਿਚ ਭਰਮ ਸੀ, ਇਹ ਵਜ਼ੀਰ, ਫੌਜਦਾਰ ਅਤੇ ਉਸਦਾ ਪੁੱਤਰ ਉਸਨੂੰ ਧੋਖੇ ਵਿਚ ਰੱਖ ਰਹੇ ਸਨ। ਅਸਲੀਅਤ ਇਹ ਹੈ, ਕਾਫ਼ਰਾਂ ਦੀ ਸੈਨਾ, ਸ਼ਾਹੀ ਫੌਜ ਦਾ ਭਾਰੀ ਜਾਨੀ ਨੁਕਸਾਨ ਕਰ ਰਹੀ ਹੈ। ਉਸਨੇ ਮੁਨੀਅਮ ਖ਼ਾਨ ਤੋਂ ਪੁੱਛਿਆ :

—ਏਸ ਬਾਗ਼ੀ ਗੁਰੂ ਦੇ ਕਿਹੜੇ ਪਹਾੜੀ ਰਾਜੇ ਮਿੱਤਰ ਨੇ ? '

—ਇਕ ਵੀ ਨਹੀਂ ਜਹਾਂ ਪਨਾਹ। ਤਮਾਮ ਪਹਾੜੀ ਰਾਜੇ ਹਜ਼ੂਰ ਦੀ ਇਮਦਾਦ ਕਰ ਰਹੇ ਹਨ।'

—ਬਾਗ਼ੀ ਕਾਫ਼ਰ ਕੋਲ ਕਿੰਨੀ ਸੈਨਾ ਏ ਕੁੱਲ ? ' ਬਾਦਸ਼ਾਹ ਨੂੰ ਤਸੱਲੀ ਨਹੀਂ ਸੀ ਹੋ ਰਹੀ।

—ਸੈਨਾ ਕਿਹੜੀ ਹਜ਼ੂਰ। ਲੁਟੇਰੇ ਡਾਕੂ ਇਕੱਠੇ ਹੋਏ ਨੇ।'

—ਅਗਰ ਲੁਟੇਰੇ ਡਾਕੂ ਸ਼ਾਹੀ ਸੈਨਾ ਦਾ ਏਨਾ ਨੁਕਸਾਨ ਕਰ ਜਾਂਦੇ ਨੇ ਤਾਂ ਕਾਫ਼ਰਾਂ ਦੀ ਸੈਨਾ ਕੀ ਕਰੇਗੀ, ਕਦੇ ਖ਼ਿਆਲ ਕੀਤਾ ਹੈ ? ' ਬਾਦਸ਼ਾਹ ਦੇ ਮੱਥੇ ਵਿਚ ਤਿਊੜੀਆਂ ਪੈ ਗਈਆਂ।

—ਆਪ ਬਿਨਾਂ ਵਜ੍ਹਾ ਘਬਰਾ ਰਹੇ ਹੋ, ਜਹਾਂਪਨਾਹ। ਇਕ ਜਾਂ ਦੋ ਦਿਨਾਂ ਵਿਚ ਬਾਗ਼ੀ ਗੁਰੂ ਹਜ਼ੂਰ ਦੇ ਕਦਮਾਂ ਵਿਚ ਹੋਏਗਾ।'

—ਅਸਾਂ ਕਾਮਬਖ਼ਸ਼ ਉਪਰ ਚੜ੍ਹਾਈ ਕੀਤੀ। ਗਿਣਤੀ ਦੀ ਫੌਜ ਸਾਡੇ ਪਾਸ ਸੀ। ਕਾਮਬਖ਼ਸ਼ ਕੋਲ ਏਡੀ ਤਕੜੀ ਫੌਜ ਸੀ, ਉਹ ਵੀ ਅਸਾਂ ਨੂੰ ਰੋਕ ਨਹੀਂ ਸਕੀ। ਇਸ ਗੱਲ ਦਾ ਇਲਮ ਹੈ ਨਾ ? ਅਸਾਂ ਰਾਜਪੂਤ ਰਾਜਿਆਂ ਨੂੰ ਸੋਧਣ ਦਾ ਬੀੜਾ ਚੁੱਕਿਆ। ਉਹਨਾਂ ਦੀ ਬਹਾਦਰੀ ਪੂਰੀ ਹਿੰਦ ਜਾਣਦੀ ਹੈ। ਉਹਨਾਂ ਵੀ ਸ਼ਾਹੀ ਸੈਨਾ ਵੇਖ ਕੇ ਅਧੀਨਗੀ ਕਬੂਲ ਕਰ ਲਈ । ਪਰ ਇਹ ਕੀ ਵਜ੍ਹਾ ਮੁਨੀਅਮ ਖ਼ਾਨ, ਤੂੰ ਆਖਦਾ ਏਂ, ਏਸ ਕਾਫ਼ਰ ਗੁਰੂ ਕੋਲ ਸੈਨਾ ਵੀ ਨਹੀਂ ਹੈ, ਲੁਟੇਰਿਆਂ ਦੀ ਭੀੜ ਹੈ। ਫਿਰ ਇਹ ਕਿਸੇ ਮੁਲਕ ਦਾ ਬਾਦਸ਼ਾਹ ਵੀ ਨਹੀਂ ਹੈ। ਇਹ ਹਿੰਦ ਦੇ ਸ਼ਹਿਨਸ਼ਾਹ ਕੋਲੋਂ ਜਾਂ ਸ਼ਾਹੀ ਲਸ਼ਕਰ ਕੋਲੋਂ ਡਰ ਕਿਉਂ ਨਹੀਂ ਰਿਹਾ ? ਸਾਡੀ ਅਧੀਨਗੀ ਵਿਚ ਆਉਣ ਦੀ ਬਜਾਇ ਮੁਖਲਿਸਗੜ੍ਹ ਦੇ ਕਿਲ੍ਹੇ ਨੂੰ ਮਜ਼ਬੂਤ ਕਰਨ ਲੱਗਾ ਹੋਇਆ ਹੈ। ਇਸ ਨੂੰ ਸ਼ਾਹੀ ਫੌਜ ਦਾ ਭੈਅ ਕਿਉਂ ਨਹੀਂ ਹੈ ? ਕੌਣ ਹੈ ਇਹ ਬਾਗ਼ੀ ਗੁਰੂ ਕਿ ਬੰਦਾ ਸਿੰਘ ਕੀ ਸ਼ੈਅ ਹੈ ? ਇਹ ਤਾਂ ਸ਼ਾਹੀ ਲਸ਼ਕਰ ਨੂੰ

ਸਿੱਧਾ ਟੱਕਰਦਾ ਹੈ। ਉਸਦੇ ਇਰਾਦੇ ਕੀ ਹਨ ? ਏਨੀ ਦਲੇਰੀ ਕਿਥੋਂ ਆ ਗਈ ਉਸ ਵਿਚ ? ਸਾਡੇ ਸਿਪਾਹੀ ਉਸਦੀ ਸ਼ਕਲ ਤਾਂ ਕੀ ਉਸਦਾ ਨਾਮ ਸੁਣਕੇ ਹੀ ਮੈਦਾਨ ਵਿਚੋਂ ਨੱਠ ਉਠਦੇ ਨੇ।'

—ਜਹਾਂਪਨਾਹ, ਆਪ ਦੀ ਚਿੰਤਾ ਵਾਜਬ ਹੋ ਸਕਦੀ ਹੈ। ਪਤਾ ਨਹੀਂ ਇਹਨਾਂ ਕਾਫ਼ਰਾਂ ਦੇ ਮਿੱਠੇ ਪਾਣੀ ਵਿਚ ਕੀ ਜਾਦੂ ਏ। ਸਿੱਖ ਇਸਨੂੰ ਅੰਮ੍ਰਿਤ ਆਖਦੇ ਨੇ, ਆਬੇ—ਹਯਾਤ । ਇਹਨਾਂ ਦੇ ਗੁਰੂ ਨੇ ਖਾਲਸਾ ਬਨਾਉਣ ਵੇਲੇ ਆਨੰਦਪੁਰ ਵਿਚ ਸਿੱਖਾਂ ਨੂੰ ਪਿਆਇਆ ਸੀ। ਇਹ ਖ਼ਬਰਾਂ ਦਿੱਲੀ ਦਰਬਾਰ ਤੱਕ ਵੀ ਆਈਆਂ ਸਨ। ਜਿਹੜਾ ਉਹ ਮਿਠਾ ਪਾਣੀ ਪੀਂਦਾ ਏ, ਗਿੱਦੜ ਤੋਂ ਸ਼ੇਰ ਬਣ ਜਾਂਦਾ ਹੈ।'

—ਮੁਨੀਅਮ ਖ਼ਾਨ ਅਸੀਂ ਨਹੀਂ ਮੰਨਦੇ ਇਹ ਗੱਲ।' ਬਾਦਸ਼ਾਹ ਨੇ ਝੁੰਜਲਾ ਕੇ ਕਿਹਾ: 'ਕੋਈ ਹੋਰ ਗੱਲ ਹੋਣੀ ਏ। ਪਤਾ ਹੈ, ਉਹ ਕਫ਼ਾਰ ਬਾਗ਼ੀ ਕਾਲਾ ਇਲਮ ਵੀ ਜਾਣਦਾ ਹੈ। ਨਹੀਂ ਤਾਂ ਏਨੇ ਥੋੜ੍ਹੇ ਕਾਫ਼ਰ, ਨਾ ਉਹਨਾਂ ਕੋਲ ਸਾਡੇ ਨਾਲੋ ਬਿਹਤਰ ਹਥਿਆਰ ਨੇ, ਨਾ ਯੁੱਧਾਂ ਦਾ ਤਜਰਬਾ ਹੈ, ਸ਼ਾਹੀ ਲਸ਼ਕਰ ਦਾ ਮੁਕਾਬਲਾ ਕਿਵੇਂ ਕਰ ਸਕਦੇ ਨੇ ? '

—ਹੁਣ ਤਾਂ ਹਜ਼ੂਰ ਥਾਨੇਸਰ ਔਰ ਸਰਹਿੰਦ ਦੀਆਂ ਚੌਂਕੀਆਂ ਉਪਰ ਸਾਡਾ ਕਬਜ਼ਾ ਹੈ।'

—ਖ਼ਬਰ ਹੈ, ਉਹ ਮੁਖਲਿਸਗੜ੍ਹ ਦੇ ਕਿਲ੍ਹੇ ਨੂੰ ਮਜ਼ਬੂਤ ਕਰਨ ਲੱਗਾ ਹੋਇਆ ਹੈ।'

—ਫ਼ਿਕਰ ਨਾ ਕਰੋ ਹਜ਼ੂਰ। ਉਹ ਕਿਲ੍ਹਿਆਂ ਵਰਗਾ ਕੋਈ ਕਿਲ੍ਹਾ ਹੈ। ਗੜ੍ਹੀ ਹੈ ਇਕ। ਕਿੰਨਾ ਕੁ ਮਜ਼ਬੂਤ ਕਰ ਲਏਗਾ ਉਸਨੂੰ। ਸਾਡੀਆਂ ਤੋਪਾਂ ਦੇ ਦੋ ਚਾਰ ਗੋਲੇ ਨਹੀਂ ਝੱਲਣੇ। ' ਮੁਨੀਅਮ ਖ਼ਾਨ ਨੇ ਬਾਦਸ਼ਾਹ ਦੀ ਗੱਲ ਨੂੰ ਕੋਈ ਅਹਿਮੀਅਤ ਨਹੀਂ ਦਿੱਤੀ।

—ਤੂੰ ਸਹੀ ਹੋ ਸਕਦਾ ਏਂ ਮੁਨੀਅਮ ਖ਼ਾਨ । ਫਿਰ ਵੀ ਉਸ ਸ਼ਖਸ ਕੋਲ ਹੌਸਲਾ ਤਾਂ ਹੈ। ਉਹ ਸ਼ਾਹੀ ਸੈਨਾ ਨਾਲ ਟੱਕਰ ਲੈਣ ਦੀ ਜੁਅਰਤ ਤਾਂ ਕਰ ਰਿਹਾ ਹੈ ਨਾ। ਏਹੀ ਜੁਆਰਤ ਅਸਾਂ ਲਈ ਖ਼ਤਰਾ ਹੈ। ਅਗਰ ਪੰਜਾਬ ਦੇ ਹਰ ਬਸ਼ਿੰਦੇ ਵਿਚ ਐਸੀ ਜੁਅਰਤ ਆ ਗਈ ਤਾਂ ਸਮਝ ਲੈ ਮੁਗਲ ਹਕੂਮਤ ਦੇ ਖ਼ੈਮੇ ਪੁੱਟੇ ਜਾਣਗੇ ਇਸ ਮੁਲਕ ਵਿਚੋਂ।'

ਬਾਦਸ਼ਾਹ ਦੀਆਂ ਗੱਲਾਂ ਸੁਣਕੇ ਮੁਨੀਅਮ ਖ਼ਾਨ ਨੇ ਨੀਵੀਂ ਪਾ ਲਈ। ਉਸਨੂੰ ਮਹਿਸੂਸ ਹੋਇਆ ਬਾਦਸ਼ਾਹ ਦੇ ਫ਼ਿਕਰ ਵਾਜਬ ਨੇ ਅਗਰ ਸਚਮੁੱਚ ਐਸਾ ਹੋ ਗਿਆ ਤਾਂ ਬੜੀਆਂ ਮੁਸੀਬਤਾਂ ਆ ਸਕਦੀਆਂ ਨੇ। ਉਸਨੇ ਝਕਦਿਆਂ ਜਿਹਾ ਕਿਹਾ:' ਹਜ਼ੂਰ ਦੇ ਅਨੁਸਾਰ ਕੀ ਹੋਣਾ ਚਾਹੀਏ ? '

ਬਾਦਸ਼ਾਹ ਆਪਣੇ ਪੁੱਤਰ ਜਹਾਂਦਾਰ ਸ਼ਾਹ ਵੱਲ ਮੁੜਿਆ–' ਸੁਣੋ, ਜਹਾਂਦਾਰ ਸ਼ਾਹ, ਇਕੱਤੀ ਹਜ਼ਾਰ ਸੈਨਾ ਲੈ ਕਰ ਫੌਰਨ ਮੁਖਲਿਸਗੜ੍ਹ ਵੱਲ ਕੂਚ ਕਰੋ। ਦੂਸਰੇ ਸ਼ਾਹਜ਼ਾਦਿਆਂ ਨੂੰ ਕਹੋ ਸ਼ਹਿਨਸ਼ਾਹ—ਹਿੰਦ ਦਾ ਫੁਰਮਾਨ ਹੈ, ਗਿਆਰਾਂ ਗਿਆਰਾਂ ਹਜ਼ਾਰ ਫੌਜ ਲੈ ਕਰ ਜਹਾਂਦਾਰ ਸ਼ਾਹ ਦੇ ਪਿੱਛੇ ਰਹਿਣ। ਫੌਜਦਾਰ ਜਮਾਦਤੁਲ ਮੁਲਕ ਗਿਆਰਾਂ ਹਜ਼ਾਰ ਔਰ ਮਹੁੱਬਤ ਖ਼ਾਨ ਸੱਤ ਹਜ਼ਾਰ ਘੋੜ ਸਵਾਰ ਸਿਪਾਹੀ ਲੈ ਕਰ ਮੁਖਲਿਸਗੜ੍ਹ ਵਲ ਰਵਾਨਾ ਹੋਵੇ। ਫੀਰੋਜ਼ਖ਼ਾਨ ਮੇਵਾਤੀ ਵੱਲ ਫੌਰਨ ਇਤਲਾਹ ਭੇਜੋ, ਉਹ ਮੁਖਲਿਸਗੜ੍ਹ ਕਿਲ੍ਹੇ ਉਪਰ ਚੜ੍ਹਾਈ ਕਰੇ, ਲੇਕਿਨ ਕਿਲ੍ਹੇ ਤੋਂ ਦੂਰ ਰਹੇ। ਅਜੇ ਸਿੱਧੀ ਟੱਕਰ ਨਾ ਲਵੇ। ਅਗਰ ਕਿਲ੍ਹੇ ਦੇ ਪਾਸ ਕੋਈ ਉੱਚਾ ਟਿੱਲਾ ਜਾਂ ਪਹਾੜੀ ਹੈ ਤਾਂ ਉਸ ਉਪਰ ਮੋਰਚੇ ਬਣਾਏ । ਅਗਰ ਉੱਚਾ ਟਿੱਲਾ ਜਾਂ ਪਹਾੜੀ ਨਹੀਂ ਹੈ ਤਾਂ ਆਰਜ਼ੀ ਟਿੱਲਾ ਏਨਾ ਉੱਚਾ ਬਣਾਏ, ਉਸ ਉਪਰੋਂ ਕਿਲ੍ਹੇ ਅੰਦਰ ਦੀਆਂ ਹਰਕਤਾਂ ਉਪਰ ਨਿਗਰਾਨੀ ਰੱਖੀ ਜਾ ਸਕੇ। ਅਗਰ ਹੋ ਸਕੇ ਤਾਂ ਟਿੱਲੇ ਦੇ ਉਪਰ ਤੱਕ ਰਹਿਕਲੇ ਲੈ ਜਾਏ।* ਬਾਦਸ਼ਾਹ ਫਿਰ ਆਪਣੇ ਵਜ਼ੀਰ ਵੱਲ

---

* ਛੋਟੀਆਂ ਤੋਪਾਂ

ਮੁਖਾਤਿਬ ਹੋਇਆ: 'ਮੁਨੀਅਮ ਖ਼ਾਨ ਆਪ ਬਖਸ਼ੀ ਅਫਜ਼ਲ ਖ਼ਾਨ ਨਾਲ ਰਾਖਵੀਂ ਫੌਜ ਲੈ ਕਰ, ਦਾਬੜ ਦੇ ਨੇੜੇ ਜਾਕਰ ਡੇਰਾ ਜਮਾਓ। ਖ਼ਿਆਲ ਰਹੇ, ਅਸਾਂ ਪਾਸ ਇਕ ਇਕ ਪਲ ਦੀ ਖ਼ਬਰ ਪੁੱਜਣੀ ਚਾਹੀਦੀ ਹੈ।'

ਸ਼ਹਿਨਸ਼ਾਹ ਦੇ ਹੁਕਮ ਦੀ ਤਾਮੀਲ ਲਈ ਸ਼ਾਹੀ ਸੈਨਾ ਨੂੰ ਅਲੱਗ ਅਲੱਗ ਫੌਜਦਾਰਾਂ ਦੀ ਕਮਾਨ ਹੇਠ ਮੁਖਲਿਸਗੜ੍ਹ (ਲੋਹਗੜ੍ਹ) ਵੱਲ ਕੂਚ ਕਰਨ ਦਾ ਹੁਕਮ ਦਿੱਤਾ ਗਿਆ। ਇਕ ਪਾਸਿਓਂ ਇਹਨਾਂ ਵਿਚ ਰੁਸਤਮ ਦਿਲ ਖ਼ਾਨ ਦੀ ਫੌਜ ਵੀ ਆ ਰਲੀ। ਹਾਥੀਆਂ ਉਪਰ, ਘੋੜਿਆਂ ਉਪਰ, ਊਠਾਂ ਉਪਰ ਅਤੇ ਪੈਦਲ ਸੈਨਾ ਦਾ ਭਾਰੀ ਹਜੂਮ ਮੁਖਲਿਸਗੜ੍ਹ ਉਪਰ ਚੜ੍ਹਾਈ ਕਰਨ ਲਈ ਚੱਲ ਪਿਆ।

* * *

ਬੰਦਾ ਸਿੰਘ ਬੇਖ਼ਬਰ ਨਹੀਂ ਸੀ। ਸੂਹੀਏ ਸਿੰਘਾਂ ਨੇ ਸ਼ਾਹੀ ਸੈਨਾਂ ਦੀਆਂ ਗਤੀਵਿਧੀਆਂ ਉਪਰ ਪੂਰੀ ਨਜ਼ਰ ਰੱਖੀ ਹੋਈ ਸੀ ਤੇ ਬੰਦਾ ਸਿੰਘ ਪਾਸ ਸੂਚਨਾ ਭੇਜਣ ਦਾ ਪ੍ਰਬੰਧ ਵੀ ਸੀ। ਬੰਦਾ ਸਿੰਘ ਨੇ ਸਰਹਿੰਦ ਵਿਚ ਬਾਜ਼ ਸਿੰਘ ਕੋਲ ਰੁਕੇ ਰਾਮ ਸਿੰਘ ਅਤੇ ਬਿਨੋਦ ਸਿੰਘ ਨੂੰ ਤੁਰੰਤ ਮੁਖਲਿਸਗੜ੍ਹ ਪਹੁੰਚਣ ਦਾ ਹੁਕਮ ਭੇਜਿਆ । ਬਾਜ਼ ਸਿੰਘ ਲਈ ਵੀ ਇਕ ਸਿੰਘ ਸੁਨੇਹਾ ਲੈ ਕੇ ਪੁੱਜਾ। ਸਰਹਿੰਦ ਲਈ ਯੋਗ ਪ੍ਰਬੰਧ ਕਰਕੇ ਲੋਹਗੜ੍ਹ ਪੁੱਜੇ।

ਜਦ ਸਾਰੇ ਜੱਥੇਦਾਰ ਇਕੱਠੇ ਹੋ ਗਏ ਤਾਂ ਬੰਦਾ ਸਿੰਘ ਨੇ ਮਸ਼ਵਰਾ ਕਰਕੇ ਅਗਾਂਹ ਵਧਦੀ ਮੁਗਲ ਸੈਨਾ ਨੂੰ ਸਬਕ ਸਿਖਾਉਣ ਦੀ ਠਾਣ ਲਈ। ਸਿੰਘ ਸਿਪਾਹੀਆਂ ਨੂੰ ਹੁਕਮ ਦਿੱਤਾ: 'ਖਾ ਪੀ ਕੇ ਤਿਆਰ-ਬਰ-ਤਿਆਰ ਰਹੋ। ਕਮਰ ਕੱਸੇ ਕਰ ਲਓ। ਆਪਣੇ ਆਪਣੇ ਹਥਿਆਰ ਸਾਂਭ ਲਓ। ਤੁਰਕਾਂ ਨੂੰ ਦੱਸ ਦਿਓ ਸਿੰਘਾਂ ਦਾ ਮਤਲਬ ਕੀ ਹੁੰਦਾ ਹੈ। ਉਹ ਸਾਨੂੰ ਡਾਕੂ ਲੁਟੇਰੇ ਹੀ ਸਮਝਦੇ ਨੇ।'

ਰੁਸਤਮ ਦਿਲ ਖ਼ਾਨ ਘੁਮੰਡ ਵਿਚ ਕਾਫ਼ੀ ਅੱਗੇ ਵਧ ਆਇਆ ਸੀ। ਕਿਲ੍ਹੇ ਅੰਦਰੋਂ ਇਹਨਾਂ ਦੀਆਂ ਹਰਕਤਾਂ ਵੇਖੀਆਂ ਜਾ ਸਕਦੀਆਂ ਸਨ। ਰੁਸਤਮ ਦਿਲ ਖ਼ਾਨ ਦੀ ਖਾਹਸ਼ ਸੀ, ਦਿਨ ਚੜ੍ਹਦਿਆਂ ਹੀ ਉਹ ਗੜ੍ਹੀ ਉਪਰ ਹਮਲਾ ਕਰਕੇ ਸਿੰਘਾਂ ਨੂੰ ਖਦੇੜ ਦੇਵੇਗਾ ਤੇ ਬਾਦਸ਼ਾਹ ਪਾਸੋਂ ਮਾਨ-ਸਨਮਾਨ ਔਰ ਜਾਗੀਰਾਂ ਹਾਸਲ ਕਰੇਗਾ।'

ਅੱਧੀ ਰਾਤ ਦਾ ਸਮਾਂ। ਬੰਦਾ ਸਿੰਘ ਨੇ ਆਪਣੀ ਰਵਾਇਤੀ ਯੁੱਧ ਨੀਤੀ ਉਪਰ ਚਲਦਿਆਂ, ਸਿੰਘਾਂ ਨੂੰ ਲੈ ਕੇ, ਰੁਸਤਮਦਿਲ ਖ਼ਾਨ ਦੀਆਂ ਸੁੱਤੀਆਂ ਫੌਜਾਂ ਉਪਰ ਅਚਾਨਕ ਇਸਤਰ੍ਹਾਂ ਹੱਲਾ ਬੋਲਿਆ ਜਿਵੇਂ ਸੁੱਤੀਆਂ ਭੇਡਾਂ ਦੇ ਇੱਜੜ ਵਿਚ ਖ਼ੂੰਖਾਰ ਜੰਗਲੀ ਜਾਨਵਰ ਆ ਵੜੇ ਹੋਣ। ਹਫੜਾ ਦਫੜੀ ਪੈ ਗਈ। ਸ਼ਾਹੀ ਸੈਨਾ ਦੇ ਸਿਪਾਹੀਆਂ ਨੂੰ ਪਤਾ ਨਾ ਲੱਗੇ, ਤਲਵਾਰਾਂ ਕਿਥੇ ਹਨ। ਘਬਰਾਇਆਂ ਨੂੰ ਨਾ ਢਾਲਾਂ ਲੱਭਣ, ਨਾ ਤੀਰ ਕਮਾਨ ਲੱਭਣ। ਤੀਰ ਹੱਥ ਆ ਜਾਣ ਤਾਂ ਕਮਾਨ ਨਾ ਲੱਭੇ । ਕਮਾਨ ਹੱਥ ਆ ਜਾਏ ਤਾਂ ਤੀਰਾਂ ਦਾ ਭੱਥਾ ਨਾ ਲੱਭੇ। ਸਿੰਘ, ਮੁਗਲ ਸਿਪਾਹੀਆਂ ਦੇ ਆਹੂ ਲਾਹੀ ਜਾ ਰਹੇ ਸਨ। ਚੀਖਾਂ, ਕੁਰਲਾਹਟਾਂ, ਅਤੇ ਲੇਰਾਂ ਨਾਲ ਹਨੇਰੀ ਰਾਤ ਦੀ ਚੁੱਪ ਦੇ ਲੰਗਾਰ ਲਹਿ ਗਏ। ਕੁਝ ਸਮਾਂ ਤਾਂ ਰੁਸਤਮ ਦਿਲ ਖ਼ਾਨ ਵੀ ਬੌਂਦਲ ਗਿਆ ਇਹ ਕੀ ਹੋ ਗਿਆ। ਅਚਾਨਕ ਉਸਨੇ ਸੋਚਿਆ ਸ਼ਾਇਦ ਕਿਸੇ ਗੱਲੋਂ ਸੈਨਿਕ ਹੀ ਆਪਸ ਵਿਚ ਲੜ ਪਏ ਹਨ। ਪਰ ਜਦੋਂ ਸਿੰਘਾਂ ਦੇ ਲਲਕਾਰੇ ਅਤੇ 'ਬੋਲੇ—ਸੋ—ਨਿਹਾਲ' ਦੇ ਜੈਕਾਰੇ ਸੁਣੇ ਤਾਂ ਔਸਾਣ ਮਾਰੇ ਗਏ। ਇਹ ਕਾਫ਼ਰ ਕਿਧਰੋਂ ਆਣ ਪਏ ?

ਰੁਸਤਮ ਦੀ ਸੈਨਾ ਨੇ ਸੰਭਲਣ ਦਾ ਬਥੇਰਾ ਯਤਨ ਕੀਤਾ, ਪਰ ਸਿੰਘ ਪੂਰੀ ਤਿਆਰੀ ਨਾਲ ਅਤੇ ਦ੍ਰਿੜ ਇਰਾਦੇ ਨਾਲ ਕਿਲ੍ਹੇ ਵਿਚੋਂ ਨਿਕਲੇ ਸਨ। ਸਭ ਤੋਂ ਵੱਡੀ ਗੱਲ ਸੀ, ਬੰਦਾ ਸਿੰਘ ਆਪ ਉਹਨਾਂ ਦੇ ਨਾਲ ਸੀ। ਸੈਨਾ ਦੇ ਤੰਬੂ ਉੱਖੜ ਗਏ। ਘੋੜੇ ਬੇ—ਲਗਾਮ ਹਨੇਰੇ ਵਿਚ ਇਧਰ ਉਧਰ ਦੌੜਦੇ ਆਪਣੇ ਹੀ ਸਿਪਾਹੀਆਂ ਨੂੰ ਜ਼ਖ਼ਮੀ ਕਰਨ ਲੱਗੇ। ਮਸ਼ਾਲਾਂ ਬੁੱਝ ਗਈਆਂ।

ਸਿੰਘ ਵਾਵਰੋਲੇ ਵਾਂਗ ਆਏ ਤੇ ਉਵੇਂ ਹੀ ਮੁਗਲ ਸੈਨਾ ਦੁਆਲੇ ਘੁੰਮਣ ਘੇਰੀਆਂ ਪਾਉਂਦੇ ਹਨੇਰੇ ਵਿਚ ਅਲੋਪ ਹੋ ਗਏ।

ਰੁਸਤਮ ਦਿਲ ਖ਼ਾਨ ਬਦਹਵਾਸ ਹੋਇਆ, ਚੀਖਦਾ ਅਤੇ ਹਾਲ—ਦੁਹਾਈ ਮਚਾਉਂਦਾ ਹੀ ਰਹਿ ਗਿਆ—'ਕਾਫ਼ਰਾਂ ਨੂੰ ਘੇਰ ਲਓ, ਇਕ ਵੀ ਜਿੰਦਾ ਬਚ ਕੇ ਨਾ ਜਾਏ'

ਪਰ ਹਨੇਰੇ ਵਿਚ ਤਾਂ ਸਿਪਾਹੀਆਂ ਨੂੰ ਆਪਣੇ ਬੰਦੇ ਹੀ ਸਿੰਘ ਜਾਪਦੇ ਸਨ। ਇਕ ਦੂਸਰੇ ਕੋਲੋਂ ਡਰਦੇ ਬਹੁਤੇ ਸਿਪਾਹੀ ਆਪਸ ਵਿਚ ਹੀ ਭਿੜਦੇ ਰਹੇ।

ਦਿਨ ਚੜ੍ਹਨ ਉੱਪਰ ਜਦੋਂ ਮਰਿਆਂ ਅਤੇ ਜ਼ਖ਼ਮੀਆਂ ਦੀਆਂ ਸ਼ਨਾਖ਼ਤਾਂ ਹੋਣ ਲੱਗੀਆਂ ਤਾਂ ਪਤਾ ਲੱਗਿਆ, ਫੀਰੋਜ਼ਖ਼ਾਨ ਮੇਵਾਤੀ ਦਾ ਭਤੀਜਾ ਮਾਰਿਆ ਗਿਆ ਉਸਦਾ ਦਾ ਪੁੱਤਰ ਵੀ ਜ਼ਖਮੀ ਸੀ। ਮੋਏ ਸਿਪਾਹੀਆਂ ਦੀਆਂ ਲਾਸ਼ਾਂ ਵੇਖਕੇ, ਹੁਣ ਰੁਸਤਮ ਦਿਲ ਖ਼ਾਨ ਸਚਮੁੱਚ ਹੀ ਬੰਦਾ ਸਿੰਘ ਤੋਂ ਭੈ—ਭੀਤ ਹੋ ਗਿਆ। ਸੋਚਣ ਲੱਗਾ, ਉਸ ਬਾਰੇ ਫੈਲੀਆਂ ਅਫ਼ਵਾਹਾਂ ਝੂਠੀਆਂ ਨਹੀਂ ਹਨ। ਇਹ ਕਾਫ਼ਰ ਜ਼ਰੂਰ ਕਾਲਾ ਇਲਮ ਦਾ ਮਾਹਰ ਹੋਵੇਗਾ। ਨਹੀਂ ਤਾਂ, ਹਰ ਪੱਖ ਤੋਂ ਬਿਹਤਰ ਸ਼ਾਹੀ ਫੌਜ ਦਾ ਏਨਾ ਘਾਣ ਕਿਵੇਂ ਹੋ ਸਕਦਾ ਹੈ।*

ਬਾਦਸ਼ਾਹ ਬਹਾਦਰ ਸ਼ਾਹ ਇਸ ਵੇਲੇ, ਆਪਣੇ ਸ਼ਾਹੀ ਲਸ਼ਕਰ ਵਿਚ ਘਿਰਿਆ, ਆਮੀਨਗੜ੍ਹ ਬੈਠਾ ਹੋਇਆ ਸੀ। ਜਦ ਉਸਨੂੰ ਹਰਕਾਰਿਆਂ ਨੇ ਰਾਤ ਦੇ ਹਮਲੇ ਅਤੇ ਫੌਜਾਂ ਦੇ ਭਾਰੀ ਨੁਕਸਾਨ ਦੀ ਖ਼ਬਰ ਪਹੁੰਚਾਈ ਤਾਂ ਕ੍ਰੋਧ ਵਿਚ ਦਿਮਾਗ਼ੀ ਤਵਾਜ਼ਨ ਖੋਹ ਬੈਠਾ। ਉਸਨੇ ਮੁਨੀਅਮ ਖ਼ਾਨ ਤੱਕ ਉਸੇ ਵੇਲੇ ਫੁਰਮਾਨ ਪੁੱਜਦਾ ਕੀਤਾ–'ਬਿਨਾਂ ਦੇਰੀ ਦੇ ਸਰਹਿੰਦ ਉਪਰ ਹਮਲਾ ਕਰੋ ਔਰ ਮੁਖਲਿਸਗੜ੍ਹ ਨੂੰ ਘੇਰਾ ਪਾ ਲਓ।'

ਬਾਜ਼ ਸਿੰਘ ਇਸ ਵੇਲੇ ਸਰਹਿੰਦ ਤੋਂ ਬਾਹਰ ਸੀ। ਉਸਨੇ ਖਾਲਸਾ ਚੌਕੀਆਂ ਦੀ ਜ਼ਿੰਮੇਵਾਰੀ ਯੋਗ ਸਿੰਘਾਂ ਨੂੰ ਸੌਂਪ ਕੇ ਲੋਹਗੜ੍ਹ ਬੰਦਾ ਸਿੰਘ ਨੂੰ ਜਾ ਕੇ ਮਿਲਣਾ ਸੀ। ਉਪਰੋਂ ਸ਼ਾਹੀ ਸੈਨਾ ਹੜ੍ਹ ਵਾਂਗ ਚੜ੍ਹੀ ਆ ਰਹੀ ਸੀ।

ਸਿੰਘਾਂ ਦੀ ਰਣਨੀਤੀ ਅਖਤਿਆਰ ਕਰਦਿਆਂ, ਮਹੁੰਮਦ ਅਮੀਨ ਖਾਂ ਚਿੰਨ ਬਹਾਦਰ ਨੇ ਦਿਨ ਚੜ੍ਹਦਿਆਂ ਹੀ ਯੁੱਧ ਦਾ ਬਿਗਲ ਬਜਾ ਦਿੱਤਾ। ਬਾਜ਼ ਸਿੰਘ ਦੀ ਫੌਜ ਤਾਂ ਬੇਫਿਕਰ ਸੀ। ਸਿੰਘਾਂ ਨੂੰ ਕੋਈ ਖ਼ਬਰ ਨਹੀਂ ਸੀ । ਨਾ ਹੀ ਤਿਆਰ ਰਹਿਣ ਦਾ ਕੋਈ ਆਦੇਸ਼ ਮਿਲਿਆ ਸੀ। ਕੋਈ ਸਿੰਘ ਆਪਣਾ ਉਧੜਿਆ ਚੋਲਾ ਸੀਣ ਵਿਚ ਲੱਗਾ ਹੋਇਆ ਸੀ, ਕੋਈ ਕਛਹਿਰੇ ਧੋ ਕੇ ਸੁੱਕਣੇ ਪਾ ਰਹੇ ਸਨ । ਕੋਈ ਕੇਸੀ ਇਸ਼ਨਾਨ ਕਰਕੇ ਧੁੱਪ ਵਿਚ ਵਾਲ ਸੁਕਾ ਰਿਹਾ ਸੀ।

ਬਾਦਸ਼ਾਹ ਪਾਸੋਂ ਖ਼ਿੱਲਤ ਅਤੇ ਰੁਤਬੇ ਹਾਸਲ ਕਰਨ ਦੇ ਲਾਲਚ ਵਿਚ ਦੁਆਬੇ ਵਲੋਂ ਆਏ ਸ਼ਮਸਖ਼ਾਨ ਨੇ ਵੀ ਬਾਦਸ਼ਾਹ ਨੂੰ ਇਤਲਾਹ ਕੀਤੇ ਬਿਨਾਂ ਹੀ ਉਸੇ ਵੇਲੇ ਸਰਹਿੰਦ ਉਪਰ ਹੱਲਾ ਬੋਲ ਦਿੱਤਾ।

---

* ਇਹ ਘਟਨਾ ਸੰਮਤ 1767 ਮੱਘਰ ਮਹੀਨੇ ਦੀ ਹੈ । ( ਮੁਤਿਖਾਬ –ਉਲ–ਲਬਾਬ ਵਾਲਯੂਮ 8 1964 ਪੰਨਾ 425 (ਹਵਾਲਾ ਡਾ. ਸੁਖਦਿਆਲ ਸਿੰਘ–ਬੰਦਾ ਸਿੰਘ ਬਹਾਦਰ ਪੰਨਾ 68 ਅਨੁਸਾਰ ਇਹ ਘਟਨਾ 25 ਨਵੰਬਰ 1710 ਦੀ ਹੈ )

ਦੋ ਤਰਫ਼ੀ ਫੌਜਾਂ ਵੇਖਕੇ ਸਿੰਘ ਘਬਰਾ ਗਏ। ਜੱਥੇਦਾਰ ਬਾਜ਼ ਸਿੰਘ ਸਰਹਿੰਦ ਤੋਂ ਬਾਹਰ ਸੀ। ਸਰਹਿੰਦ ਵਾਸੀ ਤਾਂ ਪਹਿਲੀ ਜੰਗ ਤੋਂ ਬੜੇ ਡਰੇ ਹੋਏ ਸਨ। ਸਾਰੇ ਹਥਲੇ ਕੰਮ ਛੱਡ ਕੇ ਸੁਰੱਖਿਆ ਲਈ ਆਪਣੇ ਪਰੀਵਾਰਾਂ ਵਿਚ ਆਉਣ ਲਈ ਘਰਾਂ ਨੂੰ ਦੌੜੇ।

ਸਰਹਿੰਦ ਵਿਚ ਤੈਨਾਤ ਸਿੰਘਾਂ ਨੇ ਮੁਗਲ ਸੈਨਾ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਪਰ ਗੁੱਸੇ ਅਤੇ ਜੋਸ਼ ਵਿਚ ਆਈ ਸੈਨਾ ਸਿੰਘਾਂ ਦਾ ਘੇਰਾ ਤੋੜਕੇ ਸਰਹਿੰਦ ਵਿਚ ਆਣ ਵੜੀ। ਆਪਣੇ ਬਚਾ ਲਈ ਸਿੰਘ ਕਿਲ੍ਹੇ ਅੰਦਰ ਜਾ ਰਹੇ। ਪਰ ਮੁਗਲ ਸੈਨਾ ਦਾ ਭਾਰੀ ਦਬਾਅ ਵੇਖ ਕੇ ਸਿੰਘ ਪਿਛਲੇ ਦਰਵਾਜਿਓਂ ਨਿਕਲੇ ਤੇ ਲੋਹਗੜ੍ਹ ਵਲ ਨੱਠ ਗਏ।

ਜਿੱਤ ਦੀ ਖੁਸ਼ੀ ਵਿਚ ਮੁਗਲ ਸਿਪਾਹੀਆਂ ਨੇ 'ਯਾ-ਅਲੀ' ਅਤੇ 'ਅੱਲਾਹ-ਹੂ-ਅਕਬਰ' ਦੇ ਨਾਅਰੇ ਲਾਏ। ਅਮੀਨ ਖ਼ਾਨ ਹੈਰਾਨ ਸੀ, ਏਨੀ ਜਲਦੀ ਸਿੰਘ ਕਿਲ੍ਹਾ ਖਾਲੀ ਕਰ ਗਏ। ਉਸਨੇ ਮਨ ਵਿਚ ਕਿਹਾ -'ਹੁਣ ਬੰਦਾ ਸਿੰਘ ਵੀ ਪਕੜ ਤੋਂ ਬਹੁਤੀ ਦੂਰ ਨਹੀਂ ।'

ਅਮੀਨ ਖ਼ਾਨ ਦੇ ਸਿਪਾਹਸਲਾਰਾਂ ਨੇ ਦੇਖਿਆ, ਸ਼ਮਸਖ਼ਾਨ ਸਰਹਿੰਦ ਦਾ ਖਜ਼ਾਨਾ ਇਕੱਠਾ ਕਰਨ ਲੱਗਾ ਹੋਇਆ ਹੈ। ਉਹ ਤਾਂ ਬਾਦਸ਼ਾਹ ਤੋਂ ਇਨਾਮ ਹਾਸਲ ਕਰਨ ਲਈ ਸਿੰਘਾਂ ਦੇ ਸਿਰ ਵੀ ਇਕੱਠੇ ਕਰੀ ਬੈਠਾ ਹੈ।

ਅਮੀਨ ਖ਼ਾਨ ਨੇ ਸ਼ਮਸ਼ ਖ਼ਾਨ ਦੀ ਆਪ ਹੁਦਰੀ ਹਰਕਤ ਲਈ ਬਾਦਸ਼ਾਹ ਪਾਸ ਫੌਰਨ ਘੋੜ ਸਵਾਰ ਦੌੜਾਏ। ਬਾਦਸ਼ਾਹ ਨੇ ਇਤਲਾਹ ਮਿਲਦਿਆਂ ਹੀ ਸੋਚਿਆ, ਕੱਲ੍ਹ ਨੂੰ ਇਹ ਸ਼ਮਸਖ਼ਾਨ ਤਖ਼ਤ ਵਿਰੁਧ ਵੀ ਬਗਾਵਤ ਕਰ ਸਕਦਾ ਹੈ। ਉਸਨੇ ਫੌਰਨ ਕਾਰਵਾਈ ਕਰਦਿਆਂ, ਸ਼ਮਸਖ਼ਾਨ ਨੂੰ ਜਲੰਧਰ ਦੀ ਫੌਜਦਾਰੀ ਤੋਂ ਬਰਖ਼ਾਸਤ ਕਰ ਦਿੱਤਾ ਔਰ ਫੌਰਨ ਪੇਸ਼ ਹੋਣ ਲਈ ਕਿਹਾ।

ਸਰਹਿੰਦ ਮੁੜ ਫਤਿਹ ਕਰਨ ਦੇ ਬਦਲੇ ਮਹੁੰਮਦ ਅਮੀਨ ਖਾਨ ਨੂੰ ਖਿਲਤ ਅਤੇ ਮੋਹਰਾਂ ਦੀ ਥੈਲੀ ਭੇਜੀ।

ਬਾਦਸ਼ਾਹ ਨੇ ਆਪਣੇ ਅੰਗ ਰਖਿਅਕ ਸਲੀਮ ਖਾਨ ਨਾਲ ਗੁਫਤਗੂ ਕੀਤੀ-' ਹੁਣ ਮੁਖਲਿਸਗੜ੍ਹ ਦਾ ਘੇਰਾ ਕੱਸਣ ਦੀ ਘੜੀ ਆ ਗਈ ਹੈ, ਸਲੀਮ ਖਾਨ ਹੁਣ ਇਹ ਕਾਫ਼ਰ ਬੰਦਾ ਏਥੋਂ ਬਚ ਕਰ ਨਹੀਂ ਨਿਕਲਣਾ ਚਾਹੀਦਾ।'

ਸ਼ਾਹੀ ਸੂਹੀਆਂ ਨੇ ਬਾਦਸ਼ਾਹ ਤੱਕ ਇਕ ਹੋਰ ਖ਼ਬਰ ਪਹੁੰਚਾਈ-' ਸਰਹਿੰਦ ਦਾ ਖੁਦ ਬਣਿਆ ਸੂਬੇਦਾਰ ਸਰਹਿੰਦ ਛੱਡ ਕੇ ਦੌੜ ਗਿਆ ਹੈ ਔਰ ਮੁਖਲਿਸਗੜ੍ਹ ਜਾ ਕੇ ਬਾਗ਼ੀ ਗੁਰੂ ਨਾਲ ਮਿਲ ਗਿਆ ਹੈ।'

ਬਾਦਸ਼ਾਹ ਦੇ ਚਿਹਰੇ ਉਪਰ ਫਿਰ ਰੌਣਕ ਪਰਤਣ ਲੱਗੀ। ਮੁਗਲ ਸਲਤਨਤ ਵਿਚ ਅਜੇ ਵੀ ਦਮ-ਖ਼ਮ ਹੈ ਸੋਚਕੇ ਉਸਨੇ ਸਲੀਮ ਖਾਨ ਨੂੰ ਕਿਹਾ- 'ਮੁਨੀਅਮ ਖਾਨ ਨੂੰ ਕਹਿਣਾ- ਅਸੀਂ ਫਤਿਹ ਦਾ ਜਸ਼ਨ ਮਨਾਵਾਂਗੇ।'

ਮੁਖਲਿਸਗੜ੍ਹ ਦੇ ਕਿਲ੍ਹੇ ਦਾ ਗੁਪਤ ਤੌਰ ਤੇ ਨਿਰੀਖਣ ਕਰਨ ਗਏ ਸੂਹੀਆਂ ਨੇ ਆਕੇ ਬਾਦਸ਼ਾਹ ਦੀ ਆਗਿਆ ਲੈ ਕੇ ਇਤਲਾਹ ਪੇਸ਼ ਕੀਤੀ।

-ਜਹਾਂਪਨਾਹ ਕਿਲ੍ਹੇ ਨੂੰ ਚਾਰੇ ਪਾਸਿਓਂ ਘੇਰਾ ਪਾਉਣਾ ਬਹੁਤ ਮੁਸ਼ਕਲ ਹੈ। ਦੋ ਪਾਸੇ ਤਾਂ ਏਨਾ ਸੰਘਣਾ ਜੰਗਲ ਹੈ, ਵਿਚੋਂ ਦੀ ਸੱਪ ਵੀ ਨਹੀਂ ਲੰਘ ਸਕਦਾ। ਏਨੇ ਘਣੇ ਜੰਗਲਾਂ ਵਿਚ ਹਥਿਆਰ ਮਾਰ ਨਹੀਂ ਕਰ ਸਕਣਗੇ। ਦੋ ਹੀ ਪਾਸੇ ਬਚੇ ਹਨ। ਨਦੀ ਵਾਲਾ ਔਰ ਮੈਦਾਨੀ। ਏਧਰੋਂ

ਘੇਰਾ ਪਾਇਆ ਜਾ ਸਕਦਾ ਹੈ। ਸਿੱਖਾਂ ਦਾ ਰਸਦ ਪਾਣੀ ਵੀ ਰੋਕਿਆ ਜਾ ਸਕਦਾ ਹੈ। ਬਾਹਰੋਂ ਮਦਦ ਲਈ ਆਉਣ ਵਾਲੇ ਕਾਫ਼ਰਾਂ ਨੂੰ ਵੀ ਠੱਲ ਪਾਈ ਜਾ ਸਕਦੀ ਹੈ।'

ਇਸ ਸੂਚਨਾ ਨੇ ਬਾਦਸ਼ਾਹ ਨੂੰ ਕੁਝ ਫ਼ਿਕਰਮੰਦ ਕਰ ਦਿੱਤਾ। ਉਸਨੇ ਪੁੱਛਿਆ-' ਕਿਲ੍ਹੇ ਵਿਚੋਂ ਕਾਫ਼ਰਾਂ ਨੇ ਕੋਈ ਗੁਪਤ ਰਸਤਾ ਤਾਂ ਨਹੀਂ ਬਣਾਇਆ ਹੋਇਆ ? '

-ਨਹੀਂ ਹਜ਼ੂਰ ਅਜਿਹਾ ਕੁਝ ਨਜ਼ਰ ਨਹੀਂ ਆਇਆ । ਅਸੀਂ ਹਰ ਤਰ੍ਹਾਂ ਘੋਖ ਕੀਤੀ ਹੈ।'

-ਜੋ ਵੀ ਹੈ, ਇਸ ਵਾਰ ਕਾਫ਼ਰ ਸਿੰਘ ਨੂੰ ਘੇਰ ਕੇ ਰੱਖਣਾ ਹੈ।' ਫਿਰ ਬਾਦਸ਼ਾਹ ਮੁਨੀਅਮ ਖ਼ਾਨ ਨੂੰ ਮੁਖਾਤਿਬ ਹੋਇਆ-' ਆਪਣੀ ਸੈਨਾ ਨੂੰ ਕੂਚ ਕਰਕੇ ਗੜ੍ਹੀ ਘੇਰਨ ਲਈ ਕਿਹਾ ਜਾਏ। ਖ਼ਿਆਲ ਰਹੇ। ਗੜ੍ਹੀ ਉਪਰ ਚੜ੍ਹਾਈ ਨਹੀਂ ਕਰਨੀ। ਔਰ ਆਸ ਪਾਸ ਦੇ ਪਿੰਡਾਂ ਵਿਚ ਐਲਾਨ ਕਰਵਾ ਦਿਓ। ਤਮਾਮ ਮਰਦ ਹਥਿਆਰ ਲੈ ਕਰ ਸ਼ਾਹੀ ਸੈਨਾ ਦੀ ਇਮਦਾਦ ਕਰਨ । ਔਰਤਾਂ ਰਸਦ ਪਾਣੀ ਪਹੁੰਚਾਉਣ। ਮੱਝਾਂ, ਗਾਵਾਂ ਦਾ ਦੁੱਧ ਸ਼ਾਹੀ ਫ਼ੌਜ ਲਈ ਹੈ। ਪਿੰਡਾਂ ਦੇ ਜਿਹੜੇ ਖੇਤਾਂ ਵਿਚ ਘਾਹ-ਪੱਠਾ ਹੈ, ਉਹ ਸ਼ਾਹੀ ਫੌਜ ਘੋੜਿਆਂ ਊਠਾਂ ਲਈ ਹੈ। ਜੋ ਵੀ ਪਿੰਡ ਜਾਂ ਘਰ ਇਸਦੀ ਹੁਕਮ ਅਦੂਲੀ ਕਰੇਗਾ, ਸਖ਼ਤ ਸਜ਼ਾਵਾਂ ਦਿੱਤੀਆਂ ਜਾਣ। ਜਿਉਂਦਿਆਂ ਨੂੰ ਪੁੱਠੇ ਲਟਕਾ ਦਿਓ। ਕੋੜੇ ਲਗਾਓ। ਦਹਿਸ਼ਤ ਫੈਲਣੀ ਚਾਹੀਦੀ ਹੈ। ਇਹ ਤਮਾਮ ਲੋਕ, ਕਾਫ਼ਰਾਂ ਦੀ ਇਮਦਾਦ ਕਰਦੇ ਹਨ। ਕਰੜੀ ਨਿਗਾਹ ਰੱਖੋ। ਜਿਥੇ ਵੀ ਸ਼ੱਕ ਪੈਂਦੀ ਹੈ, ਫੌਰਨ ਕਾਰਵਾਈ ਕਰੋ।'

ਬਾਦਸ਼ਾਹ ਦੇ ਹੁਕਮ ਦੀ ਤਾਮੀਲ ਹੋਈ। ਪਹਾੜੀ ਪਿੰਡਾਂ ਵਿਚ ਹਾਹਾਕਾਰ ਮੱਚ ਗਈ। ਦਾਬੜ ਅਤੇ ਇਸਦੇ ਆਸ ਪਾਸ ਦਾ ਇਲਾਕਾ ਸ਼ਾਹੀ ਸੈਨਾ ਨਾਲ ਭਰ ਗਿਆ। ਦੂਰ ਦੂਰ ਤੱਕ ਜਿਧਰ ਵੀ ਨਜ਼ਰ ਜਾਂਦੀ ਸੀ, ਸ਼ਾਹੀ ਸੈਨਾ ਦੇ ਤੰਬੂ ਨਜ਼ਰ ਆਉਂਦੇ ਸਨ। ਪਹਿਲਾਂ ਏਧਰੋਂ ਲੰਘਦੇ ਸਿੰਘਾਂ ਦੇ ਜੈਕਾਰੇ ਸੁਣਦੇ ਸਨ। ਹੁਣ 'ਯਾ-ਅਲੀ' ਦੇ ਨਾਅਰੇ ਸੁਣਨ ਲੱਗੇ।

ਪਿੰਡ ਹੈਰਾਨ ਸਨ, ਲੋਕ ਹੈਰਾਨ ਸਨ। ਲਗਦਾ ਸੀ ਜਿਵੇਂ ਜੰਗਲ, ਪਹਾੜ ਨਦੀਆਂ ਵੀ ਹੈਰਾਨ ਹੋਣ। ਇਕ ਬੇਤਰਤੀਬੀ ਜਿਹੀ ਕੱਚੀ ਗੜ੍ਹੀ ਨੂੰ ਘੇਰਨ ਲਈ ਹਿੰਦ ਦੇ ਸ਼ਹਿਨਸ਼ਾਹ ਨੂੰ ਏਨਾ ਤਰੱਦਦ ਕਰਨਾ ਪਿਆ। ਸ਼ਾਹੀ ਸੈਨਾ ਦੇ ਫੌਜਦਾਰ, ਸਿਪਾਹਸਲਾਰ, ਸਿਪਾਹੀ ਹੈਰਾਨ ਸਨ। ਵੱਡੀ ਤੋਂ ਵੱਡੀ ਜੰਗ ਲਈ ਪੰਜਾਹ-ਸੱਠ ਹਜ਼ਾਰ ਸੈਨਾ ਵੇਖਕੇ ਵੈਰੀ ਦੇ ਸਾਹ ਸੁੱਕ ਜਾਂਦੇ ਹਨ। ਪਰ ਏਥੇ ਇਕ ਲੱਖ ਤੋਂ ਵਧੇਰੇ ਫੌਜ, ਗਿਣਤੀ ਦੇ ਸਿੰਘਾਂ ਨਾਲ ਲੜਨ ਆਈ ਹੈ। ਉਸ ਤੋਂ ਵੀ ਉੱਪਰ ਸ਼ਾਹੀ ਫੁਰਮਾਨ ਹੈ ਹਮਲਾ ਨਹੀਂ ਕਰਨਾ, ਘੇਰਾ ਪਾ ਕੇ ਰੱਖਣਾ ਹੈ। ਏਨਾ ਖ਼ਤਰਨਾਕ ਹੈ ਇਹ ਬੰਦਾ ਸਿੰਘ ?

ਸ਼ਾਹੀ ਸੈਨਾ ਦੇ ਫੌਜਦਾਰਾਂ ਵਿਚ ਵੀ ਗੁਫਤਗੂ ਹੁੰਦੀ ਸੀ। ਸ਼ਹਿਨਸ਼ਾਹ ਕਾਫ਼ਰ ਗੁਰੂ ਕੋਲੋਂ ਭੈਅ ਖਾਂਦਾ, ਸਢੌਰੇ ਲਾਗੇ ਹੀ ਡੇਰਾ ਜਮਾਈ ਬੈਠਾ ਹੈ ਔਰ ਉਥੋਂ ਹੀ ਫੁਰਮਾਨ ਜਾਰੀ ਕਰ ਰਿਹਾ ਹੈ। ਬਾਦਸ਼ਾਹ ਨੇ ਆਪਣੇ ਸੈਨਾਪਤੀ ਅਤੇ ਫੌਜਦਾਰਾਂ ਨੂੰ ਇਹ ਚਿਤਾਵਨੀ ਵੀ ਦੇ ਰੱਖੀ ਸੀ, ਮੁਖਲਿਸਗੜ੍ਹ ਦਾ ਕਿਲ੍ਹਾ ਫਤੇਹ ਕਰਨਾ ਸ਼ਾਹੀ ਸੈਨਾ ਲਈ ਹਯਾਤੀ ਔਰ ਮੌਤ ਦਾ ਸਵਾਲ ਬਣ ਗਿਆ ਹੈ।' ਅਗਰ ਹੁਣ ਵੀ ਕਾਫ਼ਰ ਬੰਦਾ ਸਿੰਘ ਜਿੰਦਾ ਜਾਂ ਮੁਰਦਾ ਪਕੜਿਆ ਨਾ ਗਿਆ ਤਾਂ ਮੁਗਲ ਸਲਤਨਤ ਦੀ ਇਸ ਨਾਲੋਂ ਵਧੇਰੇ ਤੌਹੀਨ ਨਹੀਂ ਹੋ ਸਕਦੀ।

ਸ਼ਾਹੀ ਸੂਹੀਆਂ ਨੇ ਇਤਲਾਹ ਦਿੱਤੀ। ਪਿੰਡਾਂ ਦੇ ਲੋਕ ਆਪਣਾ ਮਾਲ-ਡੰਗਰ ਲੈ ਕੇ ਰਾਤ ਦੇ ਹਨੇਰੇ ਵਿਚ ਕਿਧਰੇ ਦੌੜ ਗਏ। ਖੂਹਾਂ ਵਿਚ ਜ਼ਹਿਰ ਮਿਲਾ ਗਏ ਹਨ। ਸਿਪਾਹੀਆਂ ਲਈ ਪਾਣੀ ਔਰ ਜਾਨਵਰਾਂ ਲਈ ਚਾਰੇ ਦੀ ਭਾਰੀ ਕਮੀ ਹੋ ਗਈ ਹੈ।

ਸੁਣਦਿਆਂ ਹੀ ਬਹਾਦਰ ਸ਼ਾਹ ਕ੍ਰੋਧ ਵਿਚ ਆ ਗਿਆ। ਬੋਲਿਆ–'ਹੁਣ ਦੇਰੀ ਘਾਤਕ ਹੋਵੇਗੀ। ਇਸ ਤਰ੍ਹਾਂ ਤਾਂ ਸੈਨਾ ਵਿਚ ਵਿਦਰੋਹ ਹੋ ਸਕਦਾ ਹੈ। ਉਸਨੇ ਫੀਰੋਜ਼ਖ਼ਾਨ ਮੇਵਾਤੀ ਨੂੰ ਹੁਕਮ ਭੇਜਿਆ–ਫੌਰਨ ਤੋਪਖ਼ਾਨੇ ਨਾਲ ਅੱਗੇ ਵਧੋ। ਕਿਸੇ ਉੱਚੇ ਟਿੱਲੇ ਦੀ ਖੋਜ ਕਰੋ। ਹਮਲੇ ਲਈ ਤਿਆਰ ਰਹੋ। ਅਜੇ ਸਿਰਫ ਨਿਗਰਾਨੀ ਰੱਖੀ ਜਾਏ। ਕੋਈ ਸਿੱਖ ਕਿਲ੍ਹੇ ਦੇ ਅੰਦਰ ਨਾ ਜਾਏ, ਕੋਈ ਬਾਹਰ ਨਾ ਨਿਕਲੇ। ਅਸਾਂ ਦੇ ਫੁਰਮਾਨ ਤੋਂ ਬਿਨਾਂ ਹਮਲਾ ਨਾ ਕੀਤਾ ਜਾਏ।

ਅਜਿਹੇ ਫੁਰਮਾਨਾਂ ਨਾਲ ਵਜ਼ੀਰ ਮੁਨੀਅਮ ਖ਼ਾਨ ਬੇਚੈਨ ਹੋ ਉਠਿਆ। ਅਗਰ ਹਮਲਾ ਨਹੀਂ ਕਰਨਾ ਤਾਂ ਦਿੱਲੀ ਤੋਂ ਏਨੀ ਸੈਨਾ ਲੈ ਆਉਣ ਦੀ ਕੀ ਤੁਕ ਹੈ। ਇਸ ਤਰ੍ਹਾਂ ਹੱਥ ਤੇ ਹੱਥ ਧਰ ਕੇ ਬੈਠਣਾ ਤਾਂ ਉਸਦੀ ਤੌਹੀਨ ਹੈ। ਮੈਂ ਕਾਮਬਖ਼ਸ਼ ਵਰਗਿਆਂ ਨੂੰ ਧੂਲ ਚਟਾ ਆਇਆ ਹਾਂ। ਇਹ ਬੰਦਾ ਸਿੰਘ ਮੇਰੇ ਸਾਹਮਣੇ ਕੀ ਚੀਜ਼ ਹੈ ? ਕੀ ਸ਼ਹਿਨਸ਼ਾਹ ਏਨਾ ਹੀ ਦਹਿਲ ਗਿਆ ਹੈ। ਲੁਟੇਰਿਆਂ ਦੇ ਇਕ ਟੋਲੇ ਪਾਸੋਂ ਡਰੀ ਜਾ ਰਿਹਾ ਹੈ। ਮੈਂ ਹੁਣ ਇਸ ਤਰ੍ਹਾਂ ਨਹੀਂ ਬੈਠ ਸਕਦਾ। ਅਗਰ ਜੰਗ ਨਾ ਛੇੜੀ ਤਾਂ ਸਿਪਾਹੀ ਆਪਸ ਵਿਚ ਹੀ ਲੜ ਮਰ ਸਕਦੇ ਨੇ। ਮੁਨੀਅਮ ਖ਼ਾਨ ਨੇ ਆਪਣੇ ਫੌਜਦਾਰਾਂ ਨਾਲ ਸਲਾਹ ਕੀਤੀ। ਸਾਰੇ ਸਹਿਮਤ ਹੋ ਗਏ। ਉਸਨੇ ਰਾਤ ਵੇਲੇ ਹੀ ਮੂੰਹੋ-ਮੂੰਹ ਸਭ ਨੂੰ ਖ਼ਬਰ ਪਹੁੰਚਾ ਦਿੱਤੀ–'ਦਿਨ ਚੜ੍ਹਦਿਆਂ ਹੀ ਅਸੀਂ ਕਿਲ੍ਹੇ ਉਪਰ ਹਮਲਾ ਕਰਾਂਗੇ।'

* * *

ਭੇਸ ਬਦਲ ਕੇ ਘੁੰਮਦੇ ਸਿੰਘਾਂ ਨੇ ਜਦੋਂ ਮੁਗਲ ਸੈਨਾ ਨੂੰ ਤਿਆਰੀ ਕਰਦਿਆਂ ਵੇਖਿਆ ਤਾਂ ਝੱਟ ਕਿਲ੍ਹੇ ਅੰਦਰ ਬੈਠੇ ਬੰਦਾ ਸਿੰਘ ਨੂੰ ਖ਼ਬਰ ਜਾ ਦਿੱਤੀ। ਤੁਰੰਤ ਹੇਠਾਂ ਤੱਕ ਦੀਆਂ ਚੌਕੀਆਂ ਵਿਚ ਬੈਠੇ ਸਿੰਘਾਂ ਨੂੰ ਸਵਾਧਾਨ ਕਰ ਦਿੱਤਾ ਗਿਆ। ਬੰਦਾ ਸਿੰਘ ਵੀ ਆਪਣਾ ਕਮਰਕੱਸਾ ਕਰਕੇ ਤਿਆਰ ਹੋ ਕੇ ਕਿਲ੍ਹੇ ਦੀ ਫ਼ਸੀਲ ਕੋਲ ਆ ਖੜ੍ਹਾ।

ਦੂਸਰੇ ਪਾਸੇ ਮੁਨੀਅਮ ਖ਼ਾਨ ਜਿਵੇਂ ਦਿਨ ਚੜ੍ਹਨ ਦੇ ਇੰਤਜ਼ਾਰ ਵਿਚ ਸੀ। ਜਿਵੇਂ ਹੀ ਸਿਪਾਹੀ ਸਵੇਰ ਦੇ ਕੰਮਾਂ ਤੋਂ ਫਾਰਗ ਹੋਏ, ਉਸਨੇ ਉਹਨਾਂ ਨੂੰ ਹਥਿਆਰਬੰਦ ਹੋ ਕੇ ਕਿਲ੍ਹੇ ਵੱਲ ਵਧਣ ਦਾ ਹੁਕਮ ਦਿੱਤਾ। ਵੇਖਦਿਆਂ ਵੇਖਦਿਆਂ ਸਿਪਾਹੀਆਂ ਦੀ ਪੈਦਲ ਅਤੇ ਘੋੜ ਸਵਾਰਾਂ ਦੀ ਭੀੜ ਅੱਗੇ ਵਧਣ ਲੱਗੀ। ਮੁਨੀਅਮ ਖਾਨ ਦੀ ਸੈਨਾ ਨੂੰ ਕੂਚ ਕਰਦਿਆਂ ਵੇਖਕੇ ਰੁਸਤਮਦਿਲ ਖ਼ਾਨ ਰਫੀਉਲ ਖ਼ਾਨ ਅਤੇ ਜਮਾਦੁਤ ਮੁਲਕ ਹੈਰਾਨ ਹੋਏ। ਉਹਨਾਂ ਸੋਚਿਆ, ਬੰਦਾ ਸਿੰਘ ਨੂੰ ਪਕੜਨ ਦਾ ਸਿਹਰਾ ਕਿਤੇ ਮੁਨੀਅਮ ਖਾਨ ਇਕੱਲਾ ਹੀ ਆਪਣੇ ਸਿਰ ਨਾ ਬੰਧਵਾ ਲਏ। ਉਹ ਵੀ ਮਨਮਰਜ਼ੀ ਨਾਲ ਹੀ ਇਸ ਹਮਲੇ ਵਿਚ ਸ਼ਾਮਲ ਹੋ ਗਏ।

ਅਜੇ ਸ਼ਾਹੀ ਸੈਨਾ ਅੱਧਾ ਕੋਹ ਵੀ ਅੱਗੇ ਨਹੀਂ ਗਈ ਹੋਵੇਗੀ, ਅਚਾਨਕ ਲੋਹਗੜ੍ਹ ਦੇ ਇਲਾਕੇ ਵਿਚ, ਜੰਗਲਾਂ ਵਿਚੋਂ ਡੇਢ-ਦੋ ਹਜ਼ਾਰ ਸਿੰਘਾਂ ਦੀ ਫੌਜ ਨੇ ਜੈਕਾਰੇ ਛੱਡਦਿਆਂ ਧਾਵਾ ਬੋਲ ਦਿੱਤਾ। ਸ਼ਾਹੀ ਸੈਨਾ ਤਾਂ ਮੋਰਚਿਆਂ ਵਿਚ ਲੜਨਾ ਜਾਣਦੀ ਸੀ। ਉਂਜ ਵੀ ਇਸ ਵੇਲੇ ਸਿਪਾਹੀ ਇਕ ਦੂਸਰੇ ਨਾਲ ਮਜ਼ਾਕ ਅਤੇ ਹਾਸਾ ਠੱਠਾ ਕਰਦੇ ਜਾ ਰਹੇ ਸਨ। ਉਹ ਇਕ ਦੂਸਰੇ ਨੂੰ ਸਿੰਘਾਂ ਦੀਆਂ ਪਗੜੀਆਂ ਅਤੇ ਪਹਿਰਾਵੇ ਦੇ ਲਤੀਫੇ ਸੁਣਾ ਸੁਣਾ ਹੱਸ ਰਹੇ ਸਨ। ਇਸ ਵੇਲੇ ਉਹਨਾਂ ਦੇ ਅੱਲਾਹ ਤੱਕ ਯਾਦ ਨਹੀਂ ਸੀ । ਸਿੰਘ ਏਨੇ ਜ਼ੋਰਦਾਰ ਤੂਫ਼ਾਨੀ ਝੱਖੜ ਵਾਂਗ ਆਏ। ਲਤੀਫੇ- ਹਾਸੇ ਗਲਾਂ 'ਚ ਹੀ ਅਟਕ ਗਏ। ਅੱਗੇ ਵਧਦੇ ਪੈਰ ਪਿਛਾਂਹ ਨੂੰ ਦੌੜਨ ਲੱਗੇ। ' ਯਾ-ਅਲੀ ' ਦੇ ਨਾਅਰੇ ਚੀਖ਼ਾਂ ਵਿਚ ਬਦਲ ਗਏ।

ਸਿੰਘ 'ਬੋਲੇ ਸੋ ਨਿਹਾਲ' ਅਤੇ ਫਤਿਹ ਦਰਸ਼ਨ ' ਦੇ ਜੈਕਾਰੇ ਛੱਡਦੇ ਜਿਵੇਂ ਆਏ ਸਨ, ਉਵੇਂ ਜੰਗਲਾਂ ਵਿਚ ਛੂ ਮੰਤਰ ਹੋ ਗਏ।

ਪਿਛੇ ਰਹਿ ਗਏ ਸੈਂਕੜੇ ਮੋਏ ਸਿਪਾਹੀ, ਹਜ਼ਾਰਾਂ ਜ਼ਖ਼ਮੀ, ਹਾਲ ਦੁਹਾਈ ਦੀਆਂ ਦਿਲ-ਕੰਬਾਊ ਆਵਾਜ਼ਾਂ ਤੇ ਅਫਵਾਹਾਂ, ਜਿਹੜੀਆਂ ਜੰਗਲ ਦੀ ਅੱਗ ਵਾਂਗ ਸੈਨਾ ਵਿਚ ਫਿਰ ਗਈਆਂ।

ਕੋਈ ਆਖੇ-'ਮੈਂ ਇਕ ਨੌਂ ਗਜ਼ ਦਾ ਬੰਦਾ ਵੇਖਿਆ।'

ਦੂਸਰਾ ਆਖੇ-'ਮੈਂ ਇਕ ਕਾਫ਼ਰ ਦੇ ਸਿਰ ਤੇ ਸਿੰਗ ਵੇਖੇ ਨੇ।'

ਤੀਸਰਾ ਕਹੇ-'ਮੈ ਇਕ ਕਾਫ਼ਰ ਦੇ ਚਾਰ ਹੱਥ ਵੇਖੇ ਨੇ। ਇਕ ਹੱਥ 'ਚ ਤਲਵਾਰ ਦੂਸਰੇ ਹੱਥ 'ਚ ਬਰਛਾ, ਤੀਸਰੇ 'ਚ ਢਾਲ, ਚੌਥੇ ਹੱਥ 'ਚ ਬੰਦੂਕ-।'

ਇਕ ਹੋਰ ਨੇ ਆਖਿਆ-'ਮੈਂ ਇਕ ਸਿੱਖ ਵੇਖਿਆ, ਉਹ ਤਿੰਨ ਗਿੱਠਾਂ ਲੰਮੀ ਜੀਭ ਬਾਹਰ ਕੱਢਕੇ ਲੜਦਾ ਸੀ।

ਇਕ ਹੋਰ ਬੋਲਿਆ-' ਮੈਂ ਇਕ ਸਿੱਖ ਉਡਿਆ ਜਾਂਦਾ ਵੇਖਿਆ।'

ਇਹ ਅਫ਼ਵਾਹਾਂ ਅਤੇ ਖ਼ਬਰਾਂ ਹਰਕਾਰਿਆਂ ਨੇ ਬਾਦਸ਼ਾਹ ਤੱਕ ਪਹੁੰਚਾ ਦਿੱਤੀਆਂ।

-ਲਾਹੌਲ ਵਿੱਲਾ-ਕੁਵੱਤ'। ਸੁਣਦਿਆਂ ਹੀ ਬਾਦਸ਼ਾਹ ਨੇ ਅੱਖਾਂ ਮੀਟ ਕੇ ਦਿਲ ਉਪਰ ਹੱਥ ਧਰ ਲਿਆ। ਕੁਝ ਪਲ ਉਵੇਂ ਬੈਠਾ ਰਿਹਾ। ਜਦ ਦਿਲ ਦੀ ਧੜਕਣ ਟਿਕ ਗਈ ਤਾਂ ਬੋਲਿਆ-'ਇਹਨਾਂ ਕਾਫ਼ਰਾਂ ਦੀ ਏਨੀ ਜੁਰਅਤ।' ਉਸਨੇ ਉਸੇ ਪਲ ਫੁਰਮਾਨ ਜਾਰੀ ਕੀਤਾ-'ਬਾਕੀ ਦੀ ਤਮਾਮ ਸੈਨਾ ਵੀ ਮੁਖਲਿਸਗੜ੍ਹ ਵੱਲ ਫੌਰਨ ਕੂਚ ਕਰੇ।'

* * *

ਭੈ-ਭੀਤ ਹੋਏ ਮੁਗਲ ਫੌਜਦਾਰਾਂ ਨੂੰ ਸਮਝ ਨਹੀਂ ਸੀ ਆ ਰਹੀ ਇਹ ਸਭ ਕਿਵੇਂ ਹੋ ਗਿਆ। ਉਹਨਾਂ ਨੂੰ ਜੰਗਲ ਤੋਂ ਭੈਅ ਆਉਣ ਲੱਗਾ। ਉਹ ਹੋਰ ਵੀ ਘਬਰਾਏ ਹੋਏ ਸਨ, ਅਗਰ ਬਾਦਸ਼ਾਹ ਤੱਕ ਖ਼ਬਰ ਪੁੱਜ ਗਈ ਤਾਂ ਹਮਲਾ ਨਾ ਕਰਨ ਦੀ ਹੁਕਮ ਅਦੂਲੀ ਕਾਰਨ ਬਾਦਸ਼ਾਹ ਦੀ ਨਰਾਜ਼ਗੀ ਸਹੇੜਨੀ ਪਵੇਗੀ। ਉਹਨਾਂ ਸੂਹੀਆਂ ਨੂੰ ਮੂੰਹ ਬੰਦ ਰੱਖਣ ਲਈ ਬਖਸ਼ੀਸ਼ਾਂ ਦੇਣ ਦੀ ਸਲਾਹ ਬਣਾਈ ਤਾਂ ਪਤਾ ਲੱਗਾ ਸੂਹੀਏ ਤਾਂ ਕਦੋਂ ਦੇ ਨਿਕਲ ਗਏ ਹਨ। ਫੌਜਦਾਰਾਂ ਦੇ ਚਿਹਰੇ ਪੀਲੇ ਪੈ ਗਏ। ਹੁਣ ਅਗਾਂਹ ਵਧਣ ਦਾ ਹੌਸਲਾ ਕਿਸੇ ਵਿਚ ਵੀ ਨਹੀਂ ਸੀ।

ਸਿਪਾਹੀ ਮੋਇਆਂ ਨੂੰ ਦਫਨਾਉਣ ਰੁੱਝੇ ਰਹੇ, ਤੇ ਹਕੀਮ ਜ਼ਖ਼ਮੀਆਂ ਦੀ ਮਲ੍ਹਮ ਪੱਟੀ ਕਰਦੇ ਰਹੇ।

ਰਾਤ ਪੈ ਗਈ।

ਜੰਗਲ ਵਿਚੋਂ ਭਿਆਨਕ ਆਵਾਜ਼ਾਂ ਸੁਣਨ ਲੱਗੀਆਂ । ਕਦੇ ਸ਼ੇਰ ਬੁਕਦੇ ਸੁਣਨ ਲੱਗੇ, ਕਦੇ ਬਘਿਆੜਾਂ ਦੀ ਗੁਰਰਾਹਟ ਸੁਣਦੀ, ਕਦੇ ਕੁੱਤਿਆਂ ਦੇ ਰੋਣ ਦੀਆਂ ਆਵਾਜ਼ਾਂ ਆਉਂਦੀਆਂ, ਕਦੇ ਗਿੱਦੜ ਹੁਆਂਕਣ ਲਗਦੇ।

ਸਿਪਾਹੀ ਡਰ ਗਏ। ਸਿੰਘਾਂ ਤੋਂ ਬਚ ਗਏ ਹਾਂ, ਜੰਗੀਲੀ ਜਾਨਵਰਾਂ ਤੋਂ ਨਹੀਂ ਬਚਾਂਗੇ। ਫੌਜਦਾਰ ਉਹਨਾਂ ਨੂੰ ਹੌਸਲਾ ਦੇਣ ਲੱਗੇ:

-ਖਾਹ ਮਖਾਹ ਡਰਨ ਲੱਗੇ ਹੋ। ਇਹ ਜੰਗਲੀ ਜਾਨਵਰ ਨਹੀਂ। ਸਿੱਖ ਈ ਜੰਗਲ 'ਚ ਲੁਕੇ ਹੋਏ ਨੇ, ਭੈੜੀਆਂ ਭੈੜੀਆਂ ਆਵਾਜ਼ਾਂ ਕੱਢਕੇ ਡਰਾਉਂਦੇ ਨੇ। ਦਿਨ ਚੜ੍ਹ ਲੈਣ ਦਿਓ। ਅਸੀਂ ਇਹਨਾਂ ਦਾ ਨਾਮੋ-ਨਿਸ਼ਾਨ ਮਿਟਾ ਦਿਆਂਗੇ।'

ਸਿਪਾਹੀ ਸਮਝਦੇ ਸਨ, ਇਹ ਫੋਕੇ ਲਲਕਾਰੇ ਹਨ। ਅੱਧੀ ਰਾਤ ਤੱਕ ਡਰਾਉਣੀਆਂ ਆਵਾਜ਼ਾਂ ਸੁਣਦੀਆਂ ਰਹੀਆਂ। ਬਾਕੀ ਦੀ ਰਾਤ ਵੀ ਉਹਨਾਂ ਦੀ ਜਾਨ ਮੁੱਠੀ ਵਿਚ ਆਈ ਰਹੀ। ਸਿੰਘ ਪਤਾ ਨੀ ਕਦੋਂ ਆ ਪੈਣ।

-----0-----

ਲੋਹਗੜ੍ਹ ਦੇ ਕਿਲ੍ਹੇ ਵਿਚ ਇਸ ਸਮੇਂ ਲਗਭਗ ਪੱਚੀ ਹਜ਼ਾਰ ਖਾਲਸਾ ਫੌਜ ਸੀ। ਜੱਥੇਦਾਰ ਬਾਜ਼ ਸਿੰਘ, ਬਾਬਾ ਬਿਨੋਦ ਸਿੰਘ, ਕਾਨ੍ਹ ਸਿੰਘ, ਫਤਿਹ ਸਿੰਘ ਅਤੇ ਰਾਮ ਸਿੰਘ ਵੀ ਕਿਲ੍ਹੇ ਅੰਦਰ ਬੰਦਾ ਸਿੰਘ ਦੇ ਨਾਲ ਸਨ। ਜਿਥੇ ਜਿਥੇ ਵੀ ਸਿੰਘਾਂ ਦੀਆਂ ਚੌਂਕੀਆਂ ਸਨ, ਬੰਦਾ ਸਿੰਘ ਦਾ ਹੁਕਮ ਪੁੱਜ ਗਿਆ ਸੀ: ਵੱਖ ਵੱਖ ਲੜਨ ਜਾਂ ਮਰਨ ਨਾਲੋਂ ਸਾਰੇ ਜਿਵੇਂ ਕਿਵੇਂ ਹੋ ਸਕੇ ਲੋਹਗੜ੍ਹ ਕਿਲ੍ਹੇ ਵਿਚ ਪੁੱਜਣ। ਬੰਦਾ ਸਿੰਘ ਨੇ ਆਪਣੇ ਵਲੋਂ ਹਰ ਪੱਖ ਤੋਂ ਕਿਲ੍ਹੇ ਨੂੰ ਮਜ਼ਬੂਤ ਕਰ ਲਿਆ ਸੀ। ਕਿਲ੍ਹੇ ਅੰਦਰ ਪੱਥਰਾਂ ਦੇ ਢੇਰ ਜਮ੍ਹਾਂ ਕਰਵਾ ਲਏ ਸਨ। ਜਿਥੋਂ ਜਿਥੋਂ ਜਿਹੜੇ ਭਾਅ ਵੀ ਅਨਾਜ ਮਿਲਿਆ ਖਰੀਦ ਲਿਆ। ਪਾਣੀ ਦਾ ਭੰਡਾਰ ਕਰ ਲਿਆ। ਲੁੱਟਿਆ ਧਨ ਵੀ ਕਿਲ੍ਹੇ ਦੇ ਅੰਦਰ ਹੀ ਸੀ। ਬੰਦਾ ਸਿੰਘ ਪੂਰੀ ਚੜ੍ਹਦੀ ਕਲਾ ਸੀ।

ਇਕ ਸੂਹੀਏ ਸਿੰਘ ਨੇ ਆ ਕੇ ਦੱਸਿਆ " ਖਾਲਸਾ ਜੀਓ! ਸਢੌਰੇ ਤੋਂ ਲੈ ਕੇ ਕਪਾਲ ਮੋਚਨ ਤੱਕ ਮੁਗਲ ਸੈਨਾ ਹੀ ਸੈਨਾ ਨਜ਼ਰ ਆਉਂਦੀ ਹੈ। ਇਸ ਤਰ੍ਹਾਂ ਲਗਦਾ ਹੈ, ਤੁਰਕ ਕਿਸੇ ਮੁਲਕ ਉਪਰ ਚੜ੍ਹਾਈ ਕਰਨ ਆਏ ਹਨ।'

ਬੰਦਾ ਸਿੰਘ ਆਪਣੇ ਜੱਥੇਦਾਰਾਂ ਨਾਲ ਸਲਾਹ ਕਰਨ ਲੱਗਾ– 'ਸਿੰਘ ਜੀ, ਮੁਗਲਾਂ ਨੂੰ ਖਾਲਸੇ ਦੇ ਜੌਹਰ ਵਿਖਾਉਣ ਦੀ ਘੜੀ ਨੇੜੇ ਆ ਰਹੀ ਹੈ।'

–ਖਾਲਸਾ ਜੀ, ਸਿੰਘਾਂ ਨੇ ਜੌਹਰ ਤਾਂ ਚਪੜ–ਚਿੜੀ 'ਚ ਵਖਾ ਦਿੱਤੇ ਸਨ।' ਬਾਜ਼ ਸਿੰਘ ਬੋਲਿਆ।

–ਅਸੀਂ ਫਿਰ ਦੱਸਾਂਗੇ, ਖਾਲਸਾ, ਖਾਲਸਾ ਹੀ ਹੈ। ਅਸੀਂ ਲੜਾਂਗੇ ਗੁਰੂ ਦੇ ਨਾਮ 'ਤੇ। ਸਾਡੇ ਕੋਲ ਗੁਆਉਣ ਲਈ ਕੁਝ ਨਹੀਂ ਹੈ, ਸਿੰਘ ਜੀ। ਲੜਾਈ ਵਿਚ ਸ਼ਹੀਦੀਆਂ ਪਾ ਗਏ ਤਾਂ ਗੁਰੂ ਦੀਆਂ ਬਖਸ਼ਿਸ਼ਾਂ ਹਾਸਲ ਹੋਣਗੀਆਂ। ਫਤਿਹ ਨਸੀਬ ਹੋਈ ਤਾਂ ਮੁਗਲਾਂ ਤੋਂ ਆਜ਼ਾਦੀ ਤੇ ਖਾਲਸਾ ਰਾਜ ਦੀ ਜੈ ਜੈ ਕਾਰ ਹੋਵੇਗੀ। ਏਥੇ ਸਾਡੇ ਪਾਸ ਲੋੜ ਜੋਗਾ ਲੰਗਰ ਪਾਣੀ ਹੈ। ਫਿਰ ਵੀ ਮੈਂ ਖ਼ਾਨਾ–ਬਦੋਸ਼ਾਂ ਅਤੇ ਵਣਜਾਰਿਆਂ ਤੱਕ ਪਹੁੰਚ ਕੀਤੀ ਹੋਈ ਹੈ। ਉਹ ਸਾਡੇ ਰਾਸ਼ਨ–ਪਾਣੀ ਵਿਚ ਤੋਟ ਨਹੀਂ ਆਉਣ ਦੇਣਗੇ।'

ਉਦੋਂ ਬੰਦਾ ਸਿੰਘ ਨੂੰ ਨਹੀਂ ਸੀ ਪਤਾ, ਇਕ ਦਿਨ ਪਹਿਲਾਂ ਹੀ ਵਣਜਾਰੇ ਰਸਦ ਅਤੇ ਹੋਰ ਸਮੱਗਰੀ ਦੇ ਚਾਲੀ ਊਠ ਲੱਦ ਕੇ ਲਿਆਏ ਸਨ, ਸਿੰਘਾਂ ਲਈ। ਪਰ ਮੁਗਲ ਸੈਨਾ ਦੀ ਭਾਰੀ ਆਮਦ ਤੇ ਹਰ ਪਾਸੇ ਨਾਕਾਬੰਦੀ ਵੇਖ ਕੇ ਜੰਗਲਾਂ ਰਸਤੇ ਹੀ, ਨਾਹਨ ਦੀਆਂ ਪਹਾੜੀਆਂ ਵੱਲ ਖਿਸਕ ਗਏ ਸਨ।

ਬੰਦਾ ਸਿੰਘ ਅਤੇ ਸਿੰਘਾਂ ਦੇ ਹੌਸਲੇ ਵੇਖਕੇ ਜੱਥੇਦਾਰ ਵੀ ਮੁੱਛਾਂ ਨੂੰ ਤਾਅ ਦੇਣ ਲੱਗੇ। ਫਿਰ ਬੰਦਾ ਸਿੰਘ ਉਹਨਾਂ ਨੂੰ ਨਾਲ ਲੈ ਕੇ ਕਿਲ੍ਹੇ ਅੰਦਰੋਂ ਹਰ ਪਾਸੇ ਤੋਂ ਮੋਰਚਿਆਂ ਦਾ ਨਿਰੀਖਣ ਕਰਨ ਲੱਗਾ। ਸਾਹਮਣੇ ਪਾਸੇ ਤੋਂ ਨੇੜੇ ਹੀ ਜਮ੍ਹਾਂ ਹੋ ਰਹੀ ਸੈਨਾ ਦੇਖੀ ਜਾ ਸਕਦੀ ਸੀ। ਅਜੇ ਉਹ ਕਿਲ੍ਹੇ ਅੰਦਰ ਸਿੰਘਾਂ ਦੇ ਹੌਸਲੇ ਵਧਾਉਣ ਲਈ ਉਹਨਾਂ ਵਿਚ ਘੁੰਮ ਰਹੇ ਸਨ। ਇਕ ਹੇਠਲੀ ਚੌਂਕੀ ਵਿਚੋਂ ਸਿੰਘ ਨੇ ਆ ਕੇ ਦੱਸਿਆ–' ਖਾਲਸਾ ਜੀ, ਤੁਰਕ ਸੈਨਾ ਹੌਲੀ ਹੌਲੀ ਅੱਗੇ ਸਰਕਣ ਲੱਗੀ ਹੈ। ਸਾਡੇ ਲਈ ਕੀ ਹੁਕਮ ਹੈ ? '

–ਉਡੀਕ ਕਰੋ, ਸਿੰਘ ਜੀ। ਵੇਖੋ ਉਹ ਕੀ ਕਰਦੇ ਨੇ। ਜੰਗਲ ਵਿਚੋਂ ਸਾਡੇ ਸਿੰਘਾਂ ਦੇ ਅਚਾਨਕ ਹਮਲੇ ਨੇ ਉਹਨਾਂ ਦਾ ਭਾਰੀ ਨੁਕਸਾਨ ਕੀਤਾ ਹੈ। ਹੁਣ ਉਹ ਗੁੱਸੇ ਵਿਚ ਸਾਡੇ ਉਪਰ ਹਮਲਾ ਕਰਨਗੇ। ਗੁੱਸੇ ਵਿਚ ਆਇਆ ਵੈਰੀ ਆਮ ਕਰਕੇ ਖੂੰਖਾਰ ਹੋ ਜਾਂਦਾ ਹੈ ਤੇ ਬਹੁਤੀ ਵਾਰ ਆਪਣਾ ਹੀ ਨੁਕਸਾਨ ਕਰਵਾ ਲੈਂਦਾ ਹੈ। ਚੌਕੰਨੇ ਰਹੋ। ਤੀਰਾਂ ਦੀ ਵਰਤੋਂ ਸੰਜਮ ਨਾਲ ਕਰੋ। ਦੁਸ਼ਮਣ ਦੀ ਕਮਜ਼ੋਰੀ ਤਾੜੋ। ਉਸਨੂੰ ਖਿਝਾ ਦਿਓ। ਫਿਰ ਚੀਤੇ ਵਾਂਗ ਹਮਲਾ ਕਰੋ।'

ਸਿੰਘ ਫਤਿਹ ਬੁਲਾਕੇ ਆਪਣੇ ਮੋਰਚੇ ਵੱਲ ਉੱਤਰ ਗਿਆ।

* * *

ਮੁਨੀਅਮ ਖ਼ਾਨ ਨੇ ਸੋਮਨਦੀ ਦੇ ਏਧਰਲੇ ਕੰਢੇ ਡੇਰੇ ਲਾਏ ਹੋਏ ਸਨ। ਜੰਗਲਾਂ ਵਿਚੋਂ ਅਚਾਨਕ ਸਿੰਘਾਂ ਦੇ ਹਮਲੇ ਨੇ ਉਸਦੀ ਫੌਜ ਦਾ ਪਹਿਲਾਂ ਹੀ ਭਾਰੀ ਜਾਨੀ ਨੁਕਸਾਨ ਕਰ ਦਿੱਤਾ ਸੀ। ਇਸ ਵੇਲੇ ਉਹ ਬੇਹੱਦ ਗੁੱਸੇ ਵਿਚ ਸੀ। ਜੇ ਉਸਨੂੰ ਬਾਦਸ਼ਾਹ ਦੀ ਨਰਾਜ਼ਗੀ ਦਾ ਡਰ ਨਾ ਹੁੰਦਾ ਤਾਂ ਉਸਨੇ ਨਦੀ ਪਾਰ ਕਰਕੇ, ਲੋਹਗੜ੍ਹ ਦੀ ਚੜ੍ਹਾਈ ਜਾ ਚੜ੍ਹਨਾ ਸੀ ਤੇ ਸਿੰਘਾਂ ਨੂੰ ਦੱਸ ਆਉਣਾ ਸੀ, ਸ਼ਾਹੀ ਸੈਨਾ ਨਾਲ ਕਾਇਰਾਂ ਵਾਂਗ ਲੁੱਕ ਛਿਪ ਕੇ ਟੱਕਰ ਲੈਣ ਦਾ ਮਤਲਬ ਕੀ ਹੁੰਦਾ ਹੈ। ਪਰ ਉਸਨੂੰ ਸਿਰਫ਼ ਘੇਰਾ ਪਾਉਣ ਦਾ ਹੀ ਹੁਕਮ ਸੀ। ਖਿਝ ਵਿਚ ਉਸ ਦਾ ਖ਼ੂਨ ਖੌਲ ਰਿਹਾ ਸੀ। ਵਿਚ ਵਿਚ ਆਪਣੇ ਆਪ ਨੂੰ ਤਸੱਲੀ ਦੇਣ ਲਈ ਉਹ ਸੋਚ ਰਿਹਾ ਸੀ, ਏਥੋਂ ਲੋਹਗੜ੍ਹ ਦਾ ਕਿਲ੍ਹਾ ਕੋਈ ਦੂਰ ਨਹੀਂ ਹੈ। ਉਸਦੀ ਮਾਰ ਹੇਠ ਹੈ। ਉਸਦਾ ਆਪਣਾ ਪੁੱਤਰ ਅਤੇ ਬਾਦਸ਼ਾਹ ਦਾ ਸਹਿਜ਼ਾਦਾ, ਸੱਜੇ ਖੱਬੇ ਮੋਰਚੇ ਸੰਭਾਲੀ ਬੈਠੇ ਤਿਆਰ ਬਰ ਤਿਆਰ ਸਨ।

ਬਾਦਸ਼ਾਹ ਦੇ ਸ਼ਹਿਜਾਦੇ ਨੇ ਤਾਂ ਫੁਰਤੀ ਦਿਖਾਉਂਦਿਆਂ ਮੁਖਲਿਸਗੜ੍ਹ (ਲੋਹਗੜ੍ਹ) ਅਤੇ ਆਸ ਪਾਸ ਦੇ ਇਲਾਕੇ ਦਾ ਨਕਸ਼ਾ ਤਿਆਰ ਕਰਕੇ ਬਾਦਸ਼ਾਹ ਦੀ ਹਜ਼ੂਰੀ ਵਿਚ ਭੇਜ ਦਿੱਤਾ ਸੀ। ਨਕਸ਼ਾ ਵੇਖ ਕੇ ਬਹਾਦਰ ਸ਼ਾਹ ਫ਼ਿਕਰਾਂ ਵਿਚ ਪੈ ਗਿਆ। ਸਿੰਘਾਂ ਨੇ ਕਿਲ੍ਹੇ ਦੀ ਪਹਾੜੀ ਦੁਆਲੇ ਡੂੰਘੀ ਖਾਈ ਖੋਦੀ ਹੋਈ ਸੀ। ਉਸਨੂੰ ਸਿੰਘ ਲੰਮੀ ਲੜਾਈ ਦੇ ਰੌਂਅ ਵਿਚ ਜਾਪੇ। ਉਪਰ ਮੌਸਮ ਕਹਿਰਵਾਨ ਹੋ ਰਿਹਾ ਸੀ। ਸਰਦੀ ਵਧਦੀ ਜਾ ਰਹੀ ਸੀ। ਦੱਖਣ ਵਲੋਂ ਆਈ ਫੌਜ ਨੂੰ ਏਨੀ ਸਰਦੀ ਵਿਚ ਰਹਿਣ ਦੀ ਆਦਤ ਨਹੀਂ ਸੀ। ਖੁਲ੍ਹੇ ਆਸਮਾਨ ਹੇਠ ਸੌਣਾ ਹੋਰ ਵੀ ਖ਼ਤਰਨਾਕ ਸੀ। ਸਿਪਾਹੀ ਬੀਮਾਰ ਪੈ ਸਕਦੇ ਸਨ ਜਾਂ ਲੜਨੋਂ ਇਨਕਾਰ ਕਰ ਸਕਦੇ ਸਨ। ਇਸੇ ਪਰੇਸ਼ਾਨੀ ਵਿਚ ਬਹਾਦਰ ਸ਼ਾਹ ਨੇ ਹਰਕਾਰਿਆਂ ਰਾਹੀਂ ਫੌਰਨ, ਰਾਜਪੂਤਾਂ, ਹਿੰਦੂ ਜਾਟਾਂ, ਬੁਦੇਲਖੰਡ ਤੋਂ ਬੰਦੇਲੇ ਸਭਨਾਂ ਨੂੰ ਸਿੱਖ ਕਾਫ਼ਰਾਂ ਵਿਰੁਧ ਜੰਗ ਵਿਚ ਸ਼ਾਮਲ ਹੋਣ ਦੇ ਫੁਰਮਾਨ ਭੇਜ ਦਿੱਤੇ।

ਬਾਦਸ਼ਾਹ ਨੇ ਮੁਨੀਅਮ ਖ਼ਾਨ ਨੂੰ ਵੀ ਫੁਰਮਾਨ ਜਾਰੀ ਕੀਤਾ: 'ਸਿੱਖ ਮੋਰਚਿਆਂ ਔਰ ਚੌਕੀਆਂ ਤੋਂ ਦੂਰ ਰਿਹਾ ਜਾਏ। ਸਿੱਧੀ ਟੱਕਰ ਬਿਲਕੁਲ ਨਾ ਲਈ ਜਾਏ। ਦਾਬੜ, ਲੋਹਗੜ੍ਹ ਔਰ ਇਸਦੇ ਆਸ ਪਾਸ ਇਲਾਕੇ ਦੀਆਂ ਗੜ੍ਹੀਆਂ ਨੂੰ ਕਰੜਾ ਘੇਰਾ ਪਾਇਆ ਜਾਏ। ਅਸੀਂ, ਸਿੱਖਾਂ ਨੂੰ ਭੁੱਖੇ ਮਾਰ ਕੇ ਆਤਮ-ਸਮਰਪਣ ਲਈ ਮਜਬੂਰ ਕਰਾਂਗੇ। ਹੁਕਮ ਅਦੂਲੀ ਨਾ ਹੋਵੇ।'

* * *

ਬਾਦਸ਼ਾਹ ਦਾ ਫੁਰਮਾਨ ਪੜ੍ਹ ਕੇ ਮੁਨੀਅਮ ਖ਼ਾਨ ਜ਼ਖ਼ਮੀ ਸੱਪ ਵਾਂਗ ਵਿਸ ਘੋਲਣ ਲੱਗਾ। ਆਪਣੀ ਸੈਨਾ ਦਾ ਨੁਕਸਾਨ ਉਸ ਕੋਲੋਂ ਜਰਿਆ ਨਹੀਂ ਸੀ ਜਾ ਰਿਹਾ। ਉਹ ਫੌਰਨ ਬਦਲਾ ਲੈਣਾ ਚਾਹੁੰਦਾ ਸੀ। ਪਰ ਸ਼ਾਹੀ ਫੁਰਮਾਨ ਉਸਨੂੰ ਬੇੜੀਆਂ ਪਾਈ ਬੈਠੇ ਸਨ। ਸਿੰਘ ਅਜੇ ਵੀ ਦਾਅ ਤਕਾ ਕੇ ਹਨੇਰੇ-ਸਵੇਰੇ ਉਸ ਦੀ ਸੈਨਾ ਉਪਰ ਹਮਲੇ ਕਰ ਰਹੇ ਸਨ। ਮੁਨੀਅਮ ਖ਼ਾਨ ਅੱਕਿਆ ਬੈਠਾ ਸੀ।

ਉਸਦੇ ਸਬਰ ਦਾ ਪਿਆਲਾ ਭਰ ਚੁੱਕਿਆ ਸੀ। ਜਾਪਦਾ ਸੀ, ਸਿੰਘ ਉਸ ਦੀ ਬਹਾਦਰੀ ਨੂੰ ਚਿੜਾਉਂਦੇ ਹਨ। ਉਸਨੇ ਬਾਦਸ਼ਾਹ ਦੇ ਹੁਕਮਾਂ ਦੀ ਪਰਵਾਹ ਨਾ ਕਰਦਿਆਂ ਸਿੰਘਾਂ ਉਪਰ ਫਿਰ ਹੱਲਾ ਬੋਲ ਦਿੱਤਾ।

ਸਿੰਘ ਵੀ ਮੋਰਚਿਆਂ ਵਿਚ ਬੈਠੇ ਦੁਖੀ ਸਨ। ਜਿਵੇਂ ਹੀ ਹਮਲੇ ਦੀ ਸੂਹ ਮਿਲੀ, ਉਹ ਪੂਰੇ ਜੋਸ਼ ਨਾਲ ਮੋਰਚਿਆਂ ਅਤੇ ਖਾਈਆਂ ਵਿਚੋਂ ਇਉਂ ਨਿਕਲੇ ਜਿਵੇਂ ਧਰਤੀ ਵਿਚੋਂ ਉੱਗ ਪਏ ਹੋਣ। ਸ਼ਾਹੀ ਸੈਨਾ ਵੀ ਗੁੱਸੇ ਵਿਚ ਹੱਥਾਂ ਉਪਰ ਦੰਦੀਆਂ ਵੱਢਦੀ ਸੀ। ਉਹ ਗਿਣਤੀ ਵਿੱਚ ਬੇ-ਸ਼ੁਮਾਰ ਸਨ। ਤੁਰਕ ਸਿਪਾਹੀ ਭੂੰਮਣਿਆਂ ਵਾਂਗ ਸਿੱਖ ਚੌਕੀਆਂ ਨੂੰ ਜਾ ਚਿੰਬੜੇ। ਏਡਾ ਵੱਡਾ ਹਮਲਾ ਰੋਕਣਾ ਗਿਣਤੀ ਦੇ ਸਿੰਘਾਂ ਦੇ ਵੱਸ ਵਿਚ ਨਹੀਂ ਸੀ। ਅਨੇਕਾਂ ਸਿੰਘ ਮਾਰੇ ਗਏ। ਜ਼ਖ਼ਮੀ ਹੋ ਗਏ। ਇਕ ਇਕ ਸਿੰਘ ਨੂੰ ਤੀਹ ਤੀਹ, ਚਾਲੀ ਚਾਲੀ ਸ਼ਾਹੀ ਸਿਪਾਹੀਆਂ ਨੇ ਘੇਰ ਲਿਆ। ਸਿੰਘ ਜ਼ਖ਼ਮੀ ਹੋ ਕੇ ਡਿੱਗੇ ਪਏ ਵੀ ਜੈਕਾਰੇ ਛੱਡ ਰਹੇ ਸਨ, ਪਰ 'ਯਾ-ਅਲੀ' ਦੇ ਆਸਮਾਨ ਗੁਜਾਉਂਦੇ ਨਾਅਰਿਆਂ ਵਿਚ ਹੌਲੀ ਹੌਲੀ ਸਿੰਘਾਂ ਦੇ ਜੈਕਾਰੇ ਦਬਦੇ ਚਲੇ ਗਏ।

ਯੁੱਧ ਸ਼ੁਰੂ ਹੋਇਆ ਵੇਖ ਕੇ ਚੂੜਾਮਣੀ ਜਾਟ ਵੀ ਆਪਣੀ ਸੈਨਾ ਲੈ ਕੇ ਮੁਨੀਅਮ ਖ਼ਾਨ ਨਾਲ ਆ ਰਲਿਆ। ਰਾਜਾ ਚਤੁਰਸਾਲ ਦੀ ਅਗਵਾਈ ਵਿਚ ਬੁੰਦੇਲੇ ਵੀ ਪਹੁੰਚ ਗਏ। ਸ਼ਾਹੀ ਸੈਨਾ ਨੇ ਦਬਾ ਬਣਾਈ ਰੱਖਿਆ। ਸਿੰਘਾਂ ਨੂੰ ਹੇਠਲੇ ਮੋਰਚਿਆਂ ਵਿਚੋਂ ਬਾਹਰ ਖਿੱਚ ਖਿੱਚ ਕੇ ਮਾਰਿਆ ਗਿਆ।

ਮਾਝੇ ਦੁਆਬੇ ਵਲੋਂ ਬੰਦਾ ਸਿੰਘ ਦੀ ਖਾਲਸਾ ਫੌਜ ਵਿਚ ਸ਼ਾਮਲ ਹੋਣ ਆਈਆਂ ਸਿੰਘਾਂ ਦੀਆਂ ਛੋਟੀਆਂ ਛੋਟੀਆਂ ਟੁਕੜੀਆਂ ਨੂੰ ਸ਼ਾਹੀ ਸੈਨਾ ਦਾ ਸਖ਼ਤ ਘੇਰਾ ਵੇਖਕੇ ਜੰਗਲਾਂ ਵਿਚ ਹੀ ਮਜਬੂਰਨ ਛੁਪਣਾ ਪਿਆ। ਸਿੰਘਾਂ ਦੀਆਂ ਲਾਸ਼ਾਂ ਨੂੰ ਮਿਧਦੇ ਮੁਗਲ ਸਿਪਾਹੀ ਅੱਗੇ ਵਧਦੇ ਖਾਈ ਤੱਕ ਪਹੁੰਚਣ ਵਿਚ ਸਫ਼ਲ ਹੋ ਗਏ। ਜੰਗਲ ਵਿਚ ਲੁਕੇ ਸਿੰਘਾਂ ਨੇ ਇਕ ਵਾਰ ਫਿਰ ਹਮਲਾ ਕੀਤਾ। ਹੁਣ ਸ਼ਾਹੀ ਸੈਨਾ ਮੈਦਾਨ ਵਿਚ ਸੀ ਤੇ ਪੂਰੇ ਹੌਸਲੇ ਵਿਚ ਸੀ। ਸਿੰਘ ਸਿੱਧੀ ਟੱਕਰ ਲੈਣ ਤੋਂ ਗੁਰੇਜ਼ ਕਰਦੇ ਸਨ। ਉਹ ਜਿੰਨਾ ਨੁਕਸਾਨ ਕਰ ਸਕਦੇ ਸਨ ਕਰਕੇ ਫਿਰ ਜੰਗਲ ਵਿਚ ਜਾ ਛੁਪੇ।

ਸੂਰਜ ਛਿਪ ਗਿਆ ਸੀ। ਮੁਨੀਅਮ ਖ਼ਾਨ ਸਾਰੇ ਜੰਗੀ-ਅਸੂਲ ਤੋੜ ਕੇ ਲੜਾਈ ਜਾਰੀ ਰੱਖਣ ਲਈ ਦ੍ਰਿੜ੍ਹ ਸੀ। ਉਹ ਹਰ ਹਾਲਤ ਵਿਚ ਦਬਾ ਬਣਾਈ ਰੱਖਣਾ ਚਾਹੁੰਦਾ ਸੀ। ਉਭੜ-ਖਾਬੜ ਰਸਤਿਆਂ ਵਿਚ ਸਿਪਾਹੀ ਵੀ ਦੁਖੀ ਸਨ। ਅਚਾਨਕ ਮੌਸਮ ਖ਼ਰਾਬ ਹੋਣ ਲੱਗਾ। ਸ਼ਾਹ ਕਾਲੇ ਬੱਦਲ ਹੋਰ ਨੀਂਵੇਂ ਹੋ ਗਏ ਤੇ ਨਿੱਕੀ ਕਣੀ ਦਾ ਮੀਂਹ ਵਰ੍ਹਨ ਲੱਗਾ। ਹੁਣ ਮਜਬੂਰਨ ਜੰਗ ਰੋਕਣੀ ਪਈ। ਪਰ ਮੁਨੀਅਮ ਖ਼ਾਨ ਨੇ ਆਪਣੇ ਸਿਪਾਹੀਆਂ ਨੂੰ ਸਖ਼ਤ ਤਾੜਨਾ ਕੀਤੀ:

-ਉਹ ਜਿਥੇ ਵੀ ਹਨ, ਡਟੇ ਰਹਿਣ। ਪਿਛਾਂਹ ਨਾ ਹਟਣ। ਮੋਰਚਿਆਂ ਵਿਚ ਹੀ ਰਹਿਣ। ਜਿਸ ਕੋਲ ਜੋ ਵੀ ਹੈ, ਉਹੀ ਖਾ ਕੇ ਗੁਜ਼ਾਰਾ ਕਰਨ, ਨਹੀਂ ਤਾਂ ਆਪਸ ਵਿਚ ਤਕਸੀਮ ਕਰਕੇ ਖਾਣ।'

ਹਨੇਰੀ ਰਾਤ, ਮੀਂਹ, ਉਪਰੋਂ ਸਰਦੀ, ਮੁਗਲ ਸਿਪਾਹੀਆਂ ਲਈ ਕਹਿਰ ਦੀ ਰਾਤ ਬਣ ਗਈ। ਸਿੰਘਾਂ ਨੇ ਮੀਂਹ ਪੈਣ ਕਾਰਨ ਸੁੱਖ ਦਾ ਸਾਹ ਲਿਆ। ਆਪਣੇ ਸਾਥੀਆਂ ਦਾ ਬਹੁਤ ਨੁਕਸਾਨ ਕਰਵਾਕੇ ਬਚੇ ਸਿੰਘ ਹੇਠਲੀਆਂ ਚੌਂਕੀਆਂ ਖ਼ਾਲੀ ਕਰਦੇ ਉਪਰ ਕਿਲ੍ਹੇ ਵੱਲ ਚੜ੍ਹਦੇ ਗਏ ਸਨ। ਜੰਗ ਦਾ ਪੂਰਾ ਹਵਾਲਾ ਬਾਦਸ਼ਾਹ ਤੱਕ ਪਹੁੰਚਾਣ ਲਈ ਰੁਸਤਮ ਦਿਲ ਖ਼ਾਨ ਨੇ ਮੌਸਮ ਖ਼ਰਾਬ ਹੋਣ ਦੇ ਬਾਵਜੂਦ ਇਕ ਹਰਕਾਰਾ ਘੋੜ ਸਵਾਰ ਦੌੜਾ ਦਿੱਤਾ ਤੇ ਆਪ ਇਸ ਫਤੇਹ ਦਾ ਜਸ਼ਨ ਮਨਾਉਣ ਲਈ ਫੀਰੋਜ਼ਖ਼ਾਨ ਮੇਵਾਤੀ ਦੇ ਤੰਬੂ ਵੱਲ ਤੁਰ ਪਿਆ।

ਜਦ ਹਰਕਾਰੇ ਨੇ ਜਾ ਕੇ ਬਹਾਦਰ ਸ਼ਾਹ ਨੂੰ ਅੱਜ ਦੀਆਂ ਘਟਨਾਵਾਂ ਦਾ ਵੇਰਵਾ ਦੱਸਿਆ ਤਾਂ ਬਾਦਸ਼ਾਹ ਨੂੰ ਸੁਣਕੇ ਯਕੀਨ ਨਾ ਆਇਆ । ਉਸਨੇ ਕਿਹਾ-'ਇਕ ਵਾਰ ਫਿਰ ਕਿਹਾ ਜਾਏ।'

-ਜਹਾਂਪਨਾਹ, ਕਾਫ਼ਰਾਂ ਦੀਆਂ ਹੇਠਲੀਆਂ ਚੌਂਕੀਆਂ ਉਪਰ ਕਬਜ਼ਾ ਕਰ ਲਿਆ ਹੈ।'

-ਵਾਹ!' ਬਾਦਸ਼ਾਹ ਦੇ ਮੂੰਹੋ ਨਿਕਲਿਆ

ਹਰਕਾਰਾ ਫਿਰ ਬੋਲਿਆ- 'ਦੋ ਹਜ਼ਾਰ ਤੋਂ ਵਧੇਰੇ ਕਾਫ਼ਰ ਮਾਰੇ ਗਏ ਨੇ ਹਜ਼ੂਰ। ਜੋ ਬਚ ਗਏ, ਉਹ ਚੌਂਕੀਆਂ ਖਾਲੀ ਕਰਕੇ ਪਹਾੜੀਂ ਚੜ੍ਹ ਗਏ।'

-ਵਾਹ! ਵਾਹ!' ਬਹਾਦਰ ਸ਼ਾਹ ਦਾ ਚਿਹਰਾ ਚਮਕ ਉਠਿਆ।

-ਸ਼ਾਹੀ ਸੈਨਾ ਹੁਣ ਸੋਮਨਦੀ ਪਾਰ ਕਰਕੇ, ਗੜ੍ਹੀ ਤੱਕ ਪਹੁੰਚਣ ਦੀ ਤਾਕ ਵਿਚ ਹੈ।'

-ਮੁਖਲਿਸਗੜ੍ਹ ਨੂੰ ਹਰ ਪਾਸੇ ਤੋਂ ਘੇਰਾ ਪਾਇਆ ਹੋਇਆ ਹੈ ਹਜ਼ੂਰ।'

-ਸਾਬਾਸ਼। ਵਾਹ।' ਕਹਿੰਦਿਆਂ ਬਾਦਸ਼ਾਹ ਨੇ ਗੜ੍ਹਕਵੀਂ ਆਵਾਜ਼ ਵਿਚ ਹੁਕਮ ਦਿੱਤਾ- 'ਏਸੇ ਤਰ੍ਹਾਂ ਡਟੇ ਰਹੋ। ਅੱਗੇ ਵਧੋ। ਘੇਰਾ ਤੰਗ ਕਰਦੇ ਜਾਓ। ਖ਼ਿਆਲ ਰਹੇ, ਹਾਲ ਦੀ ਘੜੀ ਹਮਲਾ ਨਾ ਕੀਤਾ ਜਾਏ।'

ਖੁਸ਼ ਹੋਕੇ ਬਾਦਸ਼ਾਹ ਨੇ ਫੀਰੋਜ਼ਖ਼ਾਨ ਮੇਵਾਤੀ ਲਈ ਵਿਸ਼ੇਸ਼ ਪਗੜੀ ਅਤੇ ਮੁਨੀਅਮ ਖ਼ਾਨ ਲਈ ਸੋਨੇ ਦੇ ਮੁੱਠੇ ਵਾਲੀ ਤਲਵਾਰ ਭੇਜੀ। ਹਰਕਾਰੇ ਨੂੰ ਮੋਹਰਾਂ ਦੀ ਬਖਸ਼ੀਸ਼ ਮਿਲੀ।

ਬਹਾਦਰ ਸ਼ਾਹ ਕਈ ਦਿਨਾਂ ਬਾਅਦ ਅੱਜ ਸੁੱਖ ਦੀ ਨੀਂਦ ਸੁੱਤਾ।

ਪਰ ਦਿਨ ਚੜ੍ਹਦਿਆਂ ਹੀ ਬੰਦਾ ਸਿੰਘ ਬਾਰੇ ਫੈਲੀਆਂ ਅਫਵਾਹਾਂ ਨੇ ਉਸਨੂੰ ਫਿਰ ਪਰੇਸ਼ਾਨ ਕਰ ਦਿੱਤਾ। ਉਸਨੇ ਆਪਣੀ ਖ਼ਾਸ ਫੌਜ ਨੂੰ ਵੀ ਸੋਮਨਦੀ ਤੱਕ ਲੈ ਜਾਣ ਦਾ ਇਰਾਦਾ ਬਣਾ ਲਿਆ।

-----0-----

# 57

ਲੋਹਗੜ੍ਹ ਦੇ ਕਿਲ੍ਹੇ ਨੂੰ ਘੇਰਾ ਪਾਇਆਂ ਪੰਦਰਾਂ ਦਿਨ ਹੋ ਗਏ।

ਕਿਲ੍ਹੇ ਦੇ ਭੰਡਾਰੀ ਨੇ ਬੰਦਾ ਸਿੰਘ ਨੂੰ ਦੱਸਿਆ–' ਖਾਲਸਾ ਜੀ ਰਸਦ ਪਾਣੀ ਮਸਤਾਨਾ ਹੋਣ ਲੱਗਾ ਹੈ। ਜੇ ਕੋਈ ਜਲਦੀ ਪ੍ਰਬੰਧ ਨਾ ਹੋਇਆ ਤਾਂ ਭੁੱਖੇ ਰਹਿਣ ਦੀ ਨੌਬਤ ਆ ਜਾਏਗੀ।'

ਬੰਦਾ ਸਿੰਘ ਨੇ ਕੋਈ ਜਵਾਬ ਨਾ ਦਿੱਤਾ। ਉਹ ਖੁਦ ਵੀ ਚਿੰਤਾ ਵਿਚ ਸੀ। ਮੁਗਲ ਅਗਾਂਹ ਵਧਕੇ ਹਮਲਾ ਨਹੀਂ ਕਰ ਰਹੇ ਸਨ। ਚੁੱਪ ਚਾਪ ਘੇਰਾ ਪਾਈ ਬੈਠਿਆਂ ਨੂੰ ਸਿੰਘ ਕੀ ਕਰਨ। ਮੁਗਲਾਂ ਨੂੰ ਉਕਸਾਉਣ ਲਈ ਬੰਦਾ ਸਿੰਘ ਨੇ ਉਹਨਾਂ ਦੇ ਪੜਾਅ ਉਪਰ ਗੋਲੇ ਦਾਗ਼ਣ ਨੂੰ ਕਹਿਣ ਲਈ ਤੋਪਚੀ ਬੁਲਾਇਆ।

ਤੋਪਚੀ ਨੇ ਦੱਸਿਆ–'ਖਾਲਸਾ ਜੀ ਦੋ ਤੋਪਾਂ ਤਾਂ ਪਾਟ ਗਈਆਂ ਨੇ। ਰਹਿਕਲੇ ਏਨੀ ਮਾਰ ਨਹੀਂ ਕਰਦੇ।'

ਜਦ ਬਾਜ਼ ਸਿੰਘ ਨੂੰ ਸਾਰੀ ਸਥਿਤੀ ਦਾ ਪਤਾ ਲੱਗਿਆ ਤਾਂ ਉਸ ਨੇ ਕਿਹਾ–'ਖਾਲਸਾ ਜੀ ਹੁਕਮ ਕਰੋ, ਅਸੀਂ ਹੇਠਾਂ ਉੱਤਰ ਕੇ ਹਮਲਾ ਕਰੀਏ।'

–ਨਹੀਂ ਸਿੰਘ ਜੀ, ਕਾਹਲੀ ਘਾਤਕ ਹੋਵੇਗੀ। ਇਸ ਵਕਤ ਮੁਗਲ ਹੇਠਲੀਆਂ ਚੌਕੀਆਂ ਉਪਰ ਕਾਬਜ਼ ਨੇ। ਮੁਸ਼ਕਲ ਇਹ ਹੈ, ਉਹ ਅੱਗੇ ਵਧ ਕੇ ਹਮਲਾ ਨਹੀਂ ਕਰਨਗੇ। ਇਸ ਤਰ੍ਹਾਂ ਘੇਰਾ ਪਾਈ ਰੱਖਣਗੇ ਤਾਂ ਸਾਡੇ ਪਾਸ ਅੰਨ ਦੇ ਭੰਡਾਰ ਖਾਲੀ ਹੋ ਜਾਣਗੇ। ਕੁਝ ਕਰਨਾ ਹੋਵੇਗਾ । ਵਣਜਾਰਿਆਂ ਨੇ ਰਸਦ ਪਾਣੀ ਲਈ ਹਾਮੀ ਭਰੀ ਸੀ। ਪਰ ਜਾਪਦਾ ਹੈ, ਉਹਨਾਂ ਨੂੰ ਵੀ ਮੁਗਲ ਕਿਲ੍ਹੇ ਦੇ ਨੇੜੇ ਢੁੱਕਣ ਨਹੀਂ ਦੇਣਗੇ।'

–ਫਿਰ ਹੁਕਮ ਕਰੋ ਖਾਲਸਾ ਜੀ, ਅਸੀਂ ਹਮਲਾ ਕਰੀਏ ਤੇ ਸ਼ਹੀਦੀਆਂ ਪਾਈਏ।' ਬਾਜ਼ ਸਿੰਘ ਇਕ ਪਾਸਾ ਕਰਨ ਲਈ ਕਾਹਲਾ ਸੀ।

–ਇਸ ਤਰ੍ਹਾਂ ਨਹੀਂ ਸਿੰਘ ਸਾਹਬ। ਗੁਰੂ ਦੀ ਆਗਿਆ ਸੀ। ਅਸੀਂ ਗਿਣਤੀ ਵਿਚ ਥੋੜ੍ਹੇ ਹਾਂ। ਸੰਜਮ ਵਰਤਣਾ ਹੈ। ਘਬਰਾ ਕੇ ਜਾਂ ਗੁੱਸੇ ਵਿਚ ਜਾਂ ਕ੍ਰੋਧ ਵਿਚ ਕੋਈ ਕਦਮ ਨਹੀਂ ਚੁੱਕਣਾ। ਸਿੱਧੀ ਟੱਕਰ ਲੈਣ ਨਾਲੋਂ ਅਸੀਂ ਲੁੱਕ ਛਿਪ ਕੇ ਹਮਲੇ ਕਰਨਾ ਜਾਰੀ ਰੱਖਾਂਗੇ ਤੇ ਮੁਗਲਾਂ ਨੂੰ ਵਖ਼ਤ ਪਾਈ ਰੱਖਾਂਗੇ। ਹਮਲਾ ਕਰਕੇ ਸ਼ਹੀਦੀਆਂ ਪ੍ਰਾਪਤ ਕਰਨ ਦੀ ਥਾਂ ਇਕ ਕੰਮ ਕਰੋ। ਭੇਸ ਬਦਲਾ ਕੇ ਕੁਝ ਸਿੰਘਾਂ ਨੂੰ ਹੇਠਾਂ ਭੇਜੋ, ਕਹੋ ਉਹ ਮੁਗਲਾਂ ਦੇ ਅੰਨ ਭੰਡਾਰ ਦੀ ਟੋਹ ਲਾਉਣ ਤੇ ਰਾਤ ਦੇ ਹਨੇਰੇ ਵਿਚ ਲੁੱਟਣ ਦਾ ਯਤਨ ਕਰਨ।' ਜੇ ਮੁਗਲ ਲੰਮੀ ਲੜਾਈ ਲੜਨ ਦੇ ਰੌਂਅ ਵਿਚ ਹਨ ਤਾਂ ਸਾਨੂੰ ਵੀ ਇਸ ਲਈ ਤਿਆਰ ਰਹਿਣਾ ਚਾਹੀਦਾ ਹੈ।' ਬੰਦਾ ਸਿੰਘ ਨੇ ਉਸਨੂੰ ਸ਼ਾਂਤ ਕੀਤਾ।

ਬਾਜ਼ ਸਿੰਘ ਸਮਝਦਾ ਸੀ, ਇਹ ਕੰਮ ਏਨਾ ਸੌਖਾ ਨਹੀਂ ਸੀ। ਮੁਗਲ ਸੈਨਾ ਦਾ ਹੁਣ ਦਬਾਅ ਬਣਿਆ ਹੋਇਆ ਸੀ। ਉਹ ਘੇਰਾ ਤੰਗ ਕਰਦੇ ਆ ਰਹੇ ਸਨ।

* * *

ਪੂਰਾ ਦਿਨ ਮੀਂਹ ਵਰ੍ਹਦਾ ਰਿਹਾ। ਠੰਢ ਹੋਰ ਵਧੇਰੇ ਹੋ ਗਈ। ਤੇਜ਼ ਹਵਾਵਾਂ ਨੇ ਹੋਰ ਕਹਿਰ ਢਾਹਿਆ। ਅਜਿਹੇ ਮੌਸਮ ਵਿਚ ਸਿਪਾਹੀ ਮੋਰਚਿਆਂ ਅੰਦਰ ਲੁਕੇ ਬੈਠੇ ਸਨ। ਜਿਵੇਂ ਕਿਵੇਂ ਰਾਤ

ਬੀਤ ਗਈ। ਮੁਗਲ ਸਿਪਾਹੀ ਸਾਰੀ ਰਾਤ ਕੰਬਦੇ ਰਹੇ। ਉਹਨਾਂ ਕੋਲ ਮੋਟੇ ਕਪੜੇ ਜਾਂ ਭੂਰੇ ਵੀ ਨਹੀਂ ਸਨ।

ਦਿਨ ਚੜ੍ਹਿਆ। ਸਭਨਾਂ ਨੇ ਸ਼ੁਕਰ ਮਨਾਇਆ। ਪਰ ਮੀਂਹ ਜ਼ੋਰਦਾਰ ਸ਼ੁਰੂ ਹੋ ਗਿਆ। ਬੱਦਲ ਏਨੇ ਸੰਘਣੇ ਅਤੇ ਨੀਵੇਂ ਸਨ। ਹਨੇਰੀ ਰਾਤ ਹੀ ਜਾਪਦੀ ਸੀ। ਢਾਲਵਿਆਂ ਮੋਰਚਿਆਂ ਅਤੇ ਚੌਕੀਆਂ ਵਿਚ ਬੈਠੇ ਸਿੰਘ ਅਤੇ ਹੇਠਲੀਆਂ ਚੌਕੀਆਂ ਉਤੇ ਕਾਬਜ਼ ਮੁਗਲ ਸਿਪਾਹੀ ਦੋਵੇਂ ਧਿਰਾਂ ਹੀ ਮੁਸੀਬਤ ਵਿਚ ਸਨ। ਉਪਰੋਂ ਰਿੜ੍ਹਦਾ ਪਾਣੀ ਮੁਰਚਿਆਂ ਵਿਚ ਆਣ ਭਰਿਆ। ਸਿਪਾਹੀ ਗੋਡੇ ਗੋਡੇ ਪਾਣੀ ਵਿਚ ਖੜ੍ਹੇ ਕੰਬਣ ਲੱਗੇ। ਫੌਜ ਏਨੀ ਵਧੇਰੇ ਸੀ, ਤੰਬੂਆਂ ਵਿਚ ਸਮਾ ਨਹੀਂ ਸੀ ਸਕਦੀ। ਹੁਣ ਤਾਂ ਤੰਬੂ ਵੀ ਚੋਣ ਲੱਗ ਪਏ। ਭੋਜਨ ਬਨਾਉਣ ਵਾਲੀਆਂ, ਭੱਠੀਆਂ ਪਾਣੀ ਦੇ ਚੁਬੱਚੇ ਬਣ ਗਈਆਂ। ਲੱਕੜਾਂ ਭਿੱਜ ਗਈਆਂ।

ਹਾਕਮ ਅਤੇ ਮੁਗਲ ਸਿਪਾਹੀ ਸਿੱਖਾਂ ਨੂੰ ਬੁਰਾ ਭਲਾ ਆਖਦੇ ਕੋਸਣ ਲੱਗੇ।

ਇਕ ਸਿੰਘ ਮੋਰਚਿਆਂ ਦਾ ਹਾਲ ਦੱਸਣ ਲਈ ਗੜ੍ਹੀ ਤੱਕ ਪਹੁੰਚਣ ਵਾਸਤੇ ਉਪਰ ਵੱਲ ਚੜ੍ਹਨ ਲੱਗਾ। ਉਪਰ ਵਲੋਂ ਰਿੜ੍ਹਦੇ ਪਾਣੀ ਨੇ ਚੜ੍ਹਾਈ ਏਨੀ ਤਿਲ੍ਹਕਵੀਂ ਤੇ ਔਖੀ ਕਰ ਦਿੱਤੀ ਸੀ, ਸਿੰਘ ਦੇ ਪੈਰ ਅੜਦੇ ਸਨ ਤਾਂ ਹੱਥ ਫਿਸਲ ਜਾਂਦੇ। ਜੇ ਕਿਧਰੇ ਹੱਥ ਪੈਂਦਾ ਸੀ ਤਾਂ ਪੈਰਾਂ ਹੇਠੋਂ, ਮਿੱਟੀ ਖਿਸਕ ਜਾਂਦੀ। ਲੁਕਦਾ ਛਿਪਦਾ, ਤਿਲ੍ਹਕਦਾ ਉਪਰ ਚੜ੍ਹਦਾ ਇਕ ਥਾਂ ਝਾੜੀ ਦਾ ਆਸਰਾ ਲੈਣ ਲੱਗਿਆ ਤਾਂ ਝਾੜੀ ਜੜ੍ਹਾਂ ਤੋਂ ਹੀ ਉੱਖੜ ਕੇ ਉਸ ਦੇ ਹੱਥ ਆ ਗਈ। ਉਸਨੂੰ ਸੰਭਲਣ ਦਾ ਮੌਕਾ ਹੀ ਨਾ ਮਿਲਿਆ। ਰਿੜ੍ਹਦਾ ਰਿੜ੍ਹਦਾ ਉਹ ਹੇਠਾਂ ਤੱਕ ਆ ਗਿਆ ਤੇ ਸਿੱਧਾ ਹੇਠਲੀ ਚੌਕੀ ਉਪਰ ਕਾਬਜ਼ ਹੋਏ ਮੁਗਲ ਸਿਪਾਹੀਆਂ ਉਪਰ ਆ ਡਿੱਗਿਆ। ਸਿਪਾਹੀ ਭੌਚੱਕੇ ਰਹਿ ਗਏ। ਠੰਢ ਕਾਰਨ ਤਾਂ ਉਹ ਵੀ ਕੁੰਗੜੇ ਬੈਠੇ ਸਨ ਤੇ ਜੰਗ ਨੂੰ ਗਾਲ੍ਹਾਂ ਕੱਢ ਰਹੇ ਸਨ। ਮਿੱਟੀ ਗਾਰੇ ਨਾਲ ਲਿਬੜਿਆ ਸਿੰਘ ਬੇਚਾਰਾ ਜਿਹਾ ਬਣਿਆ ਸ਼ਰਮਿੰਦਾ ਹੋਇਆ ਉੱਠ ਖੜ੍ਹਾ । ਉਸਦਾ ਚੋਲਾ ਥਾਂ ਥਾਂ ਤੋਂ ਪਾਟ ਗਿਆ ਸੀ। ਕਮਰਕੱਸਾ ਖੁਲ੍ਹ ਗਿਆ ਸੀ ਤੇ ਪਗੜੀ ਗਲ ਵਿਚ ਪਈ ਹੋਈ ਸੀ।

ਮੀਂਹ ਪਹਿਲਾਂ ਵਾਂਗ ਹੀ ਪਈ ਜਾ ਰਿਹਾ ਸੀ।

–ਉਪਰ ਜਾਣ ਲਈ ਇਕ ਝਾੜੀ ਪਕੜੀ ਸੀ ਉਹ ਜੜ੍ਹੋਂ ਹੀ ਉੱਖੜੀ ਤੇ ਮੈਂ........।' ਸਿੰਘ ਆਪਣੇ ਵਲੋਂ ਸਫ਼ਾਈ ਦੇਣ ਲੱਗਾ।

–ਉਪਰ ਕਿੰਨੇ ਕੁ ਜਣੇ ਨੇ ?' ਠੁਰ ਠੁਰ ਕਰਦੇ ਇਕ ਸਿਪਾਹੀ ਨੇ ਪੁੱਛਿਆ।

–ਏਹੀ ਤਾਂ ਪਤਾ ਕਰਨ ਚੱਲਿਆ ਸਾਂ। ਮੈਂ ਤਾਂ ਅੱਠ ਦਿਨਾਂ ਤੋਂ ਏਥੇ ਬੈਠਾਂ।'

–ਕੁਝ ਖਾਧਾ ?' ਇਕ ਸਿਪਾਹੀ ਨੇ ਆਪਣੇ ਕਮੀਜ਼ ਦਾ ਮੂਹਰਲਾ ਹਿੱਸਾ ਨਚੋੜਦਿਆਂ ਪੁੱਛਿਆ·

–ਨਾ ।' ਸਿੰਘ ਨੇ ਸਿਰ ਹਿਲਾਇਆ

–ਖਾਏਂਗਾ ?' ਪਾਣੀ ਵਿਚ ਡੁੱਬੀ ਇਕ ਪੋਟਲੀ ਵਿਚੋਂ ਭਿੱਜੇ ਛੋਲਿਆਂ ਦਾ ਬੁੱਕ ਭਰ ਕੇ ਸਿੰਘ ਵੱਲ ਵਧਾਉਂਦਿਆਂ ਸਿਪਾਹੀ ਨੇ ਪੁੱਛਿਆ।

–ਭੁੱਖ ਨਹੀਂ।' ਆਖਕੇ ਸਿੰਘ ਗਲ ਵਿਚ ਪਈ ਪੱਗ ਨੂੰ ਸਿਰ ਉਪਰ ਲਪੇਟਣ ਲੱਗਾ।

–ਲੈ ਲੈ, ਸਿਪਾਹੀ ਤਾਂ ਮੋਹਰੇ ਹੁੰਦੇ ਨੇ। ਵੈਰ ਰਾਜਿਆਂ ਹਾਕਮਾਂ 'ਚ ਹੁੰਦੈ। ਸਿਪਾਹੀਆਂ ਨੇ ਤਾਂ ਮਹਿਜ਼ ਲੜਨਾ ਹੁੰਦਾ। ਅੱਗੇ ਵਧਣਾ ਹੁੰਦਾ ਪਿੱਛੇ ਹਟਣਾ ਹੁੰਦਾ ਜਾਂ ਫਿਰ ਮਰਨਾ ਹੁੰਦਾ। ਲੈ ਲੈ, ਖਾ ਲੈ। ਭੁੱਖਾ ਹੋਏਂਗਾ।' ਇਕ ਵਡੇਰੀ ਉਮਰ ਦੇ ਸਿਪਾਹੀ ਨੇ ਕਿਹਾ।

–ਸਿੰਘ ਨੇ ਛੌਲੇ ਫੜ ਲਏ। ਬੋਲਿਆ, 'ਮੈਂ ਨਿਹੱਥਾ ਹਾਂ, ਜੋ ਕਰਨਾ ਚਾਹੁੰਦੇ ਹੋ ਕਰ ਲਓ।'

–ਇਸ ਹਾਲਤ ਵਿਚ ਤੇਰੇ ਪਾਸ ਹਥਿਆਰ ਵੀ ਹੁੰਦੇ ਅਸੀਂ ਤਾਂ ਵੀ ਕੁਝ ਨਹੀਂ ਸੀ ਆਖਣਾ ਤੈਨੂੰ । ਜਾਹ ਪਹਾੜੀ ਉਪਰ ਫਿਰ ਤੋਂ ਚੜ੍ਹਨ ਦਾ ਯਤਨ ਕਰ।' ਉਹੀ ਸਿਪਾਹੀ ਬੋਲਿਆ।

ਸਿੰਘ ਉਹਨਾਂ ਵੱਲ ਧੰਨਵਾਦੀ ਨਜ਼ਰਾਂ ਨਾਲ ਝਾਕਿਆ। ਫਿਰ ਹੌਲੀ ਜਿਹੀ ਕਿਹਾ-'ਮੈਂ ਥੋੜਾ ਕਰਜ਼ਦਾਰ ਹੋ ਗਿਆ ਭਰਾਵੋ। '

ਮੁੜਿਆ ਤਾਂ ਪਿਛੋਂ ਆਵਾਜ਼ ਸੁਣੀ–'ਰੱਬ ਰਾਖਾ।'

ਸਿੰਘ ਫੇਰ ਉੱਪਰ ਵਲ ਚੜ੍ਹਨ ਲੱਗਾ।

* * *

ਝੜੀ ਲੱਗ ਗਈ। ਕਦੇ ਨਿੱਕੀ ਕਣੀ ਦਾ ਮੀਂਹ ਪੈਣ ਲਗਦਾ, ਕਦੇ ਮੋਟੀ ਕਣੀ ਦਾ। ਪਤਲੀ ਜਿਹੀ ਧੁੰਦ ਪੂਰੇ ਇਲਾਕੇ ਵਿਚ ਫੈਲੀ ਹੋਈ ਸੀ। ਅਜਿਹੇ ਰਹੱਸਮਈ ਮੌਸਮ ਵਿਚ ਫੌਜਦਾਰ ਸਿਪਾਹ ਸਲਾਰ, ਘੋੜ-ਸਵਾਰ, ਪੈਦਲ ਸਭ ਤੰਬੂਆਂ ਅੰਦਰ ਸਿਰ ਲਕੋਈ ਬੈਠੇ ਸਨ। ਰਸੋਈਏ ਭੱਠੀਆਂ ਮਘਾਉਣ ਲਈ ਅਕਲਕਾਣ ਹੋਏ ਪਏ ਸਨ, ਉਪਰੋਂ ਫੌਜਦਾਰਾਂ ਦੀਆਂ ਝਿੜਕਾਂ ਅਤੇ ਗਾਲ੍ਹਾਂ ਨੇ ਉਹਨਾਂ ਦੇ ਸਾਹ ਸੂਤੇ ਹੋਏ ਸਨ।

ਦੱਖਣ ਵਲੋਂ ਆਈ ਸਾਰੀ ਫੌਜ ਬੀਮਾਰ ਪੈ ਗਈ। ਘੋੜੇ ਮਰਨ ਲੱਗੇ। ਜਦ ਬਾਦਸ਼ਾਹ ਤੱਕ ਖ਼ਬਰ ਪੁੱਜੀ ਤਾਂ ਉਸਨੇ ਕਿਹਾ–'ਪਿੱਛੇ ਹਟਕੇ ਹਿਫਾਜ਼ਤੀ ਜਗ੍ਹਾ ਵਿਚ ਮੋਰਚੇ ਬਣਾ ਲਏ ਜਾਣ।' ਪਰ ਮੁਨੀਅਮ ਖ਼ਾਨ ਜਿੱਤੀਆਂ ਚੌਕੀਆਂ ਅਤੇ ਮੋਰਚੇ ਖ਼ਾਲੀ ਕਰਨ ਲਈ ਰਾਜ਼ੀ ਨਾ ਹੋਇਆ। ਉਸਨੇ ਬਾਦਸ਼ਾਹ ਨੂੰ ਸਲਾਹ ਦਿੱਤੀ–'ਹੁਣ ਕਾਫ਼ਰਾਂ ਉਪਰ ਦਬਾਅ ਬਣਿਆ ਹੈ। ਕਿਲ੍ਹੇ ਅੰਦਰ ਰਸਦ ਪਾਣੀ ਔਰ ਕੁਮਕ ਪਹੁੰਚਣ ਦੇ ਤਮਾਮ ਰਸਤੇ ਬੰਦ ਹਨ। ਦਬਾਅ ਬਣਾਈ ਰੱਖਣਾ ਆਪਣੇ ਹਿੱਤ ਵਿਚ ਹੈ।'

ਬਾਦਸ਼ਾਹ ਸਹਿਮਤ ਹੋ ਗਿਆ ।

ਮੱਘਰ ਮਹੀਨੇ ਦਾ ਅਖ਼ੀਰਲਾ ਪੱਖ ਸੀ। ਸ਼ਾਹੀ ਫੌਜਾਂ ਨੇ ਘੇਰਾ ਪੂਰਾ ਤੰਗ ਕੀਤਾ ਹੋਇਆ ਸੀ। ਰੁਸਤਮਦਿਲ ਖ਼ਾਨ ਨੇ ਆਪਣੇ ਮਾਤਹਿਤ ਹਯਾਤਖ਼ਾਨ ਨੂੰ ਪੂਰੀ ਤਰ੍ਹਾਂ ਪੱਕਾ ਕਰਕੇ ਬਾਦਸ਼ਾਹ ਵੱਲ ਜੰਗ ਦੀ ਤਾਜ਼ਾ ਸਥਿਤੀ ਤੋਂ ਜਾਣੂ ਕਰਵਾਉਣ ਲਈ ਭੇਜਿਆ। ਉਸਨੇ ਘਟਨਾਵਾਂ ਦੀ ਤਫ਼ਸੀਲ ਵਧਾਅ ਚੜ੍ਹਾਅ ਕੇ ਪੇਸ਼ ਕੀਤੀ:

–ਜਹਾਂਪਨਾਹ, ਬਹਾਦਰ ਰੁਸਤਮਦਿਲ ਖ਼ਾਨ ਦੀਆਂ ਫੌਜਾਂ, ਕਾਫ਼ਰਾਂ ਨਾਲ ਪਿਛਲੇ ਚਾਰ ਪਹਿਰ ਤੋਂ ਮੌਸਮ ਦੀ ਪਰਵਾਹ ਕੀਤੇ ਬਿਨਾਂ ਲੜ ਰਹੀਆਂ ਹਨ। ਸ਼ਾਹੀ ਫੌਜਾਂ ਨੇ ਕਿਲ੍ਹੇ ਨੂੰ ਤਿੰਨ ਤਰਫ਼ਾਂ ਤੋਂ ਘੇਰ ਰੱਖਿਆ ਹੈ। ਸ਼ਾਹੀ ਸੈਨਾ ਕਾਫ਼ਰਾਂ ਦਾ ਘਾਣ ਕਰੀ ਜਾ ਰਹੀ ਹੈ। ਸਾਡੇ ਸਿਪਾਹੀਆਂ ਦੇ ਹੌਸਲੇ ਬੁਲੰਦ ਹਨ । ਇਨਸ਼ਾ ਅੱਲ੍ਹਾ ਅਗਲੇ ਦਿਨਾਂ 'ਚ ਕਾਫ਼ਰ ਬੰਦਾ ਸਿੰਘ ਜਿੰਦਾ ਜਾਂ ਮੁਰਦਾ ਪਕੜਿਆ ਜਾਏਗਾ।'

ਬਾਦਸ਼ਾਹ ਅਜਿਹੀਆਂ ਖ਼ਬਰਾਂ ਦੀ ਖੁਸ਼ੀ ਦਾ ਓਪਰਾ ਜਿਹਾ ਇਜ਼ਹਾਰ ਕਰਦਾ। ਇਨਾਮ ਵਜੋਂ ਖਿਲਤਾਂ ਵੀ ਭੇਜਦਾ । ਪਰ ਅੰਦਰੋਂ ਉਹ ਦੁਖੀ ਸੀ। ਸੋਚਦਾ ਸੀ ਗਿਣਤੀ ਦੇ ਕਾਫ਼ਰਾਂ ਨੂੰ ਪਕੜਨ ਲਈ, ਸ਼ਾਹੀ ਸੈਨਾ ਨੂੰ ਏਨਾ ਵਕਤ ਲੱਗੇਗਾ। ਅਸੀਂ ਤਾਂ ਹਿੰਦ ਦੀ ਪੂਰੀ ਸੈਨਾ ਝੋਕ ਦਿੱਤੀ ਹੈ।

* * *

ਸਿੰਘਾਂ ਲਈ ਇਹ ਬੜੀ ਔਖੀ ਘੜੀ ਸੀ। ਇਹ ਸਥਿਤੀ ਲੜੋ ਜਾਂ ਮਰੋ ਵਾਲੀ ਸੀ। ਮੁਗਲ ਸੈਨਾਪਤੀ ਅਤੇ ਫੌਜਦਾਰ ਵੀ ਇਸ ਮੁਹਿੰਮ ਨੂੰ ਆਪਣਾ ਵੱਕਾਰ ਬਣਾਈ ਬੈਠੇ ਸਨ। ਜਦ ਕਿਲ੍ਹੇ ਅੰਦਰੋਂ ਰੁਕ ਰੁਕ ਕੇ ਹਮਲੇ ਹੋਣੇ ਬੰਦ ਨਾ ਹੋਏ ਤਾਂ ਵਜ਼ੀਰ ਮੁਨੀਅਮ ਖ਼ਾਨ ਨੇ ਜਾਟਾਂ ਦੇ ਫੌਜਦਾਰ ਚੂੜਾਮਣੀ ਨੂੰ ਸਿੱਖਾਂ ਦੀਆਂ ਚੌਕੀਆਂ ਅਤੇ ਮੋਰਚਿਆਂ ਦਾ ਭੇਤ ਲੈਣ ਭੇਜਿਆ।

ਚੂੜਾਮਣੀ ਆਪਣੇ ਚੋਣਵੇਂ ਸਿਪਾਹੀਆਂ ਨਾਲ ਜਿਵੇਂ ਹੀ ਸੋਮਨਦੀ ਪਾਰ ਕਰਨ ਲੱਗਾ, ਲੋਹਗੜ੍ਹ ਕਿਲ੍ਹੇ ਅੰਦਰੋਂ ਤੋਪਾਂ ਦੇ ਦੋ ਗੋਲੇ ਆ ਕੇ ਉਹਨਾਂ ਦੇ ਵਿਚਕਾਰ ਡਿੱਗੇ। ਨਾਲ ਹੀ ਖਾਈਆਂ ਵਿਚ ਲੁਕੇ ਸਿੰਘਾਂ ਨੇ ਤੀਰਾਂ ਦੀ ਬਰਖਾ ਕਰ ਦਿੱਤੀ। ਜਿਹੜੇ ਸਿਪਾਹੀ ਜੋਸ਼ ਵਿਚ ਆਏ ਨਦੀ ਪਾਰ ਕਰ ਗਏ ਸਨ, ਉਹ ਸਿੰਘਾਂ ਨੇ ਵੱਢੇ ਕਮਾਦ ਵਾਂਗ ਧਰਤੀ ਉਪਰ ਵਿਛਾ ਦਿੱਤੇ। ਚੂੜਾਮਣੀ ਨੂੰ ਅੱਗੇ ਵਧਦਾ ਵੇਖਕੇ ਰੁਸਤਮ ਦਿਲ ਖ਼ਾਨ ਵੀ ਮਦਦ ਲਈ ਪਿਛੇ ਆ ਲੱਗਿਆ ਸੀ। ਇਸ ਅਚਾਨਕ ਹਮਲੇ ਵਿਚ ਚੂੜਾਮਣੀ ਜ਼ਖ਼ਮੀ ਹੋ ਗਿਆ ਤੇ ਰੁਸਤਮ ਦਿਲ ਖ਼ਾਨ ਆਪਣੀ ਜਾਨ ਬਚਾਕੇ ਪਿੱਛੇ ਦੌੜ ਗਿਆ। ਚੂੜਾਮਣੀ ਇਸ ਨੂੰ ਆਪਣੀ ਹੱਤਕ ਸਮਝਦਾ ਸੀ, ਉਸਨੇ ਸਿਪਾਹੀਆਂ ਨੂੰ ਡਟੇ ਰਹਿਣ ਲਈ ਕਿਹਾ।

ਸ਼ਾਹੀ ਸੈਨਾ ਦੇ ਸਿਪਾਹੀਆਂ ਨੇ ਮੋਰਚੇ ਸੰਭਾਲ ਲਏ। ਸੂਰਜ ਢਲਣ ਤੱਕ ਬੈਠੇ ਰਹੇ। ਕੋਈ ਸਿੰਘ ਨਾ ਦਿਸਿਆ। ਉਹ ਤਾਂ ਆਪਣਾ ਦਾਅ ਲਾਉਂਦੇ ਸਨ। ਲੜਾਈ ਰੋਕ ਦਿੱਤੀ ਗਈ।

ਆਪਣੇ ਤੰਬੂਆਂ ਵਿਚ ਆਏ ਮੁਗਲ ਸਿਪਾਹੀਆਂ ਵਿਚ, ਫੈਲੀਆਂ ਅਫਵਾਹਾਂ ਕਾਰਨ ਹੋਰ ਡਰ ਵਧ ਗਿਆ।

–ਕਾਫ਼ਰ ਦਿਸਦਾ ਵੀ ਕੋਈ ਨਹੀਂ ਹੁੰਦਾ। ਫਿਰ ਅਚਾਨਕ ਏਨੇ ਕਿਥੋਂ ਆ ਨਿਕਲਦੇ ਨੇ ?' ਇਕ ਸਿਪਾਹੀ ਨੇ ਆਪਣੇ ਸਾਥੀ ਨੂੰ ਪੁੱਛਿਆ ।

–ਇਹ ਕਾਫ਼ਰਾਂ ਦਾ ਜਿਹੜਾ ਪੀਰ ਏ ਨਾ, ਉਹ ਆਪਣੇ ਜਾਦੂ ਨਾਲ ਪੈਦਾ ਕਰੀ ਜਾਂਦਾ ਹੋਣਾ।' ਸਾਥੀ ਨੇ ਜਵਾਬ ਦਿੱਤਾ।

–ਕਿੰਨੇ ਕੁ ਪੈਦਾ ਕਰੀ ਜਾਏਗਾ। ਇਸ ਵਾਰ ਤਾਂ ਅਸੀਂ ਵੀ ਕਮਾਲ ਕਰ ਛੱਡੀ ਏ। ਹੁਣ ਤੱਕ ਦੋ ਢਾਈ ਹਜ਼ਾਰ ਕਾਫ਼ਰ ਜਹੰਨਮ 'ਚ ਪਹੁੰਚਾ ਦਿੱਤੇ ਨੇ। ਵੇਖਿਆ ਨਹੀਂ ਥਾਂ ਥਾਂ ਪਰ ਤਾਂ ਇਹਨਾਂ ਦੀਆਂ ਲਾਸ਼ਾਂ ਪਈਆਂ ਨੇ।'

–ਭਾਈ ਜਾਨ ਇਕ ਗੱਲ ਸਮਝ ਨਹੀਂ ਪੈਂਦੀ ਪਈ, ਇਹ ਕਾਫ਼ਰ ਸਾਧਾਂ, ਫ਼ਕੀਰਾਂ ਜਿਹੇ ਚੋਲੇ ਪਾਈ ਫਿਰਦੇ ਨੇ। ਝੱਟ 'ਚ ਪਤਾ ਨਹੀਂ ਹਥਿਆਰ ਕਿੱਥੋਂ ਕੱਢ ਲੈਂਦੇ ਨੇ।'

ਗੱਲਾਂ ਕਰਦੇ ਸਿਪਾਹੀਆਂ ਦੁਆਲੇ ਹੋਰ ਵੀ ਆ ਗਏ ਸਨ। ਉਹਨਾਂ ਵਿਚੋਂ ਇਕ ਵੱਡੀਆਂ ਵੱਡੀਆਂ ਮੁੱਛਾਂ ਅਤੇ ਖੱਬੇ ਪਾਸੇ ਦੀ ਗੱਲ੍ਹ ਉਪਰ ਮੋਟੇ ਤਿਲ ਵਾਲੇ ਨੇ ਕਿਹਾ–'ਮੈਂ ਵੇਖਿਆ ਇਕ ਸਿੱਖ ਨੇ ਤਲਵਾਰ ਦੇ ਇਕੋ ਵਾਰ ਨਾਲ ਘੋੜੇ ਦੀ ਧੌਣ ਔਹ ਮਾਰੀ ਲਾਹ ਕੇ।'

–ਇਕ ਨੇ ਤਾਂ ਹਾਥੀ ਦਾ ਸੁੰਡ ਹੀ ਵੱਢ ਦਿੱਤਾ। ਹਾਥੀ ਚੀਕਾਂ ਮਾਰਦਾ ਪਿੱਛੇ ਭੱਜਿਆ।' ਇਕ ਹੋਰ ਸਿਪਾਹੀ ਬੋਲਿਆ

–ਮੈਨੂੰ ਤਾਂ ਹਰ ਸਿੱਖ ਈ ਬੰਦਾ ਸਿੰਘ ਲਗਦੈ। ਦਾੜ੍ਹੀ ਮੁੱਛਾਂ ਤੇ ਪਗੜੀ ਵਿਚ ਸਾਰਾ ਕੁਝ ਤਾਂ ਢਕਿਆ ਹੁੰਦੈ।' ਇਕ ਹੋਰ ਆਪਣਾ ਰੋਣਾ ਰੋਣ ਲੱਗਾ।

–ਮੈਨੂੰ ਤਾਂ ਇਹ ਸਾਰੇ ਸਿੱਖ ਭੂਤ-ਪ੍ਰੇਤ ਲਗਦੇ ਨੇ। ਮਰਨ ਤੋਂ ਡਰਦੇ ਈ ਨਹੀਂ। ਧੁੱਸ ਦੇ ਕੇ ਸਿੱਧੇ ਹੀ ਆਣ ਵੜਦੇ ਨੇ ਆਪਣੇ ਸਿਪਾਹੀਆਂ 'ਚ।'

–ਮਰਦੂਦ ਮਰਨ ਵੇਲੇ ਵੀ ਜੈਕਾਰੇ ਛੱਡੀ ਜਾਣਗੇ.........।'

–ਮੈਂ ਤਾਂ ਕਹਿਨਾਂ.....................।'

ਇਕ ਸਿਪਾਹੀ ਨੇ ਉਸਦਾ ਮੋਢਾ ਦਬਾ ਕੇ ਇਸ਼ਾਰਾ ਕੀਤਾ। ਸਾਹਮਣੇ ਮੁਨੀਅਮ ਖ਼ਾਨ ਆਪਣੇ ਸੈਨਿਕਾਂ ਨਾਲ ਮੁਆਇਨਾ ਕਰਨ ਨਿਕਲਿਆ ਹੋਇਆ ਸੀ। ਸਾਰੇ ਚੁੱਪ ਕਰ ਗਏ। ਆਪਣੇ ਸਿਪਾਹੀਆਂ ਨੂੰ ਹੌਸਲਾ ਦਿੰਦਾ ਮੁਨੀਅਮ ਖਾਨ ਅੱਗੇ ਲੰਘ ਗਿਆ।

ਦਿਨ ਭਰ ਮੁਗਲ ਸੈਨਾ ਵਿਚ ਅਫਵਾਹਾਂ ਦੀ ਚਰਚਾ ਗਰਮ ਰਹੀ। ਰਾਤ ਵੇਲੇ ਫਿਰ ਮੀਂਹ ਪੈਣ ਲੱਗਾ। ਥਾਂ ਥਾਂ ਬਲਦੀਆਂ ਧੂਣੀਆਂ ਅਤੇ ਮਸ਼ਾਲਾਂ ਬੁੱਝ ਗਈਆਂ। ਠੰਢ ਹੋਰ ਵਧੇਰੇ ਹੋ ਗਈ। ਝੜੀ ਲੱਗੀ ਨੂੰ ਚਾਰ ਪੰਜ ਦਿਨ ਹੋ ਗਏ ਸਨ। ਘੋੜੇ ਵੀ ਏਨੀ ਠੰਢ ਦੇ ਆਦੀ ਨਹੀਂ ਸਨ। ਕੁਝ ਘੋੜੇ ਪਹਿਲਾਂ ਹੀ ਠੰਢ ਨਾਲ ਮਾਰੇ ਗਏ ਸਨ। ਕੁਝ ਘੋੜੇ ਜ਼ਖ਼ਮੀ ਹੋ ਕੇ ਨਕਾਰਾ ਹੋ ਗਏ ਸਨ। ਮੋਏ ਸੈਨਿਕਾਂ ਅਤੇ ਜਾਨਵਰਾਂ ਨੂੰ ਟਿਕਾਣੇ ਲਾਉਣ ਦਾ ਵੀ ਸਮਾਂ ਨਹੀਂ ਸੀ। ਹਰ ਪਾਸੇ ਤਿੱਖੀ ਬਦਬੂ ਫੈਲਣੀ ਸ਼ੁਰੂ ਹੋ ਗਈ। ਇਸ ਕਾਰਨ ਸਿਪਾਹੀ ਵੀ ਬੀਮਾਰ ਪੈ ਗਏ।

ਫੌਜਦਾਰ ਹੈਰਾਨ ਸਨ। ਸ਼ਾਹੀ ਸੈਨਾ ਦੇ ਮੋਰਚਿਆਂ ਅਤੇ ਪੜਾਅ ਉੱਪਰ ਇਹ ਸਭ ਕੀ ਹੋ ਰਿਹਾ ਹੈ। ਰੁਸਤਮ ਦਿਲ ਖ਼ਾਨ ਨੇ ਝਕਦਿਆਂ ਝਕਦਿਆਂ ਮੁਨੀਅਮ ਖ਼ਾਨ ਨੂੰ ਕਿਹਾ–'ਇਹ ਸਭ ਕਾਫ਼ਰ ਗੁਰੂ ਦੇ ਕਾਲੇ ਇਲਮ ਦੀ ਅਜ਼ਮਤ* ਤਾਂ ਨਹੀਂ ?'

ਮੁਨੀਅਮ ਖ਼ਾਨ ਕੀ ਜਵਾਬ ਦਿੰਦਾ। ਉਹ ਤਾਂ ਅੰਦਰੋਂ ਖੁਦ ਘਬਰਾਇਆ, ਖਿਝਿਆ ਅਤੇ ਡਰਿਆ ਹੋਇਆ ਸੀ। ਸ਼ਾਹੀ ਸੈਨਾ ਦੀ ਏਨੀ ਦੁਰਗਤ ਹੋਏਗੀ, ਉਸਨੇ ਤਾਂ ਕਦੇ ਖਵਾਬ ਵਿਚ ਵੀ ਨਹੀਂ ਸੋਚਿਆ ਸੀ। ਬੱਸ ਇਕੋ ਰਾਹਤ ਦੀ ਗੱਲ ਸੀ। ਸ਼ਾਹੀ ਸੈਨਾ ਦਾ ਹੱਥ ਉੱਪਰ ਸੀ ਤੇ ਬਾਦਸ਼ਾਹ ਵਲੋਂ ਵੀ ਖ਼ਬਰ ਆ ਗਈ ਸੀ, ਉਹ ਮੁਖਲਿਸਗੜ੍ਹ ਵੱਲ ਕੂਚ ਕਰ ਰਿਹਾ ਹੈ। ਉਹਨਾਂ ਦੇ ਹੌਸਲੇ ਬੁਲੰਦ ਸਨ।

ਕਿਲ੍ਹੇ ਅੰਦਰ ਘਿਰਿਆਂ ਬਹੁਤ ਦਿਨ ਹੋ ਗਏ। ਹੇਠਾਂ ਚੌਕੀਆਂ ਉਪਰ ਤੈਨਾਤ ਸਿੰਘਾਂ ਦਾ ਬਹੁਤ ਨੁਕਸਾਨ ਹੋ ਚੁੱਕਾ ਸੀ। ਮੁਗਲਾਂ ਦੇ ਜਲਦੀ ਘੇਰਾ ਚੁੱਕਣ ਦੀ ਵੀ ਕੋਈ ਸੰਭਾਵਨਾ ਨਹੀਂ ਸੀ। ਸਭ ਤੋਂ ਚਿੰਤਾ ਵਾਲੀ ਗੱਲ, ਰਾਸ਼ਨ ਪਾਣੀ ਦੀ ਜ਼ਬਰਦਸਤ ਘਾਟ ਹੋਣ ਲੱਗੀ ਸੀ। ਬੰਦਾ ਸਿੰਘ ਨੇ ਕਿਲ੍ਹੇ ਅੰਦਰ ਜੱਥੇਦਾਰਾਂ ਅਤੇ ਸਾਰੇ ਸਿੰਘਾਂ ਨੂੰ ਇਕੱਠੇ ਕਰਕੇ ਸਭਾ ਕੀਤੀ। ਉਸਨੇ ਵੇਖਿਆ ਸਿੰਘਾਂ ਦੇ ਕਪੜੇ ਮੀਂਹ ਕਾਰਨ ਭਿੱਜੇ ਹੋਏ ਸਨ। ਮੌਸਮ ਦੀ ਕਰੋਪੀ ਜਾਰੀ ਸੀ। ਸਿੰਘਾਂ ਦੇ ਚਿਹਰੇ ਉੱਤਰੇ ਹੋਏ ਤਾਂ ਨਹੀਂ ਸਨ। ਪਰ ਚੜ੍ਹਦੀ ਕਲਾ ਵਿਚ ਵੀ ਨਹੀਂ ਸਨ। ਬੰਦਾ ਸਿੰਘ ਨੇ ਕਿਹਾ–'ਗੁਰੂ ਦੇ ਸਿੰਘ ਜੀ, ਏਥੇ ਕਿਲ੍ਹੇ ਅੰਦਰ ਘਿਰ ਕੇ, ਭੁੱਖ ਨਾਲ ਜਾਂ ਮੁਗਲ ਸੈਨਾ ਵਲੋਂ ਦਾਗ਼ੇ ਕਿਸੇ ਤੋਪ ਦੇ ਗੋਲੇ ਨਾਲ ਮਰ ਜਾਣਾ ਸੂਰਮਗਤੀ ਨਹੀਂ ਹੈ। ਕਿਲ੍ਹੇ ਨੂੰ ਘੇਰਾ ਪਾਇਆਂ ਬੀਸ ਦਿਨ ਤੋਂ ਉਪਰ ਹੋਣ ਲੱਗੇ ਨੇ। ਆਪ ਸਭ ਨੂੰ ਦੱਸ ਦਿਆਂ, ਕੱਲ ਆਪਣੇ ਸਿੰਘਾਂ ਨੇ ਸ਼ਾਹੀ ਅੰਨ ਭੰਡਾਰੀਆਂ ਨੂੰ ਭਾਰੀ ਰਕਮਾਂ ਦੇ ਕਰ ਅੰਨ ਖ਼ਰੀਦ ਕੀਤਾ ਹੈ। ਸਿੰਘਾਂ ਦੇ ਹਿੱਸੇ ਅੱਧ ਅੱਧ ਪਾ ਵੀ ਨਹੀਂ ਆਉਂਦਾ। ਕਦੇ ਇਹ ਵੀ ਹੋ ਸਕਦਾ ਹੈ, ਮੁਗਲ ਹਾਕਮ ਚਾਲ ਖੇਡ ਜਾਣ ਤੇ ਰਸਦ ਵਿਚ ਜ਼ਹਿਰ ਮਿਲਾ ਕਰ ਵੇਚ ਦਿੱਤੀ ਜਾਏ। ਸਾਨੂੰ ਹੁਸ਼ਿਆਰ ਰਹਿਣਾ ਪਵੇਗਾ। ਸ਼ਾਹੀ ਭੰਡਾਰੀਆਂ ਤੋਂ ਪਿਛਲੇ ਰਸਤਿਓਂ ਅਨਾਜ ਲੈਣਾ ਬੰਦ ਕਰਨਾ ਪਵੇਗਾ। ਸਭ ਤੋਂ ਜ਼ਰੂਰੀ ਬਾਤ ਜਿਸ ਲਈ ਸਭਾ ਕੀਤੀ ਹੈ, ਸਾਨੂੰ ਇਕ ਇਕ ਦੋ ਦੋ ਕਰਕੇ ਏਥੋਂ ਨਿਕਲਣਾ ਪਏਗਾ। ਜਿਉਂਦੇ ਰਹੇ, ਫਿਰ ਜੁੜਾਂਗੇ।

---

* ਕਰਾਮਾਤ

ਮੁਗਲਾਂ ਨਾਲ ਫਿਰ ਲੋਹਾ ਲਵਾਂਗੇ। ਜੇ ਏਥੇ ਕਿਲ੍ਹੇ ਅੰਦਰ ਹੀ ਭੁੱਖ ਕਾਰਨ ਮਰ ਸੜ ਗਏ ਤਾਂ ਗੁਰੂ ਸਾਨੂੰ ਮਾਫ਼ ਨਹੀਂ ਕਰਨਗੇ।'

ਸਿੰਘਾਂ ਅੰਦਰ ਆਪਸ ਵਿਚ ਗੱਲਾਂ ਹੋਣ ਲੱਗੀਆਂ। ਕੁਝ ਵੀ ਪੱਲੇ ਨਹੀਂ ਸੀ ਪੈਂਦਾ। ਬੰਦਾ ਸਿੰਘ ਨੇ ਬਾਂਹ ਉਪਰ ਵੱਲ ਤਣਕੇ ਸਭਨਾਂ ਨੂੰ ਚੁੱਪ ਰਹਿਣ ਲਈ ਇਸ਼ਾਰਾ ਕੀਤਾ। ਫਿਰ ਬੋਲਿਆ:

ਸਿੰਘ ਜੀ ਮੁਗਲ ਫੌਜ ਖਿਝੀ ਹੋਈ ਹੈ। ਉਹ ਕਦੋਂ ਵੀ ਕਿਲ੍ਹੇ ਉਪਰ ਚੜ੍ਹਾਈ ਕਰ ਸਕਦੀ ਹੈ। ਅਸੀਂ ਬਾਜ਼ ਸਿੰਘ, ਬਾਬਾ ਬਿਨੋਦ ਸਿੰਘ, ਫਤਿਹ ਸਿੰਘ, ਰਾਮ ਸਿੰਘ ਅਤੇ ਗੁਲਾਬ ਸਿੰਘ ਨਾਲ ਗੋਸ਼ਟੀ ਕੀਤੀ ਹੈ। ਸਭਨਾਂ ਦੀ ਰਾਇ ਹੈ, ਸਾਨੂੰ ਵਾਰੀ ਵਾਰੀ ਇਥੋਂ ਨਿਕਲਣਾ ਚਾਹੀਦਾ ਹੈ। ਇਸ ਕਾਰਵਾਈ ਦੀ ਮੁਗਲਾਂ ਨੂੰ ਜ਼ਰਾ ਜਿੰਨੀ ਵੀ ਸ਼ੱਕ ਨਹੀਂ ਪੈਣੀ ਚਾਹੀਦੀ। ਅਸੀਂ ਮੁਗਲਾਂ ਨਾਲ ਯੁੱਧ ਜਾਰੀ ਰੱਖਾਂਗੇ। ਤੁਸੀਂ ਪੜਾਅ ਵਾਰ ਏਥੋਂ ਜੰਗਲ ਵਾਲੇ ਰਸਤਿਓਂ ਨਿਕਲ ਕਰ ਮਾਖੋਵਾਲ ਵੱਲ ਜਾਣਾ ਹੈ।'

ਰਾਮ ਸਿੰਘ, ਫਤੇਹ ਸਿੰਘ ਅਤੇ ਜੱਥੇਦਾਰ ਗੁਲਾਬ ਸਿੰਘ ਉੱਠਕੇ ਖੜ੍ਹੇ ਹੋ ਗਏ। ਰਾਮ ਸਿੰਘ ਨੇ ਕਿਹਾ– 'ਖਾਲਸਾ ਜੀਓ, ਆਗਿਆ ਹੋਵੇ ਤਾਂ ਬੇਨਤੀ ਕਰੀਏ ?'

–ਸਰਬਤ ਸਭਾ ਏਸੇ ਲਈ ਬੁਲਾਈ ਗਈ ਹੈ ਸਿੰਘ ਜੀ।' ਬੰਦਾ ਸਿੰਘ ਨੇ ਕਿਹਾ।

ਉਦੋਂ ਹੀ ਤੋਪ ਦਾ ਇਕ ਗੋਲਾ, ਬਾਹਰ ਵਾਲੇ ਪਾਸੇ ਕਿਲ੍ਹੇ ਦੀ ਕੰਧ ਨਾਲ ਆ ਟਕਰਾਇਆ ਸਾਰੇ ਸਿੰਘ ਘਬਰਾ ਕੇ ਉਠ ਖੜ੍ਹੇ।

–ਬੈਠੋ ਬੈਠੋ ਸਿੰਘ ਜੀ।' ਬੰਦਾ ਸਿੰਘ ਨੇ ਬੈਠਣ ਦਾ ਇਸ਼ਾਰਾ ਕਰਦਿਆਂ ਕਿਹਾ–'ਅਜੇ ਖ਼ਤਰਾ ਏਨਾ ਨੇੜੇ ਨਹੀਂ ਆਇਆ। ਸਾਰੇ ਹੌਲੀ ਹੌਲੀ ਬੈਠ ਗਏ। ਫਿਰ ਰਾਮ ਸਿੰਘ ਵੱਲ ਝਾਕਦੇ ਪੁੱਛਿਆ।

–ਕਹੋ ਸਿੰਘ ਜੀ।'

–ਖਾਲਸਾ ਜੀ, ਅਸੀਂ ਸਿੰਘਾਂ ਵਲੋਂ ਬੇਨਤੀ ਕਰਦੇ ਹਾਂ। ਆਪ ਸਿੰਘਾਂ ਨੂੰ ਲੈ ਕੇ ਇਥੋਂ ਨਿਕਲ ਜਾਓ। ਅਸੀਂ ਕੁਝ ਸਿੰਘ ਕਿਲ੍ਹੇ ਅੰਦਰ ਰਹਾਂਗੇ।'

–ਇਹ ਹਰਗਿਜ਼ ਮੁਮਕਿਨ ਨਹੀਂ ਹੈ ਸਿੰਘ ਜੀ।' ਬੰਦਾ ਸਿੰਘ ਨੇ ਸਖ਼ਤ ਸ਼ਬਦਾਂ ਵਿਚ ਕਿਹਾ।

–ਮੁਮਕਿਨ ਹੈ ਖਾਲਸਾ ਜੀ।' ਗੁਲਾਬ ਸਿੰਘ ਬੋਲਿਆ –' ਮੈਂ ਆਪਦੇ ਜਿਹੇ ਬਸਤਰ ਪਹਿਨ ਕੇ ਬਾਰ ਬਾਰ ਕਿਲ੍ਹੇ ਦੀ ਫਸੀਲ ਉਪਰੋਂ ਝਾਕ ਝਾਕ ਮੁਗਲ ਸੈਨਾ ਨੂੰ ਭੁਲੇਖਾ ਪਾਈ ਰੱਖਾਂਗਾ। ਏਨੇ ਵਿਚ ਆਪ ਸਭ ਦੂਰ ਨਿਕਲ ਜਾਓਗੇ।'

–ਮੈਂ ਗੁਰੂ ਨੂੰ ਵਚਨ ਦਿੱਤਾ ਹੈ। ਖਾਲਸੇ ਨੂੰ ਪਿੱਠ ਨਹੀਂ ਦਿਖਾਵਾਂਗਾ।' ਬੰਦਾ ਸਿੰਘ ਨੇ ਪਹਿਲਾਂ ਵਾਂਗ ਹੀ ਦ੍ਰਿੜਤਾ ਨਾਲ ਕਿਹਾ।

–ਖਾਲਸਾ ਜੀਓ, ਖ਼ਿਮਾ ਕਰਨਾ, ਆਪ ਹੀ ਨੇ ਇਹ ਪਾਠ ਪੜ੍ਹਾਇਆ ਹੈ। ਇਹ ਤਾਂ ਜੰਗੀ ਪੈਂਤੜਾ ਹੈ। ਆਪ ਇਥੋਂ ਸਹੀ ਸਲਾਮਤ ਨਿਕਲ ਜਾਓ। ਇਹ ਸਿੰਘਾਂ ਦੀ ਪੰਚਾਇਤ ਦਾ ਫੈਸਲਾ ਹੈ।' ਇਸ ਵਾਰ ਬਾਜ਼ ਸਿੰਘ ਬੋਲਿਆ।

–ਸਿੰਘ ਜੀ, ਪੰਚਾਇਤ ਦਾ ਇਹ ਫੈਸਲਾ, ਖਾਲਸਾ ਪੰਥ ਦੇ ਹਿਤ ਵਿਚ ਨਹੀਂ ਹੈ। ਇਸ ਵਿਚ ਹਮਦਰਦੀ ਅਤੇ ਤਰਸ ਦੀ ਭਾਵਨਾ ਹੈ। ਇਕ ਵੱਡੇ ਕਾਰਜ ਲਈ ਅਤੇ ਗੁਰੂ ਨਾਲ ਕੀਤੇ ਵਾਅਦੇ ਲਈ ਮੈਂ ਆਪਣੀਆਂ ਭਾਵਨਾਵਾਂ ਦੀ ਅਹੂਤੀ ਨਹੀਂ ਦੇ ਸਕਦਾ।' ਬੰਦਾ ਸਿੰਘ ਇਸ ਰਾਇ ਨਾਲ ਸਹਿਮਤ ਨਹੀਂ ਸੀ ਹੋ ਰਿਹਾ।

–ਖਾਲਸਾ ਜੀ, ਗੁਰੂ ਜੀ ਨੇ ਹਰ ਕਾਰਜ ਖਾਲਸਾ ਪੰਚਾਇਤ ਦੀ ਸਲਾਹ ਅਤੇ ਸਹਿਮਤੀ ਨਾਲ ਕਰਨ ਦਾ ਆਦੇਸ਼ ਕੀਤਾ ਸੀ।' ਕਾਫ਼ੀ ਚਿਰ ਤੋਂ ਚੁੱਪ ਬੈਠਾ ਬਾਬਾ ਬਿਨੋਦ ਸਿੰਘ ਬੋਲਿਆ।

ਬੰਦਾ ਸਿੰਘ ਚੁੱਪ ਹੋ ਗਿਆ। ਉਸਨੇ ਕਿਲ੍ਹੇ ਅੰਦਰ ਘਿਰੇ ਸਿੰਘਾਂ ਉਪਰ ਨਜ਼ਰ ਮਾਰੀ । ਅਜੇ ਪੰਦਰਾਂ ਸੋਲਾਂ ਹਜ਼ਾਰ ਹੋਣਗੇ। ਸਾਰੇ ਹੀ ਕਈ ਦਿਨਾਂ ਤੋਂ ਭੁੱਖੇ ਤੇ ਕੁਝ ਜ਼ਖ਼ਮੀ । ਬਾਹਰ ਮੁਗਲ ਸੈਨਾ ਬੇ-ਸ਼ੁਮਾਰ, ਸ਼ਾਇਦ ਲੱਖਾਂ ਦੀ ਗਿਣਤੀ ਵਿਚ। ਬਾਦਸ਼ਾਹ ਖੁਦ ਸੋਮਨਦੀ ਦੇ ਪਾਰਲੇ ਕੰਢੇ ਪਹੁੰਚ ਗਿਆ ਸੀ। ਅਜਿਹੀ ਹਾਲਤ ਵਿਚ ਇਕ ਵੀ ਸਿੰਘ ਨਹੀਂ ਬਚੇਗਾ। ਇਹਨਾਂ ਨੂੰ ਹੱਲਾ ਸ਼ੇਰੀ ਦੇਣ ਵਾਲਾ ਅਤੇ ਫਿਰ ਤੋਂ ਇਕ ਮੁੱਠ ਕਰਕੇ ਹਮਲਿਆਂ ਲਈ ਤਿਆਰ ਕਰਨ ਵਾਲਾ ਕੋਈ ਨਹੀਂ ਬਚੇਗਾ। .......

ਬੰਦਾ ਸਿੰਘ ਨੂੰ ਸੋਚੀਂ ਪਿਆ ਦੇਖ ਕੇ ਫਤੇਹ ਸਿੰਘ ਨੇ ਕਿਹਾ–' ਖਾਲਸਾ ਜੀ ਬਹੁਤੀਆਂ ਦਲੀਲਾਂ ਵਿਚ ਨਾ ਪਉ। ਗੁਲਾਬ ਸਿੰਘ ਆਪਦੀ ਜਗ੍ਹਾ ਮੁਗਲਾਂ ਨੂੰ ਚਕਮਾ ਦਏਗਾ। ਆਪ ਨੂੰ ਇਥੋਂ ਸਹੀ ਸਲਾਮਤ ਕੱਢਣ ਦਾ ਜ਼ਿੰਮਾ ਸਾਡਾ ਹੋਏਗਾ।'

ਆਖ਼ਰ ਬੰਦਾ ਸਿੰਘ ਮੰਨ ਗਿਆ। ਉਸਨੇ ਸ਼ਰਤਾਂ ਰੱਖੀਆਂ।–' ਪੰਜ ਪੰਜ, ਦਸ ਦਸ ਦੀਆਂ ਟੁਕੜੀਆਂ ਵਿਚ ਸਿੰਘ ਹਰ ਰੋਜ਼ ਨਿਕਲਣਗੇ। ਇਹਨਾਂ ਦੀ ਅਗਵਾਈ, ਬਾਬਾ ਬਿਨੋਦ ਸਿੰਘ, ਕਾਨ੍ਹ ਸਿੰਘ, ਰਾਮ ਸਿੰਘ, ਬਾਜ਼ ਸਿੰਘ, ਫਤੇਹ ਸਿੰਘ ਅਤੇ ਗੁਰਬਖ਼ਸ਼ ਸਿੰਘ ਕਰਨਗੇ। ਮੈਂ ਆਖ਼ਰ ਵਿਚ ਨਿਕਲਾਂਗਾ। ਗੁਲਾਬ ਸਿੰਘ ਕੁਝ ਸਿੰਘਾਂ ਨਾਲ ਕਿਲ੍ਹੇ ਅੰਦਰ ਰਹੇਗਾ।'

ਬਹਿਸ ਫਿਰ ਸ਼ੁਰੂ ਹੋ ਗਈ। ਸਾਰੇ ਸਿੰਘ ਬੰਦਾ ਸਿੰਘ ਨੂੰ ਸਭ ਤੋਂ ਪਹਿਲਾਂ ਕੱਢਣਾ ਚਾਹੁੰਦੇ ਸਨ। ਬੰਦਾ ਸਿੰਘ ਅੜ ਗਿਆ। ਹੁਣ ਉਸਨੂੰ ਮਨਾਉਣਾ ਸੌਖਾ ਨਹੀਂ ਸੀ। ਸਭ ਨੂੰ ਸਹਿਮਤ ਹੋਣਾ ਪਿਆ। ਕਾਰਵਾਈ ਅੱਜ ਰਾਤ ਤੋਂ ਹੀ ਆਰੰਭ ਕਰਨ ਦਾ ਫੈਸਲਾ ਲਿਆ ਗਿਆ।

ਬੰਦਾ ਸਿੰਘ ਨੇ ਇਕ ਹੋਰ ਐਲਾਨ ਕੀਤਾ–' ਰਸਦ ਪਾਣੀ ਜੋ ਵੀ ਬਚਿਆ ਹੈ, ਕਿਲ੍ਹੇ ਅੰਦਰ ਰੁਕਣ ਵਾਲੇ ਸਿੰਘਾਂ ਲਈ ਹੋਵੇਗਾ।'

ਸਭਨਾਂ ਨੇ ਪ੍ਰਣ ਕੀਤਾ, ਉਹ ਕਿਲ੍ਹੇ ਅੰਦਰੋਂ ਇਕ ਦਾਣਾ ਵੀ ਮੂੰਹ ਨਹੀਂ ਲਾਉਣਗੇ। ਫਿਰ ਅਰਦਾਸ ਕੀਤੀ ਗਈ ਤੇ ਪਹਿਲਾ ਜੱਥਾ ਇਥੋਂ ਰਾਤ ਵੇਲੇ ਨਿਕਲਣ ਦੀ ਤਿਆਰੀ ਕਰਨ ਲੱਗਾ।

* * *

ਬਾਦਸ਼ਾਹ ਦੇ ਸੋਮਨਦੀ ਲਾਗੇ ਆ ਪੁੱਜਣ ਤੇ ਮੁਨੀਅਮ ਖ਼ਾਨ ਬੇਹੱਦ ਹੌਸਲੇ ਵਿਚ ਸੀ। ਰੁਸਤਮਦਿਲ ਖ਼ਾਨ ਨੇ ਵੀ ਮੌਸਮ ਖਰਾਬ ਹੋਣ ਦੇ ਬਾਵਜੂਦ ਸ਼ਹਿਨਸ਼ਾਹ ਨੂੰ ਮੁਖਲਿਸਗੜ੍ਹ ਕਿਲ੍ਹੇ ਦੀ ਭੂਗੋਲਿਕ ਸਥਿਤੀ ਦਾ ਨਕਸ਼ਾ ਇਕ ਵਾਰ ਫਿਰ ਦਿਖਾਇਆ। ਉੱਭੜ-ਖਾਬੜ ਰਸਤੇ, ਡੂੰਘੀਆਂ ਖੱਡਾਂ, ਵਿੰਗ-ਵਲੇਵੇਂ ਖਾਂਦੀਆਂ ਪਗਡੰਡੀਆਂ । ਸਿੱਧੀ ਚੜ੍ਹਾਈ ਦੇ ਉਪਰ ਕਿਲ੍ਹਾ। ਬਾਦਸ਼ਾਹ ਵੇਖ ਕੇ ਹੈਰਾਨ ਰਹਿ ਗਿਆ। ਉਸਨੇ ਮੁਨੀਅਮ ਖ਼ਾਨ, ਰੁਸਤਮਦਿਲ ਖ਼ਾਨ, ਫੀਰੋਜ਼ਖ਼ਾਨ ਮੇਵਾਤੀ ਅਤੇ ਆਪਣੇ ਸਹਿਜ਼ਾਦੇ ਦੀ ਬਹੁਤ ਤਾਰੀਫ਼ ਕੀਤੀ। ਖੁਸ਼ ਹੋ ਕੇ ਸ਼ਹਿਨਸ਼ਾਹ ਨੇ ਸਭਨਾਂ ਨੂੰ ਰਾਤ ਦਾ ਖਾਣਾ ਉਸ ਨਾਲ ਖਾਣ ਦੀ ਦਾਅਵਤ ਦਿੱਤੀ।

ਮੌਕਾ ਤਾੜਦਿਆਂ ਮੁਨੀਅਮ ਖ਼ਾਨ ਨੇ ਕਿਹਾ– 'ਜਹਾਂਪਨਾਹ, ਨਦੀ ਪਾਰ ਕਰਕੇ ਹੁਣ ਟੱਕਰ ਲੈਣ ਦਾ ਅਵਸਰ ਹੈ। ਕਾਫ਼ਰ ਸਿੱਖ ਬਹੁਤ ਦਿਨਾਂ ਦੇ ਕਿਲ੍ਹੇ ਅੰਦਰ ਘਿਰੇ ਹੋਏ ਨੇ। ਰਸਦ ਦੀ ਤੋਟ ਹੋਏਗੀ। ਅਸੀਂ ਸੂਰਜ ਛਿਪਣ ਤੋਂ ਪਹਿਲਾਂ ਬੰਦਾ ਸਿੰਘ ਨੂੰ ਬੰਦੀ ਬਣਾ ਲਵਾਂਗੇ।'

–ਅਸੀਂ ਹਮਲਾ ਜ਼ਰੂਰ ਕਰਾਂਗੇ ਮੁਨੀਅਮ ਖ਼ਾਨ। ਹਮਲਾ ਔਰ ਜੰਗ ਦੇ ਪੈਂਤੜੇ ਦੀ ਵਿਉਂਤ

ਲਈ ਸੈਨਾਪਤੀਆਂ ਔਰ ਫੌਜਦਾਰਾਂ ਦੀ ਫੌਰਨ ਸਭਾ ਕੀਤੀ ਜਾਏ।' ਬਾਦਸ਼ਾਹ ਅਜੇ ਵੀ ਸਿੱਧੇ ਹਮਲੇ ਦਾ ਫੈਸਲਾ ਲੈਣ ਤੋਂ ਹਿਚਕਚਾ ਰਿਹਾ ਸੀ।

ਰਾਤ ਦੇ ਖਾਣੇ ਦੀ ਦਾਅਵਤ ਸਮੇਂ ਆਪਣੇ ਸੈਨਾਪਤੀਆਂ, ਫੌਜਦਾਰਾਂ ਅਤੇ ਵਜ਼ੀਰ ਮੁਨੀਅਮ ਖ਼ਾਨ ਨਾਲ ਮਸ਼ਵਰੇ ਕਰਦਿਆਂ ਆਖ਼ਰ ਬਾਦਸ਼ਾਹ ਮੁਖਲਿਸਗੜ੍ਹ ਉਪਰ ਚੜ੍ਹਾਈ ਕਰਨ ਲਈ ਰਜ਼ਾਮੰਦ ਹੋ ਗਿਆ। ਸੈਨਾਪਤੀਆਂ ਨੇ ਆਪਣੇ ਆਪਣੇ ਮੋਰਚੇ ਸੰਭਾਲਣ ਬਾਰੇ ਬਾਦਸ਼ਾਹ ਨੂੰ ਜਾਣੂ ਕਰਵਾਇਆ। ਕਾਰਵਾਈ ਦੀ ਪੂਰੀ ਕਮਾਨ ਮੁਨੀਅਮ ਖ਼ਾਨ ਦੇ ਹੱਥ ਰਹੇਗੀ। ਸਾਰੇ ਇਸਦੇ ਇਸ਼ਾਰੇ ਉਪਰ ਅਮਲ ਕਰਨਗੇ। ਆਖ਼ਰੀ ਫੈਸਲੇ ਲੈ ਲਏ ਗਏ।

ਬਾਦਸ਼ਾਹ ਨੇ ਫਿਰ ਹਦਾਇਤ ਕੀਤੀ: – 'ਯਤਨ ਇਹੀ ਕਰਨਾ ਹੈ, ਕਾਫ਼ਰਾਂ ਨੂੰ ਕਿਲ੍ਹੇ ਵਿਚੋਂ ਬਾਹਰ ਆ ਕੇ ਲੜਨ ਲਈ ਮਜ਼ਬੂਰ ਕੀਤਾ ਜਾਏ। ਸ਼ਾਹੀ ਸੈਨਾ ਦਾ ਘੱਟ ਤੋਂ ਘੱਟ ਨੁਕਸਾਨ ਹੋਣਾ ਚਾਹੀਦਾ ਹੈ। ਪੂਰੀ ਮੁਸਤੈਦੀ ਨਾਲ ਪਹਿਰਾ ਦਿਉ। ਅੰਨ ਦਾ ਇਕ ਦਾਣਾ ਵੀ ਕਿਲ੍ਹੇ ਅੰਦਰ ਨਹੀਂ ਪੁੱਜਣਾ ਚਾਹੀਦਾ।'

ਰਾਤ ਦੀ ਮਹਿਫਲ ਬਰਖ਼ਾਸਤ ਹੋ ਗਈ। ਮੁਨੀਅਮ ਖ਼ਾਨ ਪੂਰੇ ਜੋਸ਼ ਵਿਚ ਸੀ। ਹੁਣ ਉਸਨੂੰ ਆਪਣੀ ਮਨਮਰਜ਼ੀ ਕਰਨ ਦੀ ਖੁੱਲ੍ਹ ਹੋਏਗੀ। ਫਿਰ ਵੀ ਅੱਗੇ ਵਧ ਕੇ ਹਮਲਾ ਨਾ ਕਰਨ ਦੀ ਤਲਵਾਰ ਅਜੇ ਵੀ ਬਾਦਸ਼ਾਹ ਨੇ ਉਸਦੇ ਸਿਰ ਉਪਰ ਲਟਕਦੀ ਰੱਖੀ ਸੀ।

ਜਿਵੇਂ ਹੀ ਸਾਰੇ ਆਪਣੇ ਤੰਬੂਆਂ ਵਿਚ ਆਏ ਮੀਂਹ ਫੇਰ ਵਰ੍ਹਨ ਲੱਗ ਪਿਆ।

-----0-----

ਲੋਹਗੜ੍ਹ ਕਿਲ੍ਹੇ ਅੰਦਰ ਘਿਰੇ ਸਿੰਘਾਂ ਨੂੰ ਆਪਣੇ ਉਪਰ ਵਾਪਰਨ ਵਾਲੇ ਭਾਣੇ ਦਾ ਗਿਆਨ ਹੋ ਗਿਆ ਸੀ। ਉਹਨਾਂ ਨੇ ਆਪਣੇ ਆਪ ਨੂੰ ਇਸ ਲਈ ਤਿਆਰ ਕਰ ਲਿਆ ਸੀ। ਇਕ ਜੱਥਾ ਰਾਤੇ ਦੇ ਹਨੇਰੇ ਵਿਚ ਜੰਗਲਾਂ ਵਿਚ ਪਿਛਲੇ ਰਸਤਿਓਂ, ਉੱਤਰ ਗਿਆ ਸੀ।

ਦਿਨ ਚੜ੍ਹਦਿਆਂ ਹੀ ਬੰਦਾ ਸਿੰਘ ਰਸਦ ਪਾਣੀ ਦੀ ਰਹਿੰਦ-ਖੂੰਹਦ ਦਾ ਨਿਰੀਖਣ ਕਰ ਰਿਹਾ ਸੀ। ਜੱਥੇਦਾਰ ਅਤੇ ਸਿੰਘ ਤਿਆਰ ਹੋ ਗਏ ਸਨ। ਵਿਚਕਾਰਲੀ ਚੌਕੀ ਤੋਂ ਇਕ ਸਿੰਘ ਨੇ ਕਾਹਲੀ ਨਾਲ ਆ ਕੇ ਬੰਦਾ ਸਿੰਘ ਨੂੰ ਦੱਸਿਆ -'ਖਾਲਸਾ ਜੀ, ਮੁਗਲ ਸੈਨਾ ਨਦੀ ਪਾਰ ਕਰਨ ਲੱਗੀ ਹੋਈ ਹੈ।'

ਬੰਦਾ ਸਿੰਘ ਨੇ ਸਹਿਜਤਾ ਨਾਲ ਕਿਹਾ-' ਸਿੰਘ ਸਾਹਬ, ਉਹਨਾਂ ਨੂੰ ਅੱਗੇ ਵਧਣ ਦਿਉ। ਸਿੰਘਾਂ ਦੀਆਂ ਸਾਰੀਆਂ ਚੌਕੀਆਂ ਨੂੰ ਖ਼ਬਰਦਾਰ ਕਰ ਦਿਉ। ਜਿਵੇਂ ਹੀ ਵੈਰੀ ਆਪਣੀ ਮਾਰ ਹੇਠ ਆ ਜਾਣ। ਏਨੀ ਜ਼ੋਰ ਨਾਲ ਅਚਾਨਕ ਟੁੱਟ ਕੇ ਪੈ ਜਾਓ, ਉਹਨਾਂ ਨੂੰ ਸੰਭਲਣ ਦਾ ਮੌਕਾ ਹੀ ਨਾ ਮਿਲੇ।'

ਸਿੰਘ ਜਿਵੇਂ ਆਇਆ ਸੀ, ਉਵੇਂ ਹੀ ਕਿਲ੍ਹੇ ਵਿਚੋਂ ਨਿਕਲ ਕੇ ਹੇਠਾਂ ਉੱਤਰ ਗਿਆ।

ਮੁਗਲ ਸੈਨਾ ਦੀ ਹਿਲਜੁਲ ਦਾ ਜੱਥੇਦਾਰਾਂ ਨੂੰ ਵੀ ਪਤਾ ਲੱਗ ਚੁੱਕਾ ਸੀ। ਤੁਰੰਤ ਕੋਈ ਕਾਰਵਾਈ ਕਰਨ ਲਈ ਉਹ ਬੰਦਾ ਸਿੰਘ ਕੋਲ ਸਲਾਹ ਮਸ਼ਵਰੇ ਲਈ ਆ ਗਏ। ਬੰਦਾ ਸਿੰਘ ਨੇ ਹੌਸਲੇ ਨਾਲ ਕਿਹਾ-'ਸਿੰਘ ਸਾਹਬ, ਹੁਣ ਇਥੋਂ ਪਿੱਛੇ ਅਸੀਂ ਪੜਾਅ ਵਾਰ ਹਟਣਾ ਹੈ। ਕਿਲ੍ਹਾ ਇਕ ਦਮ ਖਾਲ੍ਹੀ ਨਹੀਂ ਕੀਤਾ ਜਾ ਸਕਦਾ। ਲੜਨ ਤੋਂ ਬਿਨਾਂ ਹੁਣ ਗੁਜ਼ਾਰਾ ਨਹੀਂ ਹੋਣਾ। ਕਮਰਕੱਸੇ ਕਰ ਲਉ ਅਤੇ ਮੁਗਲਾਂ ਦੇ ਦੰਦ ਖੱਟੇ ਕਰਨ ਲਈ ਜੂਝ ਮਰੋ। ਇਹ ਨਾ ਭੁੱਲੋ, ਉਹ ਸਾਰੇ ਭਾੜੇ ਦੇ ਟੱਟੂ ਹਨ, ਸੰਕਟ ਵੇਖਦਿਆਂ ਹੀ ਗਿੱਦੜਾਂ ਵਾਂਗ ਹੁਆਂਕਣ ਲੱਗਦੇ ਹਨ।'

-ਪਰ ਖਾਲਸਾ ਜੀ, ਗਿੱਦੜ ਗਿਣਤੀ ਵਿਚ ਬਹੁਤ ਹੋਵਣ ਤਾਂ ਉਜਾੜਾ ਵੀ ਕਰਦੇ ਨੇ।' ਬਾਜ਼ ਸਿੰਘ ਨੇ ਕਿਹਾ।

-ਇਸਦਾ ਹੱਲ ਵੀ ਨਿਕਲ ਆਏਗਾ ਸਿੰਘ ਸਾਹਬ। ਜਿਹੜੀਆਂ ਚੌਕੀਆਂ ਵਿਚ ਸਿੰਘ ਤੈਨਾਤ ਨੇ ਖ਼ਬਰ ਕਰੋ, ਅਜੇ ਕੋਈ ਹਰਕਤ ਨਹੀਂ ਕਰਨੀ। ਅਸੀਂ ਉਪਰੋਂ ਨਿਗਰਾਨੀ ਰੱਖਾਂਗੇ, ਜਿਵੇਂ ਹੀ ਉਪਰੋਂ ਅਸੀਂ ਪਹਿਲੀ ਗੋਲੀ ਚਲਾਈ, ਹੇਠੋਂ ਵੀ ਤੁਰੰਤ ਹੱਲਾ ਬੋਲ ਦੇਣਾ ਹੈ।' ਬੰਦਾ ਸਿੰਘ ਨੇ ਆਪਣੀ ਜੰਗੀ ਸੂਝ ਬੂਝ ਅਨੁਸਾਰ ਵਿਉਂਤ ਘੜ ਗਈ।

ਅਚਾਨਕ ਲੋਹਗੜ੍ਹ ਦੇ ਕਿਲ੍ਹੇ ਵਿਚੋਂ ਪਹਿਲੀ ਗੋਲੀ ਚੱਲੀ ਤਾਂ ਖਾਈਆਂ ਅਤੇ ਮੋਰਚਿਆਂ ਵਿਚੋਂ ਜੈਕਾਰਿਆਂ ਦੀ ਗੂੰਜ ਨਾਲ ਸਿੰਘ ਨਿਕਲੇ। ਹਰ ਪਾਸਿਓਂ ਤੀਰਾਂ ਅਤੇ ਪੱਥਰਾਂ ਦੀ ਵਰਖਾ ਹੋਣ ਲੱਗੀ। ਲਗਾਤਾਰ ਮੀਹਾਂ ਕਾਰਨ ਚੜਾਈ ਤਿਲ੍ਹਕਵੀਂ ਅਤੇ ਥਾਂ ਥਾਂ ਚਿਕੜ ਭਰੀ ਸੀ। ਮੁਗਲ ਸਿਪਾਹੀਆਂ ਦੀਆਂ ਸਲਵਾਰਾਂ ਦੇ ਪੌਂਚੇ ਗਾਰੇ ਨਾਲ ਭਰ ਗਏ ਸਨ। ਉਹਨਾਂ ਲਈ ਤੁਰਨਾ ਵੀ ਔਖਾ ਹੋ ਗਿਆ ਸੀ। ਇਕ ਸਿਪਾਹੀ ਫਿਸਲ ਕੇ ਡਿੱਗਦਾ ਤਾਂ ਬੌਂਦਲੇ ਹੋਏ ਅੱਠ-ਦਸ ਸਿਪਾਹੀ ਉਸ ਉਪਰ ਆ ਡਿੱਗਦੇ। ਹਥਿਆਰ ਕਿਸੇ ਹੋਰ ਪਾਸੇ ਜਾ ਡਿੱਗਦੇ।

ਸ਼ਾਹੀ ਸੈਨਾ ਦੇ ਸਿਪਾਹੀ ਖਿਝੇ ਅਤੇ ਅੱਕੇ ਪਏ ਸਨ। ਇਹ ਕਿਵੇਂ ਦੀ ਜੰਗ ਹੈ ? ਮੁਨੀਅਮ ਖ਼ਾਨ ਲਈ ਸੱਪ ਦੇ ਮੂੰਹ ਵਿਚ ਕੋਹੜ ਕਿਰਲੀ ਵਾਲੀ ਸਥਿਤੀ ਸੀ। ਹਕੂਮਤੀ ਹੰਕਾਰ ਕਾਰਨ ਉਹ

ਪਿੱਛੇ ਹੀ ਨਹੀਂ ਹਟ ਸਕਦਾ ਸੀ। ਪਰ ਅਗਾਂਹ ਵਧਕੇ ਲੜੇ ਕਿਨ੍ਹਾਂ ਨਾਲ ? ਇਸਦੇ ਬਾਵਜੂਦ ਸ਼ਾਹੀ ਸੈਨਾ ਦਾ ਕਾਫ਼ੀ ਜਾਨੀ ਨੁਕਸਾਨ ਹੋ ਰਿਹਾ ਸੀ।

ਸੋਮਨਦੀ ਦੇ ਪਰਲੇ ਕੰਢੇ ਦੁੱਧ ਚਿੱਟੇ ਸ਼ਾਹੀ ਖ਼ੈਮੇ ਵਿਚ ਬੈਠੇ ਸ਼ਹਿਨਸ਼ਾਹ ਨੂੰ ਸ਼ਾਹੀ ਹਰਕਾਰਿਆਂ ਨੇ ਮੋਰਚਿਆਂ ਦੀਆਂ ਖ਼ਬਰਾਂ ਪਹੁੰਚਾਈਆਂ।

–'ਸ਼ਾਹੀ ਸੈਨਾ ਉਪਰ ਸਿੱਖ ਕਾਫ਼ਰਾਂ ਨੇ ਏਨੇ ਭਿਆਨਕ ਹਮਲੇ ਕੀਤੇ ਹਨ, ਬਹੁਤ ਜਾਨੀ ਨੁਕਸਾਨ ਹੋ ਰਿਹਾ ਹੈ। ਦੋ ਫੌਜਦਾਰ ਵੀ ਮਾਰੇ ਗਏ ਹਨ।'

ਇਕ ਹੋਰ ਹਰਕਾਰੇ ਨੇ ਖ਼ਬਰ ਦਿੱਤੀ–' ਜਹਾਂਪਨਾਹ, ਬਰਸਾਤ ਕਾਰਨ ਲੱਕੜਾਂ ਭਿੱਜ ਗਈਆਂ ਹਨ। ਸਿਪਾਹੀਆਂ ਲਈ ਖਾਣਾ ਤਿਆਰ ਕਰਨ ਵਿਚ ਬੜੀ ਔਖਿਆਈ ਹੈ।'

ਇਕ ਹੋਰ ਖ਼ਬਰ ਮਿਲੀ–'ਨਾਨਕ ਪੂਜਾਂ ਨੇ ਕਿਲ੍ਹੇ ਅੰਦਰੋਂ ਛੋਟੀਆਂ ਤੋਪਾਂ ਨਾਲ ਗੋਲੇ ਦਾਗ਼ੇ ਹਨ। ਸ਼ਾਹੀ ਸੈਨਾ ਦੇ ਪੰਦਰਾਂ ਸਿਪਾਹੀ ਮਾਰੇ ਗਏ ਨੇ।'

ਖ਼ਬਰਾਂ ਸੁਣਦਿਆਂ ਬਾਦਸ਼ਾਹ ਨੂੰ ਠੰਢ ਵਿਚ ਵੀ ਤ੍ਰੇਲੀਆਂ ਆ ਗਈਆਂ।

ਦਿਨ ਵੇਲੇ ਸਿੰਘ ਇਕਾ ਦੁੱਕਾ ਕਾਰਵਾਈਆਂ ਕਰਕੇ ਮੁਗ਼ਲ ਸੈਨਾ ਨੂੰ ਉਲਝਾਈ ਰੱਖਦੇ । ਰਾਤ ਵੇਲੇ ਜਿੰਨੇ ਕੁ ਨਿਕਲ ਸਕਦੇ ਸਨ ਕਿਲ੍ਹੇ ਵਿਚੋਂ ਜੰਗਲ ਦੇ ਰਾਹ ਖਿਸਕ ਜਾਂਦੇ। ਕਿਲ੍ਹੇ ਅੰਦਰੋਂ ਸਿੰਘ ਘਟਦੇ ਜਾਣ ਲੱਗੇ। ਰਾਸ਼ਨ ਬਿਲਕੁਲ ਮਸਤਾਨਾ ਹੋਣ ਕਿਨਾਰੇ ਸੀ। ਕਿਲ੍ਹੇ ਅੰਦਰ ਘੋੜੇ ਘਾਹ–ਪੱਠੇ ਬਿਨਾ ਦਮ ਤੋੜਨ ਲੱਗੇ ਸਨ। ਕਿਲ੍ਹੇ ਦੀਆਂ ਹੇਠਲੀਆਂ ਚੌਕੀਆਂ ਉਪਰ ਮੁਗ਼ਲਾਂ ਨੇ ਕਬਜ਼ਾ ਕਰ ਲਿਆ ਸੀ।

ਬਹਾਦਰ ਸ਼ਾਹ ਹੈਰਾਨ ਸੀ। ਕਿਲ੍ਹੇ ਨੂੰ ਘੇਰਾ ਪਾਇਆਂ ਮਹੀਨਾ ਭਰ ਹੋ ਚੱਲਿਆ ਸੀ। ਇਸ ਤਰ੍ਹਾਂ ਦੀ ਬੇ–ਯਕੀਨੀ ਜੰਗ ਤਾਂ ਉਹਨਾਂ ਨੇ ਕਾਮਬਖ਼ਸ਼ ਨਾਲ ਵੀ ਨਹੀਂ ਸੀ ਲੜੀ। ਕਿਸ ਮਿੱਟੀ ਦੇ ਬਣੇ ਨੇ ਇਹ ਕਾਫ਼ਰ ।ਏਨੀ–ਥੋੜ੍ਹੀ ਗਿਣਤੀ ਵਿਚ ਕਾਫ਼ਰ ਇਸ ਜੰਗ ਨੂੰ ਏਨਾ ਲੰਮਾ ਖਿੱਚ ਕੇ ਲੈ ਜਾਣਗੇ ? ਜ਼ਰੂਰ ਏਸ ਕਾਫ਼ਰ ਬੰਦਾ ਸਿੰਘ ਕੋਲ ਕਾਲਾ–ਇਲਮ ਹੋਏਗਾ। ਸਾਡੇ ਕੁਝ ਸਿਪਾਹੀਆਂ ਨੇ ਉਸਦੇ ਮੂੰਹ ਵਿਚੋਂ ਅੱਗ ਨਿਕਲਦੀ ਵੇਖੀ ਹੈ। ਕੁਝ ਤਾਂ ਇਹ ਵੀ ਆਖਦੇ ਨੇ ਉਹ ਆਪਣੇ ਮਾਰੇ ਗਏ ਸਿੱਖਾਂ ਵਿਚ ਫਿਰ ਜਾਨ ਪਾ ਦਿੰਦਾ ਹੈ।......ਪਰੇਸ਼ਾਨ ਹੋਇਆ ਬਾਦਸ਼ਾਹ ਆਪਣੇ ਖ਼ੈਮੇ ਵਿਚ ਚੱਕਰ ਕੱਟਣ ਲੱਗਾ।

ਮੁਨੀਅਮ ਖ਼ਾਨ ਦੀ ਸਥਿਤੀ ਬਾਦਸ਼ਾਹ ਨਾਲੋਂ ਵੀ ਬਦਤਰ ਸੀ। ਲੋਹਗੜ੍ਹ ਦੇ ਕਿਲ੍ਹੇ ਨੂੰ ਫਤੇਹ ਕਰਨ ਦੀ ਸਥਿਤੀ ਵਿਚ ਹੋ ਕੇ ਵੀ, ਉਹਨਾਂ ਨੂੰ ਫਤਿਹ ਨਹੀਂ ਸੀ ਨਸੀਬ ਹੋ ਰਹੀ। ਕਿਲ੍ਹੇ ਦੇ ਅੰਦਰ ਕਿੰਨ੍ਹੇ ਕੁ ਸਿੰਘ ਹਨ, ਇਸ ਬਾਰੇ ਸੂਹੀਏ ਵੀ ਭੇਦ ਲਾਉਣ ਵਿਚ ਨਾਕਾਮ ਰਹੇ ਸਨ। ਮੌਸਮ ਖ਼ਰਾਬ ਹੋਣ ਦੇ ਬਾਵਜੂਦ ਮੁਨੀਅਮ ਖ਼ਾਨ ਦਾ ਸਖ਼ਤ ਹੁਕਮ ਸੀ, ਕਿਸੇ ਵੀ ਸਿਪਾਹੀ ਨੇ ਮੋਰਚਾ ਖ਼ਾਲੀ ਨਹੀਂ ਕਰਨਾ। ਉਸਨੂੰ ਪਤਾ ਸੀ ਸਿਪਾਹੀਆਂ ਦਾ ਬੁਰਾ ਹਾਲ ਹੈ। ਉਹ ਜਖ਼ਮੀ ਹਨ। ਠੀਕ ਢੰਗ ਨਾਲ ਖਾਣਾ ਵੀ ਨਹੀਂ ਮਿਲ ਰਿਹਾ ਤਾਂ ਵੀ ਉਸਨੇ ਕਿਹਾ–' ਜਿਥੇ ਵੀ ਹੋ, ਜਿਸ ਤਰ੍ਹਾਂ ਵੀ ਹੋ, ਟਿਕੇ ਰਹੋ, ਕਾਫ਼ਰਾਂ ਨੂੰ ਮਾਰ ਮਕਾਓ ਜਾਂ ਕਿਲ੍ਹੇ ਅੰਦਰ ਕੈਦ ਹੋਣ ਲਈ ਮਜਬੂਰ ਕਰ ਦਿਓ।'

ਇਸ ਤਰ੍ਹਾਂ ਹੀ ਇੱਕਾ–ਦੁੱਕਾ ਝੜਪਾਂ ਨਾਲ ਦੋ ਦਿਨ ਹੋਰ ਲੰਘ ਗਏ। ਰਾਤ ਵੇਲੇ ਸਿੰਘਾਂ ਨੇ ਕਿਲ੍ਹੇ ਅੰਦਰੋਂ ਆਪਣੀ ਕਾਰਵਾਈ ਜਾਰੀ ਰੱਖੀ। ਉਹ ਇਕੋ ਸਮੇਂ ਵੈਰੀ ਨਾਲ ਅਤੇ ਭੁੱਖ ਨਾਲ ਲੜ ਰਹੇ ਸਨ। ਰਾਤ ਦੇ ਹਨੇਰੇ ਵਿਚ ਸਿੰਘਾਂ ਨੇ ਵੈਰੀ ਦੇ ਅੰਨ–ਭੰਡਾਰ ਨੂੰ ਸੰਨ੍ਹ ਲਾਉਣ ਦਾ ਯਤਨ ਕੀਤਾ। ਇਸ ਵਾਰ ਮੁਗ਼ਲ ਪੂਰੇ ਚੁਕੰਨੇ ਸਨ। ਸਿੰਘ ਘਿਰ ਗਏ ਤੇ ਮਾਰੇ ਗਏ।

ਮੁਨੀਅਮ ਖ਼ਾਨ ਦੀਆਂ ਸਖ਼ਤ ਹਦਾਇਤਾਂ ਉਪਰ ਸ਼ਾਹੀ ਸੈਨਾ ਨੇ ਆਪਣਾ ਦਬਾਅ ਢਿੱਲਾ ਨਹੀਂ ਪੈਣ ਦਿੱਤਾ। ਨਵੀਂ ਸਫਬੰਦੀ ਕਰਵਾਈ ਗਈ। ਕਿਲ੍ਹੇ ਉਪਰ ਤੋਪਾਂ ਨਾਲ ਹਮਲਾ ਸ਼ੁਰੂ ਹੋ ਗਿਆ।

ਬਹੁਤ ਸਿੰਘ ਮਾਰੇ ਜਾਣ ਲੱਗੇ। ਹੁਣ ਛਾਪਾਮਾਰੀ ਹਮਲਿਆਂ ਦਾ ਸ਼ਾਹੀ ਸੈਨਾ ਉਪਰ ਕੋਈ ਅਸਰ ਨਹੀਂ ਸੀ ਹੁੰਦਾ। ਦੋ ਮਰਦੇ ਸਨ ਤਾਂ ਉਹਨਾਂ ਦੇ ਥਾਂਵੇਂ ਵੀਹ ਹੋਰ ਆ ਖੜ੍ਹੇ ਹੁੰਦੇ ਸਨ। ਸਿੰਘ ਉਪਰ ਕਿਲ੍ਹੇ ਵੱਲ ਚੜ੍ਹਨ ਲੱਗੇ।

ਬੰਦਾ ਸਿੰਘ ਇਕ ਇਕ ਪਲ ਦੀ ਖ਼ਬਰ ਲੈ ਰਿਹਾ ਸੀ। ਉਸਨੇ ਕਿਲ੍ਹੇ ਅੰਦਰ ਘਿਰੇ ਸਿੰਘਾਂ ਨੂੰ ਕਿਹਾ–'ਅੰਦਰ ਰਹਿਕੇ ਸ਼ਹੀਦੀਆਂ ਪਾਉਣ ਦਾ ਕੋਈ ਫਾਇਦਾ ਨਹੀਂ ਹੋਣਾ। ਸਾਨੂੰ ਜਲਦੀ ਤੋਂ ਜਲਦੀ ਕਿਲ੍ਹਾ ਖ਼ਾਲੀ ਕਰਨਾ ਹੋਵੇਗਾ। ਜਿਸ ਵੀ ਸਿੰਘ ਕੋਲੋਂ ਜਿੰਨਾ ਲੜਿਆ ਜਾ ਸਕਦਾ ਹੈ ਲੜੋ। ਬਾਕੀ ਚੁੱਪਚਾਪ ਰਾਤ ਵੇਲੇ ਨਿਕਲਣ ਦੀ ਤਿਆਰੀ ਕਰੋ। ਤੁਰਕਾਂ ਨੂੰ ਇਹ ਜ਼ਰੂਰ ਭਰਮ ਬਣਿਆ ਰਹੇ ਕਿਲ੍ਹੇ ਅੰਦਰ ਬਹੁਤ ਗਿਣਤੀ ਵਿਚ ਖਾਲਸਾ ਫੌਜ ਮੌਜੂਦ ਹੈ।'

ਹੁਣ ਬਾਹਰੋਂ 'ਯਾ–ਅਲੀ' ਅਤੇ 'ਅੱਲ੍ਹਾ–ਹੂ–ਅਕਬਰ' ਦੇ ਨਾਅਰੇ ਗੂੰਜਦੇ ਹੀ ਸੁਣਦੇ ਸਨ। ਸ਼ਾਹੀ ਸੈਨਾ ਦਾ ਏਨਾ ਜਾਨੀ ਨੁਕਸਾਨ ਕਰਵਾ ਕੇ ਵੀ ਫੌਜਦਾਰਾਂ ਦੇ ਚਿਹਰੇ ਖਿੜੇ ਹੋਏ ਸਨ। ਉਹਨਾਂ ਬਾਦਸ਼ਾਹ ਤੱਕ ਖ਼ਬਰ ਪਹੁੰਚਾਈ।

'ਮੁਖਲਿਸਗੜ੍ਹ ਕਿਲ੍ਹੇ ਦੇ ਬਾਹਰ ਤਮਾਮ ਕਾਫ਼ਰ ਮਾਰੇ ਗਏ ਹਨ। ਤੋੜੇਦਾਰ ਬੰਦੂਕਾਂ, ਤਲਵਾਰਾਂ ਔਰ ਨੇਜ਼ੇ ਸ਼ਾਹੀ ਸੈਨਾ ਨੇ ਆਪਣੇ ਕਬਜ਼ੇ ਵਿਚ ਕਰ ਲਏ ਹਨ। ਹੁਣ ਕਾਫ਼ਰ ਗੁਰੂ ਅੱਜ ਜਾਂ ਭਲਕੇ ਹਜ਼ੂਰ ਦੇ ਕਦਮਾਂ ਵਿਚ ਹੋਏਗਾ।'

ਸ਼ਾਹੀ ਹਰਕਾਰੇ ਇਕ ਹੋਰ ਖ਼ਬਰ ਲੈ ਕੇ ਸ਼ਹਿਨਸ਼ਾਹ ਪਾਸ ਗਏ:

'ਜਮਦਾਤ ਉਲ ਮੁਲਕ ਸ਼ਾਹਜ਼ਾਦਾ ਰਫੀਓ ਖਾਨ ਬਹਾਦਰ ਮੁਖਲਿਸਗੜ੍ਹ ਕਿਲ੍ਹੇ ਦੇ ਨਜਦੀਕ ਪੁੱਜ ਗਏ ਹਨ ਕਿਲ੍ਹੇ ਨੂੰ ਹਰ ਪਾਸੇ ਤੋਂ ਘੇਰ ਲਿਆ ਹੈ। ਕਾਫ਼ਰਾਂ ਨਾਲ ਗਹਿਗੱਚ ਲੜਾਈ ਚੱਲ ਰਹੀ ਹੈ। ਕਾਫ਼ਰਾਂ ਦੀਆਂ ਲਾਸ਼ਾਂ ਥਾਂ ਥਾਂ ਪਹਾੜੀ ਰਸਤਿਆਂ ਉਪਰ ਔਰ ਮੋਰਚਿਆਂ ਵਿਚ ਪਈਆਂ ਹਨ।'

ਬੇਹੱਦ ਖੁਸ਼ ਹੋਇਆ ਬਹਾਦਰ ਸ਼ਾਹ ਆਪਣੇ ਖ਼ੈਮੇ ਵਿਚੋਂ ਬਾਹਰ ਨਿਕਲ ਆਇਆ। ਘੁਮੰਡ ਨਾਲ ਲੱਤਾਂ ਚੌੜੀਆਂ ਕਰਕੇ ਢਾਕਾਂ ਉਪਰ ਹੱਥ ਰੱਖ ਕੇ ਪਹਾੜੀ ਦੀ ਚੋਟੀ ਵੱਲ ਮੁਖਲਿਸਗੜ੍ਹ ਕਿਲ੍ਹੇ ਦੀਆਂ ਕੰਧਾਂ ਨਿਹਾਰਨ ਲੱਗਾ। ਕਦੇ ਕਦੇ ਕਿਸੇ ਸਿੰਘ ਦਾ ਸਿਰ ਕੰਧਾਂ ਉਪਰੋਂ ਦੀ ਨਜ਼ਰ ਆਉਂਦਾ । ਜਾਂ ਕਿਸੇ ਨੇਜ਼ੇ ਦਾ ਫ਼ਾਲ ਇਸ ਤਰ੍ਹਾਂ ਦਿਸਦਾ, ਜਿਵੇਂ ਕੇਵਲ ਨੇਜ਼ਾ ਹੀ ਕਿਲ੍ਹੇ ਦਾ ਪਹਿਰਾ ਦੇ ਰਿਹਾ ਹੋਵੇ। ਬਾਦਸ਼ਾਹ ਦੇ ਜ਼ਿਹਨ ਵਿਚ ਅਚਾਨਕ ਇਕ ਫੁਰਨਾ ਫੁਰਿਆ। ਉਸਨੇ ਆਪਣੀ ਦਾੜ੍ਹੀ ਉਪਰ ਹੱਥ ਫੇਰਿਆ। ਕਲਗੀ ਵਾਲੀ ਪਗੜੀ ਰੁਖ ਸਿਰ ਕੀਤੀ ਤੇ ਆਪਣੇ ਅੰਗ ਰਖਿਅਕ ਸਲੀਮ ਖ਼ਾਨ ਨੂੰ ਕਿਹਾ– 'ਬੰਦੂਕ ਭਰਕੇ ਦੇਹ ਇਕ।'

ਹੈਰਾਨ ਹੋਇਆ ਸਲੀਮ ਖ਼ਾਨ ਬੰਦੂਕ ਭਰਕੇ ਲੈ ਆਇਆ। ਬਾਦਸ਼ਾਹ ਨੇ ਆਪਣੇ ਹੱਥਾਂ ਵਿਚ ਪਕੜਕੇ ਉਸ ਨੂੰ ਜਾਂਚਿਆ, ਫਿਰ ਆਪਣੇ ਕੰਧੇ ਨਾਲ ਲਗਾ ਕੇ ਮੁਖਲਿਸਗੜ੍ਹ ਕਿਲ੍ਹੇ ਵੱਲ ਨਿਸ਼ਾਨਾ ਸੇਧ ਕੇ ਘੋੜਾ ਨੱਪ ਦਿੱਤਾ।

ਹਿੰਦ ਦਾ ਸ਼ਹਿਨਸ਼ਾਹ ਖੁੱਲ੍ਹ ਕੇ ਹੱਸਿਆ। ਉਸਦਾ ਅੰਗ ਰਖਿਅਕ ਵੀ ਹੱਸਣ ਲੱਗਾ।

ਫਿਰ ਬਾਦਸ਼ਾਹ ਨੇ ਫ਼ੁਰਮਾਇਆ–'ਅਸੀਂ ਹੁਣ ਤੀਰ ਵੀ ਕਾਫ਼ਰਾਂ ਵੱਲ ਛੱਡਾਂਗੇ।'

ਫੌਰਨ ਬਾਦਸ਼ਾਹ ਨੂੰ ਤੀਰ ਕਮਾਨ ਪੇਸ਼ ਕੀਤਾ ਗਿਆ। ਉਸਨੇ ਤੀਰ ਚੜ੍ਹਾ ਕੇ ਛੱਡਿਆ ਤੀਰ ਨਦੀ ਦੇ ਇਧਰ ਹੀ ਕੁਝ ਗਜ਼ਾਂ ਦੀ ਦੂਰੀ ਉਪਰ ਜਾ ਡਿੱਗਾ।

ਸ਼ਹਿਨਸ਼ਾਹ ਫਿਰ ਖੁਲ੍ਹ ਕੇ ਹੱਸਿਆ। ਬੋਲਿਆ–' ਇਹ ਕਾਫ਼ਰ ਹਿੰਦ ਉਪਰ ਰਾਜ ਕਰਨ ਦੇ ਖ਼ਵਾਬ ਦੇਖਦੇ ਪਏ ਨੇ।'

ਬਾਦਸ਼ਾਹ ਦੀ ਖ਼ੁਸ਼ੀ ਵਿਚ ਵਾਧਾ ਕਰਨ ਲਈ ਇਕ ਖ਼ਬਰ ਮਿਲੀ–' ਸ਼ਾਹੀ ਫੌਜਾਂ ਕਿਲ੍ਹੇ ਅੰਦਰ ਪੁੱਜਣ ਹੀ ਵਾਲੀਆਂ ਹਨ।'

* * *

ਰਾਤ ਵੇਲੇ ਫਿਰ ਮੀਂਹ ਪੈਣ ਲੱਗਾ। ਬਿਜਲੀ ਇਵੇਂ ਕੜਕਦੀ ਜਿਵੇਂ ਆਸਮਾਨ ਘਾਟ ਰਿਹਾ ਹੋਵੇ। ਕਹਿਰ ਦੀ ਰਾਤ ।

ਬੰਦਾ ਸਿੰਘ, ਗੁਲਾਬ ਸਿੰਘ ਅਤੇ ਡੇਢ ਕੁ ਸੌ ਸਿੰਘਾਂ ਨੂੰ ਛੱਡਕੇ ਬਾਕੀ ਸਭ ਸਿੰਘ ਅਤੇ ਜੱਥੇਦਾਰ ਕਿਲ੍ਹਾ ਛੱਡ ਗਏ ਸਨ। ਬੰਦਾ ਸਿੰਘ ਨੇ ਅੱਜ ਦੀ ਰਾਤ ਨਿਕਲਣਾ ਸੀ। ਗੁਲਾਬ ਸਿੰਘ ਨੂੰ ਜਿੰਨਾ ਕੁ ਸਮਝਾਇਆ ਜਾ ਸਕਦਾ ਸੀ, ਹਦਾਇਤਾਂ ਦੇ ਦਿੱਤੀਆਂ ਗਈਆਂ ਸਨ। ਕੋਈ ਵੀ ਘੋੜਾ ਇਸ ਯੋਗ ਨਹੀਂ ਸੀ ਰਿਹਾ ਉਹ ਖ਼ਾਲੀ ਕਿਲ੍ਹੇ ਦੀ ਉਤਰਾਈ ਉੱਤਰ ਸਕੇ। ਕਿਸੇ ਸਿੰਘ ਦਾ ਭਾਰ ਚੁੱਕਣਾ ਤਾਂ ਬਹੁਤ ਵੱਡੀ ਗੱਲ ਸੀ।

ਕੁਝ ਸਮੇਂ ਲਈ ਮੀਂਹ ਰੁਕ ਗਿਆ। ਏਹੀ ਵੇਲਾ ਸੀ। ਬੰਦਾ ਸਿੰਘ ਆਪਣੇ ਪੰਦਰਾਂ ਕੁ ਸਿੰਘ ਲੈ ਕੇ ਪਿਛਲੇ ਪਾਸਿਓਂ ਲੋਹਗੜ੍ਹ ਕਿਲ੍ਹੇ ਵਿਚੋਂ ਨਿਕਲ ਕੇ ਹਨੇਰੇ ਵਿਚ ਹਨੇਰਾ ਬਣ ਗਿਆ। ਤਿੱਖੀ, ਖੜ੍ਹਵੀਂ ਢਲਾਣ ਉੱਤਰਦਿਆਂ ਸਿੰਘ ਕਈ ਵਾਰ ਫ਼ਿਸਲ ਕੇ ਹੇਠਾਂ ਰਿੜ੍ਹੇ । ਉਹ ਝਾੜੀਆਂ ਅਤੇ ਛੋਟੇ ਰੁੱਖ ਪਕੜਕੇ ਰੁੱਕਣ ਦਾ ਯਤਨ ਕਰਦੇ। ਕਦੇ ਸਫ਼ਲ ਹੋ ਜਾਂਦੇ, ਕਦੇ ਹੋਰ ਹੇਠਾਂ ਰਿੜ੍ਹ ਜਾਂਦੇ। ਝਰੀਟਾਂ ਅਤੇ ਸੱਟਾਂ ਕਾਰਨ ਚੀਖ਼ ਪੁਕਾਰ ਵੀ ਨਹੀਂ ਸਨ ਕਰ ਸਕਦੇ। ਉਹ ਸੰਭਲਦੇ। ਇਕ ਦੂਸਰੇ ਨੂੰ ਹੌਸਲਾ ਦਿੰਦੇ। ਆਖ਼ਰ ਉਹ ਜੰਗਲ ਵਿਚ ਅਲੋਪ ਹੋ ਗਏ।

-----0-----

## 59

ਸੰਨ 1710, ਦਸੰਬਰ ਮਹੀਨੇ ਦੇ ਮੀਂਹ ਨਾਲ ਗੜੁੱਚ ਹੋਏ ਦਿਨ । ਮੁਗਲਾਂ ਲਈ ਇਹ ਸਮਾਂ ਇਤਿਹਾਸਕ ਸੀ।

ਮੀਂਹ ਅੱਧੀ ਰਾਤ ਦਾ ਹੀ ਰੁਕਿਆ ਹੋਇਆ ਸੀ। ਜਿਵੇਂ ਹੀ ਦਿਨ ਚੜ੍ਹਿਆ, ਮੁਨੀਅਮ ਖ਼ਾਨ ਨੇ ਰੁਸਤਮ ਦਿਲ ਖ਼ਾਨ ਨੂੰ ਕਿਹਾ–' ਗੜ੍ਹੀ ਉਪਰ ਫੌਰਨ ਚੜ੍ਹਾਈ ਕਰੋ।'

ਫੌਜਾਂ ਵਿਚ ਉਸ ਵੇਲੇ ਹਿਲਜੁਲ ਸ਼ੁਰੂ ਹੋ ਗਈ।

ਬੰਦਾ ਸਿੰਘ ਦੇ ਭੇਸ ਵਿਚ ਜੱਥੇਦਾਰ ਗੁਲਾਬ ਸਿੰਘ ਨੇ ਕਿਲ੍ਹੇ ਦੀ ਫ਼ਸੀਲ ਉਪਰੋਂ ਦੀ ਸਿਰ ਕੱਢ ਕੇ ਇਕ ਤੀਰ ਛੱਡਿਆ। ਰਸੁਤਮ ਦਿਲ ਖ਼ਾਨ ਨੇ ਲਲਕਾਰਾ ਛੱਡਿਆ–'ਕਾਫ਼ਰ ਗੁਰੂ ਨੂੰ ਛੱਡਣਾ ਨਹੀਂ । ਤਕੜੇ ਹੋ ਜਾਓ। ' ਮੁਗਲਾਂ ਨੇ ਜੋਸ਼ ਵਿਚ ਆ ਕੇ 'ਯਾ ਅਲੀ ' ਦਾ ਨਾਅਰਾ ਲਾਇਆ।

ਗੁਲਾਬ ਸਿੰਘ ਨੇ ਆਪਣੇ ਸਿੰਘਾਂ ਨੂੰ ਸਮਝਾਇਆ–' ਗੋਲੀ ਸਿੱਕਾ ਅਜਾਈਂ ਨਹੀਂ ਬਰਬਾਦ ਕਰਨਾ। ਔਖੀ ਘੜੀ ਵੇਲੇ ਹੀ ਵਰਤਣਾ ਹੈ।'

ਸ਼ਾਹੀ ਸੈਨਾ ਦਾ ਇਸ ਵਾਰ ਦਾ ਹਮਲਾ ਬਹੁਤ ਜ਼ੋਰਦਾਰ ਸੀ। ਹੁਣ ਕਿਲ੍ਹੇ ਨੂੰ ਫਤਿਹ ਕਰਨਾ ਅਤੇ ਬੰਦਾ ਸਿੰਘ ਨੂੰ ਫੜਨਾ ਉਹਨਾਂ ਲਈ ਵੱਕਾਰ ਦਾ ਸਵਾਲ ਸੀ। ਪਰ ਮੁਗਲ ਫੌਜਦਾਰ ਬੜੇ ਹੈਰਾਨ ਸਨ। ਕਿਲ੍ਹੇ ਅੰਦਰੋਂ ਜਵਾਬੀ ਕਾਰਵਾਈ ਜਿੰਨੀ ਉਹਨਾਂ ਨੂੰ ਉਮੀਦ ਸੀ, ਕਿਉਂ ਨਹੀਂ ਹੋ ਰਹੀ ? ਕਾਫ਼ਰ ਫਿਰ ਕੋਈ ਚਾਲ ਤਾਂ ਨਹੀਂ ਚੱਲ ਰਹੇ। ਇਹ ਨਾ ਹੋਵੇ ਸ਼ਾਹੀ ਸੈਨਾ ਐਸੀ ਸਥਿਤੀ ਵਿਚ ਘਿਰ ਜਾਏ, ਨਾ ਕਿਲ੍ਹੇ ਅੰਦਰ ਦਾਖ਼ਲ ਹੋ ਸਕੇ, ਨਾ ਹੇਠਾਂ ਉੱਤਰ ਸਕੇ। ਸ਼ਾਹੀ ਸੈਨਾ ਹੁੱਲੜਬਾਜ਼ੀ ਕਰਦੀ ਉਪਰ ਚੜ੍ਹ ਰਹੀ ਸੀ। ਫੌਜਦਾਰ ਡਰੇ ਹੋਏ ਸਨ।

ਉਹੀ ਘਟਨਾ ਵਾਪਰ ਗਈ। ਬੇਖੌਫ ਅਤੇ ਅਤੇ ਨਿੱਡਰ ਸਿਪਾਹੀ ਜਿਵੇਂ ਹੀ ਕਿਲ੍ਹੇ ਦੀ ਫ਼ਸੀਲ ਉਪਰ ਚੜ੍ਹੇ, ਅੰਦਰੋਂ ਤੀਰਾਂ ਅਤੇ ਗੋਲੀਆਂ ਦੀ ਬਾਲੀ ਵੱਜੀ। ਸਿਪਾਹੀ ਕੱਟੇ ਦਰਖ਼ਤ ਵਾਂਗ ਫ਼ਸੀਲ ਉਪਰੋਂ ਹੇਠਾਂ ਆਣ ਡਿੱਗੇ। ਜਿਹੜੇ ਫ਼ਸੀਲ ਉੱਪਰ ਚੜ੍ਹਨ ਦੀ ਕੋਸ਼ਿਸ਼ ਵਿਚ ਸਨ। ਉਹ ਛਾਲਾਂ ਮਾਰਦੇ ਪਿੱਛੇ ਵੱਲ ਦੌੜੇ।

ਫੌਜਦਾਰਾਂ ਨੇ ਸਿਰ ਜੋੜੇ। ਫੌਰਨ ਨਵੀਂ ਤਰਕੀਬ ਸੋਚੀ ਗਈ। ਅੱਧੀ ਸੈਨਾ ਸਾਹਮਣੇ ਤੋਂ ਹਮਲਾ ਜਾਰੀ ਰੱਖੇ। ਬਾਕੀ ਦੀ ਸੈਨਾ ਪਿਛਲੇ ਪਾਸਿਓਂ ਕਿਲ੍ਹੇ ਅੰਦਰ ਦਾਖ਼ਲ ਹੋਣ ਦਾ ਯਤਨ ਕਰੇ।

ਏਨੇ ਵਿਚ ਕਿਲ੍ਹੇ ਅੰਦਰ ਜ਼ੋਰਦਾਰ ਧਮਾਕਾ ਹੋਇਆ। ਧੂੰਆਂ ਆਸਮਾਨ ਵੱਲ ਉਠਿਆ। ਮੁਗਲ ਸਿਪਾਹੀ ਡਰ ਗਏ। ਇਕ ਦੂਸਰੇ ਵੱਲ ਵੇਖਣ ਲੱਗੇ। ਸਮਝ ਨਾ ਲੱਗੇ, ਅੰਦਰ ਕੀ ਹੋਇਆ, ਚੁਫੇਰੇ ਬਰੂਦ ਦੀ ਗੰਧ ਫੈਲ ਗਈ।

ਕਿਲ੍ਹੇ ਅੰਦਰ ਗੁਲਾਬ ਸਿੰਘ ਨੇ ਸਿੰਘਾਂ ਨੂੰ ਕਿਹਾ ਸੀ–' ਜੋ ਵੀ ਤੁਰਕਾਂ ਦੇ ਕੰਮ ਆਉਣ ਵਾਲਾ ਸਮਾਨ ਹੈ, ਢੇਰ ਲਗਾ ਕੇ ਬਰੂਦ ਨਾਲ ਉਡਾ ਦਿਓ। ਤੁਰਕਾਂ ਦੇ ਹੱਥ ਕੁਝ ਨਹੀਂ ਲੱਗਣਾ ਚਾਹੀਦਾ। '

ਇਧਰ ਫੌਜਦਾਰਾਂ ਦੀ ਨਵੀਂ ਤਰਕੀਬ ਕਾਮਯਾਬ ਰਹੀ। ਮੁਗਲਾਂ ਦੇ ਮੂੰਹ ਜ਼ੋਰ ਹਮਲੇ ਦਾ ਸਿੰਘਾਂ ਕੋਲ ਕੋਈ ਮੋੜ ਨਹੀਂ ਸੀ। ਜ਼ਖ਼ਮੀ ਸਨ, ਭੁੱਖੇ ਵੀ ਸਨ। ਖਾਣ ਲਈ ਜੋ ਕੁਝ ਕੋਲ ਬਚਿਆ ਸੀ। ਉਸ ਨੂੰ ਪਕਾਉਣ ਦਾ ਸਮਾਂ ਹੀ ਨਹੀਂ ਸੀ ਮਿਲਿਆ। ਨਾ ਮੌਸਮ ਠੀਕ ਸੀ। ਸਿੰਘਾਂ ਨੂੰ ਆਪਣੀ ਹੋਣੀ ਦਾ ਪਤਾ ਸੀ।

ਦੁਪਹਿਰ ਹੁੰਦੇ ਹੁੰਦੇ ਸੈਂਕੜੇ ਮੁਗਲ ਸਿਪਾਹੀ ਲੋਹਗੜ੍ਹ ਕਿਲ੍ਹੇ ਅੰਦਰ ਛਾਲਾਂ ਮਾਰ ਗਏ। ਸਿੰਘਾਂ ਵਿਚ ਵਿਰੋਧ ਕਰਨ ਦੀ ਸ਼ਕਤੀ ਹੁਣ ਨਹੀਂ ਸੀ। ਜਦੋਂ ਕਿਲ੍ਹੇ ਦਾ ਮੁੱਖ ਦੁਆਰ ਖੋਹਲਿਆ ਗਿਆ ਤਾਂ ਫੌਜਦਾਰ ਹੈਰਾਨ ਰਹਿ ਗਏ।

–ਹੈਂਅ ? ਏਨੇ ਕੁ ਕਾਫ਼ਰ ? ' ਉਹਨਾਂ ਨੇ ਬੇਬਸ ਅਤੇ ਨਿਤਾਣਿਆਂ ਉਪਰ ਨਿਗਾਹ ਮਾਰੀ।

–ਕੁੱਲ ਸੌ ਸਵਾ ਸੌ ? ਉਹ ਵੀ ਜ਼ਖ਼ਮੀ...... । ਇਹਨਾਂ ਨੂੰ ਪਕੜਨ ਲਈ ਅਸੀਂ ਅੱਜ ਤੀਹ ਚਾਲੀ ਹਜ਼ਾਰ ਸਿਪਾਹੀਆਂ ਨਾਲ ਹਮਲਾ ਬੋਲਿਆ ਹੈ ? ' ਸਾਰੇ ਫੌਜਦਾਰਾਂ ਨੂੰ ਆਪਣੀ ਬਹਾਦਰੀ ਉਪਰ ਸ਼ਰਮ ਆਈ।

ਪਰ ਏਨੇ ਕੁ ਸਿੰਘਾਂ ਵਿਚਕਾਰ ਖੜ੍ਹੀ ਇਕ ਸ਼ਖ਼ਸੀਅਤ ਵੇਖਕੇ ਫੌਜਦਾਰਾਂ ਦੇ ਚਿਹਰਿਆਂ ਉਪਰ ਨੂਰ ਆ ਗਿਆ। ਉਹ ਵੇਖਦੇ ਹੀ ਰਹਿ ਗਏ। ਗਠਿਆ ਸਰੀਰ, ਬਾਜ਼ ਵਰਗੀਆਂ ਅੱਖਾਂ, ਭਰਵਾਂ ਦਾਹੜਾ, ਰੋਹਬਦਾਰ ਚਿਹਰਾ, ਤਲਵਾਰ ਦੀ ਨੋਕ ਜ਼ਮੀਨ ਉਪਰ ਟਿਕਾਈ ਖੜ੍ਹਾ ਉਹਨਾਂ ਵੱਲ ਵੇਖ ਰਿਹਾ ਸੀ।

–ਹਥਿਆਰ ਸੁੱਟ ਦਿਓ। ਸਭਨਾਂ ਤੋਂ ਪਿਛੋਂ ਕਿਲ੍ਹੇ ਅੰਦਰ ਦਾਖਲ ਹੋਇਆ ਰੁਸਤਮਦਿਲ ਖ਼ਾਨ ਗਰਜਿਆ।

ਸਿੰਘਾਂ ਨੇ ਹਥਿਆਰ ਜ਼ਮੀਨ ਉਪਰ ਰੱਖ ਦਿੱਤੇ।

–ਕਾਫ਼ਰ ਗੁਰੂ* ਦੇ ਹੱਥ ਪਿੱਛੇ ਬੰਨ੍ਹ ਦਿਓ।' ਰੁਸਤਮਦਿਲ ਖ਼ਾਨ ਨੇ ਆਪਣੇ ਸਿਪਾਹੀਆਂ ਨੂੰ ਹੁਕਮ ਦਿੱਤਾ।

ਫੌਜਦਾਰ ਦੇ ਹੁਕਮ ਉਪਰ ਗੁਲਾਬ ਸਿੰਘ ਦੇ ਹੱਥ ਪਿੱਛੇ ਬੰਨ੍ਹਣ ਲੱਗੇ ਸਿਪਾਹੀ ਡਰ ਨਾਲ ਕੰਬਣ ਲੱਗੇ। ਉਹਨਾਂ ਨੂੰ ਪੂਰਾ ਯਕੀਨ ਸੀ, ਬੰਦਾ ਸਿੰਘ ਕਾਲਾ ਇਲਮ ਜਾਣਦਾ ਹੈ, ਜੇ ਸਭਨਾਂ ਨੂੰ ਅੰਨ੍ਹਾਂ ਕਰਕੇ ਫਰਾਰ ਹੋ ਗਿਆ ਤਾਂ......... ?

ਰੁਸਤਮਦਿਲ ਖ਼ਾਨ ਨੇ ਇਕ ਘੋੜ ਸਵਾਰ ਨੂੰ ਮੁਨੀਅਮ ਖ਼ਾਨ ਤੱਕ ਖ਼ਬਰ ਪਹੁੰਚਾਉਣ ਲਈ ਫੌਰਨ ਰਵਾਨਾ ਕੀਤਾ।

ਸਾਰੇ ਸਿੰਘਾਂ ਨੂੰ ਬੰਦੀ ਬਣਾ ਲਿਆ ਗਿਆ। ਮੁਗਲ ਸਿਪਾਹੀ ਕਿਲ੍ਹੇ ਅੰਦਰੋਂ ਹਥਿਆਰ ਇਕੱਠੇ ਕਰਨ ਲੱਗੇ। ਫੌਜਦਾਰ ਸਿੰਘਾਂ ਵਲੋਂ ਦਬਾਏ ਖ਼ਜ਼ਾਨੇ ਦੀ ਭਾਲ ਵਿਚ ਕਿਲ੍ਹੇ ਦੀ ਜ਼ਮੀਨ ਪੁੱਟਣ ਲੱਗੇ।

ਜਿਵੇਂ ਹੀ ਮੁਨੀਅਮ ਖ਼ਾਨ ਨੂੰ ਖ਼ਬਰ ਮਿਲੀ– 'ਬਾਗ਼ੀ ਗੁਰੂ ਪਕੜ ਲਿਆ ਹੈ, ਔਰ ਉਸਨੂੰ ਕੈਦੀ ਸਿੰਘਾਂ ਸਮੇਤ ਏਧਰ ਲਿਆਂਦਾ ਜਾ ਰਿਹਾ ਹੈ।' ਉਸਨੇ ਖ਼ੁਸ਼ ਹੋ ਕੇ ਘੋੜਸਵਾਰ ਨੂੰ ਮੋਹਰਾਂ ਦੀ ਥੈਲੀ ਭੇਂਟ ਕਰਦਿਆਂ ਹੁਕਮ ਦਿੱਤਾ–'ਫੌਰਨ ਸੇ ਪੇਸ਼ਤਰ ਸ਼ਹਿਨਸ਼ਾਹ ਨੂੰ ਦੱਸਿਆ ਜਾਏ। ਅਸੀਂ ਬਾਗ਼ੀ ਗੁਰੂ ਨੂੰ ਜਿੰਦਾ ਹਜ਼ੂਰ ਅੱਗੇ ਪੇਸ਼ ਕਰਨ ਲਈ ਆ ਰਹੇ ਹਾਂ।'

ਜਦ ਬਾਦਸ਼ਾਹ ਨੂੰ ਖ਼ਬਰ ਮਿਲੀ ਤਾਂ ਉਸਨੇ ਫਤਿਹ ਦਾ ਨਗਾਰਾ ਵਜਾਉਣ ਦਾ ਹੁਕਮ

---

* ਬੰਦਾ ਸਿੰਘ

ਦਿੱਤਾ। ਇਸ ਦੇ ਨਾਲ ਹੀ ਰੁਸਤਮਦਿਲ ਖ਼ਾਨ ਨੂੰ "ਗਾਜ਼ੀਖ਼ਾਨ ਰੁਸਤਮ ਬਹਾਦਰ ਬਹਾਦਰਸ਼ਾਹੀ" ਦਾ ਖ਼ਿਤਾਬ ਦਿੱਤਾ।

ਬੰਦਾ ਸਿੰਘ ਦੇ ਜਿੰਦਾ ਫੜੇ ਜਾਣ ਦੀ ਖ਼ਬਰ ਇਕ ਦਮ ਸ਼ਾਹੀ ਸੈਨਾ ਵਿਚ ਫੈਲ ਗਈ। ਸ਼ਹਿਨਸ਼ਾਹ ਨੂੰ ਮੁਬਾਰਕਾਂ ਦੇਣ ਲਈ ਉਸਦੇ ਖ਼ੈਮੇ ਦੁਆਲੇ, ਫੌਜਦਾਰਾਂ ਮਤਾਹਿਤਾਂ ਦੀ ਭੀੜ ਜਮ੍ਹਾਂ ਹੋ ਗਈ।

ਲੋਹਗੜ੍ਹ ਕਿਲ੍ਹੇ ਅੰਦਰ ਫੌਜਦਾਰਾਂ ਅਤੇ ਸਿਪਾਹੀਆਂ ਨੇ ਵੇਖਿਆ, ਤੰਬੂ, ਬੰਦੂਕਾਂ, ਤੀਰ ਕਮਾਨਾਂ ਨੇਜ਼ੇ,ਬਚਿਆ ਰਸਦ ਪਾਣੀ ਸਭ ਕੁਝ ਝੁਲਸਿਆ ਪਿਆ ਸੀ। ਫਿਰ ਵੀ ਬੜਾ ਕੁਝ ਅਜੇ ਬਚਿਆ ਹੋਇਆ ਸੀ। ਹਾਥੀ ਖੜ੍ਹੇ ਸਨ, ਛੋਟੀਆਂ ਤੋਪਾਂ ਵੀ ਸਨ ਤੇ ਵੱਡੀਆਂ ਵੀ। ਸਿੰਘਾਂ ਵਲੋਂ ਹਰ ਵਸਤ ਤਬਾਹ ਕਰਨ ਦੀ ਚਾਲ ਨੇ ਫੌਜਦਾਰਾਂ ਦੇ ਤੇਵਰ ਚੜ੍ਹਾ ਦਿੱਤੇ। ਉਹਨਾਂ ਗੁੱਸੇ ਵਿਚ ਹੁਕਮ ਦਿੱਤਾ-'ਕਾਫ਼ਰ ਗੁਰੂ ਨੂੰ ਛੱਡਕੇ ਸਭ ਨੂੰ ਕਤਲ ਕਰ ਦਿਓ।'

ਚੁਫੇਰੇ ਸ਼ੂਕਦਾ ਜੰਗਲ, ਕਤਲ ਹੁੰਦੇ ਸਿੰਘਾਂ ਦੇ ਜੈਕਾਰੇ ਸੁਣਦਾ ਰਿਹਾ।

ਸਖ਼ਤ ਪਹਿਰੇ ਹੇਠ, ਬੰਦੀ ਬਣਾਏ ਗੁਲਾਬ ਸਿੰਘ ਨੂੰ ਕਿਲ੍ਹੇ ਤੋਂ ਹੇਠਾਂ ਉਤਾਰਿਆ ਜਾਣ ਲੱਗਾ।

* * *

ਆਪਣੇ ਜਾਦੂ ਨਾਲ ਚਕਮਾ ਦੇ ਕੇ ਭੱਜਣ ਤੋਂ ਰੋਕਣ ਲਈ ਗੁਲਾਬ ਸਿੰਘ ਨੂੰ ਕਿਲ੍ਹੇ ਵਿਚੋਂ ਉਤਾਰਦਿਆਂ ਹੀ ਜ਼ੰਜੀਰਾਂ ਵਿਚ ਜਕੜ ਦਿੱਤਾ ਗਿਆ। ਦਿਨ ਦੇ ਤੀਜੇ ਪਹਿਰ ਰੁਸਤਮਦਿਲ ਖ਼ਾਨ ਗਰਦਨ ਅਕੜਾ ਕੇ ਮੁਨੀਅਮ ਖ਼ਾਨ ਅੱਗੇ ਬੰਦਾ ਸਿੰਘ ਨੂੰ ਪੇਸ਼ ਕਰਨ ਲਈ ਜਾ ਹਾਜ਼ਰ ਹੋਇਆ। ਅੱਜ ਉਸ ਦੀ ਸਲਾਮ ਵਿਚ ਵੀ ਇਕ ਖ਼ਾਸ ਅੰਦਾਜ਼ ਸੀ।

ਮੁਨੀਅਮ ਖ਼ਾਨ ਨੇ ਸਾਹਮਣੇ ਖੜ੍ਹੇ ਜ਼ੰਜੀਰਾਂ ਵਿਚ ਜਕੜੇ ਕਾਫ਼ਰ ਨੂੰ ਵੇਖਿਆ ਕੀ ਏਹੀ ਉਹ ਰਾਖ਼ਸ਼ ਹੈ, ਜੋ ਮੂੰਹ ਵਿਚੋਂ ਅੱਗ ਕੱਢਦਾ ਹੈ ਤੇ ਮੋਏ ਸਿੱਖਾਂ ਨੂੰ ਜਿਉਂਦਾ ਕਰ ਦਿੰਦਾ ਹੈ ? ਇਹੀ ਹੈ ਉਹ ਜਿਹੜਾ ਪਸ਼ੂਆਂ ਪਰਿੰਦਿਆਂ ਦੀ ਬੋਲੀ ਸਮਝ ਕੇ ਉਹਨਾਂ ਨਾਲ ਗੱਲਾਂ ਕਰਦਾ ਹੈ ? ਇਹੀ ਹੈ ਉਹ ਜਿਸਨੇ ਗੁਰੂ ਤੋਂ ਬਾਅਦ ਮੁਗਲ ਹਕੂਮਤ ਦੀ ਨੀਂਦ ਹਰਾਮ ਕਰ ਰੱਖੀ ਹੈ ? ਸੋਚਦਿਆਂ ਮੁਨੀਅਮ ਖ਼ਾਨ ਦੇ ਚਿਹਰੇ ਉਪਰ ਘੁਮੰਡ ਭਰੀ ਮੁਸਕਾਨ ਆਈ । ਉਸਨੇ ਪੁੱਛਿਆ-' ਤੈਨੂੰ ਹੀ ਕਾਫ਼ਰ ਬੰਦਾ ਸਿੰਘ ਬਹਾਦਰ ਆਖਦੇ ਨੇ ? '

-ਹਾਂ, ਮੈਨੂੰ ਹੀ ਬੰਦਾ ਸਿੰਘ ਬਹਾਦਰ ਆਖਦੇ ਨੇ।' ਗੁਲਾਬ ਸਿੰਘ ਗੜ੍ਹਕੇ ਨਾਲ ਬੋਲਿਆ।

-ਇਸ ਬਹਾਦਰ ਦੇ ਹਥਿਆਰ ਕਿਥੇ ਨੇ ? '

-ਆਪਦੇ ਬਾਦਸ਼ਾਹ ਨੂੰ ਲੋੜ ਸੀ, ਉਸਨੂੰ ਦੇ ਦਿੱਤੇ ਨੇ ? ' ਗੁਲਾਬ ਸਿੰਘ ਪਹਿਲਾਂ ਵਾਂਗ ਹੀ ਬੋਲਿਆ

-ਤੇਰੇ ਗੁਰੂ ਨੇ ਤੈਨੂੰ ਤੀਰ ਵੀ ਦਿੱਤੇ ਸਨ, ਉਹ ਕਿਧਰ ਨੇ ? ' ਮੁਨੀਅਮ ਖ਼ਾਨ ਨੇ ਵਿਅੰਗ ਨਾਲ ਪੁੱਛਿਆ

-ਤੀਰ ਆਪਣੇ ਮਾਲਕ ਪਾਸ ਨੇ।'

-ਮਤਲਬ ? ' ਮੁਨੀਅਮ ਖ਼ਾਨ ਨੇ ਅੱਖਾਂ ਚੜ੍ਹਾਈਆਂ।

-ਮਤਲਬ ਇਹ ਹੈ ਮੁਨੀਅਮ ਖ਼ਾਨ-' ਗੁਲਾਬ ਸਿੰਘ ਨੇ ਉਸਦੀਆਂ ਅੱਖਾਂ ਵਿਚ ਸਿੱਧਾ ਝਾਕਦਿਆਂ ਕਿਹਾ' ਗੁਰੂ ਜੀ ਦੇ ਬਖਸ਼ਿਸ਼ ਕੀਤੇ ਤੀਰ ਬੰਦਾ ਸਿੰਘ ਬਹਾਦਰ ਪਾਸ ਨੇ।'

–ਤੂੰ ਕੌਣ ਹੈਂ ਫਿਰ ? ' ਆਪਣੇ ਵਲੋਂ ਤਾਂ ਮੁਨੀਅਮ ਖ਼ਾਨ ਕਿੱਲ੍ਹ ਕੇ ਦਹਾੜਿਆਂ। ਪਰ ਜਾਪਿਆ ਇਵੇਂ ਜਿਵੇਂ ਉਸਦੀ ਲੇਰ ਨਿਕਲ ਗਈ ਹੋਵੇ।

–ਮੈਂ ਵੀ ਆਪਣੇ ਗੁਰੂ ਦਾ ਸਿੰਘ ਹਾਂ।' ਗੁਲਾਬ ਸਿੰਘ ਦੀ ਆਵਾਜ਼ ਵਿਚ ਨਿਡਰਤਾ ਸੀ।

–ਕਾਫ਼ਰ ਗੁਰੂ ਕਿੱਥੇ ਹੈ ? '

–ਉਹ ਤੇਰੇ ਜਿਹੇ ਬਹਾਦਰਾਂ ਨਾਲ ਫਿਰ ਟੱਕਰ ਲੈਣ ਲਈ ਤਿਆਰੀ ਕਰ ਰਿਹਾ ਹੈ।'

ਮੁਨੀਅਮ ਖ਼ਾਨ ਨੂੰ ਕੱਟੋ ਤਾਂ ਖ਼ੂਨ ਨਹੀਂ । ਚਿਹਰਾ ਫੱਕ ਹੋ ਗਿਆ। ਖ਼ਬਰ ਤਾਂ ਸ਼ਹਿਨਸ਼ਾਹ ਤੱਕ ਵੀ ਪਹੁੰਚਾ ਦਿੱਤੀ ਹੈ, ਕਾਫ਼ਰ ਗੁਰੂ ਜਿੰਦਾ ਪਕੜਿਆ ਗਿਆ। ਹੁਣ ਕੀ ਹੋਏਗਾ। ਗੜ੍ਹੀ ਉਪਰ ਸ਼ਹਿਨਸ਼ਾਹ ਦੇ ਹਮਲਾ ਨਾ ਕਰਨ ਦੀ ਹੁਕਮ ਅਦੂਲੀ ਕਰਕੇ ਮੈਂ ਪਹਿਲਾਂ ਹੀ ਉਹਨਾਂ ਦੀ ਨਰਾਜ਼ਗੀ ਸਹੇੜੀ ਬੈਠਾ ਹਾਂ। ਸੋਚਿਆ ਸੀ ਬੰਦਾ ਸਿੰਘ ਦੇ ਜਿੰਦਾ ਪਕੜਨ ਨਾਲ ਬਾਦਸ਼ਾਹ ਦਾ ਗੁੱਸਾ ਕਾਫ਼ੂਰ ਹੋ ਜਾਏਗਾ। ਪਰ ਹੁਣ ਤਾਂ ਉਹ ਮੇਰੇ ਉਪਰ ਹੋਰ ਵੀ ਅੱਗ–ਬਬੂਲਾ ਹੋਏਗਾ। ਯਾ ਖ਼ੁਦਾ ਧਰਤੀ ਮੈਨੂੰ ਵਿਹਲ ਦੇਵੇ ਔਰ ਮੈਂ ਗਰਕ ਹੋ ਜਾਵਾਂ। ਬਾਦਸ਼ਾਹ ਨੇ ਸਮਝਣਾ ਹੈ ਮੈਂ ਗੱਦਾਰੀ ਕੀਤੀ ਹੈ। ਕਾਫ਼ਰ ਗੁਰੂ ਦੇ ਫਰਾਰ ਹੋਣ ਵਿਚ ਮੇਰਾ ਹੱਥ ਹੈ। ਅੱਲਾਹ । ਬਾਦਸ਼ਾਹ ਦਾ ਵਫ਼ਾਦਾਰ ਰਹਿਣ ਲਈ ਮੈਂ ਕੋਈ ਕਸਰ ਨਹੀਂ ਛੱਡੀ। ਮੇਰੀ ਆਬਰੂ ਤੇਰੇ ਹੱਥ ਹੈ। ਮੈਨੂੰ ਤੌਫ਼ੀਕ ਦੇਹ, ਮੈਂ ਬਾਦਸ਼ਾਹ ਦੇ ਸ਼ੰਕੇ ਦੂਰ ਕਰ ਸਕਾਂ।.........

ਮੁਨੀਅਮ ਖ਼ਾਨ ਢਹਿੰਦੇ ਮਨ ਅਤੇ ਅੰਦਰੋਂ ਟੁੱਟ ਚੁੱਕੇ ਉਤਸ਼ਾਹ ਨਾਲ ਗੁਲਾਬ ਸਿੰਘ ਨੂੰ ਲੈ ਕੇ ਬਾਦਸ਼ਾਹ ਅੱਗੇ ਪੇਸ਼ ਕਰਨ ਲਈ ਤੁਰ ਪਿਆ।

ਬਹਾਦਰ ਸ਼ਾਹ ਆਪਣੇ ਖ਼ਾਸ ਸੂਹੀਆਂ ਰਾਹੀਂ ਸਾਰੀ ਅਸਲੀਅਤ ਜਾਣ ਚੁੱਕਿਆ ਸੀ। ਜਦ ਉਸਨੂੰ ਦੱਸਿਆ ਗਿਆ, ਮੁਨੀਅਮ ਖ਼ਾਨ ਬੰਦੀ ਬਣਾਏ ਕਾਫ਼ਰ ਨੂੰ ਹਜ਼ੂਰ ਅੱਗੇ ਪੇਸ਼ ਕਰਨ ਲਈ ਚੱਲ ਪਿਆ ਹੈ ਤਾਂ ਗੁੱਸੇ ਵਿਚ ਆਏ ਬਾਦਸ਼ਾਹ ਨੇ ਹੁਕਮ ਦਿੱਤਾ–' ਉਸਨੂੰ ਕਹੋ ਮੇਰੇ ਸਾਹਮਣੇ ਨਾ ਆਏ।'

ਮੁਨੀਅਮ ਖ਼ਾਨ ਦੀ ਹਾਲਤ ਤਰਸਯੋਗ ਸੀ। ਇਸ ਤੋਂ ਪਰ੍ਹੇ ਹੋਰ ਉਸਦੀ ਬੇਇਜ਼ਤੀ ਕੀ ਹੋਵੇਗੀ ? ਉਸਨੇ ਆਪਣਾ ਸਭ ਕੁਝ ਦਾਅ ਉਪਰ ਲਾ ਦਿੱਤਾ ਸੀ। ਸ਼ਹਿਨਸ਼ਾਹ ਫਿਰ ਵੀ ਨਰਾਜ਼ ਸੀ। ਪਹਿਰੇਦਾਰਾਂ ਦੀ ਪਰਵਾਹ ਕੀਤੇ ਬਿਨਾਂ ਉਹ ਧੱਕੇ ਨਾਲ ਸ਼ਹਿਨਸ਼ਾਹ ਦੇ ਖ਼ੇਮੇ ਅੰਦਰ ਕੈਦੀ ਨੂੰ ਲੈ ਕੇ ਪੇਸ਼ ਹੋ ਗਿਆ ਤੇ ਝੁਕ ਕੇ ਫਰਸ਼ੀ ਸਲਾਮ ਕੀਤਾ।

ਬਾਦਸ਼ਾਹ ਕ੍ਰੋਧੀ ਅੱਖਾਂ ਨਾਲ ਉਸ ਵੱਲ ਝਾਕਿਆ। ਫਿਰ ਕੁਝ ਪਲ ਕੈਦੀ ਵੱਲ ਵੇਖਦਾ ਰਿਹਾ । ਗੁਲਾਬ ਸਿੰਘ ਨਾਲ ਬਾਦਸ਼ਾਹ ਦੀਆਂ ਅੱਖਾਂ ਮਿਲੀਆਂ । ਸਿੰਘ ਦੀਆਂ ਅੱਖਾਂ ਵਿਚਲੀ ਅੱਗ ਨੂੰ ਬਾਦਸ਼ਾਹ ਨੇ ਮਹਿਸੂਸ ਕੀਤਾ। ਘ੍ਰਿਣਾ ਨਾਲ ਬੋਲਿਆ।

–ਬਾਜ਼ ਤਾਂ ਉੱਡ ਗਿਆ ਹੈ ਮੁਨੀਅਮ ਖ਼ਾਨ ਤੂੰ ਏਸ ਉੱਲੂ ਨੂੰ ਗ੍ਰਿਫ਼ਤਾਰ ਕਰਕੇ ਮੇਰੇ ਸਾਹਮਣੇ ਲੈ ਆਇਆ ਹੈਂ। ਇਸ ਨੂੰ ਪਕੜਨ ਲਈ ਹਿੰਦ ਦੀ ਸਾਰੀ ਸ਼ਾਹੀ ਸੈਨਾ ਤੀਸ ਦਿਨ ਕਿਲ੍ਹੇ ਨੂੰ ਘੇਰੀ ਬੈਠੀ ਰਹੀ ? ਮੇਰੀ ਹੁਕਮ ਅਦੂਲੀ ਕਰਕੇ ਆਪਣੀ ਬਹਾਦਰੀ ਦੀ ਕਿਹੜੀ ਮਿਸਾਲ ਦੇਣੀ ਚਾਹੁੰਦਾ ਹੈਂ ਤੂੰ ? '

ਮੁਨੀਅਮ ਖ਼ਾਨ ਨੀਵੀਂ ਪਾਈ ਖੜ੍ਹਾ ਰਿਹਾ । ਉਸ ਵਲੋਂ ਕੋਈ ਜਵਾਬ ਨਾ ਦਿੱਤੇ ਜਾਣ ਕਾਰਨ ਬਾਦਸ਼ਾਹ ਦਾ ਪਾਰਾ ਹੋਰ ਚੜ੍ਹ ਗਿਆ। ਉਹ ਆਪਣੇ ਵਜ਼ੀਰ ਨੂੰ ਲਾਹਨਤ ਪਾਉਣ ਦੇ ਲਹਿਜੇ ਵਿਚ ਬੋਲਿਆ–'ਤੈਨੂੰ ਔਰ ਸ਼ਾਹੀ ਫੌਜ ਦੇ ਸਿਪਾਹੀਆਂ ਨੂੰ ਕੀ ਕਹਾਂ। ਏਨੇ ਭੇੜੀਆਂ ਦੇ

ਘੇਰੇ ਵਿਚੋਂ ਗਿੱਦੜ ਬਚ ਕੇ ਨਿਕਲ ਗਿਆ। ਸ਼ਹਿਨਸ਼ਾਹ-ਏ-ਹਿੰਦ ਦੇ ਸਾਹਮਣੇ ਉਸ ਕਾਫ਼ਰ ਨੂੰ ਜਿੰਦਾ ਜਾਂ ਮੁਰਦਾ ਪੇਸ਼ ਕਰਨ ਦੀ ਜ਼ਿੰਮੇਵਾਰੀ ਤੂੰ ਹੀ ਕਬੂਲ ਕੀਤੀ ਸੀ ਨਾ ? '

ਮੁਨੀਅਮ ਖ਼ਾਨ ਪਹਿਲਾਂ ਵਾਂਗ ਹੀ ਨੀਵੀਂ ਪਾਈ ਖੜ੍ਹਾ ਰਿਹਾ।

ਬਾਦਸ਼ਾਹ ਦੇ ਤੇਵਰਾਂ ਦੀ ਖ਼ਬਰ ਝੱਟ ਬਾਹਰ ਨਿਕਲ ਗਈ। ਸ਼ਹਿਨਸ਼ਾਹ ਨੂੰ ਫਤਿਹ ਦੀਆਂ ਮੁਬਾਰਕਾਂ ਦੇਣ ਆਏ ਸਿਪਾਹਸਲਾਰ ਅਤੇ ਹੋਰ ਮਾਤਾਹਿਤ ਆਪਣੇ ਆਪਣੇ ਖ਼ੇਮਿਆਂ ਵੱਲ ਮੁੜ ਪਏ। ਫਤਿਹ ਦਾ ਨਗਾਰਾ ਵਜਾਉਣ ਉਪਰ ਰੋਕ ਲਗਾ ਦਿੱਤੀ ਗਈ। ਮੁਨੀਅਮ ਖ਼ਾਨ ਡਾਢੀ ਮਾਯੂਸੀ ਵਿਚ ਖੇਮੇ ਵਿਚੋਂ ਬਾਹਰ ਨਿਕਲ ਆਇਆ। ਇਸ ਬੇਇਜ਼ਤੀ ਅਤੇ ਨਿਰਾਦਰ ਕਾਰਨ ਉਸਨੂੰ ਛਾਤੀ ਵਿਚ ਤਿੱਖਾ ਦਰਦ ਮਹਿਸੂਸ ਹੋਇਆ। ਉਹ ਰਸਤੇ ਵਿਚ ਹੀ ਡਿੱਗ ਪੈਣ ਲੱਗਾ ਸੀ ਜੇ ਉਸਦੇ ਅੰਗ-ਰਖਿਅਕ ਉਸਨੂੰ ਸੰਭਾਲ ਨਾ ਲੈਂਦੇ।

* * *

ਲੋਹਗੜ੍ਹ ਦੇ ਕਿਲ੍ਹੇ ਅੰਦਰੋਂ ਹਾਸਲ ਹੋਈਆਂ ਵਸਤਾਂ ਦੀ ਤਫ਼ਸੀਲ ਬਾਦਸ਼ਾਹ ਨੂੰ ਮਿਲ ਗਈ।

-ਪੰਜ ਹਾਥੀ, ਤਿੰਨ ਤੋਪਾਂ, ਸਤਾਰਾਂ ਰਹਿਕਲੇ, ਇਕ ਸਾਇਬਾਨ, ਕੁਝ ਚਾਂਦੀ ਦੀਆਂ ਛੜਾਂ ਕੁਝ ਅਫਵਾਹਾਂ ਵੀ ਬਾਦਸ਼ਾਹ ਤੱਕ ਪੁੱਜੀਆਂ।

-ਬੰਦਾ ਸਿੰਘ ਕਿਲ੍ਹੇ ਵਿਚੋਂ ਨੱਠਣ ਸਮੇਂ ਸੋਨੇ ਦੀਆਂ ਮੋਹਰਾਂ ਔਰ ਸਿੱਕਿਆਂ ਦੇ ਚਾਲੀ ਊਠ ਲੱਦ ਕੇ ਨਾਹਨ ਦੇ ਰਾਜੇ ਪਾਸ ਸੁਰੱਖਿਅਤ ਕਰ ਗਿਆ ਹੈ।'*

-ਕਿਲ੍ਹੇ ਦੀ ਸਾਰੀ ਜ਼ਮੀਨ ਖੋਦੀ ਗਈ। ਉਥੋਂ 5,03400 ਅਸ਼ਰਫ਼ੀਆਂ ਹਾਸਲ ਹੋਈਆਂ ਹਨ।

-ਕਾਫ਼ਰ ਗੁਰੂ ਨਾਹਨ ਤੋਂ 30 ਕੋਹ ਪਰ੍ਹੇ ਦੇ ਪਹਾੜਾਂ ਵੱਲ ਦੌੜ ਗਿਆ ਹੈ।**

ਲੋਹਗੜ੍ਹ ਕਿਲ੍ਹੇ ਅੰਦਰੋਂ ਹਾਸਲ ਹੋਏ ਸਮਾਨ ਕਾਰਨ ਅਗਲੇ ਦੋ ਦਿਨਾਂ ਵਿਚ ਬਾਦਸ਼ਾਹ ਦਾ ਗੁੱਸਾ ਕੁਝ ਠੰਢਾ ਹੋਇਆ। ਉਸਨੇ ਇਸ ਲੜਾਈ ਵਿਚ ਸ਼ਾਮਲ ਸਭਨਾਂ ਫੌਜਦਾਰਾਂ ਅਤੇ ਸੈਨਾਪਤੀਆਂ ਨੂੰ ਖ਼ਿਲਤਾਂ ਭੇਂਟ ਕੀਤੀਆਂ। ਜਾਟਾਂ ਦੇ ਨੇਤਾ ਚੂੜਾਮਣੀ ਨੂੰ ਹਾਥੀ ਭੇਂਟ ਕੀਤਾ।

ਸ਼ਾਹੀ ਫ਼ੁਰਮਾਨ ਨਵੀਸ ਨੂੰ ਬੁਲਾਕੇ ਨਵੇਂ ਫ਼ੁਰਮਾਨ ਜਾਰੀ ਕੀਤੇ ਗਏ।

-ਕਮਾਓ ਦੇ ਰਾਜਾ ਗਿਆਨ, ਸਿਰੀਨਗਰ ਗੜ੍ਹਵਾਲ ਦੇ ਰਾਜਾ ਫਤੇਹਚੰਦ ਔਰ ਨਾਹਨ ਦੇ ਰਾਜਾ ਬਰਫੀ, ਉਸਦਾ ਪੁੱਤਰ ਭੂਪ ਪ੍ਰਕਾਸ਼ ਧਿਆਨ ਦੇਣ। ਨਾਨਕ ਪੂਜਾਂ ਦਾ ਗੁਰੂ ਦਾਬੜ ਤੋਂ ਚਕਮਾ ਦੇ ਗਿਆ ਹੈ। ਅਗਰ ਉਹ ਇਹਨਾਂ ਰਾਜਾਂ ਦੀ ਸੀਮਾਂ ਅੰਦਰ ਦਾਖਲ ਹੁੰਦਾ ਹੈ ਤਾਂ ਉਸ ਨੂੰ ਫੌਰਨ ਗ੍ਰਿਫ਼ਤਾਰ ਕਰਕੇ, ਜਿੰਦਾ ਜਾਂ ਮੁਰਦਾ, ਸ਼ਹਿਨਸ਼ਾਹ ਹਜ਼ੂਰ ਅੱਗੇ ਪੇਸ਼ ਕੀਤਾ ਜਾਏ। ਕੋਤਾਹੀ ਹੋਣ 'ਤੇ ਇਹ ਰਾਜੇ ਸਜ਼ਾ ਭੁਗਤਣ ਲਈ ਤਿਆਰ ਰਹਿਣ।'

ਬਾਦਸ਼ਾਹ ਬੌਖ਼ਲਾਇਆ ਹੋਇਆ ਸੀ। ਇਸ ਫਤਿਹ ਨੂੰ ਆਪਣੀ ਹਾਰ ਸਮਝਦਾ ਸੀ। ਏਨੀ ਆਲਾ-ਦਰਜ਼ੇ ਦੀ ਫੌਜ ਹੋਣ ਤੇ ਔਰ ਪਹਾੜੀ ਰਾਜਿਆਂ ਨੂੰ ਸਖ਼ਤ ਹਦਾਇਤਾਂ ਕਰਨ ਦੇ ਬਾਵਜੂਦ ਕਾਫ਼ਰ ਗੁਰੂ ਬਚ ਕੇ ਨਿਕਲ ਗਿਆ। ਲਾਹੌਲ-ਵਿੱਲਾ-ਕੁਵੱਤ। ਲਾਹਨਤ ਹੈ। ਗੁੱਸੇ ਵਿਚ ਆਏ ਬਾਦਸ਼ਾਹ ਨੇ ਫੌਰਨ ਇਕ ਹੋਰ ਫ਼ੁਰਮਾਨ ਜਾਰੀ ਕੀਤਾ।

---

* ਅਖ਼ਬਾਰ-ਏ-ਦਰਬਾਰ-ਏ ਮੁਅੱਲਾ ਪੰਨਾ 47

** ਉਹੀ ਪੰਨਾ 49

-ਨਾਹਨ ਦੇ ਬਰਫ਼ੀ ਰਾਜਾ ਨੂੰ ਗ੍ਰਿਫਤਾਰ ਕਰਕੇ ਪੇਸ਼ ਕੀਤਾ ਜਾਏ।'

ਬਾਦਸ਼ਾਹ ਨੇ ਆਪਣੇ ਮਨ ਵਿਚ ਹੀ ਕਿਹਾ। ਸੋਨੇ ਦੀਆਂ ਮੋਹਰਾਂ ਦੇ ਲੱਦੇ ਚਾਲੀ ਊਠ ਹਜ਼ਮ ਕਰ ਗਿਆ। ਮੁਗਲ ਹਕੂਮਤ ਦਾ ਉਸਨੂੰ ਕੋਈ ਭੈਅ ਨਹੀਂ।

* * *

ਨਾਹਨ ਦਾ ਰਾਜਾ ਤਾਂ ਪਹਿਲਾਂ ਹੀ ਡਰਿਆ ਹੋਇਆ ਸੀ। ਉਹ ਬਾਦਸ਼ਾਹ ਦੇ ਸਿਪਾਹੀਆਂ ਦੀ ਪਕੜ ਤੋਂ ਦੂਰ ਚਲਿਆ ਗਿਆ ਸੀ। ਸ਼ਾਹੀ ਸਿਪਾਹੀਆਂ ਨੇ ਉਸਦੇ ਪੁੱਤਰ ਭੂਪ ਪ੍ਰਕਾਸ਼ ਨੂੰ ਕੈਦ ਕਰ ਲਿਆ। ਬਹਾਦਰ ਸ਼ਾਹ ਨੇ ਹੁਕਮ ਦਿੱਤਾ:

-ਉਸ ਬੰਦੀ ਕਾਫ਼ਰ ਸਿੱਖ* ਔਰ ਇਸ ਗੱਦਾਰ ਭੂਪ ਪ੍ਰਕਾਸ਼ ਨੂੰ ਇਕੋ ਪਿੰਜਰੇ ਵਿਚ ਬੰਦ ਕਰਕੇ ਦਿੱਲੀ ਦੇ ਕੋਤਵਾਲ ਸਰਬਰਾਹ ਖ਼ਾਨ ਦੇ ਹਵਾਲੇ ਕਰ ਦਿੱਤਾ ਜਾਏ।'

* * *

ਨਾਹਨ ਦੇ ਮਹਿਲਾਂ ਵਿਚ ਸੋਗ ਪੈ ਗਿਆ। ਮਹਾਰਾਣੀਆਂ, ਰਾਣੀਆਂ, ਨੌਕਰ, ਚਾਕਰ ਸਭ ਵਿਰਲਾਪ ਕਰਨ ਲੱਗੇ। ਰਾਜਾ ਭੂਪ ਪ੍ਰਕਾਸ਼ ਦੀ ਮਾਤਾ ਨੇ ਸਾਹਸ ਕੀਤਾ। ਉਹ ਰਾਜ ਦਰਬਾਰ ਦੇ ਤੀਹ ਅਧਿਕਾਰੀਆਂ ਨੂੰ ਨਾਲ ਲੈ ਕੇ ਬਹਾਦਰ ਸ਼ਾਹ ਅੱਗੇ ਪੇਸ਼ ਹੋ ਕੇ ਗਿੜਗੜਾਈ।

-ਜਹਾਂਪਨਾਹ ਮੇਰੇ ਪੁੱਤਰ ਦਾ ਕੋਈ ਦੋਸ਼ ਨਹੀਂ ਹੈ। ਜੇ ਉਸ ਸਿੱਖ ਬੰਦਾ ਸਿੰਘ ਨੂੰ ਹਜ਼ੂਰ ਦੀ ਏਨੀ ਸ਼ਕਤੀਸ਼ਾਲੀ ਸੈਨਾ ਨਹੀਂ ਰੋਕ ਸਕੀ ਤਾਂ ਅਸੀਂ ਥੋੜ੍ਹੀ ਗਿਣਤੀ ਦੀ ਸੈਨਾ ਨਾਲ ਉਸ ਰਾਖਸ਼ਸ਼ ਅਤੇ ਦੈਂਤ ਨਾਲ ਕਿਵੇਂ ਮੁਕਾਬਲਾ ਕਰ ਸਕਦੇ ਸਾਂ। ਮੇਰੇ ਪੁੱਤਰ ਨੂੰ ਬਖਸ਼ ਦਿੱਤਾ ਜਾਏ ਹਜ਼ੂਰ।'

ਬਾਦਸ਼ਾਹ ਤਾਂ ਪਹਿਲਾਂ ਹੀ ਆਤਮ-ਗਿਲਾਨੀ ਦੀ ਅੱਗ ਵਿਚ ਸੜ ਰਿਹਾ ਸੀ। ਉਪਰੋਂ ਰਾਜਾ ਭੂਪ ਪ੍ਰਕਾਸ਼ ਦੀ ਮਾਤਾ ਦਾ ਇਹ ਮਿਹਣਾ-'ਸ਼ਾਹੀ ਸੈਨਾ ਵੀ ਉਸ ਕਾਫ਼ਰ ਨੂੰ ਨਹੀਂ ਰੋਕ ਸਕੀਂ, ਬਾਦਸ਼ਾਹ ਨੂੰ ਸੱਪ ਵਾਂਗ ਡੱਸ ਗਿਆ। ਉਹ ਗਰਜ਼ਿਆ-'ਰਾਣੀ ਦੇ ਸਾਥ ਆਏ ਤਮਾਮ ਸਖ਼ਸ਼ ਕਤਲ ਕਰ ਦਿੱਤੇ ਜਾਣ।'

-ਰਹਿਮ ਜਹਾਂਪਨਾਹ।' ਰਾਣੀ ਬਹਾਦਰ ਸ਼ਾਹ ਦੇ ਕਦਮਾਂ ਵਿਚ ਡਿੱਗ ਪਈ।

ਠੀਕ ਇਸੇ ਸਮੇਂ ਸ਼ਾਹੀ ਹਰਕਾਰੇ ਨੇ ਆ ਕੇ ਖ਼ਬਰ ਦਿੱਤੀ- 'ਹਜ਼ੂਰ ਬਾਗੀ ਗੁਰੂ ਨਾਹਨ ਦੇ ਜ਼ਿਮੀਂਦਾਰ ਦੇ ਇਲਾਕੇ ਤੋਂ ਪਾਰ ਸਾਢੇ ਤਿੰਨ ਚਾਰ ਸੌ ਸਿੱਖਾਂ ਦੇ ਨਾਲ ਵੇਖਿਆ ਹੈ।'

ਸੁਣਕੇ ਬਾਦਸ਼ਾਹ ਹੋਰ ਖਿਝ ਗਿਆ। ਉਸਨੇ ਫਿਰ ਪੁਕਾਰਿਆ-' ਹੁਕਮ ਦੀ ਤਾਮੀਲ ਹੋ।'

-----0-----

---

* ਗੁਲਾਬ ਸਿੰਘ

ਬੰਦਾ ਸਿੰਘ ਅਤੇ ਉਸਦੇ ਸਾਥੀ ਸਿੰਘ ਉਸ ਰਾਤ ਵਰ੍ਹਦੇ ਮੀਂਹ ਵਿਚ ਲੋਹਗੜ੍ਹ ਕਿਲ੍ਹੇ ਦੇ ਪਿਛਲੇ ਪਾਸਿਓਂ ਜੰਗਲਾਂ ਵੱਲ ਉੱਤਰ ਗਏ ਸਨ। ਉਹ ਜਲਦੀ ਤੋਂ ਜਲਦੀ ਦੂਰ ਨਿਕਲ ਜਾਣਾ ਚਾਹੁੰਦੇ ਸਨ। ਪਰ ਪੈਦਲ ਤੁਰਨਾ ਹਰ ਕਦਮ ਤੇ ਉਹਨਾਂ ਲਈ ਅੜਿੱਕਾ ਬਣਿਆ ਹੋਇਆ ਸੀ।

ਇਕ ਸਿੰਘ ਨੇ ਕਿਹਾ–'ਖਾਲਸਾ ਜੀ, ਤੁਰਕਾਂ ਦੇ ਘੋੜੇ ਨਾ ਖੋਹਲ ਲਈਏ ? '

–ਪਕੜੇ ਜਾਵਾਂਗੇ, ਸਿੰਘ ਸਾਹਬ। ਮੁਗਲ ਹੁਣ ਪਹਿਲਾਂ ਵਰਗੇ ਨਹੀਂ। ਉਹ ਸਾਰੀ ਰਾਤ ਨਹੀਂ ਸੌਂਦੇ। ਨਾ ਹੀ ਮੋਰਚੇ ਖ਼ਾਲੀ ਕਰਕੇ ਪਿਛਾਂਹ ਹਟਦੇ ਨੇ। ਗੁਰੂ ਨੂੰ ਯਾਦ ਕਰੋ ਤੇ ਵਧਦੇ ਰਹੋ।' ਬੰਦਾ ਸਿੰਘ ਨੇ ਸਮਝਾਇਆ।

–ਜੇ ਤੁਰਕਾਂ ਨੂੰ ਟੋਹ ਮਿਲ ਗਈ ਤੇ ਮਗਰ ਘੋੜੇ ਲਾ ਲਏ ? ' ਦੂਸਰਾ ਸਿੰਘ ਬੋਲਿਆ

–ਢਹਿੰਦੀਆਂ ਗੱਲਾਂ ਕਿਉਂ ਸੋਚਦੇ ਹੋ ਸਿੰਘ ਜੀ ? ਏਥੋਂ ਕੁੱਲ ਚਾਰ–ਪੰਜ ਕੋਹ ਜਾਣਾ ਪਏਗਾ। ਗੁੱਜਰਾਂ ਵਣਜਾਰਿਆਂ ਦਾ ਡੇਰਾ ਹੈ ਇਕ। ਉਹ ਗੁਰੂ ਦੇ ਵਫ਼ਾਦਾਰ ਨੇ। ਘੋੜੇ ਮਿਲ ਜਾਣਗੇ। ਪਰ ਹਿੰਮਤ ਕਰਨੀ ਪਏਗੀ। ਸੂਰਜ ਨਿਕਲਣ ਤੋਂ ਪਹਿਲਾਂ ਪੁੱਜਣਾ ਹੋਵੇਗਾ ਓਥੇ।'

ਬੰਦਾ ਸਿੰਘ ਦੀ ਹੌਸਲੇ ਵਾਲੀ ਗੱਲ ਸੁਣਕੇ ਸਿੰਘ ਵਾਹੋ–ਦਾਹੀ ਤੁਰ ਪਏ। ਜਗ੍ਹਾ ਪੱਧਰੀ ਆਉਂਦੀ ਤਾਂ ਦੌੜ ਵੀ ਪੈਂਦੇ। ਕਿਰਪਾਨਾਂ ਔਰ ਨੇਜ਼ਿਆਂ ਤੋਂ ਬਿਨਾਂ ਸਿਰਫ਼ ਬੰਦਾ ਸਿੰਘ ਨੇ ਹੀ ਕਮਾਨ ਅਤੇ ਤਰਕਸ਼ ਮੋਢੇ ਪਾਇਆ ਹੋਇਆ ਸੀ। ਮੋਹਰਾਂ ਦੀਆਂ ਥੈਲੀਆਂ ਪੰਜ ਸਿੰਘਾਂ ਨੇ ਚੁੱਕੀਆਂ ਹੋਈਆਂ ਸਨ। ਬਾਕੀ ਦਾ ਸਾਰਾ ਲੁੱਟ ਦਾ ਮਾਲ ਅਤੇ ਖਜ਼ਾਨਾ ਉਹ ਕਿਲ੍ਹੇ ਅੰਦਰ ਹੀ ਦੱਬ ਆਏ ਸਨ। ਉਸ ਵੇਲੇ ਕਿਲ੍ਹਾ ਛੱਡਦਿਆਂ ਬੰਦਾ ਸਿੰਘ ਨੇ ਆਪਣੇ ਸਿੰਘਾਂ ਨੂੰ ਕਿਹਾ ਸੀ–' ਖਾਲਸੇ ਦੇ ਦਿਨ ਫਿਰੇ ਤਾਂ ਖਜ਼ਾਨਾ ਕੱਢ ਲਵਾਂਗੇ।'

ਜੰਗਲ ਵਿਚ ਤੁਰਦਿਆਂ ਦੀਆਂ ਕੰਡਿਆਲੀਆਂ ਝਾੜੀਆਂ ਨਾਲ ਲੱਤਾਂ ਛਿੱਲੀਆਂ ਗਈਆਂ। ਪੈਰ ਸੁੱਜ ਗਏ। ਖੁੰਗਰੀਆਂ ਅਤੇ ਝਾੜੀਆਂ ਵਿਚ ਫਸਕੇ ਚੋਲੇ ਪਾਟ ਗਏ। ਫਿਰ ਵੀ ਸਿੰਘ ਰੁਕੇ ਨਹੀਂ। ਮੀਂਹ ਬਿਲਕੁਲ ਬੰਦ ਨਹੀਂ ਸੀ ਹੋਇਆ ਰੁਕ ਰੁਕ ਕੇ ਪੈਂਦਾ ਰਿਹਾ। ਬੰਦਾ ਸਿੰਘ ਨੇ ਜੰਗਲ ਵਿਚੋਂ ਦੀ ਕਦੇ ਕਦੇ ਦਿੱਸਦਾ ਸ਼ਾਹ ਕਾਲਾ ਆਸਮਾਨ ਤਕਦਿਆਂ ਕਿਹਾ– ਸਿੰਘ ਜੀ, ਗੁਰੂ ਦੀ ਮਿਹਰ ਨਾਲ ਕੁਦਰਤ ਆਪਣੇ ਪੱਖ ਵਿਚ ਹੈ।'

–ਸਾਨੂੰ ਤਾਂ ਕੁਦਰਤ ਬੜੀ ਕਰੋਪ ਹੋਈ ਜਾਪਦੀ ਹੈ, ਖਾਲਸਾ ਜੀ।' ਇਕ ਸਿੰਘ ਝਾੜੀ ਵਿਚ ਫਸ ਗਿਆ ਚੋਲਾ ਕੱਢਦਾ ਬੋਲਿਆ।

–ਹੌਸਲਾ ਰੱਖੋ, ਅਸੀਂ ਜਲਦੀ ਆਪਣੀ ਮੰਜ਼ਲ ਉਪਰ ਪੁੱਜ ਜਾਵਾਂਗੇ।'

–ਹੁਣ ਤਾਂ ਇਹੀ ਹੌਸਲਾ ਹੈ, ਖਾਲਸਾ ਜੀ, ਆਪ ਸਾਡੇ ਨਾਲ ਹੋ।'

ਨੇੜੇ ਹੀ ਕਿਧਰੋਂ ਕੁੱਤੇ ਭੌਂਕਦੇ ਸੁਣਕੇ ਸਾਰੇ ਇਕਦਮ ਰੁਕ ਗਏ।

–ਇਸਦਾ ਮਤਲਬ ਸਮਝਦੇ ਹੋ ? ' ਬੰਦਾ ਸਿੰਘ ਨੇ ਪੁੱਛਿਆ।

–ਸਮਝਦੇ ਹਾਂ ਖਾਲਸਾ ਜੀ, ਲਾਗੇ ਹੀ ਕੋਈ ਪਿੰਡ ਜਾਂ ਆਬਾਦੀ ਹੋਏਗੀ।' ਇਕ ਸਿੰਘ ਖੁਸ਼ ਹੁੰਦਾ ਬੋਲਿਆ।

–ਹੋਏਗੀ ਨਹੀਂ , ਪੱਕੀ ਹੋਏਗੀ।' ਬੰਦਾ ਸਿੰਘ ਨੇ ਵੀ ਹੌਸਲੇ ਨਾਲ ਕਿਹਾ।

ਸਾਰੇ ਜਾਣੇ ਭੌਂਕਦੇ ਕੁੱਤਿਆਂ ਦੀ ਆਵਾਜ਼ ਦੀ ਸੇਧ ਵਿਚ ਤੁਰ ਪਏ।

ਥੋੜ੍ਹੀ ਦੇਰ ਬਾਅਦ, ਪੂਰਬ ਦੀ ਕੁੱਖ ਗੁਲਾਬੀ ਭਾਅ ਤਾਂ ਨਹੀਂ ਮਾਰਨ ਲੱਗੀ ਸੀ। ਪਰ ਉਸ ਪਾਸੇ ਕੁਝ ਚਾਨਣ ਦਿਸਣ ਲੱਗਾ ਸੀ। ਬੱਦਲ ਹੋਰ ਨੀਵਾਂ ਹੋ ਗਿਆ, ਜਿਵੇਂ ਸਿਰਾਂ ਨੂੰ ਛੂਹਣ ਆ ਰਿਹਾ ਹੋਵੇ। ਪਰ ਮੀਂਹ ਹੁਣ ਰੁਕ ਗਿਆ। ਸਭਨਾਂ ਸਿੰਘਾਂ ਦੇ ਕਪੜੇ ਭਿੱਜੇ ਹੋਏ ਸਨ ਤੇ ਉਹ ਸਰਦੀ ਕਾਰਨ ਕੰਬ ਰਹੇ ਸਨ।

ਜਿਵੇਂ ਹੀ ਜੰਗਲ ਵਿਰਲਾ ਹੋਇਆ, ਥੋੜ੍ਹੀ ਦੂਰ ਉਹਨਾਂ ਨੂੰ ਗੁੱਜਰਾਂ ਦੇ ਢਾਰੇ ਦਿਸੇ। ਸਿੰਘਾਂ ਦੇ ਚਿਹਰਿਆਂ ਉਪਰ ਰੌਣਕ ਆ ਗਈ। ਰਾਤ ਭਰ ਦਾ ਕਸ਼ਟ ਭੁੱਲ ਗਏ ਤੇ 'ਵਾਹਿਗੁਰੂ ਤੇਰਾ ਸ਼ੁਕਰ ਹੈ' ਕਹਿੰਦਿਆਂ ਧੀਮੀ ਸੁਰ ਵਿਚ ਜੈਕਾਰਾ ਛੱਡਿਆ।

ਬੰਦਾ ਸਿੰਘ ਅੱਖਾਂ ਬੰਦ ਕਰਕੇ, ਦੋਵੇਂ ਹੱਥ ਜੋੜੀ ਸ਼ੁਕਰਾਨੇ ਵਿਚ ਇਸ ਤਰ੍ਹਾਂ ਖੜ੍ਹ ਗਿਆ ਜਿਵੇਂ ਗੁਰੂ ਉਸਦੇ ਸਾਹਮਣੇ ਆ ਖੜ੍ਹੇ ਹੋਣ। ਧੀਮੀ ਸੁਰ ਵਿਚ ਗਾਉਣ ਲੱਗਾ। 'ਲੱਖ ਸ਼ੁਕਰਾਨਾ ਕੀ ਜੈ, ਜਿੰਦ ਨਰੋਈ ਹੈ।' ਬਾਰ ਬਾਰ ਦੁਹਰਾਉਣ ਲੱਗਾ।

* * *

ਗੁੱਜਰਾਂ ਅਤੇ ਵਣਜਾਰਿਆਂ ਦੇ ਡੇਰੇ ਠਹਿਰ ਕੇ ਸਿੰਘਾਂ ਨੇ ਅੱਗ ਨੇੜੇ ਬੈਠਕੇ ਆਪਣੇ ਕਪੜੇ ਸੁਕਾਏ। ਫਿਰ ਘੋੜੇ ਅਤੇ ਰਸਦ ਲੈ ਕੇ ਚਾਲੇ ਪਾ ਦਿੱਤੇ। ਸੰਘਣੇ ਜੰਗਲਾਂ ਪਹਾੜਾਂ ਵਿਚੋਂ ਦੀ ਗੁਪਤ ਅਤੇ ਲੁਕਵੇਂ ਰਸਤਿਆਂ ਰਾਹੀਂ ਸਿੰਘ ਅੱਗੇ ਵਧਦੇ ਗਏ। ਬੰਦਾ ਸਿੰਘ ਚਾਹੁੰਦਾ ਸੀ, ਲੋਹਗੜ੍ਹ ਅਤੇ ਸਰਹਿੰਦ ਦੇ ਇਲਾਕੇ ਤੋਂ ਜਲਦੀ ਤੋਂ ਜਲਦੀ ਦੂਰ ਨਿਕਲਿਆ ਜਾਏ। ਰਸਤੇ ਵਿਚ ਬੰਦਾ ਸਿੰਘ ਨਾਲ ਗੁਰੂ ਦੇ ਸ਼ਰਧਾਲੂ ਵੀ ਰਲਦੇ ਗਏ।

ਬਿਖੜੇ ਪੈਂਡੇ ਅਤੇ ਕਸ਼ਟ ਭਰੇ ਹਾਲਾਤ ਸਹਿੰਦਿਆਂ ਸਾਰੇ ਸਿੰਘ ਕੁਝ ਦਿਨਾਂ ਬਾਅਦ ਮਾਖੋਵਾਲ* ਲਾਗੇ ਕੀਰਤਪੁਰ ਦੇ ਪੱਤਣ ਉਪਰ ਪੁੱਜ ਗਏ। ਇਥੋਂ ਤੱਕ ਪੁਜਦਿਆਂ ਬੰਦਾ ਸਿੰਘ ਨਾਲ ਹੁਣ ਲਗਭਗ ਪੰਜ ਸੌ ਸਿੰਘ ਜੁੜ ਗਏ। ਖ਼ਬਰ ਮਿਲਦਿਆਂ ਹੀ ਬਾਬਾ ਬਿਨੋਦ ਸਿੰਘ, ਬਾਜ਼ ਸਿੰਘ, ਕਾਹਨ ਸਿੰਘ ਅਤੇ ਰਾਮ ਸਿੰਘ ਆਪਣੇ ਆਪਣੇ ਜੱਥਿਆਂ ਨਾਲ ਆ ਮਿਲੇ।

ਬੰਦਾ ਸਿੰਘ ਨੇ ਉਹਨਾਂ ਨਾਲ ਸਭਾ ਕੀਤੀ। ਸਭ ਦੀ ਰਾਇ ਸੀ, ਅਜੇ ਖਾਲਸਾ ਫੌਜ ਮੁਗਲਾਂ ਨਾਲ ਫਿਰ ਤੋਂ ਯੁੱਧ ਲੜਨ ਦੇ ਯੋਗ ਨਹੀਂ ਹੈ। ਹਥਿਆਰ ਵੀ ਨਹੀਂ ਹਨ। ਸਿੰਘ ਵੀ ਨਹੀਂ ਹਨ।

–ਸਿੰਘ ਸਾਹਬ।' ਬੰਦਾ ਸਿੰਘ ਬੋਲਿਆ–'ਕੁਝ ਸਮੇਂ ਲਈ ਆਪਣੇ ਆਪਣੇ ਖੇਤਰਾਂ ਵਿਚ ਚਲੇ ਜਾਓ। ਗੱਭਰੂਆਂ ਨੂੰ ਖਾਲਸਾ ਫੌਜ ਵਿਚ ਵੱਧ ਤੋਂ ਵੱਧ ਸ਼ਾਮਲ ਕਰੋ। ਪਿੰਡਾਂ ਦੇ ਲੁਹਾਰਾਂ ਨੂੰ ਹਥਿਆਰ ਕੁੱਟਣ ਲਈ ਕਹੋ। ਜਦ ਤੱਕ ਮੈਂ ਨਾ ਕਹਾਂ, ਨਾ ਮੈਨੂੰ ਮਿਲਣ ਆਉਣਾ ਹੈ, ਨਾ ਹੀ ਮੁਗਲਾਂ ਨਾਲ ਕਿਸੇ ਟਕਰਾ ਵਿਚ ਪੈਣਾ ਹੈ। ਚੁਪ ਚਪੀਤੇ, ਗੁਪਤ ਰੂਪ ਵਿਚ ਫਿਰ ਤੋਂ ਸ਼ਕਤੀ ਗ੍ਰਹਿਣ ਕਰੋ।

ਬੰਦਾ ਸਿੰਘ ਦੀਆਂ ਹਦਾਇਤਾਂ ਸੁਣਕੇ ਜੱਥੇਦਾਰ ਆਪਣੇ ਆਪਣੇ ਖੇਤਰਾਂ ਵਲ ਰਵਾਨਾ ਹੋ ਗਏ।

* * *

ਪੂਰੇ ਚੰਨ ਦੀ ਰਾਤ ਸੀ। ਮੌਸਮ ਖੁਲ੍ਹ ਰਿਹਾ ਸੀ। ਅਸਮਾਨ ਵਿਚ ਬੱਦਲ ਟਾਵੇਂ ਟਾਵੇਂ ਸਨ।

ਬੰਦਾ ਸਿੰਘ ਦਰਿਆ ਦੇ ਪੱਤਣ 'ਤੇ ਬੈਠਾ ਬੀਤੇ ਸਮੇਂ ਦੇ ਲੇਖੇ ਵਿਚ ਵਹਿੰਦਾ ਵਹਿੰਦਾ ਵਹਿ

---

* ਅਨੰਦਪੁਰ

ਗਿਆ। ਦਰਿਆ ਦਾ ਸ਼ੋਰ ਬੜਾ ਧੀਮਾ ਸੀ। ਕਦੇ ਹੀ ਕਲ-ਕਲ ਦੀ ਆਵਾਜ਼ ਸੁਣਦੀ। ਹਵਾ ਟਿਕੀ ਹੋਈ ਸੀ। ਰੁੱਖ ਬਹੁਤ ਮੱਧਮ ਝੂਮਦੇ ਸਨ, ਸ਼ੂਕਦੇ ਨਹੀਂ ਸਨ। ਬੰਦਾ ਸਿੰਘ ਦਰਿਆ ਦੇ ਆ ਰਹੇ ਪਾਣੀ ਵੱਲ ਇਕ ਟੱਕ ਵੇਖਦਾ ਸੋਚਣ ਲੱਗਾ.......ਕਿਥੋਂ ਚੱਲਿਆ ਹੋਵੇਗਾ ਇਹ ਪਾਣੀ ? ਮੈਂ ਵੀ ਇਸ ਦਰਿਆ ਦੇ ਪਾਣੀ ਵਾਂਗ ਹਾਂ..ਕਿਥੋਂ ਚੱਲਿਆ ਸਾਂ ..ਏਧਰ ਹੀ ਦੂਰ ਪਹਾੜਾਂ ਵਿਚ ..ਰਜੌਰੀ ਰਿਆਸੀ ਦੇ ਜੰਗਲਾਂ ਵਿਚ ਬਚਪਨ ਬੀਤਿਆ। ਮਾਂ ਬਾਪ, ਚਾਚਾ-ਚਾਚੀ, ਗੁਰੂ ਜਾਨਕੀ ਦਾਸ, ਰਾਮਦਾਸ , ਜੋਗੀ ਔਗੜ ਨਾਥ..ਪੈਰ ਚੱਕਰ ਕਿਥੇ ਕਿਥੇ ਲਈ ਫਿਰਦਾ ਰਿਹਾ। ਨਾਂਦੇੜ ਦਾ ਮੱਠ, ਗੁਰੂ ਨਾਲ ਮੁਲਾਕਾਤ-ਜਿਵੇਂ ਦਰਿਆ ਦਾ ਵਹਿਣ ਹੀ ਮੋੜ ਦੇਵੇ ਕੋਈ, ਮੇਰੇ ਤਾਂ ਜੀਣ ਦਾ ਮਕਸਦ ਹੀ ਬਦਲ ਗਿਆ..........

ਉਹ ਪਾਣੀ ਵਿਚ ਚੰਦਰਮਾ ਦੇ ਝਿਲ ਮਿਲ ਪਰਛਾਵੇਂ ਨੂੰ ਤੱਕਣ ਲੱਗਾ:.....ਕੇਹੀ ਅਗਨੀ ਸੀ ਮੇਰੇ ਅੰਦਰ, ਮਰਾਠਾ ਸੰਭਾ ਜੀ ਨਾਲ ਰਲਕੇ, ਮੁਗਲਾਂ ਨਾਲ ਯੁੱਧ ਕਰਦਾ ਰਿਹਾ..ਕੀ ਸੀ ਗੁਰੂ ਗੋਬਿੰਦ ਸਿੰਘ ਦੀ ਸ਼ਖ਼ਸੀਅਤ ਵਿਚ ਮੈਨੂੰ ਸਮੋਹਿਤ ਹੀ ਕਰਦਾ ਗਿਆ। ਉਸ ਦੀ ਹਰ ਹਦਾਇਤ ਮੰਨਦਾ ਗਿਆ।.....ਕਿਵੇਂ ਸਿੱਖ ਜੁੜਦੇ ਗਏ। ਸੋਨੀਪਤ, ਕਰਨਾਲ, ਸਢੌਰਾ, ਬਨੂੜ, ਸਰਹਿੰਦ, ਲੋਹਗੜ੍ਹ.. ਇਹ ਸਭ ਜੰਗਾਂ ਮੈਂ ਹੀ ਲੜੀਆਂ ਨੇ ? ' ਵਿਸ਼ਵਾਸ ਨਹੀਂ ਹੋ ਰਿਹਾ। ਮੈਂ ਇਕ ਯੋਗੀ, ਇਕ ਵੈਦ..ਕਿਵੇਂ ਬਣ ਗਿਆ ਸੈਨਾਪਤੀ..... ? ਮੈਂ ਲੋਕਾਂ ਦੇ ਜ਼ਖਮਾਂ ਉੱਪਰ ਮੱਲ੍ਹਮਾਂ ਲਾਉਣ ਵਾਲਾ ਕਿਵੇਂ ਜੰਗ ਦੇ ਮੈਦਾਨ ਵਿਚ ਅੰਨ੍ਹੇਵਾਹ ਕਤਲੇਆਮ ਕਰਦਾ ਰਿਹਾ। ਕੀ ਹੋ ਜਾਂਦਾ ਹੈ ਮੈਨੂੰ ? ਕਿਥੋਂ ਆ ਜਾਂਦੀ ਹੈ ਮੇਰੇ ਅੰਦਰ ਏਨੀ ਨਿਰਦਈ ਸ਼ਕਤੀ ? ਨਿਰਦੋਸ਼ਾਂ ਉਪਰ ਤਲਵਾਰ ਚਲਾਉਣ ਸਮੇਂ ਉਹਨਾਂ ਪ੍ਰਤੀ ਏਨੀ ਘ੍ਰਿਣਾ ਕਿਥੋਂ ਪੈਦਾ ਹੋ ਜਾਂਦੀ ਹੈ ? ਕੀ ਗੁਰੂ ਜੀ ਪ੍ਰਤੀ ਵਫ਼ਾਦਾਰੀ ਹੀ ਇਹ ਸਭ ਕੁਝ ਕਰਵਾ ਰਹੀ ਹੈ ..?...

ਬੰਦਾ ਸਿੰਘ ਸਵੈ-ਚਿੰਤਨ ਵਿਚ ਇਸ ਤਰ੍ਹਾਂ ਅੰਤਰ-ਧਿਆਨ ਸੀ, ਜਿਵੇਂ ਉਸਦੀ ਸਮਾਧੀ ਲੱਗ ਗਈ ਹੋਵੇ। ਉਸਦੇ ਅੰਗ-ਰਖਿਅਕ ਇਕ ਵਿੱਥ ਉਪਰ ਪੂਰੇ ਸਤਰਕ ਹੋ ਕੇ ਚਾਰੋਂ ਪਾਸੇ ਨਿਗਰਾਨੀ ਰੱਖ ਰਹੇ ਸਨ।

.......ਜਿੱਥੇ ਵੀ ਫਤਿਹ ਹਾਸਲ ਹੋਈ, ਮੈਂ ਸਭ ਥਾਈਂ ਖਾਲਸਾ ਪੰਚਾਇਤਾਂ ਅਤੇ ਖਾਲਸਾ ਚੌਕੀਆਂ ਕਾਇਮ ਕਰ ਦਿੱਤੀਆਂ। ...ਪਰ ਸਭ ਕੁਝ ਫਿਰ ਹੱਥੋਂ ਚਲਿਆ ਗਿਆ। ਸਿੱਖ ਚਾਰ ਦਿਨ ਦੀ ਚਾਂਦਨੀ ਦਾ ਸੁੱਖ ਹੀ ਮਾਣ ਸਕੇ।

ਕਿਥੇ ਕੁਝ ਗਲਤ ਹੋ ਗਿਆ। ਮੁਗਲਾਂ ਵਾਂਗ ਅਸੀਂ ਆਪਣੀਆਂ ਜਿੱਤਾਂ ਨੂੰ ਚਿਰ-ਸਥਾਈ ਕਿਉਂ ਨਾ ਬਣਾ ਸਕੇ।....ਅਸੀਂ ਜੰਗ ਦੇ ਮੈਦਾਨ ਵਿਚ ਤਾਂ ਮੁਗਲਾਂ ਨੂੰ ਲੋਹੇ ਦੇ ਚਣੇ ਚਬਾਉਂਦੇ ਰਹੇ। ਪਰ ਫਤਿਹ ਹਾਸਲ ਕਰਕੇ ਰਾਜ ਭਾਗ ਚਲਾਉਣ ਵਿਚ ਮਾਰ ਖਾ ਗਏ ।ਸ਼ਾਇਦ ਅਸੀਂ ਅੱਗੇ ਹੋਰ ਅੱਗੇ ਵਧਦੇ ਗਏ, ਪਿੱਛੇ ਦਾ ਪ੍ਰਬੰਧ ਚੌੜ ਹੁੰਦਾ ਗਿਆ। ਕਰ ਵੀ ਕੀ ਸਕਦੇ ਸਾਂ। ਸੀਮਤ ਸਾਧਨ, ਗਿਣਤੀ ਦੀ ਫੌਜ, ਨਾ ਆਹਲਾ ਦਰਜੇ ਦੇ ਹਥਿਆਰ।......ਸੈਂਕੜਿਆਂ ਨੂੰ ਲੱਖਾਂ ਨਾਲ ਲੜਨਾ ਪਿਆ। ਜਿਥੋਂ ਚੱਲੇ ਸਾਂ ਫਿਰ ਉਥੇ ਆ ਗਏ। .......ਪਰ ਹੁਣ ਮੁਗਲਾਂ ਨੂੰ ਸਿੰਘਾਂ ਨਾਲ ਲੜਨਾ ਏਨਾ ਸੌਖਾ ਨਹੀਂ ਰਹੇਗਾ।.....ਮੈਂ ਕਿਸਾਨਾਂ ਵਿਚ, ਮੁਜ਼ਾਰਿਆਂ ਵਿਚ, ਕੰਮੀਆਂ ਵਿਚ, ਮੁਗਲਾਂ ਦੀ ਗੁਲਾਮੀ ਦੀਆਂ ਜੰਜੀਰਾਂ ਤੋੜਨ ਅਤੇ ਜੂਝ ਮਰਣ ਦਾ ਜਜ਼ਬਾ ਭਰ ਦਿੱਤਾ ਹੈ। ਹੁਣ ਲੋਕਾਂ ਵਿਚ ਏਨੀ ਸੋਝੀ ਆ ਗਈ ਹੈ, ਉਹ ਮੁਗਲਾਂ ਅਤੇ ਸਿੰਘਾਂ ਦੇ ਵਿਵਹਾਰ ਦਾ ਫ਼ਰਕ ਸਮਝਣ ਲੱਗੇ ਹਨ। ਮੁਗਲ ਸੈਨਾ ਜਿਧਰੋਂ ਦੀ ਲੰਘਦੀ ਹੈ, ਲੋਕਾਂ ਵਿਚ ਦਹਿਸ਼ਤ ਛਾ ਜਾਂਦੀ ਹੈ। ਉਹਨਾਂ ਨੂੰ ਆਪਣੀ ਜਾਨ ਅਤੇ ਮਾਲ-ਧਨ ਦਾ ਫ਼ਿਕਰ ਪੈ ਜਾਂਦਾ ਹੈ। ਖਾਲਸਾ ਦਲ ਜਦੋਂ ਵੀ ਕੂਚ ਕਰਦਾ

ਹੈ..ਪਿੰਡਾਂ-ਨਗਰਾਂ ਵਿਚੋਂ ਦੀ ਲੰਘਦਾ ਹੈ। ਲੋਕ ਅਣਖ ਨਾਲ ਜਿਉਣ ਦੀ ਲਾਲਸਾ ਨਾਲ ਭਰ ਜਾਂਦੇ ਹਨ।.......ਸਿੰਘਾਂ ਵਿਚ ਹੁਣ ਆਪਣਾ ਰਾਜ ਕਾਇਮ ਕਰਨ ਦੀ ਭੁੱਖ ਜਾਗ ਪਈ ਹੈ। ਉਹਨਾਂ ਨੇ ਸ਼ਾਹੀ-ਤਾਕਤ ਦਾ ਸੁਆਦ ਚੱਖ਼ ਲਿਆ ਹੈ। ਹੁਣ ਸਿੰਘ ਟਿਕ ਕੇ ਘਰਾਂ ਵਿਚ ਨਹੀਂ ਬੈਠਣਗੇ।......ਇਹੀ ਮੈਂ ਚਾਹੁੰਦਾ ਸਾਂ....ਹਰ ਖੇਤਰ ਦੇ ਗਭਰੂ ਜਾਗ ਉੱਠਣ....

ਬੰਦਾ ਸਿੰਘ ਦਰਿਆ ਦੇ ਵਹਿੰਦੇ ਪਾਣੀ ਵੱਲ ਲਗਾਤਾਰ ਵੇਖਣ ਲੱਗਾ। ਕਿਥੇ ਜਾਏਗਾ ਇਹ ਪਾਣੀ..? ਅਜੇ ਪਤਾ ਨਹੀਂ ਕਿੰਨੀਆਂ ਘਾਟੀਆਂ ਕਿੰਨੇ ਮੈਦਾਨ ਕਿੰਨੇ ਤਿੱਖੇ ਮੋੜ ਕੱਟਣੇ ਹਨ। ਇਸ ਵਹਿੰਦੇ ਪਾਣੀ ਵਾਂਗ ਮੇਰਾ ਵੀ ਕੋਈ ਪਤਾ ਨਹੀਂ, ਸਮੇਂ ਦੇ ਹਾਲਾਤ ਕਿਧਰ ਲੈ ਜਾਣ ?....

....ਮੈਂ ਥੱਕਿਆ ਤਾਂ ਨਹੀਂ ਹਾਂ । ਨਿਰਾਸ਼ ਵੀ ਨਹੀਂ ਹਾਂ। ਪਰ ਉਦਾਸ ਜ਼ਰੂਰ ਹਾਂ। ਏਨੀ ਘਾਲਣਾ, ਏਨੀਆਂ ਜਿੱਤਾਂ, ਏਨੇ ਸਿੰਘਾਂ ਦੀ ਕੁਰਬਾਨੀ, ਸਭ ਵਿਅਰਥ ਚਲਿਆ ਗਿਆ । ਕੀ ਇਹੀ ਜੀਵਨ ਹੈ ? ਅਜਿਹੇ ਜੀਵਨ ਤੋਂ ਕਿੰਨੀ ਵਾਰ ਦੁਖੀ ਹੋਇਆ ਹਾਂ, ਕਦੇ ਯੋਗੀ ਜਾਨਕੀ ਪ੍ਰਸ਼ਾਦ ਨੇ ਸੰਭਾਲ ਲਿਆ, ਕਦੇ ਮਰਾਠਿਆਂ ਦੇ ਦੇਸ਼ ਗੋਦਾਵਰੀ ਨਦੀ ਕੰਢੇ ਬੈਠੇ ਯੋਗੀ ਔਗੜ ਨਾਥ ਨੇ।......ਬੰਦਾ ਸਿੰਘ ਨੇ ਅੱਖਾਂ ਬੰਦ ਕਰ ਲਈਆਂ।......ਠੰਢੀ ਹਵਾ ਰੁਮਕਣ ਲੱਗ ਪਈ। ....ਹੱਥ ਜੁੜ ਗਏ......ਗੁਰੂ ਜੀ ਆਪ ਤਾਂ ਆਖਦੇ ਸਉ..ਅਸੀਂ ਸਦਾ ਅੰਗ ਸੰਗ ਰਹਾਂਗੇ। ਅੱਜ ਮੈਂ ਏਨਾ ਇਕੱਲਾ ਕਿਉਂ ਮਹਿਸੂਸ ਕਰ ਰਿਹਾ ਹਾਂ ? ਕਿਉਂ ਇਸ ਤਰ੍ਹਾਂ ਲੱਗ ਰਿਹਾ ਹੈ ਅਜੇ ਹੋਰ ਵੱਡੇ ਕਾਰਜ ਕਰਨ ਵਾਲੇ ਪਏ ਨੇ। ਇਹ ਜੀਵਨ ਕਿਉਂ ਅਰਥਹੀਣ ਜਾਪ ਰਿਹਾ ਹੈ ? ਮੁਗਲ ਜ਼ਾਲਮਾਂ ਨੂੰ ਸਜ਼ਾ ਦੇ ਦਿੱਤੀ ਹੈ। ਪਰ ਮੁਗਲ ਸਲਤਨਤ ਅਜੇ ਏਨੀ ਕਮਜ਼ੋਰ ਨਹੀਂ ਹੋਈ, ਉਹ ਮੁੱਠੀ ਭਰ ਖਾਲਸਾ ਫੌਜ ਦੇ ਸਾਹਮਣੇ ਆਪਣੇ ਘੁਟਨੇ ਟੇਕ ਦੇਵੇ। ਪਰ ਇਸ ਦਾ ਅਰਥ ਇਹ ਨਹੀਂ ਹੈ ਗੁਰੂ ਜੀ, ਅਸੀਂ ਭਾਣਾ ਮੰਨ ਕਰ ਬੈਠ ਰਹਾਂਗੇ। ਮੈਂ ਜਲਦੀ ਹੀ ਮਾਲਵਾ, ਮਾਝਾ ਅਤੇ ਦੁਆਬਾ ਵਿਚ ਵਸਦੇ ਸਿੱਖਾਂ ਦੇ ਨਾਮ ਹੁਕਮਨਾਮੇ ਭੇਜਾਂਗਾ। ਅਸੀਂ ਫਿਰ ਜੁੜਾਂਗੇ, ਗੁਰੂ ਜੀ। ਮੁਗਲਾਂ ਵਲੋਂ ਸਿੱਖਾਂ ਉੱਪਰ ਕੀਤੇ ਜ਼ੁਲਮ ਉਹਨਾਂ ਨੂੰ ਬਹੁਤ ਮਹਿੰਗੇ ਪੈਣਗੇ। ਅਜੇ ਅਸੀਂ ਪਹਾੜੀ ਰਾਜਿਆਂ ਨਾਲ ਵੀ ਲੇਖਾ-ਜੋਖਾ ਬਰਾਬਰ ਕਰਨਾ ਹੈ। ..ਕੱਲ੍ਹ ਹੀ ਮੇਰੇ ਸਿੰਘਾਂ ਨੇ ਖ਼ਬਰ ਦਿੱਤੀ ਹੈ: ਬਹਾਦਰ ਸ਼ਾਹ ਅਜੇ ਵੀ ਖ਼ਾਲਸਾ ਫੌਜ ਤੋਂ ਭੈ-ਭੀਤ ਹੋਇਆ ਲੋਹਗੜ੍ਹ ਲਾਗੇ ਹੀ ਡੇਰਾ ਜਮਾਈ ਬੈਠਾ ਹੈ। ਰਾਜੇ ਭੂਪ ਪ੍ਰਕਾਸ਼ ਨੂੰ ਕੈਦ ਕਰਕੇ ਜੱਥੇਦਾਰ ਗੁਲਾਬ ਸਿੰਘ ਨਾਲ ਹੀ ਦਿੱਲੀ ਭੇਜ ਦਿੱਤਾ ਹੈ। ਇਹ ਮੁਗਲ ਹਾਕਮ ਕੰਨਾਂ ਦੇ ਬੜੇ ਕੱਚੇ ਨੇ ਗੁਰੂ ਜੀ। ਹੁਣ ਇਹ ਰੱਸੀਆਂ ਨੂੰ ਵੀ ਸੱਪ ਸਮਝਦੇ ਨੇ। ਬਾਦਸ਼ਾਹ ਨੂੰ ਕੁਝ ਨਾ ਕੁਝ ਤਾਂ ਸੋਝੀ ਹੋ ਗਈ ਹੋਵੇਗੀ। ਗੁਰੂ ਦੇ ਸਿੰਘ ਕਿਸ ਮਿੱਟੀ ਦੇ ਬਣੇ ਹੋਏ ਨੇ। ਗੜ੍ਹਵਾਲ ਦੀਆਂ ਪਹਾੜੀਆਂ ਵਿਚੋਂ ਇਹਨਾਂ ਨੂੰ ਪਕੜਨਾ ਜਾਂ ਨਠਾਉਣਾ ਏਨਾ ਸੌਖਾ ਨਹੀਂ।....ਗੁਰੂ ਜੀ ਆਪਦੇ ਇਸ ਬੰਦੇ ਨੂੰ ਸ਼ਕਤੀ ਦਿਉ। ਮੈਂ ਸਿੰਘਾਂ ਨੂੰ ਆਪਦੇ ਨਾਲ ਜੋੜ ਸਕਾਂ। ਮੈਂ ਪਹਾੜੀ ਰਾਜਿਆਂ ਵਲੋਂ ਆਪ ਨਾਲ ਕੀਤੇ ਵਿਸ਼ਵਾਸ ਘਾਤ ਦੀ ਸਜ਼ਾ ਦੇਣ ਯੋਗ ਹੋਵਾਂ। ਆਪ ਦਾ ਆਸਰਾ ਲੈ ਕਰ ਮੈਂ ਪੰਜਾਬ ਦੇਸ਼ ਅੰਦਰ ਵਸਦੇ ਸਿੰਘਾਂ ਦੇ ਨਾਮ ਸੰਦੇਸ਼ ਭੇਜਾਂਗਾ। ਆਪ ਦੇ ਸਿੰਘ ਆਪਣਾ ਥਕੇਵਾਂ ਲਾਹ ਰਹੇ ਹਨ। ਉਹ ਆਰਾਮ ਕਰ ਰਹੇ ਹਨ। ਅਸੀਂ ਉਠਕੇ ਫਿਰ ਮੁਗਲਾਂ ਨੂੰ ਮੈਦਾਨ-ਏ-ਜੰਗ ਵਿਚ ਵਿਚ ਲਲਕਾਰ ਦੇਵਾਂਗੇ। ਅਸ਼ੀਰਵਾਦ ਦੇਵੋ ਗੁਰੂ ਜੀ....। ਬੰਦਾ ਸਿੰਘ ਦੇ ਹੱਥ ਫਿਰ ਜੁੜ ਗਏ। ਅੱਖਾਂ ਬੰਦ ਹੋ ਗਈਆਂ ਕਿੰਨੀ ਹੀ ਦੇਰ ਉਹ ਇਸ ਅਵਸਥਾ ਵਿਚ ਮੌਨ ਬੈਠਾ ਰਿਹਾ। ਫਿਰ ਫੁਸਫੁਸਾਇਆ-' ਲੱਖ ਸ਼ੁਕਰਾਨਾ ਕੀ ਜੈ, ਜਿੰਦ ਨਰੋਈ ਹੈ .....'

* * *

26 ਦਸੰਬਰ 1710*

ਠੰਢ ਆਪਣੇ ਪੂਰੇ ਜੋਬਨ ਵਿਚ ਸੀ। ਬੰਦਾ ਸਿੰਘ ਇਸ ਵੇਲੇ ਕੀਰਤਪੁਰ ਵਿਚ ਸੀ। ਉਸਨੇ ਸਿੱਖ ਸੰਗਤਾਂ ਦੇ ਨਾਂ ਹੁਕਮਨਾਮੇ ਜਾਰੀ ਕੀਤੇ। ਪੰਜਾਬ ਦੇਸ਼ ਤੋਂ ਬਾਹਰ ਉੱਤਰ ਪ੍ਰਦੇਸ਼ ਤੱਕ ਸੰਗਤਾਂ ਨੂੰ ਹੁਕਮਨਾਮੇ ਦੇ ਕੇ ਸਿੰਘ ਰਵਾਨਾ ਕੀਤੇ। ਸਿੰਘ ਹਰਕਾਰੇ ਪਵਿੱਤਰ ਸ਼ੈਅ ਵਾਂਗ ਇਹਨਾਂ ਨੂੰ ਸੰਭਾਲ ਕੇ ਲੈ ਤੁਰੇ। ਜਿਸ ਪਿੰਡ ਦੇ ਲੋਕ ਅਨਪੜ੍ਹ ਸਨ, ਉਹਨਾਂ ਨੂੰ ਇਕ ਸਾਂਝੀ ਥਾਂ ਇਕੱਠਾ ਕਰਕੇ ਪੜ੍ਹਕੇ ਸੁਣਾਏ ਗਏ। ਸਭ ਤੋਂ ਪਹਿਲਾਂ ਸਿੰਘ ਸੰਗਤ ਨੂੰ ਖਾਲਸਾ ਰਾਜ ਦੀ ਮੋਹਰ ਦਿਖਾਉਂਦਾ। ਇਸਨੂੰ ਪੜ੍ਹਦਾ :

ੴ ਫਤੇਹ ਦਰਸ਼ਨ — ਦੇਗੋ ਤੇਗੋ ਫਤਿਹ ਨੁਸ਼ਰਤ-ਬੇ-ਦਰੰਗ<br>ਯਾਫ਼ਤ ਅਜ ਨਾਨਕ ਗੁਰੂ ਗੋਬਿੰਦ ਸਿੰਘ

ਸਿਰੀ ਸੱਚੇ ਸਾਹਿਬ ਜੀ ਕਾ ਹੁਕਮ ਹੈ ਸਰਬਤ ਖਾਲਸਾ ਜਉਨ ਪੁਰ ਕਾ ਗੁਰੂ ਰੱਖੇਗਾ ਗੁਰੂ ਗੁਰੂ ਜਪਣਾ ਜਨਮੁ ਸਵਰੈਗਾ ਤੁਸੀਂ ਸਿਰੀ ਅਕਾਲ ਪੁਰਖ ਜੀ ਕਾ ਖਾਲਸਾ ਹੋ ਪੰਜ ਹਥਿਆਰ ਬਨਿ ਕੈ ਹੁਕਮ ਦੇਖਦਿਆਂ ਦਰਸਨਿ ਆਵਣਾ ਖਾਲਸੇ ਦੀ ਰਹਤ ਰਹਣਾ ਭੰਗ ਤਮਾਕੂ ਹਫੀਮ ਪੋਸਤੁ ਦਾਰੂ ਅਮਲੁ ਕੋਈ ਨਹੀਂ ਖਾਣਾ ਮਾਸੁ ਮਛਲੀ ਪਿਆਜੁ ਨਾਹੀ ਖਾਣਾ ਚੋਰੀ ਜਾਰੀ ਨਾਹੀ ਕਰਣੀ ਅਸਾਂ ਸਤਜੁਗ ਵਰਤਾਇਆ ਹੈ ਆਪ ਵਿਚਿ ਪਿਆਰ ਕਰਣਾ ਮੇਰਾ ਹੁਕਮੁ ਹੈ ਜੋ ਖਾਲਸੇ ਦੀ ਰਹਤ ਰਹੇਗਾ ਤਿਸ ਕੀ ਗੁਰੂ ਬਹੁੜੀ ਕਰੇਗਾ॥ ਮਿਤੀ ਪੋਹੋ 12 ਸੰਮਤ ਪਹਿਲਾ ੧ ਸਤਰਾ ੧੦**

ਜਿਵੇਂ ਜਿਵੇਂ ਹੁਕਮਨਾਮੇ ਦੀਆਂ ਨਕਲਾਂ ਸਿੱਖ ਸੰਗਤਾਂ ਨੂੰ ਮਿਲਦੀਆਂ ਗਈਆਂ ਉਹ ਹਥਿਆਰਬੰਦ ਹੋ ਕੇ ਕੀਰਤਪੁਰ ਵੱਲ ਚੱਲ ਪਈਆਂ। ਹੱਥਾਂ ਵਿਚ ਘਰੇਲੂ ਦੇਸੀ ਹਥਿਆਰ। ਬੋਝਿਆਂ ਅਤੇ ਪੋਟਲੀਆਂ ਵਿਚ ਰਾਹ ਦਾ ਰਾਸ਼ਨ। ਜੌਂ, ਛੋਲੇ, ਮੱਕੀ, ਬਾਜਰਾ ਜੋ ਮਿਲਿਆ ਭੱਠੀਆਂ ਤੋਂ ਭੁੰਨਾ ਲਿਆ। ਸਿੱਖ ਗੁਰਬਾਣੀ ਦੇ ਸ਼ਬਦ ਗਾਉਂਦੇ ਧਰਮ-ਯੁੱਧ ਵਿਚ ਹਿੱਸਾ ਪਾਉਣ ਤੁਰ ਪਏ।

* * *

ਬੰਦਾ ਸਿੰਘ ਦੀ ਉਦਾਸੀ ਉੱਡ ਗਈ। ਸਿੱਖਾਂ ਦੇ ਆਉਂਦੇ ਜੱਥਿਆਂ ਦੇ ਜੈਕਾਰੇ ਸੁਣਕੇ ਉਹ ਫਿਰ ਚੜ੍ਹਦੀ ਕਲਾ ਵਿਚ ਹੋ ਗਿਆ। ਸੋਚਿਆ ਮੁਗਲਾਂ ਨੂੰ ਫਿਰ ਹੱਥ ਪਾਉਣ ਤੋਂ ਪਹਿਲਾਂ ਪਹਾੜੀ ਰਾਜਿਆਂ ਦੀ ਗੱਦਾਰੀ ਲਈ ਸਬਕ ਸਿਖਾਉਣ ਦਾ ਵੇਲਾ ਆ ਗਿਆ ਹੈ। ਗੁਰੂ ਨੂੰ ਅਨੰਦਪੁਰ ਛੱਡਣ ਲਈ ਕਹਿਲੂਰ ਦੇ ਰਾਜੇ ਭੀਮ ਚੰਦ ਨੇ ਮਜ਼ਬੂਰ ਕੀਤਾ ਸੀ। ਇਹਨਾਂ ਗੱਦਾਰਾਂ ਦੀ ਵਜ੍ਹਾ ਨਾਲ ਹੀ ਗੁਰੂ ਦੇ ਦੋ ਛੋਟੇ ਪੁੱਤਰ ਪਕੜੇ ਗਏ ਤੇ ਵੱਡੇ ਦੋਵੇਂ ਚਮਕੌਰ ਦੀ ਜੰਗ ਵਿਚ ਸ਼ਹੀਦ ਹੋ ਗਏ। ਅਗਲੀ ਕਾਰਵਾਈ ਕਰਨ ਲਈ ਬੰਦਾ ਸਿੰਘ ਬੜੀ ਤੀਬਰਤਾ ਨਾਲ ਜੱਥੇਦਾਰਾਂ ਨੂੰ ਉਡੀਕਣ ਲੱਗਾ। ਉਹ ਹੈਰਾਨ ਸੀ ਜੇ ਨਵੇਂ ਸਿੱਖ ਗੱਭਰੂ ਉਸਦੇ ਬੁਲਾਵੇ ਉਪਰ ਪੁੱਜ ਰਹੇ ਹਨ ਤਾਂ ਖਾਲਸਾ ਕੌਮ ਪ੍ਰਤੀ ਵਫ਼ਾਦਾਰ, ਮੋਹਰੀ ਕਿਉਂ ਨਹੀਂ ਆ ਰਹੇ । ਉਹਨਾਂ ਨੂੰ ਤਾਂ ਸਭਨਾਂ ਤੋਂ ਪਹਿਲਾਂ ਆ ਜਾਣਾ ਚਾਹੀਦਾ ਸੀ।

ਬੰਦਾ ਸਿੰਘ ਨੂੰ ਬਹੁਤੀ ਉਡੀਕ ਨਹੀਂ ਕਰਨੀ ਪਈ। ਪਹਿਲਾਂ ਬਾਜ਼ ਸਿੰਘ ਪੁੱਜਿਆ, ਫਿਰ ਬਿਨੋਦ ਸਿੰਘ ਅਤੇ ਕਾਹਨ ਸਿੰਘ ਪਿਉ ਪੁੱਤਰ ਪੁੱਜ ਗਏ। ਅਗਲੇ ਦਿਨ ਰਾਮ ਸਿੰਘ ਅਤੇ ਗੁਰਬਖ਼ਸ਼ ਸਿੰਘ ਨੇ ਆ ਫਤਿਹ ਗਜਾਈ।

---

* 12 ਪੋਹ ਬਿਕ੍ਰਮੀ 1767

** ਜੌਨਪੁਰ (ਉੱਤਰ ਪ੍ਰਦੇਸ਼) ਦੀ ਸੰਗਤ ਨੂੰ ਭੇਜਿਆ ਹੁਕਮਨਾਮਾ

ਤੁਰੰਤ ਜੱਥੇਦਾਰਾਂ ਨਾਲ ਸਲਾਹ ਕੀਤੀ । ਫਿਰ ਤੋਂ ਜੁੜੇ ਸਿੰਘਾਂ ਦੀਆਂ ਰੌਣਕਾਂ ਵੇਖਕੇ ਸਾਰੇ ਸਹਿਮਤ ਹੋ ਗਏ। ਭੀਮ ਚੰਦ ਨੂੰ ਸਜ਼ਾ ਦੇਣੀ ਬਣਦੀ ਸੀ। ਬੰਦਾ ਸਿੰਘ ਨੇ ਕੁਝ ਸਿੰਘ ਖਾਲਸਾ ਫੌਜ ਦੇ ਦੂਤ ਬਣਾਕੇ ਕਹਿਲੂਰ ਰਵਾਨਾ ਕਰ ਦਿੱਤੇ:

'ਗੁਰੂ ਦੇ ਸੇਵਕ ਬੰਦਾ ਸਿੰਘ ਦਾ ਹੁਕਮ ਹੈ, ਭੀਮ ਚੰਦ ਖਾਲਸੇ ਦੀ ਸ਼ਰਨ ਵਿਚ ਆ ਜਾਵੇ, ਨਹੀਂ ਤਾਂ ਸਿੱਟੇ ਭੁਗਤਣ ਲਈ ਤਿਆਰ ਰਹੇ।'

ਸਿੰਘ ਤੋਰ ਕੇ ਬੰਦਾ ਸਿੰਘ ਨੇ ਜੱਥੇਦਾਰਾਂ ਨੂੰ ਕਿਹਾ ਉਹ ਨਵੇਂ ਆਏ ਗੱਭਰੂਆਂ ਨੂੰ ਹਥਿਆਰ ਚਲਾਉਣ ਦੀ ਸਿੱਖਿਆ ਦੇਣ ਅਤੇ ਪਹਾੜੀ ਸੈਨਾ ਨਾਲ ਜੰਗ ਕਰਨ ਦੀ ਤਿਆਰੀ ਰੱਖਣ।

ਹਥਿਆਰ ਸਿੱਖਣ ਦੀ ਮੁਹਾਰਤ ਹਾਸਲ ਕਰਦੇ ਗੱਭਰੂਆਂ ਦੇ ਟੋਲਿਆਂ ਵਿਚ ਭਾਰੀ ਜੋਸ਼ ਅਤੇ ਉਤਸ਼ਾਹ ਵੇਖ ਕੇ ਬੰਦਾ ਸਿੰਘ ਨੇ ਆਪਣੇ ਮਨ ਵਿਚ ਹੀ ਕਿਹਾ–' ਬਹਾਦਰ ਸ਼ਾਹ ਪਹਿਲਾਂ ਪਹਾੜੀ ਰਾਜਿਆਂ ਨੂੰ ਉਹਨਾਂ ਦੀ ਔਕਾਤ ਦਿਖਲਾ ਦੇਵਾਂ, ਫਿਰ ਤੈਨੂੰ ਵੀ ਦੱਸਾਂਗਾ, ਇਕ ਬਾਦਸ਼ਾਹ ਅਤੇ ਇਕ ਪਾਤਸ਼ਾਹ ਦੀ ਫੌਜ ਵਿਚ ਕੀ ਫ਼ਰਕ ਹੁੰਦਾ ਹੈ।'

-----0-----

ਬਹਾਦਰ ਸ਼ਾਹ ਕਾਫ਼ੀ ਪਰੇਸ਼ਾਨ ਅਤੇ ਖਿੱਝਿਆ ਹੋਇਆ ਸੀ, ਬੰਦਾ ਸਿੰਘ ਦੇ ਮੁਖਲਿਸਗੜ੍ਹ (ਲੋਹਗੜ੍ਹ) ਕਿਲ੍ਹੇ ਵਿਚੋਂ ਫਰਾਰ ਹੋ ਜਾਣ ਦਾ ਸੱਚ, ਉਸਦਾ ਸਭ ਸੁੱਖ, ਚੈਨ, ਆਰਾਮ ਭੰਗ ਕਰੀ ਜਾ ਰਿਹਾ ਸੀ। ਉਸਨੂੰ ਮਹਿਸੂਸ ਹੋ ਰਿਹਾ ਸੀ: ਕਾਫ਼ਰ ਸਿੱਖ ਪਹਾੜਾਂ ਵਿਚ ਛੁਪੇ ਉਸਦਾ ਮੂੰਹ ਚਿੜਾ ਰਹੇ ਹਨ। ਗੁੱਸੇ ਵਿਚ ਆਕੇ ਉਸਨੇ ਫ਼ੁਰਮਾਨ ਜਾਰੀ ਕਰ ਦਿੱਤਾ:

'ਜਿੱਥੇ ਵੀ ਨਾਨਕ ਪੂਜ ਮਿਲਦੇ ਹਨ ਕਤਲ ਕਰ ਦਿੱਤੇ ਜਾਣ।'

ਫ਼ੁਰਮਾਨ ਉੱਪਰ ਅਮਲ ਸ਼ੁਰੂ ਹੋਇਆ ਹੀ ਸੀ, ਸ਼ਾਹੀ ਹਰਕਾਰੇ ਨਵਾਂ ਫ਼ੁਰਮਾਨ ਲੈ ਕੇ ਪਹੁੰਚ ਗਏ।

-ਨਾਨਕ ਪੂਜਾਂ ਨੂੰ ਕੁਝ ਨਾ ਕਿਹਾ ਜਾਏ। ਬੰਦੀ ਬਣਾਏ ਸਿੱਖ ਫੌਰਨ ਰਿਹਾ ਕਰ ਦਿੱਤੇ ਜਾਣ।' ਕੋਤਵਾਲ ਸਿਪਾਹੀ ਦੁਖੀ ਹੋ ਗਏ। ਜਿਨ੍ਹਾਂ ਸਿੱਖਾਂ ਨੂੰ ਧੂ-ਘੜੀਸ ਕੇ ਕਤਲਗਾਹ ਵੱਲ ਲੈ ਕੇ ਜਾਂਦੇ ਸਨ ਉਹਨਾਂ ਨੂੰ ਬਾਇਜ਼ਤ ਛੱਡਣਾ ਪਿਆ।

ਸੈਨਾਪਤੀ ਅਤੇ ਫੌਜਦਾਰ ਸਭ ਹੈਰਾਨ ਸਨ। ਆਪਸ ਵਿਚ ਗੁਫ਼ਤਗੂ ਕਰਦੇ:

-ਸ਼ਹਿਨਸ਼ਾਹ ਦਾ ਜ਼ਿਹਨੀ ਤਵਾਜ਼ਨ ਹਿੱਲ ਗਿਆ ਮਾਲੂਮ ਹੁੰਦਾ ਹੈ।'

-ਮੈਂ ਜਹਾਂਪਨਾਹ ਨੂੰ ਖ਼ੇਮੇ ਅੰਦਰ ਰਾਤ ਭਰ ਚੱਕਰ ਕਟਦਿਆਂ ਵੇਖਿਆ ਹੈ।' ਦੂਸਰਾ ਆਖਦਾ'

-ਉਹ ਖ਼ੁਦ ਨਾਲ ਹੀ ਕੋਈ ਗੱਲਾਂ ਕਰਦਾ ਰਹਿੰਦਾ ਹੈ। ' ਤੀਸਰਾ ਬੋਲਦਾ

ਅਜਿਹੀਆਂ ਗੱਲਾਂ ਸਿਪਾਹੀਆਂ ਤੱਕ ਵੀ ਜਾ ਪੁੱਜੀਆਂ । ਹਰ ਕੋਈ ਬਾਦਸ਼ਾਹ ਦੇ ਸਾਹਮਣੇ ਜਾਣ ਤੋਂ ਕੰਨੀ ਕਤਰਾਉਂਦਾ ।

ਸੱਚ ਹੀ ਹਿੰਦ ਦੇ ਸ਼ਹਿਨਸ਼ਾਹ ਨੂੰ ਕੁਝ ਸਮਝ ਨਹੀਂ ਸੀ ਪੈ ਰਿਹਾ। ਏਨਾ ਸ਼ਾਹੀ ਤਾਮ-ਝਾਮ, ਲਾਮ-ਲਸ਼ਕਰ, ਹਾਥੀ ਘੋੜੇ ਊਠ, ਗੱਡੇ, ਤੋਪਾਂ। ਵਾਪਸ ਦਿੱਲੀ ਮੁੜ ਜਾਵਾਂ ਜਾਂ ਪੰਜਾਬ ਵੱਲ ਕੂਚ ਕਰਾਂ। ਲਾਹੌਰ ਤੱਕ ਜਾਵਾਂ। ਮੁਖਲਿਸਗੜ੍ਹ ਫਤਿਹ ਕਰ ਲਿਆ ਹੈ। ਸਭ ਤਹਿਸ ਨਹਿਸ ਕਰ ਦਿੱਤਾ। ਜ਼ਮੀਨ ਖੋਦ ਉਥੋਂ ਜੋ ਹਾਸਲ ਹੋਣਾ ਸੀ ਕਰ ਲਿਆ। ਹੁਣ ਏਥੇ ਡੇਰਾ ਜਮਾਈ ਬੈਠੇ ਕੀ ਕਰ ਰਹੇ ਆਂ। ਮੁਨੀਅਮ ਖ਼ਾਨ ਵੀ ਜਦ ਦਾ ਖੜ੍ਹਾ ਹੋ ਕੇ ਗਿਆ ਹੈ, ਆਪਣੇ ਖ਼ੇਮੇ ਵਿਚੋਂ ਬਾਹਰ ਨਹੀਂ ਨਿਕਲਿਆ। ਕੀ ਵਜ੍ਹਾ ਹੈ ? ਮੇਰੇ ਤੱਕ ਸਾਰੀਆਂ ਖ਼ਬਰਾਂ ਕਿਉਂ ਨਹੀਂ ਪੁੱਜ ਰਹੀਆਂ ? ਅਜਿਹਾ ਸੋਚਦਿਆਂ ਬਾਦਸ਼ਾਹ ਨੂੰ ਰਾਤ ਰਾਤ ਭਰ ਨੀਂਦ ਨਾ ਆਉਂਦੀ।

ਮੁਨੀਅਮ ਖ਼ਾਨ ਬਾਦਸ਼ਾਹ ਤੋਂ ਵੀ ਵਧੇਰੇ ਦੁਖੀ ਸੀ। ਬਾਦਸ਼ਾਹ ਕੋਲੋਂ ਬੇਇਜ਼ਤ ਹੋ ਕੇ ਉਹ ਏਨਾ ਟੁੱਟ ਗਿਆ, ਬੀਮਾਰ ਪੈ ਗਿਆ। ਏਨਾ ਅਪਮਾਨ, ਏਨੀ ਸ਼ਰਮਿੰਦਗੀ, ਉਸਨੇ ਆਪਣੇ ਜੀਵਨ ਵਿਚ ਕਦੇ ਵੀ ਨਹੀਂ ਸੀ ਮਹਿਸੂਸ ਕੀਤੀ। ਉਸਨੂੰ ਆਪਣੇ-ਆਪ ਤੋਂ ਭਰੋਸਾ ਉਠ ਗਿਆ। ਅਜਿਹੇ ਮਾਨਸਿਕ ਤਣਾਅ ਵਿਚ ਉਸ ਨੂੰ ਕੰਨਾਂ ਤੋਂ ਸੁਣਨੋਂ ਹਟ ਗਿਆ। ਅੱਖਾਂ ਦੀ ਨਿਗਾਹ ਘਟ ਗਈ । ਬੁਖਾਰ ਰਹਿਣ ਲੱਗਾ। ਸ਼ਾਹੀ ਹਕੀਮ ਦੀਆਂ ਅਣਥੱਕ ਕੋਸ਼ਿਸ਼ਾਂ ਦੇ ਬਾਵਜੂਦ ਮਰਜ਼ ਵਧਦੀ ਗਈ। ਪੂਰਾ ਸਰੀਰ ਹੀ ਬੇਹਰਕਤ ਹੁੰਦਾ ਚਲਿਆ ਗਿਆ। ਹਕੀਮਾਂ ਨੂੰ ਸਮਝ ਨਹੀਂ ਸੀ ਆ ਰਹੀ। ਕੋਈ ਲਾਗ ਦੀ ਬੀਮਾਰੀ ਦਸਦਾ ਸੀ, ਕੋਈ ਅਸਾਧ ਚਮੜੀ ਰੋਗ ਦਸਦਾ ਸੀ। ਕੋਈ ਸਮਝਦਾ ਸੀ ਵਜ਼ੀਰ-ਏ-ਆਲਾ ਨੂੰ ਵੱਡਾ ਮਾਨਸਿਕ ਧੱਕਾ ਲੱਗਿਆ ਹੈ। ਮੁਨੀਅਮ ਖ਼ਾਨ ਤਾਂ

ਪਹਿਲਾਂ ਹੀ ਘੋਰ-ਨਿਰਾਸ਼ਾ ਵਿਚ ਸੀ। ਉਸਦੀ ਬਹਾਦਰੀ, ਉਸਦਾ ਰੁਤਬਾ, ਉਸਦੀ ਵਫ਼ਾਦਾਰੀ, ਸਭ ਮਿੱਟੀ ਵਿਚ ਮਿਲ ਗਏ ਸਨ।

ਜਦ ਸ਼ਹਿਨਸ਼ਾਹ ਦੇ ਨਿੱਜੀ ਹਰਕਾਰਿਆਂ ਨੇ ਮੁਨੀਅਮ ਖ਼ਾਨ ਦੀ ਤਰਯੋਗ ਹਾਲਤ ਦਾ ਬਾਦਸ਼ਾਹ ਪਾਸ ਜ਼ਿਕਰ ਕੀਤਾ ਤਾਂ ਬਾਦਸ਼ਾਹ ਨੇ ਉਸਨੂੰ ਖ਼ਿਲਤਾਂ ਅਤੇ ਤੋਹਫ਼ੇ ਭੇਜਕੇ ਰਾਜ਼ੀ ਕਰਨਾ ਚਾਹਿਆ ਪਰ ਹੁਣ ਬਹੁਤ ਦੇਰ ਹੋ ਚੁੱਕੀ ਸੀ। ਮੁਨੀਅਮ ਖ਼ਾਨ ਦੀ ਤਾਂ ਜਿਉਂਦੇ ਰਹਿਣ ਦੀ ਇੱਛਾ ਹੀ ਮਰ ਗਈ ਸੀ।

ਬਾਦਸ਼ਾਹ ਭਾਵੇਂ ਬੀਮਾਰ ਨਹੀਂ ਸੀ ਪਿਆ। ਪਰ ਉਸਦੀ ਅੰਦਰੂਨੀ ਹਾਲਤ ਆਪਣੇ ਵਜ਼ੀਰ ਨਾਲੋਂ ਵੀ ਬਦਤਰ ਸੀ। ਉਹ ਸੋਚਦਾ ਸੀ, ਗੁਰੂ ਗੋਬਿੰਦ ਸਿੰਘ ਨਾਲ ਮੇਰੇ ਸਬੰਧ ਦੋਸਤੀ ਅਤੇ ਸ਼ਰਧਾ ਵਾਲੇ ਸਨ। ਗੁਰੂ ਦਰਵੇਸ਼ ਸੀ। ਦਿੱਲੀ ਦਾ ਤਖ਼ਤ ਹਾਸਲ ਕਰਨ ਲਈ ਗੁਰੂ ਨੇ ਉਸਦੀ ਮਦਦ ਕੀਤੀ ਸੀ। ਅਸੀਂ ਵੀ ਦੋਸਤੀ ਨਿਭਾਈ । ਜਦ ਇਲਮ ਹੋਇਆ ਗੁਰੂ ਮਰਾਠਾ ਦੇਸ਼ ਵਿਚ ਜ਼ਖ਼ਮੀ ਹੋ ਗਿਆ ਹੈ। ਅਸੀਂ ਫੌਰਨ ਸ਼ਾਹੀ ਹਕੀਮ ਇਲਾਜ ਲਈ ਭੇਜਿਆ। ਪਰ ਹੁਣ ਇਹ ਸਭ ਕੀ ਹੋ ਰਿਹਾ ਹੈ ? ਇਹ ਕੌਣ ਕਾਫ਼ਰ ਬੰਦਾ ਹੈ, ਇਸ ਨੇ ਮੇਰਾ ਸਾਰਾ ਅਮਨ-ਚੈਨ ਖੋਹਕੇ ਗੁਰੂ ਵੱਲ ਮੇਰੀਆਂ ਭਾਵਨਾਵਾਂ ਨੂੰ ਚੋਟ ਪਹੁੰਚਾਈ ਹੈ। ਇਹ ਬਾਗ਼ੀ ਬੰਦਾ ਔਰ ਉਸਦੇ ਕਾਫ਼ਰ ਟੋਲੇ ਨਗਰ ਕਸਬੇ ਤਬਾਹ ਕਰ ਰਹੇ ਹਨ। ਮੁਸਲਮਾਨਾਂ ਦਾ ਘਾਣ ਕਰ ਰਹੇ ਹਨ। ਅਸੀਂ ਤਾਂ ਰਾਜਪੂਤਾਨੇ ਦੇਸ਼ ਵੱਲ ਨਾ ਜਾ ਕੇ ਏਸ ਕਾਫ਼ਰ ਬੰਦੇ ਦੀ ਬਗ਼ਾਵਤ ਨੂੰ ਦਬਾਉਣ ਏਧਰ ਚੱਲ ਪਏ। ਪੂਰੇ ਹਿੰਦ ਦੀ ਸੈਨਾ ਲਗਾ ਦਿੱਤੀ। ਪਰ ਇਹ ਕਾਫ਼ਰ ਫਿਰ ਵੀ ਸਾਡੀ ਪਕੜ ਤੋਂ ਬਾਹਰ ਹੋ ਗਿਆ। ਇਕ ਬਾਦਸ਼ਾਹ ਕੀ ਕਰੇ, ਉਹ ਆਪਣੀ ਹਕੂਮਤ ਵਿਰੁੱਧ ਕਿਸੇ ਨੂੰ ਬਗਾਵਤ ਕਰਨ ਦੀ ਰਿਆਇਤ ਕਿਵੇਂ ਦੇ ਸਕਦਾ ਹੈ ? ਆਪਣੀ ਰਿਆਇਆ ਨੂੰ ਕਿਸੇ ਦੇ ਜ਼ੁਲਮ ਦਾ ਸ਼ਿਕਾਰ ਹੋਣ ਨੂੰ ਕਿਵੇਂ ਬਰਦਾਸ਼ਤ ਕਰ ਸਕਦਾ ਹੈ ? ਏਸ ਕਾਫ਼ਰ ਬਾਗ਼ੀ ਬੰਦੇ ਨੇ ਸ਼ਾਹੀ ਸੈਨਾ ਦੇ ਫੌਜਦਾਰ, ਸੂਬੇਦਾਰ, ਮਨਸਬਦਾਰ ਕਤਲ ਕੀਤੇ ਨੇ, ਉਹਨਾਂ ਦੇ ਇਲਾਕਿਆਂ ਉਪਰ ਕਬਜ਼ਾ ਕੀਤਾ ਹੈ। ਹਵੇਲੀਆਂ ਨਗਰਾਂ ਨੂੰ ਅੱਗਾਂ ਲਾ ਕੇ ਸਾੜਿਆ ਹੈ। ਅਜਿਹੇ ਕਾਫ਼ਰ ਨੂੰ ਅਸੀਂ ਕਿਵੇਂ ਖ਼ਿਮਾ ਕਰ ਸਕਦੇ ਹਾਂ।........ਬਾਦਸ਼ਾਹ ਦੇ ਜ਼ਿਹਨ ਵਿਚ ਇਹ ਖ਼ਿਆਲ ਘੁੰਮਦੇ ਰਹਿੰਦੇ ਤੇ ਉਹ ਬੇਚੈਨ ਹੋਇਆ ਆਪਣੇ ਖ਼ੈਮੇ ਅੰਦਰ ਚੱਕਰ ਕਟਦਾ ਰਹਿੰਦਾ।

......ਕਦੇ ਸੋਚਣ ਲਗਦਾ ਇਹ ਸ਼ਖ਼ਸ ਜ਼ਰੂਰ ਕਾਲਾ ਇਲਮ ਜਾਣਦਾ ਹੋਏਗਾ। ਇਹ ਦੈਂਤ ਰਾਖ਼ਸ਼ ਸ਼ਾਹੀ ਸੈਨਾ ਦੇ ਸਿਪਾਹੀਆਂ ਤੋਂ ਕਿਥੇ ਕਾਬੂ ਆ ਸਕਦਾ ਹੈ। ਅਸੀਂ ਖਵਾਹਿਸ਼ ਰਖਦੇ ਸੀ, ਕਾਫ਼ਰਾਂ ਦੀ ਬਗਾਵਤ ਦਾ ਅੰਤ ਦਾਬੜ ਦੇ ਮੁਕਾਮ ਉਪਰ ਹੀ ਕਰ ਦੇਵਾਂਗੇ। ਪਰ ਬਾਜ਼ ਤਾਂ ਪਿੰਜਰੇ ਵਿਚ ਆਉਣ ਤੋਂ ਪਹਿਲਾਂ ਹੀ ਉੱਡ ਗਿਆ। ਹੁਣ ਸਭ ਫਜ਼ੂਲ ਹੈ।.......ਹੁਣ ਇਹਨਾਂ ਕਾਫ਼ਰਾਂ ਨਾਲ ਲੰਮੀ ਜੰਗ ਲੜਨੀ ਪੈ ਸਕਦੀ ਹੈ। ਇਹਨਾਂ ਦਾ ਪਿੱਛਾ ਕਰਨਾ ਹੀ ਛੱਡ ਦਈਏ। ...ਅਸੀਂ ਵਾਪਸ ਦਿੱਲੀ ਮੁੜਾਂਗੇ.. ਪਰ ਲਾਹੌਰ ਵੀ ਤਾਂ ਏਥੋਂ ਬਹੁਤੀ ਦੂਰੀ ਨਹੀਂ।...

ਬਹਾਦਰ ਸ਼ਾਹ ਨੂੰ ਕੁਝ ਸਮਝ ਨਹੀਂ ਸੀ ਪੈਂਦਾ ਕੀ ਕਰੇ। ਉਸ ਲਈ ਬੰਦਾ ਸਿੰਘ ਦਾ ਫਰਾਰ ਹੋ ਜਾਣਾ ਬਹੁਤ ਵੱਡਾ ਸਦਮਾ ਸੀ। ਉਹ ਦਿਲ ਹੀ ਛੱਡ ਬੈਠਾ।

ਉਸ ਵੇਲੇ ਬਾਦਸ਼ਾਹ ਨੂੰ ਬਿਲਕੁਲ ਜਾਣਕਾਰੀ ਨਹੀਂ ਸੀ। ਸ਼ਾਹੀ ਸੈਨਾ ਵੀ ਦਿਲ ਛੱਡੀ ਬੈਠੀ ਸੀ।

* * *

ਸੋਮਨਦੀ ਦੇ ਕੰਢੇ ਡੇਰੇ ਜਮਾਇਆਂ ਮਾਘ ਦਾ ਮਹੀਨਾ ਵੀ ਲੰਘ ਚੱਲਿਆ। ਠੰਢ ਕੁਝ ਘਟਣ ਲੱਗੀ ਸੀ। ਬਸੰਤ ਰੁੱਤ ਆਉਣ ਕਾਰਨ ਹਰ ਪਾਸੇ ਵਣ-ਤ੍ਰਿਣ, ਫਲ-ਫੁੱਲਣ ਲੱਗਾ। ਜਿਨ੍ਹਾਂ ਕਿਸਾਨਾਂ ਨੇ ਜੰਗ ਦੀ ਪਰਵਾਹ ਨਾ ਕਰਦਿਆਂ ਆਪਣੇ ਖੇਤਾਂ ਵਿਚ ਕਣਕ ਦਾ ਛੱਟਾ ਦੇ ਦਿੱਤਾ ਸੀ। ਹੁਣ ਕਣਕਾਂ ਦੋ ਦੋ ਗਿੱਠਾਂ ਹੋਈਆਂ ਵੇਖਕੇ ਉਹ ਜੰਗ ਦਾ ਸੰਤਾਪ ਭੁਲਣ ਲੱਗੇ। ਪਰ ਅਗਲੇ ਦਿਨ ਹੀ ਸੈਨਾ ਦੇ ਘੋੜੇ ਉਸਨੂੰ ਚਰ ਜਾਂਦੇ। ਇਸ ਤੋਂ ਵੀ ਬਦਤਰ ਛਾਉਣੀਆਂ ਪਾਈ ਬੈਠੇ ਸ਼ਾਹੀ ਸੈਨਾ ਕਾਰਨ ਆਸ ਪਾਸ ਦੇ ਪਿੰਡਾਂ ਦੇ ਵਸਨੀਕ ਸਹਿਮ ਵਿਚ ਜਿਉਂ ਰਹੇ ਸਨ।

ਏਨਾ ਲੰਮਾ ਸਮਾਂ ਮੁਗਲ ਸੈਨਾ ਨੇ ਇਕੋ ਥਾਂ ਬੈਠਿਆਂ, ਪਿੰਡਾਂ ਦੇ ਖੇਤ ਉਜਾੜ ਦਿੱਤੇ ਸਨ। ਘੋੜੇ ਹਾਥੀਆਂ, ਊਠਾਂ ਨੇ ਰੁੱਖਾਂ ਦੇ ਪੱਤੇ ਤੱਕ ਨਹੀਂ ਛੱਡੇ । ਨਾ ਹੀ ਪਿੰਡਾਂ ਵਿਚ ਕੋਈ ਭੇਡ, ਬੱਕਰੀ ਜਾਂ ਗਊ ਬਚੀ ਸੀ। ਪੜਾਅ ਤੋਂ ਦੁਰਾਡੇ ਕੋਈ ਖੇਤ ਮੁਗਲਾਂ ਦੀਆਂ ਨਿਗਾਹਾਂ ਤੋਂ ਓਹਲੇ ਮੌਲਿਆ ਵੀ ਤਾਂ ਇਕ ਦੂਸਰੇ ਦੀਆਂ ਮੁਖਬਰੀਆਂ ਕਾਰਨ ਉਹ ਵੀ ਕਿਸੇ ਦਿਨ ਚੜ੍ਹਦੇ ਵੇਲੇ ਹੀ ਪੂਰਾ ਦਾ ਪੂਰਾ ਚਰਿਆ ਹੁੰਦਾ।

ਜੰਗ ਦੌਰਾਨ ਮਾਰੇ ਗਏ ਸਿੱਖ ਅਤੇ ਮੁਗਲ ਸੈਨਾ ਦੇ ਸਿਪਾਹੀਆਂ ਦੀਆਂ ਲਾਸ਼ਾਂ ਦਾ ਮੰਜ਼ਰ ਸਭ ਤੋਂ ਭਿਆਨਕ ਅਤੇ ਹਿਰਦੇ ਵੇਧਕ ਸੀ। ਮੋਰਚਿਆਂ ਖਾਈਆਂ, ਖਾਲਿਆਂ ਵਿਚ ਲਾਸ਼ਾਂ ਰੁਲ ਰਹੀਆਂ ਸਨ। ਉਹਨਾਂ ਨੂੰ ਸਾੜਨ ਜਾਂ ਦਬਾਉਣ ਦਾ ਸਮਾਂ ਹੀ ਕਿਸੇ ਕੋਲ ਨਹੀਂ ਸੀ। ਲਗਾਤਾਰ ਪੈਂਦੇ ਰਹੇ ਮੀਹਾਂ ਕਾਰਨ ਬਹੁਤੀਆਂ ਲਾਸ਼ਾਂ ਫੁੱਲ ਗਈਆਂ ਸਨ। ਚੁਫੇਰੇ ਤਿੱਖੀ ਬਦਬੂ ਫੈਲੀ ਹੋਈ ਸੀ। ਸਿਪਾਹੀ ਜਿਹੜੇ ਜਿਉਂਦੇ ਸਨ, ਖਤਰਨਾਕ ਬੀਮਾਰੀਆਂ ਦੇ ਸ਼ਿਕਾਰ ਹੋ ਰਹੇ ਸਨ। ਫੌਜੀ ਤੰਬੂਆਂ ਅਤੇ ਕਿਲ੍ਹੇ ਦੇ ਆਸ ਪਾਸ ਗਿਰਝਾਂ, ਕੁੱਤੇ, ਗਿੱਦੜ ਬਿਨਾਂ ਕਿਸੇ ਦੇ ਡਰ-ਭੈਅ ਚੱਕਰ ਕੱਟਦੇ ਰਹਿੰਦੇ ਸਨ। ਰਾਤ ਵੇਲੇ ਗਿੱਦੜ ਹੁਆਂਕਦੇ ਸਨ ਅਤੇ ਕੁੱਤੇ ਲੰਮੇ ਕੀਰਨੇ ਪਾ ਕੇ ਰੌਂਦੇ ਸਨ।

ਪਿੰਡਾਂ ਦੀਆਂ ਔਰਤਾਂ ਡਰਦੀਆਂ ਚੱਕੀ ਨਹੀਂ ਸਨ ਪੀਂਹਦੀਆਂ । ਜਦ ਵੀ ਮੁਗਲ ਸੈਨਾ ਦੇ ਸਿਪਾਹੀਆਂ ਨੂੰ ਚੱਕੀ-ਝੋਈ ਦੀ ਆਵਾਜ਼ ਸੁਣਦੀ ਉਹ ਆਉਂਦੇ ਘਰਾਂ ਵਿਚੋਂ ਪੀਠਾ ਪਿਠਾਇਆ ਆਟਾ ਧੱਕੇ ਨਾਲ ਚੁੱਕ ਲਿਜਾਂਦੇ। ਹੁਣ ਘਰਾਂ ਦੀਆਂ ਔਰਤਾਂ ਕਣਕ ਨੂੰ ਉੱਖਲੀਆਂ ਵਿਚ ਕੁੱਟ ਲੈਂਦੀਆਂ । ਰੋਟੀਆਂ ਦੀ ਥਾਂ ਲੋਕ ਦਲੀਆ ਰਿੰਨ ਕੇ ਖਾਣ ਲੱਗ ਪਏ ਸਨ।

ਪਿੰਡਾਂ ਵਿਚ ਸਾਂਝੀਆਂ ਥਾਵਾਂ ਉਪਰ ਹੁਣ ਰੌਣਕਾਂ ਨਹੀਂ ਸਨ ਜੁੜਦੀਆਂ। ਪਿੰਡਾਂ ਵਿਚ ਜੇ ਕੋਈ ਸਿੱਖਾਂ ਦਾ ਹਮਦਰਦ ਮਿਲ ਜਾਂਦਾ ਤਾਂ ਉਸਨੂੰ ਕਤਲ ਕਰ ਦਿੱਤਾ ਜਾਂਦਾ ਜਾਂ ਕੈਦੀ ਬਣਾ ਲਿਆ ਜਾਂਦਾ। ਮੁਟਿਆਰਾਂ ਅਤੇ ਮੂੰਹ-ਮੱਥੇ ਲਗਦੀਆਂ ਔਰਤਾਂ ਖੂਹਾਂ ਟੋਭਿਆਂ ਉਪਰ ਪਾਣੀ ਭਰਨ ਨਹੀਂ ਸਨ ਜਾਂਦੀਆਂ । ਉਹ ਖੇਤਾਂ ਵਿਚ ਜਾਣੋਂ ਵੀ ਡਰਦੀਆਂ ਸਨ। ਫਿਰ ਵੀ ਮੁਗਲ ਸਿਪਾਹੀ ਜ਼ੋਰ ਜਬਰਦਤੀ ਨਾਲ ਘਰਾਂ ਅੰਦਰ ਜਾ ਵੜਦੇ। ਹਰ ਰੋਜ਼ ਹੀ ਔਰਤਾਂ ਹਵਸ ਦਾ ਸ਼ਿਕਾਰ ਹੁੰਦੀਆਂ। ਲੋਕ ਨਾ ਇਹ ਸਹਿ ਸਕਦੇ ਸਨ ਨਾ ਹੀ ਵਿਰੋਧ ਕਰ ਸਕਦੇ ਸਨ। ਬੇਬਸ ਹੋਏ ਤਿਲਮਲਾਉਂਦੇ ਰਹਿੰਦੇ।

* * *

ਬਹਾਦਰ ਸ਼ਾਹ ਤ੍ਰਕਾਲਾਂ ਵੇਲੇ ਨਸ਼ੇ ਵਿਚ ਸੀ। ਨਸ਼ੇ ਦੀ ਹਾਲਤ ਵਿਚ ਉਹ ਹੋਰ ਵੀ ਪਰੇਸ਼ਾਨ ਹੋ ਜਾਂਦਾ ਸੀ। ਅਜਿਹੀ ਹਾਲਤ ਵਿਚ ਉਹ ਪੁੱਠੇ-ਸਿੱਧੇ ਫੁਰਮਾਨ ਜਾਰੀ ਕਰਨ ਲਗਦਾ। ਆਪਣੇ ਖ਼ੈਮੇ ਵਿਚ ਇਕ ਹੱਥ 'ਚ ਸ਼ਰਾਬ ਦਾ ਪਿਆਲਾ ਫੜੀ ਉਹ ਬੇਚੈਨੀ ਵਿਚ ਚੱਕਰ ਕੱਟ ਰਿਹਾ ਸੀ। ਜਦੋਂ ਉਹਦੇ ਅੰਗ ਰਖਿਅਕ ਸਲੀਮ ਖ਼ਾਂ ਨੇ ਖ਼ਿਮਾ ਮੰਗਦਿਆਂ ਅੰਦਰ ਆਉਣ ਦੀ ਇਜਾਜ਼ਤ ਮੰਗੀ।

–ਇਜਾਜ਼ਤ ਹੈ।' ਬਾਦਸ਼ਾਹ ਦੇ ਬੋਲਾਂ ਵਿਚ ਖਿਝ ਸੀ।

–ਜਹਾਂਪਨਾਹ, ਵਜ਼ੀਰ ਖਾਨ ਏ ਖ਼ਾਨਾ ਮੁਨੀਅਮ ਖ਼ਾਨ ਅੱਲਾਹ ਨੂੰ ਪਿਆਰੇ ਹੋ ਗਏ ਨੇ।'

ਬਾਦਸ਼ਾਹ ਦੇ ਹੱਥੋਂ ਸ਼ਰਾਬ ਦਾ ਪਿਆਲਾ ਡਿੱਗ ਪਿਆ। ਆਪਣੇ ਖ਼ੈਮੇ ਦੀ ਬੱਲੀ ਪਕੜ ਕੇ ਉਸਨੇ ਸਹਾਰਾ ਲਿਆ। ਹੌਲੀ ਹੌਲੀ ਆਪਣੇ ਬਿਸਤਰ ਵੱਲ ਵਧਿਆ।

–ਅੱਲਾਹ! ਇਹ ਕੈਸਾ ਇਮਤਿਹਾਨ ਲੈ ਰਿਹਾ ਹੈਂ? ਮੇਰਾ ਸਭ ਤੋਂ ਵਫ਼ਾਦਾਰ ਬਹਾਦਰ ਸੈਨਾਪਤੀ ਮੇਰਾ ਸਭ ਤੋਂ ਭਰੋਸੇਮੰਦ ਵਜ਼ੀਰ ਇਸ ਜਹਾਨ ਉਪਰ ਨਹੀਂ ਰਿਹਾ। ਇਹ ਸਹੀ ਹੈ, ਉਸ ਕੋਲੋਂ ਹੁਕਮ ਅਦੂਲੀ ਹੋਈ। ਪਰ ਕਦੇ ਵੀ ਅਸੀਂ ਉਸਨੂੰ ਏਡੀ ਵੱਡੀ ਸਜ਼ਾ ਨਹੀਂ ਸਾਂ ਦੇਣਾ ਚਾਹੁੰਦੇ। ਸੋਚਦਿਆਂ ਸ਼ਹਿਨਸ਼ਾਹ ਦਾ ਦਿਲ ਘਬਰਾਉਣ ਲੱਗਾ। ਛਾਤੀ ਵਿਚ ਤਿੱਖਾ ਦਰਦ ਉਠਿਆ। ਗਲੇ ਵਿਚੋਂ ਭਿਆਨਕ ਆਵਾਜ਼ ਨਿਕਲੀ....ਕੋਈ ਹੈ.....?'

ਝੱਟ ਪਹਿਰੇਦਾਰ ਦੌੜੇ ਆਏ। ਸਲੀਮ ਖਾਂ ਅੰਦਰ ਆਇਆ। ਇਕ ਪਹਿਰੇਦਾਰ ਸ਼ਾਹੀ ਹਕੀਮ ਵੱਲ ਦੌੜਾਇਆ। ਪਲਾਂ ਵਿਚ ਹੀ ਸ਼ਹਿਨਸ਼ਾਹ ਦੇ ਪੁੱਤਰ ਵੀ ਖ਼ੈਮੇ ਅੰਦਰ ਆ ਗਏ।

ਸਾਰੇ ਸਹਿਮੇ ਖੜ੍ਹੇ ਸਨ।

ਕੁਝ ਸਮੇਂ ਬਾਅਦ ਬਹਾਦਰ ਸ਼ਾਹ ਸਹਿਜ ਹਾਲਤ ਵਿਚ ਆਉਣ ਲੱਗਾ। ਫਿਰ ਹੌਲੀ ਜਿਹੀ ਬੋਲਿਆ:' ਇਹ ਜਗ੍ਹਾ ਨਹਿਸ਼ ਹੋ ਗਈ ਹੈ। ਦਿਨ ਰਾਤ ਗਿੱਦੜ–ਕੁੱਤੇ ਰੋਂਦੇ ਹਨ। ਅਸੀਂ ਫੌਰਨ ਰੋਪੜ ਵੱਲ ਕੂਚ ਕਰਾਂਗੇ। ਤਿਆਰੀ ਕਰੋ।'

–ਆਪ ਸਿਹਤਯਾਬ ਹੋ ਜਾਓ ਜਹਾਂਪਨਾਹ ਫਿਰ......।' ਸ਼ਾਹੀ ਹਕੀਮ ਨੇ ਕਹਿਣਾ ਚਾਹਿਆ।

–ਅਸੀਂ ਠੀਕ ਹਾਂ। ਹਮੀਦਉਦੀਨ ਖ਼ਾਨ ਨੂੰ ਹੁਕਮ ਹੈ ਉਹ ਪਹਾੜਾਂ ਜੰਗਲਾਂ ਵਿਚ ਕਾਫ਼ਰ ਬੰਦਾ ਸਿੰਘ ਦੀ ਤਲਾਸ਼ ਲਈ ਫੌਰਨ ਰਵਾਨਾ ਹੋ ਜਾਏ।' ਬਾਦਸ਼ਾਹ ਨੇ ਕਿਹਾ।

ਉਸੇ ਸਮੇਂ ਇਕ ਸ਼ਾਹੀ ਸੂਹੀਏ ਨੇ ਆਕੇ ਖ਼ਬਰ ਦਿੱਤੀ–' ਕਾਫ਼ਰ ਗੁਰੂ ਔਰ ਨਾਨਕ ਪੂਜ ਕਹਿਲੂਰ ਪਾਸ ਜਮ੍ਹਾਂ ਹੋ ਰਹੇ ਹਨ।'

ਬਾਦਸ਼ਾਹ ਨੇ ਜ਼ੋਰ ਦੇ ਕੇ ਕਿਹਾ–'ਛਾਉਣੀਆਂ ਪੁੱਟ ਲਈਆਂ ਜਾਣ।'

-----0-----

ਕਹਿਲੂਰ ਰਿਆਸਤ ਦਾ ਰਾਜਾ ਭੀਮ ਚੰਦ ਇਹਨਾਂ ਦਿਨਾਂ ਵਿਚ ਬੀਮਾਰ ਸੀ। ਉਸਨੂੰ ਵਹਿਮ ਹੋ ਗਿਆ ਸੀ। ਉਸਨੇ ਸਾਰੀ ਉਮਰ ਗੁਰੂ ਗੋਬਿੰਦ ਸਿੰਘ ਨਾਲ ਗੱਦਾਰੀ ਕੀਤੀ ਹੈ। ਸੰਧੀਆਂ ਕਰਕੇ ਤੋੜੀਆਂ ਹਨ, ਵਾਅਦਿਆਂ ਤੋਂ ਮੁਕਰਿਆ ਹੈ ਤਾਂ ਹੀ ਉਸਨੂੰ ਬੀਮਾਰੀਆਂ ਨੇ ਘੇਰਿਆ ਹੋਇਆ ਹੈ। ਤਨ ਦੀ ਬੀਮਾਰੀ ਨਾਲੋਂ ਭੀਮ ਚੰਦ ਮਨ ਦੀ ਬੀਮਾਰੀ ਨਾਲ ਵਧੇਰੇ ਪੀੜਤ ਸੀ। ਉਸਨੇ ਰਾਜ ਭਾਗ ਦੀਆਂ ਸਾਰੀਆਂ ਜ਼ਿੰਮੇਵਾਰੀਆਂ ਆਪਣੇ ਪੁੱਤਰ ਅਜਮੇਰ ਚੰਦ ਨੂੰ ਸੌਂਪ ਰੱਖੀਆਂ ਸਨ। ਅਜਮੇਰ ਚੰਦ ਸਮਝਦਾ ਸੀ, ਉਸਦੇ ਪਿਤਾ ਦੀ ਇਸ ਹਾਲਤ ਦੇ ਜ਼ਿੰਮੇਵਾਰ ਗੁਰੂ ਜਾਂ ਉਸਦੇ ਸ਼ਰਧਾਲੂ ਸਿੱਖ ਹਨ। ਇਸ ਲਈ ਉਹ ਸਿੱਖਾਂ ਨਾਲ ਘ੍ਰਿਣਾ ਅਤੇ ਈਰਖ਼ਾ ਆਪਣੇ ਪਿਤਾ ਨਾਲੋਂ ਵੀ ਵਧੇਰੇ ਕਰਦਾ ਸੀ ਅਤੇ ਆਪਣੀ ਤਾਕਤ ਦਿਖਾਉਣ ਲਈ ਕਿਸੇ ਮੌਕੇ ਦੀ ਤਲਾਸ਼ ਵਿਚ ਸੀ।

ਇਹ ਮੌਕਾ ਉਸਨੂੰ ਜਲਦੀ ਮਿਲ ਗਿਆ। ਬੰਦਾ ਸਿੰਘ ਵਲੋਂ ਭੇਜੇ ਗਏ ਹਰਕਾਰਿਆਂ ਰਾਹੀਂ ਦਿੱਤੀ ਚੁਣੌਤੀ ਨੇ ਉਸ ਅੰਦਰ ਅੱਗ ਬਾਲ ਦਿੱਤੀ। ਆਪਣੇ ਦਰਬਾਰੀਆਂ ਨਾਲ ਸਲਾਹ ਕਰਦਿਆਂ ਉਸਨੇ ਨਫ਼ਰਤ ਨਾਲ ਕਿਹਾ:

–ਇਹ ਬੰਦਾ ਸਿੰਘ ਕਿਆ ਚੀਜ਼ ਹੈ ? ਆਪਣੇ ਆਪ ਨੂੰ ਬਹਾਦਰ ਅਖਵਾਉਂਦਾ ਹੈ। ਲੋਹਗੜ੍ਹ ਸੇ ਭੁੱਖਾ ਮਰਦਾ ਕਾਇਰਾਂ ਵਾਂਗ ਏਧਰ ਨੱਠ ਆਇਆ ਹੈ। ਇਹ ਕੀ ਲੜੇਗਾ ਪਹਾੜੀ ਫੌਜਾਂ ਨਾਲ ? ਕਿਲ੍ਹੇ ਅੰਦਰ ਹਥਿਆਰ ਅਤੇ ਹੋਰ ਜ਼ਰੂਰੀ ਖਾਣ ਦੇ ਪਦਾਰਥ ਜਮ੍ਹਾਂ ਕਰੋ। ਆਪਣੇ ਦੂਤ ਹੇਠਾਂ ਮੈਦਾਨ ਵੱਲ ਭੇਜੋ। ਆਪਣੇ ਹਮਦਰਦ ਬੁਲਵਾਓ । ਦੇਖ ਹੀ ਲਈਏ, ਸਿੱਖ ਕਿਤਨੇ ਪਾਣੀ 'ਚ ਨੇ।'

ਅਜਮੇਰ ਚੰਦ ਆਪ ਵੀ ਸਿੰਘਾਂ ਨਾਲ ਦੋ–ਹੱਥ ਕਰਨ ਲਈ ਤਿਆਰੀ ਕਰਨ ਲੱਗਾ। ਬੰਦਾ ਸਿੰਘ ਦਾ ਸੰਦੇਸ਼ ਲੈ ਕੇ ਆਏ ਸਿੰਘਾਂ ਨੂੰ ਉਸਨੇ ਬੇਇਜ਼ਤ ਕਰਕੇ ਮੋੜ ਦਿੱਤਾ।

ਆਪਣੇ ਹਰਕਾਰਿਆਂ ਦੀ ਗੱਲ ਸੁਣਕੇ ਬੰਦਾ ਸਿੰਘ ਦੇ ਚਿਹਰੇ ਉਪਰ ਵਿਅੰਗ ਭਰੀ ਮੁਸਕਾਣ ਫੈਲ ਗਈ। ਉਸਨੇ ਤੁਰੰਤ ਫੈਸਲਾ ਕਰ ਲਿਆ। ਆਪਣੇ ਜੱਥੇਦਾਰਾਂ ਨੂੰ ਬੁਲਾਇਆ। ਰਾਇ ਕੀਤੀ –' ਸਿੰਘ ਸਾਹਿਬ ਇਸਤੋਂ ਪਹਿਲਾਂ ਪਹਾੜੀ ਰਾਜੇ ਨੂੰ ਮੈਦਾਨਾਂ ਵਲੋਂ ਮੁਸਲਮਾਨ ਚੌਧਰੀ ਅਤੇ ਜ਼ਿਮੀਂਦਾਰ ਆਪਣੀ ਇਮਦਾਦ ਭੇਜ ਦੇਣ। ਕੁਝ ਕਰਨਾ ਹੋਏਗਾ।'

ਅਗਲੇ ਦਿਨ ਹੀ ਸਿੰਘਾਂ ਨੇ ਕਹਿਲੂਰ ਉਪਰ ਚੜ੍ਹਾਈ ਕਰ ਦਿੱਤੀ।

ਇਸ ਵੇਲੇ ਰਾਜਾ ਅਜਮੇਰ ਚੰਦ ਆਪਣੇ ਸ਼ਾਹੀ ਦਰਬਾਰ ਵਿਚ, ਪਹਾੜਾਂ ਵਿਚੋਂ ਸਿੰਘਾਂ ਦਾ ਨਾਮੋ–ਨਿਸ਼ਾਨ ਮਿਟਾਉਣ ਦੇ ਦਮਗੱਜੇ ਮਾਰ ਰਿਹਾ ਸੀ। ਫੌਜੀ ਹਰਕਾਰਿਆਂ ਨੇ ਆ ਕੇ ਭਰੇ ਦਰਬਾਰ ਵਿਚ ਸੂਚਨਾ ਦਿੱਤੀ–' ਸਰਕਾਰ, ਬੰਦਾ ਸਿੰਘ ਬਹਾਦਰ ਨੇ ਸਿੰਘਾਂ ਨਾਲ ਰਿਆਸਤ ਉੱਪਰ ਚੜ੍ਹਾਈ ਕਰ ਦਿੱਤੀ ਹੈ ਤੇ ਉਹ ਕਿਲ੍ਹੇ ਵੱਲ ਵਧ ਰਹੇ ਹਨ।'

–ਉਸ ਕਾਇਰ ਨੂੰ ਬਹਾਦਰ ਨਾ ਕਹੋ।' ਅਜਮੇਰ ਚੰਦ ਨੇ ਤ੍ਰਿਸਕਾਰ ਨਾਲ ਕਿਹਾ।–' ਅਸੀਂ ਜਾਣਦੇ ਹਾਂ, ਉਹ ਲੋਹਗੜ੍ਹ ਕਿਲ੍ਹੇ ਵਿਚੋਂ ਕਿਵੇਂ ਚੋਰਾਂ ਵਾਂਗ ਰਾਤ ਦੇ ਹਨੇਰੇ ਵਿਚ ਦੌੜਿਆ ਹੈ। ਆਪਣੀ ਪਹਾੜੀ ਸੈਨਾ ਅੱਗੇ ਉਹ ਟਿਕ ਨਹੀਂ ਪਾਏਗਾ। '

–ਮਾਫ਼ ਕਰਨਾ ਹਜ਼ੂਰ, ਬੰਦਾ ਸਿੰਘ ਬਾਰੇ ਬੜੀਆਂ ਅਫਵਾਹਾਂ ਫੈਲੀਆਂ ਹੋਈਆਂ ਨੇ। ਉਸਨੇ ਜਿੰਨ ਭੂਤ ਆਪਣੇ ਵੱਸ ਵਿਚ ਕਰ ਰੱਖੇ ਨੇ। ਲੜਾਈ ਸਮੇਂ ਉਸਦੇ ਜਿੰਨ ਭੂਤ ਹੀ ਲੜਦੇ ਨੇ। ਵੈਰੀ

ਸੈਨਾ ਨੂੰ ਬੰਦਾ ਸਿੰਘ ਹਰ ਪਾਸੇ ਦਿਸਦਾ ਹੈ। ਉਹ ਰੂਪ ਵਟਾ ਲੈਂਦਾ ਹੈ। ਸਰਕਾਰ ਜੀ।' ਇਕ ਦਰਬਾਰੀ ਜਦ ਇਹ ਦੱਸ ਰਿਹਾ ਤਾਂ ਉਸਦੇ ਚਿਹਰੇ ਉਪਰ ਡਰ ਦਾ ਪ੍ਰਭਾਵ ਸਾਫ਼ ਦਿੱਸਦਾ ਸੀ।

–ਸਭ ਬਕਵਾਸ ਹੈ।' ਦਰਬਾਰੀ ਦੀ ਗੱਲ ਸੁਣਦਿਆਂ ਹੀ ਅਜਮੇਰ ਚੰਦ ਘ੍ਰਿਣਾ ਨਾਲ ਹੱਸਿਆ–' ਹੁਣ ਅਸੀਂ ਵੇਖਾਂਗੇ ਉਹ ਕਿੰਨੇ ਰੂਪ ਵਟਾਉਂਦਾ ਹੈ। ' ਫਿਰ ਉਸਨੇ ਹੁਕਮ ਦਿੱਤਾ:

–ਤੁਰੰਤ ਕਿਲ੍ਹੇ ਅੰਦਰ ਸੰਦੇਸ਼ ਭੇਜਿਆ ਜਾਏ। ਸੈਨਾ ਤਿਆਰ ਰਹੇ ਅਤੇ ਕਿਲ੍ਹੇ ਅੰਦਰੋਂ ਬਾਹਰ ਨਿਕਲਕੇ ਨੇੜੇ ਆ ਰਹੇ ਸਿੱਖੜਿਆਂ ਨੂੰ ਖਦੇੜ ਦੇਵੇ।' ਨਾਲ ਹੀ ਉਸਨੇ ਹੰਕਾਰ ਵਿਚ ਕਿਹਾ:

–ਇਹ ਬੰਦਾ ਸਿੰਘ ਪਿੰਡਾਂ –ਗਰਾਵਾਂ ਦੇ ਜੱਟ ਬੂਟ ਸਿਪਾਹੀ ਭਰਤੀ ਕਰਕੇ ਲੈ ਆਇਆ ਹੈ, ਇਹਨਾਂ ਨੇ ਸਾਡੀਆਂ ਤੇਗਾਂ ਅੱਗੇ ਇਕ ਪਲ ਨਹੀਂ ਠਹਿਰਨਾ।'

ਕੁਝ ਚਾਤਰ ਦਰਬਾਰੀਆਂ ਨੇ ਰਾਜਾ ਅਜਮੇਰ ਚੰਦ ਨੂੰ ਸਲਾਹ ਦਿੱਤੀ–' ਇਹ ਸਿੱਖੜੇ ਜਿੱਤਣੇ ਏਨੇ ਸੌਖੇ ਨਹੀਂ। ਇਹਨਾਂ ਨੂੰ ਛਲ–ਕਪਟ ਨਾਲ ਮਾਰਨਾ ਪਏਗਾ।'

ਅੰਦਰੋਂ ਤਾਂ ਅਜਮੇਰ ਚੰਦ ਵੀ ਡਰਦਾ ਸੀ। ਉਹਨਾਂ ਰਾਇ ਬਣਾਈ–ਅਸੀਂ ਆਪਣੇ ਸਭ ਤੋਂ ਸ਼ਕਤੀਸ਼ਾਲੀ ਪੰਜ ਪਹਿਲਵਾਨ ਬੰਦਾ ਸਿੰਘ ਦੇ ਪੰਜ ਸਿੰਘਾਂ ਨਾਲ ਕੁਸ਼ਤੀ ਲੜਾਨ ਦੀ ਤਜਵੀਜ਼ ਰੱਖੀਏ। ਅਗਰ ਬੰਦਾ ਸਿੰਘ ਦੇ ਸਿੰਘ ਹਾਰ ਗਏ ਤਾਂ ਬੰਦਾ ਸਿੰਘ ਤਹਿ ਕੀਤੀ ਸ਼ਰਤ ਪੂਰੀ ਕਰੇਗਾ। ਜੇ ਪਹਾੜੀ ਪਹਿਲਵਾਨ ਹਾਰ ਗਏ ਤਾਂ ਕਹਿਲੂਰ ਰਿਆਸਤ ਬੰਦਾ ਸਿੰਘ ਦੀ ਸ਼ਰਨ ਵਿਚ ਆ ਜਾਵੇਗੀ।'

ਪੱਕੀ ਰਾਇ ਬਣਾਕੇ ਉਹਨਾਂ ਨੇ ਆਪਣਾ ਏਲਚੀ ਪੂਰਾ ਸਮਝਾ ਕੇ ਬੰਦਾ ਸਿੰਘ ਵੱਲ ਭੇਜ ਦਿੱਤਾ।

* * *

ਕਿਸੇ ਚੰਗੀ ਖ਼ਬਰ ਦੀ ਉਡੀਕ ਵਿਚ ਅਜਮੇਰ ਚੰਦ ਨੇ ਆਪਣੇ ਦਰਬਾਰੀਆਂ ਲਈ ਸ਼ਾਹੀ ਭੋਜ ਦਾ ਪ੍ਰਬੰਧ ਕੀਤਾ। ਸਾਰੇ ਖੁਸ਼ੀ ਭਰੇ ਰੌਂਅ ਵਿਚ ਸਨ, ਜਦ ਦੁਪਹਿਰਾਂ ਬਾਅਦ ਏਲਚੀ ਨੇ ਆ ਕੇ ਮੰਦਭਾਗੀ ਖ਼ਬਰ ਸੁਣਾਈ–' ਪਹਾੜੀ ਸੈਨਾ ਅਤੇ ਸਿੱਖ ਆਹਮੋ–ਸਾਹਮਣੇ ਲੜ ਰਹੇ ਨੇ।'

–ਆਪਣੀ ਤਜਵੀਜ਼ ਦਾ ਕੀ ਬਣਿਆ ? ' ਅਜਮੇਰ ਚੰਦ ਨੇ ਮੱਥੇ ਉਪਰ ਤਿਉੜੀਆਂ ਪਾਉਂਦਿਆਂ ਪੁੱਛਿਆ।

–ਸਰਕਾਰ ਬੰਦਾ ਸਿੰਘ ਨੇ ਤਜਵੀਜ਼ ਪ੍ਰਵਾਨ ਕਰ ਲਈ ਸੀ।' ਏਲਚੀ ਸੁਸਤ ਜਿਹਾ ਬੋਲਿਆ।

–ਫਿਰ ਆਹਮੋ ਸਾਹਮਣੇ ਦੀ ਲੜਾਈ ਦਾ ਕੀ ਅਰਥ ਹੋਇਆ ? ਬੰਦਾ ਸਿੰਘ ਵਾਅਦੇ ਤੋਂ ਮੁੱਕਰ ਗਿਆ ? ' ਅਜਮੇਰ ਚੰਦ ਦੀਆਂ ਅੱਖਾਂ ਲਾਲ ਹੋ ਗਈਆਂ।

–ਨਹੀਂ ਸਰਕਾਰ। ਬੰਦਾ ਸਿੰਘ ਨੇ ਵੀ ਪੰਜ ਸਿੱਖ ਮੁਕਾਬਲੇ ਲਈ ਤਿਆਰ ਕਰ ਲਏ।'

–ਫਿਰ ? '

–ਇਕ ਸਿੱਖੜਾ ਕੋਈ ਬਾਘੜ ਸਿੰਘ ਹੈ ਸੀ। ਉਸਨੇ ਕਿਹਾ–ਮੈਂ ਅਕੇਲਾ ਹੀ ਲੜਾਂਗਾ। ਮੇਰੇ ਗੁਰੂ ਨੇ ਕਿਹਾ ਹੈ–ਸਵਾ ਲਾਖ ਸੇ ਏਕ ਲੜਾਊਂ। ਯੇਹ ਤਾਂ ਪੰਜ ਚੂਹੇ ਨੇ। ਉਸਨੇ ਪਹਿਲਾਂ ਇਕ ਮੱਲ ਦਾ ਪੰਜਾ ਮਰੋੜਿਆ, ਉਸਦੀਆਂ ਹੱਡੀਆਂ ਜੜਕ ਗਈਆਂ । ਫਿਰ ਚਾਰ ਮੱਲ ਇਕ ਸਾਥ ਬਾਘੜ ਬਿੱਲੇ ਉੱਪਰ ਝੜਪ ਪਏ। ਚਾਰੋਂ ਚਿੱਤ ਹੋ ਗਏ ਤੇ ਮੈਦਾਨ ਛੱਡ ਗਏ। ਬੰਦਾ ਸਿੰਘ ਨੇ ਕਿਹਾ–ਸ਼ਰਤ ਮੁਤਾਬਕ ਰਾਜਾ ਅਜਮੇਰ ਚੰਦ ਖਾਲਸੇ ਦੀ ਸ਼ਰਨ ਵਿਚ ਆਏ। ਇਹ ਸੁਣਕੇ ਗੁੱਸੇ ਵਿਚ ਪਹਾੜੀ ਸੈਨਾ ਖਾਲਸਾ ਫੌਜ ਉਪਰ ਟੁੱਟ ਪਈ।'

-ਬਹੁਤ ਸਹੀ ਕਦਮ ਹੈ। ਸਾਡੇ ਪਾਸ ਸੈਨਾ ਵੀ ਵਧੇਰੇ ਹੈ। ਹਥਿਆਰ ਵੀ ਵਧੀਆਂ ਨੇ। ਦੇਵੀ ਮਾਂ ਔਰ ਭੋਲੇ ਨਾਥ ਦੀ ਕਿਰਪਾ ਨਾਲ ਜਿੱਤ ਪਹਾੜੀ ਸੈਨਾ ਦੀ ਹੋਵੇਗੀ। ' ਅਜਮੇਰ ਚੰਦ ਨੇ ਘੁਮੰਡ ਨਾਲ ਕਿਹਾ। ਫਿਰ ਸਾਰੇ ਸ਼ਾਹੀ ਭੋਜ ਦਾ ਆਨੰਦ ਲੈਣ ਲੱਗੇ।

* * *

ਤੀਸਰੇ ਪਹਿਰ ਖ਼ਬਰ ਮਿਲੀ-' ਬੰਦਾ ਸਿੰਘ ਦੀ ਖਾਲਸਾ ਫੌਜ ਕਿਲ੍ਹੇ ਅੰਦਰ ਦਾਖਲ ਹੋ ਗਈ ਹੈ। ਉਸਨੇ ਕਿਲ੍ਹੇ ਅੰਦਰ ਪੂਰੀ ਸੈਨਾ ਨੂੰ ਬੰਦੀ ਬਣਾ ਲਿਆ ਹੈ। ਪੰਦਰਾਂ ਸੌ ਦੇ ਲਗਭਗ ਪਹਾੜੀ ਸੈਨਿਕ ਮਾਰੇ ਗਏ ਹਨ। ਲਾਸ਼ਾਂ ਡੂੰਘੀਆਂ ਖਾਈਆਂ ਵਿਚ ਪਈਆਂ ਹਨ। ਅਣਗਿਣਤ ਸੈਨਿਕ ਸਤਲੁਜ ਦਰਿਆ ਵਿਚ ਰੁੜ੍ਹ ਗਏ ਹਨ।'

ਸੁਣਦਿਆਂ ਹੀ ਰਾਜਾ ਅਜਮੇਰ ਚੰਦ ਨੂੰ ਪਸੀਨਾ ਆ ਗਿਆ। ਮੂੰਹ ਇਸ ਤਰ੍ਹਾਂ ਬਣ ਗਿਆ ਜਿਵੇਂ ਸਵਾਦੀ ਖਾਣੇ ਵਿਚ ਕੋਕੜੂ ਆ ਗਿਆ ਹੋਵੇ।

ਫਿਰ ਖ਼ਬਰ ਮਿਲੀ ਬੰਦਾ ਸਿੰਘ ਦੀ ਖਾਲਸਾ ਫੌਜ ਬਿਲਾਸਪੁਰ ਨਗਰ ਨੂੰ ਲੁੱਟ ਰਹੀ ਹੈ।

ਇਕ ਹੋਰ ਖ਼ਬਰ ਆਈ-' ਬੰਦਾ ਸਿੰਘ ਸ਼ਾਹੀ ਮਹਿਲਾਂ ਵੱਲ ਆਪਣੀ ਫੌਜ ਲੈ ਕੇ ਵਧ ਰਿਹਾ ਹੈ।'

ਅਜਮੇਰ ਚੰਦ ਦਾ ਖ਼ੂਨ ਪਾਣੀ ਬਣ ਗਿਆ। ਆਪਣੇ ਦਰਬਾਰੀਆਂ ਨਾਲ ਤੁਰੰਤ ਸਭਾ ਕੀਤੀ। ਫੈਸਲਾ ਹੋਇਆ-' ਭਾਰੀ ਨਜ਼ਰਾਨਾ ਲੈ ਕੇ ਬੰਦਾ ਸਿੰਘ ਨੂੰ ਅਗਾਊਂ ਹੀ ਮਿਲਿਆ ਜਾਵੇ ਤੇ ਮਹਿਲਾਂ ਦੀ ਸੁਰੱਖਿਆ ਲਈ ਬੇਨਤੀ ਕੀਤੀ ਜਾਵੇ।'

* * *

ਰਾਜਾ ਅਜਮੇਰ ਚੰਦ ਨੂੰ ਵੇਖਦਿਆਂ ਹੀ ਬੰਦਾ ਸਿੰਘ ਅੰਦਰ ਅੱਗ ਬਲ ਉਠੀ। ਹੱਥ ਤਲਵਾਰ ਦੀ ਮੁੱਠ ਉਪਰ ਚਲਿਆ ਗਿਆ। ਜਿਹੜੀਆਂ ਕਮੀਨਗੀਆਂ ਉਸ ਦੇ ਪਿਤਾ ਅਤੇ ਉਸਨੇ ਗੁਰੂ ਜੀ ਨੂੰ ਤੰਗ ਕਰਨ ਲਈ ਕੀਤੀਆਂ ਹਨ ਬਾਰੇ ਸੋਚ ਕੇ ਉਸਦੇ ਮਨ ਵਿਚ ਆਇਆ ਤਲਵਾਰ ਦੇ ਇਕ ਹੀ ਵਾਰ ਨਾਲ ਉਸਦਾ ਸਿਰ ਲਾਹ ਦਿਆਂ। ਪਰ ਗੁਰੂ ਨੇ ਹਰ ਔਖੀ ਘੜੀ ਸਮੇਂ ਸੰਜਮ ਵਿਚ ਰਹਿਣ ਦੀ ਸਿੱਖਿਆ ਦਿੱਤੀ ਸੀ। ਇਹ ਵੀ ਕਿਹਾ ਸੀ-' ਸ਼ਰਨ ਪਿਆਂ ਨੂੰ ਖ਼ਿਮਾ ਕਰਨ ਨਾਲੋਂ ਹੋਰ ਵੱਡੀ ਸਜ਼ਾ ਕੋਈ ਨਹੀਂ। ਜ਼ਿਦਗੀ ਭਰ ਉਹ ਇਸ ਅਹਿਸਾਨ ਹੇਠ ਦਬਿਆ ਰਹੇਗਾ।'

ਬਾਬਾ ਬਿਨੋਦ ਸਿੰਘ ਅਜਮੇਰ ਚੰਦ ਨੂੰ ਮਾਫ਼ ਕਰਨ ਦੇ ਵਿਰੁੱਧ ਸੀ। ਪਰ ਬੰਦਾ ਸਿੰਘ ਨੇ ਗੁਰੂ ਦੀ ਸਿੱਖਿਆ ਦਾ ਧਿਆਨ ਰਖਦਿਆਂ ਉਸ ਨੂੰ ਮਾਫ਼ ਕਰਕੇ ਨਜ਼ਰਾਨਾ ਸਵੀਕਾਰ ਕਰ ਲਿਆ। ਨਾਲ ਹੀ ਬੰਦਾ ਸਿੰਘ ਨੇ ਸ਼ਰਤ ਰੱਖੀ-' ਅੱਜ ਤੋਂ ਰਿਆਸਤ ਦਾ ਪ੍ਰਬੰਧ ਖਾਲਸਾ ਪੰਚਾਇਤ ਕਰੇਗੀ। ਤੂੰ ਪੰਚਾਇਤ ਦੀ ਸਲਾਹ ਤੋਂ ਬਿਨਾਂ ਕੋਈ ਫੈਸਲਾ ਨਹੀਂ ਲਵੇਂਗਾ।'

ਅਜਮੇਰ ਚੰਦ ਨੇ ਬਿਨਾਂ ਕੋਈ ਉੱਜਰ ਕੀਤਿਆਂ ਬੰਦਾ ਸਿੰਘ ਦੀ ਅਧੀਨਗੀ ਕਬੂਲ ਕਰ ਲਈ।

ਜਦ ਇਹ ਖ਼ਬਰ ਰਾਜੇ ਦੇ ਮਹਿਲਾਂ ਵਿਚ ਪੁੱਜੀ। ਰਾਜਾ ਭੀਮ ਚੰਦ ਇਹ ਸਦਮਾ ਸਹਾਰ ਨਾ ਸਕਿਆ। ਮਾਨਸਿਕ ਤੌਰ ਤੇ ਉਹ ਪਹਿਲਾਂ ਹੀ ਬੀਮਾਰ ਸੀ। ਕੁਝ ਦਿਨਾਂ ਵਿਚ ਹੀ ਪ੍ਰਲੋਕ ਸਿਧਾਰ ਗਿਆ।

* * *

ਪਹਾੜੀ ਰਾਜਿਆਂ ਨੂੰ ਇਕ ਨਵੀਂ ਚਿੰਤਾ ਨੇ ਘੇਰ ਲਿਆ। ਮੰਡੀ ਦੇ ਰਾਜੇ ਸਿੱਧ ਸੈਨ ਨੇ ਆਪਣੇ ਦੂਤ ਭੇਜਕੇ ਕੁੱਲੂ, ਚੰਬਾ ਅਤੇ ਬਾਈਧਾਰ ਦੇ ਰਾਜਿਆਂ ਨਾਲ ਸਭਾ ਕੀਤੀ। ਸਿੱਧ ਸੈਨ ਨੇ

ਰਾਜਿਆਂ ਨੂੰ ਆਪਣੇ ਵਿਸ਼ੇਸ਼ ਅਤਿਥੀ ਗ੍ਰਹਿ ਵਿਚ ਠਹਿਰਾਇਆ। ਆਉ ਭਗਤ ਤੋਂ ਬਾਅਦ ਰਾਜਾ ਸਿੱਧ ਸੈਨ ਸਿਰ ਉਪਰ ਚੜ੍ਹੀ ਆ ਰਹੀ ਨਵੀਂ ਮੁਸੀਬਤ ਬਾਰੇ ਦੱਸਣ ਲੱਗਾ।

–ਪਤਾ ਨਹੀਂ ਆਪ ਸਭ ਨੂੰ ਖ਼ਬਰ ਮਿਲੀ ਹੈ ਜਾਂ ਨਹੀਂ। ਕਹਿਲੂਰ ਰਿਆਸਤ ਉਪਰ ਗੁਰੂ ਦੇ ਬੰਦੇ ਨੇ ਅਧਿਕਾਰ ਜਮ੍ਹਾਂ ਲਿਆ ਹੈ। ਬਿਲਾਸਪੁਰ ਨਗਰ ਤਾਂ ਲੁੱਟਿਆ ਹੀ ਹੈ, ਸੈਨਾ ਦਾ ਭਾਰੀ ਜਾਨੀ ਨੁਕਸਾਨ ਹੋਇਆ ਹੈ। ਨਗਰ ਦੇ ਵਿਉਪਾਰੀਆਂ ਵਿਚ ਹਾਹਾਕਾਰ ਮੱਚੀ ਹੋਈ ਹੈ। ਖ਼ਬਰ ਇਹ ਵੀ ਆਈ ਹੈ, ਬੰਦਾ ਸਿੰਘ ਹੁਣ ਦੂਸਰੀਆਂ ਪਹਾੜੀ ਰਿਆਸਤਾਂ ਵੱਲ ਆਏਗਾ।'

ਚੰਬੇ ਦਾ ਰਾਜਾ ਉਦੈ ਸਿੰਘ ਤਾਂ ਪਹਿਲਾਂ ਹੀ ਡਰਿਆ ਹੋਇਆ ਸੀ। ਉਹ ਬੋਲਿਆ–'ਮੇਰੀ ਸੈਨਾ ਤਾਂ ਉਸਦੇ ਨਾਮ ਤੋਂ ਹੀ ਕੰਬ ਉਠਦੀ ਹੈ। ਮੇਰੀ ਸਲਾਹ ਹੈ ਅਸੀਂ ਨਜ਼ਰਾਨੇ ਅਤੇ ਉਪਹਾਰ ਲੈ ਕੇ ਆਪ ਹੀ ਬੰਦਾ ਸਿੰਘ ਨੂੰ ਜਾ ਮਿਲੀਏ ਤੇ ਉਸਦੀ ਅਗਵਾਈ ਸਵੀਕਾਰ ਕਰ ਲਈਏ।'

–ਇਹ ਤਾਂ ਕਾਇਰਤਾ ਹੈ। ਅਸੀਂ ਅਜੇ ਏਨੇ ਕਮਜ਼ੋਰ ਨਹੀਂ ਹੋਏ। ' ਕੁੱਲੂ ਦਾ ਰਾਜਾ ਬੋਲਿਆ।

–ਮੁਗਲ ਸੈਨਾ ਵੀ ਸਾਡੀ ਮਦਦ ਤੇ ਆ ਸਕਦੀ ਹੈ। ਉਹ ਪਹਿਲਾਂ ਵੀ ਸਾਡੀ ਮਦਦ ਕਰਦੇ ਰਹੇ ਨੇ। ' ਡਢਵਾਲ ਰਿਆਸਤ ਦੇ ਰਾਜੇ ਨੇ ਸੁਝਾਅ ਦਿੱਤਾ।

ਰਾਜਾ ਉਦੈ ਸਿੰਘ ਫਿਰ ਬੋਲਿਆ–'ਅਸੀਂ ਸਿੱਖਾਂ ਨਾਲ ਟੱਕਰ ਤਾਂ ਲੈ ਲਵਾਂਗੇ। ਪਰ ਹਾਲ ਅੰਤ ਨੂੰ ਕਹਿਲੂਰ ਰਿਆਸਤ ਵਾਲਾ ਹੀ ਹੋਵੇਗਾ । ਜੇ ਪਹਿਲਾਂ ਜਾ ਮਿਲੀਏ ਤਾਂ ਸਾਡੇ ਨਗਰ ਲੁੱਟ ਮਾਰ ਤੋਂ ਵੀ ਬਚ ਜਾਣਗੇ, ਜਾਨੀ ਨੁਕਸਾਨ ਵੀ ਨਹੀਂ ਹੋਏਗਾ। ਨਹੀਂ ਤਾਂ ਅਜਮੇਰ ਚੰਦ ਵਾਂਗ ਨੁਕਸਾਨ ਕਰਵਾ ਕੇ ਅਧੀਨਗੀ ਕਬੂਲ ਕਰਨ ਦਾ ਕੀ ਲਾਭ ਹੋਏਗਾ ?'

ਚੰਬੇ ਦੇ ਰਾਜੇ ਦੀ ਗੱਲ ਸਭਨਾਂ ਨੂੰ ਠੀਕ ਲੱਗ ਰਹੀ ਸੀ। ਪਰ ਇਸ ਨਮੋਸ਼ੀ ਭਰੇ ਕਾਰਜ ਲਈ ਕੋਈ ਅੱਗੇ ਲੱਗਣ ਲਈ ਤਿਆਰ ਨਹੀਂ ਸੀ। ਰਾਜਾ ਸਿੱਧ ਸੈਨ ਨੇ ਸਭਨਾਂ ਨੂੰ ਦੁਚਿੱਤੀ ਵਿਚੋਂ ਕੱਢਿਆ। ਉਸ ਨੇ ਐਲਾਨ ਕਰ ਦਿੱਤਾ। ' ਅਸੀਂ ਬੰਦਾ ਸਿੰਘ ਦੀ ਅਧੀਨਗੀ ਕਬੂਲ ਕਰਾਂਗੇ। ਸਭ ਤੋਂ ਪਹਿਲਾਂ ਮੈਂ ਜਾਵਾਗਾਂ।'

ਇਸ ਐਲਾਨ ਤੋਂ ਬਾਅਦ ਸਾਰੇ ਰਾਜੇ ਸਹਿਮਤ ਹੋ ਗਏ।

ਦੋ ਦਿਨਾਂ ਦੀ ਸ਼ਾਹੀ ਮਹਿਮਾਨ ਨਵਾਜ਼ੀ ਤੋਂ ਬਾਅਦ ਸਿੱਧ ਸੈਨ ਆਪਣੇ ਮਿੱਤਰ ਰਾਜਿਆਂ ਨੂੰ ਅਜੇ ਵਿਦਾ ਕਰ ਰਿਹਾ ਸੀ ਉਸਦੇ ਰਿਆਸਤੀ ਸੂਹੀਏ ਨੇ ਖ਼ਬਰ ਦਿੱਤੀ-'ਸੁਕੇਤ ਦਾ ਰਾਜਾ ਭਾਰੀ ਨਜ਼ਰਾਨਾ ਲੈ ਕੇ ਬੰਦਾ ਸਿੰਘ ਅੱਗੇ ਪੇਸ਼ ਹੋ ਗਿਆ ਹੈ। ਬੰਦਾ ਸਿੰਘ ਨੇ ਉਥੇ ਖਾਲਸਾ ਪੰਚਾਇਤ ਕਾਇਮ ਕਰ ਦਿੱਤੀ ਹੈ।'

ਇਸ ਖ਼ਬਰ ਨੇ ਵਿਦਾ ਲੈ ਰਹੇ ਰਾਜੇ ਹੋਰ ਡਰਾ ਦਿੱਤੇ।

* * *

ਰਾਜਾ ਸਿੱਧ ਸੈਨ ਨੇ ਉਚੇਚੇ ਤੌਰ ਤੇ ਸ਼ਾਹੀ ਉਪਹਾਰ ਲੈ ਕੇ ਆਪਣੇ ਦਰਬਾਰੀਆਂ ਸਮੇਤ ਬੰਦਾ ਸਿੰਘ ਅੱਗੇ ਪੇਸ਼ ਹੋ ਕੇ ਕਿਹਾ - ' ਅਸੀਂ ਤਾਂ ਪੁਸ਼ਤਾਂ ਤੋਂ ਨਾਨਕ ਘਰ ਦੇ ਸੇਵਾਦਾਰ ਹਾਂ। ਗੁਰੂ ਗੋਬਿੰਦ ਸਿੰਘ ਸਮੇਂ ਮੰਡੀ ਰਿਆਸਤ ਸਦਾ ਗੁਰੂ ਦੀ ਸਹਿਯੋਗੀ ਰਹੀ ਹੈ। ਮੰਡੀ ਦੇ ਵਾਸੀ ਗੁਰੂ ਘਰ ਦੇ ਸ਼ਰਧਾਲੂ ਹਨ। ਗੁਰੂ ਨੇ ਤਾਂ ਮੰਡੀ ਨੂੰ ਵਰ ਦਿੱਤਾ ਹੈ–' ਜੈਸੇ ਬਚੀ ਹਾਂਡੀ ਤੈਸੇ ਬਚੇ ਮਾਂਡੀ।'

ਬੰਦਾ ਸਿੰਘ ਨੇ ਰਾਜਾ ਸਿੱਧ ਸੈਨ ਦਾ ਇਕ ਰਾਜੇ ਵਾਂਗ ਹੀ ਸਵਾਗਤ ਕੀਤਾ। ਉਸਨੂੰ ਉਮੀਦ ਨਹੀਂ ਸੀ, ਪਹਾੜੀ ਰਾਜੇ ਏਨੀ ਜਲਦੀ ਬਿਨਾ ਲੜੇ ਤੋਂ ਖਾਲਸੇ ਦੀ ਸ਼ਰਨ ਵਿਚ ਆ

ਜਾਣਗੇ। ਰਾਜੇ ਨੂੰ ਕੁਝ ਹਦਾਇਤਾਂ ਦੇ ਕੇ ਵਿਦਾ ਕਰਨ ਪਿਛੋਂ ਬੰਦਾ ਸਿੰਘ ਅੰਤਰ ਧਿਆਨ ਹੋ ਕੇ ਗੁਰੂ ਜੀ ਦਾ ਸ਼ੁਕਰਾਨਾ ਕਰਨ ਲੱਗਾ।

–ਇਹ ਚਮਤਕਾਰ ਆਪ ਦੀ ਕਿਰਪਾ ਨਾਲ ਹੋਇਆ ਹੈ ਗੁਰੂ ਜੀ। ਮੈਂ ਇਕ ਨਿਮਾਣਾ ਬੈਰਾਗੀ, ਦੁੱਖੀ ਲੋਕਾਂ ਦੀ ਦਵਾ–ਦਾਰੂ ਕਰਨ ਵਾਲਾ ਏਨਾ ਸਮਰੱਥ ਏਨਾ ਸ਼ਕਤੀਸ਼ਾਲੀ ਕਿਥੇ ਸਾਂ। ਅਜੇ ਬੜੇ ਔਖੇ ਪੜਾਅ ਆਉਣ ਵਾਲੇ ਨੇ, ਤੇਰਾ ਇਹ ਬੰਦਾ ਆਪਦੇ ਸਿਦਕ ਤੋਂ ਡੋਲ ਨਾ ਜਾਏ। ਸ਼ਕਤੀ ਦੇਣਾ।..

ਇਕ ਦਿਨ ਦਰਿਆ ਕੰਢੇ ਬੈਠਾ ਬੰਦਾ ਸਿੰਘ ਸੋਚਣ ਲੱਗਾ: –ਪਹਾੜੀ ਰਾਜੇ ਕੋਈ ਚਾਲ ਤਾਂ ਨਹੀਂ ਖੇਡ ਰਹੇ ? ਇਸ ਤਰ੍ਹਾਂ ਅਧੀਨਗੀ ਕਬੂਲ ਕਰਨ ਦਾ ਨਾਟਕ ਕਰਕੇ ਅੰਦਰੇ–ਅੰਦਰ ਜੰਗ ਲਈ ਤਿਆਰੀ ਕਰ ਰਹੇ ਹੋਣ। ਗੁਰੂ ਨਾਲ ਇਹਨਾਂ ਬਾਰ ਬਾਰ ਗੱਦਾਰੀਆਂ ਕੀਤੀਆਂ ਨੇ.....

ਉਸਨੇ ਆਪਣੀ ਸੈਨਾ ਨੂੰ ਖ਼ਾਸ ਕਰਕੇ ਜੱਥੇਦਾਰਾਂ ਬਾਬਾ ਬਿਨੋਦ ਸਿੰਘ, ਕਾਨ੍ਹ ਸਿੰਘ, ਬਾਜ਼ ਸਿੰਘ ਅਤੇ ਫਤਿਹ ਸਿੰਘ ਨੂੰ ਪਹਾੜੀ ਸੈਨਾ ਅਤੇ ਸੈਨਾਪਤੀਆਂ ਉਪਰ ਸਖ਼ਤ ਨਜ਼ਰ ਰੱਖਣ ਲਈ ਕਿਹਾ। ਖਾਲਸਾ ਪੰਚਾਇਤਾਂ ਨੂੰ ਹਦਾਇਤਾਂ ਦਿੱਤੀਆਂ । ਉਹ ਪਹਾੜੀ ਰਾਜਿਆਂ ਅਤੇ ਰਾਜ–ਦਰਬਾਰਾਂ ਦੀਆਂ ਹਰਕਤਾਂ ਅਤੇ ਸਾਜ਼ਿਸ਼ਾਂ ਦੀ ਖ਼ਬਰ ਪਹੁੰਚਾਉਂਦੇ ਰਹਿਣ...।

ਚੰਬੇ ਦਾ ਰਾਜਾ ਅਜੇ ਬੰਦਾ ਸਿੰਘ ਅੱਗੇ ਆ ਕੇ ਪੇਸ਼ ਨਹੀਂ ਸੀ ਹੋਇਆ । ਬੰਦਾ ਸਿੰਘ ਨੂੰ ਇਹ ਗੱਲ ਖਟਕਦੀ ਸੀ। ਖ਼ਬਰਾਂ ਮਿਲ ਰਹੀਆਂ ਸਨ। ਬਾਦਸ਼ਾਹ ਆਪਣੇ ਸ਼ਾਹੀ ਲਾਮ–ਲਸ਼ਕਰ ਨਾਲ, ਲਾਹੌਰ ਵੱਲ ਚਾਲੇ ਪਾਉਣ ਲਈ ਤਿਆਰੀ ਕਰ ਰਿਹਾ ਹੈ। ਇਸ ਸਮੇਂ ਦੌਰਾਨ ਬੰਦਾ ਸਿੰਘ ਪਹਾੜੀ ਰਾਜਿਆਂ ਉਪਰ ਆਪਣਾ ਦਬਦਬਾ ਬਣਾ ਲੈਣਾ ਚਾਹੁੰਦਾ ਸੀ। ਇਹ ਸੋਚਕੇ ਉਸਨੇ ਆਪਣੇ ਚੋਣਵੇਂ ਸਿੰਘਾਂ ਦੇ ਜੱਥੇ ਨਾਲ ਚੰਬਾ ਰਿਆਸਤ ਵੱਲ ਰੁਖ਼ ਕਰ ਲਿਆ।

* * *

ਚੰਬਾ ਦੇ ਰਾਜਾ ਉਦੈ ਸਿੰਘ ਨੂੰ ਉਸਦੇ ਗੁਪਤਚਰਾਂ ਨੇ ਸੂਚਨਾ ਦਿੱਤੀ– 'ਖਾਲਸਾ ਸੈਨਾ ਚੰਬੇ ਵੱਲ ਆ ਰਹੀ ਹੈ।' ਸੁਣਦਿਆਂ ਹੀ ਰਾਜੇ ਦੇ ਹੱਥ ਪੈਰ ਫੁੱਲਣ ਲੱਗ ਪਏ। ਉਸਨੇ ਆਪਣੇ ਸਭ ਤੋਂ ਸੂਝਵਾਨ ਵਜ਼ੀਰ ਚਤਰ ਸਿੰਘ ਨੂੰ ਕੁਝ ਸਿਪਾਹੀਆਂ ਨਾਲ ਨਜ਼ਰਾਨਾ ਅਤੇ ਕੀਮਤੀ ਤੋਹਫ਼ੇ ਦੇ ਕੇ, ਖਾਲਸਾ ਫੌਜ ਨੂੰ ਰਾਹ ਵਿਚ ਹੀ ਮਿਲਣ ਲਈ ਝੱਟ ਰਵਾਨਾ ਕਰ ਦਿੱਤਾ। ਇਹ ਵੀ ਪੱਕੀ ਸੂਹ ਲੱਗ ਗਈ। ਬੰਦਾ ਸਿੰਘ ਆਪ ਖਾਲਸਾ ਫੌਜ ਦੀ ਅਗਵਾਈ ਕਰ ਰਿਹਾ ਹੈ।

ਬੰਦਾ ਸਿੰਘ ਆਪਣੇ ਸਿੰਘਾਂ ਨਾਲ ਇਸ ਵੇਲੇ ਚੱਕੀ ਨਦੀ ਦੇ ਪੱਤਣ ਉਪਰ ਰੁਕਿਆ ਹੋਇਆ ਸੀ। ਵਜ਼ੀਰ ਚਤਰ ਸਿੰਘ ਨੇ ਆਪਣਾ ਇਕ ਕਾਸਦ, ਰਾਜਾ ਉਦੈ ਸਿੰਘ ਦਾ ਪੈਗ਼ਾਮ ਦੇ ਕੇ ਬੰਦਾ ਸਿੰਘ ਕੋਲ ਭੇਜਿਆ ਤੇ ਮੁਲਾਕਾਤ ਦੀ ਆਗਿਆ ਮੰਗੀ।

ਜਦ ਬੰਦਾ ਸਿੰਘ ਦੀ ਸਹਿਮਤੀ ਉਪਰ ਚਤਰ ਸਿੰਘ ਉਸ ਨਾਲ ਮੁਲਾਕਾਤ ਲਈ ਗਿਆ ਤਾਂ ਉਸਨੇ ਰਾਜੇ ਵਲੋਂ ਬੰਦਾ ਸਿੰਘ ਦਾ ਸਵਾਗਤ ਕਰਦਿਆਂ ਨਜ਼ਰਾਨਾ ਅਤੇ ਤੋਹਫੇ ਸਵੀਕਾਰ ਕਰਨ ਲਈ ਬੇਨਤੀ ਕੀਤੀ। ਜਦ ਗੱਲਾਂ ਦੋਸਤਾਨਾ ਲਹਿਜੇ ਵਿਚ ਹੋ ਰਹੀਆਂ ਸਨ ਤਾਂ ਚਤਰ ਸਿੰਘ ਨੇ ਚਤੁਰਾਈ ਨਾਲ ਅੰਦਰਲਾ ਡਰ ਛਪਾਉਂਦਿਆਂ ਪੁੱਛਿਆ।

–ਖਾਲਸਾ ਜੀਓ, ਇਸ ਤਰ੍ਹਾਂ ਅਚਾਨਕ ਚੰਬਾ ਰਿਆਸਤ ਵੱਲ ਆਉਣ ਪਿੱਛੇ ਆਪਦਾ ਕੀ ਮਕਸਦ ਹੈ ? '

–ਚਤਰ ਸਿੰਘ ਆਪਣੇ ਰਾਜਾ ਨੂੰ ਕਹਿਣਾ ਘਬਰਾਉਣ ਦੀ ਜ਼ਰੂਰਤ ਨਹੀਂ। ਗੁਰੂ ਦੇ ਇਸ ਬੰਦੇ ਅਤੇ ਸਿੰਘਾਂ ਦੀ ਇੱਛਾ ਚੰਬਾ ਸ਼ਹਿਰ ਦੇਖਣ ਦੀ ਹੈ। ਚੰਬੇ ਦੀ ਸੁੰਦਰਤਾ ਬਾਰੇ ਬੜਾ ਸੁਣ ਰੱਖਿਆ ਹੈ। ਅਸੀਂ ਕੁਦਰਤ ਦੇ ਨਜ਼ਾਰੇ ਵੇਖਣ ਲਈ ਨਿਕਲੇ ਹਾਂ।' ਬੰਦਾ ਸਿੰਘ ਆਪਣੀਆਂ ਤਿੱਖੀਆਂ ਨਜ਼ਰਾਂ ਨਾਲ ਚਤਰ ਸਿੰਘ ਦੇ ਚਿਹਰੇ ਉਪਰਲੇ ਹਾਵ-ਭਾਵ ਤਾੜਦਿਆਂ ਬੋਲਿਆ।

–ਖਾਲਸਾ ਜੀ, ਚੰਬਾ ਦੇਸ਼ ਆਪ ਦਾ ਸਵਾਗਤ ਕਰਦਾ ਹੈ। ਆਪ ਜਿੰਨੀ ਦੇਰ ਰਹਿਣਾ ਚਾਹੋ, ਸ਼ਾਹੀ ਪ੍ਰਾਹੁਣੇ ਬਣਕੇ ਰਹੋਗੇ। ਆਪਦੇ ਸਿੰਘਾਂ ਲਈ ਅੰਨ-ਪਾਣੀ, ਆਪਦੇ ਘੋੜਿਆਂ ਲਈ ਘਾਹ-ਪੱਠਾ ਜੋ ਵੀ ਹੈ ਸਭ ਦਾ ਪ੍ਰਬੰਧ ਰਿਆਸਤ ਵਲੋਂ ਹੋਵੇਗਾ।' ਚਤਰ ਸਿੰਘ ਨੇ ਨਿਮਰਤਾ ਨਾਲ ਕਿਹਾ।

ਬੰਦਾ ਸਿੰਘ ਨੇ ਸੱਦਾ ਪ੍ਰਵਾਨ ਕਰ ਲਿਆ। ਚਤਰ ਸਿੰਘ ਨੇ ਖੁਸ਼ੀ ਦੀ ਇਹ ਖ਼ਬਰ ਦੇਣ ਲਈ ਇਕ ਘੋੜ ਸਵਾਰ ਦੌੜਾ ਦਿੱਤਾ ਤੇ ਆਪ ਬੰਦਾ ਸਿੰਘ ਦੇ ਜੱਥੇ ਨੂੰ ਚੰਬਾ ਲੈ ਜਾਣ ਲਈ ਅੱਗੇ ਲੱਗ ਤੁਰਿਆ।

ਬਨੀਖੇਤ ਦੀ ਰਮਣੀਕ ਵਾਦੀ ਵੇਖ ਕੇ ਬੰਦਾ ਸਿੰਘ ਨੇ ਕੁਝ ਸਮਾਂ ਏਥੇ ਰੁਕਣ ਦੀ ਇੱਛਾ ਜ਼ਾਹਰ ਕੀਤੀ ਤਾਂ ਚਤਰ ਸਿੰਘ ਨੇ ਆਪਣੇ ਸਿਪਾਹੀਆਂ ਨੂੰ ਤੰਬੂ ਲਾਉਣ ਦਾ ਹੁਕਮ ਦਿੱਤਾ। ਚੁਫੇਰੇ ਸੰਘਣੇ ਜੰਗਲ, ਹਰ ਪਾਸੇ ਹਰਿਆਵਲ ਭਰੀਆਂ ਪਹਾੜੀਆਂ। ਬਰਫ ਕਾਰਨ ਚਾਂਦੀ ਵਾਂਗ ਚਮਕਦੀਆਂ ਉੱਚੀਆਂ ਚੋਟੀਆਂ। ਥਾਂ ਥਾਂ ਵ੍ਹਹਿੰਦੇ ਝਰਨੇ। ਹੇਠਾਂ ਖੱਡਾਂ ਵਿਚ ਸ਼ੋਰ ਕਰਦੇ ਬਰਸਾਤੀ ਨਾਲੇ। ਅਸਮਾਨ ਨੂੰ ਛੂੰਹਦੇ ਦੇਵਦਾਰ ਦੇ ਬਿਰਖ।

ਬੰਦਾ ਸਿੰਘ ਦਾ ਪਹਾੜਾਂ ਨਾਲ ਹੀ ਵਾਸਤਾ ਰਿਹਾ ਸੀ। ਉਸਦਾ ਬਚਪਨ ਅਜਿਹੇ ਪਹਾੜਾਂ ਵਿਚ ਹੀ ਬੀਤਿਆ ਸੀ। ਪਰ ਬਨੀਖੇਤ ਦੀਆਂ ਵਾਦੀਆਂ, ਕੁਝ ਕੋਹ ਦੀ ਵਿੱਥ 'ਤੇ ਚੰਬੇ ਦੀਆਂ ਦਿਸਦੀਆਂ ਪਹਾੜੀਆਂ , ਉੱਚੀਆਂ ਧਾਰਾਂ, ਜੰਗਲੀ ਫੁੱਲਾਂ ਨਾਲ ਮਹਿਕਿਆ ਚੁਗਿਰਦਾ। ਹਰ ਸਮੇਂ ਜੰਗ ਵਿਚ ਰਹਿਣ ਵਾਲੇ ਮਨ ਅਤੇ ਕਤਲੋ-ਗਾਰਤ ਦੀਆਂ ਵਿਉਂਤਾਂ ਘੜਦੇ ਮਸਤਿਕ ਵਿਚ ਕੁਝ ਕੋਮਲ ਪੁੰਗਰਿਆ। ਬੰਦਾ ਸਿੰਘ ਠੱਗਿਆ ਜਿਹਾ ਖੜ੍ਹਾ ਕੁਦਰਤ ਦੇ ਅਜਬ ਕਰਿਸ਼ਮੇ ਨੂੰ ਨਿਹਾਰਦਾ ਰਹਿ ਗਿਆ। ਉਸਦੇ ਸਖ਼ਤ ਅੱਖੜ ਚਿਹਰੇ ਉਪਰ ਕੋਮਲਤਾ ਦੇ ਪ੍ਰਭਾਵ ਵੇਖ ਕੇ ਚਤੁਰ ਸਿੰਘ ਨੇ ਆਪਣਾ ਬਾਣ ਛੱਡਿਆ:

–ਖਾਲਸਾ ਜੀ, ਕੁਦਰਤ ਦੇ ਹੁਸਨ ਵਾਂਗ ਇਸ ਜੀਵਨ ਵਿਚ ਬੜਾ ਕੁਝ ਸੁੰਦਰ ਹੈ, ਜੇ ਇਸਨੂੰ ਮਾਨਣ ਦਾ ਵਕਤ ਮਿਲ ਜਾਏ।'

–ਮੈਂ ਸਮਝਿਆ ਨਹੀਂ ਚਤਰ ਸਿੰਘ।' ਦੇਵਦਾਰਾਂ ਦੇ ਦਿਉ-ਕੱਦ ਬਿਰਖਾਂ ਨੂੰ ਵੇਖਦਿਆਂ ਬੰਦਾ ਸਿੰਘ ਬੋਲਿਆ।

–ਖਾਲਸਾ ਜੀ, ਛੋਟਾ ਮੂੰਹ ਬੜੀ ਬਾਤ ।ਆਪ ਬੁਰਾ ਤਾਂ ਨਹੀਂ ਮੰਨ ਜਾਓਗੇ ? ' ਚਤਰ ਸਿੰਘ ਬੜਾ ਸੋਚ ਸੋਚ ਅੱਗੇ ਵਧਣ ਲੱਗਾ।

–ਨਹੀਂ, ਬੁਰਾ ਕਿਉਂ ਮਨਾਉਣਾ ਹੈ..........।'

–ਖਾਲਸਾ ਜੀ, ਆਪ ਨੇ ਅਜੇ ਵਿਆਹ ਨਹੀਂ ਕਰਵਾਇਆ। ਜੀਵਨ ਦੇ ਇਸ ਮਾਰਗ ਵਿਚ ਗ੍ਰਿਸਤੀ-ਮਾਰਗ ਸਭ ਤੋਂ ਉੱਤਮ ਹੈ। ਰਮਣੀਕ ਹੈ।ਆਖਦਿਆਂ ਚਤਰ ਸਿੰਘ ਤਿਰਛੀ ਨਜ਼ਰ ਬੰਦਾ ਸਿੰਘ ਵੱਲ ਝਾਕਿਆ।

ਬੰਦਾ ਸਿੰਘ ਦੇ ਰੋਹਬਦਾਰ ਚਿਹਰੇ ਉਪਰ ਫਿੱਕੀ ਜਿਹੀ ਮੁਸਕਰਾਹਟ ਆਈ। ਲਾਗੇ ਹੀ ਝਾੜੀ ਦੇ ਇਕ ਜੰਗਲੀ ਫੁੱਲ ਨੂੰ ਸਹਿਲਾਉਂਦਿਆਂ ਬੋਲਿਆ-'ਚਤਰ ਸਿੰਘ ਸਮਝ ਲੈ, ਏਸ ਪਾਸੇ ਸੋਚਣ ਦੀ ਵਿਹਲ ਹੀ ਨਹੀਂ ਮਿਲੀ।'

–ਆਪਦੇ ਗੁਰੂ ਜੀ ਨੇ ਤਾਂ ਤਿੰਨ ਸ਼ਾਦੀਆਂ ਰਚਾਈਆਂ ਸਨ– ।' ਚਤਰ ਸਿੰਘ ਪਹਿਲਾਂ ਵਾਂਗ ਹੀ ਉਸ ਵੱਲ ਤਿਰਛਾ ਝਾਕਿਆ।

–ਜਾਣਦਾ ਹਾਂ।' ਬੰਦਾ ਸਿੰਘ ਜਿਵੇਂ ਹੇਠੋਂ ਡੂੰਘੀ ਖੱਡ ਵਿਚੋਂ ਬੋਲਿਆ।

ਉਦੋਂ ਹੀ ਤੇਜ਼ ਹਵਾ ਵਗਣ ਲੱਗੀ। ਦੇਵਦਾਰ ਦੇ ਸ਼ਾਂਤ ਖੜ੍ਹੇ ਦਰਖਤ ਸ਼ੂਕਣ ਲੱਗੇ। ਬੱਦਲ ਨੀਵੇਂ ਉੱਤਰ ਆਏ।

–ਖਾਲਜਾ ਜੀ ਮੌਸਮ ਕਦੇ ਵੀ ਖ਼ਰਾਬ ਹੋ ਸਕਦਾ ਹੈ। ਸਾਨੂੰ ਚੰਬੇ ਵੱਲ ਰਵਾਨਾ ਹੋਣਾ ਚਾਹੀਦਾ ਹੈ।'

ਬੰਦਾ ਸਿੰਘ ਚਤਰ ਸਿੰਘ ਨੂੰ ਕੀ ਆਖਦਾ ।ਮੌਸਮ ਵਾਂਗ ਹੀ ਉਸ ਅੰਦਰ ਵੀ ਹਲਚਲ ਹੋਣ ਲੱਗੀ ਸੀ। ਉਸਨੇ ਇਥੋਂ ਚੱਲਣ ਲਈ ਸਿਰ ਹਿਲਾ ਕੇ ਹਾਮੀ ਭਰ ਦਿੱਤੀ।

-----0-----

63

ਫੌਜਦਾਰ ਹਮੀਦ-ਉਦੀਨ ਖ਼ਾਨ ਬਹਾਦਰ ਆਪਣੀ ਸੈਨਾ ਲੈ ਕੇ ਬੰਦਾ ਸਿੰਘ ਅਤੇ ਸਿੰਘਾਂ ਦੀ ਤਲਾਸ਼ ਵਿਚ ਨਿਕਲ ਗਿਆ ਸੀ। ਉਸਦੇ ਪਿੱਛੇ ਪਿੱਛੇ ਹਿਫਾਜ਼ਤੀ ਦੂਰੀ ਬਣਾ ਕੇ ਬਹਾਦਰ ਸ਼ਾਹ ਦੀ ਫੌਜ-ਏ-ਖ਼ਾਸ ਨੇ ਵੀ ਚਾਲੇ ਪਾ ਦਿੱਤੇ ਸਨ। ਬਾਦਸ਼ਾਹ ਨੂੰ ਬਿਲਕੁਲ ਵਿਸ਼ਵਾਸ ਨਹੀਂ ਸੀ, ਖ਼ਾਨ ਬਹਾਦਰ ਬੰਦਾ ਸਿੰਘ ਨੂੰ ਪਕੜ ਲਵੇਗਾ ਜਾਂ ਕੋਈ ਨੁਕਸਾਨ ਪਹੁੰਚਾਏਗਾ। ਜਦ ਏਨੀ ਤਾਕਤਵਰ ਸ਼ਾਹੀ ਸੈਨਾ ਉਸ ਕਾਫ਼ਰ ਦਾ ਕੁਝ ਨਹੀਂ ਵਿਗਾੜ ਸਕੀ ਤਾਂ ਇਹ ਖ਼ਾਨ...........। ਬਾਦਸ਼ਾਹ ਦੀ ਨਿਰਾਸ਼ਾ ਵਧਦੀ ਜਾ ਰਹੀ ਸੀ। ਕੀ ਮੁਗਲ ਸਲਤਨਤ ਆਪਣੇ ਖ਼ਾਤਮੇ ਵੱਲ ਤਾਂ ਨਹੀਂ ਵਧ ਰਹੀ ? ਬੰਦਾ ਸਿੰਘ ਦੇ ਇਰਾਦੇ ਕੀ ਹਨ ? ਅਗਰ ਉਸਨੇ ਗੁਰੂ ਦੇ ਪੁੱਤਰਾਂ ਦੇ ਕਤਲ ਦਾ ਬਦਲਾ ਹੀ ਲੈਣਾ ਹੁੰਦਾ ਤਾਂ ਸਰਹਿੰਦ ਦੇ ਸੂਬੇ ਨੂੰ ਉਸ ਮਾਰ ਮੁਕਾਇਆ ਸੀ। ਮਾਮਲਾ ਇਥੇ ਹੀ ਖ਼ਤਮ ਹੋਣਾ ਚਾਹੀਦਾ ਸੀ। ਪਰ ਇਹ ਤਾਂ ਖਾਲਸਾ ਰਾਜ ਦੇ ਸਿੱਕੇ ਜ਼ਾਰੀ ਕਰ ਰਿਹਾ ਹੈ, ਖਾਲਸਾ ਪੰਚਾਇਤਾਂ ਸਥਾਪਤ ਕਰ ਰਿਹਾ ਹੈ। ਇਹ ਕਾਫ਼ਰ ਬੰਦਾ ਮੁਗਲ ਹਕੂਮਤ ਦੀਆਂ ਜੜ੍ਹਾਂ ਇਸ ਦੇਸ਼ ਵਿਚੋਂ ਪੁੱਟਣ ਦੇ ਖ਼ਵਾਬ ਦੇਖਦਾ ਪਿਆ ਹੈ। ਜਗੀਰਦਾਰੀਆਂ ਖ਼ਤਮ ਕਰਕੇ ਭੂਮੀ ਵਾਹਕਾਂ ਨੂੰ ਮਾਲਕ ਬਣਾ ਰਿਹਾ ਹੈ। ਇਸ ਤਰ੍ਹਾਂ ਤਾਂ ਉਹ ਆਪਣੇ ਮਨਸੂਬਿਆਂ ਵਿਚ ਕਾਮਯਾਬ ਹੋ ਜਾਏਗਾ। ਕੁਝ ਕਰਨਾ ਹੋਏਗਾ। ............

ਬਾਦਸ਼ਾਹ ਵਾਂਗ ਹੀ ਫੌਜ ਵਿਚ ਵੀ ਬੇਚੈਨੀ ਸੀ। ਘੋੜੇ, ਖੱਚਰਾਂ , ਊਠਾਂ, ਹਾਥੀਆਂ ਲਈ ਚਾਰਾ ਨਹੀਂ ਸੀ ਲੱਭਦਾ । ਸੈਨਿਕਾਂ ਨੂੰ ਤਨਖ਼ਾਹਾਂ ਵੀ ਨਹੀਂ ਸਨ ਮਿਲੀਆਂ। ਪਿੰਡਾਂ ਵਿਚ ਲੁੱਟਮਾਰ ਕਰਕੇ ਵੀ ਕੁਝ ਨਹੀਂ ਸੀ ਮਿਲਦਾ। ਸਿਪਾਹੀਆਂ ਅੰਦਰ ਬਦ-ਅਮਨੀ ਫੈਲਣ ਲੱਗੀ ਸੀ। ਇਸ ਸਭ ਨੇ ਬਾਦਸ਼ਾਹ ਦੀਆਂ ਪਰੇਸ਼ਾਨੀਆਂ ਵਿਚ ਹੋਰ ਵਾਧਾ ਕਰ ਦਿੱਤਾ।

ਜਿਸ ਸਮੇਂ ਬੰਦਾ ਸਿੰਘ ਪਹਾੜੀ ਰਿਆਸਤਾਂ ਵਿਚ ਖਾਲਸਾ ਪੰਚਾਇਤਾਂ ਕਾਇਮ ਕਰ ਰਿਹਾ ਸੀ ਅਤੇ ਪਹਾੜੀ ਰਾਜੇ ਨਜ਼ਰਾਨੇ ਅਤੇ ਉਪਹਾਰ ਲੈ ਕੇ ਉਸਨੂੰ ਅੱਗੇ ਹੋਕੇ ਮਿਲ ਰਹੇ ਸਨ, ਉਸ ਸਮੇਂ ਆਪਣੇ ਸ਼ਾਹੀ ਕਾਸਦਾਂ ਦੀਆਂ ਖ਼ਬਰਾਂ ਸੁਣਦਾ ਬਾਦਸ਼ਾਹ ਖਿੱਝ ਅਤੇ ਝੁੰਜਲਾਹਟ ਵਿਚ ਸ਼ਾਹੀ ਫ਼ੁਰਮਾਨ ਉਪਰ ਫ਼ੁਰਮਾਨ ਜਾਰੀ ਕਰਨ ਵਿਚ ਲੱਗਾ ਹੋਇਆ ਸੀ।

ਸ਼ਾਹੀ ਲਾਮ ਲਸ਼ਕਰ ਰੱਜੀ ਹੋਈ ਸਰਾਲ ਵਾਂਗ ਰੀਂਗ ਕੇ ਚੱਲ ਰਿਹਾ ਸੀ। ਸੈਨਿਕਾਂ ਦੇ ਚਿਹਰਿਆਂ ਉਪਰ ਮੁਰਦੇ ਹਾਣੀ ਛਾਈ ਹੋਈ ਸੀ। ਲੋਹਗੜ੍ਹ ਦੇ ਲਾਗੇ ਲੰਮਾ ਸਮਾਂ ਵਿਹਲੇ ਬੈਠਣ ਦੇ ਬਾਵਜੂਦ ਸਾਰੇ ਥੱਕੇ ਥੱਕੇ ਜਾਪਦੇ ਸਨ। ਸੈਨਾ ਦੇ ਫੌਜਦਾਰਾਂ ਅਤੇ ਮਨਸਬਦਾਰਾਂ ਦਾ ਵੀ ਇਹੀ ਹਾਲ ਸੀ। ਬੰਦਾ ਸਿੰਘ ਦੇ ਫਰਾਰ ਹੋ ਜਾਣ ਕਾਰਨ ਉਹ ਲੋਹਗੜ੍ਹ ਕਿਲ੍ਹੇ ਦੀ ਫਤਿਹ ਨੂੰ ਵੀ ਸਿਕਸ਼ਤ ਮਹਿਸੂਸ ਕਰਦੇ ਸਨ। ਬਾਦਸ਼ਾਹ ਸਖ਼ਤ ਹਿਫਾਜ਼ਤੀ ਘੇਰੇ ਵਿਚ ਹਾਥੀ ਦੇ ਹੌਦੇ ਵਿਚ ਬੈਠਾ ਡੂੰਘੀ ਚਿੰਤਾ ਵਿਚ ਸੀ।

ਸਾਰਾ ਲਸ਼ਕਰ ਅਜੇ ਰਸਤੇ ਵਿਚ ਹੀ ਸੀ, ਸ਼ਾਹੀ ਹਰਕਾਰੇ ਭਗਵਤੀ ਦਾਸ ਨੇ ਬਾਦਸ਼ਾਹ ਵੱਲ ਸੂਚਨਾ ਭੇਜੀ।

"ਗਾਜ਼ੀ ਖ਼ਾਨ ਰੁਸਤਮ ਜੰਗ ਨੇ ਰੋਪੜ ਲਾਗੇ ਪੱਤਣ ਉਪਰ ਪੁਲ ਤਿਆਰ ਕਰਨ ਲਈ ਬੇੜੀਆਂ ਦਾ ਪ੍ਰਬੰਧ ਕੀਤਾ ਸੀ। ਪਰ ਪਿਛਲੇ ਦਿਨ ਰਾਤ ਵੇਲੇ ਦਰਿਆ ਵਿਚ ਹੜ੍ਹ ਆ ਗਿਆ।

ਪੁਲ ਟੁੱਟ ਗਿਆ। ਬੇੜੀਆਂ ਤਬਾਹ ਹੋ ਗਈਆਂ ਤੇ ਦਰਿਆ ਵਿਚ ਵਹਿ ਗਈਆਂ। ਦਿਨ ਚੜ੍ਹੇ ਦੋ ਕੋਹ ਦੀ ਦੂਰੀ ਤੋਂ ਬੇੜੀਆਂ ਮਿਲੀਆਂ ਨੇ। ਹੁਣ ਸਤਲੁਜ ਪਾਰ ਕਰਨ ਲਈ ਨਵਾਂ ਪੁਲ ਤਿਆਰ ਕਰਨਾ ਪਵੇਗਾ।"*

ਖ਼ਬਰ ਸੁਣ ਕੇ ਬਾਦਸ਼ਾਹ ਨੇ ਦੁਖੀ ਹੋਕੇ ਮੱਥਾ ਫੜ ਲਿਆ। ਹਰਕਾਰੇ ਨੂੰ ਪੁੱਛਿਆ - 'ਰੋਪੜ ਏਥੋਂ ਕਿੰਨੀ ਦੂਰ ਏ ?'

–ਸੱਤ ਕੋਸ ਦੂਰ ਏ ਜਹਾਂਪਨਾਹ।'

–ਲਾਹੌਰ ਔਰ ਬਟਾਲਾ ਵਿਚ ਕਿੰਨਾ ਫ਼ਾਸਲਾ ਏ ?' ਬਾਦਸ਼ਾਹ ਨੇ ਫਿਰ ਪੁੱਛਿਆ।

– ਚਾਲੀ ਕੋਸ ਹੈ ਹਜ਼ੂਰ।'

–ਬਟਾਲਾ ਔਰ ਕਲਾਨੌਰ ਕਿੰਨੀ ਦੂਰੀ ਉਪਰ ਹੈ ?'

–ਹਜ਼ੂਰ ਚਾਰ ਕੋਸ।'

ਬਾਦਸ਼ਾਹ ਇਸੇ ਤਰ੍ਹਾਂ ਦੇ ਹੀ ਬਿਨਾ ਮਤਲਬ ਦੇ ਸਵਾਲ ਪੁੱਛਦਾ । ਹਰਕਾਰੇ ਅਹਿਲਕਾਰ, ਦਰਬਾਰੀ ਸਭ ਸ਼ਹਿਨਸ਼ਾਹ ਦੀ ਇਸ ਖ਼ਬਤ ਉੱਪਰ ਹੈਰਾਨ ਸਨ। ਹਰਕਾਰੇ ਖ਼ਬਰਾਂ ਪਹੁੰਚਾਉਣਾ ਆਪਣੀ ਜ਼ਿੰਮੇਵਾਰੀ ਸਮਝਦੇ ਸਨ। ਹੋਰ ਮਿਲਣ ਵਾਲੀਆਂ ਖ਼ਬਰਾਂ ਵੀ ਬਾਦਸ਼ਾਹ ਨੂੰ ਖ਼ੁਸ਼ ਕਰਨ ਵਾਲੀਆਂ ਨਹੀਂ ਸਨ।

–ਰਹੀਮ ਜ਼ਿਮੀਂਦਾਰ ਪੰਜਾਹ ਸਵਾਰ ਅਤੇ ਢਾਈ ਸੌ ਪੈਦਲ ਸਿਪਾਹੀ ਲੈ ਕੇ ਬਾਗੀ ਗੁਰੂ ਦੇ ਨਾਲ ਮਿਲ ਗਿਆ ਹੈ।

–ਕਹਿਲੂਰ ਰਿਆਸਤ ਨਾਲ ਸਿੱਖਾਂ ਦੀ ਸੰਧੀ ਹੋ ਗਈ ਹੈ। ਉਹ ਸਿੱਖਾਂ ਨੂੰ ਪਨਾਹ ਦੇਵੇਗੀ ਅਤੇ ਸ਼ਾਹੀ ਸੈਨਾ ਦਾ ਰਸਤਾ ਰੋਕੇਗੀ।

–ਨਾਨਕ ਨਾਮ ਲੇਵਾਂ ਇਕੱਠੇ ਹੋ ਰਹੇ ਹਨ। ਉਹ ਲਾਹੌਰ ਉਪਰ ਹਮਲਾ ਕਰਨ ਦੀ ਨੀਅਤ ਰਖਦੇ ਹਨ। ਉਹਨਾਂ ਨੂੰ ਲਾਹੌਰ ਤੋਂ ਸਤਾਰਾਂ ਕੋਸ ਦੂਰ ਵੇਖਿਆ ਗਿਆ ਹੈ।

ਇਹਨਾਂ ਦਿਨਾਂ ਵਿਚ ਹੀ ਰੁਸਤਮ ਜੰਗ ਨੇ ਖ਼ਬਰ ਭੇਜੀ–' ਸਤਲੁਜ ਉਪਰ ਫਿਰ ਤੋਂ ਪੁਲ ਤਿਆਰ ਹੋ ਗਿਆ ਹੈ। ਸ਼ਹਿਨਸ਼ਾਹ ਜਦ ਚਾਹੁਣ ਪੁਲ ਪਾਰ ਕਰ ਸਕਦੇ ਨੇ।'

ਬਾਦਸ਼ਾਹ ਆਪਣਾ ਮਨ ਹੋਰ ਪਾਸੇ ਲਾਉਣ ਲਈ ਪਿੰਜੌਰ ਦਾ ਬਾਗ਼ ਵੇਖਣਾ ਚਾਹੁੰਦਾ ਸੀ। ਇਸ ਲਈ ਸਲਾਹ ਵੀ ਬਣ ਗਈ। ਪਰ ਉਸੇ ਦਿਨ ਭਗਵਤੀ ਦਾਸ ਨੇ ਖ਼ਬਰ ਭੇਜੀ। ਕਹਿਲੂਰ ਦੀਆਂ ਪਹਾੜੀਆਂ ਵਿਚ ਕਾਫ਼ਰਾਂ ਨੇ ਸਿੱਖ ਚੌਂਕੀਆਂ ਬਿਠਾ ਦਿੱਤੀਆਂ ਹਨ। ਆਸ ਪਾਸ ਦੇ ਜ਼ਿਮੀਂਦਾਰ ਉਹਨਾਂ ਨਾਲ ਮਿਲ ਰਹੇ ਹਨ।'

ਖਿਝ ਕੇ ਬਾਦਸ਼ਾਹ ਨੇ ਐਲਾਨ ਕੀਤਾ–' ਅਸੀਂ ਰੋਪੜ ਲਾਗਿਓਂ ਦਰਿਆ ਪਾਰ ਕਰਕੇ ਲਾਹੌਰ ਵੱਲ ਵਧਾਂਗੇ। ਗਾਜ਼ੀਖਾਨ ਬਹਾਦਰ ਰੁਸਤਮ ਜੰਗ ਨੂੰ ਹੁਕਮ ਹੈ, ਉਹ ਮੁਸਤੈਦੀ ਨਾਲ ਪੁਲ ਦੀ ਹਿਫਾਜ਼ਤ ਕਰੇ।'

* * *

ਸ਼ਾਹੀ ਕਾਫ਼ਲੇ ਦੀ ਇਕ ਝਲਕ ਦੇਖਣ ਲਈ ਪਿੰਡਾਂ ਦੇ ਲੋਕ ਭਾਰੀ ਗਿਣਤੀ ਵਿਚ ਘਰਾਂ ਵਿਚੋਂ ਬਾਹਰ ਨਿਕਲ ਕੇ ਸ਼ਾਹ ਰਾਹ ਉਪਰ ਆ ਖੜ੍ਹੇ। ਉਹਨਾਂ ਦੇ ਚਿਹਰਿਆਂ ਉਪਰ ਡਰ ਅਤੇ ਜਗਿਆਸਾ ਦੇ ਰਲੇ ਮਿਲੇ ਪ੍ਰਭਾਵ ਸਨ। ਉਹਨਾਂ ਦੇ ਮਨਾਂ ਵਿਚ ਸ਼ਾਹੀ ਸੈਨਾ ਦਾ ਹਊਆ ਸੀ।

---

* ਅਖ਼ਬਾਰੇ–ਏ–ਦਰਬਾਰ–ਏ ਮੁਅੱਲਾ ਪੰਨਾ 59

ਇਹ ਲੋਕ ਸਾਡੇ ਘਰ ਬਾਰ ਲੁੱਟਣ ਆਏ ਹਨ। ਫਿਰ ਵੀ ਘੋੜਿਆਂ, ਊਠਾਂ, ਹਾਥੀਆਂ ਦਾ ਹਜੂਮ ਉਹਨਾਂ ਦੇ ਮਨਾਂ ਵਿਚ ਕੌਤੂਹਲ ਪੈਦਾ ਕਰਨ ਲੱਗਾ। ਗੱਡਿਆਂ ਉਪਰ ਭਾਰੀ ਤੋਪਾਂ, ਊਠਾਂ ਉਪਰ ਰਹਿਕਲੇ ਹੈਦਰੀ ਝੰਡੇ ਅਤੇ 'ਅਲਾਹ-ਹੂ-ਅਕਬਰ' ਦੇ ਨਾਅਰੇ ਮਾਰਦੇ ਫੌਜੀ ਧੂੜ ਉਡਾਉਂਦੇ ਲੰਘ ਗਏ। ਲੋਕਾਂ ਦੇ ਮੂੰਹ ਸਿਰ ਮਿੱਟੀ ਘੱਟੇ ਨਾਲ ਭਰ ਗਏ।

ਰਸਤਿਆਂ ਵਿਚ ਲੋਕਾਂ ਦੀਆਂ ਭੀੜਾਂ ਵੇਖ ਕੇ ਬਹਾਦਰ ਸ਼ਾਹ ਹੈਰਾਨ ਹੋਇਆ। ਉਸਨੇ ਕੁਝ ਸਮਾਂ ਰੁਕਣ ਲਈ ਕਿਹਾ। ਲੋਕ ਝੁਕ ਝੁਕ ਸਲਾਮਾਂ ਕਰਨ ਲੱਗੇ। ਬਾਦਸ਼ਾਹ ਨੇ ਆਪਣੇ ਚੋਬਦਾਰ ਮਹੁੰਮਦ ਖਾਨ ਨੂੰ ਕਿਹਾ-' ਪਤਾ ਕਰੋ, ਇਸ ਪਿੰਡ ਦਾ ਕਿਸ ਖੇਤਰ ਨਾਲ ਤਾਅਲੁਕ ਹੈ ?

ਲੋਕਾਂ ਨੂੰ ਪੁੱਛਕੇ ਮਹੁੰਮਦ ਖ਼ਾਨ ਨੇ ਦੱਸਿਆ-' ਇਹ ਛੱਤ ਗਾਉਂ ਦੇ ਲੋਕ ਨੇ।'

-ਛੱਤ ਗਾਓਂ ਕਿਸ ਦੀ ਫੌਜਦਾਰੀ ਅਧੀਨ ਹੈ ? ' ਬਾਦਸ਼ਾਹ ਨੇ ਫਿਰ ਪੁੱਛਿਆ।

-ਜਹਾਂਪਨਾਹ, ਇਹ ਸਰਹਿੰਦ ਦੇ ਸੂਬੇ ਫੀਰੋਜ਼ਖ਼ਾਨ ਮੇਵਾਤੀ ਦੇ ਇਲਾਕੇ ਵਿਚ ਹੈ। '

ਬਾਦਸ਼ਾਹ ਨੇ ਖੁਸ਼ ਹੋ ਕੇ ਲੋਕਾਂ ਉੱਪਰ ਸਿੱਕਿਆਂ ਦੀ ਸੋਟ ਕੀਤੀ। ਲੋਕ ਪੈਸੇ ਲੁੱਟਣ ਲਈ ਗੁੱਥਮ-ਗੁੱਥਾ ਹੋਣ ਲੱਗੇ।

ਬਹੁਤ ਸਮੇਂ ਬਾਅਦ ਬਾਦਸ਼ਾਹ ਅੱਜ ਹੱਸਿਆ।

ਬਾਅਦ ਦੁਪਹਿਰ ਸੂਰਜ ਢਲਣ ਤੋਂ ਕੁਝ ਸਮਾਂ ਪਹਿਲਾਂ ਸ਼ਾਹੀ ਕਾਫ਼ਲਾ ਆਪਣੇ ਪੜਾਅ ਉੱਪਰ ਪੁੱਜ ਗਿਆ। ਸ਼ਹਿਨਸ਼ਾਹ ਦਾ ਖੇਮਾ ਪਹਿਲਾਂ ਹੀ ਤਿਆਰ-ਬਰ-ਤਿਆਰ ਕਰ ਰੱਖਿਆ ਸੀ। ਜਿਵੇਂ ਹੀ ਸਫ਼ਰ ਦੀ ਥਕਾਵਟ ਦੇ ਭੰਨੇ ਸ਼ਹਿਨਸ਼ਾਹ ਨੇ ਰੇਸ਼ਮੀ ਸਿਰਹਾਣਿਆਂ ਅਤੇ ਗੱਦਿਆਂ ਉੱਪਰ ਆਪਣੇ ਆਪ ਨੂੰ ਸੁੱਟਿਆ। ਉਸਦਾ ਅੰਗ-ਰੱਖਿਅਕ ਖ਼ਿਮਾ ਮੰਗਦਾ ਅੰਦਰ ਆ ਕੇ ਕਹਿਣ ਲੱਗਾ:

-ਜਹਾਂਪਨਾਹ ਹੁਣੇ ਹੁਣੇ ਪਹਾੜਾਂ ਵਲੋਂ ਇਕ ਕਾਸਦ ਨੇ ਆ ਕੇ ਖ਼ਬਰ ਦਿੱਤੀ ਹੈ। ਉਸਦੀ ਹਜ਼ੂਰ ਦੇ ਸਾਹਮਣੇ ਹੋਣ ਦੀ ਹਿੰਮਤ ਨਹੀਂ ਪਈ। ਉਸਨੇ ਦੱਸਿਆ ਹੈ:' ਬੰਦਾ ਸਿੰਘ ਇਸ ਵੇਲੇ ਚੰਬੇ ਰਿਆਸਤ ਵਿਚ ਰੁਕਿਆ ਹੋਇਆ ਹੈ। ਚੰਬੇ ਦੇ ਰਾਜੇ ਨੇ ਖੁਦ ਆਪਣਾ ਵਜ਼ੀਰ ਉਸਦੇ ਸਵਾਗਤ ਲਈ ਭੇਜਿਆ ਸੀ। ਖ਼ਬਰ ਹੈ, ਬਾਗ਼ੀ ਗੁਰੂ ਨੂੰ ਨਜ਼ਰਾਨੇ ਔਰ ਤੋਹਫੇ ਭੇਂਟ ਕੀਤੇ ਗਏ ਨੇ।'

-ਲਾਹੌਲ-ਵਿੱਲਾ-ਕੁਵੱਤ।' ਬਾਦਸ਼ਾਹ ਦੇ ਮੂੰਹੋਂ ਨਿਕਲਿਆ ਤੇ ਉਸਨੂੰ ਨਰਮ ਰੇਸ਼ਮੀ ਗੱਦਿਆਂ-ਸਿਰਹਾਣਿਆਂ ਵਿਚੋਂ ਉਸਦੇ ਸਰੀਰ ਵਿਚ ਲੋਹੇ ਦੇ ਕਿੱਲ ਚੁੱਭਣ ਵਰਗਾ ਅਹਿਸਾਸ ਹੋਣ ਲੱਗਾ।

-----0-----

ਬੰਦਾ ਸਿੰਘ ਦਾ ਕਾਫ਼ਲਾ ਚੰਬਾ ਸ਼ਹਿਰ ਵਿਚ ਦਾਖ਼ਲ ਹੋ ਗਿਆ। ਪਹਾੜੀ ਲੋਕ ਆਪਣੇ ਘਰਾਂ ਦੀਆਂ ਖਿੜਕੀਆਂ ਵਿਚੋਂ ਦੀ, ਕੁਝ ਘਰਾਂ ਦੇ ਬਾਹਰ, ਕੁਝ ਦੁਕਾਨਾਂ ਦੇ ਬਾਹਰ ਨਿਕਲ ਆਏ ਤੇ ਇਸ ਅਨੋਖੇ ਕਾਫ਼ਲੇ ਨੂੰ ਵੇਖਣ ਲੱਗੇ।

ਸਭ ਤੋਂ ਅੱਗੇ, ਪੰਜ ਘੋੜ ਸਵਾਰ ਖਾਲਸੇ ਦਾ ਨਿਸ਼ਾਨ ਸਾਹਿਬ ਲੈ ਕੇ ਚੱਲ ਰਹੇ ਸਨ। ਇਹਨਾਂ ਦੇ ਪਿੱਛੇ ਪੰਜ ਸਿੰਘਾਂ ਨੇ ਨੰਗੀਆਂ ਤਲਵਾਰਾਂ ਲਈਆਂ ਹੋਈਆਂ ਸਨ। ਵਿਚਕਾਰ ਬੰਦਾ ਸਿੰਘ ਜੰਗੀ ਲਿਬਾਸ ਵਿਚ ਘੋੜੇ ਉਪਰ ਸਵਾਰ ਸੀ। ਬਾਕੀ ਸਿੰਘ ਪਿੱਛੇ ਪਿੱਛੇ ਸਨ। ਚਤਰ ਸਿੰਘ ਰਾਜੇ ਦੇ ਮਹਿਲਾਂ ਤੱਕ ਕਾਫ਼ਲੇ ਦੀ ਅਗਵਾਈ ਕਰ ਰਿਹਾ ਸੀ।

ਜਿਵੇਂ ਹੀ ਸਿੰਘਾਂ ਦੇ ਜੈਕਾਰੇ ਗੂੰਜਦੇ ਸੁਣੇ, ਰਾਜਾ ਉਦੈ ਸਿੰਘ ਸਵਾਗਤ ਲਈ ਖੁਦ ਆਪਣੇ ਮਹੱਲ ਦੇ ਬਾਹਰ ਆਣ ਖੜ੍ਹਾ।

ਆਪਣੇ ਮਹੱਲ ਦੇ ਲਾਗੇ ਹੀ ਵਿਸ਼ੇਸ਼ ਅਤਿਥੀ ਗ੍ਰਹਿ ਵਿਚ ਬੰਦਾ ਸਿੰਘ ਦਾ ਉਤਾਰਾ ਕੀਤਾ ਗਿਆ। ਦੂਸਰੇ ਸਿੰਘਾਂ ਦਾ ਠਹਿਰਾਓ ਵੀ ਕਦਮਾਂ ਦੀ ਵਿੱਥ ਉਪਰ ਹੀ ਸੀ। ਰਾਜੇ ਦੇ ਨੌਕਰਾਂ ਚਾਕਰਾਂ ਅਤੇ ਅਹਿਲਕਾਰਾਂ ਨੇ ਹਰ ਲੋੜੀਂਦੀ ਵਸਤੂ ਦਾ ਪ੍ਰਬੰਧ ਕਰ ਰੱਖਿਆ ਸੀ।

ਸਿੰਘ ਤਾਂ ਮੋਟੇ ਖੁੱਸੜ ਭੂਰਿਆਂ ਵਿਚ ਸੌਣ ਦੇ ਆਦੀ ਸਨ। ਸ਼ਾਹੀ ਮਹਿਮਾਨ ਨਵਾਜ਼ੀ ਅਤੇ ਥੱਕੇ ਹੋਣ ਕਾਰਨ ਉਹ ਗੂੜ੍ਹੀ ਨੀਂਦ ਸੁੱਤੇ। ਫਿਰ ਵੀ ਬੰਦਾ ਸਿੰਘ ਆਦਤ ਅਨੁਸਾਰ ਸਵੇਰੇ ਸੁਵੱਖਤੇ ਹੀ ਜਾਗ ਉਠਿਆ।'

* * *

ਦਿਨ ਚੜ੍ਹਿਆ। ਅਸਮਾਨ ਅੱਜ ਸਾਫ਼ ਸੀ। ਬੰਦਾ ਸਿੰਘ ਇਸ਼ਨਾਨ ਕਰਕੇ ਬਾਹਰ ਖਿੜੀ ਧੁੱਪ ਵਿਚ ਅੰਤਰ ਧਿਆਨ ਹੋ ਕੇ ਬੰਦਗੀ ਕਰਨ ਬੈਠ ਗਿਆ। ਬੰਦਗੀ ਵਿਚ ਧਿਆਨ ਨਹੀਂ ਸੀ ਲਗ ਰਿਹਾ। ਇਕ ਰਾਤ ਦੇ ਸੁੱਖ ਨੇ ਮਨ ਅੰਦਰ ਉੱਥਲ-ਪੁੱਥਲ ਮਚਾਈ ਹੋਈ ਸੀ। ਇਹ ਕੀ ਹੋ ਰਿਹਾ ਹੈ ? ਪਹਾੜ ਮੇਰੇ ਲਈ ਓਪਰੇ ਨਹੀਂ ਹਨ। ਰਜੌਰੀ, ਰਿਆਸੀ ਦੇ ਪਹਾੜਾਂ ਵਿਚ ਬਚਪਨ ਬੀਤਿਆ ਹੈ। ਲਛਮਣ ਦੇਵ ਸਾਂ ਉਦੋਂ ਫਿਰ ਨਰਾਇਣ ਦਾਸ ਬਣਿਆ-ਫਿਰ ਮਾਧੋਦਾਸ। ਗੁਰੂ ਨੇ ਗੁਰਬਖਸ਼ ਸਿੰਘ ਬਣਾ ਕੇ ਗੁਰੂ ਦਾ ਬੰਦਾ ਬਣਾ ਲਿਆ। ਮਰਾਠਾ ਫੌਜ ਵਿਚ ਭਰਤੀ ਹੋਇਆ, ਮੁਗਲਾਂ ਨਾਲ ਯੁੱਧ ਲੜੇ। ਨਾਂਦੇੜ ਦਾ ਮੱਠ, ਯੋਗੀ, ਚੇਲੇ.....ਮੱਠ ਯਾਦ ਆਉਂਦਿਆਂ ਹੀ ਇਕ ਮਰਾਠੀ ਕੰਨਿਆਂ ਜਿਹਨ ਵਿਚ ਆ ਘੁਸੀ। ਇਕ ਦਿਨ ਗੋਦਾਵਰੀ ਕੰਢੇ ਚਟਾਨ ਉਪਰ ਸਮਾਧੀ ਦੀ ਅਵਸਥਾ ਵਿਚ ਸਾਂ ਤਾਂ ਨੇੜੇ ਹੀ ਕੋਈ ਹੱਸਿਆ ਸੀ, ਜਿਵੇਂ ਘੁੰਗਰੂ ਛਣਕੇ ਹੋਣ। ਬਿਰਤੀ ਭੰਗ ਹੋ ਗਈ ਸੀ। ਅੱਖਾਂ ਖੋਲ੍ਹੀਆਂ ਤਾਂ ਸਾਹਮਣੇ ਮਰਾਠੀ ਕੰਨਿਆ ਖੜ੍ਹੀ ਸੀ। ਮੇਰੇ ਵੱਲ ਵੇਖ ਵੇਖ ਹੱਸੀ ਜਾ ਰਹੀ ਸੀ। ..ਮੈਂ ਅੱਖਾਂ ਨਾਲ ਘੂਰਿਆ ਤੇ ਉਥੋਂ ਚਲੇ ਜਾਣ ਦਾ ਇਸਾਰਾ ਕੀਤਾ ਸੀ।.........

..ਉਹ ਬੋਲੀ ਸੀ-'ਬਿਰਥਾ ਜਨਮ ਗੰਵਾ ਰਿਹਾ ਹੈ ਜੋਗੀ। ਵੇਖ ਕਿੰਨੀ ਸੁੰਦਰ ਸਵੇਰ ਖਿੜੀ ਹੋਈ ਹੈ। ਪੰਛੀ ਚਹਿਕ ਰਹੇ ਨੇ। ਜੰਗਲੀ ਫੁੱਲ ਮਹਿਕ ਰਹੇ ਨੇ। ਗੋਦਾਵਰੀ ਦਾ ਵਹਿੰਦਾ ਪਾਣੀ ਤੈਨੂੰ ਆਖ ਰਿਹਾ ਹੈ, ਜੋਗੀ, ਜਿੰਦਗੀ ਇਕੋ ਥਾਂ ਸੜਨ ਲਈ ਨਹੀਂ.....।' ਉਹ ਫਿਰ ਖਿੜ ਖਿੜ ਕਰਕੇ ਹੱਸੀ ਸੀ।

– ਮੈਂ ਫਿਰ ਚਲੇ ਜਾਣ ਲਈ ਇਸ਼ਾਰਾ ਕੀਤਾ ਤਾਂ ਉਹ ਬੋਲੀ–' ਆ ਦੋ ਘੜੀਆਂ ਜੀ ਕੇ ਵੇਖ ਲਈਏ ਜੋਗੀ।'

–ਤੂੰ ਮੇਰੇ ਸਰਾਪ ਤੋਂ ਨਹੀਂ ਡਰਦੀ ? ਮੈਂ ਡਰਾਇਆ ਸੀ।' ਨਹੀਂ ਜਾਣਦੀ ਇਕ ਤਪੱਸਵੀ ਦੀ ਸਮਾਧੀ ਭੰਗ ਕਰਨ ਦਾ ਕਿੰਨਾ ਅਪਰਾਧ ਹੁੰਦਾ ਹੈ ? '

–ਜਾਣਦੀ ਹਾਂ। ਤੂੰ ਮੈਨੂੰ ਸਰਾਪ ਦੇਹ........ਤੈਨੂੰ ਕੋਈ ਜੋਗੀ ਲੈ ਜਾਏ।' ਆਖਕੇ ਉਹ ਫੇਰ ਹੱਸਣ ਲੱਗ ਪਈ ਸੀ।

ਬੰਦਾ ਸਿੰਘ ਦੇ ਅੰਦਰ ਕਿਤੇ ਹੁਣ ਵੀ ਘੁੰਗਰੂ ਛਣਕ ਪਏ। ਉਸ ਅੱਖਾਂ ਨਾ ਖੋਲ੍ਹੀਆਂ ਗੋਦਾਵਰੀ ਕੰਢੇ ਦਾ ਦ੍ਰਿਸ਼ ਅੱਖਾਂ ਤੋਂ ਉਝਲ ਨਾ ਹੋ ਜਾਏ।

–ਜਾਹ ਮੈਨੂੰ ਧਿਆਨ ਲਾਵਣ ਦੇਹ।' ਮੈਂ ਕਿਹਾ ਸੀ ਤੇ ਮੂੰਹ ਫੇਰ ਕੇ ਬੈਠ ਗਿਆ ਸਾਂ।

–ਠੀਕ ਹੈ ਜੋਗੀ, ਮੈਂ ਨਦੀ ਤੇ ਨਾਵਣ ਚੱਲੀ ਆਂ। ਧਿਆਨ ਰੱਖੀਂ ਓਧਰ ਕੋਈ ਆਵੇ ਨਾ। ਸਮਾਧੀ ਵਿਚ ਹੀ ਨਾ ਬੈਠਾ ਰਹੀਂ।' ਆਖ ਕੇ ਉਹ ਤੁਰ ਗਈ ਸੀ। ਫਿਰ ਦੂਰੋਂ ਹੀ ਬੋਲੀ ਸੀ–'ਜੋਗੀ ਤੂੰ ਨਦੀ ਵੱਲ ਆ ਸਕਦਾ ਏਂ। ਤੈਨੂੰ ਛੋਟ ਏ। ' ਫਿਰ ਉਸਦਾ ਹਾਸਾ ਸੁਣਿਆ ਸੀ।

.......ਮੈਂ ਬੜਾ ਧਿਆਨ ਲਾਉਣ ਦੀ ਕੋਸ਼ਿਸ਼ ਕੀਤੀ । ਨਦੀ ਵਲੋਂ ਮੂੰਹ ਫੇਰ ਲਿਆ । ਪਰ ਮੈਨੂੰ ਜਾਪੇ ਜਿਵੇਂ ਨਦੀ ਉਪਰ ਸਭ ਕੁਝ ਨਜ਼ਰ ਆ ਰਿਹਾ ਹੈ। ਮਰਾਠੀ ਕੰਨਿਆਂ ਇਕ ਇਕ ਕਰਕੇ ਆਪਣੇ ਅੰਗ ਵਸਤਰ ਉਤਾਰ ਰਹੀ ਹੈ। ਹੁਣ ਉਹ ਨਦੀ ਵਿਚ ਉੱਤਰ ਗਈ ਹੈ: ਉਸਨੂੰ ਨਦੀ ਵਲੋਂ ਆਵਾਜ਼ ਸੁਣੀ– ' ਪਾਪ ਲੱਗੇਗਾ ਜੋਗੀ।'

ਉਸਨੇ ਤ੍ਰੱਭਕ ਕੇ ਅੱਖਾਂ ਖੋਲ੍ਹੀਆਂ। ਵੇਖਿਆ - 'ਸਾਹਮਣੇ ਰਾਜੇ ਦੇ ਮਹਿਲ ਦੀ ਉਪਰਲੀ ਮੰਜ਼ਿਲ ਦੀ ਖਿੜਕੀ ਵਿਚ ਇਕ ਖੂਬਸੂਰਤ ਮੁਟਿਆਰ ਆਪਣੇ ਵਾਲ ਸੁਕਾ ਰਹੀ ਹੈ ਤੇ ਉਸ ਵੱਲ ਬੜੇ ਧਿਆਨ ਨਾਲ ਵੇਖ ਰਹੀ ਹੈ। ਪਰ ਹੁਣ ਉਸਨੇ ਝਟਪਟ ਮੂੰਹ ਫੇਰ ਲਿਆ। ਬੰਦਾ ਸਿੰਘ ਨੇ ਵੇਖਿਆ, ਸਾਹਮਣੇ ਦੀ ਪਹਾੜੀ ਉਪਰੋਂ ਦੋ ਕੁ ਹੱਥ ਉਤਾਂਹ ਉਠੇ ਦਗ਼ਦੇ ਸੂਰਜ ਦੀ ਲਾਲੀ ਵਿਚ ਮੁਟਿਆਰ ਦਾ ਚਿਹਰਾ ਪਲ–ਕੁ–ਛਿਣ ਲਈ ਇਸ ਤਰ੍ਹਾਂ ਲਿਸ਼ਕਿਆ ਸੀ, ਜਿਵੇਂ ਕੇਸਰ ਰਲੇ ਦੁੱਧ ਨਾਲ ਨਹਾਤੀ ਹੋਵੇ। ਕੇਸਰ ਰਲੇ ਦੁੱਧ ਦਾ ਸਵਾਦ ਉਸਨੇ ਰਾਤ ਹੀ ਚੱਖਿਆ ਸੀ। ਖਿੜਕੀ ਵਿਚ ਕਾਲੀ ਘਟਾ ਦਾ ਕੋਈ ਟੋਟਾ ਅਟਕ ਗਿਆ ਸੀ ਜਾਂ ਉਸ ਮੁਟਿਆਰ ਦੇ ਕੇਸ ਸਨ। ਉਸਨੇ ਫਿਰ ਖਿੜਕੀ ਵੱਲ ਵੇਖਣਾ ਚਾਹਿਆ, ਪਰ ਹੌਸਲਾ ਨਾ ਕਰ ਸਕਿਆ। ਹੌਸਲਾ ਤਾਂ ਉਹ ਗੋਦਾਵਰੀ ਨਦੀ ਕੰਢੇ ਵੀ ਨਹੀਂ ਸੀ ਕਰ ਸਕਿਆ ਜਦ ਮਰਾਠੀ ਕੰਨਿਆ ਨੇ ਕਿਹਾ ਸੀ–' ਨਦੀ ਵੱਲ ਤੂੰ ਆ ਸਕਦਾ ਹੈਂ ਜੋਗੀ। ਤੈਨੂੰ ਛੋਟ ਏ।'

ਜ਼ਿੰਦਗੀ ਦੇ ਇਸ ਪਾਸੇ ਵਾਲੇ ਅਨੰਦ ਤੋਂ ਨਿਰਲੇਪ ਹੀ ਰਿਹਾ ਹਾਂ ਮੈਂ। ਚਤਰ ਸਿੰਘ ਨੇ ਵੀ ਕਿਹਾ ਸੀ ਕੁਝ ਇਸ ਤਰ੍ਹਾਂ ਦਾ ਹੀ। ਜਿੰਦਗੀ ਨੇ ਇਸ ਪਾਸੇ ਵੱਲ ਤੱਕਣ ਦੀ ਵਿਹਲ ਹੀ ਕਦੋਂ ਦਿੱਤੀ ? ਗੁਰੂ ਨੇ ਜੋ ਭਰੋਸਾ ਮੇਰੇ ਉਪਰ ਕੀਤਾ ਹੈ.ਬੜੀਆਂ ਜ਼ਿਮੇਵਾਰੀਆਂ ਨੇ। ਉਸਨੇ ਸਿਰ ਝਟਕਿਆਂ ਅੱਖਾਂ ਬੰਦ ਕਰਕੇ ਫਿਰ ਧਿਆਨ ਲਾਉਣ ਦਾ ਯਤਨ ਕਰਨ ਲੱਗਾ। ਖਿੜਕੀ ਵਿਚ ਖੜ੍ਹੀ ਮੁਟਿਆਰ ਝੱਟ ਪ੍ਰਗਟ ਹੋ ਗਈ। ਉਸਨੇ ਘਬਰਾ ਕੇ ਅੱਖਾਂ ਖੋਲ੍ਹੀਆਂ ਖਿੜਕੀ ਤਾਂ ਖਾਲੀ ਸੀ। ਉਹ ਹੈਰਾਨ ਹੋਇਆ , ..ਹੁਣੇ ਤਾਂ ਏਥੇ ਖੜ੍ਹੀ ਸੀ, ਹੁਣੇ ਏਥੇ ਨਹੀਂ .................ਹੈ ਕੀ ਹੋ ਰਿਹਾ ਹੈ ਮੈਨੂੰ ?.......

....ਜ਼ਿੰਦਗੀ ਦੇ ਚਾਲੀ ਵਰ੍ਹੇ ਗੁਜ਼ਰ ਚੱਲੇ ਨੇ। ਕਦੇ ਮਨ ਇਸ ਤਰ੍ਹਾਂ ਨਹੀਂ ਭਟਕਿਆ। ਤਪੱਸਿਆ ਅਤੇ ਸਾਧਨਾਂ ਸਭ ਵਿਫ਼ਲ ਹਨ ਕੀ ? ਕੁਦਰਤ ਦੇ ਇਸ ਆਵੇਗ ਉਪਰ ਕਾਬੂ ਨਹੀਂ

ਪਾਇਆ ਜਾ ਸਕਦਾ ਕੀ ? ਇਹ ਰਹੱਸ ਮੈਂ ਅਜੇ ਤੀਕਰ ਨਹੀਂ ਸਮਝ ਪਾਇਆ। ਰਿਸ਼ੀ, ਮੁਨੀ, ਪੀਰ, ਪੈਗੰਬਰ, ਯੋਗੀ..ਵਿਸ਼ਵਾਮਿੱਤਰ, ਇੰਦਰ ਦੇਵਤਾ, ਪਰਾਸ਼ਰ ਰਿਸ਼ੀ, ਬ੍ਰਹਮਾ, ਸ਼ਿਵ ਜੀ, ਇਸ ਅਵੇਗ ਉਪਰ ਨਿਯੰਤਰਣ ਨਹੀਂ ਰੱਖ ਸਕੇ- 'ਇਹਨਾਂ ਦੇ ਮੁਕਾਬਲੇ ਮੈਂ ਕੀ ਹਾਂ........।ਉਸ ਦੇ ਹੱਥ ਜੁੜ ਗਏ।..ਗੁਰੂ ਜੀ ਕੋਈ ਰਸਤਾ ਦਿਖਾਓ।ਅੱਜ ਮੈਂ ਆਪ ਨਾਲ ਬਚਨ-ਬਿਲਾਸ ਕਰਨੇ ਸਨ।........

ਕੁਝ ਦੇਰ ਬੰਦਾ ਸਿੰਘ ਉਵੇਂ ਬੈਠਾ ਰਿਹਾ। ਫਿਰ ਉਠਕੇ ਅਤਿਥੀ ਗ੍ਰਹਿ ਦੇ ਅੰਦਰ ਆਉਣ ਲੱਗਾ ਤਾਂ ਰਾਜਾ ਉਦੈ ਸਿੰਘ ਦੇ ਨਿੱਜੀ ਚਾਕਰ ਨੇ ਆ ਕੇ ਕਿਹਾ-' ਸ੍ਰੀਮਾਨ , ਰਾਜਾ ਹਜ਼ੂਰ ਸਵੇਰ ਦੇ ਭੋਜਨ ਲਈ ਆਪ ਦਾ ਇੰਤਜ਼ਾਰ ਕਰ ਰਹੇ ਹਨ।

ਬੰਦਾ ਸਿੰਘ ਰਾਜੇ ਦੇ ਮਹਿਲਾਂ ਵਿਚ ਜਾਣ ਲਈ ਤਿਆਰ ਹੋਣ ਲੱਗਾ।

* * *

ਰਾਜਾ ਉਦੈ ਸਿੰਘ ਨੂੰ ਮਹਿਸੂਸ ਹੋਇਆ: ਬੰਦਾ ਸਿੰਘ ਭੋਜਨ ਵਿਚ ਰੁਚੀ ਨਹੀਂ ਲੈ ਰਿਹਾ। ਉਸਦੀ ਉਮੀਦ ਤੋਂ ਘੱਟ ਖਾ ਰਿਹਾ ਹੈ । ਰਾਜੇ ਨੇ ਪੁੱਛਿਆ:

-ਖਾਲਸਾ ਜੀ ਭੋਜਨ ਸੁਆਦੀ ਹੈ ਜਾਂ.......।'

-ਹਾਂ..ਹਾਂ..।' ਬੰਦਾ ਸਿੰਘ ਆਪੇ ਵਿਚ ਪਰਤ ਕੇ ਕਾਹਲੀ ਨਾਲ ਬੋਲਿਆ।

-ਆਪਣੀ ਪਸੰਦ ਦਾ ਕੁਝ ਹੋਰ ਖਾਣਾ ਚਾਹੋ ਤਾਂ ਹੁਕਮ ਕਰੋ, ਤੁਰੰਤ ਆ ਜਾਏਗਾ।

-ਨਹੀਂ ਨਹੀਂ ਸਿੰਘ ਸਾਹਬ। ਅਸੀਂ ਸਦਾ ਘੋੜਿਆਂ ਦੀਆਂ ਪਿੱਠਾਂ ਉਪਰ ਰਹਿਣ ਵਾਲੇ, ਜੰਗ ਦੇ ਮੈਦਾਨਾਂ ਵਿਚ ਰੁੱਖਾ-ਸੁੱਖਾ ਜੋ ਮਿਲਿਆ ਖਾਣ ਵਾਲੇ । ਅਸੀਂ ਇਸ ਤਰ੍ਹਾਂ ਦੇ ਸ਼ਾਹੀ ਖਾਣਿਆਂ ਦੇ ਆਦੀ ਨਹੀਂ ਹਾਂ। ਆਪ ਨੇ ਇਥੇ ਅਸਾਂ ਨੂੰ ਜਿਸ ਤਰ੍ਹਾਂ ਦਾ ਆਦਰ ਮਾਣ ਦਿੱਤਾ ਹੈ: ਯਾਦ ਰਹੇਗਾ। ਰਾਜਾ ਸਾਹਬ।'

-ਕੀ ਆਖਦੇ ਹੋ ਖਾਲਸਾ ਜੀ। ਏਧਰ ਚੰਬਾ ਆਕਰ, ਸਾਡੀ ਮਹਿਮਾਨ ਨਿਵਾਜ਼ੀ ਸਵੀਕਾਰ ਕਰਕੇ ਆਪ ਨੇ ਚੰਬਾ ਦੇਸ਼ ਦੀ ਇੱਜ਼ਤ ਵਧਾਈ ਹੈ।' ਉਦੈ ਸਿੰਘ ਦੇ ਬੋਲਾਂ ਵਿਚ ਨਿਮਰਤਾ ਸੀ।

-ਇਹ ਤਾਂ ਆਪ ਦਾ ਵੱਡਪਣ ਹੈ ਰਾਜਾ ਉਦੈ ਸਿੰਘ। ਅਸਾਂ ਨੂੰ ਸ਼ਾਹੀ ਮਹਿਮਾਨ ਸਮਝ ਰਹੇ ਹੋ। ਮੁਗਲ ਹਾਕਮ ਤਾਂ ਸਿੱਖਾਂ ਨੂੰ ਬਾਗ਼ੀ, ਕਾਫ਼ਰ, ਰਾਖਸ਼ਸ਼, ਜਿੰਨ ਭੂਤ ਪਤਾ ਨਹੀਂ ਕੀ ਕੁਝ ਆਖਦੇ ਨੇ।'

-ਇਸਤਰ੍ਹਾਂ ਦੇ ਵਿਚਾਰ ਮਨ ਵਿਚੋਂ ਨਿਕਾਲ ਦਿਓ ਖਾਲਸਾ ਜੀ। ਆਪ ਭੀ ਸਾਡੇ ਲਈ ਇਕ ਰਾਜਾ ਤੋਂ ਘੱਟ ਨਹੀਂ ਹੋ। ਹੁਣ ਤਾਂ ਖਾਲਸਾ ਰਾਜ ਦੇ ਨਾਮ ਦਾ ਸਿੱਕਾ ਵੀ ਚਲਦਾ ਹੈ। ਅਸੀਂ ਚਾਹੁੰਦੇ ਹਾਂ ਆਪ ਨਾਲ ਸਬੰਧ ਹੋਰ ਪੱਕੇ ਹੋਣ। ਅਸਾਂ ਨੂੰ ਵਜੀਰ ਚਤਰ ਸਿੰਘ ਨੇ ਆਪਦੇ ਜੀਵਨ ਦੇ ਇਕ ਖ਼ਾਲੀ ਕੋਨੇ ਬਾਰੇ ਜਾਣਕਾਰੀ ਦਿੱਤੀ ਤਾਂ ਅਸੀਂ ਹੈਰਾਨ ਰਹਿ ਗਏ। ਜ਼ਿੰਦਗੀ ਦੇ ਏਨੇ ਵਰ੍ਹੇ ਆਪ....ਖ਼ਿਮਾ ਕਰਨਾ .....।' ਕਹਿੰਦਾ ਕਹਿੰਦਾ ਉਦੈ ਸਿੰਘ ਚੁੱਪ ਹੋ ਗਿਆ।

-ਮੈਂ ਸਮਝਿਆ ਨਹੀਂ ਉਦੈ ਸਿੰਘ ਆਪ ਕੀ ਕਹਿਣਾ ਚਾਹੁੰਦੇ ਹੋ ? ' ਬੰਦਾ ਸਿੰਘ ਨੇ ਖਾਣਾ ਖਾ ਚੁੱਕਣ ਤੋਂ ਬਾਅਦ ਚਾਂਦੀ ਦੀ ਥਾਲੀ ਜ਼ਰਾ ਕੁ ਪਰ੍ਹੇ ਸਰਕਾਉਂਦਿਆਂ ਕਿਹਾ।

-ਖਾਲਸਾ ਜੀ, ਅਸੀਂ ਕਹਿਣਾ ਚਾਹੁੰਦੇ ਹਾਂ, ਆਪ ਨੇ ਅਤੇ ਆਪਦੀ ਖਾਲਸਾ ਸੈਨਾ ਨੇ ਮੁਗਲ ਹਾਕਮਾਂ ਦੇ ਅਭਿਮਾਨ ਨੂੰ ਤੋੜਿਆ ਹੈ। ਫਤਿਹ ਕੀਤੇ ਇਲਾਕਿਆਂ ਵਿਚ ਆਪ ਨੇ ਕਿਸਾਨਾਂ ਅਤੇ ਨਿਮਨ ਜਾਤੀਆਂ ਨੂੰ ਮਾਣ-ਸਨਮਾਨ ਨਾਲ ਜ਼ੀਣ ਦਾ ਹੱਕ ਦਿੱਤਾ ਹੈ। ਉਹਨਾਂ ਨੂੰ

ਸੁੱਖ, ਚੈਨ ਮੁਹੱਈਆ ਕਰਵਾਇਆ ਹੈ। ਪਰ ਖ਼ੁਦ ਆਪਣੇ ਜੀਵਨ ਵਿਚ ਅਹਿਮ ਸੁੱਖ-ਆਨੰਦ ਦੇ ਗ੍ਰਿਹਸਤੀ-ਜੀਵਨ ਤੋਂ ਦੂਰੀ ਬਣਾਈ ਰੱਖੀ ਹੈ।' ਉਦੈ ਸਿੰਘ ਬੜਾ ਸੋਚ ਸੋਚ ਕੇ ਸੰਕੋਚ ਨਾਲ ਬੋਲਿਆ।

ਬੰਦਾ ਸਿੰਘ ਪਹਿਲਾਂ ਉਦੈ ਸਿੰਘ ਵੱਲ ਝਾਕਿਆ: ਫਿਰ ਬੋਲਿਆ-' ਰਾਜਾ ਸਾਹਬ ਕੀ ਕਹਾਂ ਇਸ ਬਾਰੇ। ਮੈਂ ਦੱਸਿਆ ਹੈ, ਘੋੜਿਆਂ ਦੀਆਂ ਪਿੱਠਾਂ ਉਪਰ ਰਾਤਾਂ ਗੁਜ਼ਾਰਨ ਵਾਲੇ, ਜੰਗਲਾਂ ਪਹਾੜਾਂ , ਖੱਡਾਂ ਵਿਚ ਮੁਗਲ ਸਿਪਾਹੀਆਂ ਨਾਲ ਦਿਨ ਰਾਤ ਲੁਕਣਮੀਟੀ ਖੇਡਣ ਵਾਲਿਆਂ ਲਈ ਜ਼ਿੰਦਗੀ ਦੇ ਇਸ ਪਾਸੇ ਝਾਕਣ ਦਾ ਸਮਾਂ ਹੀ ਕਿਥੇ ਬਚਦਾ ਹੈ? '

ਬੰਦਾ ਸਿੰਘ ਨੂੰ ਲੱਗਿਆ, ਸਾਹਮਣੇ ਦਿਸਦੀਆਂ ਲੱਕੜੀ ਦੀਆਂ ਤਰਾਸ਼ ਕੇ ਬਣਾਈਆਂ ਖ਼ੂਬਸੂਰਤ ਪਾਰਦਰਸ਼ੀ ਕੰਧਾਂ ਦੇ ਪਿਛੇ ਕੋਈ ਲੜਕੀ ਉਹਨਾਂ ਦੀਆਂ ਗੱਲਾਂ ਸੁਣ ਰਹੀ ਹੈ। ਬੰਦਾ ਸਿੰਘ ਨੇ ਉਧਰ ਕੰਡ ਕਰ ਲਈ।

ਰਾਜਾ ਉਦੈ ਸਿੰਘ ਨੇ ਕਿਹਾ-' ਖਾਲਸਾ ਜੀ, ਜਿੰਦਗੀ ਬੜੀ ਛੋਟੀ ਹੈ। ਇਸ ਤੋਂ ਵੀ ਉਪਰ ਗੱਲ ਇਹ ਹੈ ਇਸ ਦਾ ਇਕ ਪਲ ਵੀ ਭਰੋਸਾ ਨਹੀਂ। ਜਿਨ੍ਹਾਂ ਨੇ ਸਦਾ ਜੰਗ ਵਿਚ ਰਹਿਣਾ ਹੈ, ਉਹਨਾਂ ਦਾ ਤਾਂ ਬਿਲਕੁਲ ਹੀ ਨਹੀਂ। ਅਸੀਂ ਮਸ਼ਵਰਾ ਦਿੰਦੇ ਹਾਂ, ਜੀਵਨ ਦੇ ਇਸ ਸੁੱਖ ਆਨੰਦ ਤੋਂ ਵਿਰਵੇ ਨਾ ਰਹੋ।'

ਬੰਦਾ ਸਿੰਘ ਮੁਸਕਰਾ ਪਿਆ । ਕੁਝ ਨਹੀਂ ਬੋਲਿਆ ਤੇ ਜਾਣ ਲਈ ਉਠ ਖੜ੍ਹਾ ਹੋਇਆ ।

-ਬੈਠੋ ਖਾਲਸਾ ਜੀ, ਏਨੀ ਜਲਦੀ ? ' ਰਾਜਾ ਹੈਰਾਨ ਹੋਇਆ।

-ਵਾਪਸ ਜਾਣ ਦੀ ਤਿਆਰੀ ਕਰਨੀ ਹੈ..।' ਬੰਦਾ ਸਿੰਘ ਬੋਲਿਆ

-ਖਾਲਸਾ ਜੀ, ਹੁਣੇ ਆਏ, ਹੁਣੇ ਚੱਲੇ ਇਹ ਕੀ ਗੱਲ ਬਣੀ ? ਅਜੇ ਆਪ ਨੇ ਚੰਬਾ ਵੇਖਿਆ ਹੀ ਕਿੰਨਾ ਕੁ ਹੈ ? ' ਉਦੈ ਸਿੰਘ ਨੇ ਹੈਰਾਨੀ ਨਾਲ ਕਿਹਾ।

-ਇਸ ਤਰ੍ਹਾਂ ਦੀਆਂ ਸ਼ਾਹੀ ਦਾਅਵਤਾਂ ਖਾਣ ਦੀ ਆਦਤ ਨਹੀਂ ਬਣੀ।'

-ਖਾਲਸਾ ਜੀ, ਅਸੀਂ ਤਾਂ ਪ੍ਰਬੰਧ ਕੀਤਾ ਹੋਇਆ, ਕੱਲ੍ਹ ਚੰਬੇ ਦੀ ਸੈਰ ਲਈ ਨਿਕਲਾਂਗੇ। ਜੰਗਲੀ ਖੇਤਰ ਵਿਚ ਸ਼ਿਕਾਰ ਖੇਲਾਂਗੇ। ਚੰਬੇ ਦਾ ਮੇਲਾ ਆਵਣ ਵਾਲਾ ਹੈ। ਆਪ ਨੂੰ ਦੱਸਾਂਗੇ,..ਚੰਬਾ ਕਿਨਾ ਖ਼ੂਬਸੂਰਤ ਹੈ। ਕੁਝ ਦਿਨਾਂ ਲਈ ਰੁਕਣਾ ਪਏਗਾ। ' ਉਦੈ ਸਿੰਘ ਨੇ ਜ਼ੋਰ ਦੇ ਕੇ ਕਿਹਾ।

-ਠੀਕ ਹੈ, ਮੈਂ ਸਿੰਘਾਂ ਨਾਲ ਵਿਚਾਰ ਕਰਾਂਗਾ .....।' ਆਖਕੇ ਬੰਦਾ ਸਿੰਘ ਅਤਿਥੀ-ਗ੍ਰਿਹਿ ਵਿਚ ਆ ਗਿਆ।

ਆਸਮਾਨ ਫਿਰ ਸੰਘਣੇ ਕਾਲੇ ਬੱਦਲਾਂ ਨਾਲ ਭਰ ਗਿਆ। ਚੁਫੇਰੇ ਧੁੰਦ ਫੈਲ ਗਈ। ਖੱਬੇ ਹੱਥ ਪਹਾੜੀ ਉਪਰ ਪੂਰੀ ਧੁੱਪ ਚਮਕ ਰਹੀ ਸੀ। ਸੱਜੇ ਪਾਸੇ ਸ਼ਾਇਦ ਮੀਂਹ ਵਰ੍ਹ ਰਿਹਾ ਸੀ। ਤੇਜ਼ ਹਵਾਵਾਂ ਨਾਲ ਦੇਵਦਾਰ ਦੇ ਰੁਖ ਸ਼ੂਕਣ ਲੱਗੇ। ਪ੍ਰਾਕਿਰਤੀ ਦੇ ਰਹੱਸ ਦਾ ਆਨੰਦ ਲੈਣ ਲਈ ਬੰਦਾ ਸਿੰਘ ਲੱਕੜ ਦੀਆਂ ਪੌੜੀਆਂ ਚੜ੍ਹ ਕੇ ਉਪਰਲੀ ਮੰਜ਼ਲ ਦੇ ਬਰਾਮਦੇ ਵਿਚ ਜਾ ਖੜ੍ਹਾ। ਉਦੈ ਸਿੰਘ ਦੇ ਮਹੱਲ ਦੀ ਸਾਹਮਣੇ ਦਿਸਦੀ ਸਵੇਰ ਵਾਲੀ ਖਿੜਕੀ ਵਿਚ ਉਸਨੂੰ ਲੱਗਿਆ ਜਿਵੇਂ ਹੁਣ ਵੀ ਮੁਟਿਆਰ ਕੇਸ ਖਿਲਾਰੀ ਖੜ੍ਹੀ ਹੈ। ਉਹ ਪੂਰੇ ਧਿਆਨ ਨਾਲ ਵੇਖਣ ਲੱਗਾ। ਉਥੇ ਤਾਂ ਕੋਈ ਵੀ ਨਹੀਂ ਸੀ। ਖਿੜਕੀ ਵੀ ਬੰਦ ਸੀ। ਬੈਰਾਗੀ ਕਿਸ ਰਾਹ ਤੁਰ ਪਿਐ ? ਉਸਨੇ ਆਪਣੇ ਆਪ ਨੂੰ ਫਿਟਕਾਰਿਆ ਤੇ ਹੇਠਾਂ ਉੱਤਰ ਆਇਆ।

* * *

ਚੰਬੇ ਤੋਂ ਖਜਿਆਰ ਦੇ ਰਸਤੇ ਵਿਚ ਪੈਂਦੇ ਸੰਘਣੇ ਜੰਗਲ ਵਿਚ ਰਾਜਾ ਉਦੈ ਸਿੰਘ ਅਤੇ ਬੰਦਾ ਸਿੰਘ ਆਪਣੇ ਸਿਪਾਹੀਆਂ ਅਤੇ ਹਥਿਆਰਾਂ ਨਾਲ ਲੈਸ ਸ਼ਿਕਾਰ ਕਰਨ ਨਿਕਲੇ ਹੋਏ ਸਨ। ਵਿਸ਼ੇਸ਼ ਤੌਰ ਤੇ ਨਾਲ ਲਿਆਂਦੇ ਸ਼ਿਕਾਰੀ ਕੁੱਤੇ ਨਿੱਕੀਆਂ ਝਾੜੀਆਂ ਅਤੇ ਖੁੱਡਾਂ ਨੂੰ ਸੁੰਘਦੇ ਅੱਗੇ ਅੱਗੇ ਚੱਲ ਰਹੇ ਸਨ। ਜੰਗਲ ਵਿਚ ਘੁੰਮਦਿਆਂ ਇਕ ਪਹਿਰ ਬੀਤ ਗਿਆ ਸੀ। ਦੋ ਜੰਗਲੀ ਮੁਰਗਿਆਂ ਅਤੇ ਇਕ ਖਰਗੋਸ਼ ਤੋਂ ਬਿਨਾਂ ਕੁਝ ਨਹੀਂ ਸੀ ਲੱਭਾ। ਉਦੈ ਸਿੰਘ ਅੱਜ ਕੋਈ ਵੱਡਾ ਸ਼ਿਕਾਰ ਕਰਕੇ ਬੰਦਾ ਸਿੰਘ ਨੂੰ ਆਪਣੀ ਬਹਾਦਰੀ ਵਿਖਾਉਣ ਦਾ ਇੱਛੁਕ ਸੀ। ਸਾਰੇ, ਚੰਬੇ ਤੋਂ ਕਾਫ਼ੀ ਦੂਰ ਨਿਕਲ ਆਏ ਸਨ।

ਸੰਘਣੇ ਜੰਗਲ ਵਿਚ ਰੌਸ਼ਨੀ ਪਹਿਲਾਂ ਹੀ ਘੱਟ ਸੀ। ਖਿੜੀ ਧੁੱਪ ਵੀ ਕਾਲੇ ਬੱਦਲਾਂ ਨੇ ਢੱਕ ਲਈ। ਜੰਗਲ ਵਿਚ ਘੁੱਪ ਹਨੇਰਾ ਹੋ ਗਿਆ। ਮੌਸਮ ਦੇ ਬਦਲੇ ਮਿਜ਼ਾਜ ਅਤੇ ਭਿਆਨਕਤਾ ਵੇਖ ਕੇ ਉਹਨਾਂ ਵਾਪਸ ਮੁੜਨ ਦੀ ਸਲਾਹ ਬਣਾਈ। ਅਜੇ ਉਹ ਥੋੜ੍ਹਾ ਹੀ ਗਏ ਸਨ, ਅਗਵਾਈ ਕਰਨ ਵਾਲੇ ਇਕ ਅੰਗ ਰਖਿਅਕ ਦਾ ਘੋੜਾ ਅਚਾਨਕ ਰੁਕ ਗਿਆ ਤੇ ਅਗਲੀਆਂ ਦੋਨੋਂ ਲੱਤਾਂ ਉਪਰ ਉਠਾ ਕੇ ਹਿਣਕਿਆ। ਅੰਗ ਰਖਿਅਕ ਬਾਂਹ ਖੜ੍ਹੀ ਕਰਕੇ ਚਿਲਾਇਆ–'ਰੁਕੋ।' ਸੁਰਮਈ ਜਿਹੇ ਹਨੇਰੇ ਵਿਚ ਸਭਨਾਂ ਵੇਖਿਆ– ਇਕ ਖ਼ਤਰਨਾਕ ਕੋਬਰਾ ਸੱਪ ਜ਼ਮੀਨ ਤੋਂ ਦੋ ਹੱਥ ਉੱਚਾ ਫੰਨ੍ਹ ਉਠਾਈ ਰਸਤਾ ਰੋਕੀ ਖੜ੍ਹਾ ਹੈ। ਇਕ ਸਿਪਾਹੀ ਨੇ ਨੇਜ਼ੇ ਦਾ ਚਲਾਵਾਂ ਵਾਰ ਕੀਤਾ। ਨੇਜ਼ਾ ਕੋਬਰੇ ਦੇ ਲਾਗਿਉਂ ਦੀ ਲੰਘਦਾ ਪਿੱਛੇ ਦੇਵਦਾਰ ਦੇ ਭਾਰੇ ਤਣੇ ਵਿਚ ਜਾ ਖੁੱਭਾ। ਕੋਬਰੇ ਨੇ ਫੁੰਕਾਰਾ ਮਾਰਿਆ ਤੇ ਸਾਹਮਣੇ ਘੋੜ ਸਵਾਰ ਉਪਰ ਤਿੱਖੀਆਂ ਨਜ਼ਰਾਂ ਗੱਡੀਆਂ ।

–ਰਸਤਾ ਬਦਲ ਲਓ।' ਰਾਜਾ ਉਦੈ ਸਿੰਘ ਨੇ ਸੁਝਾਅ ਦਿੱਤਾ।

ਸਾਰੇ ਟੇਢ ਵੱਟ ਕੇ ਜਾਣ ਲੱਗੇ ਤਾਂ ਕੋਬਰੇ ਨੇ ਫਿਰ ਸਾਹਮਣੇ ਹੋ ਕੇ ਘੇਰ ਲਿਆ।

–ਹੌਲੀ ਹੌਲੀ ਪਿੱਛੇ ਹਟੋ।' ਉਦੈ ਸਿੰਘ ਨੇ ਫਿਰ ਕਿਹਾ।

ਸਾਰੇ ਪਿੱਛੇ ਹੱਟਣ ਲੱਗੇ। ਬੰਦਾ ਸਿੰਘ ਤਾਂ ਮਹਿਮਾਨ ਸੀ ਉਹ ਉਹਨਾਂ ਦੇ ਹੀ ਨਾਲ ਸੀ। ਪਰ ਕੋਬਰਾ ਤਾਂ ਹਮਲਾਵਰਾਂ ਵਾਂਗ ਅੱਗੇ ਵਧਣ ਲੱਗਾ। ਨਾਲ ਹੀ ਉਸਨੇ ਇਕ ਹੋਰ ਫੁੰਕਾਰਾ ਛੱਡਿਆ।

–ਰੁਕੋ।' ਸਭ ਕੁਝ ਵੇਖਦਾ ਬੰਦਾ ਸਿੰਘ ਬੋਲਿਆ।

ਸਾਰੇ ਰੁਕ ਗਏ।

ਕੋਬਰੇ ਨੇ ਥੋੜ੍ਹਾ ਪਿੱਛੇ ਸਰਕ ਕੇ ਫਿਰ ਫੰਨ੍ਹ ਉਠਾ ਲਿਆ, ਜਿਵੇਂ ਪੈਂਤੜਾ ਲੈ ਰਿਹਾ ਹੋਵੇ। ਉਹ ਸੱਜੇ ਖੱਬੇ ਆਪਣੇ ਫੰਨ ਨੂੰ ਘੁੰਮਾਉਣ ਲੱਗਾ। ਬੰਦਾ ਸਿੰਘ ਆਪਣੇ ਘੋੜੇ ਸਮੇਤ ਕੁਝ ਅੱਗੇ ਆਇਆ ਅਹਿਸਤਾ ਜਿਹੇ ਮੋਢੇ ਉਪਰੋਂ ਕਮਾਨ ਉਤਾਰੀ। ਤੰਦੀ ਪਰਖ਼ੀ। ਫਿਰ ਖੱਬੇ ਹੱਥ ਨਾਲ ਤਰਕਸ਼ ਵਿਚੋਂ ਤੀਰ ਖਿੱਚਿਆ। ਸਾਰੇ ਜਣੇ ਕੌਤੂਹਲ ਨਾਲ ਬੰਦਾ ਸਿੰਘ ਵੱਲ ਵੇਖਣ ਲੱਗੇ।

ਬੰਦਾ ਸਿੰਘ ਦੀਆਂ ਅੱਖਾਂ ਕੋਬਰੇ ਦੀਆਂ ਅੱਖਾਂ ਨਾਲ ਮਿਲੀਆਂ। ਉਸਨੇ ਤੀਰ ਚੜ੍ਹਾਇਆ। ਬੰਦਾ ਸਿੰਘ ਨੇ ਆਪਣੀ ਨਿਗਾਹ ਕੋਬਰੇ ਦੀ ਸਿਰੀ ਉਪਰ ਸੇਧੀ। ਉਹ ਕੋਬਰੇ ਦੀ ਹਰ ਹਰਕਤ ਤਾੜਨ ਲੱਗਾ। ਇਕ ਪਲ ਸਭਨਾਂ ਨੇ ਸਾਹ ਰੋਕ ਲਏ। ਫਿਰ ਉਹਨਾਂ ਨੂੰ ਕੋਬਰੇ ਦੇ ਫੁੰਕਾਰੇ ਵਰਗੀ ਹੀ ਆਵਾਜ਼ ਸੁਣੀ।

ਤੀਰ ਕਮਾਨ ਵਿਚੋਂ ਨਿਕਲ ਚੁੱਕਾ ਸੀ।

ਹੈਂਅ ? ਉਹ ਕੀ ਵੇਖਦੇ ਹਨ। ਰਾਜਾ, ਸਿਪਾਹੀ, ਅੰਗ ਰੱਖਿਅਕ ਸਭਨਾਂ ਦੀਆਂ ਅੱਖਾਂ ਟੱਡੀਆਂ ਰਹਿ ਗਈਆਂ।

ਤੀਰ ਕੋਬਰੇ ਦੀ ਸਿਰੀ ਵਿਚਕਾਰੋਂ ਲੰਘਦਾ ਧਰਤੀ ਵਿਚ ਡੂੰਘਾ ਗੱਡਿਆ ਗਿਆ ਸੀ। ਕੋਬਰਾ ਪੁੱਠਾ-ਸਿੱਧਾ ਤੀਰ ਦੁਆਲੇ ਵਲੇਵੇਂ ਖਾਣ ਲੱਗਾ ਸੀ।

ਰਾਜਾ ਉਦੈ ਸਿੰਘ , ਬੰਦਾ ਸਿੰਘ ਦੀ ਬਹਾਦਰੀ ਦਾ ਕਾਇਲ ਤਾਂ ਪਹਿਲਾਂ ਹੀ ਸੀ। ਅੱਜ ਉਸਦਾ ਆਚੂਕ ਨਿਸ਼ਾਨਾ ਵੇਖਕੇ ਅਸ਼ ਅਸ਼ ਕਰ ਉਠਿਆ।

ਜੰਗਲ ਵਿਚੋਂ ਵਾਪਸੀ ਵੇਲੇ ਜਦ ਸਿਪਾਹੀ ਆਪਸ ਵਿਚ ਬੰਦਾ ਸਿੰਘ ਦੀ ਤੀਰ-ਅੰਦਾਜ਼ੀ ਦੀਆਂ ਸਿਫ਼ਤਾਂ ਕਰਨ ਲੱਗੇ ਹੋਏ ਸਨ। ਉਸ ਵੇਲੇ ਬੰਦਾ ਸਿੰਘ ਆਲੇ ਦੁਆਲੇ ਤੋਂ ਬੇਖਬਰ ਚੰਬੇ ਤੋਂ ਵਾਪਸ ਮੁੜਨ ਬਾਰੇ ਸੋਚਾਂ ਵਿਚ ਗੁਸਿਆ ਹੋਇਆ ਸੀ। ਰਾਜਾ ਉਸਦਾ ਮੇਜ਼ਬਾਨ ਬਣਕੇ ਗਰਵ ਨਾਲ ਫੁੱਲਿਆ ਹੋਇਆ ਸੀ। ਚੰਬਾ ਪਹੁੰਚਕੇ ਜਦ ਘੋੜੇ ਉਪਰੋਂ ਉੱਤਰ ਕੇ ਬੰਦਾ ਸਿੰਘ ਅਤਿਥੀ ਗ੍ਰਹਿ ਵਿਚ ਪ੍ਰਵੇਸ਼ ਕਰਨ ਲੱਗਾ ਤਾਂ ਉਦੈ ਸਿੰਘ ਨੇ ਅਪਣੱਤ ਨਾਲ ਕਿਹਾ:

-ਖਾਲਸਾ ਜੀ, ਰਾਤਰੀ ਭੋਜ ਲਈ ਸਮੇਂ ਸਿਰ ਤਿਆਰ ਹੋ ਜਾਣਾ।'

ਬੰਦਾ ਸਿੰਘ, ਉਦੈ ਸਿੰਘ ਵੱਲ ਧੰਨਵਾਦੀ ਨਜ਼ਰਾਂ ਨਾਲ ਵੇਖਦਾ ਅਤਿਥੀ ਗ੍ਰਹਿ ਅੰਦਰ ਲੰਘ ਗਿਆ।

-----0-----

ਹਨੇਰਾ ਉੱਤਰਦਿਆਂ ਹੀ ਰਾਜੇ ਦਾ ਮਹੱਲ ਮਸ਼ਾਲਾਂ ਦੀ ਰੌਸ਼ਨੀ ਨਾਲ ਜਗਮਗਾ ਉਠਿਆ। ਰਾਜੇ ਦੀ ਹਦਾਇਤ ਉਪਰ ਪਰੀਹੇ ਆਸਣ ਬਿਛਾਉਣ ਲੱਗੇ। ਬੰਦਾ ਸਿੰਘ ਨੂੰ ਬੁਲਵਾਉਣ ਲਈ ਇਕ ਨੌਕਰ ਪਹਿਲਾਂ ਹੀ ਗਿਆ ਹੋਇਆ ਸੀ।

ਜਿਵੇਂ ਹੀ ਬੰਦਾ ਸਿੰਘ ਨੇ ਮਹੱਲ ਅੰਦਰ ਪ੍ਰਵੇਸ਼ ਕੀਤਾ, ਉਦੈ ਸਿੰਘ ਨੇ ਕਾਹਲੀ ਨਾਲ ਉਠਦਿਆਂ ਉਸਦਾ ਸਵਾਗਤ ਕੀਤਾ । ਫਿਰ ਪੂਰੇ ਮਾਣ ਨਾਲ ਇਕ ਖ਼ਾਸ ਜਗ੍ਹਾ ਬੈਠਣ ਦਾ ਇਸ਼ਾਰਾ ਕੀਤਾ। ਬੰਦਾ ਸਿੰਘ ਨੇ ਅਜੇ ਢੰਗ ਨਾਲ ਆਸਣ ਗ੍ਰਹਿਣ ਨਹੀਂ ਸੀ ਕੀਤਾ ਉਸਨੇ ਵੇਖਿਆ ਸਾਹਮਣੇ ਵਲੋਂ ਮਹਿਲ ਦੇ ਇਕ ਕਮਰੇ ਵਿਚੋਂ ਪੂਰੀ ਸਜ-ਧਜ ਨਾਲ ਇਕ ਸੁੰਦਰ ਮੁਟਿਆਰ ਉਸਦੇ ਪਾਸ ਆ ਕੇ ਖੜ੍ਹ ਗਈ ਤੇ ਦੋਵੇਂ ਹੱਥ ਜੋੜ ਕੇ ਨਮਸਕਾਰ ਕੀਤਾ। ਬੰਦਾ ਸਿੰਘ ਤਾਂ ਦੇਖਦਾ ਹੀ ਰਹਿ ਗਿਆ। ਉਹ ਨਮਸਕਾਰ ਦਾ ਜਵਾਬ ਦੇਣਾ ਹੀ ਭੁੱਲ ਗਿਆ। ਇਹ ਤਾਂ ਓਹੀ ਲੜਕੀ ਹੈ ਜਿਸਨੂੰ ਮਹੱਲ ਦੀ ਖਿੜਕੀ ਵਿਚ ਵੇਖਿਆ ਸੀ।

ਰਾਜਾ ਉਦੈ ਸਿੰਘ ਬੋਲਿਆ-' ਖਾਲਸਾ ਜੀ, ਇਹ ਮੇਰੇ ਭਰਾ ਦੀ ਪੁਤਰੀ ਹੈ ਰਤਨਾ। ਸਾਡੇ ਸ਼ਾਹੀ ਪਰੀਵਾਰ ਦਾ ਰਤਨ। ਬੈਠੋ ਬੇਟੀ, ਇਹ ਖਾਲਸਾ ਜੀ..ਬੰਦਾ ਸਿੰਘ ਬਹਾਦਰ ਨੇ..ਇਹ..।'

ਬੰਦਾ ਸਿੰਘ ਨੇ ਹੱਥ ਦਾ ਇਸ਼ਾਰਾ ਕਰਦਿਆਂ ਹੌਲੀ ਜਿਹੀ ਕਿਹਾ 'ਬੱਸ ਰਾਜਾ ਸਾਹਬ ਹੋਰ ਕੁਝ ਨਾ ਕਹਿਣਾ। ਮੈਂ ਗੁਰੂ ਦਾ ਬੰਦਾ ਹੀ ਕਾਫ਼ੀ ਹਾਂ।'

ਰਤਨਾ ਬੜੇ ਸਲੀਕੇ ਨਾਲ ਬੈਠਦਿਆਂ ਉਹਨਾਂ ਵਿਚ ਸ਼ਾਮਲ ਹੋ ਗਈ।

ਪਰੀਹੇ ਬਿਨਾਂ ਖੜਾਕ ਕੀਤਿਆਂ ਖਾਣੇ ਲਈ ਬਰਤਨ ਰੱਖਣ ਲੱਗ ਪਏ। ਉਦੈ ਸਿੰਘ ਰਤਨਾ ਨੂੰ ਅੱਜ ਦੇ ਸ਼ਿਕਾਰ ਬਾਰੇ ਅਤੇ ਬੰਦਾ ਸਿੰਘ ਵਲੋਂ ਕੋਬਰਾ ਸੱਪ ਮਾਰਨ ਬਾਰੇ ਵਿਸਥਾਰ ਨਾਲ ਦੱਸਣ ਲੱਗਾ।

ਰਾਜ ਕੁਮਾਰੀ ਕਦੇ ਕਦੇ ਬੰਦਾ ਸਿੰਘ ਵੱਲ ਪ੍ਰਸ਼ੰਸਾ ਭਰੀ ਤੱਕਣੀ ਨਾਲ ਵੇਖਦੀ ਪਰ ਝੱਟ ਨੀਵੀਂ ਪਾ ਲੈਂਦੀ। ਰਤਨਾ ਦੀ ਹਾਜ਼ਰੀ ਵਿਚ ਬੰਦਾ ਸਿੰਘ ਨੂੰ ਆਪਣੀ ਪ੍ਰਸ਼ੰਸਾ ਸੁਣਦਿਆਂ ਸੰਗ ਹੀ ਆਈ ਜਾਵੇ। ਉਹ ਹੈਰਾਨ ਸੀ ਇਹ ਅਨੋਖੀ ਜਿਹੀ ਝਿਜਕ ਕਿਥੋਂ ਆ ਗਈ ਹੈ ? ਮੈਂ ਤਾਂ ਖ਼ੂੰਖਾਰ ਮੁਗਲਾਂ ਨਾਲ ਜੰਗ ਦੇ ਮੈਦਾਨ ਵਿਚ ਦਸਤ ਪੰਜਾ ਲੈਂਦਿਆਂ ਕਦੇ ਘਬਰਾਇਆ ਨਹੀਂ ਸਾਂ। ਇਹ ਅੱਜ ਕੀ ਹੋ ਰਿਹਾ ਹੈ ਮੈਨੂੰ ? -ਮੇਰੇ ਵਿਚ ਤਾਂ ਇਸ ਸੁੰਦਰੀ ਨੂੰ ਜੀ ਭਰ ਕੇ ਵੇਖਣ ਦੀ ਹਿੰਮਤ ਵੀ ਨਹੀਂ ਰਹੀ। ਖਾਣਾ ਵੀ ਅੱਜ ਉਸਨੇ ਬਹੁਤ ਸੰਕੋਚ ਨਾਲ ਖਾਧਾ।

ਅਤਿਥੀ ਗ੍ਰਹਿ ਵਿਚੋਂ ਆ ਕੇ ਬੰਦਾ ਸਿੰਘ ਨੂੰ ਰਾਤ ਭਰ ਨੀਂਦ ਨਹੀਂ ਆਈ। ਜ਼ਰਾ ਕੁ ਅੱਖ ਲਗਦੀ ਤਾਂ ਕੋਬਰਾ ਸੱਪ ਫੰਨ੍ਹ ਚੁੱਕੀ ਉਸਨੂੰ ਘੂਰ ਰਿਹਾ ਹੁੰਦਾ । ਉਹ ਤ੍ਰਭਕ ਉਠਦਾ। ਫਿਰ ਅੱਖ ਲਗਦੀ, ਰਾਜਕੁਮਾਰੀ ਰਤਨਾ ਹੱਥ ਜੋੜੀ ਉਸਨੂੰ ਨਮਸਕਾਰ ਕਰ ਰਹੀ ਹੁੰਦੀ।

ਕਰਵਟਾਂ ਲੈਂਦਿਆਂ ਰਾਤ ਲੰਘ ਗਈ। ਤੜਕੇ ਦੇ ਪਹਿਰ ਹੀ ਉਹ ਉਠ ਬੈਠਾ। ਅਤਿਥੀ-ਗ੍ਰਹਿ ਅੰਦਰ ਆਉਂਦੇ ਹੀ ਕੁਦਰਤੀ ਝਰਨੇ ਹੇਠ ਬਹੁਤ ਦੇਰ ਤੱਕ ਬੈਠਾ ਰਿਹਾ। ਤਾਜ਼ੇ ਨਿੱਘੇ ਪਾਣੀ ਨਾਲ ਮਨ ਅਤੇ ਸਰੀਰ ਦੋਹਾਂ ਦੀ ਤਪਸ਼ ਸ਼ਾਂਤ ਹੋਈ ਤਾਂ ਉਪਰਲੀ ਮੰਜ਼ਲ ਦੇ ਬਰਾਮਦੇ ਵਿਚ ਜਾ ਕੇ ਧਿਆਨ ਵਿਚ ਬੈਠ ਗਿਆ। ..

ਗੁਰੂ ਜੀ ਕਿਰਪਾ ਕਰੋ। ਇਸ ਅਵਸਥਾ ਵਿਚੋਂ ਬਾਹਰ ਕੱਢੋ। ਮਨ ਕਿਉਂ ਭਟਕ ਰਿਹਾ ਹੈ ? ਮੈਂ ਏਥੋਂ ਜਲਦੀ ਚਲਾ ਜਾਵਾਂਗਾ। ਇਸ ਤਰ੍ਹਾਂ ਦੇ ਸ਼ਾਹੀ ਭੋਜਨ ਖਾਣਾ, ਰੇਸ਼ਮੀ ਨਰਮ ਵਿਛਾਉਣਿਆਂ ਉਪਰ ਨੀਂਦਰ ਲੈਣੀ, ਤੇਰਾ ਬੰਦਾ ਆਪਣੇ ਮਕਸਦ ਤੋਂ ਥਿੜਕ ਸਕਦਾ ਹੈ ਗੁਰੂ ਜੀ। ਮੈਨੂੰ ਕੋਈ ਰਸਤਾ ਦਿਖਾਓ। ਮੈਨੂੰ ਸ਼ਕਤੀ ਦਿਓ: ਮੈਂ ਤਾਂ ਪੂਰੀ ਹਿੰਦ ਦੀ ਰਜਵਾੜਾ ਸ਼ਾਹੀ ਖ਼ਤਮ ਕਰਨ ਦੇ ਸੁਪਨੇ ਵੇਖ ਰਿਹਾ ਹਾਂ।..ਉਹ ਸਿਮਰਨ ਕਰਨ ਲੱਗਾ। ਪਰ ਮਨ-ਧਿਆਨ ਬਾਰ ਬਾਰ ਉਖੜਦਾ ਰਿਹਾ।

ਹੇਠਾਂ ਉੱਤਰ ਆਇਆ। ਬਸਤਰ ਪਹਿਨ ਕੇ ਕਮਰ ਕੱਸਾ ਕਰ ਲਿਆ । ਦਸਤਾਰ ਸਜਾ ਲਈ। ਉਸ ਵੇਲੇ ਉਦੈ ਸਿੰਘ ਅਤਿਥੀ ਗ੍ਰਹਿ ਵਿਚ ਆਇਆ। ਬੰਦਾ ਸਿੰਘ ਨੂੰ ਤਿਆਰ ਖੜ੍ਹਾ ਵੇਖ ਕੇ ਹੈਰਾਨ ਹੁੰਦਿਆਂ ਪੁੱਛਿਆ।'

-ਖਾਲਸਾ ਜੀ ਏਨੀ ਜਲਦੀ ਕਿਧਰ ਦੀ ਤਿਆਰੀ ਕਰ ਰਹੇ ਹੋ ? '

-ਪਰਤਣਾ ਹੋਵੇਗਾ ਉਦੈ ਸਿੰਘ ਜੀ।'

-ਅਸਾਂ ਤੋਂ ਕੋਈ ਖ਼ੁਨਾਮੀ ਹੋ ਗਈ ਹੈ ? '

-ਇਹ ਕੀ ਆਖ ਰਹੇ ਹੋ ਰਾਜਾ ਸਾਹਿਬ। ਦਰਅਸਲ ਗੱਲ ਇਹ ਹੈ , ਆਪ ਦੇ ਸਵਾਦੀ ਪਕਵਾਨ ਖਾਣ ਦਾ ਇਹ ਸਰੀਰ ਆਦੀ ਹੋ ਗਿਆ ਤਾਂ ਬਾਜ਼ੂਆਂ ਵਿਚ ਦਸ ਸੇਰੀ ਤਲਵਾਰ ਉਠਾਉਣ ਦੀ ਸ਼ਕਤੀ ਨਹੀਂ ਰਹਿਣੀ। ਆਲਸ ਵਿਚ ਰਹਿ ਕੇ ਆਨੰਦ ਲੈਣ ਦਾ ਸੁੱਖ ਤਿਆਗਣਾ ਹੋਵੇਗਾ।' ਆਪਣੀ ਪਿੱਠ ਪਿੱਛੇ ਕੱਸਣ ਲਈ ਬੰਦਾ ਸਿੰਘ ਨੇ ਢਾਲ ਚੁਕਦਿਆਂ ਮੁਸਕਰਾ ਕੇ ਕਿਹਾ।

-ਪਰ ਖਾਲਸਾ ਜੀ......।' ਕੁਝ ਕਹਿਣ ਲੱਗਾ ਰਾਜਾ ਰੁਕ ਗਿਆ।

-ਕੀ ਆਖਣ ਲੱਗੇ ਸਉ ਰਾਜਾ ਸਾਹਬ ? '

-ਅਸੀਂ ਆਪ ਲਈ ਇਕ ਪ੍ਰਸਤਾਵ ਲੈ ਕੇ ਆਏ ਹਾਂ।'

-ਇਥੇ ਹੋਰ ਸਮਾਂ ਰੁਕਣ ਦੇ ਪ੍ਰਸਤਾਵ ਤੋਂ ਬਿਨਾਂ ਕੋਈ ਹੋਰ ਗੱਲ ਹੈ ਤਾਂ ਕਹੋ।' ਆਖਦਿਆਂ ਬੰਦਾ ਸਿੰਘ ਨੇ ਤਲਵਾਰ ਕਮਰਕੱਸੇ ਵਿਚ ਟੁੰਗ ਲਈ।

-ਖਾਲਸਾ ਜੀ ........।' ਰਾਜਾ ਫਿਰ ਕੁਝ ਕਹਿਣ ਲੱਗਾ ਰੁਕ ਗਿਆ। ਪਿੱਛੇ ਵੱਲ ਝਾਕਿਆ ਜਿਵੇਂ ਕਿਸੇ ਦੇ ਆਉਣ ਦੀ ਉਡੀਕ ਵਿਚ ਹੋਵੇ।

-ਸੰਕੋਚ ਨਾ ਕਰੋ, ਰਾਜਾ ਜੀ। ਤਿਆਰੀ ਲਈ ਅਜੇ ਸਿੰਘਾਂ ਨੂੰ ਖ਼ਬਰ ਕਰਨੀ ਹੈ।'

-ਕਹਿਣ ਲਈ ਸੰਕੋਚ ਤਾਂ ਹੈ। ਪਤਾ ਨਹੀਂ ਆਪ ਇਸ ਗੱਲ ਨੂੰ ਕਿਸ ਤਰ੍ਹਾਂ ਲਓ। ਅਸੀਂ ਸ਼ਾਹੀ ਪਰਵਾਰ ਨੇ ਬਹੁਤ ਸੋਚ ਵਿਚਾਰ ਬਾਅਦ ਇਹ ਫੈਸਲਾ ਲਿਆ ਹੈ ।'

-ਉਦੈ ਸਿੰਘ ਜੀ, ਮੈਨੂੰ ਇਸਤਰ੍ਹਾਂ ਘੁੰਮਾ ਫਿਰਾ ਕੇ ਗੱਲਾਂ ਸੁਣਨ ਦੀ ਆਦਤ ਨਹੀਂ ਹੈ। ਸਿੱਧਾ ਕਹੋ, ਕੀ ਆਖਣਾ ਚਾਹੁੰਦੇ ਹੋ ? '

-ਖਾਲਸਾ ਜੀ........।'

ਇੰਨੇ ਵਿਚ ਬੰਦਾ ਸਿੰਘ ਨੇ ਵੇਖਿਆ, ਰਾਜਕੁਮਾਰੀ ਰਤਨਾ ਦੋ ਨੌਕਰਾਣੀਆਂ ਨਾਲ ਉਹਨਾਂ ਵੱਲ ਆ ਰਹੀ ਹੈ। ਆਉਂਦਿਆਂ ਹੀ ਉਸਨੇ ਬੰਦਾ ਸਿੰਘ ਵੱਲ ਹੱਥ ਜੋੜ ਕੇ ਜ਼ਰਾ ਕੁ ਸਿਰ ਨਿਵਾਇਆ।

-ਖਾਲਸਾ ਜੀ: ਰਾਜਾ ਉਦੈ ਸਿੰਘ ਨੇ ਫਿਰ ਕਹਿਣਾ ਸ਼ੁਰੂ ਕੀਤਾ: ਸਾਡੀ ਇੱਛਾ ਸੀ ਜੇ ਮੇਰੀ ਪੁੱਤਰੀ ਹੁੰਦੀ ਤਾਂ ਅਸੀਂ ਨਿਰਸੰਕੋਚ ਉਸਦੀ ਸ਼ਾਦੀ ਆਪ ਨਾਲ ਕਰਕੇ ਖੁਸ਼ੀ ਪ੍ਰਾਪਤ ਕਰਦੇ। ਹੁਣ ਮੈਂ ਆਪਣੇ ਭਰਾ ਦੀ ਪੁੱਤਰੀ'..ਉਹ ਰਤਨਾ ਵੱਲ ਝਾਕਿਆ-' ਦੀ ਸ਼ਾਦੀ ਆਪ ਨਾਲ ਕਰਨ ਦੀ ਇੱਛਾ ਰਖਦਾ ਹਾਂ। ਸਾਡਾ ਪ੍ਰਸਤਾਵ ਸਵੀਕਾਰ ਕਰੋ।'

ਬੰਦਾ ਸਿੰਘ ਨੇ ਆਪਣੇ ਪੈਰਾਂ ਹੇਠ ਅਤਿਥੀ ਗ੍ਰਹਿ ਡੋਲਦਾ ਲੱਗਿਆ। ਉਸਨੇ ਤਾਂ ਕਦੇ ਸੁਪਨੇ ਵਿਚ ਵੀ ਨਹੀਂ ਸੋਚਿਆ ਸੀ ਇਸਤਰ੍ਹਾਂ ਦਾ ਪ੍ਰਸਤਾਵ ਵੀ ਉਸ ਅੱਗੇ ਰੱਖਿਆ ਜਾਏਗਾ। ਕੁਝ ਪਲ ਉਸਦੀਆਂ ਸੋਚਣ ਸ਼ਕਤੀਆਂ ਸੁੰਨ ਹੋ ਗਈਆਂ। ਨੀਵੀਂ ਪੈ ਗਈ। ਹੱਥ ਵਿਚ ਚੁੱਕੀ ਢਾਲ ਅਹਿਸਤਾ ਜਿਹੇ ਇਕ ਪਾਸੇ ਰੱਖੀ। ਰਾਜਾ ਉਦੈ ਸਿੰਘ ਦੇ ਇਸ਼ਾਰੇ ਤੇਂ ਨੌਕਰਾਣੀਆਂ ਵਾਪਸ ਮੁੜ ਗਈਆਂ।

ਤਿੰਨਾਂ ਵਿਚਕਾਰ ਸਾਹ-ਘੋਟੂ ਚੁੱਪ ਅੜ ਕੇ ਖੜ੍ਹ ਗਈ।

ਬੰਦਾ ਸਿੰਘ ਨੇ ਨਜ਼ਰਾਂ ਉਠਾ ਕੇ ਰਾਜਕੁਮਾਰੀ ਰਤਨਾ ਵੱਲ ਵੇਖਿਆ ਤਾਂ ਉਹ ਸਿੱਧਾ ਬੰਦਾ ਸਿੰਘ ਨੂੰ ਤਾੜ ਰਹੀ ਸੀ ਜਿਵੇਂ ਵੰਗਾਰ ਰਹੀ ਹੋਵੇ-' ਤੂੰ ਰਣ ਦਾ ਯੋਧਾ ਤਾਂ ਹੈ, ਜੇ ਜਿੰਦਗੀ ਦਾ ਵੀ ਯੋਧਾ ਹੈ ਤਾਂ ਫੜ ਬਾਂਹ।'

ਦੂਰ ਪਿਛਾਂਹ ਗੋਦਾਵਰੀ ਨਦੀ ਦੇ ਤਟ ਉਪਰ ਇਕ ਮਰਾਠੀ ਕੰਨਿਆ ਮਿਹਣਾ ਮਾਰ ਰਹੀ ਸੀ।

-ਬਿਰਧਾ ਜਨਮ ਗੰਵਾ ਰਿਹੈ ਜੋਗੀ..। ਗੋਦਾਵਰੀ ਨਦੀ ਦਾ ਵਹਿੰਦਾ ਪਾਣੀ ਆਖ ਰਿਹਾ ਹੈ, ਜਿੰਦਗੀ ਇਕੋ ਥਾਂ ਸੜਨ ਲਈ ਨਹੀਂ ਹੈ। ...... ਆ ਦੋ ਘੜੀਆਂ ਜੀ ਕੇ ਵੇਖ ਲਈਏ।...... ਮੈਨੂੰ ਸਰਾਪ ਦੇਹ ਤੈਨੂੰ ਕੋਈ ਜੋਗੀ ਲੈ ਜਾਏ ......।'

...ਮੈਂ ਤਾਂ ਹਰ ਖੇਤਰ ਵਿਚ ਚੁਣੌਤੀ ਸਵੀਕਾਰ ਕੀਤੀ ਹੈ। ਬਚਪਨ ਵਿਚ ਸਵਾਮੀ ਜਾਨਕੀ ਪ੍ਰਸਾਦ ਨੇ ਕਿਹਾ ਸੀ, ਸਾਧੂ ਬਣਨਾ ਹੈ ਤਾਂ ਦਰ ਦਰ ਮੰਗਣਾ ਪਏਗਾ, ਪਿੰਡੇ ਉਪਰ ਰਾਖ ਮਲਣੀ ਪਏਗੀ...। ਨਦੀ ਕਿਨਾਰੇ ਖੇਡਦਿਆਂ ਸਿਕਲੀਗਰਾਂ ਦੇ ਸਾਥੀਆਂ ਨੇ ਹਿਰਨੀ ਦੇ ਸ਼ਿਕਾਰ ਲਈ ਵੰਗਾਰਿਆ ਸੀ। ਯੁੱਧ-ਅਭਿਆਸ ਸਮੇਂ ਬੈਰਾਗੀ ਚਣੌਤੀ ਦਿੰਦੇ ਸਨ। ਗੁਰੂ ਨਾਲ ਮੁਲਾਕਾਤ ਸਮੇਂ ਜੱਥੇਦਾਰ ਮੇਹਣੇ ਦਿੰਦੇ ਸਨ ਇਕ ਬੈਰਾਗੀ ਨੇ ਕੀ ਲੜ ਲੈਣਾ ਹੋਇਆ। ਪਰ ਅੱਜ ਮੇਰਾ ਕਿਹੜੇ ਰੂਪ ਵਿਚ ਇਮਤਿਹਾਨ ਲਿਆ ਜਾ ਰਿਹਾ ਹੈ ? ਗੁਰੂ ਜੀ ਮੈਨੂੰ ਸ਼ਕਤੀ ਦਿਓ....।

ਬੰਦਾ ਸਿੰਘ ਦੀ ਸੁਰਤੀ ਮੁੜੀ। ਆਪੇ ਵਿਚ ਆਇਆ। ਫਿਰ ਰਤਨਾ ਵੱਲ ਝਾਕਿਆ। ਜਾਪਿਆ ਉਸਦਾ ਕੋਮਲ ਸੁੰਦਰ ਚਿਹਰਾ ਜਿਵੇਂ ਆਖ ਰਿਹਾ ਹੋਵੇ, ਇਨਕਾਰ ਕਰਕੇ ਮੇਰਾ ਅਪਮਾਨ ਨਾ ਕਰੀਂ। ਬੰਦਾ ਸਿੰਘ ਅੰਦਰ ਅਜੀਬ ਜਵਾਹਰਭਾਟਾ ਉੱਠ ਰਿਹਾ ਸੀ। ਉਸਨੇ ਕਮਰ ਕੱਸੇ ਵਿਚੋਂ ਸਣੇ ਮਿਆਨ ਤਲਵਾਰ ਖਿੱਚ ਲਈ। ਇਕ ਪਾਸੇ ਰੱਖ ਦਿੱਤੀ। ਫਿਰ ਕਮਰ ਕੱਸਾ ਖੋਲ੍ਹ ਦਿੱਤਾ।

ਰਾਜਾ ਉਦੈ ਸਿੰਘ ਅਤੇ ਰਤਨਾ ਸਾਹ ਰੋਕੀ ਉਸ ਵੱਲ ਤਕਦੇ ਰਹੇ।

ਬੰਦਾ ਸਿੰਘ ਪਹਿਲਾਂ ਰਾਜੇ ਵੱਲ ਫਿਰ ਰਾਜਕੁਮਾਰੀ ਰਤਨਾ ਵੱਲ ਝਾਕਿਆ। ਅਗਲੇ ਪਲ ਦੋਹਾਂ ਨੂੰ ਬੰਦਾ ਸਿੰਘ ਦੇ ਬੋਲ ਸੁਣੇ-' ਮੈਨੂੰ ਆਪ ਦਾ ਪ੍ਰਸਤਾਵ ਮਨਜ਼ੂਰ ਹੈ।'

ਉਦੈ ਸਿੰਘ ਦਾ ਚਿਹਰਾ ਖਿੜ ਗਿਆ। ਰਤਨਾ ਨੇ ਚਿਰ ਤੋਂ ਰੋਕ ਕੇ ਰੱਖਿਆ ਸਾਹ ਛੱਡਿਆ। ਬੰਦਾ ਸਿੰਘ ਵੱਲ ਇਉਂ ਤੱਕੀ ਜਿਵੇਂ ਉਸਦਾ ਧੰਨਵਾਦ ਕਰ ਰਹੀ ਹੋਵੇ। ਸੰਗ ਨਾਲ ਉਸਦਾ ਚਿਹਰਾ ਹੋਰ ਸੁਰਖ਼ ਹੋ ਗਿਆ।

ਬੰਦਾ ਸਿੰਘ ਨੂੰ ਸਮਝ ਨਹੀਂ ਸੀ ਪੈ ਰਹੀ, ਉਸ ਅੰਦਰ ਰਤਨਾ ਲਈ ਤਰਸ ਦੀ ਭਾਵਨਾ ਜਾਗੀ, ਪਿਆਰ ਉਮੱਡ ਆਇਆ ਜਾਂ ਉਸਦੀ ਤੱਕਣੀ ਦੀ ਵੰਗਾਰ ਕਬੂਲ ਲਈ..ਜੇ ਜ਼ਿੰਦਗੀ ਦਾ ਵੀ ਯੋਧਾ ਹੈ ਤਾਂ ਫੜ ਬਾਂਹ।

* * *

ਜਦ ਬੰਦਾ ਸਿੰਘ ਨੇ ਆਪਣੇ ਸਿੰਘਾਂ ਨੂੰ ਮਿਲਕੇ ਕੁਝ ਦਿਨ ਏਥੇ ਹੋਰ ਰੁਕਣ ਲਈ ਕਿਹਾ ਤਾਂ ਉਹਨਾਂ ਆਪਣੇ ਖਾਲਸਾ ਜੀ ਦੇ ਸਖ਼ਤ ਰੁੱਖੇ ਕਰੋਧੀ ਅਤੇ ਪ੍ਰਭਾਵਹੀਨ ਚਿਹਰੇ ਉਪਰ ਹੈਰਾਨ ਕਰਨ ਵਾਲੀ ਕੋਮਲਤਾ ਅਤੇ ਮੁਸਕਰਾਹਟ ਵੇਖੀ। ਸਿੰਘ ਜਾਣਦੇ ਸਨ ਆਪਣੇ ਦੁਸ਼ਮਣਾਂ ਵੱਲ ਉਸਦੀ ਤੱਕਣੀ ਜਿਸਮਾਂ ਵਿਚ ਛੇਕ ਕਰਨ ਦਾ ਬਲ ਰੱਖਦੀ ਹੈ। ਪਰ ਅੱਜ ਉਹਨਾਂ ਹੀ ਅੱਖਾਂ ਵਿਚ ਅਨੋਖਾ ਪਿਆਰ ਕਿਧਰੋਂ ਛਲਕਣ ਲੱਗ ਪਿਆ।

ਜਦ ਉਹਨਾਂ ਨੂੰ ਅੰਦਰਲੀ ਗੱਲ ਦਾ ਪਤਾ ਲੱਗਾ, ਤਾਂ ਹੁਲਾਸ ਵਿਚ ਆਏ ਸਿੰਘਾਂ ਨੇ ਜੈਕਾਰੇ ਛੱਡੇ।

ਸ਼ਾਹੀ ਸਜ-ਧਜ ਅਤੇ ਜਲੌਅ ਨਾਲ ਵਿਆਹ ਦਾ ਕਾਰਜ ਨਿਰਵਿਘਨ ਪੂਰਾ ਹੋ ਗਿਆ। ਉਦੈ ਸਿੰਘ ਨੇ ਉਹਨਾਂ ਦੇ ਰਹਿਣ ਲਈ ਮਹੱਲ ਦਾ ਇਕ ਹਿੱਸਾ ਖ਼ਾਲੀ ਕਰਵਾ ਦਿੱਤਾ।

ਚੰਬੇ ਦੀਆਂ ਸੁੰਦਰ ਵਾਦੀਆਂ ਮਨ ਮੋਹ ਲੈਣ ਵਾਲੇ ਦਿਲ-ਲੁਭਾਵਣੇ ਨਜ਼ਾਰੇ। ਠੰਢਾ ਮੌਸਮ ਤੇ ਅਪਸਰਾ ਵਰਗੀ ਸੁੰਦਰ ਪਤਨੀ ਰਤਨਾ,। ਬੰਦਾ ਸਿੰਘ ਤਾਂ ਦੀਨ ਦੁਨੀਆ ਹੀ ਭੁੱਲ ਗਿਆ। ਜੀਵਨ ਦਾ ਇਹ ਪੱਖ ਏਨਾ ਅਨੰਦਦਾਇਕ ਹੋ ਸਕਦਾ ਹੈ, ਉਸਨੇ ਕਲਪਿਆ ਨਹੀਂ ਸੀ। ਪਤੀ ਪਤਨੀ ਦੂਰ ਤੱਕ ਘੋੜਿਆਂ ਉਪਰ ਪਹਾੜੀ ਵਾਦੀਆਂ ਦੀ ਸੈਰ ਲਈ ਨਿਕਲ ਜਾਂਦੇ। ਪਿੱਛੇ ਪਿੱਛੇ ਅੰਗ-ਰੱਖਿਅਕ ਹੁੰਦੇ।

ਰਾਜਕੁਮਾਰੀ ਦੇ ਵਿਵਹਾਰ ਨੇ, ਸਲੀਕੇ ਨੇ, ਬੰਦਾ ਸਿੰਘ ਨੂੰ ਕੋਮਲਤਾ ਨਾਲ ਭਰ ਦਿੱਤਾ। ਉਸਦੇ ਖਰਖ਼ਰੇ ਵਰਗੇ ਖੁਰਦਰੇ ਹੱਥ ਜਦ ਰਤਨਾ ਨੂੰ ਛੂੰਹਦੇ  ਤਾਂ ਉਹ ਸਿਹਰ ਉਠਦੀ। ਆਪਣੇ ਪਤੀ ਦੀਆਂ ਤਲੀਆਂ ਉਪਰ ਖੁਸ਼ਬੂਦਾਰ ਤੇਲ ਨਾਲ ਮਾਲਸ਼ਾਂ ਕਰਦੀ । ਤਲਵਾਰਾਂ, ਨੇਜ਼ਿਆਂ, ਢਾਲਾਂ ਨੂੰ ਚੁੱਕਣ ਅਤੇ ਵਾਹੁਣ ਵਾਲੀਆਂ ਮਜ਼ਬੂਤ ਬਾਹਾਂ ਦਾ ਕਸਾ, ਰਾਜਕੁਮਾਰੀ ਨੂੰ ਛੂਹਣ ਲੱਗਿਆਂ ਸੌ ਵਾਰ ਸੋਚਦਾ ਝਿਜਕਦਾ । ਹੈਰਾਨ ਵੀ ਹੁੰਦਾ, ਤੂਤ ਦੇ ਮੋਛੇ ਵਰਗਾ ਸਖ਼ਤ ਜਿਸਮ, ਪਹਾੜੀ ਗਿੱਲੀ ਮਿੱਟੀ ਵਰਗਾ ਕਿਉਂ ਹੁੰਦਾ ਜਾ ਰਿਹਾ ਹੈ। ਫਿਰ ਵੀ ਉਸਨੂੰ ਡਰ ਰਹਿੰਦਾ । ਉਸਦੇ ਲਾਗੇ ਹੋਣ ਲੱਗਾ ਸੋਚਦਾ ਜਿਵੇਂ ਕਨੇਰ ਦੀ ਫੁੱਲਾਂ ਲੱਦੀ ਟਹਿਣੀ ਨੂੰ ਥੋਹਰ ਵਿਚ ਉਗਾ ਦਿੱਤਾ ਹੋਵੇ। ਇਸ ਸਭ ਦੇ ਬਾਵਜੂਦ ਬੰਦਾ ਸਿੰਘ ਨੂੰ ਹਰ ਪਾਸੇ ਫੁੱਲ ਖਿੜੇ ਦਿਸਦੇ।

ਇਹਨਾਂ ਦਿਨਾਂ ਵਿਚ ਹੀ ਮੈਦਾਨਾਂ ਵਲੋਂ ਆਏ ਦੋ ਸਿੰਘਾਂ ਨੇ ਬੰਦਾ ਸਿੰਘ ਨੂੰ ਮਿਲਣ ਦੀ ਆਗਿਆ ਮੰਗੀ।

ਮੈਦਾਨ ਵਲੋਂ ਆਏ ਸਿੰਘਾਂ ਨੇ ਬੰਦਾ ਸਿੰਘ ਨੂੰ ਵੇਖਦਿਆਂ ਹੀ ਫਤੇਹ ਬੁਲਾਈ, ਪਰ ਉਸਦਾ ਪਹਿਰਾਵਾ ਵੇਖ ਕੇ ਹੈਰਾਨ ਰਹਿ ਗਏ। ਸਮਾਣਾ, ਸਢੌਰਾ, ਸਰਹਿੰਦ, ਲੋਹਗੜ੍ਹ ਦੀਆਂ ਜੰਗਾਂ ਸਮੇਂ ਉਹ ਖਾਲਸਾ ਫੌਜ ਵਿਚ ਸ਼ਾਮਲ ਸਨ। ਉਹਨਾਂ ਨੇ ਬੰਦਾ ਸਿੰਘ ਦਾ ਪੂਰਾ ਜਿਸਮ ਸੰਜੋਅ ਵਿਚ ਢਕਿਆ ਹੀ ਦੇਖਿਆ ਸੀ। ਹੱਥ ਵਿਚ ਤਲਵਾਰ, ਮੋਢੇ ਤੀਰ ਕਮਾਨ ਅਤੇ ਤਰਕਸ਼ , ਪਿੱਠ ਪਿੱਛੇ ਭਾਰੀ ਢਾਲ। ਪਰ ਹੁਣ ਚਮਕਦੀ-ਲਿਸ਼ਕਦੀ ਰੇਸ਼ਮੀ ਪੁਸ਼ਾਕ ਵਿਚ ਬੰਦਾ ਸਿੰਘ ਨਿਖਰਿਆ ਹੋਇਆ ਸੀ। ਪੈਰਾਂ ਵਿਚ ਕੱਢਵੀਂ  ਪਹਾੜੀ ਜੁੱਤੀ ਦੀ ਜਰਕ ਵੀ ਧਿਆਨ ਖਿੱਚਦੀ ਸੀ।

ਬੰਦਾ ਸਿੰਘ ਆਏ ਸਿੰਘਾਂ ਵੱਲ ਸੁਆਲੀਆ ਨਜ਼ਰਾਂ ਨਾਲ ਤੱਕਿਆ ਤਾਂ ਇਕ ਸਿੰਘ ਨੇ ਕਿਹਾ-' ਖਾਲਸਾ ਜੀ, ਅਸੀਂ ਬਾਬਾ ਜੀ ਦੇ ਘੱਲੇ ਆਏ ਹਾਂ।'

-ਸਿੰਘ ਸਾਹਬ ਬਿਨੋਦ ਸਿੰਘ ਵਲੋਂ ? ' ਬੰਦਾ ਸਿੰਘ ਨੇ ਪੁੱਛਿਆ

-ਜੀ ਖਾਲਸਾ ਜੀ।'

-ਜਲ ਪਾਨ ਕਰ ਲਿਆ ਹੈ ? '

–ਇਸ ਵੇਲੇ ਲੋੜ ਨਹੀਂ ਹੈ, ਖਾਲਸਾ ਜੀ।'

–ਲੋੜ ਹੈ ਸਿੰਘ ਜੀ। ਪਹਿਲਾਂ ਭੋਜਨ ਕਰੋ। ਫਿਰ ਜੋ ਆਖਣਾ ਹੈ ਕਹਿਣਾ– ।' ਬੰਦਾ ਸਿੰਘ ਨੇ ਇਕ ਸੇਵਾਦਾਰ ਨੂੰ ਬੁਲਾਇਆ..' ਦੋ ਸਿੰਘਾਂ ਨੂੰ ਭੋਜਨ ਛਕਾਉਣਾ ਹੈ।'

–ਜੀ ਸਰਕਾਰ।' ਸੇਵਾਦਾਰ ਸਿਰ ਝੁਕਾ ਕੇ ਚਲਿਆ ਗਿਆ।

ਇਹ ਸਭ ਦੇਖ ਕੇ ਸਿੰਘ ਹੈਰਾਨ ਰਹਿ ਗਏ।

ਬੰਦਾ ਸਿੰਘ ਉਹਨਾਂ ਨੂੰ ਅਤਿਥੀ ਗ੍ਰਹਿ ਵੱਲ ਲੈ ਆਇਆ। ਇਕ ਤਖ਼ਤਪੋਸ਼ ਉਪਰ ਬੈਠਣ ਦਾ ਇਸ਼ਾਰਾ ਕਰਦਿਆਂ ਪੁੱਛਿਆ–' ਕੋਈ ਖ਼ਾਸ ਖ਼ਬਰ ਲੈ ਕੇ ਆਏ ਹੋ ? '

–ਖਾਲਸਾ ਜੀ, ਦਿੱਲੀ ਦਾ ਬਾਦਸ਼ਾਹ ਆਪਣੇ ਸ਼ਾਹੀ ਲਸ਼ਕਰ ਨਾਲ ਰੋਪੜ ਤੋਂ ਦਰਿਆ ਪਾਰ ਕਰ ਆਇਆ ਹੈ। ਉਹ ਲਾਹੌਰ ਜਾਏਗਾ। ਰਸਤੇ ਵਿਚ ਜਿੱਥੇ ਵੀ ਖਾਲਸਾ ਚੌਕੀਆਂ ਠਾਣੇ ਹੈ ਸਨ ਸਭਨਾਂ ਉਪਰ ਕਬਜ਼ਾ ਕਰਦਾ ਆ ਰਿਹਾ ਹੈ। ਬਾਬਾ ਜੀ ਨੇ ਇਹ ਖ਼ਬਰ ਆਪ ਤੱਕ ਪੁੱਜਦੀ ਕਰਨ ਲਈ ਅਸਾਂ ਨੂੰ ਭੇਜਿਆ ਹੈ।' ਪਹਿਲੇ ਸਿੰਘ ਨੇ ਕਿਹਾ।

–ਸਿਰਫ਼ ਇਹ ਖ਼ਬਰ ਦੇਣ ਲਈ ਭੇਜਿਆ ਹੈ ? ' ਬੰਦਾ ਸਿੰਘ ਨੇ ਪੁੱਛਿਆ।

–ਗੱਲਾਂ ਤਾਂ ਹੋਰ ਵੀ ਹਨ ਖਾਲਸਾ ਜੀ ਪਰ ਅਸੀਂ.........।' ਦੂਸਰਾ ਕੁਝ ਕਹਿਣ ਲੱਗਾ ਝਿਜਕ ਗਿਆ।

–ਮੇਰੇ ਕੋਲੋਂ ਡਰਨ ਦੀ ਲੋੜ ਨਹੀਂ..।' ਬੰਦਾ ਸਿੰਘ ਬੋਲਿਆ।

–ਖਾਲਸਾ ਜੀ, ਮੈਦਾਨਾਂ ਵਿਚ ਆਪ ਬਾਰੇ ਬੜੀਆਂ ਅਫਵਾਹਾਂ ਫੈਲ ਰਹੀਆਂ ਨੇ।'

–ਕਿਹੜੇ ਮੈਦਾਨਾਂ ਵਿਚ ? ' ਸੰਜਮ ਰੱਖਣ ਦੇ ਬਾਵਜੂਦ ਬੰਦਾ ਸਿੰਘ ਦੇ ਚਿਹਰੇ ਉਪਰ ਤਲਖ਼ੀ ਆ ਗਈ।

–ਜਲੰਧਰ , ਕਲਾਨੌਰ, ਬਟਾਲਾ, ਅੰਮ੍ਰਿਤਸਰ ਦੇ ਲਾਗੇ–ਚਾਗੇ...........।'

–ਕੀ ਅਫ਼ਵਾਹਾਂ ਫੈਲੀਆਂ ਨੇ ? '

–ਇਹੀ, ਤੁਸੀਂ ਸ਼ਾਦੀ ਰਚਾ ਲਈ ਹੈ..।'

–ਹਾਂਅ ਇਹ ਸਹੀ ਖ਼ਬਰ ਹੈ, ਅਫਵਾਹ ਨਹੀਂ।' ਬੰਦਾ ਸਿੰਘ ਨੇ ਸਿੰਘਾਂ ਦੀਆਂ ਅੱਖਾਂ ਵਿਚ ਸਿੱਧਾ ਝਾਕਦਿਆਂ ਕਿਹਾ।

–ਬਾਬਾ ਜੀ ਆਖਦੇ ਨੇ ਬੈਰਾਗੀ ਨੇ ਵਿਆਹ ਕਰਵਾ ਕੇ ਮਰਯਾਦਾ ਤੋੜੀ ਹੈ........।'

–ਬਾਬਾ ਜੀ ਨੂੰ ਆਖ ਦੇਣਾ ।ਮੈਂ ਹੁਣ ਬੈਰਾਗੀ ਨਹੀਂ ਹਾਂ। ਗੁਰੂ ਦਾ ਸਿੰਘ ਹਾਂ। ਗੁਰੂ ਦੇ ਸਿੰਘ ਨੂੰ ਸ਼ਾਦੀ ਕਰਨ ਦੀ ਮਨਾਹੀ ਨਹੀਂ ਹੈ। ' ਬੰਦਾ ਸਿੰਘ ਦੇ ਬੋਲਾਂ ਵਿਚ ਸਖ਼ਤੀ ਆਉਣ ਲੱਗੀ।

ਸੇਵਾਦਾਰ ਸੂਚਨਾ ਦੇਣ ਆਇਆ–' ਸਰਕਾਰ ਭੋਜਨ ਤਿਆਰ ਹੈ।'

–ਜਾਓ ਭੋਜਨ ਛਕੋ। ਜੇ ਦੇਰ ਹੋ ਜਾਏ ਤਾਂ ਰੁਕ ਜਾਣਾ ਨਹੀਂ ਤਾਂ ਰਵਾਨਾ ਹੋ ਜਾਣਾ।'

ਸਿੰਘ ਸੇਵਾਦਾਰ ਦੇ ਮਗਰ ਲੱਗ ਤੁਰੇ।

–ਸੁਣੋ।' ਪਿਛੋਂ ਬੰਦਾ ਸਿੰਘ ਦੀ ਆਵਾਜ਼ ਸੁਣੀ। ਸਿੰਘ ਖੜ੍ਹੇ ਪੈਰ ਘੁੰਮ ਗਏ।

–ਬਾਬਾ ਬਿਨੋਦ ਸਿੰਘ ਨੂੰ ਕਹਿਣਾ, ਬੰਦਾ ਸਿੰਘ ਦਿੱਲੀ ਦੇ ਬਾਦਸ਼ਾਹ ਨੂੰ ਟੱਕਰਣ ਲਈ ਆ ਰਿਹਾ ਹੈ। ਖਾਲਸਾ ਫੌਜ ਵਿਚ ਸ਼ਾਮਲ ਹੋਣ ਦੀ ਇੱਛਾ ਹੈ ਤਾਂ ਤਿਆਰੀ ਰੱਖਣਾ।' ਆਖਕੇ ਬੰਦਾ ਸਿੰਘ ਮਹਿਲਾਂ ਵੱਲ ਚਲਿਆ ਗਿਆ।

* * *

ਰਾਜਕੁਮਾਰੀ ਰਤਨਾ ਸੌਣ ਤੋਂ ਪਹਿਲਾਂ ਅਜੇ ਆਪਣਾ ਭਾਰੀ ਹਾਰ-ਸ਼ਿੰਗਾਰ ਲਾਹ ਰਹੀ ਸੀ। ਬੰਦਾ ਸਿੰਘ ਇਸ ਘੜੀ ਸਹਿਜ ਨਹੀਂ ਸੀ। ਮੈਦਾਨ ਵਲੋਂ ਆਏ ਸਿੰਘਾਂ ਤੋਂ ਸੁਣੀਆਂ ਗੱਲਾਂ ਉਸਦੇ ਦਿਮਾਗ ਵਿਚ ਖੌਰੂ ਪਾਈ ਜਾਂਦੀਆਂ ਸਨ। ....ਮੈਂ ਕਿਹੜੀ ਮਰਯਾਦਾ ਭੰਗ ਕੀਤੀ ਹੈ ? ' ਮੇਰੇ ਬਾਰੇ ਇਸਤਰ੍ਹਾਂ ਦਾ ਭੰਡੀ ਪਰਚਾਰ ਕਰਨ ਪਿੱਛੇ ਕੀ ਕਾਰਨ ਹੋ ਸਕਦੇ ਨੇ। ਇਹੀ ਗੱਲਾਂ ਕੋਈ ਹੋਰ ਆਖਦਾ ਤਾਂ ........ਉਸਦਾ ਹੱਥ ਝੱਟ ਤਲਵਾਰ ਦੇ ਦਸਤੇ ਨੂੰ ਜਾ ਪੈਣਾ ਸੀ। ਇਹੀ ਸੋਚ ਕੇ ਅਚੇਤ ਹੀ ਉਸਦੀ ਬਾਂਹ ਘੁੰਮ ਗਈ ਤਾਂ ਉਸ ਪਾਸੇ ਪਈ ਵੀਣਾ ਨਾਲ ਜਾ ਟਕਰਾਈ। ਤਾਰਾਂ ਟੁਣਕ ਪਈਆਂ। ਰਤਨਾ ਕੁਝ ਦੇਰ ਪਹਿਲਾਂ ਰਿਆਜ਼ ਕਰਦੀ, ਇਥੋਂ ਤਲਵਾਰ ਚੁੱਕ ਕੇ ਵੀਣਾ ਰੱਖ ਗਈ ਸੀ।

ਬੰਦਾ ਸਿੰਘ ਨੇ ਲੰਮਾ ਸਾਹ ਛੱਡਿਆ ਤੇ ਆਪਣੀ ਤਲਵਾਰ ਲੱਭਣ ਲੱਗਾ।

-----0-----

## 66

ਰਾਜਕੁਮਾਰੀ ਰਤਨਾ ਥੋੜ੍ਹੀ ਦੇਰ ਨਾਲ ਜਾਗੀ ਤਾਂ ਪਲੰਘ ਉਪਰ ਸਵਾਮੀ ਨਹੀਂ ਸੀ। ਉਹ ਕਾਹਲੀ ਨਾਲ ਇਸ਼ਨਾਨ ਗ੍ਰਹਿ ਵੱਲ ਗਈ, ਬੰਦਾ ਸਿੰਘ ਉਥੇ ਵੀ ਨਹੀਂ ਸੀ। ਨੌਕਰਾਣੀ ਨੂੰ ਪੁੱਛਿਆ ਤਾਂ ਉਸ ਸਿਰ ਝੁਕਾ ਕੇ ਕਿਹਾ-ਅਤਿਥੀ ਗ੍ਰਹਿ ਕੰਨੇ ਜਾਂਦੇ ਦੇਖੂ ਰੇ।'

ਰਤਨਾ ਨੇ ਅਤਿਥੀ ਗ੍ਰਹਿ ਵਿਚ ਆ ਕੇ ਦੇਖਿਆ ਤਾਂ ਹੈਰਾਨ ਰਹਿ ਗਈ। ਬੰਦਾ ਸਿੰਘ ਤਿਆਰ-ਬਰ-ਤਿਆਰ ਪੂਰਾ ਜਿਸਮ ਸੰਜੋਅ ਨਾਲ ਢਕਿਆ ਹੋਇਆ। ਸਿਰ ਉਪਰ ਪਗੜੀ, ਪਗੜੀ ਉਪਰ ਚੱਕਰ। ਪਿੱਛੇ ਢਾਲ। ਕਮਰਕੱਸੇ ਵਿਚ ਤਲਵਾਰ। ਮੋਢੇ ਕਮਾਨ, ਤਰਕਸ਼। ਉਸਨੂੰ ਇਸ ਤਰ੍ਹਾਂ ਦੇ ਪਹਿਰਾਵੇ ਵਿਚ ਵੇਖ ਕੇ ਉਹ ਠੱਗੀ ਜਿਹੀ ਖੜ੍ਹੀ ਰਹਿ ਗਈ।

-ਸਵਾਮੀ ..... ?' ਉਸਦੇ ਮੂੰਹੋ ਇੰਨਾ ਹੀ ਨਿਕਲਿਆ ਕਿਸੇ ਭਾਵੀ ਡਰ ਨਾਲ ਅੱਖਾਂ ਫੈਲ ਗਈਆਂ।

ਬੰਦਾ ਸਿੰਘ ਉਸਦੇ ਚਿਹਰੇ ਵੱਲ ਤੱਕਣ ਲੱਗਾ। ਫਿਰ ਦ੍ਰਿੜ੍ਹਤਾ ਭਰੀ ਮੁਸਕਰਾਹਟ ਲਿਆਉਂਦਿਆਂ ਕਿਹਾ-ਏਨਾ ਘੰਬਰਾ ਕਿਉਂ ਗਈ ਰਤਨਾ ?'

-ਸਵਾਮੀ..ਇਹ ਪਹਿਰਾਵਾ, ਇਹ ਰੂਪ.......।

-ਪਹਿਲੀ ਵਾਰ ਵੇਖ ਰਹੀ ਹੈਂ ?' ਬੰਦਾ ਸਿੰਘ ਨੇ ਉਵੇਂ ਮੁਸਕਾਉਂਦਿਆਂ ਪੁੱਛਿਆ।

ਰਤਨਾ ਦੀ ਆਵਾਜ਼ ਨਹੀਂ ਨਿਕਲੀ। ਸਿਰ ਹਿਲਾ ਕੇ ਹਾਮੀ ਭਰੀ।

-ਇਹੀ ਮੇਰਾ ਅਸਲੀ ਰੂਪ ਹੈ ਰਤਨਾ।'

-ਏਨੀ ਤਿਆਰੀ ਨਾਲ ਕਿਧਰ ਜਾ ਰਹੇ ਹੋ ਸਵਾਮੀ ?' ਰਤਨਾ ਨੂੰ ਹੌਲ ਪੈਂਦਾ ਮਹਿਸੂਸ ਹੋਇਆ।

-ਹੁਣ ਜਾਣਾ ਹੋਏਗਾ। ਏਥੇ ਆਣ ਕੇ ਅਨੰਦਮਈ ਜੀਵਨ ਦਾ ਸੁੱਖ ਭੋਗਦਿਆਂ, ਮੈਂ ਵਿਸਾਰ ਬੈਠਾ ਸਾਂ, ਮੇਰੇ ਅਜੇ ਬਹੁਤ ਫਰਜ਼ ਨਿਭਾਉਣੇ ਬਾਕੀ ਨੇ। ਗੁਰੂ ਜੀ ਨਾਲ ਕੀਤੇ ਇਕਰਾਰਾਂ ਨੂੰ ਪੂਰਾ ਕਰਨ ਲਈ ਇਥੋਂ ਜਾਣਾ ਪਵੇਗਾ ਰਤਨਾ। ..

ਸੁਣਦਿਆਂ ਹੀ ਰਤਨਾ ਦੀਆਂ ਅੱਖਾਂ ਭਰ ਆਈਆਂ।

-ਖਿੜੇ ਚਿਹਰੇ ਵਿਦਾ ਕਰੇਂਗੀ ਤਾਂ ਜੰਗ ਦੇ ਮੈਦਾਨ ਵਿਚ ਤੇਰਾ ਹਸਦਾ ਚਿਹਰਾ ਮੈਨੂੰ ਫਤਿਹ ਹਾਸਲ ਕਰਨ ਵਿਚ ਸਹਾਈ ਹੋਵੇਗਾ। ਦੁਖੀ ਹੋਏਂਗੀ, ਵਿਰ੍ਲਾਪ ਕਰੇਂਗੀ, ਜਾਣਾ ਤਾਂ ਫਿਰ ਵੀ ਪਵੇਗਾ ਰਤਨਾ। ਮੈਂ ਇਹੀ ਸੋਚਦਾ ਰਹਾਂਗਾ, ਤੇਰੇ ਮਨ ਨੂੰ ਦੁੱਖ ਪਹੁੰਚਾ ਕੇ ਆਇਆ ਹਾਂ। ਜੰਗ ਦੇ ਮੈਦਾਨ.............।'

-ਸਵਾਮੀ ਜੀ ਅਜੇ ਤਾਂ ਅਸੀਂ ਸਹੀ ਤਰ੍ਹਾਂ ਇਕ ਦੂਸਰੇ ਨੂੰ ........................।'

-ਮੈਂ ਸਮਝਦਾ ਹਾਂ। ਤੂੰ ਹੀ ਮੈਨੂੰ ਸਿਖਾਇਆ ਹੈ ਦੂਸਰੇ ਦੇ ਜਜ਼ਬਾਤਾਂ ਦੀ ਕਦਰ ਕਿਵੇਂ ਕਰੀਦੀ ਹੈ। ਪਰ ਹੇਠਾਂ ਮੈਦਾਨਾਂ ਵਿਚ ਮੇਰੇ ਸਾਥੀ ਮੇਰਾ ਰਾਹ ਵੇਖ ਰਹੇ ਨੇ। ਕੀ ਪਤਾ ਸਮਝਦੇ ਹੋਣ ਸ਼ਾਦੀ ਕਰਵਾ ਕੇ ਬੰਦਾ ਸਿੰਘ ਹੁਣ ਏਨਾ ਸ਼ਕਤੀਸ਼ਾਲੀ ਨਹੀਂ ਰਿਹਾ। ਹੁਣ ਉਹ ਜੰਗ ਦੇ ਮੈਦਾਨ ਵਿਚ ਨਹੀਂ ਆਵੇਗਾ। ਇਸ ਤਰ੍ਹਾਂ ਦਾ ਕਲੰਕ ਲੈ ਕੇ ਮੈਂ ਜੀ ਨਹੀਂ ਸਕਾਂਗਾ ਰਤਨਾ। ਬਾਦਸ਼ਾਹ ਸਤਲੁਜ ਪਾਰ ਕਰ ਆਇਆ ਹੈ। ਉਸਨੂੰ ਦੱਸਣਾ ਪਵੇਗਾ। ਸਿੰਘ ਏਨੇ ਗਏ ਗੁਜ਼ਰੇ ਨਹੀਂ। ਗ੍ਰਹਿਸਥੀ ਜੀਵਨ ਵਿਚ ਪੈ ਕੇ ਤਾਂ ਉਹ ਹੋਰ ਵੀ ਚੜ੍ਹਦੀਕਲਾ ਵਿਚ ਹੋ ਜਾਂਦੇ ਨੇ।'

–ਮੈਨੂੰ ਆਪਣੇ ਸੰਗ ਲਈ ਚੱਲੋ ਸਵਾਮੀ। ਮੈਂ ...............'

–ਇਹ ਸੰਭਵ ਨਹੀਂ ਹੈ ਰਤਨਾ। ਸਾਡਾ ਜੀਵਨ ਬੜਾ .............।

–ਮੈਨੂੰ ਘੋੜ ਸਵਾਰੀ ਆਉਂਦੀ ਹੈ। ਆਪ ਮੇਰੀ ਤੀਰ ਅੰਦਾਜ਼ੀ ਵੀ ਵੇਖ ਪਰਖ ਚੁੱਕੇ ਹੋ। ਆਪ ਦੀ ਅੰਗ–ਰਖਿਅਕ ..............।

–ਨਾ ਰਤਨਾ।' ਆਖਦਿਆਂ ਬੰਦਾ ਸਿੰਘ ਓਪਰਾ ਜਿਹਾ ਹੱਸਿਆ।

–ਹੱਸ ਪਏ ਸਵਾਮੀ ? ਮੇਰੇ ਉਪਰ ਵਿਸ਼ਵਾਸ ਨਹੀਂ ਹੈ ?'

–ਵਿਸ਼ਵਾਸ ਹੈ ਤਾਂ ਹੀ ਹੱਸਿਆ ਹਾਂ ਰਤਨਾ । ਜਦ ਮੈਂ ਜੰਗ ਦੇ ਮੈਦਾਨ ਵਿਚ ਲੜਦਾ ਲੜਦਾ ਥੱਕ ਕੇ ਜਾਂ ਜ਼ਖ਼ਮੀ ਹੋ ਕੇ ਮੁੜਾਂਗਾ ਕਿਸ ਕੋਲ ਆਕੇ ਫਿਰ ਲੜਨ ਲਈ ਤਾਜ਼ਾ ਦਮ ਹੋਵਾਂਗਾ ?'

–ਮੈਂ ਤਾਂ ਆਪਦੇ ਅੰਗ–ਸੰਗ ਹੋਵਾਂਗੀ ਸਵਾਮੀ।'

–ਉਸ ਘੜੀ ਤਾਂ ਆਪਾਂ ਦੋਵੇਂ ਹੀ ਥੱਕੇ ਹੋਵਾਂਗੇ............।'

ਰਤਨਾ ਕੁਝ ਨਹੀਂ ਬੋਲੀ। ਉਸ ਵੱਲ ਮੋਹ ਨਾਲ ਤੱਕਦੀ ਨੇ ਹਾਉਕਾ ਲਿਆ।

–ਇਸ ਤਰ੍ਹਾਂ ਉਦਾਸ ਹੋ ਕੇ ਮੈਨੂੰ ਵਿਦਾ ਨਾ ਕਰ ਰਤਨਾ। ਜਦ ਵੀ ਜੰਗ ਤੋਂ ਵਿਹਲਾ ਹੋਵਾਂਗਾ। ਇਥੇ ਆ ਕੇ ਹੀ ਆਰਾਮ ਕਰਾਂਗਾ। ਪਹਿਲਾਂ ਮੇਰੇ ਜੀਣ ਦਾ ਇਕੋ ਇਕ ਮਕਸਦ ਸੀ। ਹਿੰਦ ਪੰਜਾਬ ਦੇ ਵਸਨੀਕਾਂ ਨੂੰ ਮੁਗਲਾਂ ਦੀ ਹਕੂਮਤ ਤੋਂ ਨਿਜ਼ਾਤ ਦਵਾਉਣੀ ਹੈ। ਹੁਣ ਇਸ ਮਕਸਦ ਦੇ ਨਾਲ ਨਾਲ ਆਪਣੇ ਗ੍ਰਹਿਸਤੀ ਜੀਵਨ ਨੂੰ ਅੱਗੇ ਤੋਰਨ ਦੀ ਜ਼ਿੰਮੇਵਾਰੀ ਵੀ ਹੈ। ਉਸਨੇ ਰਤਨਾ ਦੇ ਦੋਹਾਂ ਮੋਢਿਆਂ ਉਪਰ ਹੱਥ ਰੱਖ ਲਏ। ਦੋਵੇਂ ਕੁਝ ਪਲ ਸੁੰਨ ਹੋਏ ਖੜ੍ਹੇ ਰਹੇ। ਰਤਨਾ ਦੀਆਂ ਅੱਖਾਂ ਪਹਿਲਾਂ ਭਰੀਆਂ, ਫਿਰ ਵਹਿਣ ਲੱਗੀਆਂ। ਬੰਦਾ ਸਿੰਘ ਨੇ ਉਸਦੇ ਅੱਥਰੂ ਪੂੰਝੇ ਤਾਂ ਰਤਨਾ ਉਸਨੂੰ ਕਲਾਵੇ ਵਿਚ ਲੈ ਕੇ ਡੁਸਕ ਪਈ। ਉਸਦੀ ਕੰਡ ਥਾਪੜਦਿਆਂ ਬੰਦਾ ਸਿੰਘ ਬੋਲਿਆ–'ਏਨਾ ਮੋਹ ਨਾ ਵਿਖਾ ਰਤਨਾ। ਮੈਂ ਇਸ ਦਾ ਆਦੀ ਨਹੀਂ ਹਾਂ। ਅਸੀਂ ਤਲਵਾਰਾਂ, ਨੇਜ਼ਿਆਂ ਨਾਲ ਖੇਡਣ ਵਾਲੇ ਜ਼ਿੰਦਗੀ ਦਾ ਇਹ ਰਹੱਸ ਮਾਨਣ ਤੋਂ ਪਹਿਲਾਂ ਹੀ ...........।

ਰਤਨਾ ਨੇ ਤੜਪ ਕੇ ਆਪਣੇ ਸਵਾਮੀ ਦੇ ਮੂੰਹ ਉਪਰ ਹੱਥ ਰੱਖਿਆ–' ਇਸ ਤਰ੍ਹਾਂ ਨਾ ਆਖੋ, ਹਾਲੇ ਤਾਂ ਚੱਜ–ਰੱਜ ਨਾਲ ਜੀ ਕੇ ਵੀ ਨਹੀਂ ਵੇਖਿਆ' ਉਹ ਰੋਣ ਲੱਗ ਪਈ ।

–ਰਤਨਾ, ਮੈਂ ਬੜਾ ਨਭਾਗਾ ਹਾਂ, ਜਿਸਨੂੰ ਵੀ ਮੈਂ ਪਿਆਰ ਕੀਤਾ, ਮੇਰੇ ਕੋਲੋਂ ਸਦਾ ਲਈ ਵਿਛੜ ਗਿਆ, ਡਰਦਾ ਹਾਂ...........।'

–ਕੁਝ ਨਾ ਆਖੋ ਸਵਾਮੀ।' ਰਤਨਾ ਨੇ ਰੋਂਦਿਆਂ ਫਿਰ ਉਸਦੇ ਮੂੰਹ ਉਪਰ ਹੱਥ ਰੱਖਿਆ।– 'ਨਹੀਂ ਸੁਣ ਸਕਾਂਗੀ ਮੈਂ। ਆਪਦੀ ਲੰਮੀ ਆਯੂ ਲਈ ,ਦੇਵੀ ਮਾਂ ਕੋਲ ਮੈਂ ਪ੍ਰਾਰਥਨਾ ਕਰਾਂਗੀ।'

–ਰਤਨਾ ਜੰਗ ਵਿਚ ਫਤਿਹ ਪ੍ਰਾਪਤ ਹੋਵੇ ਇਹ ਪ੍ਰਾਰਥਨਾ ਕਰਨਾ । ਗੁਰੂ ਨਾਲ ਕੀਤੇ ਵਾਅਦਿਆਂ ਉਪਰ ਖ਼ਰਾ ਉਤਰਾਂ–ਇਹ ਪ੍ਰਾਰਥਨਾ ਕਰਨਾ।' ਆਖਦਿਆਂ ਬੰਦਾ ਸਿੰਘ ਨੇ ਰਤਨਾ ਦੇ ਮੋਢੇ ਪਿਆਰ ਨਾਲ ਘੁੱਟੇ।

–ਮੈਂ ਪ੍ਰਾਰਥਨਾ ਕਰਾਂਗੀ ਸਵਾਮੀ। ਇਕ ਦਿਨ ਹੋਰ ਰੁਕ ਜਾਓ ਨਾ..............।' ਰਤਨਾ ਨੇ ਤਰਲਾ ਲਿਆ।

–ਰੁਕਿਆ ਹੀ ਹੋਇਆ ਸਾਂ। ਪਰ ਹੁਣ ਮੈਦਾਨਾਂ ਵਲੋਂ ਖ਼ਬਰਾਂ ਆਉਣ ਪਿਛੋਂ ਨਹੀਂ ਰੁਕਿਆ ਜਾਣਾ– ।'

ਬੰਦਾ ਸਿੰਘ ਦੇ ਚਿਹਰੇ ਉਪਰ ਦ੍ਰਿੜ੍ਹਤਾ ਵੇਖ ਕੇ ਰਤਨਾ ਨੇ ਆਪਣੇ ਆਪ ਨੂੰ ਸੰਭਾਲਿਆ। ਕੁਝ ਸ਼ਾਂਤ ਹੋਈ। ਬੋਲੀ–'ਅਗਰ ਰੁਕ ਨਹੀਂ ਸਕਦੇ ਤਾਂ ਪਿਤਾ ਜੀ ਅਤੇ ਚਾਚਾ ਜੀ ਨੂੰ ਤਾਂ ਮਿਲਦੇ ਜਾਓ।'

ਅਤਿਥੀ ਗ੍ਰਹਿ ਦੇ ਬਾਹਰੋਂ ਘੋੜਿਆਂ ਦੇ ਹਿਣਕਣ ਦੀਆਂ ਆਵਾਜ਼ਾਂ ਆਈਆਂ । ਬੰਦਾ ਸਿੰਘ ਨੇ ਵੇਖਿਆ ਘੋੜੇ ਔਚਵੀਂ ਕਰਦੇ ਕੜਿਆਲੇ ਚੱਬ ਰਹੇ ਸਨ। ਬੰਦਾ ਸਿੰਘ ਨੇ ਰਤਨਾ ਨੂੰ ਆਪਣੀ ਵੱਖੀ ਨਾਲ ਲਾਉਂਦਿਆਂ ਕਿਹਾ–' ਚੱਲ ਉਧਰ ਚਲਦੇ ਆਂ ਸਭ ਨੂੰ ਮਿਲ ਆਵਾਂ।'

–ਇਸ ਤਰ੍ਹਾਂ ਬਾਹਰ ਨਾ ਨਿਕਲੋ। ਆਪ ਜੰਗੀ ਲਿਬਾਸ ਵਿਚ ਹੋ। ਮੈਂ ਉਹਨਾਂ ਨੂੰ ਏਧਰ ਬੁਲਾਉਂਦੀ ਹਾਂ। ' ਆਖ ਕੇ ਰਤਨਾ ਤੇਜ਼ੀ ਨਾਲ ਸੇਵਾਦਾਰਾਂ ਨੂੰ ਲੱਭਦੀ ਆਪ ਹੀ ਰਾਜ ਮਹੱਲ ਵਲ ਦੌੜ ਗਈ।

* * *

ਬੰਦਾ ਸਿੰਘ ਦੀ ਇਸ ਤਰ੍ਹਾਂ ਅਚਾਨਕ ਜਾਣ ਦੀ ਤਿਆਰੀ ਕਰ ਲੈਣ ਤੇ ਰਾਜੇ ਦਾ ਪਰੀਵਾਰ ਹੈਰਾਨ ਵੀ ਸੀ ਅਤੇ ਫ਼ਿਕਰਮੰਦ ਵੀ। ਫਿਰ ਵੀ ਰਾਜਾ ਉਸਦਾ ਭਰਾ ਪਰੀਵਾਰ ਦੇ ਹੋਰ ਜੀਅ ਅਤੇ ਦਰਬਾਰੀ, ਮੰਤਰੀ ਸਭ ਬੰਦਾ ਸਿੰਘ ਨੂੰ ਤੋਰਨ ਆਏ। ਇਹੀ ਰਵਾਇਤ ਸੀ।

ਉਦੈ ਸਿੰਘ ਜਾਣਦਾ ਸੀ, ਪਹਾੜੀ ਰਾਜਿਆਂ ਅਤੇ ਮੁਗਲ ਬਾਦਸ਼ਾਹ ਦੀ ਸੈਨਾ ਵਿਚ ਬੰਦਾ ਸਿੰਘ ਦੇ ਨਾਮ ਦੀ ਦਹਿਸ਼ਤ ਸੀ। ਹੁਣ ਉਸਨੇ ਇਸ ਜਾਂਬਾਜ਼ ਅਤੇ ਬਹਾਦਰ ਸੈਨਾਪਤੀ ਨਾਲ ਪਰੀਵਾਰਕ ਸਬੰਧ ਜੋੜ ਲਏ ਸਨ । ਉਹ ਸਮਝਦਾ ਸੀ ਹੁਣ ਉਹ ਬਾਕੀ ਪਹਾੜੀ ਰਾਜਿਆਂ ਨਾਲੋਂ ਸ਼ਕਤੀਸ਼ਾਲੀ ਹੋ ਗਿਆ ਹੈ। ਹੁਣ ਖਾਲਸਾ ਚੰਬੇ ਦਾ ਹੈ ਅਤੇ ਚੰਬਾ ਖਾਲਸੇ ਦਾ ਹੈ। ਹੁਣ ਉਹ ਸਿਰ ਉੱਚਾ ਕਰਕੇ ਪਹਾੜੀ ਰਾਜਿਆਂ ਵਿਚ ਵਿਚਰ ਸਕਦਾ ਹੈ। ਇਸੇ ਗਰਵ ਅਤੇ ਮਾਣ ਨਾਲ ਉਹ ਆਪਣੇ ਪਰੀਵਾਰ ਨਾਲ ਅਤਿਥੀ ਗ੍ਰਹਿ ਵਿਚ ਦਾਖ਼ਲ ਹੋਇਆ।

ਬੰਦਾ ਸਿੰਘ ਉਸਦੇ ਸਾਥੀ ਸਿੰਘ ਅਤੇ ਸਭ ਤੋਂ ਵਧੇਰੇ ਭਰੋਸੇਮੰਦ ਫਤੇਹ ਸਿੰਘ ਜਿਸਨੂੰ ਬੰਦਾ ਸਿੰਘ ਪੁੱਤਰਾਂ ਵਾਂਗ ਪਿਆਰ ਕਰਦਾ ਸੀ, ਤਿਆਰ ਖੜ੍ਹੇ ਸਨ। ਰਸਤੇ ਲਈ ਖਾਣ ਪੀਣ ਦਾ ਪ੍ਰਬੰਧ ਰਾਜਾ ਉਦੈ ਸਿੰਘ ਵਲੋਂ ਕਰ ਦਿੱਤਾ ਗਿਆ ਸੀ। ਜਦੋਂ ਬੰਦਾ ਸਿੰਘ ਨੇ ਜਾਣ ਦੀ ਇੱਛਾ ਦੱਸੀ ਤਾਂ ਰਾਜੇ ਨੇ ਕਿਹਾ–' ਖਾਲਸਾ ਜੀ ਤੁਰਨ ਸਮੇਂ ਅਸੀਂ ਆਪ ਨੂੰ ਰੋਕ ਤਾਂ ਨਹੀਂ ਸਕਦੇ । ਇੰਨਾ ਕਹਿਣ ਦਾ ਹੱਕ ਸਾਨੂੰ ਹੈ ਆਪਣਾ ਖ਼ਿਆਲ ਰੱਖਣਾ। ਚੰਬੇ ਦੇ ਪਹਾੜ, ਧਾਰਾਂ, ਵਾਦੀਆਂ ਮਹੱਲ ਸਦਾ ਆਪਦੀ ਉਡੀਕ ਵਿਚ ਰਹਿਣਗੇ। ਪ੍ਰਮਾਤਮਾ ਆਪ ਸਭ ਦੀ ਰੱਖਿਆ ਕਰੇ। ਯੁੱਧਾਂ ਵਿਚ ਜਿੱਤਾਂ ਨਸੀਬ ਹੋਣ।'

ਉਸ ਵੇਲੇ ਸਾਰੇ ਕੀ ਵੇਖਦੇ ਹਨ, ਸ਼ਾਹੀ ਘਰਾਣੇ ਦੀਆਂ ਸਭ ਮਰਯਾਦਾਵਾਂ ਤੋੜ ਕੇ ਰਾਜਕੁਮਾਰੀ ਰਤਨਾ ਨੇ ਬੰਦਾ ਸਿੰਘ ਦੇ ਘੋੜੇ ਦੀਆਂ ਵਾਗਾਂ ਆ ਫੜੀਆਂ।

–ਰਤਨਾ ਬੇਟੀ' ਉਦੈ ਸਿੰਘ ਕਾਹਲੀ ਨਾਲ ਅੱਗੇ ਆਇਆ–' ਖਾਲਸਾ ਜੀ ਨੂੰ ਇਸ ਤਰ੍ਹਾਂ ਰੋਕਣਾ ਅਪਸ਼ਗਨ ਹੈ । ਇਹਨਾਂ ਨੂੰ ਖੁਸ਼ੀ ਖੁਸ਼ੀ ਵਿਦਾ ਕਰ ਬੇਟੀ। '

ਰਤਨਾ ਉਵੇਂ ਵਾਗਾਂ ਫੜੀ ਅੱਥਰੂ ਵਹਾਉਣ ਲੱਗੀ।

–ਵਾਗਾਂ ਛੱਡ ਰਤਨਾ। ਮੈਂ ਜਲਦੀ ਪਰਤਾਂਗਾ।' ਆਖ ਕੇ ਬੰਦਾ ਸਿੰਘ ਨੇ ਘੋੜੇ ਨੂੰ ਅੱਡੀ ਨਾਲ ਤੁਰਨ ਦਾ ਇਸ਼ਾਰਾ ਕੀਤਾ ਤਾਂ ਸਮਝਦਾਰ ਘੋੜੇ ਨੇ ਪੈਰ ਪੁੱਟ ਲਏ।

ਸਿੰਘਾਂ ਨੇ ਜੈਕਾਰਾ ਛੱਡਿਆ।

ਸਭਨਾਂ ਦੀਆਂ ਭਰੀਆਂ ਅੱਖਾਂ ਕਾਰਨ ਸਿੰਘਾਂ ਦਾ ਇਹ ਛੋਟਾ ਜਿਹਾ ਕਾਫ਼ਲਾ ਕੁਝ ਦੂਰ ਤੱਕ ਧੁੰਦਲਾ ਧੁੰਦਲਾ ਦਿਸਦਾ ਰਿਹਾ। ਫਿਰ ਇਕ ਪਹਾੜੀ ਮੋੜ 'ਤੇ ਅੱਖਾਂ ਤੋਂ ਓਝਲ ਹੋ ਗਿਆ।

* * *

ਰਸਤੇ ਵਿਚ ਜਾਂਦਿਆਂ ਬੰਦਾ ਸਿੰਘ ਨੇ ਆਪਣੇ ਸਿੰਘ, ਮੰਡੀ ਸੁਕੇਤ ਅਤੇ ਕਹਿਲੂਰ ਵੱਲ ਦੌੜਾ ਦਿੱਤੇ ਸਨ। ਜਿਵੇਂ ਜਿਵੇਂ ਸੁਨੇਹੇ ਪੁਜਦੇ ਗਏ। ਬਾਜ਼ ਸਿੰਘ, ਪਹਾੜਾ ਸਿੰਘ ਅਤੇ ਕਹਿਲੂਰ ਦੇ ਜ਼ਿਮੀਂਦਾਰਾਂ ਨੇ ਆਪਣੇ ਆਪਣੇ ਜੱਥੇ ਲੈ ਕੇ ਬੰਦਾ ਸਿੰਘ ਨੂੰ ਜਾ ਮਿਲਣ ਲਈ ਵਹੀਰਾਂ ਘੱਤ ਦਿੱਤੀਆਂ।

ਪਹਾੜੀ ਰਾਜਿਆਂ ਤੋਂ ਈਨ ਮੰਨਵਾਉਣ ਅਤੇ ਇਵਜ਼ਾਨੇ ਵਿਚ ਪ੍ਰਾਪਤ ਧਨ ਦੀ ਘਾਟ ਨਾ ਹੋਣ ਕਾਰਨ ਖਾਲਸਾ ਜੱਥੇ ਚੜ੍ਹਦੀ ਕਲਾ ਵਿਚ ਸਨ। ਰਸਤੇ ਲਈ ਰਸਦ ਪਾਣੀ ਦਾ ਪੂਰਾ ਬੰਦੋਬਸਤ ਕੀਤਾ ਹੋਇਆ ਸੀ। ਲੋਹਗੜ੍ਹ ਕਿਲ੍ਹੇ ਅੰਦਰ ਸਿੰਘਾਂ ਨੇ ਰਸਦ ਦੀ ਤੋਟ ਵੇਖ ਲਈ ਸੀ। ਹੁਣ ਇਸ ਪਾਸਿਓਂ ਉਹ ਅਵੇਸਲੇ ਨਹੀਂ ਸਨ। ਅੰਨ ਭੰਡਾਰ ਦੀ ਰਾਖ਼ੀ ਲਈ ਸਿੰਘਾਂ ਦੀ ਇਕ ਟੁਕੜੀ ਰਾਖ਼ਵੀਂ ਕੀਤੀ ਹੋਈ ਸੀ।

ਬੰਦਾ ਸਿੰਘ ਕੋਲ, ਮੁਗਲਾਂ ਵਿਚ ਦਹਿਸ਼ਤ ਪਾਉਣ ਜੋਗੇ ਸਿੰਘ ਫਿਰ ਜੁੜ ਗਏ। ਪਹਾੜਾਂ ਤੋਂ ਉਤਰਦਿਆਂ ਤੇ ਰਸਤੇ ਵਿਚ ਥਾਂ ਥਾਂ ਖਾਲਸਾ ਚੌਂਕੀਆਂ ਕਾਇਮ ਕਰਦਾ ਉਹ ਰਾਵੀ ਦਰਿਆ ਪਾਰ ਕਰਕੇ: ਲੱਖੀ ਜੰਗਲ ਦੇ ਇਲਾਕੇ ਵਲ ਵਧ ਗਿਆ। ਉਸ ਨੂੰ ਪਤਾ ਸੀ ਬਹਾਦਰ ਸ਼ਾਹ ਅਜੇ ਦੁਆਬੇ ਵਿਚ ਹੀ ਪੜਾਅ ਕਰੀ ਬੈਠਾ ਹੈ। ਉਸਦੀ ਦੂਰੀ ਦਾ ਬੰਦਾ ਸਿੰਘ ਵੱਧ ਤੋਂ ਵੱਧ ਲਾਭ ਉਠਾਉਣਾ ਚਾਹੁੰਦਾ ਸੀ। ਬੰਦਾ ਸਿੰਘ ਦਾ ਸਖ਼ਤ ਹੁਕਮ ਸੀ, ਯੁੱਧ ਤੋਂ ਬਾਹਰ ਦੇ ਲੋਕਾਂ ਨੂੰ ਕੁਝ ਨਾ ਆਖਿਆ ਜਾਵੇ। ਜੋ ਖਾਲਸੇ ਦੀ ਸ਼ਰਨ ਆ ਪਵੇ , ਉਸਨੂੰ ਖ਼ਿਮਾ ਕਰ ਦਿੱਤਾ ਜਾਏ। ਜੋ ਜਗੀਰਦਾਰ, ਜ਼ਿਮੀਂਦਾਰ ਆਪਣੀਆਂ ਜ਼ਮੀਨਾਂ ਮੁਜਾਰਿਆਂ ਤੇ ਕਿਸਾਨਾਂ ਦੇ ਹਵਾਲੇ ਨਹੀਂ ਕਰਦਾ ਉਸਦਾ ਕਤਲ ਕਰ ਦਿੱਤਾ ਜਾਏ।

ਹੁਣ ਫਿਰ ਮਾਝੇ, ਦੁਆਬੇ, ਮਾਲਵੇ ਵਿਚੋਂ ਹਰ ਰੋਜ਼ ਵਾਂਗ ਹੀ ਸਿੰਘਾਂ ਦੇ ਜੱਥੇ ਲਾਹੌਰ ਵੱਲ ਜਾਂਦੇ ਲੋਕ ਵੇਖਦੇ। ਮੁਸਲਮਾਨ ਪਰੀਵਾਰ ਇਕ ਦੂਸਰੇ ਨਾਲ ਗੱਲਾਂ ਕਰਦੇ–' ਇਹ ਕਾਫ਼ਰ ਥੋੜ੍ਹੀ ਦੇਰ ਹੀ ਟਿੱਕ ਕੇ ਬੈਠਦੇ ਨੇ, ਇਹਨਾਂ 'ਚ ਫੇਰ ਭੂਤ ਆ ਵੜਦੇ ਨੇ।'

ਉਧਰ ਬਹਾਦਰ ਸ਼ਾਹ ਦੇ ਪੜਾਅ ਉਪਰ ਇਕ ਹਰਕਾਰੇ ਨੇ ਖ਼ਬਰ ਦਿੱਤੀ–' ਨਾਨਕ ਪੂਜਾਂ ਦਾ ਬਾਗ਼ੀ ਗੁਰੂ ਪਹਾੜਾਂ ਵਿਚੋਂ ਨਿਕਲ ਆਇਆ ਹੈ, ਖ਼ਬਰ ਹੈ ਉਹ ਲਾਹੌਰ ਉਪਰ ਹਮਲਾ ਕਰੇਗਾ।'

ਬਾਦਸ਼ਾਹ ਨੇ ਫੌਰਨ ਰੁਸਤਮ ਜੰਗ ਨੂੰ ਪੇਸ਼ ਹੋਣ ਲਈ ਹੁਕਮ ਸੁਣਾਇਆ।

-----0-----

ਬਹਾਦਰ ਸ਼ਾਹ ਪੂਰੀ ਤਸੱਲੀ ਹੋਣ ਪਿਛੋਂ 7 ਮਈ 1711 ਨੂੰ ਸਤਲੁਜ ਪਾਰ ਕਰਕੇ ਦੁਆਬਾ ਖੇਤਰ ਵਿਚ ਦਾਖਲ ਹੋਇਆ ਸੀ। ਸੈਨਾ ਨੇ ਸਥਾਨਕ ਵਾਸੀਆਂ ਦੀਆਂ ਫਸਲਾਂ ਵਿਚ ਘੋੜੇ ਛੱਡ ਦਿੱਤੇ । ਬਾਦਸ਼ਾਹ ਨੇ ਖ਼ੈਮੇ ਦੁਆਲੇ, ਫ਼ੌਜ-ਏ-ਖ਼ਾਸ ਦੀ ਟੁਕੜੀ ਪਹਿਰੇ ਉਪਰ ਤੈਨਾਤ ਹੋ ਗਈ। ਸ਼ਾਹੀ ਰਸੋਈਏ ਭੱਠੀਆਂ ਤਿਆਰ ਕਰਨ ਵਿਚ ਰੁੱਝ ਗਏ।

ਮੌਸਮ ਬਹੁਤ ਖੁਲ੍ਹ ਗਿਆ ਸੀ। ਕਿਸਾਨਾਂ ਨੇ ਹਾੜ੍ਹੀ ਦੀ ਫਸਲ ਸਾਂਭ ਲਈ ਸੀ। ਪਿੜ ਵਿਹਲੇ ਹੋ ਗਏ ਸਨ। ਇਸੇ ਸ਼ਾਮ ਸ਼ਾਹੀ ਹਰਕਾਰੇ ਕੇਸ਼ੋ ਰਾਮ ਨੇ ਇਤਲਾਹ ਦਿੱਤੀ ਤਾਂ ਬਾਦਸ਼ਾਹ ਦਾ ਮਿਜ਼ਾਜ ਵਿਗੜ ਗਿਆ।

ਰੁਸਤਮ ਜੰਗ ਅਜੇ ਹਾਜ਼ਰ ਨਹੀਂ ਸੀ ਹੋਇਆ। ਬਾਦਸ਼ਾਹ ਅਜਿਹੀਆਂ ਖ਼ਬਰਾਂ ਸੁਣ ਸੁਣ ਅੱਕਿਆ ਹੋਇਆ ਸੀ। ਉਸਨੇ ਆਪਣੇ ਅੰਗ ਰੱਖਿਅਕ ਨੂੰ ਕਿਹਾ-'ਕਦੇ ਇਹ ਖ਼ਬਰ ਨਹੀਂ ਮਿਲੀ-ਬਾਗ਼ੀ ਕਾਫ਼ਰ ਫੜ ਲਿਆ ਹੈ ਜਾਂ ਉਸਨੂੰ ਮਾਰ ਮੁਕਾਇਆ ਹੈ। ਇਹ ਮੁਗਲ ਸਲਤਨਤ ਦੀ ਤੌਹੀਨ ਹੈ।'

ਸਲੀਮ ਖ਼ਾਨ ਅਜਿਹੇ ਮੌਕੇ ਅਕਸਰ ਚੁੱਪ ਰਹਿੰਦਾ ਸੀ। ਅੱਜ ਵੀ ਉਹ ਕੁਝ ਨਹੀਂ ਬੋਲਿਆ ਇੰਨੇ ਵਿਚ ਰੁਸਤਮ ਜੰਗ ਨੇ ਪੇਸ਼ ਹੁੰਦਿਆਂ ਹੀ ਫਰਸ਼ੀ ਸਲਾਮ ਕੀਤੀ। ਉਸਦੇ ਚਿਹਰੇ ਉਪਰ ਘਬਰਾਹਟ ਸੀ।

-ਤੈਨੂੰ ਖ਼ਾਨ ਬਹਾਦਰ ਦਾ ਖ਼ਿਤਾਬ ਕਿਸ ਨੇ ਦਿੱਤਾ ਹੈ ? ਬਾਦਸ਼ਾਹ ਦੀਆਂ ਅੱਖਾਂ ਵਿਚ ਖਿਝ ਅਤੇ ਗੁੱਸਾ ਸੀ।

-ਹਜ਼ੂਰ ਆਪ ਨੇ । ਹੁਕਮ ਹਜ਼ੂਰ।' ਰੁਸਤਮ ਜੰਗ ਅੱਧਾ ਝੁਕ ਗਿਆ।

-ਕਾਫ਼ਰ ਬੰਦਾ ਸਿੰਘ ਦਾ ਪਿੱਛਾ ਕਰੋ- ਉਹ ਰਾਵੀ ਦਰਿਆ ਵੱਲ ਵੇਖਿਆ ਗਿਆ ਹੈ।'

ਗੱਲ ਦੁਹਰਾ ਕੇ ਪੁੱਛਣ ਦੀ ਰੁਸਤਮ ਜੰਗ ਵਿਚ ਜੁਅਰਤ ਨਹੀਂ ਸੀ। ਪਿਛਲੇ ਪੈਰੀਂ ਮੁੜਦਾ ਇੰਨਾ ਹੀ ਆਖ ਸਕਿਆ-' ਜੋ ਹੁਕਮ।'

ਬਾਦਸ਼ਾਹ ਦੇ ਖ਼ੈਮੇ ਉਪਰੋਂ ਦੀ ਲਿਸ਼ਕਦਾ ਸੂਰਜ ਹੌਲੀ ਹੌਲੀ ਅਸਤ ਹੋ ਗਿਆ। ਖ਼ੈਮੇ ਦੇ ਬਾਹਰ ਮਾਸ਼ਕੀਆਂ ਨੇ ਗੁਲਾਬ ਅਰਕ ਰਲੇ ਪਾਣੀ ਨਾਲ ਛਿੜਕਾਅ ਕਰ ਦਿੱਤਾ। ਬਾਦਸ਼ਾਹ ਸ਼ਰੂਰ ਵਿਚ ਸੀ। ਔਰਤ ਦੇ ਜਿਸਮ ਵਰਗਾ ਪਿਆਲਾ ਉਸਦੇ ਹੱਥਾਂ ਵਿਚ ਸੀ। ਇਕ ਦਰਬਾਰੀ ਨੇ ਸ਼ਾਹੀ ਹਰਕਾਰੇ ਦੀ ਭੇਜੀ ਇਤਲਾਹ ਪੇਸ਼ ਕਰਨ ਦੀ ਇਜਾਜ਼ਤ ਮੰਗੀ।

-ਪੜ੍ਹੋ -।' ਬਾਦਸ਼ਾਹ ਨੇ ਪਿਆਲਾ ਇਕ ਪਾਸੇ ਰਖਦਿਆਂ ਕਿਹਾ:

ਦਰਬਾਰੀ ਪੜ੍ਹਨ ਲੱਗਾ-' ਬਾਗ਼ੀ ਗੁਰੂ ਨੇ ਰਾਵੀ ਦਰਿਆ ਪਾਰ ਕਰਕੇ ਉਥੇ ਆਪਣੇ ਥਾਣੇ ਕਾਇਮ ਕਰ ਲਏ ਹਨ। ਉਹ ਅਫ਼ਗਾਨਾਂ ਲਈ ਮੁਸ਼ਕਲਾਂ ਪੈਦਾ ਕਰ ਰਿਹਾ ਹੈ। ਉਹਨਾਂ ਦੇ ਘਰ ਤਬਾਹ ਕਰ ਦਿੱਤੇ ਹਨ। ਇਸ ਵੇਲੇ ਵੀ ਇਹ ਕਾਫ਼ਰ ਆਪਣੇ ਥਾਣਿਆਂ ਵਿਚ ਮੌਜੂਦ ਹਨ।'

-ਲਾਹਣਤ ਹੈ। ' ਧਿਰਕਾਰਦਿਆਂ ਬਾਦਸ਼ਾਹ ਨੇ ਪਿਆਲਾ ਚੁੱਕ ਕੇ ਇਕੋ ਸਾਹ ਡੀਕ ਲਿਆ ਤੇ ਸ਼ਾਹੀ ਫੁਰਮਾਨ ਨਵੀਸ ਨੂੰ ਫੌਰਨ ਤਲਬ ਕੀਤਾ।

‘ ਇਨਾਮ ਖ਼ਾਨ ਬਾਗ਼ੀ ਕਾਫ਼ਰਾਂ ਨੂੰ ਫੌਰਨ ਜਾ ਕੇ ਸਜ਼ਾ ਦੇਵੇ। ਮੁਹੰਮਦ ਅਮੀਨ ਖ਼ਾਨ ਉਸ ਦਾ ਭਰਾ ਉਸ ਦੀ ਇਮਦਾਦ ਲਈ ਜਾਣ। ਨਾਇਬ ਦੀਵਾਨ-ਏ-ਆਲਾਹ ਨੂੰ ਹੁਕਮ ਹੈ, ਉਹ ਇਸ ਮੁਹਿੰਮ ਲਈ ਛਿਆਸੀ ਹਜ਼ਾਰ ਰੁਪਿਆ ਇਹਨਾਂ ਨੂੰ ਦੇਵੇ।’

ਫ਼ੁਰਮਾਨ ਨਵੀਸ ਉੱਠਣ ਲੱਗਾ ਤਾਂ ਬਾਦਸ਼ਾਹ ਨੇ ਹੱਥ ਦੇ ਇਸ਼ਾਰੇ ਨਾਲ ਰੋਕਿਆ, ਲਿਖੋ, ਮੁਗਲ ਬੇਗ਼ ਖ਼ਾਨ, ਦਰਲਾਬ ਖ਼ਾਨ, ਅਬਦੁਲ ਸਮਸ ਖ਼ਾਨ, ਮਹੁੰਮਦ ਅਨਾਇਤ ਖ਼ਾਨ ਔਰ ਤਲਬਾਨ ਦੇ ਤਮਾਮ ਜ਼ਿਮੀਦਾਰ ਮਹੁੰਮਦ ਅਮੀਨ ਖ਼ਾਨ ਬਹਾਦਰ ਨਾਲ ਮਿਲਕੇ ਬਾਗ਼ੀ ਗੁਰੂ ਨੂੰ ਸਜ਼ਾ ਦੇਣ’

* * *

ਸ਼ਾਹੀ ਫ਼ੁਰਮਾਨ ਮਿਲਦਿਆਂ ਹੀ ਸਾਰੇ ਫੌਜਦਾਰ ਹਰਕਤ ਵਿਚ ਆ ਗਏ। ਕੂਚ ਕਰਨ ਦੀ ਤਿਆਰੀ ਹੋਣ ਲੱਗੀ। ਘੋੜੇ, ਊਠ, ਹਾਥੀ ਅਤੇ ਦੋ ਤੋਪਾਂ ਲੈ ਕੇ ਮਹੁੰਮਦ ਅਮੀਨ ਖ਼ਾਨ ਨੇ, ਰਸਦਪਾਣੀ, ਹਥਿਆਰ ਅਤੇ ਤੰਬੂਆਂ ਦਾ ਸਮਾਨ ਬੰਨ੍ਹਣ-ਲੱਦਣ ਦੀ ਜ਼ਿੰਮੇਵਾਰੀ ਆਪਣੇ ਮਾਤਹਿਤਾਂ ਵਿਚ ਤਕਸੀਮ ਕਰ ਦਿੱਤੀ।

ਅਜੇ ਰਵਾਨਾ ਹੋਣ ਦਾ ਬਿਗਲ ਨਹੀਂ ਸੀ ਵੱਜਿਆ ਜਦ ਭਗਵਾਨ ਦਾਸ ਹਰਕਾਰੇ ਨੇ ਆ ਕੇ ਮੂੰਹ ਜ਼ਬਾਨੀ ਖ਼ਬਰ ਦਿੱਤੀ-‘ ਬਾਗ਼ੀ ਗੁਰੂ ਪਿੰਡ ਅੱਲਾਹ-ਲਬ ਵਿੱਚ ਡੇਰਾ ਜਮਾਈ ਬੈਠਾ ਹੈ। ਇਹ ਬਿਆਸ ਦਰਿਆ ਤੋਂ ਸੱਤ ਕੋਹ ਦੂਰੀ ’ਤੇ ਹੈ। ਉਸਨੂੰ ਖ਼ਬਰ ਮਿਲ ਗਈ ਸੀ। ਸ਼ਾਹੀ ਸੈਨਾ ਦੇ ਬੰਦੇ ਪੁਲ ਦੀ ਮੁਰੰਮਤ ਕਰਨ ਆਏ ਹਨ। ਉਸਨੇ ਆਪਣੇ ਸਿੰਘ ਭੇਜ ਕੇ ਸ਼ਾਹੀ ਸੈਨਿਕਾਂ ਨੂੰ ਨਠਾ ਦਿੱਤਾ।’*

ਬਾਦਸ਼ਾਹ ਦੇ ਸਬਰ ਦਾ ਪਿਆਲਾ ਹੁਣ ਭਰ ਗਿਆ ਸੀ। ਉਸਨੇ ਝੁੰਜਲਾ ਕੇ ਐਲਾਨ ਕੀਤਾ-‘ਮੈਨੂੰ ਖ਼ੁਦ ਜੰਗ ਵਿਚ ਜਾਣਾ ਪਏਗਾ ਹੁਣ। ਇਹ ਕਾਫ਼ਰ ਬੰਦਾ ਸਿੰਘ ਹੈ, ਜਾਂ ਗੁਰੂ ਹੈ ਜਾਂ ਗੁਰੂ ਦਾ ਬੰਦਾ ਹੈ, ਇਹ ਦਰੋਬਸਤ ਮੁਗਲ ਸਲਤਨਤ ਔਰ ਉਸਦੀ ਸੈਨਾ ਤੋਂ ਆਪਣੇ ਆਪ ਨੂੰ ਤਾਕਤਵਰ ਸਮਝਦਾ ਹੈ। ਬਿਨਾਂ ਦਰੰਗ ਹਮਲੇ ਦੀ ਤਿਆਰੀ ਕਰੋ।’

ਅਗਲੇ ਦਿਨ ਫਜ਼ਰ ਵੇਲੇ ਹੀ ਸ਼ਹਿਨਸ਼ਾਹ ਨੂੰ ਖ਼ਬਰ ਮਿਲੀ

ਮਹੁੰਮਦ ਅਮੀਨ ਖ਼ਾਨ ਬਹਾਦਰ ਨੇ ਜਿਨ੍ਹਾਂ ਫੌਜਦਾਰਾਂ, ਜ਼ਿਮੀਦਾਰਾਂ, ਮਨਸਬਦਾਰਾਂ ਨੂੰ ਬੰਦਾ ਸਿੰਘ ਨੂੰ ਸਜ਼ਾ ਦੇਣ ਲਈ ਤੈਨਾਤ ਕੀਤਾ ਸੀ। ਉਹਨਾਂ ਨੇ ਆਪਣੇ ਅਹੁਦੇ ਲੈਣ ਤੋਂ ਇਨਕਾਰ ਕਰ ਦਿੱਤਾ ਹੈ। ਉਹ ਸਾਰੇ ਬਕਾਇਦਾ ਸ਼ਾਹੀ ਫ਼ੁਰਮਾਨ ਦਾ ਲਿਖ਼ਤੀ ਪੱਤਰ ਚਾਹੁੰਦੇ ਹਨ।

ਇਹ ਖ਼ਬਰ ਬਾਦਸ਼ਾਹ ਲਈ ਹੋਰ ਵੀ ਘਾਤਕ ਸੀ।

ਇਹ ਸਾਰੇ ਸਭਾ ਕਰਕੇ ਇਕੱਠੇ ਹੋ ਕੇ ਅੱਧੀ ਰਾਤ ਤੋਂ ਬਾਅਦ ਸ਼ਹਿਨਸ਼ਾਹ ਨੂੰ ਮਿਲੇ। ਬਹਾਦਰ ਸ਼ਾਹ ਨੇ ਦੁਖੀ ਮਨ ਨਾਲ ਕਿਹਾ- ਲਿਖਤੀ ਪੱਤਰ ਦੇ ਦਿੱਤੇ ਜਾਣਗੇ।’

ਏਨੀ ਤਸੱਲੀ ਬਾਅਦ ਵੀ ਕੁਲੀਕ ਖ਼ਾਨ ਨੇ ਬਾਦਸ਼ਾਹ ਨੂੰ ਲਿਖਿਆ।

‘ ਉਹ ਅਤੇ ਮੁਖਲਿਸ ਖ਼ਾਨ ਬਹਾਦਰ, ਦੌਲਤ ਬੇਗ ਖ਼ਾਨ ਦੇ ਹੁਕਮਾਂ ਅਨੁਸਾਰ ਪੰਦਰਾਂ ਹਜ਼ਾਰ ਮੁਗਲ ਸਿਪਾਹੀ ਜਿਹੜੇ ਮੁਹੱਬਤ ਖ਼ਾਨ ਬਹਾਦਰ ਦੇ ਨਾਲ ਹਨ, ਭੇਜਣਗੇ। ਪਰ ਜਦ ਤੱਕ ਉਹਨਾਂ ਦੀ ਤਨਖ਼ਾਹ ਤਹਿ ਨਹੀਂ ਹੋ ਜਾਂਦੀ। ਉਹ ਇਹ ਅਹੁਦੇ ਕਬੂਲ ਨਹੀਂ ਕਰਨਗੇ।’

ਬਹਾਦਰ ਸ਼ਾਹ ਨੂੰ ਅਹਿਸਾਸ ਹੋਇਆ-‘ ਹੁਣ ਉਹ ਬੁੱਢਾ ਹੋਣ ਦੇ ਨਾਲ ਨਾਲ ਆਪਣਾ ਰੋਹਬ-ਦਾਬ ਵੀ ਗੁਆ ਰਿਹਾ ਹੈ। ਉਹ ਹੋਰ ਵੀ ਵਧੇਰੇ ਬੇਚੈਨੀ ਮਹਿਸੂਸ ਕਰਨ ਲੱਗਾ। ਰਾਤ ਭਰ ਨੀਂਦ ਨਹੀਂ ਆਈ। ਜਿਸਮ ਦਰਦ ਕਰ ਰਿਹਾ ਸੀ। ਸਿਰ ਭਾਰੀ ਸੀ।

---

* ਅਖ਼ਬਾਰ-ਏ-ਦਰਬਾਰ-ਏ ਮੁਅੱਲਾ, ਪੰਨਾ 67 (18 ਮਈ 1711)

ਦਿਨ ਅਜੇ ਚੜ੍ਹਿਆ ਹੀ ਸੀ, ਭਗਵਤੀ ਦਾਸ ਹਰਕਾਰਾ ਇਜਾਜ਼ਤ ਲੈ ੍ਹ ਦੇਣ ਗਾ-'ਜਹਾਂਪਨਾਹ, ਬਾਗ਼ੀ ਗੁਰੂ .........।'

ਬਾਦਸ਼ਾਹ ਇਕ ਦਮ ਭੜਕ ਉਠਿਆ-' ਬਾਗ਼ੀ ਗੁਰੂ ਦੇ ਤੁਖ਼ਮ, ਨਿਕਲ ..।

ਭਗਵਤੀ ਦਾਸ ਤਰਿਹ ਕੇ ਪਿੱਛੇ ਹਟਿਆ ਤੇ ਘਬਰਾ ਕੇ ਬਾਹਰ ਨਿਕਲ

– 'ਕੀ ਹੋ ਗਿਆ ਸ਼ਹਿਨਸ਼ਾਹ ਨੂੰ ? ' ਉਹ ਸਚਮੁੱਚ ਹੀ ਡਰ ਗਿਆ ਸੀ।

* * *

ਬਹਾਦਰ ਸ਼ਾਹ ਨੇ ਇਕ ਦਿਨ ਦੇ ਵਕਫ਼ੇ ਪਿਛੋਂ ਸੈਨਾਪਤੀਆਂ ਅਤੇ ਫੌਜਦਾਰ ਲਬ ਕੀਤਾ। ਬੰਦਾ ਸਿੰਘ ਨੂੰ ਫੜਨ ਅਤੇ ਉਸਦਾ ਪਿੱਛਾ ਕਰਨ ਦੀਆਂ ਵਿਉਂਤਾਂ ਬਣੀਆਂ ਬਾਦਸ਼ਾਹ ਨੂੰ ਯਾਦ ਆਇਆ.......ਜੰਮੂ ਦੇ ਫੌਜਦਾਰ ਬਾਜੀਦ ਖ਼ਾਨ ਨੂੰ ਫੁਰਮਾਨ ਉਹ ਕਾਫ਼ਰ ਬਾਗ਼ੀ ਦੀ ਪਹਾੜਾਂ ਵਿਚ ਖੋਜ ਕਰੇ।'

–ਖ਼ਿਮਾ ਕਰਨਾ ਜਹਾਂਪਨਾਹ ਪਿਛਲੇ ਕੁਝ ਸਮੇਂ ਤੋਂ ਹਜ਼ੂਰ ਦੀ ਸਿਹਤ ਦਾ ਖ਼ਿਆਲ ਕਰਆਂ ਇਕ ਖ਼ਬਰ ਦੇਣੀ ਮੁਨਾਸਿਬ ਨਹੀਂ ਸੀ।'

–ਸਾਫ਼ ਕਿਹਾ ਜਾਏ।' ਬਾਦਸ਼ਾਹ ਨੇ ਸੈਨਾਪਤੀ ਨੂੰ ਟੋਕਿਆ।

–ਹਜ਼ੂਰ ਬਾਜੀਦ ਖ਼ਾਨ ਬੰਦਾ ਸਿੰਘ ਨਾਲ ਇਕ ਲੜਾਈ ਵਿਚ ਅੱਲਾਹ ਨੂੰ ਪਿਆਰਾ ਹੋ ਗਿਆ..........

–ਜੰਗ ਦੀ ਤਫ਼ਸੀਲ ਬਿਆਨ ਕੀਤੀ ਜਾਏ..।'

– ਹਜ਼ੂਰ ਕਾਫ਼ਰ ਬਾਗੀ ਲੋਹਗੜ੍ਹ ਵਿਚੋਂ ਨੱਠਕੇ ਜਦ ਪਹਾੜੀ ਇਲਾਕੇ ਵਿਚ ਲੁਕਿਆ ਹੋਇਆ ਸੀ ਤਾਂ ਬਾਜੀਦ ਖ਼ਾਨ ਨੇ ਇਸ ਕਾਫ਼ਰ ਤੋਂ ਬਦਲਾ ਲੈਣਾ ਚਾਹਿਆ। ਉਸਨੂੰ ਗੁੱਸਾ ਵੀ ਸੀ ਸਰਹਿੰਦ ਦੀ ਲੜਾਈ ਵਿਚ ਉਸਦੇ ਭਤੀਜੇ ਸ਼ਮਸਖ਼ਾਨ ਨੂੰ ਹਜ਼ੂਰ ਨੇ ਜਲੰਧਰ ਦੀ ਫੌਜਦਾਰੀ ਤੋਂ ਰੁਖ਼ਸਤ ਕਰ ਦਿੱਤਾ ਸੀ। ਉਸਨੇ ਸ਼ਮਸਖ਼ਾਨ ਨੂੰ ਆਪਣੇ ਨਾਲ ਮਿਲਾ ਲਿਆ । ਹੁਣ ਵਫ਼ਾਦਾਰੀ ਔਰ ਬਹਾਦਰੀ ਦਿਖਾਉਣ ਦਾ ਚੰਗਾ ਅਵਸਰ ਸੀ। ਬਾਜੀਦ ਖ਼ਾਨ ਨੂੰ ਪੱਕੀ ਸੂਹ ਮਿਲੀ-ਬਾਗ਼ੀ ਕਾਫ਼ਰ ਬਹਿਰਾਮਪੁਰ ਲਾਗੇ ਹੈ। ਬਾਜੀਦ ਖ਼ਾਨ ਨੇ ਸੋਚਿਆ ਹੁਣ ਕਾਫ਼ਰ ਬਚਕੇ ਨਹੀਂ ਨਿਕਲ ਸਕੇਗਾ। ਉਸਨੇ ਸ਼ਮਸਖ਼ਾਨ ਦੇ ਭਣਵਈਏ ਸ਼ਹਿਦਾਦ ਖ਼ਾਨ ਨੂੰ ਵੀ ਮਦਦ ਲਈ ਬੁਲਾ ਲਿਆ ਔਰ ਕਿਹਾ-'ਫੌਰਨ ਰਾਏਪੁਰ ਦੀ ਹਿਫ਼ਾਜ਼ਤ ਕਰੋ। ਬਾਗ਼ੀ ਕਾਫ਼ਰ ਏਧਰ ਆ ਰਿਹਾ ਹੈ। '

ਜਹਾਂਪਨਾਹ ਸ਼ਹਿਦਾਦ ਖ਼ਾਨ ਤਾਂ ਆਪਣੀ ਸੈਨਾ ਲੈ ਕੇ ਫੌਰਨ ਰਾਏਪੁਰ ਵੱਲ ਰਵਾਨਾ ਹੋ ਗਿਆ। ਸ਼ਮਸਖ਼ਾਨ ਨੇ ਬਾਜੀਦਖ਼ਾਨ ਨੂੰ ਸਲਾਹ ਦਿੱਤੀ-' ਸਾਨੂੰ ਸ਼ਹਿਦਾਦ ਖ਼ਾਨ ਭਰੋਸੇ ਚੁੱਪ ਨਹੀਂ ਬੈਠਣਾ ਚਾਹੀਦਾ, ਸਾਨੂੰ ਉਸਦੇ ਪਿੱਛੇ ਜਾਣਾ ਚਾਹੀਦਾ ਹੈ। ' ਬਾਜੀਦ ਖ਼ਾਨ ਨੇ ਕਿਹਾ-ਵੱਡੀ ਫੌਜ ਤਾਂ ਸ਼ਹਿਦਾਦ ਖ਼ਾਨ ਨਾਲ ਭੇਜ ਦਿੱਤੀ ਹੈ।'

–ਅਸੀਂ ਦਸਤ-ਏ-ਖ਼ਾਸ ਲੈ ਕਰ ਪਿੱਛਾ ਕਰਾਂਗੇ।' ਸ਼ਮਸਖ਼ਾਨ ਨੇ ਕਿਹਾ। ਹਜ਼ੂਰ ਉਹ ਪਿੱਛਾ ਕਰਨ ਲੱਗੇ। ਤਿੰਨਾਂ ਫੌਜਦਾਰਾਂ ਦੀਆਂ ਫੌਜਾਂ ਅੱਗੜ ਪਿੱਛੜ ਸਨ। ਬਾਜ਼ੀਦ ਖ਼ਾਨ ਪੂਰਾ ਹੌਸਲੇ ਵਿਚ ਸੀ ਹਜ਼ੂਰ । ਉਸਨੇ ' ਯਾ ਅਲੀ ' ਦਾ ਨਾਅਰਾ ਲਾ ਕੇ ਕਿਹਾ ਸੀ-' ਇਸ ਵਾਰ ਕਾਫ਼ਰ ਬਾਗ਼ੀ ਨੂੰ ਜ਼ਿੰਦਾ ਨਹੀਂ ਜਾਣ ਦੇਣਾ।'

.........ਬੰਦਾ ਸਿੰਘ ਦੀ ਫੌਜ ਕੋਹ ਭਰ ਦੀ ਦੂਰੀ ਉਪਰ ਹੋਏਗੀ। ਜਦ ਉਸਨੂੰ ਪਤਾ ਲੱਗਾ ਸ਼ਾਹੀ ਸੈਨਾ ਹੱਲਾ ਬੋਲਣ ਆ ਰਹੀ ਹੈ। ਉਹ ਚਾਲ ਖੇਡ ਗਿਆ ਹਜ਼ੂਰ। ਆਪਣੀ ਫੌਜ ਨੂੰ ਹੁਕਮ

ਦਿੱਤਾ-ਮੁਗਲ ਸੈਨਾ ਵੇਖਦਿਆਂ ਹੀ ਪਿੱਛੇ ਵੱਲ ਦੌੜਨਾ।'

-ਜਹਾਂਪਨਾਹ, ਬਾਜ਼ੀਦ ਖ਼ਾਨ ਇਸ ਚਾਲ ਨੂੰ ਸਮਝ ਨਾ ਸਕਿਆ। ਸ਼ਮਸਖ਼ਾਨ ਨੇ ਹੱਲਾ ਬੋਲਿਆ ਤਾਂ ਕਾਫ਼ਰ ਪਿੱਛੇ ਦੌੜਨ ਲੱਗੇ। ਸ਼ਾਹੀ ਸੈਨਾ ਜੋਸ਼ ਵਿਚ ਆ ਗਈ.....ਕਾਫ਼ਰ ਦੌੜ ਰਹੇ ਨੇ ਮੈਦਾਨ ਛੱਡ ਕੇ। ..

ਕਾਵਾਂ ਰੌਲੀ ਮੱਚ ਗਈ ਹਜ਼ੂਰ। ਕਾਫ਼ਰ ਅੱਗੇ ਦੌੜ ਰਹੇ ਸਨ। ਸ਼ਮਸਖ਼ਾਨ ਅਤੇ ਸ਼ਹਿਦਾਦ ਖ਼ਾਨ ਦੀਆਂ ਫੌਜਾਂ ਪਿੱਛੇ। ਬਾਜ਼ੀਦ ਖ਼ਾਨ ਬਹੁਤ ਪਿੱਛੇ ਰਹਿ ਗਿਆ। ਕਾਫ਼ਰ ਬਾਗ਼ੀ ਨੇ ਆਪਣੀ ਚਾਲ ਨਾਲ ਇਹਨਾਂ ਨੂੰ ਨਿਖੇੜ ਦਿੱਤਾ। ਜਦ ਬਾਜੀਦ ਖ਼ਾਨ ਨੂੰ ਚਾਲ ਸਮਝ ਆਈ ਉਦੋਂ ਤੱਕ ਤਾਂ ਬਾਗ਼ੀ ਕਾਫ਼ਰ ਨੇ ਆਪਣੀ ਅੱਧੀ ਫੌਜ ਸੱਜੇ ਖੱਬੇ ਖਿਸਕਾ ਕੇ ਪਿੱਛੇ ਆਉਂਦੇ ਬਾਜੀਦ ਖ਼ਾਨ ਨੂੰ ਘੇਰਨ ਲਈ ਕਹਿਕੇ ਬਾਕੀਆਂ ਨਾਲ ਜੰਗੀ ਪੈਂਤੜਾ ਲੈਂਦਿਆਂ ਫੌਰਨ ਪਲਟੀ ਮਾਰ ਕੇ ਸ਼ਮਸਖ਼ਾਨ ਦੀ ਸੈਨਾ ਉਪਰ ਹਮਲਾ ਕਰ ਦਿੱਤਾ। ..........

-ਲਾਹਨਤ ਹੈ, ਲਾਹਨਤ ਹੈ। ਇਹ ਸ਼ਖ਼ਸ ਫੌਜਦਾਰੀ ਕਰਨ ਦੇ ਲਾਇਕ ਨਹੀਂ ਹਨ। ਇਹਨਾਂ ਨੂੰ ਘਗਰੀਆਂ ਪਾ ਕੇ ਮੁਜਰੇ ਕਰਨੇ ਚਾਹੀਦੇ ਨੇ ..।' ਬਾਦਸ਼ਾਹ ਨੇ ਡਾਢੇ ਦੁਖੀ ਹਿਰਦੇ ਨਾਲ ਕਿਹਾ।

-ਹਜ਼ੂਰ ਫੇਰ ਤਾਂ ਆਹਮੋ-ਸਾਹਮਣ ਦੀ ਟੱਕਰ ਵਿਚ..........

-ਬੱਸ।' ਬਾਦਸ਼ਾਹ ਨੇ ਰੋਕਿਆ-' ਹੋਰ ਸੁਣਨ ਵਾਲਾ ਕੀ ਰਹਿ ਗਿਆ ...........।'

-ਗੁਸਤਾਖ਼ੀ ਮੁਆਫ਼ ਹਜ਼ੂਰ ..ਜੰਗ ਵਿਚੋਂ ਆਏ ਇਕ ਸਿਪਾਹੀ ਨੇ ਦੱਸਿਆ ਸੀ-ਜਿਸ ਬਹਾਦਰੀ ਨਾਲ ਬਾਜੀਦ ਖ਼ਾਨ ਔਰ ਸ਼ਮਸਖ਼ਾਨ ਲੜੇ ਨੇ..........'

- ਕੀ ਫ਼ਾਇਦਾ.. ? ਆਖ਼ਰ ਮਾਰੇ ਗਏ ਨਾ, ਫਤਿਹ ਨਸੀਬ ਫਿਰ ਵੀ ਨਾ ਹੋਈ..........।'

-ਹਜ਼ੂਰ ਆਪ ਨੂੰ ਇਲਮ ਹੈ ਸ਼ਮਸਖ਼ਾਨ ਜੰਗ ਦਾ ਬੜਾ ਮਾਹਰ ਸੀ। ਉਸਨੇ ਆਪਣੇ ਨੇਜ਼ੇ ਨਾਲ ਅਨੇਕਾਂ ਕਾਫ਼ਰਾਂ ਦਾ ਘਾਣ ਕੀਤਾ। ਬਾਜ਼ ਸਿੰਘ ਜਿਹੇ ਕਾਫ਼ਰ ਨੂੰ ਉਸਨੇ ਮਾਰ ਮੁਕਾਉਣਾ ਸੀ, ਅਗਰ ਐਨ ਮੌਕੇ ਉੱਪਰ ਹੋਰ ਕਾਫ਼ਰ ਮਦਦ ਲਈ ਨਾ ਆਉਂਦੇ। ਸ਼ਮਸਖ਼ਾਨ ਦੀ ਬਾਂਹ ਕੱਟੀ ਗਈ ਹਜ਼ੂਰ, ਉਹ ਇਕ ਬਾਂਹ ਨਾਲ ਲੜਦਾ ਰਿਹਾ। ਬਿਨਾਂ ਢਾਲ ਤੋਂ ਦੂਸਰੀ ਬਾਂਹ ਵੀ ਜ਼ਖ਼ਮੀ ਹੋ ਗਈ। ਉਸਨੇ ਆਪਣੀ ਜਾਨ ਦੀ ਪਰਵਾਹ ਨਹੀਂ ਕੀਤੀ। ਜ਼ਖ਼ਮੀ ਬਾਂਹ ਨਾਲ ਵੀ ਉਸਨੇ ਏਨੇ ਜ਼ੋਰ ਨਾਲ ਤਲਵਾਰ ਵਾਹੀ , ਬਾਜ਼ ਸਿੰਘ ਦੀ ਢਾਲ ਦੋ ਫਾੜ ਹੋ ਗਈ। ਬਾਜ਼ ਸਿੰਘ ਨੂੰ ਖ਼ਤਰੇ ਵਿਚ ਵੇਖ ਕੇ ਉਸਦੇ ਭਰਾ ਨੇ ਪਿਛੋਂ ਵਾਰ ਕਰਕੇ ਸਮਸ਼ਖ਼ਾਨ ਨੂੰ ਕਤਲ ਕਰ ਦਿੱਤਾ। ਹਜ਼ੂਰ ਬਾਜੀਦ ਖ਼ਾਨ ਨੇ ਵੀ ਕਾਫ਼ਰਾਂ ਨਾਲ ਘੱਟ ਨਹੀਂ ਕੀਤੀ। ਜਦ ਉਸਨੇ ਸਮਸ਼ਖ਼ਾਨ ਨੂੰ ਜ਼ਮੀਨ ਉਪਰ ਡਿੱਗਦਾ ਵੇਖਿਆ ਤਾਂ ਉਹ ਬਾਜ਼ ਸਿੰਘ ਔਰ ਉਸਦੇ ਭਰਾ ਪਹਾੜਾ ਸਿੰਘ ਉਪਰ ਟੁੱਟ ਪਿਆ। ਬਾਜ਼ੀਦ ਖ਼ਾਨ ਨੇ ਇਹਨਾਂ ਕਾਫ਼ਰਾਂ ਉਪਰ ਬੰਦੂਕ ਦੀਆਂ ਗੋਲੀਆਂ ਵੀ ਦਾਗ਼ੀਆਂ ਪਤਾ ਨਹੀਂ ਇਹ ਕਾਫ਼ਰ ਕਿਵੇਂ ਬਚਦੇ ਰਹੇ।..ਲੜਦਿਆਂ ਤੋਂ ਹੀ ਬੰਦਾ ਸਿੰਘ ਕਾਫ਼ਰ ਬਾਗ਼ੀ ਵੀ ਉਧਰ ਆ ਗਿਆ। ਬਾਜ਼ੀਦ ਖ਼ਾਨ ਇਹਨਾਂ 'ਚ ਘਿਰ ਗਿਆ। '

..........ਬਹੁਤ ਹੋ ਗਿਆ.......ਬੱਸ।' ਬਹਾਦਰ ਸ਼ਾਹ ਨੇ ਅੱਖਾਂ ਬੰਦ ਕਰ ਲਈਆਂ ਜਿਵੇਂ ਜੰਗ ਦੇ ਮੈਦਾਨ ਵਿਚ ਲੜਦੇ ਮੁਗਲ ਸਿਪਾਹੀਆਂ ਅਤੇ ਸਿੱਖਾਂ ਨੂੰ ਵੇਖ ਰਿਹਾ ਹੋਵੇ।

ਸੈਨਾਪਤੀ ਅਤੇ ਫੌਜਦਾਰ ਹੈਰਾਨ ਸਨ..ਪਹਿਲਾਂ ਦੀਆਂ ਘਟਨਾਵਾਂ ਕਾਰਨ ਹੀ ਸ਼ਹਿਨਸ਼ਾਹ ਏਨਾ ਪਰੇਸ਼ਾਨ ਹੋ ਗਿਆ ਹੈ, ਅਗਰ ਤਾਜ਼ਾ ਖ਼ਬਰਾਂ ਦੀ ਜਾਣਕਾਰੀ ਦਿੱਤੀ ਗਈ ਤਾਂ.......।'

ਅਜੇ ਤਾਂ ਉਹਨਾਂ ਨੇ ਇਹ ਨਹੀਂ ਦੱਸਿਆ ਇਸ ਜੰਗ ਵਿਚ ਕਾਫ਼ਰ ਭਾਰੀ ਗਿਣਤੀ ਵਿਚ ਮੁਗਲਾਂ ਦਾ ਜਾਨੀ ਨੁਕਸਾਨ ਕਰ ਗਏ ਸਨ। ਹਥਿਆਰ, ਰਸਦਪਾਣੀ ਅਤੇ ਘੋੜੇ ਵੀ ਲੈ ਗਏ ਸਨ। ਬਾਦਸ਼ਾਹ ਦੀ ਹਾਲਤ ਵੇਖਕੇ ਸਾਰੇ ਖਾਮੋਸ਼ ਰਹੇ।

* * *

ਬਹਾਦਰ ਸ਼ਾਹ ਦੀ ਪਰੇਸ਼ਾਨੀ ਵੇਖਕੇ ਅਗਲੇ ਦਿਨ ਫੌਜਦਾਰ ਰੁਸਤਮ ਜੰਗ ਬਹਾਦਰ ਨੇ ਪੇਸ਼ ਹੋ ਕੇ ਅਰਜ਼ ਕੀਤੀ-' ਅਗਰ ਸ਼ਹਿਨਸ਼ਾਹ ਦੀ ਇਜਾਜ਼ਤ ਹੋਵੇ, ਮੈਂ ਬਾਗ਼ੀ ਕਾਫ਼ਰ ਦਾ ਪਿੱਛਾ ਕਰਾਂ ?'

ਜਵਾਬ ਵਿਚ ਬਾਦਸ਼ਾਹ ਖੁਸ਼ ਹੀ ਨਹੀਂ ਹੋਇਆ ਸਗੋਂ ਸ਼ਾਹੀ ਸੈਨਾ ਦੇ ਮਾਹਰ ਚੌਦਾਂ ਹਜ਼ਾਰ ਘੋੜ ਸਵਾਰ ਇਮਦਾਦ ਲਈ ਉਸਦੇ ਹਵਾਲੇ ਕਰਨ ਦਾ ਫ਼ੁਰਮਾਨ ਜਾਰੀ ਕਰ ਦਿੱਤਾ। ਬਾਦਸ਼ਾਹ ਦੇ ਚਿਹਰੇ ਉਪਰ ਕੁਝ ਰੌਣਕ ਵੀ ਪਰਤ ਆਈ। ਰੁਸਤਮ ਜੰਗ ਉਸਦਾ ਸਭ ਤੋਂ ਵਧੇਰੇ ਭਰੋਸੇਮੰਦ ਫੌਜਦਾਰ ਸੀ, ਜਿਸਨੇ ਲੋਹਗੜ੍ਹ ਦਾ ਕਿਲ੍ਹਾ ਘੇਰਨ ਸਮੇਂ ਉਸਦੇ ਮੁੱਖ ਦਰਵਾਜ਼ੇ ਤੱਕ ਪਹੁੰਚਣ ਵਿਚ ਸਫ਼ਲ ਹੋਇਆ ਸੀ।

ਠੀਕ ਇਸ ਵੇਲੇ ਸ਼ਾਹੀ ਹਰਕਾਰੇ ਵੱਲੋਂ ਇਤਲਾਹ ਪੁੱਜੀ

-ਨਾਨਕ ਪੂਜਾਂ ਦਾ ਗੁਰੂ ਬਟਾਲਾ, ਕਲਾਨੌਰ ਵੱਲ ਵੇਖਿਆ ਗਿਆ ਹੈ। ਉਸਦਾ ਇਰਾਦਾ ਰਾਵੀ ਦਰਿਆ ਪਾਰ ਕਰਨ ਦਾ ਹੈ।'

ਛਿੰਨ ਭਰ ਲਈ ਆਈ ਖੁਸ਼ੀ ਭੰਗ ਹੋ ਗਈ। ਬਾਦਸ਼ਾਹ ਨੇ ਗੁੱਸੇ ਵਿਚ ਐਲਾਨ ਕੀਤਾ-' ਲਾਹੌਰ ਵੱਲ ਕੂਚ ਕਰੋ।'

ਸ਼ਾਹੀ ਕਾਫ਼ਲੇ ਤੋਂ ਅੱਗੇ ਰਹਿਕੇ ਪ੍ਰਬੰਧ ਕਰਨ ਵਾਲਿਆਂ ਵਿਚ ਹਫ਼ੜਾ-ਦਫੜੀ ਪੈ ਗਈ।

-----0-----

'ਬਜ਼ੀਦ ਖ਼ਾਨ ਅਤੇ ਸ਼ਮਸਖ਼ਾਨ ਨੂੰ ਧੂਲ ਚਟਾ ਦਿੱਤੀ ਖਾਲਸਾ ਜੀ।' ਗੁਰਦਾਸਪੁਰ ਵਲ ਵਧਦਿਆਂ ਬਾਜ਼ ਸਿੰਘ ਨੇ ਗੱਲ ਛੇੜੀ।

-ਸਿੰਘ ਸਾਹਬ ਅਜੇ ਹੋਰ ਬਥੇਰੇ ਬਾਜੀਦ ਖ਼ਾਨ ਟੱਕਰਣਗੇ।' ਆਖਦਿਆਂ ਬੰਦਾ ਸਿੰਘ ਥੋੜ੍ਹੀ ਦੂਰ ਖੇਤਾਂ ਵਿਚ ਪਹੀ ਉਪਰ ਗੱਡਾ ਲਈ ਜਾ ਰਹੇ ਇਕ ਕਿਸਾਨ ਵੱਲ ਝਾਕਿਆ।

ਬਾਜ਼ ਸਿੰਘ ਤਾੜ ਗਿਆ। ਕਿਹਾ-' ਖਾਲਸਾ ਜੀ ਜਾਪਦੈ ਅਨਾਜ ਲੱਦੀ ਜਾਂ ਰਿਹਾ ਜੇ।'

-ਅਨਾਜ ਦੀ ਤਾਂ ਖਾਲਸਾ ਫੌਜ ਨੂੰ ਬੜੀ ਲੋੜ ਐ ਸਿੰਘ ਸਾਹਬ।'

ਬੰਦਾ ਸਿੰਘ ਦਾ ਇਸ਼ਾਰਾ ਸਮਝ ਕੇ, ਬਾਜ਼ ਸਿੰਘ ਨੇ ਦੋ ਸਿੰਘ ਭੇਜੇ..'ਉਸ ਜੱਟ ਨੂੰ ਘੇਰ ਕੇ ਏਧਰ ਲੈ ਆਓ। ਆਖਣਾ ਦਿੱਲੀ ਦੀ ਫੌਜ ਚੜ੍ਹੀ ਆ ਰਹੀ ਐ ਤੈਨੂੰ ਕੋਈ ਫ਼ਿਕਰ ਈ ਨਹੀਂ ? '

ਸਿੰਘ ਉਸੇ ਵੇਲੇ ਖੇਤਾਂ ਵਿਚੋਂ ਦੀ ਹੋ ਤੁਰੇ। ਬੰਦਾ ਸਿੰਘ ਅੱਗੇ ਰੁੱਖਾਂ ਦਾ ਝੁੰਡ ਵੇਖਕੇ ਰੁਕ ਗਿਆ ।

ਕੁਝ ਦੇਰ ਬਾਅਦ ਸਿੰਘ ਵਾਪਸ ਮੁੜ ਆਏ। ਬੰਦਾ ਸਿੰਘ ਹੈਰਾਨ ਹੋਇਆ, ਪਿਛੇ ਨਾ ਕਿਸਾਨ ਆਉਂਦਾ ਸੀ ਨਾ ਗੱਡਾ।

-ਕੀ ਹੋਇਆ ? ਬਾਜ਼ ਸਿੰਘ ਨੇ ਪੁੱਛਿਆ।

-ਜੱਥੇਦਾਰ ਜੀ, ਉਹ ਤਾਂ ਅੱਗੋਂ ਅਵੈੜਾ ਈ ਕੂੰਦੈ।'

-ਕੀ ਆਖਦੈ ? ' ਬੰਦਾ ਸਿੰਘ ਨੇ ਪੁੱਛਿਆ ।

-ਖਾਲਸਾ ਜੀ, ਅਸੀਂ ਕਿਹਾ ਓਏ ਬੁੜ੍ਹਝੜਾ ਦਿਨ ਦਿਹਾੜੇ ਅਨਾਜ ਲੱਦੀ ਫਿਰਦੈਂ। ਪਿਛੇ ਤੁਰਕ ਸੈਨਾ ਚੜ੍ਹੀ ਆਉਂਦੀ ਐ, ਤੈਨੂੰ ਡਰ-ਭੈਅ ਹੈ ਨਹੀਂ ਕੋਈ ? '

-ਫਿਰ ..? '

-ਫੇਰ ਆਂਹਦਾ ਹੁਣ ਕਾਹਦਾ ਡਰ ਐ, ਤੁਰਕਾਂ ਦੀ ਫੌਜ ਲਈ ਤਾਂ 'ਕੱਲਾ ਬੰਦਾ ਸਿੰਘ ਬਹਾਦਰ ਈ ਬਹੁਤ ਜੇ। ਹੁਣ ਤਾਂ ਉਹਦੇ ਨਾਲ ਸਿੰਘ ਈ ਬੜੇ ਨੇ। ਤੇ ਆਹ ਵੇਖ ......।' ਉਹਨੇ ਗੱਡੇ ਵਿਚੋਂ ਮਤਾਹਿਰਾ ਚੁੱਕ ਕੇ ਵਿਖਾਇਆ ..ਕਹਿੰਦਾ ਕੋਈ ਤੁਰਕ ਲਾਗੇ ਹੋ ਕੇ ਤਾਂ ਵੇਖੇ ਖਰਬੂਜ਼ੇ ਵਾਂਗੂੰ ਸਿਰ ਫਿਸਦਾ ਵੇਖੀਂ। ਖਾਲਸਾ ਜੀ, ਸਾਥੋਂ ਤਾਂ ਫਿਰ ਕਿਹਾ ਈ ਨੀ ਗਿਆ-ਗੱਡਾ ਏਧਰ ਮੋੜ।'

ਸੁਣਕੇ ਬੰਦਾ ਸਿੰਘ ਹਲਕਾ ਜਿਹਾ ਹੱਸ ਪਿਆ।

-ਸਿੰਘ ਸਾਹਬ , ਬਾਬਾ ਬਿਨੋਦ ਅਤੇ ਕਾਨ੍ਹ ਸਿੰਘ ਅੰਮ੍ਰਿਤਸਰ ਬੈਠੇ ਕੀ ਕਰ ਰਹੇ ਨੇ ?' ਬੰਦਾ ਸਿੰਘ ਨੇ ਬਾਜ਼ ਸਿੰਘ ਨੂੰ ਪੁੱਛਿਆ।

-ਖਾਲਸਾ ਜੀ, ਲੋਹਗੜ੍ਹ ਕਿਲ੍ਹਾ ਛੱਡਣ ਤੋਂ ਬਾਅਦ ਮੈਂ ਉਹ ਦੇਖੇ ਨਹੀਂ।'

-ਮੈਨੂੰ ਖ਼ਬਰ ਮਿਲੀ ਹੈ, ਦੋਵੇਂ ਪਿਉ ਪੁੱਤਰ ਦਿੱਲੀ ਵੱਲ ਚੱਕਰ ਮਾਰ ਰਹੇ ਨੇ। ਗੁਰੂ ਜੀ ਨੇ ਕਿਹਾ ਸੀ..ਇਹ ਸਿੰਘ ਸਦਾ ਤੇਰੇ ਅੰਗ ਸੰਗ ਰਹਿਣਗੇ। ਕੋਈ ਹੋਰ ਮਨਸੂਬੇ ਤਾਂ ਨਹੀਂ ਘੜਦੇ ਪਏ ? ' ਬੰਦਾ ਸਿੰਘ ਨੇ ਚਿੰਤਾ ਨਾਲ ਪੁੱਛਿਆ।

–ਕੀ ਆਖਿਆ ਜਾ ਸਕਦਾ ਖਾਲਸਾ ਜੀ।'

–ਬਾਦਸ਼ਾਹ ਆਪਣੀ ਸੈਨਾ ਨਾਲ ਲਾਹੌਰ ਵੱਲ ਵਹੀਰਾਂ ਘੱਤੀ ਆ ਰਿਹਾ ਹੈ। ਏਸ ਘੜੀ ਖਾਲਸੇ ਨੂੰ ਇਕ–ਮੁੱਠ ਹੋਣਾ ਚਾਹੀਦਾ ਹੈ। ਅਗਰ ਮੁਗਲ ਹਾਕਮਾਂ ਨੂੰ ਜ਼ਰਾ ਵੀ ਭਿਣਕ ਪੈ ਗਈ ਉਹਨਾਂ ਸਿੰਘਾਂ ਵਿਚ ਈਰਖਾ ਦਾ ਬੀਜ ਸੁੱਟ ਦੇਣਾ ਹੈ। ਦੋ ਸਿੰਘ ਅੰਮ੍ਰਿਤਸਰ ਵੱਲ ਭੇਜ ਕੇ ਪਤਾ ਕਰੋ–ਉਹਨਾਂ ਦਾ ਕੀ ਇਰਾਦਾ ਹੈ..........।'

–ਠੀਕ ਹੈ ਖਾਲਸਾ ਜੀ..।' ਆਖ ਕੇ ਬਾਜ਼ ਸਿੰਘ, ਸਿੰਘਾਂ ਨੂੰ ਭੇਜਣ ਦਾ ਪ੍ਰਬੰਧ ਕਰਨ ਲਈ ਚਲਿਆ ਗਿਆ।

* * *

ਬੰਦਾ ਸਿੰਘ ਨੂੰ ਇਸ ਵੇਲੇ ਕਈ ਫ਼ਿਕਰ ਸਨ। ਬਾਬਾ ਬਿਨੋਦ ਸਿੰਘ ਅਤੇ ਕਾਨ੍ਹ ਸਿੰਘ ਬਾਰੇ ਉਸਦੇ ਮਨ ਵਿਚ ਅਜੀਬ ਖ਼ਿਆਲ ਉਠਣ ਲੱਗੇ। ਉਹ ਆਏ ਕਿਉਂ ਨਹੀਂ ? 'ਉਹਨਾਂ ਨੂੰ ਪੰਜਾਬ ਅਤੇ ਖਾਲਸਾ ਕੌਮ ਦਾ ਫ਼ਿਕਰ ਮੇਰੇ ਨਾਲੋਂ ਵਧੇਰੇ ਹੋਣਾ ਚਾਹੀਦਾ ਹੈ। ਰਾਜਕੁਮਾਰੀ ਰਤਨਾ ਨਾਲ ਗੁਜ਼ਾਰੇ ਦਿਨਾਂ ਦਾ ਸੁੱਖ ਵੀ ਯਾਦ ਆਉਂਦਾ ।..........ਬਾਦਸ਼ਾਹ ਦੀ ਸੈਨਾ ਨੂੰ ਗਿਣਤੀ ਦੀ ਖਾਲਸਾ ਫੌਜ ਕਿਵੇਂ ਰੋਕੇਗੀ। -ਇਹ ਵੀ, ਫ਼ਿਕਰ ਸੀ। ..........ਇਧਰੋਂ ਕੁਝ ਵਿਹਲਾ ਹੋਵਾਂ ਤਾਂ ਚੰਬਾ ਹੀ ਜਾ ਆਵਾਂ...।

ਕਲਾਨੌਰ ਤੋਂ ਅੱਧੇ ਕੋਹ ਦੇ ਫਾਸਲੇ ਉਪਰ ਪੜਾਅ ਕਰਨ ਲਈ ਬੰਦਾ ਸਿੰਘ ਦੇ ਅਗਾਊਂ ਭੇਜੇ ਸਿੰਘ ਅਜੇ ਤੰਬੂ ਗੱਡ ਰਹੇ ਸਨ। ਬੰਦਾ ਸਿੰਘ ਅਜੇ ਘੋੜੇ ਉਪਰੋਂ ਨਹੀਂ ਸੀ ਉਤਰਿਆ। ਕਲਾਨੌਰ ਦੇ ਅਸਰ–ਰਸੂਖ਼ ਰੱਖਣ ਵਾਲੇ ਮੁਸਲਮਾਨ, ਹਿੰਦੂ ਉਹਨਾਂ ਨੂੰ ਆਣ ਮਿਲੇ।

–ਅਸੀਂ ਖਾਲਸਾ ਫੌਜ ਅਤੇ ਬੰਦਾ ਸਿੰਘ ਬਹਾਦਰ ਦੀ ਅਧੀਨਗੀ ਕਬੂਲ ਕਰਨ ਆਏ ਹਾਂ।' ਨਜ਼ਰਾਨੇ ਭੇਂਟ ਕਰਦਿਆਂ ਉਹਨਾਂ ਦੇ ਮੋਹਰੀ ਬੰਦੇ ਨੇ ਕਿਹਾ।

ਬੰਦਾ ਸਿੰਘ ਹੈਰਾਨ ਹੋਇਆ। ਸੋਚਿਆ–'ਏਥੇ ਬਾਬਾ ਬਿਨੋਦ ਸਿੰਘ ਅਤੇ ਉਸਦਾ ਪੁੱਤਰ ਹਾਜ਼ਰ ਹੁੰਦੇ ਤਾਂ ਵੇਖਦੇ , ਗੁਰੂ ਦੀ ਮਿਹਰ ਨਾਲ ਕਿਵੇਂ ਮੁਗਲਾਂ ਦੇ ਜ਼ੁਲਮ ਤੋਂ ਦੁਖੀ ਲੋਕ ਉਸਦੀ ਸ਼ਰਨ ਵਿਚ ਆ ਰਹੇ ਹਨ।

ਅਗਲੇ ਦਿਨ ਬੰਦਾ ਸਿੰਘ ਨੇ ਕਲਾਨੌਰ ਅਤੇ ਇਸਦੇ ਆਸ ਪਾਸ ਪਿੰਡਾਂ ਵਿਚ ਢੰਡੋਰਾ ਫਿਰਵਾ ਦਿੱਤਾ।

–ਹੁਣ ਇਲਾਕੇ ਦੀ ਰਿਆਇਆ ਖਾਲਸਾ ਰਾਜ ਦੇ ਅਧੀਨ ਹੈ। ਖਾਲਸੇ ਦੇ ਰਾਜ ਵਿਚ ਕਿਸੇ ਨੂੰ ਵੀ ਜਾਤ, ਨਸਲ ਜਾਂ ਧਰਮ ਦੇ ਆਧਾਰ ਤੇ ਤੰਗ ਜਾਂ ਪਰੇਸ਼ਾਨ ਨਹੀਂ ਕੀਤਾ ਜਾਏਗਾ। ਹਰ ਸ਼ਖ਼ਸ ਨੂੰ ਆਪਣਾ ਧਰਮ ਮੰਨਣ ਅਤੇ ਧਰਮ ਅਨੁਸਾਰ ਪੂਜਾ ਜਾਂ ਇਬਾਦਤ ਕਰਨ ਦੀ ਖੁਲ੍ਹ ਹੋਵੇਗੀ। ਖਾਲਸੇ ਦੀ ਲੜਾਈ ਮੁਸਲਮਾਨਾਂ ਜਾਂ ਇਸਲਾਮ ਵਿਰੁਧ ਨਹੀਂ ਹੈ। ਖਾਲਸੇ ਦੀ ਜੰਗ ਮੁਗਲ ਹਾਕਮਾਂ ਦੇ ਜ਼ੁਲਮਾਂ ਵਿਰੁੱਧ ਹੈ। ਖਾਲਸੇ ਦੀ ਜੰਗ ਜਾਗੀਰਦਾਰਾਂ–ਜ਼ਿਮੀਂਦਾਰਾਂ ਵਿਰੁਧ ਹੈ। ਉਹ ਆਪ ਆਪਣੀਆਂ ਜ਼ਮੀਨਾਂ ਹਲ ਵਾਹਕਾਂ ਅਤੇ ਕਿਸਾਨਾਂ ਨੂੰ ਸੌਂਪ ਦੇਣ। ਹੁਣ ਤੋਂ ਸਾਰਾ ਪ੍ਰਬੰਧ ਖਾਲਸਾ ਪੰਚਾਇਤਾਂ ਕਰਨਗੀਆਂ। ਹੁਣ ਤੋਂ ਪੂਰਾ ਇਲਾਕਾ ਖਾਲਸੇ ਦੀ ਤਾਬਿਆ ਵਿਚ ਹੋਵੇਗਾ।'

ਜਿਵੇਂ ਜਿਵੇਂ ਪਿੰਡਾਂ ਵਿਚ ਢੰਡੋਰਾ ਫਿਰਦਾ ਗਿਆ। ਮੁਸਲਮਾਨ ਭਾਈਚਾਰੇ ਵਿਚ ਹਫੜਾ-ਦਫੜੀ ਮੱਚ ਗਈ। ਰਈਸ ਪਰੀਵਾਰ ਘਰ ਬਾਰ ਛੱਡ ਕੇ ਲਾਹੌਰ ਵੱਲ ਤੁਰ ਪਏ। ਮੁਗਲ ਹਾਕਮ ਅਤੇ ਅਹਿਲਕਾਰ ਬੁਰੀ ਸਥਿਤੀ ਵਿਚ ਸਨ। ਉਹਨਾਂ ਨੂੰ ਪਤਾ ਸੀ ਹਿੰਦ ਦਾ ਸ਼ਹਿਨਸ਼ਾਹ ਕਿਤੇ ਨੇੜੇ -ਤੇੜੇ ਹੀ ਸੀ। ਸ਼ਾਹੀ ਫੁਰਮਾਨ ਮਿਲ ਰਹੇ ਸਨ-'ਨਾਨਕ ਪੂਜਾਂ ਨੂੰ ਮੂੰਹ ਨਾ ਲਾਓ। ਇਹ ਜਿਥੇ ਵੀ ਜੁੜਦੇ ਹਨ ਇਤਲਾਹ ਕਰੋ..।'

ਏਧਰ ਬੰਦਾ ਸਿੰਘ ਐਲਾਨ ਕਰਵਾ ਰਿਹਾ ਹੈ-'ਖਾਲਸੇ ਦੀ ਤਾਬਿਆ ਵਿਚ ਰਹੋ।'

ਮੁਗਲ ਅਧਿਕਾਰੀ ਲੁਕਦੇ ਫਿਰਦੇ ਸਨ। ਸਮਝ ਨਹੀਂ ਸੀ ਪੈਂਦੀ ਕਿਸਦੀ ਤਾਬਿਆ ਵਿਚ ਰਹਿਣ। ਕੁਝ ਅਹਿਲਕਾਰਾਂ ਨੇ-ਬੰਦਾ ਸਿੰਘ ਦੀ ਅਧੀਨਗੀ ਵਿਚ ਰਹਿਣ ਨੂੰ ਤਰਜੀਹ ਦਿਤੀ ਤਾਂ ਇਕ ਅਧਿਕਾਰੀ ਨੇ ਕਿਹਾ-'ਬਾਦਸ਼ਾਹ ਨੇੜੇ ਹੀ ਹੈ, ਉਸਦੀ ਨਰਾਜ਼ਗੀ...।'

-ਅੱਲਾਹ ਨੇੜੇ ਕਿ ਘਸੁੰਨ ? ' ਇਹ ਕਾਫ਼ਰ ਗੁਰੂ ਤਾਂ ਸਿਰ ਉਪਰ ਖੜ੍ਹਾ ਹੈ।'

ਅਹਿਲਕਾਰ ਦੀ ਗੱਲ ਸਹੀ ਸੀ। ਪਰ ਉਹ ਦੋਹਾਂ ਦੇ ਕਹਿਰ ਤੋਂ ਕਿਵੇਂ ਬਚਾਅ ਕਰਨ। ਨਾ ਉਹ ਖਾਲਸੇ ਦੀ ਤਾਬਿਆ ਵਿਚ ਰਹਿਣਾ ਚਾਹੁੰਦੇ ਸਨ ਤੇ ਨਾ ਹੀ ਉਹਨਾਂ ਵਿਚ ਖਾਲਸਾ ਫੌਜ ਨਾਲ ਲੜਨ ਦਾ ਹੌਸਲਾ ਸੀ।

* * *

ਬਹਾਦਰ ਸ਼ਾਹ ਅਜੇ ਏਨਾ ਨੇੜੇ ਨਹੀਂ ਸੀ। ਉਂਜ ਖ਼ਬਰਾਂ-ਅਫ਼ਵਾਹਾਂ ਉਡਦੀਆਂ ਸਨ, ਬਾਦਸ਼ਾਹ ਹੁਸ਼ਿਆਰਪੁਰ ਦੇ ਲਾਗੇ-ਚਾਗੇ ਕਿਧਰੇ ਹੈ।

ਮੁਸਲਮਾਨ ਅੰਦਰੋਂ ਡਰਦੇ, ਬੰਦਾ ਸਿੰਘ ਨੂੰ ਮਿਲੇ। ਉਹਨਾਂ ਨੇ ਖਾਲਸਾ ਫੌਜ ਵਿਚ ਭਰਤੀ ਹੋਣ ਦੀ ਇੱਛਾ ਜ਼ਾਹਰ ਕੀਤੀ। ਆਪਣੇ ਜੱਥੇਦਾਰਾਂ ਨਾਲ ਸਲਾਹ ਕਰਕੇ ਮੁਸਲਮਾਨਾਂ ਨੂੰ ਭਰਤੀ ਕਰਨ ਦਾ ਫੈਸਲਾ ਕਰਦਿਆਂ ਬੰਦਾ ਸਿੰਘ ਨੇ ਕਿਹਾ-' ਇਹਨਾਂ ਨੂੰ ਇਕੱਠਾ ਨਾ ਰੱਖਿਆ ਜਾਏ। ਹਰ ਪੱਚੀ ਸਿੰਘਾਂ ਦੇ ਜੱਥੇ ਵਿਚ ਇਹ ਚਾਰ ਪੰਜ ਤੋਂ ਵਧੇਰੇ ਨਾ ਹੋਣ । ਫਿਰ ਵੀ ਇਹਨਾਂ ਦੀਆਂ ਹਰਕਤਾਂ ਉਪਰ ਨਿਗਾਹ ਰੱਖੀ ਜਾਏ ਇਹ ਮੁਗਲ ਹਾਕਮਾਂ ਦੀ ਚਾਲ ਨਾ ਹੋਵੇ।'

ਵੇਖਦਿਆਂ ਵੇਖਦਿਆਂ ਭਾਰੀ ਗਿਣਤੀ ਵਿਚ ਮੁਸਲਮਾਨ ਖਾਲਸਾ ਫੌਜ ਵਿਚ ਭਰਤੀ ਹੋ ਗਏ।

ਮੁਗਲ ਹਾਕਮਾਂ ਲਈ ਇਹ ਅਸਲੋਂ ਨਵੀਂ ਸਿਰਦਰਦੀ ਸੀ। ਪਰ ਬੰਦਾ ਸਿੰਘ ਅਤੇ ਉਸਦੇ ਜੱਥੇਦਾਰਾਂ ਲਈ ਇਹ ਬੜੇ ਉਤਸ਼ਾਹ ਅਤੇ ਚੜ੍ਹਦੀਕਲਾ ਵਾਲੀ ਗੱਲ ਸੀ।

ਬੰਦਾ ਸਿੰਘ ਨੇ ਫਤੇਹ ਸਿੰਘ, ਬਾਜ਼ ਸਿੰਘ ਅਤੇ ਉਸਦੇ ਭਰਾ ਪਹਾੜਾ ਸਿੰਘ ਦੀ ਅਗਵਾਈ ਵਿਚ ਖਾਲਸਾ ਚੌਕੀਆਂ ਸਥਾਪਿਤ ਕਰਨ ਲਈ ਜੱਥੇ ਭੇਜੇ। ਰਾਵੀ ਦਰਿਆ ਤੋਂ ਪਾਰ, ਪਸਰੂਰ, ਕਠੂਆ, ਪੜੋਲ ਥਾਵਾਂ ਤੇ ਸਿੱਖ ਠਾਣੇ ਕਾਇਮ ਕਰ ਦਿੱਤੇ। ਖਾਲਸਾ ਪੰਚਾਇਤਾਂ ਆਪਣਾ ਕੰਮ ਕਰਨ ਲੱਗੀਆਂ।

ਮੁਸਲਮਾਨਾਂ ਵਿਚ ਹਾਹਾਕਾਰ ਮੱਚ ਉਠੀ।

ਸ਼ਾਹੀ ਹਰਕਾਰੇ ਭਗਵਤੀ ਦਾਸ ਵਲੋਂ ਹਦਾਇਤ-ਉੱਲਾ-ਖ਼ਾਨ ਰਾਹੀਂ ਬਾਦਸ਼ਾਹ ਨੂੰ ਭੇਜੀਆਂ ਖ਼ਬਰਾਂ ਵਿਚ ਇਕ ਖ਼ਬਰ ਇਹ ਵੀ ਸੀ:

" ਨਾਨਕ ਪੂਜਾਂ ਦਾ ਗੁਰੂ 19 ਰੱਬੀ ਉਲ ਅੱਵਲ ਤੱਕ ਡੇਰਾ ਕਲਾਨੌਰ ਦੇ ਕਸਬੇ ਵਿਚ ਸੀ। ਉਸਨੇ ਬਚਨ ਦਿੱਤਾ ਔਰ ਇਕਰਾਰ ਕੀਤਾ ਹੈ ਕਿ ਮੈਂ ਮੁਸਲਮਾਨਾਂ ਨੂੰ ਕੋਈ ਦੁੱਖ ਨਹੀਂ ਦੇ ਰਿਹਾ।

ਚੁਨਾਂਚਿ ਜੋ ਵੀ ਕੋਈ ਮੁਸਲਮਾਨ ਉਸਦੀ ਖਾਲਸਾ ਫੌਜ ਵਿਚ ਭਰਤੀ ਹੁੰਦਾ ਹੈ, ਉਹ ਉਸਦੀ ਦਿਹਾੜੀ ਅਤੇ ਤਨਖ਼ਾਹ ਨਿਸ਼ਚਿਤ ਕਰਕੇ ਉਸਦਾ ਧਿਆਨ ਰੱਖਦਾ ਹੈ ਅਤੇ ਉਸਨੇ ਆਗਿਆ ਦਿੱਤੀ ਹੋਈ ਹੈ ਕਿ ਨਮਾਜ਼ ਅਤੇ ਖੁਤਬਾ ਮੁਸਲਮਾਨ ਜਿਵੇਂ ਚਾਹੁਣ ਪੜ੍ਹ ਸਕਦੇ ਹਨ। ਚੁਨਾਂਚਿ ਪੰਜ ਹਜ਼ਾਰ ਮੁਸਲਮਾਨ ਬੰਦਾ ਸਿੰਘ ਨਾਲ ਮਿਲ ਗਏ ਹਨ ਔਰ ਕਾਫ਼ਰਾਂ ਦੀ ਸੈਨਾ ਵਿਚ ਬਾਂਗ ਔਰ ਨਮਾਜ਼ ਵਲੋਂ ਸੁੱਖ ਪਾ ਰਹੇ ਹਨ।"*

ਇਸ ਖ਼ਬਰ ਨੇ ਬਾਦਸ਼ਾਹ ਸਮੇਤ ਸਭਨਾਂ ਨੂੰ ਫ਼ਿਕਰਾਂ ਵਿਚ ਪਾ ਦਿੱਤਾ। ਬਾਦਸ਼ਾਹ ਤਾਂ ਪਹਿਲਾਂ ਹੀ ਝੁੰਜਲਾਇਆ ਹੋਇਆ ਅਤੇ ਆਪਣੇ ਆਪ ਨੂੰ ਬੇਬਸ ਮਹਿਸੂਸ ਕਰ ਰਿਹਾ ਸੀ। ਸਲਾਹ-ਮਸ਼ਵਰੇ ਹੋਣ ਲੱਗੇ।

-ਜਹਾਂਪਨਾਹ, ਇਸ ਤਰ੍ਹਾਂ ਤਾਂ ਬਾਗ਼ੀ ਗੁਰੂ ਨੂੰ ਪਕੜਨਾ ਹੋਰ ਵੀ ਮੁਸ਼ਕਲ ਪੜ੍ਹ ਜਾਏਗਾ।' ਇਕ ਸੈਨਾਪਤੀ ਨੇ ਕਿਹਾ।

-ਬੰਦਾ ਸਿੰਘ ਹੁਣ ਰਾਵੀ ਪਾਰ ਫਿਰਦਾ ਪਿਐ। ਉਥੇ ਆਪਣੀਆਂ ਚੌਕੀਆਂ ਬਿਠਾ ਦਿੱਤੀਆਂ ਹੋਈਐਂ।' ਇਕ ਫੌਜਦਾਰ ਬੋਲਿਆ।

ਥੋੜ੍ਹੀ ਦੇਰ ਪਹਿਲਾਂ ਆਇਆ ਕੇਸ਼ੋਰਾਮ ਹਰਕਾਰੇ ਨੇ ਦੱਸਿਆ-' ਹਜ਼ੂਰ, ਇਸ ਬਾਗ਼ੀ ਨਾਨਕ ਪੂਜ ਵਿਚ ਕੀ ਏ, ਮੁਸਲਮੀਨ ਸਮਝਣ ਲੱਗ ਪਏ ਨੇ, ਇਸਲਾਮ ਮੁਗਲ ਹਕੂਮਤ ਨਾਲੋਂ ਕਾਫ਼ਰਾਂ ਦੀ ਹਕੂਮਤ ਵਿਚ ਵਧੇਰੇ ਹਿਫਾਜ਼ਤ ਵਿਚ ਏ। ਮੈਂ ਖੁਦ ਪਿੰਡਾਂ ਦੇ ਮੁਸਲਮਾਨਾਂ ਮੂੰਹੋਂ ਸੁਣਿਆ ਹੈ।'

ਹੋਰ ਵਧੇਰੇ ਪਰੇਸ਼ਾਨ ਹੋਣ ਨਾਲੋਂ ਬਾਦਸ਼ਾਹ ਕੋਲ ਕੋਈ ਜਵਾਬ ਨਹੀਂ ਸੀ। ਉਹ ਬਹੁਤ ਘਬਰਾ ਗਿਆ। ਉਸਨੂੰ ਡਰ ਸੀ: ਇਹ ਜ਼ਾਲਮ ਬੰਦਾ ਸਿੰਘ ਉਸਦੇ ਡੇਰੇ ਉਪਰ ਵੀ ਹਮਲਾ ਕਰ ਸਕਦਾ ਹੈ। ਉਹ ਜਲਦੀ ਤੋਂ ਜਲਦੀ ਲਾਹੌਰ ਪੁੱਜ ਕੇ ਸੁਰਖਿਅਤ ਹੋਣਾ ਚਾਹੁੰਦਾ ਸੀ। ਉਸਨੇ ਆਪਣੇ ਸੂਹੀਆਂ ਨੂੰ ਹੁਕਮ ਦਿੱਤਾ- ' ਦਰਯਾਫਤ ਕਰੋ, ਬਾਗ਼ੀ ਕਾਫ਼ਰ ਇਸ ਵੇਲੇ ਕਿੱਥੇ ਹੈ ? '

-ਫਿਰ ਤਾਂ ਅਗਲੇ ਦਿਨ ਹੀ ਖ਼ਬਰਾਂ ਪੁੱਜਣ ਲੱਗ ਪਈਆਂ।

-ਬਾਗ਼ੀ ਗੁਰੂ ਅੱਜ ਰਾਵੀ ਪਾਰ ਵੇਖਿਆ ਹੈ।'

-ਨਾਨਕ ਪੂਜ ਪਸਰੂਰ ਲਾਗੇ ਹੈ।'

-ਬੰਦਾ ਸਿੰਘ ਜੰਮੂ ਦੀਆਂ ਪਹਾੜੀਆਂ ਵੱਲ ਘੁੰਮ ਰਿਹਾ ਹੈ।'

-ਕਾਫ਼ਰ ਬੰਦਾ ਔਰੰਗਾਬਾਦ ਵਿਚ ਹੈ।'

-ਬੰਦਾ ਸਿੰਘ, ਸਿੰਘਾਂ ਦੇ ਜੱਥਿਆਂ ਨਾਲ ਬਟਾਲੇ ਲਾਗੇ ਹਮਲੇ ਦੀ ਤਿਆਰੀ ਕਰ ਰਿਹਾ ਹੈ।'

ਬਾਦਸ਼ਾਹ ਬੌਖਲਾ ਗਿਆ। ..ਇਹ ਬੰਦਾ ਸਿੰਘ ਇਕ ਹੈ ਜਾਂ ਮੇਰੀ ਸੈਨਾ ਨੂੰ ਹਰ ਕਾਫ਼ਰ, ਬੰਦਾ ਸਿੰਘ ਹੀ ਦਿੱਸਦਾ ਹੈ...।

ਫਿਰ ਇਕ ਖ਼ਬਰ ਮਿਲੀ- 'ਬੰਦਾ ਸਿੰਘ ਨੇ ਬਿਆਸ ਔਰ ਰਾਵੀ ਦੇ ਵਿਚਕਾਰਲੇ ਇਲਾਕੇ ਵਿਚ ਤਬਾਹੀ ਮਚਾਈ ਹੋਈ ਹੈ।'

ਕੇਸ਼ੋ ਰਾਮ ਹਰਕਾਰੇ ਨੇ ਖ਼ਬਰ ਭੇਜੀ: ਬੰਦਾ ਸਿੰਘ ਬਟਾਲੇ ਲਾਗੇ ਅੱਛਲ ਪਿੰਡ ਵਿਚ ਹੈ। ਜੰਮੂ ਦੇ ਇਲਾਕੇ ਵਲੋਂ ਰਾਮਚੰਦ ਤਕਰੀਬਨ ਸੱਤ ਹਜ਼ਾਰ ਘੋੜਸਵਾਰ ਅਤੇ ਪਿਆਦੇ ਲੈ ਕੇ ਬੰਦਾ ਸਿੰਘ ਨਾਲ ਆ ਮਿਲਿਆ ਹੈ। ਇਸ ਕਾਫ਼ਰ ਕੋਲ ਜੋ ਵੀ ਹਿੰਦੂ ਜਾਂ ਮੁਸਲਮਾਨ ਫੌਜ ਵਿਚ ਭਰਤੀ ਹੋਣ

---

* ਅਖ਼ਬਾਰ-ਏ-ਦਰਬਾਰ-ਏ ਮੁਅੱਲਾ ਪੰਨਾ 63

ਆਉਂਦਾ ਹੈ, ਉਸਨੂੰ ਭਰਤੀ ਕਰ ਲੈਂਦਾ ਹੈ। ਭਰੋਸੇਮੰਦ ਵਸੀਲਿਆਂ ਤੋਂ ਮਾਲੂਮ ਹੋਇਆ ਹੈ, ਬੰਦਾ ਸਿੰਘ ਉਹਨਾਂ ਨੂੰ ਭੋਜਨ ਵੀ ਦਿੰਦਾ ਹੈ ਅਤੇ ਲੁੱਟ ਦਾ ਮਾਲ ਮਾਫ਼ ਕਰ ਦਿੰਦਾ ਹੈ। ਉਸਦਾ ਇਰਾਦਾ ਹੈ, ਅਗਰ ਬਾਦਸ਼ਾਹੀ ਸੈਨਾ ਆਏਗੀ ਉਸ ਨਾਲ ਟੱਕਰ ਲਈ ਜਾਏਗੀ । ਨਹੀਂ ਤਾਂ ਲੱਖੀ ਜੰਗਲ ਦੇ ਰਸਤੇ, ਅਜਮੇਰ ਵੱਲ ਦੀ ਹੋ ਕੇ ਦਿੱਲੀ ਨੂੰ ਜਾ ਘੇਰਾਂਗੇ। ਬਟਾਲੇ ਦੇ ਲੋਕ ਆਪਣਾ ਘਰ ਬਾਰ ਛੱਡ ਕੇ ਲਾਹੌਰ ਵੱਲ ਦੌੜਨ ਲੱਗੇ ਹੋਏ ਹਨ। ਬਟਾਲੇ ਦੇ ਸ਼ਹਿਰ ਵਾਸੀਆਂ ਨੇ ਕਾਫ਼ਰਾਂ ਲਈ ਦਰਵਾਜ਼ੇ ਬੰਦ ਕਰ ਦਿੱਤੇ ਸਨ। ਪਰ ਨਵਾਬ ਸ਼ੇਖ਼ ਅਹਿਮਦ ਸ਼ੇਖ-ਉਲ-ਹਿੰਦ ਨੇ ਆਪਣੇ ਸਿਪਾਹੀ ਔਰ ਮੁਰੀਦ ਲੈ ਕੇ ਹਾਥੀ ਦਰਵਾਜ਼ਿਓਂ ਬਾਹਰ ਆ ਕੇ ਕਾਫ਼ਰ ਗੁਰੂ ਅਤੇ ਉਸਦੇ ਸਿੰਘਾਂ ਨਾਲ ਟਾਕਰਾ ਕੀਤਾ। ਉਹ ਬੜੀ ਬਹਾਦਰੀ ਨਾਲ ਲੜਿਆ। ਬੇ-ਸ਼ੁਮਾਰ ਸਿੰਘਾਂ ਦਾ ਘਾਣ ਕੀਤਾ, ਪਰ ਕਾਫ਼ਰਾਂ ਨੇ ਉਸਦੀ ਪੇਸ਼ ਨਾ ਜਾਣ ਦਿੱਤੀ। ਸ਼ੇਖ ਲੜਾਈ ਵਿਚ ਮਾਰਿਆ ਗਿਆ। ਬਟਾਲਾ ਵਿਚ ਦੋ ਧੜੇ ਬਣ ਗਏ ਹਨ। ਸੱਯਦ ਮਹੁੰਮਦ ਫਜ਼ਲਦੀਨ ਕਾਦਰੀ ਚਾਹੁੰਦਾ ਸੀ, ਬੰਦਾ ਸਿੰਘ ਦੀ ਈਨ ਮੰਨ ਲਈ ਜਾਏ। ਸ਼ਹਿਰ ਦੇ ਦਰਵਾਜ਼ੇ ਖੋਲ੍ਹ ਦਿੱਤੇ ਜਾਣ। ਹੁਣ ਕਾਫ਼ਰਾਂ ਨੇ ਸਾਰਾ ਸ਼ਹਿਰ ਸਾੜ ਕੇ ਸੁਆਹ ਕਰ ਦਿੱਤਾ ਹੈ। ਹੁਣ ਬਟਾਲੇ ਉਪਰ ਕਾਫ਼ਰ ਗੁਰੂ ਦਾ ਕਬਜ਼ਾ ਹੈ।"

-ਸਤਿਆਨਾਸ..।' ਬਾਦਸ਼ਾਹ ਦੇ ਮੂੰਹੋਂ ਨਿਕਲਿਆ-' ਪਤਾ ਨਹੀਂ ਕਾਫ਼ਰ ਦੋ ਵਾਰ ਜੰਮੇ ਨੇ ਜਾਂ ਮੁਗਲ ਸੈਨਾ ਹੀਜੜਿਆਂ ਦੀ ਬਣ ਗਈ ਹੈ।'

-ਜਹਾਂਪਨਾਹ, ਸੁਣਿਆ ਹੈ ਬਾਗ਼ੀ ਕਾਫ਼ਰ ਆਮ ਬੰਦਾ ਨਹੀਂ ਹੈ, ਮੂੰਹ ਵਿਚੋਂ ਅੱਗ ਕੱਢਦਾ ਹੈ ਔਰ ਜੋ ਸਾਹਮਣੇ ਆਉਂਦਾ ਹੈ ਭਸਮ ਕਰ ਦਿੰਦਾ ਹੈ।'

-ਬਕਵਾਸ ਹੈ। ਦਰ ਹਕੀਕਤ ਜਦ ਕਾਫ਼ਰ ਨੂੰ ਸਾਡੇ ਸਿਪਾਹੀ ਵੇਖਦੇ ਨੇ ਇਹਨਾਂ ਦੀ ਹਵਾ ਸਰਕ ਜਾਂਦੀ ਹੈ।'

-ਜਹਾਂਪਨਾਹ ਸਾਡੀ ਫੌਜ ਦੇ ਸਿਪਾਹੀਆਂ ਨੇ ਖੁਦ ਵੇਖਿਆ ਹੈ, ਉਹ ਜਾਦੂ ਨਾਲ ਆਪਣੇ ਸਿੱਖਾਂ ਨੂੰ ਕੁੱਤੇ ਬਣਾਕੇ ਸਾਡੇ ਤੰਬੂਆਂ ਵੱਲ ਭੇਦ ਲੈਣ ਲਈ ਛੱਡ ਦਿੰਦਾ ਹੈ। ਉਸਦੇ ਸਿੱਖ ਭੇਸ ਬਦਲ ਕੇ ਜਸੂਸੀ ਕਰਦੇ ਨੇ।..'ਇਕ ਫੌਜਦਾਰ ਨੇ ਪੂਰੇ ਭਰੋਸੇ ਨਾਲ ਕਿਹਾ।

ਬਾਦਸ਼ਾਹ ਨੇ ਫੌਰਨ ਫੁਰਮਾਨ ਜਾਰੀ ਕਰ ਦਿੱਤਾ:

" ਕੋਈ ਹਿੰਦੂ ਦਾੜ੍ਹੀ ਨਾ ਰੱਖੇ। ਅਗਰ ਕੋਈ ਹੁਕਮ ਅਦੂਲੀ ਕਰੇ ਤਾਂ ਉਸਦਾ ਸਿਰ ਕਲਮ ਕਰ ਦਿੱਤਾ ਜਾਏ। ਅਗਰ ਕਿਸੇ ਇਲਾਕੇ ਵਿਚ ਦਾੜ੍ਹੀ ਵਾਲਾ ਹਿੰਦੂ ਪਕੜਿਆ ਗਿਆ, ਉਸ ਇਲਾਕੇ ਦੇ ਨਾਇਬ ਜਾਂ ਫੌਜਦਾਰ ਦੀ ਜਵਾਬ ਤਲਬੀ ਹੋਏਗੀ।"

ਹਨੇਰ ਗਰਦੀ ਮੱਚ ਗਈ । ਸਭ ਸਿੱਖਾਂ ਨੂੰ ਵੀ ਕਤਲ ਕਰਨ ਦਾ ਹੁਕਮ ਜਾਰੀ ਹੋ ਗਿਆ। ਹਜ਼ਾਰਾਂ ਬੇਗੁਨਾਹ ਹਿੰਦੂ ਸਿੱਖ ਮੌਤ ਦੇ ਘਾਟ ਉਤਾਰ ਦਿੱਤੇ ਗਏ। ਬਾਦਸ਼ਾਹ ਅਜੇ ਲਾਹੌਰ ਦੇ ਰਾਹ ਵਿਚ ਹੀ ਸੀ। ਲਾਹੌਰ ਵਿਚ ਤੇ ਆਸਪਾਸ ਆਪਣੇ ਅਹੁਦੇ ਅਤੇ ਰੁਤਬਿਆਂ ਨੂੰ ਬਚਾਉਣ ਲਈ ਹਾਕਮ , ਨਾਈਆਂ ਨੂੰ ਨਾਲ ਲੈ ਕੇ ਮੁਹੱਲਿਆਂ ਵਿਚ ਜਾ ਨਿਕਲੇ। ਹਿੰਦੂਆਂ ਦੀਆਂ ਦਾੜ੍ਹੀਆਂ ਜਬਰਦਸਤੀ ਮੁੰਨੀਆਂ ਜਾਣ ਲੱਗੀਆਂ। ਸਾਫ਼ ਕੀਤੀਆਂ ਦਾੜ੍ਹੀਆਂ ਵਾਲੇ ਹਿੰਦੂ ਸ਼ਰਮ ਦੇ ਮਾਰੇ ਆਪਣੇ ਮੂੰਹ ਢੱਕ ਕੇ ਬਾਹਰ ਨਿਕਲਦੇ।

ਭਾਈ ਮਨੀ ਸਿੰਘ ਜੋ ਇਸ ਵੇਲੇ ਦਰਬਾਰ ਸਾਹਿਬ ਦਾ ਨਿਗਰਾਨ ਸੀ ਇਹ ਸਭ ਸਹਿਣ ਨਾ ਕਰ ਸਕਿਆ। ਉਸਨੇ ਦਿੱਲੀ ਗੁਰੂ ਦੇ ਮਹਿਲ-ਸੁੰਦਰੀ ਨੂੰ ਚਿੱਠੀ ਲਿਖੀ।

"ਦੇਸ਼ ਵਿਚ ਖਾਲਸੇ ਦਾ ਬਜਲ ਛੂਟਿ ਗਇਆ ਹੈ॥ ਸਿੰਘ ਪਰਬਤਾਂ ਬੀਆਬਾਨਾਂ ਵਿਚਿ ਜਾਇ ਬਸੈ ਹੈਨ॥ ਮਲੇਛੋਂ ਕੀ ਦੇਸੁ ਮੈਂ ਦੋਹੀ ਹੈ॥ ਬਸਤੀ ਮੇ ਬਾਲਕ ਨਵਾਂ ਹਿਸਤਰੀ

ਸਲਾਮਤੁ ਨਾਹੀ॥ ਮੁਛ ਮੁਛ ਕਰ ਮਾਰਦੇ ਹੈ॥ ਗੁਰੂ ਦਰੋਹੀ ਬੀ ਉਨਾਂ ਦੇ ਸੰਗ ਮਿਲਿ ਗਏ ਹੈਨ॥ ਹੰਦਾਲੀਏ ਮਿਲਿ ਕਰ ਮੁਕਬਰੀ ਕਰਦੇ ਹੈਨ।। ਸਬੀ ਚਕੁ ਛੋੜ ਗਏ ਹੈਨ॥ ਮੁਤਸਾਦੀ ਭਾਗ ਗਏ ਹੈਨ॥ ਸਾਡੇ ਪਰ ਅਬੀ ਤੋਂ ਅਕਾਲ ਕੀ ਰਛਾ ਹੈ॥ ਕਲ ਕੀ ਖ਼ਬਰ ਨਾਹੀ॥ ਸਾਹਿਬਾਂ ਦੇ ਹੁਕਮ ਅਟੱਲ ਹੈਨ॥ ਬਿਨੋਦ ਸਿੰਘ ਦੇ ਪੁਤਰੇਲੇ ਦਾ ਹੁਕਮ ਸਤ ਹੋਇ ਗਇਆ ਹੈ॥ ਦੇਸੁ ਵਿਚਿ ਗੋਗਾ ਹੈ ਕਿ ਬੰਦਾ ਬੰਧਨ ਮੁਕਤਿ ਹੋਇ ਭਾਗ ਗਇਆ ਹੈ॥ ਸਾਹਿਬ ਬਹੁੜੀ ਕਰਨਗੇ॥ ਮਿਤੀ ਵੈਸਾਖ ੨੨॥"

ਬਹੁਤੇ ਹਿੰਦੂ ਡਰਦੇ ਆਪ ਹੀ ਦਾੜ੍ਹੀਆਂ ਸਾਫ਼ ਕਰਨ ਲੱਗੇ। ਮੁਗਲਾਂ ਦੇ ਵਗਾਰੇ ਨਾਈ ਜੇ ਪਾਣੀ ਕਿਧਰੋਂ ਨਾ ਮਿਲਦਾ ਤਾਂ ਨਾਲੀਆਂ ਦੇ ਗੰਦੇ ਪਾਣੀ ਨਾਲ ਕੰਮ ਚਲਾ ਲੈਂਦੇ। ਸਿੱਖ ਲਾਹੌਰ ਦੇ ਇਲਾਕੇ ਵਿਚੋਂ ਪਹਾੜਾਂ ਜੰਗਲਾਂ ਵੱਲ ਨਿਕਲ ਗਏ।

* * *

ਬੰਦਾ ਸਿੰਘ ਬਟਾਲੇ ਵਿਚ ਸੀ। ਉਸ ਉਪਰ ਮੁਕੰਮਲ ਕਬਜ਼ਾ ਕਰਕੇ ਬੰਦਾ ਸਿੰਘ ਨੇ ਦਰਬਾਰ ਲਾਇਆ। ਫਤੇਹ ਸਿੰਘ, ਬਾਜ਼ ਸਿੰਘ, ਪਹਾੜਾ ਸਿੰਘ ਅਤੇ ਦੂਸਰੇ ਸਹਾਇਕ ਜੱਥੇਦਾਰ ਸਭ ਹਾਜ਼ਰ ਸਨ। ਬਟਾਲੇ ਦੀਆਂ ਗਲੀਆਂ ਬਜ਼ਾਰਾਂ ਵਿਚ ਅਜੇ ਵੀ ਮੁਗਲ ਸਿਪਾਹੀਆਂ ਦੀਆਂ ਲਾਸ਼ਾਂ ਪਈਆਂ ਹੋਈਆਂ ਸਨ। ਸ਼ਹਿਰ ਦੇ ਬਹੁਤ ਹਿੱਸਿਆਂ ਵਿਚੋਂ ਧੂੰਆਂ ਨਿਕਲ ਰਿਹਾ ਸੀ। ਬੱਚੇ, ਔਰਤਾਂ, ਬਿਰਧ, ਹੱਥ ਉਪਰ ਉਠਾ ਕੇ ਅੱਲਾਹ ਨੂੰ ਯਾਦ ਕਰਦੇ, ਕਾਫ਼ਰਾਂ ਨੂੰ ਉਹਨਾਂ ਦੇ ਜੁਲਮਾਂ ਦੀ ਸਜ਼ਾ ਦੇਣ ਲਈ ਦੁਆਵਾਂ ਕਰ ਰਹੇ ਸਨ। ਕਿੰਨੇ ਬੱਚੇ ਅਨਾਥ ਹੋ ਗਏ ਸਨ। ਮਾਵਾਂ ਦੀਆਂ ਕੁੱਖਾਂ ਉੱਜੜ ਗਈਆਂ, ਸੁਹਾਗਣਾਂ ਬੇਵਾ ਹੋ ਗਈਆਂ। ਬਹੁਤਿਆਂ ਘਰਾਂ ਵਿਚ ਨਾ ਪੀਣ ਲਈ ਪਾਣੀ ਸੀ, ਨਾ ਖਾਣ ਲਈ ਅੰਨ ਸੀ। ਜਾਂ ਅਗਨੀ ਭੇਂਟ ਹੋ ਗਿਆ, ਜਾਂ ਸਿੰਘ ਲੁੱਟ ਕੇ ਲੈ ਗਏ।

ਆਵਾਰਾ ਕੁੱਤੇ ਗਲੀਆਂ ਵਿਚ ਮੋਏ ਸਿਪਾਹੀਆਂ ਦੀਆਂ ਲੋਥਾਂ ਖਿਚਦੇ ਆਪਸ ਵਿਚ ਲੜ ਰਹੇ ਸਨ। ਅਸਮਾਨ ਵਿਚ ਗਿਰਝਾਂ ਅਤੇ ਕਾਂਵਾਂ ਦੇ ਝੁੰਡ ਮੰਡਰਾਉਣ ਲੱਗੇ ਵੇਖ ਕੇ ਬੰਦਾ ਸਿੰਘ ਨੇ ਸਿੰਘਾਂ ਨੂੰ ਪਹਿਲਾਂ ਲਾਸ਼ਾਂ ਟਿਕਾਣੇ ਲਾਉਣ ਦਾ ਹੁਕਮ ਦਿੱਤਾ।

ਦਰਬਾਰ ਵਿਚ ਬੰਦਾ ਸਿੰਘ ਨੇ ਜੱਥੇਦਾਰਾਂ ਤੋਂ ਪੁੱਛਿਆ–' ਸਿੰਘ ਸਾਹਬ ਲਾਹੌਰ ਫੇਰਾ ਪਾਉਣ ਬਾਰੇ ਕੀ ਸਲਾਹ ਹੈ ? '

ਬਾਜ਼ ਸਿੰਘ ਸਮਝ ਗਿਆ, ਖਾਲਸਾ ਜੀ ਲਾਹੌਰ ਉਪਰ ਹਮਲਾ ਬੋਲਣ ਦੇ ਰੌਂਅ ਵਿਚ ਹੈ। ਬੋਲਿਆ–' ਖਾਲਸਾ ਜੀਓ! ਬਾਦਸ਼ਾਹ ਹੁਸ਼ਿਆਪੁਰ ਪੁੱਜ ਗਿਆ ਜੇ। ਉਸਦੇ ਨਾਲ ਬੇਸ਼ੁਮਾਰ ਲਾਮ ਲਸ਼ਕਰ ਹੈ। ਉਹ ਲਾਹੌਰ ਵੱਲ ਆ ਰਿਹਾ ਜੇ। ਜੇ ਰਸਤੇ ਵਿਚ ਭਿੜੰਤ ਹੋ ਗਈ। ਅਸੀਂ ਅਜੇ ਟੱਕਰ ਲੈਣ ਜੋਗੇ ਨਹੀਂ ਹਾਂ। ਫਿਰ ਵੀ ਆਪ ਦੀ ਇੱਛਾ ਹੈ ਤਾਂ ਹੁਕਮ ਕਰੋ, ਖਾਲਸਾ ਤਿਆਰ-ਬਰ-ਤਿਆਰ ਹੈ।'

ਬਾਜ਼ ਸਿੰਘ ਦੀ ਦਲੀਲ ਸੁਣਕੇ ਬੰਦਾ ਸਿੰਘ ਸੋਚੀਂ ਪੈ ਗਿਆ। ਗੱਲ ਵਿਚ ਵਜ਼ਨ ਸੀ। ਏਨੇ ਵੱਡੇ ਲਸ਼ਕਰ ਨਾਲ ਟੱਕਰ ਲੈਣੀ ਮਹਿੰਗੀ ਪੈ ਸਕਦੀ ਹੈ। ਪਰ ਅੰਦਰਲੀਆਂ ਭਾਵਨਾਵਾਂ ਪ੍ਰਗਟ ਕਰਨੋਂ ਰਹਿ ਨਾ ਸਕਿਆ– 'ਸਿੰਘ ਸਾਹਬ, ਹਿੰਦ ਦੇ ਸ਼ਹਿਨਸ਼ਾਹ ਨੂੰ ਉਸਦੇ ਘੁਰਨੇ ਵਿਚ ਲਲਕਾਰਨ ਦਾ ਅਨੰਦ ਈ ਹੋਰ ਏ।' ਨਾਲ ਹੀ ਉਸਨੇ ਖੱਬੇ ਹੱਥ ਨਾਲ ਸੱਜੀ ਮੁੱਛ ਨੂੰ ਤਾਅ ਦਿੱਤਾ।

–ਖਾਲਸਾ ਜੀ, ਮੁਗਲ ਹਾਕਮਾਂ ਦੀ ਸਾਡੇ ਉਪਰ ਪੂਰੀ ਨਿਗਰਾਨੀ ਹੈ। ਉਹਨਾਂ ਲਾਹੌਰ ਵੱਲ

ਵੱਧਣ ਦੇ ਸਾਰੇ ਰਸਤੇ ਰੋਕੇ ਹੋਏ ਨੇ। ਜਦ ਤੱਕ ਬਾਦਸ਼ਾਹ ਏਧਰ ਹੈ, ਉਹਨਾਂ ਲਾਹੌਰ ਵੱਲ ਚਿੜੀ ਨਹੀਂ ਫਟਕਣ ਦੇਣੀ..।' ਫਤੇਹ ਸਿੰਘ ਨੇ ਕਿਹਾ।

ਬੰਦਾ ਸਿੰਘ ਨੇ ਕਿਹਾ-' ਤੁਸੀਂ ਸਾਰੇ ਹੀ ਸਹੀ ਓ। ਜਦ ਤੱਕ ਬਾਦਸ਼ਾਹ ਏਧਰ ਹੈ ਅਸੀਂ ਪਾਸਾ ਕਰਕੇ ਜੰਮੂ ਦੀਆਂ ਪਹਾੜੀਆਂ ਵੱਲ ਨਿਕਲ ਚਲਦੇ ਆਂ। ਬਾਬਾ ਬਿਨੋਦ ਅਤੇ ਕਾਨ੍ਹ ਸਿੰਘ ਨੂੰ ਖ਼ਬਰ ਕਰੋ। ਆਪਣੇ ਜੱਥੇ ਲੈ ਕੇ ਤਿਆਰੀ ਰੱਖਣ ਅਤੇ ਜੰਮੂ ਵੱਲ ਆ ਕੇ ਮੁਲਾਕਾਤ ਕਰਨ। ਕੁਝ ਮਹੀਨਿਆਂ ਤੋਂ ਉਹਨਾਂ ਨਾਲ ਰਾਬਤਾ ਨਹੀਂ ਹੋਇਆ।

ਉਸੇ ਰਾਤ ਆਪਣੇ ਪਿੱਛੇ ਧੁੱਖਦਾ ਬਟਾਲਾ ਛੱਡ ਕੇ ਬੰਦਾ ਸਿੰਘ, ਉਸਦੇ ਨਾਇਬ ਅਤੇ ਸਿੰਘ ਸ਼ਿਵਾਲਿਕ ਦੀਆਂ ਪਹਾੜੀਆਂ ਵੱਲ ਨਿਕਲ ਗਏ।

-----0-----

## 69

ਬਹਾਦਰ ਸ਼ਾਹ ਅਜੇ ਹੁਸ਼ਿਆਰਪੁਰ ਲਾਗੇ ਪੜਾਅ ਕਰੀ ਬੈਠਾ ਸੀ। ਜਦ ਸੂਹੀਆਂ ਨੇ ਖ਼ਬਰ ਦਿੱਤੀ: 'ਸ਼ਾਹੀ ਸੈਨਾ ਦੇ ਕਹਿਰ ਤੋਂ ਡਰਦਾ ਬਾਗ਼ੀ ਗੁਰੂ ਬਟਾਲਾ ਖ਼ਾਲੀ ਕਰਕੇ ਜੰਮੂ ਵੱਲ ਦੌੜ ਗਿਆ ਹੈ।'

ਬਾਦਸ਼ਾਹ ਨੇ ਫੌਰਨ ਹੁਕਮ ਜਾਰੀ ਕੀਤਾ-' ਬਿਨਾ ਦਰੰਗ ਫੌਜਦਾਰ ਫੀਰੋਜ਼ਖਾਨ ਬਟਾਲੇ ਪਹੁੰਚ ਕੇ ਮੁਗਲ ਚੌਂਕੀ ਕਾਇਮ ਕਰਕੇ ਇਤਲਾਹ ਕਰੇ।'

ਸੂਹੀਆਂ ਨੇ ਹੋਰ ਖ਼ਬਰਾਂ ਵੀ ਦਿੱਤੀਆਂ ਸਨ-' ਬਟਾਲਾ ਪੂਰੀ ਤਰ੍ਹਾਂ ਤਬਾਹ ਕਰ ਦਿੱਤਾ ਗਿਆ ਹੈ। ਸ਼ਹਿਰ ਵਿਚੋਂ ਅਜੇ ਵੀ ਧੂੰਆਂ ਨਿਕਲ ਰਿਹਾ ਦਿਸਦਾ ਹੈ।'

-ਅਸੀਂ ਖ਼ੁਦ ਬਟਾਲਾ ਸ਼ਹਿਰ ਅੰਦਰ ਫੇਰੀ ਪਾਵਾਂਗੇ।' ਬਹਾਦਰ ਸ਼ਾਹ ਨੇ ਕਿਹਾ।

-ਜਹਾਂਪਨਾਹ ਫੀਰੋਜ਼ਖ਼ਾਨ ਬਟਾਲੇ ਲਈ ਰਵਾਨਾ ਹੋ ਚੁੱਕਾ ਹੈ।'

-ਉਸਨੂੰ ਇਤਲਾਹ ਦਿਓ, ਹਿਫਾਜ਼ਤ ਦੇ ਹਰ ਪੱਖ ਤੋਂ ਪੂਰੀ ਗੌਰ ਕਰੇ।' ਬਾਦਸ਼ਾਹ ਚਾਹੁੰਦਾ ਸੀ, ਬਟਾਲਾ ਫੇਰੀ ਸਮੇਂ ਉਸਦੀ ਸੁਰੱਖਿਆ ਤਸੱਲੀਬਖ਼ਸ਼ ਹੋਵੇ।

ਬਾਦਸ਼ਾਹ ਦੇ ਬਟਾਲਾ ਠਹਿਰਣ ਲਈ ਢੁਕਵੀਂ ਥਾਂ ਵੇਖਕੇ ਖ਼ੈਮੇ ਗੱਡੇ ਜਾਣ ਲੱਗੇ। ਪੂਰੀ ਤਿਆਰੀ ਹੋ ਗਈ। ਅਤਿ ਦੀ ਗਰਮੀ ਕਾਰਨ ਸ਼ਾਹੀ ਖ਼ੇਮਾ ਸਭ ਸਹੂਲਤਾਂ ਨਾਲ ਲੈਸ ਸੀ। ਨੌਕਰ ਵੱਡੇ ਪੱਖੇ ਲਈ ਤੈਨਾਤ ਕੀਤੇ ਗਏ। ਖ਼ੈਮੇ ਦੇ ਆਲੇ ਦੁਆਲੇ ਬਾਰ ਬਾਰ ਛਿੜਕਾਅ ਕੀਤਾ ਜਾਣ ਲੱਗਾ।

ਬਾਦਸ਼ਾਹ ਆਪਣੀ ਸੈਨਾ ਦੇ ਸਭ ਤੋਂ ਭਰੋਸੇਮੰਦ ਅਤੇ ਬਹਾਦਰ ਘੋੜ ਸਵਾਰਾਂ ਦੇ ਵੱਡੇ ਹਿਫਾਜ਼ਤੀ ਘੇਰੇ ਵਿਚ ਬਟਾਲਾ ਪੁੱਜਾ।

ਇਸ ਵੇਲੇ ਵੀ ਹਵਾ ਵਿਚ ਧੂੰਆਂ ਰਲਿਆ ਹੋਇਆ ਸੀ। ਹਵੇਲੀਆਂ ਦੀਆਂ ਭਾਰੀਆਂ ਲਟੈਣਾਂ ਧੁੱਖ ਰਹੀਆਂ ਸਨ। ਘਰਾਂ ਦੀਆਂ ਵਸਤਾਂ ਸੜਨ ਦੀ ਬੂਅ ਆ ਰਹੀ ਸੀ।

-ਅਸੀਂ ਸ਼ਹਿਰ ਦੇ ਅੰਦਰ ਜਾਵਾਂਗੇ।' ਕੁਝ ਦੇਰ ਆਰਾਮ ਕਰਨ ਪਿਛੋਂ ਬਾਦਸ਼ਾਹ ਨੇ ਕਿਹਾ।

-ਜਹਾਂਪਨਾਹ, ਸ਼ਹਿਰ ਅੰਦਰ ਜਾਣਾ ਖ਼ਤਰਿਆਂ ਭਰਿਆ ਹੋ ਸਕਦਾ ਹੈ। ਕੀ ਪਤਾ ਕਾਫ਼ਰ ਬੰਦਾ ਜਾਂ ਉਹਦੇ ਸਿੱਖ ਕਿਹੜੇ ਭੇਸ ਵਿਚ ਅੰਦਰ ਫਿਰਦੇ ਹੋਣ।' ਇਕ ਸੈਨਾਪਤੀ ਨੇ ਕਿਹਾ।

ਏਨੇ ਵਿਚ ਫੌਜਦਾਰ ਸਰਫਰਾਜ਼ ਖ਼ਾਨ ਬਟਾਲੇ ਅੰਦਰ ਚੱਕਰ ਲਾ ਆਇਆ। ਉਸਨੇ ਦੱਸਿਆ- 'ਹਜ਼ੂਰ ਸ਼ਹਿਰ ਅੰਦਰ ਦਾ ਨਜ਼ਾਰਾ ਖੁਸ਼ਗਵਾਰ ਨਹੀਂ ਹੈ। ਮੁਹੰਮਦ ਫਜ਼ਲਦੀਨ ਦਾ ਮਦਰੱਸਾ ਖ਼ਾਲੀ ਪਿਆ ਹੈ। ਕਮਰੇ ਢਹਿ ਚੁੱਕੇ ਨੇ। ਹਵੇਲੀਆਂ ਦੀ ਲੁੱਟਮਾਰ ਕਰਕੇ ਸਾੜ ਦਿੱਤੀਆਂ ਗਈਆਂ ਨੇ। ਕਾਜ਼ੀ ਅਬਦੁਲ ਹੱਕ ਦਾ ਮੁਹੱਲਾ ਥੇਹ ਬਣਿਆ ਪਿਆ ਹੈ।'

ਸੁਣਦਿਆਂ ਬਾਦਸ਼ਾਹ ਨੇ ਲੰਮਾ ਸਾਹ ਲਿਆ, ਹਾਉਕੇ ਵਰਗਾ। ਉਸਨੇ ਹਵਾ ਵਿਚ ਹੱਥ ਮਾਰੇ। ਚਿਹਰੇ ਉਪਰ ਬੇਬਸੀ ਝਲਕਣ ਲੱਗੀ। ਉਸਨੇ ਫੌਰਨ ਦਰਬਾਰ ਲਾਉਣ ਦੀ ਤਿਆਰੀ ਲਈ ਹੁਕਮ ਦਿੱਤਾ। ਨਾਲ ਹੀ ਕਿਹਾ-' ਦਰੋਬਸਤ ਸੈਨਾਪਤੀ ਔਰ ਫੌਜਦਾਰ ਤਲਬ ਕੀਤੇ ਜਾਣ।'

ਬਾਦਸ਼ਾਹ ਨੂੰ ਚੈਨ ਨਹੀਂ ਸੀ ਪੈ ਰਹੀ। ਕੋਰੇ ਘੜਿਆਂ ਦੇ ਠੰਢੇ ਸ਼ਰਬਤਾਂ ਅਤੇ ਸ਼ਰਦਾਈਆਂ ਨੇ ਵੀ ਉਸਨੂੰ ਸਕੂਨ ਨਾ ਦਿੱਤਾ। ਨੌਕਰਾਂ ਵਲੋਂ ਪੂਰੀ ਤੇਜ਼ੀ ਨਾਲ ਝੁਲਾਏ ਪੱਖਿਆਂ ਦੀ ਹਵਾ ਦੇ ਬਾਵਜੂਦ ਉਹ ਮੱਥੇ ਉਪਰ ਆਏ ਪਸੀਨੇ ਨੂੰ ਬਾਰ ਬਾਰ ਪੂੰਝਣ ਲੱਗਾ।

ਜਿੰਨੀ ਜਲਦੀ ਹੋ ਸਕਦਾ ਸੀ, ਸੈਨਾਪਤੀ, ਫੌਜਦਾਰ ਨਾਇਬ ਆ ਹਾਜ਼ਰ ਹੋਏ। ਸ਼ਾਹੀ ਫੁਰਮਾਨ ਨਵੀਸ ਵੀ ਲਾਗੇ ਆ ਬੈਠਾ।

ਇਸ ਦੌਰਾਨ ਕੁਝ ਫੌਜਦਾਰ, ਕਾਜ਼ੀ ਅਬਦੁਲ ਹੱਕ ਦਾ ਮੁਹੱਲਾ ਅਤੇ ਹਵੇਲੀ ਵੇਖ ਆਏ ਸਨ। ਕ੍ਰੋਧ ਅਤੇ ਈਰਖਾ ਨਾਲ ਉਹ ਚੁੱਲ੍ਹੇ ਉਪਰ ਰੱਖੀ ਹਾਂਡੀ ਵਿਚ ਪਈ ਦਾਲ ਵਾਂਗ ਰਿੱਝ ਰਹੇ ਸਨ। ਇਕ ਫੌਜਦਾਰ ਨੇ ਗੁੱਸੇ ਨਾਲ ਕਿਹਾ–' ਅਗਰ ਇਹ ਕਾਫ਼ਰ ਬੰਦਾ ਕਦੇ ਹੱਥ ਆ ਜਾਏ, ਮੈਂ ਇਸਦਾ ਪੁਰਜ਼ਾ ਪੁਰਜ਼ਾ ਕਰ ਦਿਆਂ।'

–ਮੈਂ ਇਸ ਨੂੰ ਕੱਚਿਆਂ ਹੀ ਚਬਾ ਜਾਵਾਂ।' ਦੂਸਰਾ ਫੌਜਦਾਰ ਬੋਲਿਆ।

ਉਹਨਾਂ ਨੇ ਵੇਖਿਆ ਸੀ, ਨਿੱਕੇ ਬਾਲ ਨੰਗ ਧੜੰਗੇ, ਭੁੱਖੇ ਪਿਆਸੇ ਵਿਲਕਦੇ ਆਪਣੀਆਂ ਮਾਵਾਂ ਨੂੰ, ਅੱਬਾ ਨੂੰ ਜਾਂ ਭਰਾਵਾਂ ਨੂੰ ਲੱਭਦੇ ਫਿਰਦੇ ਸਨ। ਇਹ ਦੇਖ ਕੇ ਉਹਨਾਂ ਨੂੰ ਬੰਦਾ ਸਿੰਘ ਉਪਰ ਹੋਰ ਵੀ ਰੋਹ ਚੜ੍ਹਿਆ। ਆਪਸ ਵਿਚ ਉਹ ਗੁਫ਼ਤਗੂ ਕਰਨ ਲੱਗੇ।..ਕੀ ਅਸੀਂ ਬਾਗ਼ੀ ਗੁਰੂ ਫੜ ਸਕਾਂਗੇ ? ਜਾਂ ਉਹ ਇਸਤਰ੍ਹਾਂ ਹੀ ਮੁਗਲ ਸਲਤਨਤ ਦੇ ਮੂੰਹ ਉਪਰ ਕਾਲਖ਼ ਮਲਕੇ ਬਚਦਾ ਰਹੇਗਾ।

ਬਾਦਸ਼ਾਹ ਸਹਿਜ ਨਹੀਂ ਸੀ। ਉਸਦੇ ਚਿਹਰੇ ਉਪਰ ਤਲਖ਼ੀ ਸਾਫ਼ ਝਲਕਦੀ ਸੀ। ਸਭਨਾਂ ਵੱਲ ਵਾਰੀ ਵਾਰੀ ਝਾਕਦਿਆਂ ਉਹ ਬੋਲਿਆ–' ਬਾਗ਼ੀ ਕਾਫ਼ਰ ਫਿਰ ਸਾਹੀ ਸੈਨਾ ਦੀਆਂ ਅੱਖਾਂ ਵਿਚ ਘੱਟਾ ਪਾ ਗਿਆ ਹੈ। ਇਸ ਫੌਜ ਨੇ ਮਰਾਠਾ, ਦੱਖਣ, ਬੰਗਾਲ ਕਿਧਰੋਂ ਵੀ ਸ਼ਿਕਸਤ ਨਹੀਂ ਸੀ ਖਾਧੀ । ਚੰਦ ਨਾਨਕ ਪੂਜ ਕਾਫ਼ਰ ਇਸ ਪਾਸੋਂ ਕਾਬੂ ਨਹੀਂ ਹੋ ਰਹੇ। .....ਲਾਹਨਤ ਹੈ ਮੁਗਲ ਸਲਤਨਤ ਉਪਰ। ਆਪ ਸਭ ਦੀ ਬਹਾਦਰੀ ਜਾਂਬਾਜ਼ੀ ਤਾਕਤ ਉਪਰ ਲਾਹਨਤ ਹੈ। ਅਸੀਂ ਕਹੀਏ ਤਾਂ, ਖੁਦ ਹਿੰਦ ਦੇ ਸ਼ਹਿਨਸ਼ਾਹ ਉਪਰ ਵੀ ਲਾਹਨਤ ਹੈ।' ਬਾਦਸ਼ਾਹ ਨੇ ਨੀਵੀਂ ਪਾ ਲਈ।

ਸਾਰੇ ਬਾਦਸ਼ਾਹ ਦੇ ਹਿਰਦੇ ਦਾ ਦੁੱਖ ਸਮਝਦੇ ਸਨ, ਪਰ ਉਸਨੂੰ ਤਸੱਲੀ ਕਿਵੇਂ ਦਵਾਉਣ। ਉਹ ਇਕ ਦੂਸਰੇ ਦੇ ਮੂੰਹਾਂ ਵੱਲ ਤੱਕਣ ਲੱਗੇ। ਕੀ ਕਹਿਣ। ਅਜੇ ਤੱਕ ਬੰਦਾ ਸਿੰਘ ਹਰ ਵਾਰ ਕਾਬੂ ਆਉਂਦਾ ਆਉਂਦਾ ਬਚ ਨਿਕਲਦਾ ਹੈ। ਸਭਨਾਂ ਦਾ ਮਨੋਬਲ ਡਿੱਗਿਆ ਹੋਇਆ ਸੀ। ਅੰਦਰੋਂ-ਅੰਦਰ ਉਹ ਨਮੋਸ਼ੀ ਤਾਂ ਮੰਨਦੇ ਹੀ ਸਨ, ਟੁੱਟ ਵੀ ਚੁੱਕੇ ਸਨ।

ਨੀਵੀਂਆਂ ਪਾਈ ਬੈਠੇ ਸੈਨਾਪਤੀਆਂ, ਫੌਜਦਾਰਾਂ ਵੱਲ ਬਹਾਦਰ ਸ਼ਾਹ ਨੇ ਹਕਾਰਤ ਨਾਲ ਵੇਖਿਆ। ਬੋਲਿਆ–' ਅਸਾਂ ਵੱਲ ਤਵੱਜੋ ਦਿਓ। ਮਹੁੰਮਦ ਅਮੀਨ ਖ਼ਾਨ ਆਪਣੀ ਸੈਨਾ ਲੈ ਕੇ ਜੰਮੂ ਤੱਕ ਕਾਫ਼ਰ ਬਾਗ਼ੀ ਦੀ ਖੋਜ ਕਰੇਗਾ। ਈਸਾ ਖ਼ਾਨ, ਮਹੁੰਮਦ ਆਮੀਨ ਦੀ ਇਮਦਾਦ ਲਈ ਸਾਥ ਰਹੇਗਾ। ਜੰਮੂ ਦੇ ਰਾਜਾ ਧਰੁਵ ਦੇਵ ਜੰਮਵਾਲ ਨੂੰ ਫੁਰਮਾਨ ਭੇਜਿਆ ਜਾਏ–' ਜਦ ਵੀ ਕਾਫ਼ਰ ਬੰਦਾ ਸਿੰਘ ਦੀ ਸੂਹ ਮਿਲੇ, ਫੌਰਨ ਸੇ ਪੇਸ਼ਤਰ ਖ਼ਬਰ ਭੇਜੀ ਜਾਏ ਔਰ ਉਸਦੀਆਂ ਹਰਕਤਾਂ ਉਪਰ ਤਿੱਖੀ ਨਜ਼ਰ ਰੱਖੀ ਜਾਏ।'

–ਜੋ ਹੁਕਮ ਹਜ਼ੂਰ ।' ਇਕ ਸੈਨਾਪਤੀ ਬੋਲਿਆ।

–ਔਰ ਸੁਨੋ, ਰਜੌੜੀ ਦਾ ਨਿਗਰਾਨ ਕੌਣ ਏ।'

–ਜਹਾਂ ਪਨਾਹ ਰਜੌੜੀ ਵਿਚ ਇਸ ਘੜੀ ਸੱਯਦ ਅਜਮਤਲਾ ਖ਼ਾਨ ਤੈਨਾਤ ਹੈ।'

–ਉਸਨੂੰ ਫੁਰਮਾਨ ਭੇਜਿਆ ਜਾਏ, ਆਪਣੇ ਇਲਾਕੇ ਵਿਚ ਅਗਰ ਬੰਦਾ ਸਿੰਘ ਨਜ਼ਰ ਆਏ, ਫੌਰਨ ਜੰਮੂ ਜਾਂ ਸਿੱਧਾ ਲਾਹੌਰ ਇਤਲਾਹ ਕਰੇ। ਰੁਸਤਮ ਜੰਗ ਖ਼ਾਨ ਅਸਗਰ ਖ਼ਾਨ ਔਰ ਚਿੰਨ ਬਹਦਾਰ ਜੰਮੂ ਵੱਲ ਕੂਚ ਦੀ ਤਿਆਰੀ ਕਰੋ। ਹਰ ਤਰਫ਼ ਤੋਂ ਨਾਨਕ ਪੂਜਾਂ ਨੂੰ ਘੇਰ ਲਓ। ਉਹਨਾਂ ਨੂੰ ਕਿਸੇ ਵੀ ਸੂਰਤ ਵਿਚ ਮੈਦਾਨਾਂ ਵੱਲ ਉਤਰਨ ਨਹੀਂ ਦੇਣਾ। ਉਧਰ ਪਹਾੜਾਂ ਅੰਦਰ ਹੀ ਘੇਰੋ, ਪਕੜੋ ਔਰ ਖ਼ਤਮ ਕਰ ਦਿਓ।'

ਫ਼ੁਰਮਾਨ ਸੁਣਦਿਆਂ ਹੀ ਸੈਨਾਪਤੀਆਂ ਵਿਚ ਘੁਸਰ-ਮੁਸਰ ਹੋਣ ਲੱਗੀ।

ਇਸ ਸਮੇਂ ਇਕ ਸਰਕਾਰੀ ਸੂਹੀਏ ਨੇ ਕੁਝ ਕਹਿਣ ਦੀ ਇਜਾਜ਼ਤ ਮੰਗੀ। ਸ਼ਹਿਨਸ਼ਾਹ ਦਾ ਇਸ਼ਾਰਾ ਪਾ ਕੇ ਉਹ ਅੱਧਾ ਝੁਕਦਿਆਂ ਬੋਲਿਆ: -' ਜਹਾਂਪਨਾਹ, ਮਾਲੂਮ ਹੋਇਆ ਹੈ ਬਾਗ਼ੀ ਗੁਰੂ ਦਾ ਇਕ ਸੈਨਾਪਤੀ ਬਿਨੋਦ ਸਿੰਘ ਉਸ ਨਾਲ ਖ਼ਫ਼ਾ ਹੋ ਕੇ ਅੰਮ੍ਰਿਤਸਰ ਰੁਕਿਆ ਹੋਇਆ ਹੈ। ਉਹ ਬਾਗ਼ੀ ਗੁਰੂ ਦੇ ਚੰਬਾ ਰਿਆਸਤ ਦੇ ਰਾਜੇ ਦੀ ਪੁੱਤਰੀ ਨਾਲ ਨਿਕਾਹ ਕਰ ਲੈਣ ਉਪਰ ਨਾਰਾਜ਼ ਹੈ।

-ਇਹ ਚੰਗੀ ਖ਼ਬਰ ਹੈ। ਸਾਂਢ ਕਾਬੂ ਵਿਚ ਨਾ ਆਉਣ ਤਾਂ ਆਪਸ ਵਿਚ ਭਿੜ ਕੇ ਸਿੰਗ ਤੁੜਵਾ ਲੈਂਦੇ ਨੇ। ਕਾਫ਼ਰਾਂ ਦਾ ਪਿੱਛਾ ਕਰਨ ਦੀ ਤਿਆਰੀ ਕਰੋ। ਅਸੀਂ ਹੁਣ ਜਦ ਕੂਚ ਕੀਤਾ, ਲਾਹੌਰ ਤੋਂ ਇਧਰ ਕਿਧਰੇ ਨਹੀਂ ਰੁਕਾਂਗੇ।' ਆਖਕੇ ਬਾਦਸ਼ਾਹ ਨੇ ਤਕੀਏ ਨਾਲ ਢੋਅ ਲਾ ਕੇ ਅੱਖਾਂ ਮੀਟ ਲਈਆਂ।

ਸਾਰੇ ਉਠਕੇ ਪੋਲੇ ਕਦਮੀ ਖ਼ੈਮੇ ਵਿਚੋਂ ਬਾਹਰ ਆ ਗਏ।

* * *

ਸ਼ਾਹੀ ਫ਼ੁਰਮਾਨ ਉਪਰ ਅਮਲ ਕਰਦਿਆਂ ਅੱਧੀ ਸ਼ਾਹੀ ਸੈਨਾ ਬੰਦਾ ਸਿੰਘ ਦਾ ਪਿੱਛਾ ਕਰਨ ਲਈ ਸ਼ਿਵਾਲਿਕ ਦੀਆਂ ਪਹਾੜੀਆਂ ਅਤੇ ਜੰਮੂ ਵੱਲ ਰਵਾਨਾ ਹੋ ਗਈ। ਪਿਛੋਂ ਬਾਦਸ਼ਾਹ ਨੇ ਇਕ ਫ਼ੌਜਦਾਰ ਨੂੰ ਹੁਕਮ ਦਿੱਤਾ-'ਖਾਲਸਾ ਚੌਕੀਆਂ ਉਪਰ ਤੈਨਾਤ ਕਾਫ਼ਰਾਂ ਨੂੰ ਫੌਰਨ ਹਿਰਾਸਤ ਵਿਚ ਲਿਆ ਜਾਏ।'

-ਜਹਾਂਪਨਾਹ, ਉਹ ਤਾਂ ਸ਼ਾਹੀ ਲਸ਼ਕਰ ਤੋਂ ਡਰਦੇ, ਪਹਿਲੀ ਰਾਤ ਹੀ ਰਫੂ-ਚੱਕਰ ਹੋ ਗਏ ਨੇ। ਚੌਂਕੀਆਂ ਖ਼ਾਲੀ ਪਈਆਂ ਨੇ।' ਫੌਜਦਾਰ ਨੇ ਦੱਸਿਆ।

-ਤੁਸੀਂ ਕਾਫ਼ਰ ਗੁਰੂ ਕੀ ਪਕੜੋਗੇ, ਤੁਸੀਂ ਤਾਂ ਉਸਦੇ ਕਰਿੰਦੇ ਪਕੜਨ ਦੇ ਲਾਇਕ ਵੀ ਨਹੀਂ। ਫੌਜਦਾਰੀਆਂ ਛੱਡ ਕੇ, ਘੱਗਰੀਆਂ ਪਹਿਨ ਲਓ। ' ਬਾਦਸ਼ਾਹ ਨੇ ਧਿਰਕਾਰਿਆ। ਫਿਰ ਕਿਹਾ -' ਅਸੀਂ ਖ਼ੁਦ ਨਗਰ ਦਾ ਮੁਆਇਨਾ ਕਰਾਂਗੇ।'

ਦੁਪਹਿਰ ਵੇਲੇ ਬਾਦਸ਼ਾਹ ਬਟਾਲੇ ਦੇ ਬਾਜ਼ਾਰਾਂ ਵਿਚ ਨਿਕਲਿਆ । ਤਬਾਹ ਹੋਏ ਘਰਾਂ ਨੂੰ ਇਮਦਾਦ ਦੇਣ ਦਾ ਐਲਾਨ ਕੀਤਾ। ਮੁਸਲਮਾਨਾਂ ਨੂੰ ਉਹਨਾਂ ਹਿਫ਼ਾਜ਼ਤ ਲਈ ਭਰੋਸਾ ਦਿੱਤਾ। ਅਨਾਥ ਬੱਚਿਆਂ ਦੀ ਦੇਖ-ਭਾਲ ਲਈ ਪ੍ਰਬੰਧ ਕੀਤਾ ਤੇ ਆਪਣੇ ਪੜਾਅ ਉਪਰ ਵਾਪਸੀ ਸਮੇਂ ਹੁਕਮ ਦਿੱਤਾ-' ਜਿਥੇ ਵੀ ਕੋਈ ਨਾਨਕ ਪੂਜ ਨਜ਼ਰ ਪੈਂਦਾ ਹੈ, ਕਤਲ ਕਰ ਦੇਵੋ।'

* * *

ਬਟਾਲੇ ਤੋਂ ਛਾਉਣੀਆਂ ਪੁੱਟ ਲਈਆਂ ਗਈਆਂ । ਕਲਾਨੌਰ ਹੁੰਦਾ ਹੋਇਆ ਸ਼ਾਹੀ ਲਾਮ-ਲਸ਼ਕਰ ਪੰਜ ਗਰਾਈਂ ਆ ਪੁੱਜਾ। ਇਥੇ ਬਾਦਸ਼ਾਹ ਨੇ ਦਰਬਾਰ ਲਾਕੇ ਲੋਕਾਂ ਦੀਆਂ ਸ਼ਕਾਇਤਾਂ ਅਤੇ ਦੁੱਖ ਦਰਦ ਸੁਣੇ। ਇਥੋਂ ਫਿਰ ਕਾਫ਼ਲਾ ਰਵਾਨਾ ਹੋਇਆ। ਲਾਹੌਰ ਹੁਣ ਬਹੁਤੀ ਦੂਰ ਨਹੀਂ ਸੀ। ਲਾਹੌਰ ਢੁਕਵੀਂ ਜਗ੍ਹਾ ਪੜਾਅ ਕਰਨ ਲਈ ਇਕ ਦਸਤੇ-ਖ਼ਾਸ ਅੱਗੇ ਭੇਜਿਆ ਗਿਆ।

ਇਲਾਕੇ ਦਾ ਪੂਰਾ ਜਾਇਜ਼ਾ ਲੈ ਕੇ ਸ਼ਹਿਨਸ਼ਾਹ ਲਈ ਰਾਵੀ ਦੇ ਕੰਢੇ ਪਿੰਡ ਆਲੂਵਾਲ ਵਿਚ ਪੜਾਅ ਲਈ ਚੋਣ ਕਰ ਲਈ। ਇਥੇ ਕੋਈ ਖ਼ਤਰਾ ਨਹੀਂ ਸੀ। ਪਰ ਫੌਜਦਾਰ ਅਤੇ ਸਲਾਹਕਾਰ ਚਾਹੁੰਦੇ ਸਨ-ਸ਼ਹਿਨਸ਼ਾਹ ਨੂੰ ਸ਼ਾਹੀ ਕਿਲ੍ਹੇ ਅੰਦਰ ਠਹਿਰਾਇਆ ਜਾਏ। ਉਹ ਦਲੀਲ ਵੀ ਦਿੰਦੇ-ਇਕ ਪਾਸੇ ਭਰ ਵਗਦੀ ਰਾਵੀ, ਤਿੰਨ ਬੰਨੇ ਕਿਲ੍ਹੇ ਦੀਆਂ ਦੀਵਾਰਾਂ। ਅੰਦਰ ਹਰ ਤਰ੍ਹਾਂ ਦਾ ਹਿਫਾਜ਼ਤੀ ਸਮਾਨ। ਹਥਿਆਰ, ਘੋੜੇ, ਹਾਥੀ, ਸੈਨਾ। ਬੰਦਾ ਕਾਫ਼ਰ ਉਥੇ ਉੱਡਕੇ ਵੀ ਨਹੀਂ ਪੁੱਜ ਸਕਦਾ । ਪਰ ਬਾਦਸ਼ਾਹ ਰਾਜ਼ੀ ਨਾ ਹੋਇਆ।

ਭਾਦੋਂ ਮਹੀਨੇ ਦੇ ਦੂਸਰੇ ਦਿਨ ਬਾਦਸ਼ਾਹ ਦਾ ਕ਼ਾਫ਼ਲਾ ਲਾਹੌਰ ਪੁੱਜ ਗਿਆ।

ਬਾਦਸ਼ਾਹ ਦੀ ਇੱਛਾ ਅਨੁਸਾਰ ਉਸਦੇ ਖ਼ੈਮੇ ਦੁਆਲੇ ਆਸ ਪਾਸ ਦੇ ਪਿੰਡਾਂ ਤੋਂ ਲਿਆਕੇ ਗੱਡਿਆਂ ਦੀ ਵਾੜ ਕੀਤੀ ਗਈ। ਇਹਨਾਂ ਤੋਂ ਅੱਗੇ ਪਿੰਡ ਅਵਾਨ ਵੱਲ ਸ਼ਹਿਜ਼ਾਦਾ ਅਜ਼ੀਮੁ-ਸ਼ਾਨ ਦਾ ਪੜਾਅ ਕੀਤਾ ਗਿਆ। ਪਰਵੇਜ਼ਬਾਦ ਮੰਡੀ ਵਾਲੇ ਪਾਸੇ ਸ਼ਹਿਜ਼ਾਦਾ ਮਅੱਜ਼ਦੀਨ ਆਪਣੀ ਸੈਨਾ ਲੈ ਕੇ ਡਟ ਗਿਆ। ਰਾਵੀ ਕੰਢੇ ਧਰਮੂ ਦੇ ਬਾਗ਼ ਕੋਲ ਸ਼ਹਿਜ਼ਾਦਾ ਰਫ਼ੀ-ਓ-ਸ਼ਾਨ ਅਤੇ ਸ਼ਾਹਮੀਰ ਖੁਸ਼ ਦੇ ਮੈਦਾਨ ਵਿਚ ਮਹੁੰਮਦ ਜ਼ਮਾਨ ਸ਼ਾਹ ਆਪਣੀ ਸੈਨਾ ਨਾਲ ਨਿਗਰਾਨੀ ਕਰਨ ਲੱਗਾ। ਬਾਦਸ਼ਾਹ ਚਾਰੇ ਪਾਸਿਆਂ ਤੋਂ ਹਿਫਾਜ਼ਤੀ ਘੇਰੇ ਵਿਚ ਸੀ। ਸਭ ਤੋਂ ਅੰਦਰਲੇ ਘੇਰੇ ਵਿਚ ਗੱਡਿਆਂ ਦੀ ਵਾੜ ਸੀ। ਫਿਰ ਖ਼ੈਮੇ ਦੁਆਲੇ ਮੁਗਲ, ਫੌਜ-ਏ-ਖ਼ਾਸ ਦਾ ਸਖ਼ਤ ਪਹਿਰਾ ਸੀ।

ਇਸ ਸਭ ਦੇ ਬਾਵਜੂਦ ਬਾਦਸ਼ਾਹ ਪਰੇਸ਼ਾਨ ਸੀ। ਪਹਿਲੀ ਰਾਤ ਉਸਨੂੰ ਨੀਂਦਰ ਨਹੀਂ ਪਈ। ਉਹ ਅੱਭੜਵਾਹੇ ਘਬਰਾ ਕੇ ਉੱਠ ਬੈਠਿਆ। ਪਹਿਰੇਦਾਰਾਂ ਨੂੰ ਪੁੱਛਿਆ:

-ਕਾਫ਼ਰ ਆ ਪਏ ਨੇ ?'

-ਨਹੀਂ ਜਹਾਂਪਨਾਹ।'

-ਕੁੱਤੇ ਕਿਉਂ ਭੌਂਕ ਰਹੇ ਨੇ ?'

ਪਹਿਰੇਦਾਰ...ਹੇ-ਹੇ-ਹੇ...' ਕਰਦੇ ਉਧਰ ਦੌੜ ਪਏ ਜਿਧਰੋਂ ਕੁੱਤੇ ਭੌਂਕਣ ਦੀਆਂ ਆਵਾਜ਼ਾਂ ਆ ਰਹੀਆਂ ਸਨ।

ਦਿਨ ਚੜ੍ਹਿਆ। ਸ਼ਾਹੀ ਹਰਕਾਰੇ ਨੇ ਪੇਸ਼ ਹੋਣ ਦੀ ਇਜਾਜ਼ਤ ਮੰਗੀ। ਕੋਈ ਖੁਸ਼ਗਵਾਰ ਖ਼ਬਰ ਸੁਣਨ ਲਈ ਬਾਦਸ਼ਾਹ ਨੇ ਫੌਰਨ ਪੇਸ਼ ਹੋਣ ਲਈ ਕਿਹਾ।'

ਹਰਕਾਰੇ ਨੇ ਫਰਸ਼ੀ ਸਲਾਮ ਕੀਤੀ। ਫਿਰ ਅੱਧਾ ਝੁਕਿਆ ਬੋਲਿਆ: 'ਹਜ਼ੂਰ ਮੁਹੰਮਦ ਅਮੀਨ ਖ਼ਾਨ ਔਰ ਈਸਾਖ਼ਾਨ ਦੀ ਬਾਗ਼ੀ ਕਾਫ਼ਰ ਨਾਲ ਝੜਪ ਹੋ ਗਈ। ਕਾਫ਼ਰ ਬੰਦਾ ਔਰ ਉਸਦੀ ਫੌਜ ਸ਼ਾਹੀ ਫੌਜ ਦਾ ਭਾਰੀ ਨੁਕਸਾਨ ਕਰਕੇ ਜੰਮੂ ਵੱਲ ਬਚਕੇ ਨਿਕਲ ਗਏ ਹਨ। ਮਹੁੰਮਦ ਅਮੀਨ ਖ਼ਾਨ ਔਰ ਈਸਾ ਖ਼ਾਨ ਸਖ਼ਤ ਜ਼ਖ਼ਮੀ ਹਨ।'

ਫਜ਼ਰ ਵੇਲੇ ਦਾ ਇਹ ਮੌਸਮ ਬੜਾ ਲੁਭਾਵਨਾ ਸੀ। ਅਸਮਾਨ ਬੱਦਲਾਂ ਨਾਲ ਭਰਿਆ ਹੋਇਆ ਸੀ। ਰਾਵੀ ਦੇ ਪਾਣੀਆਂ ਨੂੰ ਛੂਹਕੇ ਆਉਂਦੀ ਹਵਾ ਸਰੀਰ ਅਤੇ ਮਨ ਨੂੰ ਤਾਜ਼ਗੀ ਬਖ਼ਸ਼ ਰਹੀ ਸੀ। ਇਸ ਤਪਦੀ ਰੁੱਤ ਵਿਚ ਵੀ ਬਾਦਸ਼ਾਹ ਖੁਸ਼ ਰੌਅ ਵਿਚ ਸੀ । ਰਾਤ ਵੇਲੇ ਦੀ ਬੇਚੈਨੀ ਅਤੇ ਪਰੇਸ਼ਾਨੀ ਚਿਹਰੇ ਉਪਰੋਂ ਗਾਇਬ ਸੀ। ਪਰ ਹਰਕਾਰੇ ਨੇ ਗੁੜ-ਗੋਬਰ ਇਕ ਕਰ ਦਿੱਤਾ। ਖ਼ੈਮੇ ਦੇ ਬਾਹਰ ਗੱਡਿਆਂ ਦੀ ਵਾੜ ਦੇ ਅੰਦਰ ਚਹਿਲ ਕਦਮੀ ਕਰ ਰਹੇ ਬਾਦਸ਼ਾਹ ਨੇ ਇਕ ਦਮ ਵਿਗੜ ਕੇ ਕਿਹਾ- 'ਜਹੰਨਮ ਵਿਚ ਜਾਓ ਸਾਰੇ। ਬੁਰਕੇ ਪਹਿਨ ਲਓ। ਕਾਫ਼ਰਾਂ ਦੀਆਂ ਰਖੇਲਾਂ ਬਣ ਕੇ ਰਹੋ। .......ਬਦਬਖ਼ਤ.....।'

ਬਾਦਸ਼ਾਹ ਪਤਾ ਨਹੀਂ ਕੀ ਕੁਝ ਆਖ ਰਿਹਾ ਸੀ। ਹਰਕਾਰਾ ਤਰਿਹ ਕੇ ਪਿੱਛੇ ਹਟ ਗਿਆ ਤੇ ਪਿੱਛਲ ਕੁਰੀ ਤੁਰਦਾ ਸਲਾਮ ਕਰਕੇ ਪਰਤ ਗਿਆ।

'ਇਹ ਬੰਦਾ ਮੈਨੂੰ ਸਕੂਨ ਨਾਲ ਨਾ ਜੀਣ ਦਏਗਾ, ਨਾ ਸਕੂਨ ਨਾਲ ਮਰਨ ਦਏਗਾ।' ਆਪਣੇ ਮਨ ਨਾਲ ਗੁਫਤਗੂ ਕਰਦਿਆਂ ਉਸਨੇ ਤਾੜੀ ਮਾਰੀ।

ਪਹਿਰੇਦਾਰ ਦੌੜੇ ਆਏ।

-ਫੌਜਦਾਰ ਚਿੰਨ ਬਹਾਦਰ ਜਿੱਥੇ ਵੀ ਹੈ, ਫੌਰਨ ਬੁਲਾਇਆ ਜਾਏ।'

ਪਹਿਰੇਦਾਰ ਖੜ੍ਹੇ ਪੈਰ ਘੁੰਮ ਕੇ ਅੱਗੜ-ਪਿੱਛੜ ਦੌੜ ਪਏ।

ਮੁਹੰਮਦ ਅਮੀਨ ਖ਼ਾਨ ਬੁਰੀ ਤਰ੍ਹਾਂ ਜ਼ਖਮੀ ਸੀ, ਸਹੀ ਸਲਾਮਤ ਤਾਂ ਈਸਾ ਖ਼ਾਨ ਵੀ ਨਹੀਂ ਸੀ। ਉਸਦੇ ਜ਼ਖਮ ਜਾਨ-ਲੇਵਾ ਨਹੀਂ ਸਨ। ਦੋਵੇਂ ਫ਼ੌਜਦਾਰ ਜ਼ਖਮੀ ਹੋਣ ਨਾਲੋਂ ਇਸ ਗੱਲੋਂ ਵਧੇਰੇ ਦੁਖੀ ਸਨ। ਬੰਦਾ ਸਿੰਘ ਫਿਰ ਬਚਕੇ ਨਿਕਲ ਗਿਆ ਹੈ।

-ਸ਼ਹਿਨਸ਼ਾਹ ਨੂੰ ਕੀ ਮੂੰਹ ਵਖਾਵਾਂਗੇ ? ' ਸਿਰ ਅਤੇ ਹੱਥਾਂ ਪੈਰਾਂ ਉਪਰ ਬੰਨ੍ਹੀਆਂ ਪੱਟੀਆਂ ਨੂੰ ਪਲੋਸਦਾ ਅਮੀਨ ਖ਼ਾਨ ਬੋਲਿਆ।

-ਇਸ ਨਾਲੋਂ ਤਾਂ ਚੰਗਾ ਸੀ, ਸਿਪਾਹੀਆਂ ਦੇ ਨਾਲ ਕਿਧਰੇ ਮੇਰੀ ਵੀ ਲਾਸ਼ ਪਈ ਹੁੰਦੀ।' ਈਸਾ ਖ਼ਾਨ ਨੇ ਕਿਹਾ।

ਬਾਦਸ਼ਾਹ ਵਲੋਂ ਫ਼ੁਰਮਾਨ ਉਪਰ ਫ਼ੁਰਮਾਨ ਭੇਜੇ ਜਾ ਰਹੇ ਸਨ-' ਬਾਗ਼ੀ ਕਾਫ਼ਰ ਦਾ ਪਿੱਛਾ ਕਰੋ। ਇਸ ਵਾਰ ਕੁਤਾਹੀ ਨਾ ਹੋਵੇ। ਮੌਜੂਦਾ ਹਾਲਾਤ ਦੀ ਇਤਲਾਹ ਕਰੋ।'

ਅਮੀਨ ਖ਼ਾਨ ਬੜੀ ਕਸੂਤੀ ਸਥਿਤੀ ਵਿਚ ਸੀ...ਉਹ ਕੀ ਕਰੇ, ਕੀ ਇਤਲਾਹ ਦਵੇ ? ਦੱਸੇ ਉਹ ਸਖ਼ਤ ਜ਼ਖਮੀ ਹੈ। ਉਸ ਕਾਫ਼ਰ ਜਿੰਨ ਨਾਲ ਭਿੜਨ ਦਾ ਸਵਾਦ ਚੱਖ ਚੁੱਕਾ ਹੈ। ........ਬਾਦਸ਼ਾਹ ਨੂੰ ਇਹ ਦੱਸੇ ਕਿ ਉਹ ਤਾਂ ਬੰਦਾ ਸਿੰਘ ਦੀ ਲਾਸ਼ ਮੋਏ ਸਿਪਾਹੀਆਂ ਵਿਚ ਲਭਦੇ ਰਹੇ ਸਨ। ਸਾਨੂੰ ਤਾਂ ਹਰ ਸਿੱਖ ਕਾਫ਼ਰ ਬੰਦਾ ਸਿੰਘ ਹੀ ਜਾਪਦਾ ਹੈ। ਇਹ ਵੀ ਦੱਸੇ, ਸ਼ਾਹੀ ਸੈਨਾ ਦੇ ਅਣਗਣਿਤ ਸਿਪਾਹੀ ਮੌਤ ਦੇ ਘਾਟ ਉਤਾਰਕੇ ਉਹ ਫੇਰ ਜੰਮੂ ਵੱਲ ਸਹੀ ਸਲਾਮਤ ਨਿਕਲ ਗਿਆ ਹੈ। ..ਉਹ ਤਾਂ ਰਸਤੇ ਵਿਚ ਖਾਲਸਾ ਠਾਣੇ ਵੀ ਕਾਇਮ ਕਰ ਗਿਆ ਹੈ। .............ਸੋਚਦਿਆਂ ਮੁਹੰਮਦ ਅਮੀਨ ਖ਼ਾਨ ਦੇ ਚਿਹਰੇ ਉਪਰ ਕੜਵੀ ਮੁਸਕਰਾਹਟ ਆਈ। ..ਫਿਰ ਦਰਦ ਨਾਲ ਚਿਹਰਾ ਪੀੜੋ-ਪੀੜ ਹੋ ਗਿਆ। ........ਹਾਂ, ਸ਼ਹਿਨਸ਼ਾਹ ਨੂੰ ਇਹ ਜ਼ਰੂਰ ਖ਼ਬਰ ਜਾਣੀ ਚਾਹੀਦੀ ਹੈ-ਸ਼ਾਹੀ ਸੈਨਾ ਵਿਚ ਕਾਫ਼ਰ ਬਾਗ਼ੀ ਦਾ ਪਿੱਛਾ ਕਰਨਾ ਤਾਂ ਦੂਰ ਦੀ ਗੱਲ, ਵਾਪਸ ਮੁੜਨ ਜੋਗੀ ਵੀ ਹਿੰਮਤ ਨਹੀਂ।

ਦੂਸਰੇ ਦਿਨ ਉਸਨੇ ਆਪਣੇ ਨਾਇਬਾਂ ਨੂੰ ਹੌਂਸਲਾ ਦਿੰਦਿਆਂ ਕਿਹਾ-'ਇਕ ਹਮਲਾ ਹੋਰ। ਮੈਂ ਤਮਾਮ ਸਿਪਾਹੀਆਂ ਦੀਆਂ ਤਨਖ਼ਾਹਾਂ ਵਿਚ ਵਾਧਾ ਕਰਨ ਲਈ ਸ਼ਹਿਨਸ਼ਾਹ ਪਾਸ ਸਿਫਾਰਸ਼ ਕਰਾਂਗਾ। ਇਕ ਵਾਰ ਉਹ ਕਾਫ਼ਰ ਜਿੰਨ ਪਕੜਿਆ ਗਿਆ ਜਾਂ ਮਾਰਿਆ ਗਿਆ ਤਾਂ ਦਰਜਾ-ਬ-ਦਰਜਾ ਸਭ ਨੂੰ ਤੋਹਫੇ ਔਰ ਘਰਾਂ ਨੂੰ ਜਾਣ ਲਈ ਛੁੱਟੀਆਂ ਵੀ ਲੈ ਕੇ ਦਿਆਂਗਾ। ਬੱਸ ਆਖ਼ਰੀ ਹਮਲਾ। ਦੇਖਣਾ, ਇਹ ਕਾਫ਼ਰ ਸਾਡੇ ਪੰਜੇ ਵਿਚ ਹੋਏਗਾ। ਸਾਡੀ ਇਮਦਾਦ ਲਈ ਰੁਸਤਮ ਜੰਗ ਅਤੇ ਚਿੰਨ ਬਹਾਦਰ ਆਪਣੀਆਂ ਫੌਜਾਂ ਲਈ ਕਾਫ਼ਰ ਬੰਦੇ ਦੀ ਭਾਲ ਵਿਚ ਨੇ। ਹੁਣ ਅਸੀਂ ਉਸਨੂੰ ਕਿਸੇ ਵੀ ਹਾਲਤ ਵਿਚ ਬਚਕੇ ਨਹੀਂ ਨਿਕਲਣ ਦਿਆਂਗੇ।'

ਅਮੀਨ ਖ਼ਾਨ ਦੀਆਂ ਗੱਲਾਂ ਨਾਲ ਸਿਪਾਹੀ ਕੁਝ ਹੌਸਲੇ ਵਿਚ ਹੋ ਗਏ। ਇਕ ਪਾਸਿਓਂ ਕਿਸੇ ਨੇ ਯਾ ਅਲੀ ਅਤੇ ਅੱਲਾ-ਹੂ-ਅਕਬਰ ਦੇ ਨਾਅਰੇ ਵੀ ਲਾਏ। ਰਸੋਈਆਂ ਨੇ ਭੱਠੀਆਂ ਵਿਚ ਅੱਗ ਬਾਲ ਲਈ । ਗੋਸਤ ਰਿੱਝਣ ਲੱਗੇ। ਜ਼ਖ਼ਮੀਆਂ ਦੇ ਮੱਲ੍ਹਮ ਪੱਟੀਆਂ ਹੋਣ ਲੱਗੀਆਂ। ਉਹ ਫਿਰ ਬੰਦਾ ਸਿੰਘ ਨੂੰ ਫੜਨ ਅਤੇ ਪਿੱਛਾ ਕਰਨ ਦੀ ਤਿਆਰੀ ਵਿਚ ਰੁੱਝ ਗਏ।

* * *

ਫੌਜਦਾਰ ਚਿੰਨ ਬਹਾਦਰ ਅਜੇ ਜੰਮੂ ਦੇ ਰਸਤੇ ਵਿਚ ਹੀ ਸੀ, ਉਸਨੂੰ ਜੰਮੂ ਦੇ ਧਰੁਵਦੇਵ ਜਮਵਾਲ ਨੇ ਇਤਲਾਹ ਦਿੱਤੀ-'ਬੰਦਾ ਸਿੰਘ ਅਤੇ ਉਸਦੀ ਕਾਫ਼ਰ ਟੋਲੀ ਕਠੂਆ ਦੇ ਲਾਗੇ ਹੈ।'

ਇਹ ਇਤਲਾਹ, ਰੁਸਤਮ ਜੰਗ ਅਤੇ ਮਹੁੰਮਦ ਅਮੀਨ ਖ਼ਾਨ ਤੱਕ ਪਹੁੰਚ ਗਈ। ਸਭਨਾਂ ਨੇ ਮਿਲਕੇ ਬੰਦਾ ਸਿੰਘ ਨੂੰ ਤਿੰਨ ਪਾਸਿਆਂ ਤੋਂ ਘੇਰਾ ਪਾਉਣ ਦੀ ਜੰਗੀ ਵਿਉਂਤ ਘੜ ਲਈ। ਬਿਨਾਂ ਧੌਂਸਿਆਂ ਦੇ ਸ਼ੋਰ-ਸ਼ਰਾਬੇ ਤੋਂ ਮੁਗਲ ਸੈਨਾਵਾਂ ਚੁੱਪ-ਚਾਪ ਘੇਰਾ ਤੰਗ ਕਰਦੀਆਂ ਅੱਗੇ ਵਧਣ ਲੱਗੀਆਂ।

ਮੁਗਲਾਂ ਦੀ ਇਸ ਸਾਜ਼ਸ਼ ਦੀ ਬੰਦਾ ਸਿੰਘ ਨੂੰ ਸੂਹ ਮਿਲ ਗਈ। ਉਸਨੇ ਆਪਣੇ ਜੱਥੇਦਾਰਾਂ ਬਾਜ਼ ਸਿੰਘ, ਪਹਾੜਾ ਸਿੰਘ ਅਤੇ ਫਤੇਹ ਸਿੰਘ ਨਾਲ ਸਲਾਹ ਕੀਤੀ । ਤਿੰਨ ਪਾਸਿਆਂ ਤੋਂ ਪੈ ਰਹੇ ਘੇਰੇ ਕਾਰਨ ਫਤੇਹ ਸਿੰਘ ਘਬਰਾ ਗਿਆ। ਉਸਨੂੰ ਵੇਖਕੇ ਬੰਦਾ ਸਿੰਘ ਨੇ ਮੁਸਕਰਾ ਕੇ ਕਿਹਾ-ਸਿੰਘ ਜੀ, ਤੁਰਕਾਂ ਵਿਚ ਅਜੇ ਏਨਾ ਸਾਹਸ ਨਹੀਂ: ਉਹ ਗੁਰੂ ਦੇ ਖਾਲਸੇ ਨੂੰ ਕਾਬੂ ਕਰ ਲਏ। ਪਤਾ ਲਾਓ, ਰੁਸਤਮ ਜੰਗ ਕਿਸ ਦਿਸ਼ਾ ਵਲੋਂ ਆ ਰਿਹਾ ਹੈ। ਉਸ ਨਾਲ ਲੋਹਗੜ੍ਹ ਦਾ ਹਿਸਾਬ ਕਰਨਾ ਬਾਕੀ ਹੈ। ਦੂਸਰਿਆਂ ਨਾਲ ਕਦੇ ਫੇਰ ਸਹੀ।'

-ਖਾਲਸਾ ਜੀ, ਅਮੀਨ ਖ਼ਾਨ ਵੀ ਏਧਰ ਹੀ ਆ ਰਿਹਾ ਹੈ। ਪੱਕੀ ਖ਼ਬਰ ਹੈ।' ਬਾਜ਼ ਸਿੰਘ ਨੇ ਦੱਸਿਆ ।

ਬੰਦਾ ਸਿੰਘ ਫਿਰ ਹੱਸ ਪਿਆ- ' ਇਹਨਾਂ ਮੁਗਲਾਂ ਨੂੰ ਕੀ ਪਤਾ ਸਿੰਘ ਸਾਹਬ, ਖਾਲਸਾ ਆਪਣੇ ਪਾਸ ਇਕ ਰਸਤਾ ਸਦਾ ਖੁਲ੍ਹਾ ਰੱਖਦਾ ਹੈ। ਗੁਰੂ ਦੀ ਮਿਹਰ ਹੈ, ਇਹ ਤੁਰਕ ਖਾਲਸੇ ਦਾ ਰਾਹ ਕੀ ਰੋਕਣਗੇ। ਲਗਦਾ ਹੈ, ਅਮੀਨ ਖ਼ਾਨ ਪਸਰੂਰ ਦੀਆਂ ਮਾਰਾਂ ਭੁੱਲ ਬੈਠਾ ਹੈ। ਇਕ ਗੱਲੋਂ ਇਹਨਾਂ ਮੁਗਲਾਂ ਦੀ ਤਾਰੀਫ਼ ਕਰਨੀ ਬਣਦੀ ਹੈ। ਇਹ ਬੜੇ ਹੱਠੀ ਯੋਧੇ ਨੇ। ਜਦ ਤੱਕ ਇਹਨਾਂ ਦੀ ਗਰਦਨ ਧੜ ਨਾਲੋਂ ਵੱਖ ਨਹੀਂ ਹੁੰਦੀ, ਸਿੰਘਾਂ ਦਾ ਪਿੱਛਾ ਕਰਨੋਂ ਇਹ ਵੀ ਨਹੀਂ ਟਲਦੇ।'

-ਕੀ ਪਤਾ ਖਾਲਸਾ ਜੀਓ: ਅਜੇ ਇਸ ਫੌਜਦਾਰ ਦੇ ਨਸੀਬਾਂ ਵਿਚ ਹੋਰ ਜ਼ਖ਼ਮ ਖਾਣੇ ਲਿਖੇ ਹੋਵਣ। ਜਾਂ ਇਸਦੀ ਮੌਤ ਹੀ ਖਾਲਸੇ ਹੱਥੋਂ ਲਿਖੀ ਹੋਵੇ।' ਆਖ ਕੇ ਪਹਾੜਾ ਸਿੰਘ ਵੀ ਹੱਸਿਆ।

-ਸਿੰਘ ਸਾਹਬ ਇਸ ਗੱਲ ਨੂੰ ਇੰਨਾ ਹਲਕਾ ਨਾ ਲਓ। ਬਾਦਸ਼ਾਹ ਨੇ ਸਾਰੀ ਸੈਨਾ ਏਧਰ ਝੋਕੀ ਹੋਈ ਹੈ। ਝੱਟ ਖਾਣ ਪੀਣ ਕਰ ਲਓ। ਲੋੜ ਜੋਗਾ ਕੁੰਜਕਿਆਂ* ਵਿਚ ਪਾ ਲਓ। ਪਤਾ ਨਹੀਂ ਕਿਹੜੇ ਵੇਲੇ ਜੈਕਾਰਾ ਬੋਲਣਾ ਪੈ ਜਾਏ।'

ਬੰਦਾ ਸਿੰਘ ਦਾ ਹੁਕਮ ਸੁਣਕੇ ਜੱਥੇਦਾਰ ਆਪਣੇ ਆਪਣੇ ਸਿੰਘਾਂ ਵੱਲ ਚਲੇ ਗਏ। ਇਕ ਸਿੰਘ ਭੇਜਕੇ ਬੰਦਾ ਸਿੰਘਾਂ ਨੇ ਫਤੇਹ ਸਿੰਘ ਨੂੰ ਵਾਪਸ ਬੁਲਾਵਾ ਗਿਆ ਜਦ ਫਤੇਹ ਸਿੰਘ ਕੋਲ ਆਇਆ ਤਾਂ ਉਸਦੇ ਨੇੜੇ ਹੋਕੇ ਬੰਦਾ ਸਿੰਘ ਨੇ ਧੀਮੀ ਸੁਰ ਵਿਚ ਕਿਹਾ-'ਅਸੀਂ ਰੁਸਤਮ ਜੰਗ ਉਪਰ ਅਚਾਨਕ ਝਪਟਾਂਗੇ, ਜਦ ਉਹ ਆਰਾਮ ਕਰ ਰਹੇ ਹੋਣ। ਤੁਰੰਤ ਸਿੰਘ ਭੇਜਕੇ ਇਹ ਪੱਕੀ ਸੂਹ ਲਾਈ ਜਾਵੇ, ਉਸਨੇ ਕਿਥੇ ਪੜਾਅ ਕੀਤਾ ਹੋਇਐ।'

ਜਦ ਫਤੇਹ ਸਿੰਘ, ਫਤਿਹ ਬੁਲਾਕੇ ਚਲਿਆ ਗਿਆ ਤਾਂ ਬੰਦਾ ਸਿੰਘ ਮਿਆਨ ਵਿਚੋਂ ਤਲਵਾਰ ਖਿੱਚ ਕੇ ਉਸਦੀ ਧਾਰ ਪਰਖਣ ਲੱਗਾ।

* * *

---

* ਘੋੜਿਆਂ ਦੀ ਕਾਠੀਆਂ ਨਾਲ ਬੰਨੇ ਝੋਲੇ

ਆਪਣੇ ਸੂਹੀਆਂ ਰਾਹੀਂ ਅਮੀਨ ਖ਼ਾਨ ਰੁਸਤਮ ਜੰਗ ਅਤੇ ਚਿੰਨ ਬਹਾਦਰ ਨੇ ਰਾਬਤਾ ਬਣਾਇਆ ਹੋਇਆ ਸੀ। ਬੰਦਾ ਸਿੰਘ ਦੀ ਹਰ ਹਰਕਤ ਬਾਰੇ ਪਲ ਪਲ ਦੀ ਖ਼ਬਰ ਉਹਨਾਂ ਨੂੰ ਮਿਲ ਰਹੀ ਸੀ। ਹੁਣ ਉਹਨਾਂ ਨੂੰ ਪੱਕਾ ਭਰੋਸਾ ਸੀ, ਬੰਦਾ ਸਿੰਘ ਇਸ ਵਾਰ ਬਚ ਕੇ ਨਹੀਂ ਨਿਕਲ ਸਕਦਾ। ਉਹਨਾਂ ਆਪਸ ਵਿਚ ਸਲਾਹ ਕਰਕੇ ਸ਼ਹਿਨਸ਼ਾਹ ਨੂੰ ਖ਼ਬਰ ਭੇਜ ਦਿੱਤੀ......' ਬਾਗ਼ੀਆਂ ਦਾ ਕਾਫ਼ਰ ਗੁਰੂ ਇਕ ਜਾਂ ਦੋ ਦਿਨਾਂ ਵਿਚ ਜਿੰਦਾ ਜਾਂ ਮੁਰਦਾ ਪਕੜ ਲਿਆ ਜਾਏਗਾ। '

ਇਸ ਵੇਲੇ ਕਠੂਆ ਦੀਆਂ ਪਹਾੜੀਆਂ ਦੇ ਪਿੱਛੇ ਸੂਰਜ ਹੇਠਾਂ ਲਹਿ ਗਿਆ ਸੀ। ਕਠੂਆ ਦੀ ਉੱਤਰ ਦਿਸ਼ਾ ਵੱਲ ਬੰਦਾ ਸਿੰਘ ਆਪਣੇ ਤੰਬੂ ਵਿਚ ਬੈਠਾ ਸੋਚਾਂ ਵਿਚ ਪਿਆ ਹੋਇਆ ਸੀ। .......ਇਹਨਾਂ ਮੁਗਲ ਹਾਕਮਾਂ ਨੂੰ ਕੀ ਵਖ਼ਤ ਪਿਆ ਹੈ। ਇਹ ਲੋਕਾਂ ਨੂੰ ਆਪਣੀ ਮਰਜ਼ੀ ਨਾਲ ਜੀਣ ਕਿਉਂ ਨਹੀਂ ਦੇਂਦੇ ? ਗੱਦੀਆਂ ਖ਼ਾਤਰ ਆਪਸ ਵਿਚ ਹੀ ਖਹਿ ਖਹਿ ਮਰਦੇ ਹਨ। ਬਾਦਸ਼ਾਹ ਏਨਾ ਬਿਰਧ ਹੋ ਗਿਆ ਹੈ, ਹਕੂਮਤ ਕਰਨ ਦੀ ਹਵਸ ਫਿਰ ਵੀ ਨਹੀਂ ਗਈ। ਮਰਾਠੇ, ਰਾਜਪੂਤ, ਹਿੰਦੂ ਜਾਂ ਸਿੱਖ ਇਹਨਾਂ ਦਾ ਕੀ ਵਿਗਾੜਦੇ ਹਨ ? ਗੁਰੂ ਨੂੰ ਮਰਦੇ-ਦਮ ਤੱਕ ਚੈਨ ਨਾਲ ਜਿਉਂਣ ਨਹੀਂ ਦਿੱਤਾ। ਹੁਣ ਹਜ਼ਾਰਾਂ ਸੈਨਿਕ ਲੈ ਕੇ ਏਥੇ ਪਹਾੜਾਂ ਦੀਆਂ ਕੰਦਰਾਂ ਵਿਚ ਦੜੇ ਬੈਠੇ ਨੇ। ਉਹ ਨਹੀਂ ਜਾਣਦੇ ਬੰਦਾ ਗੁਰੂ ਦਾ ਤਾਂ ਜੰਮਿਆ ਪਲਿਆ ਹੀ ਪਹਾੜਾਂ ਵਿਚ ਹੈ। ਇਹਨਾਂ ਪਹਾੜਾਂ, ਖੱਡਾਂ, ਦਰਿਆਵਾਂ ਨੂੰ ਇਸ ਬੰਦੇ ਨੇ ਅਨੇਕਾਂ ਵਾਰ ਪਾਰ ਕੀਤਾ ਹੈ। ਭਲਾ ਕੋਈ ਆਪਣੇ ਘਰ ਦੇ ਆਲੇ-ਦੁਆਲੇ ਤੋਂ ਵੀ ਨਾਵਾਕਫ਼ ਹੁੰਦਾ ਹੈ ? .....ਇਹ ਖਾਲਸੇ ਨੂੰ ਘੇਰਨ ਆਏ ਨੇ, ਖਾਲਸਾ ਇਹਨਾਂ ਨੂੰ ਆਪਣੇ ਜਾਲ ਵਿਚ ਫਸਾਉਣ ਦੀ ਤਾਕ ਵਿਚ ਹੈ।...ਵੇਖੀਏ ਪਹਿਲ ਕੌਣ ਕਰਦਾ ਹੈ.....ਮੈਂ ਤਾਂ .......।

ਉਦੋਂ ਹੀ ਪਹਿਰੇ ਉਪਰ ਖੜ੍ਹੇ ਸਿੰਘ ਨੇ ਉਸਦੀ ਸੋਚ ਤੰਦ ਤੋੜ ਦਿੱਤੀ। ਉਸਨੇ ਦੱਸਿਆ- 'ਖਾਲਸਾ ਜੀਓ: ਜੱਥੇਦਾਰ ਆਏ ਨੇ।'

ਫਤਿਹ ਸਿੰਘ ਨੇ ਅੰਦਰ ਆਉਂਦਿਆਂ ਹੀ ਕਿਹਾ-' ਖਾਲਸਾ ਜੀ ਸਭ ਤਿਆਰੀ ਮੁਕੰਮਲ ਹੈ। ਹੁਕਮ ਕਰੋ, ਕਦ ਕੂਚ ਕਰਨਾ ਹੈ ? '

-ਰੁਸਤਮ ਜੰਗ ਦਾ ਪੜਾਅ ਕਿੰਨੀ ਦੂਰ ਹੈ ? ' ਬੰਦਾ ਸਿੰਘ ਨੇ ਪੁੱਛਿਆ

-ਬਹੁਤੀ ਦੂਰ ਨਹੀਂ। ਪਹਾੜੀ ਦਾ ਇਕ ਮੋੜ ਲੰਘ ਕੇ ਉਥੇ ਅੱਗ ਬਲਦੀ ਵੇਖੀ ਜਾ ਸਕਦੀ ਹੈ। ਰਾਤ ਦੇ ਖਾਣੇ ਦੀ ਤਿਆਰੀ ਕਰਦੇ ਹੋਣੇ ਨੇ ਤੁਰਕ।'

-ਕੂਚ ਕਰਨਾ ਹੋਏ, ਕਿੰਨੀ ਦੇਰ ਲੱਗੇਗੀ ? ' ਬੰਦਾ ਸਿੰਘ ਨੇ ਫਿਰ ਪੁੱਛਿਆ।

-ਦੇਰ ਕਾਹਦੀ ਲੱਗਣੀ ਹੈ ਖਾਲਸਾ ਜੀ, ਹੁਕਮ ਕਰੋ, ਅੱਧੀ ਘੜੀ ਵਿਚ ਖਾਲਸਾ ਤਿਆਰ-ਬਰ-ਤਿਆਰ।'

-ਲੰਗਰ-ਪਾਣੀ ? '

-ਸਭ ਗੁਰੂ ਦੀ ਮਿਹਰ ਹੈ। ਸਿੰਘਾਂ ਨੇ ਕਮਰ ਕੱਸੇ ਕੀਤੇ ਹੋਏ ਨੇ। ਆਪ ਦਾ ਹੁਕਮ ਉਡੀਕ ਰਹੇ ਨੇ।'

-ਬਾਜ਼ ਸਿੰਘ ਅਤੇ ਪਹਾੜਾ ਸਿੰਘ ਨੂੰ ਤੁਰੰਤ ਇਧਰ ਭੇਜ।'

ਫਤੇਹ ਸਿੰਘ ਕਾਹਲੀ ਨਾਲ ਮੁੜਿਆ ਤਾਂ ਬੰਦਾ ਸਿੰਘ ਨੇ ਉੱਚੀ ਆਵਾਜ਼ 'ਚ ਕਿਹਾ- 'ਸਾਈਸ ਨੂੰ ਕਹਿਕੇ ਮੇਰਾ ਘੋੜਾ ਤਿਆਰ ਕਰਵਾਓ।'

* * *

ਆਪਣੇ ਜ਼ਖ਼ਮਾਂ ਦੇ ਦਰਦ ਨੂੰ ਭੁਲਾਉਣ ਅਤੇ ਬੰਦਾ ਸਿੰਘ ਨੂੰ ਹੁਣ ਪਕੜ ਲੈਣ ਦੀ ਖੁਸ਼ੀ ਵਿਚ ਮਹੁੰਮਦ ਅਮੀਨ ਖ਼ਾਨ ਤੰਬੂ ਵਿਚ ਬੈਠਾ ਸ਼ਰਾਬ ਦੇ ਚਾਰ ਪਿਆਲੇ ਡੀਕ ਚੁੱਕਿਆ ਸੀ। ਦੱਖਣ ਵਾਲੀ ਦਿਸ਼ਾ ਵਲੋਂ ਚਿੰਨ ਬਹਾਦਰ ਨੇ ਆਪਣੇ ਨਾਇਬਾਂ ਨੂੰ ਦਿਨ ਚੜ੍ਹਦੇ ਹੀ ਸਿੱਖਾਂ ਉਪਰ ਹਮਲਾ ਕਰਨ ਦੀਆਂ ਹਦਾਇਤਾਂ ਦੇ ਰੱਖੀਆਂ ਸਨ। ਉਸਨੇ ਆਪਣੇ ਸਿਪਾਹੀਆਂ ਨੂੰ ਰੁਤਬੇ, ਤੋਹਫੇ ਅਤੇ ਇਨਾਮਾਂ ਦੇ ਲਾਲਚ ਦਿੱਤੇ ਹੋਏ ਸਨ।

ਤੀਸਰੀ ਤਰਫ ਰੁਸਤਮ ਜੰਗ ਦੇ ਸੈਨਿਕ ਪਹਾੜੀ ਪਿੰਡਾਂ ਵਿਚੋਂ ਧੱਕੇ ਨਾਲ ਬਛੜੇ, ਬੱਕਰੇ, ਭੇਡਾਂ ਫੜ ਲਿਆਏ ਸਨ, ਜਿਹੜੇ ਹੁਣ ਵੱਡੇ ਦੇਗਚਿਆਂ ਵਿਚ ਰਿੱਝ ਰਹੇ ਸਨ। ਸੈਨਿਕ ਤਾਂ ਪਹਾੜੀ ਔਰਤਾਂ ਵੀ ਧੂ ਲਿਆਏ ਸਨ, ਜਿਹੜੀਆਂ ਰੁਸਤਮ ਜੰਗ ਨੇ ਇਹ ਕਹਿਕੇ ਵਾਪਸ ਮੋੜ ਦਿੱਤੀਆਂ ਸਨ......ਅਗਰ ਕਾਫ਼ਰ ਬਾਗ਼ੀ ਜਿੰਦਾ ਪਕੜਿਆ ਗਿਆ ਤਾਂ ਸਿਪਾਹੀਆਂ ਨੂੰ ਮੌਜ-ਮਸਤੀ ਔਰ ਲੁੱਟ ਮਾਰ ਦੀ ਖੁਲ੍ਹ ਹੋਏਗੀ।'

ਰੁਸਤਮ ਜੰਗ ਸ਼ਰਾਬ ਦੇ ਨਸ਼ੇ ਵਿਚ ਮਸਤ ਪਹਾੜੀ ਗੋਸ਼ਤ ਦਾ ਸਵਾਦ ਚੱਖ ਰਿਹਾ ਸੀ, ਜਦੋਂ ਅਚਾਨਕ ਇਕ ਪਹਾੜੀ ਮੋੜ ਉਪਰ ਘੋੜੇ ਹਿਣਕੇ, ਫਿਰ ਜੈਕਾਰਿਆਂ ਦੀ ਗੂੰਜ ਸੁਣੀ। ਖਾਲਸਾ ਫੌਜ ਇਕ ਦਮ ਏਨਾ ਉੱਪਰ ਆ ਚੜ੍ਹੀ, ਮੁਗਲ ਸਿਪਾਹੀਆਂ ਨੂੰ ਸੰਭਲਣ ਦਾ ਮੌਕਾ ਹੀ ਨਹੀਂ ਮਿਲਿਆ। ਕੋਈ ਖੜ੍ਹਾ ਕੋਈ ਬੈਠਾ, ਕੋਈ ਲੇਟਿਆ, ਝੱਖੜ ਵਾਂਗ ਆਉਂਦੇ ਸਿੰਘਾਂ ਨੇ ਸੈਨਿਕਾਂ ਦੇ ਆਹੂ ਲਾਹ ਦਿੱਤੇ। ਰੁਸਤਮ ਜੰਗ ਦੇ ਦਸਤਾ-ਏ-ਖ਼ਾਸ ਨੇ ਉਸਦੇ ਤੰਬੂ ਨੂੰ ਘੇਰ ਲਿਆ। ਉਹ ਤਾਂ ਖ਼ੈਮੇ ਅੰਦਰ ਇਸ ਤਰ੍ਹਾਂ ਬੈਠਾ ਹੋਇਆ ਸੀ ਜਿਵੇਂ ਆਪਣੀ ਹਵੇਲੀ ਵਿਚ ਬੇਗ਼ਮਾਂ ਕੋਲ ਬੈਠਾ ਹੋਵੇ। ਨਾ ਤਨ ਉੱਪਰ ਸੰਜੋਅ, ਨਾ ਹੱਥਾਂ 'ਚ ਹਥਿਆਰ। ਅਵਾਕ ਹੋਏ ਦੀਆਂ ਡਰ ਅਤੇ ਦਹਿਸ਼ਤ ਨਾਲ ਅੱਖਾਂ ਚੁੱਲ ਗਈਆਂ। ਇਹ ਕਿਵੇਂ ਹੋ ਗਿਆ ? ਇਹ ਕਿਧਰੋਂ ਆਣ ਪਏ ? ਅਸਮਾਨੋਂ ਡਿੱਗੇ ਨੇ ਜਾਂ ਜ਼ਿਮੀ 'ਚੋਂ ਉੱਗ ਖੜ੍ਹੇ ਨੇ ?

ਚੁਫ਼ੇਰੇ ਬੂ-ਪਾਹਰਿਆ ਅਤੇ ਹਫ਼ੜਾ ਦਫ਼ੜੀ ਪਈ ਹੋਈ ਸੀ। ਸਿਪਾਹੀਆਂ ਦੀਆਂ ਚੀਖ਼ਾਂ ਸੁਣਦੀਆਂ ਸਨ। ਸਿੰਘਾਂ ਦੇ ਜੈਕਾਰੇ ਗੂੰਜਦੇ ਸਨ।

ਗੁੱਸੇ ਵਿਚ ਬੌਖਲਾਏ ਰੁਸਤਮ ਜੰਗ ਨੇ ਉਸੇ ਹਾਲਤ ਵਿਚ ਤਲਵਾਰ ਲੈ ਕੇ ਬਾਹਰ ਜਾਣਾ ਚਾਹਿਆ ਤਾਂ ਉਸਦੀ ਹਿਫਾਜ਼ਤੀ ਟੁਕੜੀ ਨੇ ਰੋਕਿਆ।

-ਹਜ਼ੂਰ ਦੀ ਜਾਨ ਨੂੰ ਖ਼ਤਰਾ ਹੈ।'

-ਇਸ ਬੇਇਜ਼ਤੀ ਨਾਲੋਂ ਲੜ ਕੇ ਮਰ ਜਾਣਾ ਬਿਹਤਰ ਹੈ।' ਰੁਸਤਮ ਜੰਗ ਧੱਕੇ ਨਾਲ ਬਾਹਰ ਨਿਕਲਣ ਲੱਗਾ ਤੇ ਲਲਕਾਰਿਆ-' ਪਿੱਛੇ ਹਟੋ।'

ਅੰਗ ਰਖਿਅਕਾਂ ਨੇ ਉਸਦਾ ਹੁਕਮ ਨਾ ਮੰਨਿਆ ਤੇ ਉਸਦੇ ਸਾਹਮਣੇ ਕੰਧ ਵਾਂਗ ਖੜ੍ਹ ਗਏ। ਬੇਬਸੀ ਅਤੇ ਨਮੋਸ਼ੀ ਵਿਚ ਸੜਦਿਆਂ ਉਸਨੇ ਤਲਵਾਰ ਵਗਾਹ ਮਾਰੀ ਤੇ ਹੱਥਾਂ ਨਾਲ ਸਿਰ ਦੇ ਵਾਲ ਪੁੱਟਣ ਲੱਗਾ।..' ਮੈਂ ਬਾਦਸ਼ਾਹ ਸਲਾਮਤ ਨੂੰ ਕੀ ਮੂੰਹ ਵਿਖਾਵਾਂਗਾ। ਅਸੀਂ ਤਾਂ ਖ਼ਬਰ ਵੀ ਭੇਜ ਦਿੱਤੀ ਹੈ...ਬਾਗ਼ੀ ਕਾਫ਼ਰ ਜਲਦੀ ਪਕੜਿਆ ਜਾਏਗਾ।'

ਝੱਖੜ ਜਿਵੇਂ ਆਇਆ ਸੀ ਉਵੇਂ ਦੂਰ ਨਿਕਲ ਗਿਆ। ਰਾਤ ਦੇ ਹਨੇਰੇ ਵਿਚ ਬੰਦਾ ਸਿੰਘ ਅਤੇ ਉਸਦੀ ਖਾਲਸਾ ਫੌਜ, ਮੁਗਲਾਂ ਦੀ ਪਹੁੰਚ ਤੋਂ ਬਹੁਤ ਦੂਰ ਨਿਕਲ ਗਏ।

ਰੁਸਤਮ ਜੰਗ ਆਪਣੇ ਤੰਬੂ ਵਿਚੋਂ ਬਾਹਰ ਨਿਕਲਿਆ। ਹਰ ਪਾਸੇ ਲਾਸ਼ਾਂ ਵਿਛੀਆਂ ਪਈਆਂ ਵੇਖਕੇ ਸੋਚਿਆ-ਬਾਦਸ਼ਾਹ ਇਹਨਾਂ ਭਰਿੰਡਾਂ ਦੀਆਂ ਖੱਖਰਾਂ ਦਾ ਖਹਿੜਾ ਕਿਉਂ ਨਹੀਂ ਛੱਡਦਾ। ਤੰਬੂ ਲੀਰੋ-ਲੀਰ ਹੋਏ ਪਏ ਸਨ। ਗੋਸ਼ਤ ਵਾਲੇ ਦੇਗਚੇ ਮੂਧੇ ਪਏ ਸਨ। ਭੱਠੀਆਂ ਬੁੱਝ ਗਈਆਂ

ਸਨ। ਜ਼ਖਮੀ ਚੀਕਾਂ ਮਾਰ ਰਹੇ ਸਨ। ..ਰੁਸਤਮ ਜੰਗ ਦਾ ਜੀ ਕੀਤਾ ਖੁਦ ਨੂੰ ਫਾਂਸੀ ਲਗਾ ਲਵਾਂ। ਉਹ ਕਾਫ਼ਰ ਮਰਦੂਦ ਏਨਾ ਨੁਕਸਾਨ ਕਰ ਗਏ। ਮੈਨੂੰ ਤਾਂ ਦੱਸਿਆ ਗਿਆ ਸੀ ਉਹ ਸਾਰੇ ਹਜ਼ਾਰ ਬਾਰਾਂ ਸੌ ਤੋਂ ਵੱਧ ਨਹੀਂ। ਫਿਰ ? ਲਾਗੇ ਦੇ ਪਹਾੜੀ ਲੋਕਾਂ ਨੇ ਲਾਜ਼ਮੀ ਕਾਫ਼ਰਾਂ ਦੀ ਇਮਦਾਦ ਕੀਤੀ ਹੋਏਗੀ.......ਹੂੰਅ.........ਫਿਰ ਕੁਝ ਸੋਚਕੇ ਉਸਨੇ ਆਪਣੇ ਇਕ ਨਾਇਬ ਨੂੰ ਕਿਹਾ-‘ ਜ਼ਖ਼ਮੀਆਂ ਦੀ ਮੱਲ੍ਹਮ ਪੱਟੀ ਕਰਵਾਕੇ ਔਰ ਮਾਰੇ ਗਏ ਸੈਨਿਕਾਂ ਨੂੰ ਦਫ਼ਨਾ ਕੇ ਲਾਗੇ-ਬੰਨੇ ਦੇ ਪਿੰਡ ਲੁੱਟ ਲਓ।’

ਮੁਗਲ ਸਿਪਾਹੀਆਂ ਨੇ ਆਪਣਾ ਸਾਰਾ ਗੁੱਸਾ, ਪੜੋਲ, ਕਠੂਆ ਅਤੇ ਹੋਰ ਨੇੜੇ ਦੇ ਪਿੰਡ ਵਾਸੀਆਂ ਉਪਰ ਕੱਢਿਆ। ਤੀਵੀਆਂ ਮੁਟਿਆਰਾਂ ਹਾਬੜੇ ਸਿਪਾਹੀਆਂ ਦੀ ਹਵਸ ਦਾ ਸ਼ਿਕਾਰ ਬਣੀਆਂ। ਬੇਕੁਸਰਾਂ ਨੂੰ ਇਹ ਦੋਸ਼ ਲਾ ਕੇ ਬੰਦੀ ਬਣਾ ਲਿਆ ਕਿ ਉਹਨਾਂ ਸਿੱਖ ਕਾਫ਼ਰਾਂ ਦੀ ਇਮਦਾਦ ਕੀਤੀ ਹੈ।

ਸਿਪਾਹੀ ਆਪਣੀਆਂ ਤਨਖ਼ਾਹਾਂ ਮੰਗਣ ਲੱਗੇ ਤਾਂ ਰੁਸਤਮ ਜੰਗ ਨੇ ਉਹਨਾਂ ਨੂੰ ਕੈਦ ਕੀਤੇ ਪਹਾੜੀਏ ਸੌਂਪ ਕੇ ਕਿਹਾ-‘ ਇਹਨਾਂ ਨੂੰ ਲਾਹੌਰ ਦੀ ਨਖ਼ਾਸ ਮੰਡੀ ਵਿਚ ਵੇਚ ਕੇ ਆਪਣੀਆਂ ਤਨਖ਼ਾਹਾਂ ਪੂਰੀਆਂ ਕਰ ਲਓ।’

* * *

ਬੰਦਾ ਸਿੰਘ ਦਾ ਰੁਸਤਮ ਜੰਗ ਦੀ ਸੈਨਾ ਨੂੰ ਇਸ ਤਰ੍ਹਾਂ ਚੀਰ ਕੇ ਨਿਕਲ ਜਾਣਾ ਚਿੰਨ ਬਹਾਦਰ ਫੌਜਦਾਰ ਨੂੰ ਹਜ਼ਮ ਨਹੀਂ ਸੀ ਹੋ ਰਿਹਾ। ਮੁਖਲਿਸਗੜ੍ਹ ਦੇ ਕਿਲ੍ਹੇ ਵਿਚੋਂ ਵੀ ਇਹ ਕਾਫ਼ਰ ਇਸੇ ਤਰ੍ਹਾਂ ਨਿਕਲ ਗਿਆ ਸੀ। ਉਦੋਂ ਤਾਂ ਰੁਸਤਮ ਜੰਗ ਕਿਲ੍ਹੇ ਦੇ ਮੁੱਖ ਦਰਵਾਜ਼ੇ ਤੱਕ ਜਾ ਪੁੱਜਾ ਸੀ। ਇਸ ਪਿੱਛੇ ਕੋਈ ਰਾਜ ਤਾਂ ਨਹੀਂ ਛੁਪਿਆ ਹੋਇਆ ? ਰੁਸਤਮ ਜੰਗ ਅੰਦਰ-ਖ਼ਾਤੇ ਕਾਫ਼ਰਾਂ ਨਾਲ ਤਾਂ ਨਹੀਂ ਮਿਲਿਆ ਹੋਇਆ ? ’ ਉਸਨੇ ਆਪਣੇ ਹਮ-ਰੁਤਬਾ ਮੁਹੰਮਦ ਅਮੀਨ ਖ਼ਾਨ ਨਾਲ ਮਸ਼ਵਰਾ ਕੀਤਾ।

ਅਮੀਨ ਖ਼ਾਨ ਅੰਦਰ ਵੀ ਸ਼ੱਕ ਦਾ ਬੀਜ ਪੁੰਗਰ ਪਿਆ। ਅਮੀਨ ਖ਼ਾਨ ਆਪ ਕਿੰਨਾ ਜ਼ਖਮੀ ਸੀ। ਰੁਸਤਮ ਜੰਗ ਦਾ ਵਾਲ ਵਿੰਗਾ ਨਹੀਂ ਸੀ ਹੋਇਆ । ਚਿੰਨ ਬਹਾਦਰ ਦੀ ਗੱਲ ਗ਼ੌਰ ਕਰਨ ਵਾਲੀ ਸੀ। ਉਹਨਾਂ ਦੋਹਾਂ ਪੂਰੀ ਮੁਹਿੰਮ ਦੀ ਖ਼ਬਰ ਸ਼ਹਿਨਸ਼ਾਹ ਤੱਕ ਪੁਜਦੀ ਕਰਨ ਦਾ ਫ਼ੈਸਲਾ ਕਰ ਲਿਆ।

ਚਿੰਨ ਬਹਾਦਰ ਨੇ ਕਿਹਾ- ‘ਮੈਂ ਸ਼ਹਿਨਸ਼ਾਹ ਨੂੰ ਰੁਸਤਮ ਜੰਗ ਦੀਆਂ ਹਰਕਤਾਂ ਬਾਰੇ ਲਾਜ਼ਮੀ ਜਾਣਕਾਰੀ ਦਿਆਂਗਾ। ਇਸ ਉਪਰ ਸ਼ੱਕ ਤਾਂ ਮੈਨੂੰ ਮੁਖਲਿਸਗੜ੍ਹ ਦੀ ਜੰਗ ਵੇਲੇ ਤੋਂ ਹੈ। ਨਹੀਂ ਤਾਂ ਕਾਫ਼ਰ ਏਡੇ ਘੇਰੇ ਵਿਚੋਂ ਕਿਵੇਂ ਬਚ ਨਿਕਲਦਾ।’

ਅਮੀਨ ਖ਼ਾਨ ਅਤੇ ਰੁਸਤਮ ਜੰਗ ਅੰਦਰੋਂ ਇਕ ਦੂਸਰੇ ਦੇ ਹੁਣ ਕੱਟੜ ਵਿਰੋਧੀ ਬਣੇ ਹੋਏ ਸਨ। ਪਸਰੂਰ ਦੇ ਲਾਗੇ ਬੰਦਾ ਸਿੰਘ ਦੀ ਖਾਲਸਾ ਫੌਜ ਨਾਲ ਹੋਈ ਝੜਪ ਵੇਲੇ ਰੁਸਤਮ ਜੰਗ ਉਸਦੀ ਇਮਦਾਦ ਲਈ ਨਹੀਂ ਆਇਆ ਸੀ। ਹੁਣ ਚਿੰਨ ਬਹਾਦਰ ਦਾ ਇਰਾਦਾ ਭਾਂਪ ਕੇ ਉਸਨੇ ਉਸਦੀ ਪਿੱਠ ਥਾਪੜਦਿਆਂ ਕਿਹਾ- ‘ਸ਼ਹਿਨਸ਼ਾਹ ਪਾਸ ਇਹ ਰਾਜ ਖੁਲ੍ਹਣਾ ਚਾਹੀਦਾ ਹੈ।’

ਜਿਸ ਵੇਲੇ ਫੌਜਦਾਰ ਚਿੰਨ ਬਹਾਦਰ ਲਾਹੌਰ ਪੁੱਜ ਕੇ ਸ਼ਹਿਨਸ਼ਾਹ ਨਾਲ ਮੁਲਾਕਾਤ ਲਈ ਅਰਜ਼ ਕਰ ਰਿਹਾ ਸੀ। ਉਸ ਵੇਲੇ ਬੰਦਾ ਸਿੰਘ ਆਪਣੇ ਸਿੰਘਾਂ ਨੂੰ ਰਿਆਸੀ ਲਾਗੇ ਪੜਾਅ ਕਰਨ ਦਾ ਹੁਕਮ ਦੇ ਕੇ ਖੁਦ ਆਪਣੀ ਵਿਸ਼ੇਸ਼ ਭਰੋਸੇਮੰਦ ਸਿੰਘਾਂ ਦੀ ਛੋਟੀ ਜਿਹੀ ਟੁਕੜੀ ਲੈ ਕੇ ਚੰਬੇ ਵੱਲ ਨਿਕਲ ਗਿਆ

-----0-----

## 71

ਰਾਵੀ ਕੰਢੇ ਪਿੰਡ ਆਲੂਵਾਲ ਦੇ ਪੜਾਅ ਉੱਪਰ ਆਪਣੇ ਦੁੱਧ ਚਿੱਟੇ ਖ਼ੇਮੇ ਵਿਚ ਤਮਾਮ ਸ਼ਾਹੀ ਸੁੱਖ-ਸਹੂਲਤਾਂ ਦੇ ਬਾਵਜੂਦ, ਹਿੰਦ ਦਾ ਸ਼ਹਿਨਸ਼ਾਹ ਬਹਾਦਰ ਸ਼ਾਹ ਬੇਹੱਦ ਦੁਖੀ ਸੀ। ਰਾਤ ਨੂੰ ਨੀਂਦ ਨਹੀਂ ਸੀ ਆਉਂਦੀ। ਸਾਰੀ ਰਾਤ ਕੁੱਤੇ ਭੌਂਕਦੇ ਅਤੇ ਗਧੇ ਰੀਂਗਦੇ ਸੁਣਦੇ। ਉਹ ਘਬਰਾ ਕੇ ਉੱਠ ਬੈਠਦਾ। ਜਦ ਫਿਰ ਸੌਣ ਦਾ ਯਤਨ ਕਰਦਾ, ਕੁੱਤੇ ਫਿਰ ਰੋਣ ਲਗਦੇ। ਜਦ ਬਰਦਾਸ਼ਤ ਤੋਂ ਬਾਹਰ ਹੋ ਗਿਆ ਤਾਂ ਬਾਦਸ਼ਾਹ ਨੇ ਪਹਿਰੇਦਾਰਾਂ ਨੂੰ ਝਾੜਾਂ ਪਾਈਆਂ ;

–ਇਹਨਾਂ ਬਦਬਖਤਾਂ ਨੂੰ ਦੂਰ ਨਠਾਓ। ਇਹਨਾਂ ਦਾ ਰੋਣਾ ਮਨਹੂਸ ਹੁੰਦਾ ਏ।'

–ਹਜ਼ੂਰ ਮਾਈਬਾਪ ਕੁੱਤੇ ਰਾਵੀ ਤੋਂ ਪਾਰ ਰੋਂਦੇ ਨੇ। ' ਇਕ ਪਹਿਰੇਦਾਰ ਨੇ ਦੱਸਿਆ।

–ਨਹੀਂ, ਉਹ ਏਧਰ ਹੀ ਕਿਧਰੇ ਆਸ ਪਾਸ ਨੇ। ਦੌੜੋ–ਪਿੱਛਾ ਕਰੋ.........।'

ਪਹਿਰੇਦਾਰ, ਬਾਦਸ਼ਾਹ ਦੇ ਕਹਿਰ ਤੋਂ ਡਰਦੇ ਬਿਨਾਂ ਮਤਲਬ ਇਧਰ ਉਧਰ ਦੌੜਨ ਲੱਗੇ। ਲਗਾਤਾਰ ਪਰੇਸ਼ਾਨੀ ਰਹਿਣ ਕਾਰਨ, ਬਾਦਸ਼ਾਹ ਦੇ ਜਿਸਮ ਅੰਦਰ ਖ਼ੂਨ ਦੇ ਵਹਾਅ ਦੀ ਗਤੀ ਤੇਜ਼ ਹੋ ਗਈ। ਫੌਰਨ ਨਜੂਮੀ ਬੁਲਾਇਆ ਗਿਆ। ਬਾਦਸ਼ਾਹ ਨੇ ਦੱਸਿਆ 'ਰਾਤ ਵੇਲੇ ਜਦ ਹੀ ਸੌਣ ਲਈ ਅੱਖਾਂ ਬੰਦ ਕਰਦਾ ਹਾਂ, ਕੁੱਤੇ ਰੋਣ ਲਗਦੇ ਨੇ। ਗਧੇ ਹੀਂਗਣ ਲਗਦੇ ਨੇ।'

ਨਜੂਮੀ ਨੇ ਸ਼ਹਿਨਸ਼ਾਹ ਦੀ ਜ਼ਿਹਨੀ ਹਾਲਤ ਵੇਖ ਕੇ ਕਿਹਾ–' ਹਜ਼ੂਰ ਇਹ ਕੁੱਤੇ ਆਮ ਕੁੱਤੇ ਨਹੀਂ ਹਨ। ਨਾ ਹੀ ਇਹ ਗਧੇ ਆਮ ਹਨ। ਇਹ ਕਾਫ਼ਰਾਂ ਦੇ ਗੁਰੂ ਬੰਦਾ ਸਿੰਘ ਨੇ ਆਪਣੇ ਕਾਲੇ ਇਲਮ ਨਾਲ ਸਿੱਖਾਂ ਨੂੰ ਕੁੱਤਿਆਂ ਔਰ ਗਧਿਆਂ ਦੇ ਭੇਸ ਵਿਚ, ਹਜ਼ੂਰ ਦੀ ਜਾਸੂਸੀ ਲਈ ਭੇਜਿਆ ਹੈ। ਰਾਤ ਵੇਲੇ ਰੋ ਕੇ ਹਜ਼ੂਰ ਨੂੰ ਡਰਾਉਂਦੇ ਹਨ। ਇਹ ਕੁੱਤੇ ਨਹੀਂ ਕਾਫ਼ਰਾਂ ਵਲੋਂ ਭੇਜੇ ਯਮਦੂਤ ਹਨ।'

ਬਾਦਸ਼ਾਹ ਹੋਰ ਵੀ ਡਰ ਗਿਆ। ਉਸੇ ਘੜੀ ਫੁਰਮਾਨ ਜਾਰੀ ਕਰ ਦਿੱਤਾ–' ਕੁੱਤਿਆਂ ਔਰ ਖੋਤਿਆਂ ਨੂੰ ਫੌਰਨ ਮਾਰ ਦਿੱਤਾ ਜਾਏ।'

ਬਾਦਸ਼ਾਹ ਦੀ ਸੈਨਾ ਦੇ ਸਿਪਾਹੀ ਹੁਣ ਕੁੱਤਿਆਂ ਅਤੇ ਖੋਤਿਆਂ ਮਗਰ ਦੌੜਨ ਲੱਗੇ। ਕੁਝ ਸਮੇਂ ਬਾਅਦ ਇਕ ਫੌਜਦਾਰ ਨੇ ਆ ਕੇ ਦੱਸਿਆ–'ਜਹਾਂਪਨਾਹ ਖੋਤੇ ਤਾਂ ਜੰਗ ਸਮੇਂ ਸੈਨਿਕਾਂ ਦਾ ਸਮਾਨ ਢੋਣ ਵਿਚ ਮਦਦ ਕਰਦੇ ਹਨ। ਇਹਨਾਂ ਦੀ ਬੜੀ ਲੋੜ ਹੈ।'

–ਐਸਾ ਕਰੋ, ਖੋਤਿਆਂ ਨੂੰ ਪੜਾਅ ਤੋਂ ਏਨੀ ਦੂਰ ਰੱਖੋ ਰਾਤ ਵੇਲੇ ਉਹਨਾਂ ਦੀ ਆਵਾਜ਼ ਅਸਾਂ ਦੀ ਨੀਂਦਰ ਹਰਾਮ ਨਾ ਕਰੇ।' ਬਾਦਸ਼ਾਹ ਨੇ ਨਵਾਂ ਹੁਕਮ ਸੁਣਾਇਆ।

* * *

ਅਗਲੇ ਦਿਨ ਇਕ ਹਰਕਾਰਾ ਖ਼ਬਰ ਲੈ ਕੇ ਆਇਆ। ਇਤਲਾਹ ਬਾਦਸ਼ਾਹ ਪਾਸ ਗਈ– ' ਲਾਹੌਰ ਸ਼ਹਿਰ ਵਿਚ ਹਿੰਦੂਆਂ–ਮੁਸਲਮਾਨਾਂ ਦੇ ਫ਼ਸਾਦ ਹੋ ਗਏ ਨੇ।'

–ਕੋਈ ਵਜ੍ਹਾ ਹੋਏਗੀ।' ਬਾਦਸ਼ਾਹ ਨੇ ਕਿਹਾ।

–ਵਜ੍ਹਾ ਹੈ ਜ਼ਰੂਰ । ਇਕ ਹਿੰਦੂ ਦੇ ਪੁੱਤਰ ਦੇ ਚੇਚਕ ਨਿਕਲੀ ਹੋਈ ਹੈ। ਉਹ ਮਸਜਿਦ ਅੱਗੋਂ ਦੀ ਨਗਾੜਾ ਵਜਾਉਂਦੇ, ਸ਼ੋਰ ਕਰਦੇ ਸੀਤਲਾ ਦੇ ਮੰਦਰ ਵੱਲ ਮੱਥਾ ਟੇਕਣ ਜਾ ਰਹੇ ਸਨ। ਨਮਾਜ਼ ਦਾ ਵੇਲਾ ਸੀ। ਨਮਾਜ਼ ਵਿਚ ਵਿਘਨ ਪੈ ਗਿਆ ਹਜ਼ੂਰ।'

–ਏਸ ਸ਼ਹਿਰ ਵਿਚ ਕੁਫ਼ਰ ਹੱਦੋਂ ਬਾਹਰ ਹੁੰਦਾ ਜਾ ਰਿਹਾ ਹੈ।'

–ਇਕ ਹੋਰ ਬੁਰੀ ਖ਼ਬਰ ਹੈ ਹਜ਼ੂਰ।'

ਬਾਦਸ਼ਾਹ ਅਹਿਲਕਾਰ ਵੱਲ ਕ੍ਰੋਧ ਨਾਲ ਝਾਕਿਆ।

–ਇਕ ਲੰਮੇ ਵਾਲਾਂ ਵਾਲੀ ਔਰਤ ਦਾ ਸਿਰ ਇਸ ਸ਼ੱਕ ਵਿਚ ਮੁੰਨ ਦਿੱਤਾ ਗਿਆ ਕਿ ਉਹ ਸਿੱਖਾਂ ਲਈ ਜਾਸੂਸੀ ਕਰਦੀ ਹੈ। ਬਾਅਦ ਵਿਚ ਪਤਾ ਲੱਗਾ, ਉਹ ਤਾਂ ਕੋਈ ਸੰਨਿਆਸਣ ਸੀ। ਉਸ ਇਲਾਕੇ ਵਿਚ ਦੰਗੇ ਭੜਕ ਪਏ ਹਨ।'

–ਇਲਾਕੇ ਵਿਚ ਜੋ ਵੀ ਸੰਨਿਆਸੀ, ਪੀਰ, ਫ਼ਕੀਰ ਘੁੰਮਦਾ ਹੈ ਤਮਾਮ ਨੂੰ ਕਹੋ, ਸੂਬੇ ਵਿਚੋਂ ਬਾਹਰ ਚਲੇ ਜਾਓ। ਅਗਰ ਹੁਕਮ ਅਦੂਲੀ ਕਰਦੇ ਨੇ ਮੌਤ ਦੇ ਘਾਟ ਉਤਾਰ ਦਿਓ। ਹਿੰਦੂਆਂ ਨੂੰ ਐਲਾਨ ਕਰ ਦਿੱਤਾ ਜਾਏ, ਅਗਰ ਸ਼ਹਿਨਸ਼ਾਹ ਦੇ ਰਾਜ ਵਿਚ ਰਹਿਣਾ ਹੈ ਤਾਂ ਦਾੜ੍ਹੀ ਔਰ ਸਿਰ ਮੁੰਡਵਾ ਕੇ ਰਹਿਣਾ ਹੋਏਗਾ ਨਹੀਂ ਰਾਜ਼ੀ ਹੁੰਦੇ ਤਾਂ ਜ਼ਬਰਦਸਤੀ ਦਾੜ੍ਹੀ ਸਿਰ ਮੁੱਛਾਂ ਮੁੰਨ ਦਿਓ। ਫਿਰ ਵੀ ਬਾਜ਼ ਨਹੀਂ ਆਉਂਦੇ ਤਾਂ ਕਤਲ ਕਰ ਦਿਓ।'

ਅਜਿਹੇ ਫ਼ੁਰਮਾਨ ਸੁਣਕੇ ਇਕ ਫੌਜਦਾਰ ਨੇ ਦੂਸਰੇ ਦੇ ਕੰਨਾਂ ਵਿਚ ਹੌਲੀ ਜਿਹੀ ਕਿਹਾ– ਬਾਦਸ਼ਾਹ ਸ਼ਾਹਿ–ਬੇਖ਼ਬਰ* ਹੋ ਗਿਆ ਮਾਲੂਮ ਹੁੰਦਾ ਹੈ।'

* * *

ਜੰਮੂ ਇਲਾਕੇ ਵਿਚੋਂ ਵੀ ਬੰਦਾ ਸਿੰਘ ਦੀਆਂ ਕਾਰਵਾਈਆਂ ਦੀਆਂ ਖ਼ਬਰਾਂ ਹਰ ਰੋਜ਼ ਹੀ ਆਉਣ ਲੱਗੀਆਂ। ਅਜਿਹੇ ਮਾਨਸਿਕ ਤਣਾਓ ਅਤੇ ਖਿੱਝ ਭਰੇ ਮਾਹੌਲ ਵਿਚ ਫੌਜਦਾਰ ਚਿੰਨ ਬਹਾਦਰ ਇਜਾਜ਼ਤ ਲੈ ਕੇ ਸ਼ਹਿਨਸ਼ਾਹ ਅੱਗੇ ਪੇਸ਼ ਹੋਇਆ।

ਬਾਦਸ਼ਾਹ ਨੇ ਪਹਿਲਾਂ ਹੀ ਅੱਖਾਂ ਵਿਖਾਈਆਂ–' ਫਿਰ ਇਕ ਹੋਰ ਸ਼ਿਕੱਸ਼ਤ ਦੀ ਖ਼ਬਰ ਆਈ ਹੈ ?'

–ਖ਼ਿਮਾ ਕਰਨਾ ਹਜ਼ੂਰ, ਸੈਨਾ ਅੰਦਰ ਗ਼ੱਦਾਰਾਂ ਦੇ ਹੁੰਦਿਆਂ ਫਤਿਹ ਕਿਵੇਂ ਹਾਸਲ ਹੋ ਸਕਦੀ ਹੈ ?

–ਕਿਸ ਉੱਪਰ ਦੂਸ਼ਣ ਲਾ ਰਹੇ ਹੋ ? ਕੌਣ ਗ਼ੱਦਾਰ ਹੈ ?' ਬਾਦਸ਼ਾਹ ਗਰਜ਼ਿਆ

–ਹਜ਼ੂਰ, ਛੋਟਾ ਮੂੰਹ ਬੜੀ ਬਾਤ। ਰੁਸਤਮ ਜੰਗ ਬਹਾਦਰ............।'

–ਖ਼ਾਮੋਸ਼ । ਇਲਮ ਹੈ, ਉਹ ਮੁਗਲ ਸਲਤਨਤ ਦਾ ਸਭ ਤੋਂ ਬਹਾਦਰ ਔਰ ਭਰੋਸੇਮੰਦ ਸਿਪਾਹ–ਸਲਾਰ ਹੈ ?' ਬਾਦਸ਼ਾਹ ਪਹਿਲੇ ਅੰਦਾਜ਼ ਵਿਚ ਹੀ ਬੋਲਿਆ।

–ਇਲਮ ਹੈ ਜਹਾਂਪਨਾਹ। ਗੌਰਤਲਬ ਹੈ, ਬਾਗ਼ੀ ਕਾਫ਼ਰ ਜਦ ਵੀ ਰੁਸਤਮ ਜੰਗ ਦੇ ਜਾਲ ਵਿਚ ਫਸਣ ਵਾਲਾ ਹੁੰਦਾ ਹੈ, ਬਚ ਨਿਕਲਣ ਵਿਚ ਸਫ਼ਲ ਹੋ ਜਾਂਦਾ ਹੈ। ਇਹ ਦੋ ਵਾਰ ਹੋ ਚੁੱਕਿਆ ਹੈ ਹਜ਼ੂਰ।' ਚਿੰਨ ਬਹਾਦਰ ਨੇ ਪੂਰੇ ਭਰੋਸੇ ਨਾਲ ਕਿਹਾ।

ਬਾਦਸ਼ਾਹ ਚਿੰਨ ਬਹਾਦਰ ਵੱਲ ਬੇ–ਯਕੀਨੀ ਨਾਲ ਝਾਕਿਆ।

–ਹਜ਼ੂਰ ਇਜਾਜ਼ਤ ਹੋਵੇ ਤਾਂ ਮੈਂ ਤਫ਼ਸੀਲ ਨਾਲ ਅਰਜ਼ ਕਰਾਂ ?' ਚਿੰਨ ਬਹਾਦਰ ਨੇ ਪੁੱਛਿਆ

ਬਾਦਸ਼ਾਹ ਨੇ ਸਿਰ ਹਿਲਾਇਆ।

–ਜਹਾਂਪਨਾਹ ਆਪ ਨੂੰ ਯਾਦ ਹੋਵੇਗਾ । ਸ਼ਾਹੀ ਸੈਨਾ ਨੇ ਮੁਖਲਿਸਗੜ੍ਹ ਦੇ ਕਿਲ੍ਹੇ ਨੂੰ ਹਰ

---

* ਪਾਗਲ

ਪਾਸੇ ਤੋਂ ਘੇਰਿਆ ਹੋਇਆ ਸੀ। ਰੁਸਤਮ ਜੰਗ ਕਿਲ੍ਹੇ ਦੇ ਦਰਵਾਜ਼ੇ ਉਪਰ ਖ਼ੁਦ ਖੜ੍ਹਾ ਸੀ। ਫਿਰ ਨਾਨਕ ਪੂਜ ਗੁਰੂ ਕਿਵੇਂ ਫਰਾਰ ਹੋ ਗਿਆ ? ਇਕ ਹੋਰ ਗੱਲ ਹੈ, ਜਹਾਂਪਨਾਹ ਕਿਲ੍ਹੇ ਦੇ ਅੰਦਰ ਛੁਪੇ ਖ਼ਜ਼ਾਨੇ ਦਾ ਪਤਾ ਸਿਰਫ਼ ਰੁਸਤਮ ਜੰਗ ਨੂੰ ਕਿਉਂ ਸੀ ? ਉਸੇ ਨੂੰ ਅੱਠ ਲੱਖ ਮੋਹਰਾਂ ਮਿਲੀਆਂ। ਹੁਣ ਤਾਜ਼ਾ ਸਥਿਤੀ ਬਾਰੇ ਵੀ ਜਾਣ ਲਓ ਹਜ਼ੂਰ, ਕਠੂਆ ਲਾਗੇ ਅਸੀਂ ਬਾਗ਼ੀ ਕਾਫ਼ਰ ਨੂੰ ਤਿੰਨ ਤਰਫਾਂ ਤੋਂ ਘੇਰਾ ਪਾਇਆ ਹੋਇਆ ਸੀ। ਉਹ ਰੁਸਤਮ ਜੰਗ ਦਾ ਹੀ ਘੇਰਾ ਤੋੜ ਕੇ ਬਚ ਨਿਕਲਿਆ ਹੈ। ਪੱਕੀ ਸ਼ੱਕ ਹੈ ਹਜ਼ੂਰ ਰੁਸਤਮ ਜੰਗ ਇਸ ਬਾਗ਼ੀ ਕਾਫ਼ਰ ਨਾਲ ਮਿਲਿਆ ਹੋਇਆ ਹੈ ਔਰ ਉਸਨੂੰ ਸ਼ਾਹੀ ਸੈਨਾ ਦੇ ਭੇਦ ਦਿੰਦਾ ਹੈ।'

ਚਿੰਨ ਬਹਾਦਰ ਦੀਆਂ ਦਲੀਲਾਂ ਸੁਣਕੇ ਬਾਦਸ਼ਾਹ ਸੋਚੀਂ ਪੈ ਗਿਆ। ਮੱਥਾ ਸੁੰਗੜ ਗਿਆ। .........ਚਿੰਨ ਬਹਾਦਰ ਦਾ ਸ਼ੱਕ ਸਹੀ ਹੋ ਸਕਦਾ ਹੈ। ਇਹ ਕਾਫ਼ਰ ਜਿੰਨ ਜਦ ਵੀ ਬਚ ਨਿਕਲਿਆ ਹੈ, ਰੁਸਤਮ ਜੰਗ ਦੀ ਮਿਲੀ ਭੁਗਤ ਜਾਂ ਨਾਲਾਇਕੀ ਕਾਰਨ ਹੀ ਨਿਕਲਿਆ ਹੈ। ਇਸ ਨੂੰ ਸਜ਼ਾ ਦੇਣੀ ਹੀ ਹੋਵੇਗੀ, ਨਹੀਂ ਤਾਂ ਕੋਈ ਹੋਰ ਫੌਜਦਾਰ ਵੀ ਇਸੇ ਰਾਹ ਤੁਰ ਪਏਗਾ। ਉਸਨੇ ਪੁੱਛਿਆ–
' ਇਸ ਵੇਲੇ ਰੁਸਤਮ ਜੰਗ ਕਿਥੇ ਟਿਕਿਆ ਹੈ ? '

–ਹਜ਼ੂਰ ਉਹ ਆਪ ਨਾਲ ਮੁਲਾਕਾਤ ਕਰਨ ਔਰ ਹੋਰ ਫੌਜੀ ਇਮਦਾਦ ਲੈਣ ਲਈ ਲਾਹੌਰ ਵੱਲ ਹੀ ਆ ਰਿਹਾ ਹੈ।' ਚਿੰਨ ਬਹਾਦਰ ਨੇ ਦੱਸਿਆ।

–ਉਸ ਗ਼ੱਦਾਰ ਨੂੰ ਸ਼ਾਹੀ ਪੜਾਅ ਅੰਦਰ ਦਾਖ਼ਲ ਨਾ ਹੋਣ ਦਿੱਤਾ ਜਾਏ। ਉਸ ਦੀ ਤਮਾਮ ਸੈਨਾ ਚਿੰਨ ਬਹਾਦਰ ਦੇ ਅਧੀਨ ਕਰ ਦਿੱਤੀ ਜਾਏ। ' ਬਾਦਸ਼ਾਹ ਨੇ ਫੁਰਮਾਨ ਜਾਰੀ ਕਰ ਦਿੱਤਾ।

* * *

ਰੁਸਤਮ ਜੰਗ ਨੂੰ ਉਸਦੇ ਨਿੱਜੀ ਸੂਹੀਆਂ ਪਾਸੋਂ ਚਿੰਨ ਬਹਾਦਰ ਵਲੋਂ ਗ਼ੱਦਾਰੀ ਕਰਨ ਦੀ ਖ਼ਬਰ ਮਿਲੀ ਤਾਂ ਉਹ ਬਹਾਦਰ ਸ਼ਾਹ ਨੂੰ ਮਿਲਣ ਦੀ ਬਜਾਏ, ਲਾਹੌਰ ਪੁੱਜ ਕੇ ਸਿੱਧਾ ਆਪਣੀ ਹਵੇਲੀ ਵਿਚ ਜਾ ਠਹਿਰਿਆ। ਚਿੰਨ ਬਹਾਦਰ ਦੀ ਨਜ਼ਰ ਉਸਦੀਆਂ ਹਰਕਤਾਂ ਉੱਪਰ ਸੀ। ਉਸਨੇ ਬਾਦਸ਼ਾਹ ਤੋਂ ਹੁਕਮ ਹਾਸਲ ਕਰਕੇ, ਰੁਸਤਮ ਜੰਗ ਨੂੰ ਹਵੇਲੀ ਵਿਚ ਘੇਰ ਲਿਆ ਤੇ ਬੰਦੀ ਬਣਾ ਕੇ ਬਾਦਸ਼ਾਹ ਅੱਗੇ ਪੇਸ਼ ਕਰ ਦਿੱਤਾ।

ਰੁਸਤਮ ਜੰਗ ਨੂੰ ਵੇਖਦਿਆਂ ਹੀ ਸ਼ਹਿਨਸ਼ਾਹ ਆਪੇ ਤੋਂ ਬਾਹਰ ਹੋ ਗਿਆ ਅਤੇ ਹੁਕਮ ਦਿੱਤਾ:

–ਇਸ ਵਿਸਾਹ–ਘਾਤੀ ਗ਼ੱਦਾਰ ਦੀ ਤਮਾਮ ਜਾਇਦਾਦ ਜ਼ਬਤ ਕਰ ਲਈ ਜਾਏ ਔਰ ਇਸਨੂੰ ਸ਼ਾਹੀ ਕਿਲ੍ਹੇ ਅੰਦਰ ਕੈਦਖ਼ਾਨੇ ਵਿਚ ਸੁੱਟ ਦਿੱਤਾ ਜਾਏ।'

ਰੁਸਤਮ ਜੰਗ ਨੇ ਆਪਣੀ ਸਫ਼ਾਈ ਵਿਚ ਕੁਝ ਵੀ ਆਖਣਾ ਮੁਨਾਸਬ ਨਾ ਸਮਝਿਆ। ਇਸ ਵੇਲੇ ਸ਼ਹਿਨਸ਼ਾਹ ਦੇ ਤੇਵਰ ਚੜ੍ਹੇ ਹੋਏ ਸਨ ਤੇ ਬਲਦੀ ਉੱਪਰ ਤੇਲ ਪਾਉਣ ਵਾਲਾ ਚਿੰਨ ਬਹਾਦਰ ਸਿਰ ਉਪਰ ਖੜ੍ਹਾ ਸੀ।

ਅਗਲੇ ਦਿਨ ਬਹਾਦਰ ਸ਼ਾਹ ਪਾਸ ਰੁਸਤਮ ਜੰਗ ਦੀ ਜ਼ਬਤ ਕੀਤੀ ਜਾਇਦਾਦ ਦੇ ਵੇਰਵੇ ਪਹੁੰਚਾਏ ਗਏ। ਗਿਆਰਾਂ ਹਾਥੀ, ਸੱਤ ਘੋੜੇ, 15 ਊਠ, 500 ਸੋਨੇ ਦੀਆਂ ਅਸ਼ਰਫ਼ੀਆਂ ਇਕ ਲੱਖ ਛੱਤੀ ਹਜ਼ਾਰ ਰੁਪਏ, ਹੀਰੇ, ਜਵਾਹਰਾਤ ਅਤੇ 40 ਗੱਡੇ ਤੰਬੂਆਂ ਦੇ। *

---

* ਬੰਦਾ ਸਿੰਘ ਬਹਾਦਰ –ਡਾ ਸੁਖਦਿਆਲ ਸਿੰਘ ਪੰਨਾ 87

ਜਦ ਮੁਹੰਮਦ ਅਮੀਨ ਖ਼ਾਨ ਅਤੇ ਚਿੰਨ ਬਹਾਦਰ ਦੀ ਮੁਲਾਕਾਤ ਹੋਈ ਤਾਂ ਚਿੰਨ ਬਹਾਦਰ ਨੇ ਫੜ੍ਹਾਂ ਮਾਰਦਿਆਂ ਦੱਸਿਆ-‘ ਕੱਖੋਂ ਹੌਲਾ ਕਰ ਦਿਤੈ ਰੁਸਤਮ ਜੰਗ, ਤਮਾਮ ਖੰਭ ਝਾੜ ਦਿਤੇ ਨੇ। ਸ਼ਾਹੀ ਕਿਲ੍ਹੇ ਦੇ ਕੈਦਖ਼ਾਨੇ ਵਿਚ ਸੁਟਿਆ ਹੋਇਐ।’

-ਇਹ ਵੀ ਖੁਦ ਨੂੰ ਹਿੰਦ ਦੇ ਸ਼ਹਿਨਸ਼ਾਹ ਤੋਂ ਘੱਟ ਨਹੀਂ ਸੀ ਤਸਲੀਮ ਕਰਦਾ।’ ਅਮੀਨ ਖ਼ਾਨ ਵੀ ਪੂਰਾ ਖੁਸ਼ ਸੀ।

-ਪਰ ਇਕ ਗੱਲ ਏ ਅਮੀਨ ਖ਼ਾਨ ਬਹਾਦਰ, ਉਸ ਕਾਫ਼ਰ ਬੰਦੇ ਨੂੰ ਪਕੜਨ ਦੀ ਸਾਰੀ ਜ਼ਿਮੇਵਾਰੀ ਹੁਣ ਸਾਡੇ ਉੱਪਰ ਆ ਪਈ ਐ-ਇਹ ਵੀ ਯਾਦ ਰੱਖਣਾ। ਬਾਦਸ਼ਾਹ ਉਲਟੇ-ਸਿਧੇ ਫ਼ੁਰਮਾਨ ਜਾਰੀ ਕਰ ਰਿਹਾ ਹੈ। ਲਾਹੌਰ ਵਿਚ ਹੁਣ ਸ਼ਾਹੀ ਨੌਕਰ-ਚਾਕਰ ਕੁੱਤੇ ਮਾਰਨ ਲੱਗੇ ਹੋਏ ਨੇ। ਕੀ ਪਤਾ ਕੱਲ੍ਹ ਨੂੰ ਸਾਨੂੰ ਗ੍ਰਿਫਤਾਰ ਕਰਨ ਦਾ ਹੁਕਮ ਸੁਣਾ ਦਏ। ਬਿਹਤਰ ਇਹੀ ਹੈ ਅਸੀਂ ਉਸ ਮਰਦੂਦ ਕਾਫ਼ਰ ਦਾ ਪਿੱਛਾ ਕਰੀਏ। ਉਸ ਨੂੰ ਪਕੜੀਏ ਜਾਂ ਮਾਰ ਮੁਕਾਈਏ।’

-ਇਹ ਕੰਮ ਏਨਾ ਆਸਾਨ ਨਹੀਂ ਹੈ ਚਿੰਨ ਬਹਾਦਰ। ਸੁਣਿਆ ਹੈ, ਇਹ ਕਾਫ਼ਰ ਬੰਦਾ ਪੰਛੀਆਂ ਪਰਿੰਦਿਆਂ ਵਾਂਗ ਉਡਾਰੀ ਮਾਰ ਜਾਂਦਾ ਹੈ। ਆਪਣੇ ਇਲਮ ਨਾਲ ਭੇਸ ਵਟਾ ਲੈਂਦਾ । ਨਹੀਂ ਤਾਂ ਏਨੇ ਸਮੇਂ ਵਿਚ ਉਹ ਪਕੜਿਆ ਨਾ ਜਾਂਦਾ ? ਸਾਰੀ ਸੈਨਾ ਉਸਦੇ ਪਿੱਛੇ ਹੈ।’

ਗੱਲ ਅਮੀਨ ਖ਼ਾਨ ਦੀ ਵੀ ਗ਼ਲਤ ਨਹੀਂ ਸੀ। ਕਾਫ਼ੀ ਦੇਰ ਤੱਕ ਦੋਵੇਂ ਫੌਜਦਾਰ, ਬੰਦਾ ਸਿੰਘ ਨੂੰ ਫੜਨ ਲਈ ਵਿਉਂਤਾਂ ਬਣਾਉਂਦੇ ਗੁਫ਼ਤਗੂ ਕਰਦੇ ਰਹੇ।

* * *

ਰੁਸਤਮ ਜੰਗ ਨੂੰ ਕੈਦਖ਼ਾਨੇ ਵਿਚ ਬੰਦ ਕਰਕੇ ਬਹਾਦਰ ਸ਼ਾਹ ਅੰਦਰੋਂ ਖੁਸ਼ ਨਹੀਂ ਸੀ। ਇਹ ਉਸ ਦਾ ਵਫ਼ਾਦਾਰ ਫ਼ੌਜਦਾਰ ਸੀ। ਇਸੇ ਮਾਨਸਿਕ ਤਣਾਓ ਵਿਚ ਉਹ ਆਪਣੇ ਅਹਿਲਕਾਰਾਂ ਨਾਲ ਬੇਹੱਦ ਖ਼ਫ਼ਾ ਰਹਿਣ ਲੱਗਾ। ਹਰ ਕੋਈ ਉਸਦੇ ਸਾਹਮਣੇ ਆਉਣੋਂ ਡਰਨ ਲੱਗਾ। ਇਕ ਦਿਨ ਦੁਪਹਿਰ ਸਮੇਂ ਹੌਸਲਾ ਕਰਕੇ ਹਰਕਾਰਿਆਂ ਨੇ ਸੂਚਨਾਵਾਂ ਦੇਣ ਦੀ ਆਗਿਆ ਮੰਗੀ। ਬਾਦਸ਼ਾਹ ਨੇ ਸੋਚਿਆ, ਹੁਣ ਤੱਕ ਤਾਂ ਕਾਫ਼ਰ ਗੁਰੂ ਪਕੜ ਲਿਆ ਹੋਵੇਗਾ। ਅਮੀਨ ਖ਼ਾਨ ਔਰ ਚਿੰਨ ਬਹਾਦਰ ਪਿੱਛੇ ਲੱਗੇ ਹੋਏ ਹਨ। ਉਸਨੇ ਹਰਕਾਰਿਆਂ ਨੂੰ ਖ਼ਬਰ ਕਰਨ ਦੀ ਇਜਾਜ਼ਤ ਦੇ ਦਿੱਤੀ।

-ਜਹਾਂਪਨਾਹ ਬਾਗ਼ੀ ਗੁਰੂ ਇਸ ਵੇਲੇ ਜੰਮੂ ਦੀਆਂ ਪਹਾੜੀਆਂ ਵਿਚ ਛੁਪਿਆ ਹੋਇਆ ਹੈ।’ ਇਕ ਹਰਕਾਰੇ ਨੇ ਦੱਸਿਆ।

-ਹਜ਼ੂਰ, ਕਾਫ਼ਰ ਬੰਦਾ ਸਿੰਘ ਚੰਬਾ ਰਿਆਸਤ ਦੇ ਰਾਜਾ ਉਦੈ ਸਿੰਘ ਪਾਸ ਠਹਿਰਿਆ ਹੈ।’ ਦੂਸਰੇ ਹਰਕਾਰੇ ਨੇ ਅੱਧਾ ਝੁਕ ਕੇ ਸਲਾਮ ਕਰਦਿਆਂ ਜਾਣਕਾਰੀ ਦਿੱਤੀ।

ਤੀਸਰਾ ਹਰਕਾਰਾ ਬੋਲਿਆ-‘ਬੰਦਾ ਸਿੰਘ ਆਪਣੇ ਪੰਜ ਹਜ਼ਾਰ ਸਿੰਘਾਂ ਨਾਲ ਕੀਰਤਪੁਰ ਵੱਲ ਜਾ ਰਿਹਾ ਹੈ।’

ਇਕ ਹੋਰ ਹਰਕਾਰੇ ਨੇ ਦੱਸਿਆ -‘ ਜਹਾਂਪਨਾਹ, ਨਾਨਕ ਪੂਜਾਂ ਦਾ ਬਾਗ਼ੀ ਗੁਰੂ, ਲੋਹਗੜ੍ਹ ਉਪਰ ਫਿਰ ਕਾਬਜ਼ ਹੋਣ ਦੇ ਇਰਾਦੇ ਨਾਲ ਕਾਫ਼ਰਾਂ ਦੀ ਫੌਜ ਇਕੱਠੀ ਕਰ ਰਿਹਾ ਹੈ।’

ਅਗਲਾ ਹਰਕਾਰਾ ਅੰਦਰ ਆਉਣ ਲੱਗਾ ਤਾਂ ਬਾਦਸ਼ਾਹ ਭੜਕ ਉਠਿਆ।’ ਦਫ਼ਾ ਹੋ ਜਾਓ ਸਾਰੇ, ਜਹੰਨਮ ਵਿਚ ਪਓ।’

ਉਸਨੇ ਸਭਨਾਂ ਹਰਕਾਰਿਆਂ ਦੇ ਪੰਜ ਪੰਜ ਕੋੜੇ ਲਾਉਣ ਦਾ ਹੁਕਮ ਦਿੱਤਾ।

-ਇਹਨਾਂ ਕਮਬਖ਼ਤਾਂ ਨੂੰ ਹਰ ਦਾੜ੍ਹੀ ਵਾਲਾ ਸ਼ਖ਼ਸ ਬੰਦਾ ਸਿੰਘ ਦਿਸਣ ਲੱਗਾ ਹੈ। ਇਕੋ ਵੇਲੇ ਉਹ ਜੰਮੂ ਦੀਆਂ ਪਹਾੜੀਆਂ ਵਿਚ ਹੈ। ਉਹ ਚੰਬਾ ਦੇ ਰਾਜਾ ਪਾਸ ਠਹਿਰਿਆ ਹੋਇਆ ਹੈ।

ਕੀਰਤਪੁਰ ਲਾਗੇ ਫੌਜ ਲੈ ਕੇ ਘੁੰਮ ਰਿਹਾ ਹੈ। ਲੋਹਗੜ੍ਹ ਉਪਰ ਕਬਜ਼ਾ ਕਰਨ ਜਾ ਰਿਹਾ ਹੈ। ਇਹ ਕੈਸੇ ਮੁਮਕਿਨ ਹੈ। ਰਾਤ ਵੇਲੇ ਉਹ ਏਧਰ ਵੀ...........। ਬਾਦਸ਼ਾਹ ਅਜੀਬੋ ਗ਼ਰੀਬ ਹਰਕਤਾਂ ਕਰਨ ਲੱਗਾ। ਪਹਿਰੇਦਾਰਾਂ ਅਤੇ ਅਹਿਲਕਾਰਾਂ ਦੇ ਡਰ ਨਾਲ ਸਾਹ ਸੁੱਕੇ ਗਏ।

* * *

ਮਹੁੰਮਦ ਅਮੀਨ ਖ਼ਾਨ ਅਤੇ ਚਿੰਨ ਬਹਾਦਰ ਚਾਹੁੰਦੇ ਹੋਏ ਵੀ ਅੱਗੇ ਵੱਧ ਕੇ ਬੰਦਾ ਸਿੰਘ ਅਤੇ ਉਸਦੀ ਖਾਲਸਾ ਫੌਜ ਉਪਰ ਹਮਲਾ ਕਰਨ ਦਾ ਹੌਸਲਾ ਨਾ ਕਰ ਸਕੇ। ਬੰਦਾ ਸਿੰਘ ਦੀਆਂ ਫੌਜਾਂ ਨਾਲੋਂ ਉਹ ਪੂਰੀ ਹਿਫਾਜ਼ਤੀ ਵਿੱਥ ਬਣਾ ਕੇ ਉਸਦਾ ਪਿੱਛਾ ਕਰ ਰਹੇ ਸਨ। ਖ਼ਾਲਸਾ ਫੌਜ ਵਿਚ ਸ਼ਾਮਲ ਹੋਣ ਲਈ , ਦੁਆਬੇ, ਮਾਝੇ ਅਤੇ ਮਾਲਵਾ ਵਿਚੋਂ ਚੱਲੇ ਜੱਥਿਆਂ ਨਾਲ ਤਿੰਨ ਚਾਰ ਵਾਰ ਝੜਪਾਂ ਵਿਚ ਮੁਗਲਾਂ ਦਾ ਪਲੜਾ ਭਾਰੀ ਰਿਹਾ। ਇਹ ਬੜਾ ਚੰਗਾ ਮੌਕਾ ਸੀ। ਬਾਦਸ਼ਾਹ ਨੂੰ ਖ਼ੁਸ਼ ਕਰਨ ਲਈ, ਅਮੀਨ ਖ਼ਾਨ ਨੇ ਇਹਨਾਂ ਝੜਪਾਂ ਵਿਚ ਮਾਰੇ ਗਏ ਸਿੱਖਾਂ ਦੇ ਪੰਜ ਸੌ ਸਿਰ, ਲਾਹੌਰ ਭੇਜੇ।

ਬਾਦਸ਼ਾਹ ਨੇ ਖੁਸ਼ ਹੁੰਦਿਆਂ ਸਰਹਿੰਦ ਤੋਂ ਹਟਾਇਆ ਫੌਜਦਾਰ ਸੁਲਤਾਨ ਕੁਲੀ ਖ਼ਾਨ ਦੋ ਹਜ਼ਾਰ ਘੋੜ ਸਵਾਰ ਦੇ ਕੇ ਮੁਹੰਮਦ ਆਮੀਨ ਖ਼ਾਨ ਦੀ ਇਮਦਾਦ ਲਈ ਭੇਜ ਦਿੱਤਾ।

ਸੰਮਤ 1768 ਦੇ ਮੱਘਰ* ਮਹੀਨੇ ਵਿਚ ਸ਼ਾਹੀ ਹਰਕਾਰੇ ਵਲੋਂ ਖ਼ਬਰ ਭੇਜੀ ਗਈ: 'ਕਾਂਗੜੇ ਦਾ ਕਿਲੰਦਰ, ਸਿਕੰਦਰ ਖ਼ਾਨ, ਰੁਸਤਮ ਜੰਗ ਦਾ ਭਰਾ ਮਰ ਗਿਆ ਹੈ।'

ਬਹਾਦਰ ਸ਼ਾਹ ਦਾ ਵਤੀਰਾ ਰੁਸਤਮ ਜੰਗ ਪ੍ਰਤੀ ਹੁਣ ਕੁਝ ਕੁਝ ਨਰਮ ਹੋ ਗਿਆ ਸੀ।

ਰੁਸਤਮ ਜੰਗ ਦੇ ਹਮਦਰਦਾਂ ਅਤੇ ਦੋਸਤਾਂ ਵਲੋਂ ਵੀ ਬਾਦਸ਼ਾਹ ਵੱਲ ਉਸਦੀ ਵਫ਼ਾਦਾਰੀ ਦੀਆਂ ਖ਼ਬਰਾਂ ਮਿਲ ਰਹੀਆਂ ਸਨ। ਕੈਦਖ਼ਾਨੇ ਵਿਚ ਰਹਿੰਦਿਆਂ ਰੁਸਤਮ ਜੰਗ ਨੇ ਏਥੋਂ ਨੱਸਣ ਲਈ ਨਾ ਕੋਈ ਸਾਜ਼ਿਸ਼ ਘੜੀ, ਨਾ ਕੋਈ ਖੜ-ਯੰਤਰ ਰਚਿਆ। ਬਾਦਸ਼ਾਹ ਖ਼ੁਦ ਵੀ ਪਹਿਲਾਂ ਨਾਲੋਂ ਹੋਰ ਕਮਜ਼ੋਰ ਹੋ ਗਿਆ ਸੀ। ਰੁਸਤਮ ਜੰਗ ਦੇ ਭਰਾ ਦੀ ਮੌਤ ਨੇ ਬਾਦਸ਼ਾਹ ਅੰਦਰ ਰਹਿੰਦਾ ਗੁੱਸਾ ਵੀ ਠੰਢਾ ਕਰ ਦਿੱਤਾ। ਉਸਨੇ ਫੁਰਮਾਨ ਜਾਰੀ ਕਰਕੇ, ਰੁਸਤਮ ਜੰਗ ਨੂੰ ਕਾਂਗੜੇ ਦਾ ਕਿਲ੍ਹੇਦਾਰ ਲਾ ਦਿੱਤਾ। ਨਾਲ ਹੀ ਤਾੜਨਾ ਕੀਤੀ-'ਬਾਗ਼ੀ ਕਾਫ਼ਰ ਦੀਆਂ ਹਰਕਤਾਂ ਉਪਰ ਕਰੜੀ ਨਿਗਾਹ ਰੱਖੀ ਜਾਏ।'

ਕੈਦ ਵਿਚੋਂ ਰਿਹਾ ਹੁੰਦਿਆਂ ਹੀ ਰੁਸਤਮ ਜੰਗ ਨੇ ਕਾਂਗੜੇ ਦੇ ਕਿਲ੍ਹੇ ਵਿਚ ਆ ਡੇਰੇ ਲਾਏ। ਹੁਣ ਤਾਂ ਉਸ ਕੋਲ ਕਿਲ੍ਹੇਦਾਰ ਦਾ ਸ਼ਾਹੀ ਪਰਵਾਨਾ ਵੀ ਸੀ। ਉਸਨੂੰ ਮਹੁੰਮਦ ਅਮੀਨ ਖ਼ਾਨ ਅਤੇ ਚਿੰਨ ਬਹਾਦਰ ਵਲੋਂ ਰਚੀ ਸਾਜਿਸ਼ ਕਾਰਨ, ਦੋਹਾਂ ਉਪਰ ਪੂਰਾ ਗੁੱਸਾ ਸੀ। ਕਿਸੇ ਢੁਕਵੇਂ ਸਮੇਂ ਉਹਨਾਂ ਕੋਲ ਬਦਲਾ ਲੈਣ ਦੀ ਖਾਹਿਸ਼ ਵੀ ਉਸ ਅੰਦਰ ਸੀ। ਪਰ ਆਪਣੇ ਪੈਰ ਪੱਕੇ ਕਰਨ ਲਈ ਉਹ ਇਹਨਾਂ ਦੋਹਾਂ ਨਾਲ ਉਪਰੋਂ ਉਪਰੋਂ ਦੋਸਤਾਨਾ ਰਵੱਈਆ ਦਿਖਾਉਣ ਲੱਗਾ। ਬੰਦਾ ਸਿੰਘ ਨੂੰ ਪਕੜਨਾ ਤਿੰਨਾਂ ਦਾ ਸਾਂਝਾ ਮਕਸਦ ਸੀ।

ਰੁਸਤਮ ਜੰਗ ਨੇ ਕਾਂਗੜੇ ਪੁੱਜਦਿਆਂ ਹੀ ਆਪਣੇ ਸਿਪਾਹੀਆਂ ਨੂੰ ਆਸ ਪਾਸ ਦੇ ਪਿੰਡਾਂ ਵਿਚੋਂ ਨਾਨਕ ਪੂਜਾਂ ਅਤੇ ਉਹਨਾਂ ਦੇ ਹਮਦਰਦਾਂ ਨੂੰ ਲੁੱਟਣ ਦੀ ਅਤੇ ਵਿਰੋਧ ਕਰਨ ਉੱਪਰ ਕਤਲ ਕਰਨ ਦੀ ਖੁਲ੍ਹ ਦੇ ਦਿੱਤੀ। ਸਿੱਖਾਂ ਨੂੰ ਸਬਕ ਸਿਖਾਉਣ ਦੇ ਬਹਾਨੇ ਮੁਗਲ ਸਿਪਾਹੀ ਪਹਾੜੀ ਵਸਨੀਕਾਂ ਉਪਰ ਵੀ ਤਸ਼ੱਦਦ ਕਰਨ ਲੱਗੇ। ਘੋੜੇ, ਖੜ੍ਹੀਆਂ ਫਸਲਾਂ ਉਜਾੜਨ ਲੱਗੇ। ਸਿਪਾਹੀ

---

* 27 ਨਵੰਬਰ 1711

ਧੱਕੇ ਨਾਲ ਪਹਾੜੀਆਂ ਦੇ ਘਰਾਂ ਵਿਚ ਵੜ ਜਾਂਦੇ। ਲੜਕੀਆਂ ਦੀ ਬੇਪਤੀ ਕਰਦੇ। ਮਰਦ ਵਿਰੋਧ ਕਰਦੇ ਤਾਂ ਉਹਨਾਂ ਦੀ ਮਾਰ ਕੁੱਟ ਹੁੰਦੀ। ਕਈ ਵਾਰ ਜ਼ਖ਼ਮੀ ਵੀ ਕਰ ਦਿੰਦੇ। ਪਹਾੜੀ ਪਿੰਡਾਂ ਵਿਚ ਦਹਿਸ਼ਤ ਫੈਲ ਗਈ । ਲੋਕਾਂ ਨੇ ਘਰਾਂ ਅੰਦਰੋਂ ਨਿਕਲਣਾ ਬੰਦ ਕਰ ਦਿੱਤਾ।

ਇਕ ਦਿਨ ਅਫਵਾਹ ਫੈਲ ਗਈ– 'ਬੰਦਾ ਸਿੰਘ ਭਾਰੀ ਫੌਜ ਨਾਲ ਏਧਰ ਆ ਰਿਹਾ ਹੈ।' ਮੁਗਲ ਸੈਨਾ ਕਿਲ੍ਹੇ ਅੰਦਰ ਛਹਿ ਗਈ। ਰੁਸਤਮ ਜੰਗ ਦੀ ਗੁਪਤ ਹਦਾਇਤ ਸੀ–ਇਹਨਾਂ ਕਾਫ਼ਰਾਂ ਦੇ ਬਹੁਤਾ ਨੇੜੇ ਨਹੀਂ ਜਾਣਾ। ਬਾਦਸ਼ਾਹ ਵੱਲ ਖ਼ਬਰਾਂ ਹਰ ਰੋਜ਼ ਜਾਣੀਆਂ ਜ਼ਰੂਰੀ ਨੇ, ਅਸੀਂ ਇਸ ਰਾਖਸ਼ ਦਾ ਪਿੱਛਾ ਕਰ ਰਹੇ ਹਾਂ।

ਅਜਿਹੇ ਹਾਲਾਤਾਂ ਵਿਚ ਇਕ ਦਿਨ ਫਤੇਹ ਸਿੰਘ ਨੇ ਚੰਬਾ ਦੇ ਮਹਿਲਾਂ ਵਿਚ ਆ ਕੇ ਬੰਦਾ ਸਿੰਘ ਨੂੰ ਦੱਸਿਆ– 'ਖਾਲਸਾ ਜੀ, ਕਾਂਗੜੇ ਵਲੋਂ ਆਇਆ ਇਕ ਸਿੰਘ ਆਪ ਨੂੰ ਮਿਲਣਾ ਚਾਹੁੰਦਾ ਹੈ।'

ਬੰਦਾ ਸਿੰਘ ਇਸ ਵੇਲੇ ਆਪਣੀ ਪਤਨੀ ਰਤਨਾ ਕੋਲ ਸਾਹਮਣੇ ਪਹਾੜਾਂ ਵਿਚੋਂ ਉੱਗ ਰਹੇ ਸੂਰਜ ਦੇ ਮਨਮੋਹਕ ਦ੍ਰਿਸ਼ ਵੇਖਦਿਆਂ ਗੱਲਾਂ ਵਿਚ ਮਗਨ ਸੀ।

ਰਾਜਕੁਮਾਰੀ ਆਪਣੇ ਸਵਾਮੀ ਕੋਲੋਂ ਮਲਕੜੇ ਜਿਹੇ ਉਠੀ ਤੇ ਮਹਿਲਾਂ ਦੇ ਅੰਦਰ ਵੱਲ ਚਲੀ ਗਈ।

-----0-----

ਚੰਬੇ ਦੀ ਵਾਦੀ ਵਿਚ ਪ੍ਰਕਿਰਤੀ ਦਾ ਹੁਸਨ ਹਰ ਪਾਸੇ ਖਿੜਿਆ ਹੋਇਆ ਸੀ। ਸਰਦੀ ਦੀ ਰੁੱਤ ਲੰਮੀਆਂ ਪੁਲਾਂਘਾ ਪੁੱਟਦੀ ਆ ਰਹੀ ਸੀ। ਦੁਪਹਿਰ ਢਲਦਿਆਂ ਹੀ ਹਵਾ ਵਿਚ ਠੰਢ ਹੋਰ ਵਧੇਰੇ ਹੋ ਗਈ। ਬੰਦਾ ਸਿੰਘ ਨੂੰ ਦੇਵਦਾਰ ਦੇ ਦਿਓ-ਕੱਦ ਰੁੱਖ ਪਹਿਰੇਦਾਰਾਂ ਵਾਂਗ ਖੜ੍ਹੇ ਜਾਪੇ, ਸਾਵਧਾਨ ਅਡੋਲ ਪਰ ਦ੍ਰਿੜ੍ਹ। ਉਹ ਪੰਜ ਕੁ ਮਹੀਨਿਆਂ ਬਾਅਦ ਇਧਰ ਪਰਤਿਆ ਸੀ।

ਆਪਣੇ ਜਮਾਈ ਰਾਜਾ ਦੇ ਖੈਰੀਂ-ਮਿਹਰੀਂ ਪਰਤਣ ਤੇ ਰਾਜਾ ਉਦੈ ਸਿੰਘ ਦੇ ਮਹਿਲਾਂ ਵਿਚ ਦੀਪਮਾਲਾ ਕੀਤੀ ਗਈ। ਖੁਸ਼ੀ ਨਾਲ ਖੀਵੀ ਹੋਈ ਰਾਜਕੁਮਾਰੀ ਰਤਨਾ ਦੇ ਪੈਰ ਜ਼ਮੀਨ ਉਪਰ ਨਹੀਂ ਟਿਕਦੇ ਸਨ। ਬੰਦਾ ਸਿੰਘ ਨੇ ਵੇਖਿਆ, ਰਤਨਾ ਪੋਸਤ ਦੇ ਸੂਹੇ ਫੁੱਲ ਵਾਂਗ ਟਹਿਕੀ ਹੋਈ ਸੀ। ਉਸਨੇ ਮਹਿਸੂਸ ਕੀਤਾ, ਮੈਂ ਤਾਂ ਉਜਾੜ 'ਚ ਉੱਗੀ ਕੰਡਿਆਲੀ ਥੋਰ੍ਹ ਵਰਗਾ ਝੱਲ ਵਲੱਲਾ ਤੇ ਖਰ੍ਹਵਾ ਹਾਂ। ਮਹਿਲਾਂ ਵਿੱਚ ਅੰਦਰ ਬਾਹਰ ਉਹ ਤਿਤਲੀ ਵਾਂਗ ਉੱਡੀ-ਫਿਰਦੀ ਸੀ ਤੇ ਆਪਣੇ ਸਵਾਮੀ ਦੇ ਹਰ ਸੁੱਖ ਆਰਾਮ ਦਾ ਖ਼ਿਆਲ ਰੱਖ ਰਹੀ ਸੀ। ਪਰ ਜਦ ਗੱਲਾਂ ਕਰਦਿਆਂ ਉਸਨੂੰ ਪਤਾ ਲੱਗਾ, ਉਸਦਾ ਸਵਾਮੀ ਕੁਝ ਦਿਨਾਂ ਲਈ ਹੀ ਇਧਰ ਆਇਆ ਹੈ ਤੇ ਉਸਨੇ ਰਿਆਸੀ ਅਤੇ ਰਜੌਰੀ ਵੱਲ ਉਡੀਕਦੇ ਆਪਣੇ ਸਾਥੀਆਂ ਨਾਲ ਛੇਤੀ ਹੀ ਜਾ ਮਿਲਣਾ ਹੈ ਤਾਂ ਉਸਦੀ ਖੁਸ਼ੀ ਦੇ ਖੰਭ ਹੀ ਜਿਵੇਂ ਕਿਸੇ ਨੇ ਨੋਚ ਲਏ ਹੋਣ। ਉਹ ਇਕੱਲ ਪਾ ਕੇ ਆਪਣੇ ਸਵਾਮੀ ਦੀ ਛਾਤੀ ਨਾਲ ਲੱਗ ਕੇ ਵਿਲਕਣ ਲੱਗੀ।

-ਰਤਨਾ, ਬਹਾਦਰਾਂ ਦੀਆਂ ਪਤਨੀਆਂ ਇਸ ਤਰ੍ਹਾਂ ਵਿਰਲਾਪ ਨਹੀਂ ਕਰਦੀਆਂ।' ਬੰਦਾ ਸਿੰਘ ਨੇ ਉਸਨੂੰ ਆਪਣੇ ਨਾਲੋਂ ਵੱਖ ਕਰਕੇ ਉਸਦੇ ਅੱਥਰੂ ਪੂੰਝਦਿਆਂ ਕਿਹਾ।

-ਸਵਾਮੀ, ਆਪ ਦੇ ਪਿਛੋਂ ਮੈਂ ਤਾਂ ਹਰ ਦਿਨ ਵਰ੍ਹੇ ਵਾਂਗ ਗੁਜ਼ਾਰਿਆ ਹੈ। ਆਪ ਫਿਰ ਜਾਣ ਦੀ ਗੱਲ ਕਰਦੇ ਹੋ।' ਆਖਦਿਆਂ ਰਤਨਾ ਦੀਆਂ ਅੱਖਾਂ ਫੇਰ ਭਰ ਆਈਆਂ।

-ਜਾਣਾ ਤਾਂ ਹੋਵੇਗਾ ਰਤਨਾ। ਮੁਗਲਾਂ ਨਾਲ ਅਜੇ ਬੜੇ ਹਿਸਾਬ ਕਰਨੇ ਬਾਕੀ ਨੇ। ਗੁਰੂ ਜੀ ਦੇ ਕਾਰਜਾਂ ਨੂੰ ਪੂਰਾ ਕਰਨ ਦੀ ਜ਼ਿੰਮੇਵਾਰੀ ਵੀ ਹੈ।' ਬੰਦਾ ਸਿੰਘ ਮੋਹ ਨਾਲ ਰਤਨਾ ਦੀਆਂ ਅੱਖਾਂ ਵਿਚ ਝਾਕਿਆ।

-ਆਪ ਦੀ ਜ਼ਿੰਮੇਵਾਰੀ ਪ੍ਰੀਵਾਰ ਵੱਲ ਵੀ ਹੈ। ਇਸ ਤਰ੍ਹਾਂ ਤਾਂ ਛੱਡ ਕੇ ਨਾ ਜਾਓ।'

-ਮੈਂ ਜ਼ਿੰਮੇਵਾਰੀ ਤੋਂ ਕਦ ਭੱਜਿਆ ਹਾਂ। ਦੇਖ ਲੈ, ਮੌਕਾ ਮਿਲਦਿਆਂ ਹੀ ਏਧਰ ਚਲਾ ਆਇਆ।'

-ਹੁਣ ਅਸੀਂ ਇਕੱਲੇ ਨਹੀਂ ਹਾਂ ਸਵਾਮੀ ।' ਰਤਨਾ ਨੇ ਸੰਗਦਿਆਂ ਨੀਵੀਂ ਪਾ ਕੇ ਕਿਹਾ।

-ਅਸੀਂ ਇਕੱਲੇ ਕਦੋਂ ਹਾਂ ਰਤਨਾ । ਹਰ ਸਮੇਂ ਸਾਡੇ ਆਸ ਪਾਸ ਜੱਥੇਦਾਰ ਨੇ। ਹਜ਼ਾਰਾਂ ਸਿੰਘ ਸਾਡੇ ਸਾਥ ਨੇ। ਹੁਣ ਤਾਂ ਚੰਬੇ ਦੀ ਰਿਆਸਤ ਵੀ ਸਾਡੇ ਨਾਲ ਹੈ।' ਬੰਦਾ ਸਿੰਘ ਨੇ ਗਰਵ ਨਾਲ ਕਿਹਾ।

-ਬੜੇ ਬੁੱਧੂ ਹੋ ਸਵਾਮੀ।' ਆਖਕੇ ਰਤਨਾ ਹੱਸ ਪਈ।

ਬੰਦਾ ਸਿੰਘ ਨੂੰ ਰਤਨਾ ਦਾ ਇਸਤਰ੍ਹਾਂ ਸੰਬੋਧਨ ਕਰਨਾ ਬੜਾ ਚੰਗਾ ਲੱਗਿਆ। ਇਸ ਗੱਲ ਵਿਚ ਕਿੰਨਾ ਪਿਆਰ ਤੇ ਅਪਣੱਤ ਸੀ। ਕਦੇ ਵੀ ਉਸਨੂੰ ਕਿਸੇ ਨੇ ਇਸ ਤਰ੍ਹਾਂ ਨਹੀਂ ਸੀ ਬੁਲਾਇਆ । ਉਹ ਸੱਚ ਹੀ ਬੁੱਧੂ ਜਿਹਾ ਬਣਿਆ ਰਤਨਾ ਵੱਲ ਤੱਕਣ ਲੱਗਾ।

–ਜ਼ਰਾ ਜਿੰਨੀ ਗੱਲ ਵੀ ਨਹੀਂ ਸਮਝਦੇ ਸਵਾਮੀ। ਮੁਗਲਾਂ ਨਾਲ ਜੰਗ ਕਿੱਦਾਂ ਲੜਦੇ ਹੋ ?' ਰਤਨਾ ਨੇ ਮਿਹਣਾ ਦਿੱਤਾ ਤੇ ਉਸਦੇ ਚਿਹਰੇ ਵੱਲ ਪਿਆਰ ਭਰੀ ਸ਼ਰਾਰਤ ਨਾਲ ਝਾਕੀ।

–ਇਹ ਤਾਂ ਕਿਸੇ ਮੁਗਲ ਨੂੰ ਹੀ ਪੁੱਛ ਕੇ ਵੇਖਣਾ ਰਤਨਾ । ਉਹਨਾਂ ਲਈ ਤਾਂ ਏਨਾ ਸੁਣਨਾ ਹੀ ਬਹੁਤ ਹੈ, ਗੁਰੂ ਦਾ ਬੰਦਾ ਆ ਗਿਆ । ਫੇਰ ਤਾਂ ..................।'

–ਜੰਗ ਦੇ ਮੈਦਾਨ 'ਚ ਸੂਰਮਗਤੀ ਵਿਖਾਂਦੇ ਹੋਵੋਗੇ–' ਰਤਨਾ ਨੇ ਟੋਕਿਆ–' ਘਰ ਬਾਰ ਸੰਸਾਰੀ ਗੱਲਾਂ ਦੀ ਤਾਂ ਮੇਰੇ ਸਵਾਮੀ ਨੂੰ ਰੱਤੀ ਭਰ ਸੂਝ ਨਹੀਂ ਹੈ। ' ਆਖਦਿਆਂ ਰਤਨਾ ਦੇ ਚਿਹਰੇ ਉਪਰ ਅਜੇ ਵੀ ਸ਼ਰਾਰਤ ਭਰੀ ਸੰਗ ਠਹਿਰੀ ਹੋਈ ਸੀ।

–ਸਹੀ ਆਖਦੀ ਹੈਂ ਰਤਨਾ। ਨਾ ਕਦੀ ਮਾਂ ਦਾ ਪਿਆਰ ਮਿਲਿਆ, ਨਾ ਪਿਤਾ ਦਾ। ਨਾ ਇਹ ਜਾਣ ਸਕਿਆ ਭੈਣ–ਭਰਾ ਦਾ ਪਿਆਰ ਕੀ ਹੁੰਦਾ ਹੈ। ਸੰਸਾਰੀ ਗੱਲਾਂ ਕਿਵੇਂ ਸਮਝਾਂ । ਜੇ ਤੂੰ ਨਾ ਮਿਲਦੀ ਤਾਂ ਜ਼ਿੰਦਗੀ ਦੇ ਇਸ ਪਾਸੇ ਤੋਂ ਵੀ ਕੋਰਾ ਹੀ ਜੰਗ ਦੇ ਕਿਸੇ ਮੈਦਾਨ ਵਿਚ ..........।'

ਰਤਨਾ ਨੇ ਤੜਪ ਕੇ ਉਸ ਦੇ ਮੂੰਹ ਉਪਰ ਹੱਥ ਰੱਖਿਆ–' ਨਾ ਸਵਾਮੀ ਨਾ, ਇਸ ਤਰ੍ਹਾਂ ਦੀਆਂ ਅਪ–ਸ਼ਗਨੀਆਂ ਗੱਲਾਂ ਨਾ ਕਰਿਆ ਕਰੋ। ਹੁਣ ਤਾਂ ਆਪ ਦੀ ਜ਼ਿੰਮੇਵਾਰੀ ਗ੍ਰਹਿਸਤੀ ਜੀਵਨ ਲਈ ਹੋਰ ਵੀ ਵਧ ਗਈ ਹੈ। ' ਰਤਨਾ ਨੇ ਅੱਖਾਂ ਝੁਕਾ ਲਈਆਂ। ਹੌਲੀ ਜਿਹੀ ਬੋਲੀ–' ਸਵਾਮੀ ਆਪ ਪਿਤਾ ਬਣਨ ਵਾਲੇ ਹੋ................।'

–ਰਤਨਾ। ' ਬੰਦਾ ਸਿੰਘਾ ਦੇ ਮੂੰਹੋਂ ਏਨਾ ਹੀ ਨਿਕਲਿਆ। ਉਸਨੂੰ ਤਾਂ ਸੁਝਿਆ ਹੀ ਕੁਝ ਨਹੀਂ ਕੀ ਆਖੇ ?'

–ਹਾਂ ਸਵਾਮੀ..।' ਰਤਨਾ ਦੇ ਚਿਹਰੇ ਉਪਰ ਗਰਵ–ਮਈ ਮਮਤਾ ਝਲਕਣ ਲੱਗੀ।

ਬੰਦਾ ਸਿੰਘ ਨੇ ਅੱਖਾਂ ਬੰਦ ਕਰ ਲਈਆਂ । ਬਹੁਤ ਪਿਛੇ ਚਲਿਆ ਗਿਆ। ਉਸਨੂੰ ਦਿੱਸਿਆ ਇਕ ਅਨਾਥ ਬਾਲਕ ਲਛਮਣ ਦੇਵ ਜੰਗਲ ਵਿਚ ਝਾੜੀਆਂ ਓਹਲੇ ਬੈਠਾ ਰੋ ਰਿਹਾ ਹੈ। ਉਸਦਾ ਹਾਉਕਾ ਨਿਕਲ ਗਿਆ। ਫਿਰ ਉਹ ਰਤਨਾ ਦੇ ਚਿਹਰੇ ਵਲ ਇਕ ਟੱਕ ਤੱਕਣ ਲੱਗਾ।

–ਕੀ ਲਭਦੇ ਓ ਸਵਾਮੀ ? ' ਰਤਨਾ ਨੇ ਪੁੱਛਿਆ।

–ਬੀਤੇ ਵਰ੍ਹੇ ਲਭਦਾ ਹਾਂ ਰਤਨਾ । ਤੈਥੋਂ ਇਕ ਵਾਅਦਾ ਲੈਣਾ ਹੈ।'

–ਕਹੋ ਸਵਾਮੀ।' ਮਾਂ ਬਣਨ ਦੇ ਚਾਅ ਨਾਲ ਰਤਨਾ ਦਾ ਚਿਹਰਾ ਸ਼ਰਸ਼ਾਰਿਆ ਹੋਇਆ ਸੀ।

–ਸਾਡੇ ਬੱਚੇ ਨੂੰ ਸਾਰੇ ਸੁੱਖ ਦੇਈਂ ਰਤਨਾ। ਉਹ............।

–ਅਸੀਂ ਮਿਲ ਕੇ ਉਸਦਾ ਪਾਲਣ–ਪੋਸ਼ਣ ਕਰਾਂਗੇ ਸਵਾਮੀ। ਉਹ ਆਪ ਵਾਂਗ ਹੀ ਬਹਾਦਰ ਬਣੇਗਾ।'

–ਪੁੱਤਰੀ ਹੋਈ ਤਾਂ ਤੇਰੀ ਜੇਹੀ ਸੁਸ਼ੀਲ ਹੋਏਗੀ। '

–ਹਾਂ ਸਵਾਮੀ....।' ਭਾਵੁਕ ਹੋਈ ਰਤਨਾ ਬੰਦਾ ਸਿੰਘ ਦੀ ਛਾਤੀ ਨਾਲ ਫਿਰ ਲੱਗ ਗਈ।

–ਗੁਰੂ ਮਿਹਰ ਕਰਨ, ਏਵੇਂ ਹੋਵੇਗਾ ਰਤਨਾ। ਮੈਂ ਤਾਂ ਡੇਰਿਆਂ ਮੱਠਾਂ 'ਚ ਰੁਲਦਾ ਰੁਲਦਾ ਪਲ ਗਿਆ ਰਤਨਾ। ਸਾਡਾ ਬੱਚਾ ਅਨਾਥ ਨਹੀਂ ਪਲੇਗਾ।'

–ਅਸੀਂ ਉਸਨੂੰ ਸਾਰੇ ਸੁੱਖ ਦੇਵਾਂਗੇ, ਸਵਾਮੀ। ਆਖਦਿਆਂ ਰਤਨਾ ਦੀਆਂ ਅੱਖਾਂ ਵਿਚੋਂ ਤ੍ਰਿਪ ਤ੍ਰਿਪ ਹੰਝੂ ਡਿੱਗਣ ਲੱਗੇ। ਉਸਨੂੰ ਸਮਝ ਨਾ ਆਈ ਇਹ ਪਿਆਰ ਲਈ ਸਨ, ਮਮਤਾ ਲਈ ਸਨ ਜਾਂ ਕੁਝ ਹੋਰ ਸੀ।

ਇਸ ਵੇਲੇ ਹੀ ਜੱਥੇਦਾਰ ਫਤੇਹ ਸਿੰਘ ਨੇ ਆ ਕੇ ਦੱਸਿਆ–' ਖਾਲਸਾ ਜੀ ਕਾਂਗੜੇ ਵਲੋਂ ਆਇਆ ਇਕ ਸਿੰਘ ਆਪ ਨੂੰ ਮਿਲਣਾ ਚਾਹੁੰਦਾ ਹੈ।'

ਤੇ ਰਾਜਕੁਮਾਰੀ ਰਤਨਾ ਅਹਿਸਤਾ ਜਿਹੇ ਉੱਠ ਕੇ ਮਹਿਲਾਂ ਅੰਦਰ ਚਲੀ ਗਈ ਸੀ।

* * *

ਮਹਿਲਾਂ ਵਿਚੋਂ ਬਾਹਰ ਆ ਕੇ ਅਤਿਥੀ ਗ੍ਰਹਿ ਵਿਚ ਠਹਿਰੇ ਆਪਣੇ ਸਿੰਘਾਂ ਕੋਲ ਜਦ ਬੰਦਾ ਸਿੰਘ ਪੁੱਜਿਆ, ਉਦੋਂ ਕਾਂਗੜੇ ਵਲੋਂ ਆਏ ਸਿੰਘ ਨੂੰ ਸਾਰੇ ਘੇਰੀ ਖੜ੍ਹੇ ਸਨ। ਬੰਦਾ ਸਿੰਘ ਨੂੰ ਫਤੇਹ ਬੁਲਾਉਂਦਿਆਂ ਆਏ ਸਿੰਘ ਨੇ ਦੱਸਿਆ–' ਖਾਲਸਾ ਜੀ, ਤੁਰਕ ਫੌਜਦਾਰ ਰੁਸਤਮ ਜੰਗ ਕਾਂਗੜੇ ਦਾ ਕਿਲ੍ਹੇਦਾਰ ਬਣਕੇ ਆ ਗਿਆ ਹੈ। ਬਾਦਸ਼ਾਹ ਨੇ ਉਸਨੂੰ ਭਾਰੀ ਸੈਨਾ ਦੇ ਕੇ ਭੇਜਿਆ ਹੈ। ਦੂਸਰੇ ਫੌਜਦਾਰਾਂ ਦੀ ਸੈਨਾ ਵੀ ਸਿੰਘਾਂ ਨੂੰ ਲਭਦੀ ਕੁੱਤਿਆਂ ਵਾਂਗ ਥਾਂ ਥਾਂ ਸੁੰਘਦੀ ਫਿਰਦੀ ਹੈ। ਜੱਥੇਦਾਰ ਬਾਜ਼ ਸਿੰਘ ਨੇ ਆਪ ਤੱਕ ਖ਼ਬਰ ਦੇਣ ਲਈ ਭੇਜਿਆ ਹੈ–'ਸਾਨੂੰ ਜਿੰਨੀ ਛੇਤੀ ਹੋ ਸਕੇ ਪਹਾੜਾਂ ਵਿਚੋਂ ਨਿਕਲਣਾ ਹੋਵੇਗਾ।'

ਬੰਦਾ ਸਿੰਘ ਆਪਣੇ ਖ਼ਾਸ ਜੱਥੇ ਦੇ ਸਿੰਘਾਂ ਵੱਲ ਝਾਕਿਆ। ਉਹ ਮਨ ਵਿਚ ਹੀ ਕੋਈ ਵਿਉਂਤ ਘੜ ਰਿਹਾ ਜਾਪਦਾ ਸੀ। ਉਸਨੇ ਆਏ ਸਿੰਘ ਨੂੰ ਕਿਹਾ–'ਸਿੰਘ ਜੀ, ਜੱਥੇਦਾਰਾਂ ਨੂੰ ਕਹਿਣਾ, ਲੁਕ–ਛਿਪ ਕੇ ਕੀਰਤਪੁਰ ਵੱਲ ਰਵਾਨਾ ਹੋਣ।ਅਸੀਂ ਉਥੇ ਮਿਲਾਂਗੇ।ਅਗਲੀ ਕਾਰਵਾਈ ਮਿਲਕੇ ਤੈਅ ਕਰਾਂਗੇ।'

–ਜੋ ਹੁਕਮ ਖਾਲਸਾ ਜੀ।' ਕਹਿਕੇ ਸਿੰਘ ਮੁੜ ਪਿਆ।

–ਸੁਣੋ।' ਬੰਦਾ ਸਿੰਘ ਨੇ ਆਵਾਜ਼ ਦਿੱਤੀ ਤਾਂ ਸਿੰਘ ਰੁਕ ਗਿਆ–'ਬਾਬਾ ਬਿਨੋਦ ਸਿੰਘ ਦੀ ਕੋਈ ਖ਼ਬਰ ਹੈ ?'

–ਉਹ ਅੰਮ੍ਰਿਤਸਰ ਵਿਚ ਟਿਕਿਆ ਹੋਇਆ ਜੇ, ਖਾਲਸਾ ਜੀ।'

–ਉਸ ਤੱਕ ਸੰਦੇਸ਼ ਪੁੱਜਦਾ ਕਰੋ, ਜਿੰਨੇ ਵੀ ਸਿੰਘ ਉਸਦੇ ਪਾਸ ਹਨ, ਲੈ ਕਰ ਕੀਤਰਪੁਰ ਵੱਲ ਚਾਲੇ ਪਾ ਦੇਵੇ।' ਬੰਦਾ ਸਿੰਘ ਨੇ ਸਖ਼ਤ ਸ਼ਬਦਾਂ ਵਿਚ ਕਿਹਾ।

–ਖਾਲਸਾ ਜੀ, ਖ਼ਬਰ ਤਾਂ ਇਹ ਆਈ ਹੈ, ਬਾਬਾ ਜੀ ਦਿੱਲੀ ਜਾ ਕੇ ਮਾਤਾ ਸੁੰਦਰੀ ਨੂੰ ਮਿਲਣਾ ਚਾਹੁੰਦਾ ਹੈ। ਹਾਲੀ ਤੱਕ ਰਵਾਨਾ ਹੋਇਆ ਹੈ ਜਾਂ ਨਹੀਂ, ਇਹ ਖ਼ਬਰ ਨਹੀਂ ਮਿਲੀ।'

ਗੁੱਸੇ ਨਾਲ ਬੰਦਾ ਸਿੰਘ ਦਾ ਚਿਹਰਾ ਤਮਤਮਾ ਗਿਆ। ਪਰ ਉਸਨੇ ਜ਼ਬਤ ਨਾਲ ਆਪਣੇ ਆਪ ਨੂੰ ਸੰਭਾਲ ਲਿਆ। ਬੋਲਿਆ–'ਕੋਈ ਬਾਤ ਨਹੀਂ। ਉਸ ਤੱਕ ਮੇਰਾ ਸੰਦੇਸ਼ ਦਿਓ। ਉਹ ਆਏਗਾ ਜਾਂ ਨਹੀਂ ਆਏਗਾ, ਉਸਦੀ ਮਰਜ਼ੀ। ਬਾਜ਼ ਸਿੰਘ ਨੂੰ ਕਹਿਣਾ, ਅਸੀਂ ਅੱਜ ਰਾਤ ਨਹੀਂ ਤਾਂ ਸਵੇਰ ਦੇ ਪਹਿਲੇ ਪਹਿਰ ਨਿਕਲਾਂਗੇ।'

ਤੇ ਉਸੇ ਰਾਤ ਬੰਦਾ ਸਿੰਘ, ਰਤਨਾ ਦੀਆਂ ਅੱਖਾਂ ਵਿਚੋਂ ਵਹਿੰਦੇ ਹੰਝੂਆਂ ਨੂੰ ਪੀਡੇ ਦਿਲ ਨਾਲ ਬਰਦਾਸ਼ਤ ਕਰਦਾ, ਆਪਣੇ ਸਿੰਘਾਂ ਨਾਲ ਖੱਡਾਂ, ਨਾਲੇ ਲੰਘਦਾ ਚੱਕੀ ਦਰਿਆ ਵਲ ਉੱਤਰ ਗਿਆ।

* * *

ਮੁਗਲ ਸਲਤਨਤ ਦੇ ਸੂਹੀਆ ਤੰਤਰ ਨੇ ਖ਼ਬਰਾਂ ਝੱਟ ਲਾਹੌਰ ਪਹੁੰਚਾ ਦਿੱਤੀਆਂ।

–ਬੰਦਾ ਸਿੰਘ ਪੰਜ ਹਜ਼ਾਰ ਸੈਨਾ ਨਾਲ ਕੀਰਤਪੁਰ ਲਾਗੇ ਰੁਕਿਆ ਹੋਇਆ ਹੈ।'

–ਪੱਕੀ ਖ਼ਬਰ ਹੈ, ਬੰਦਾ ਸਿੰਘ ਮੁਖਲਿਸਗੜ੍ਹ (ਲੋਹਗੜ੍ਹ) ਕਿਲ੍ਹੇ ਉਪਰ ਫਿਰ ਹਮਲਾ ਕਰੇਗਾ।'

ਬਹਾਦਰ ਸ਼ਾਹ ਲਈ ਇਹ ਸਭ ਤੋਂ ਔਖੇ ਦਿਨ ਸਨ। ਇਕ ਪਾਸੇ ਉਹ ਬੁਢਾਪੇ ਅਤੇ ਬੀਮਾਰੀਆਂ ਨਾਲ ਲੜ ਰਿਹਾ ਸੀ। ਦੂਸਰੇ ਪਾਸੇ ' ਨਾਨਕ ਪੂਜਾਂ ਦੇ ਕਾਫ਼ਰ ਟੋਲੇ' ਉਸ ਨੂੰ ਹਰ ਸਮੇਂ ਪਰੇਸ਼ਾਨ ਕਰੀ ਰਖਦੇ ਸਨ।

ਖ਼ਬਰ ਮਿਲਦਿਆਂ ਹੀ ਬਹਾਦਰ ਸ਼ਾਹ ਨੇ ਮੁਹੰਮਦ ਅਮੀਨ ਖਾਂ ਲਈ ਫ਼ੁਰਮਾਨ ਜਾਰੀ ਕੀਤਾ 'ਪਹਾੜਾਂ ਵਿਚ ਕਾਫ਼ਰ ਗੁਰੂ ਦਾ ਪਿੱਛਾ ਕਰਨਾ ਛੱਡ ਕੇ ਫੌਰਨ ਸਰਹਿੰਦ ਵੱਲ ਕੂਚ ਕੀਤਾ ਜਾਏ ਔਰ ਉਸ ਦੈਂਤ ਨੂੰ ਮੁਖ਼ਲਿਸਗੜ੍ਹ ਪੁੱਜਣ ਤੋਂ ਰੋਕਿਆ ਜਾਏ।'

ਬੰਦਾ ਸਿੰਘ ਉਪਰ ਸਖ਼ਤ ਕਾਰਵਾਈ ਕਰਨ ਲਈ, ਬਾਦਸ਼ਾਹ ਨੇ ਫੌਜਦਾਰ ਜੈਨ-ਉਦ-ਦੀਨ ਅਹਿਮਦ ਖ਼ਾਨ ਨੂੰ ਸਰਹਿੰਦ ਦਾ ਫੌਜਦਾਰ ਬਨਾਉਣ ਦਾ ਐਲਾਨ ਕਰ ਦਿੱਤਾ । ਨਾਲ ਹੀ ਲਾਲਚ ਦਿੰਦਿਆਂ ਕਿਹਾ-' ਤੇਰਾ ਰੁਤਬਾ ਹੁਣ ਤੋਂ 800 ਜ਼ਾਤ ਔਰ 500 ਘੋੜ ਸਵਾਰ ਦਾ ਹੈ। ਅਗਰ ਬੰਦਾ ਕਾਫ਼ਰ ਪਕੜਿਆ ਗਿਆ ਤਾਂ ਤੇਰਾ ਰੁਤਬਾ ਸਰਹਿੰਦ ਦੇ ਮਰਹੂਮ ਵਜ਼ੀਰ ਖ਼ਾਨ ਦੇ ਬਰਾਬਰ ਕਰ ਦਿੱਤਾ ਜਾਏਗਾ। '

ਅਹਿਮਦ ਖ਼ਾਨ ਨੇ ਵਫ਼ਾਦਾਰੀ ਦਿਖਾਉਂਦਿਆਂ ਸਰਹਿੰਦ ਪਹੁੰਚ ਕੇ ਫੌਰਨ ਇਲਾਕੇ ਦੀ ਨਾਕਾਬੰਦੀ ਕਰ ਲਈ।

* * *

ਕੁੱਤਿਆਂ ਅਤੇ ਗਧਿਆਂ ਦੀਆਂ ਆਵਾਜ਼ਾਂ ਤੋਂ ਡਰਦਿਆਂ ਬਾਦਸ਼ਾਹ ਆਪਣਾ ਡੇਰਾ ਰਾਵੀ ਕੰਢੇ ਆਲੂਵਾਲ ਤੋਂ ਚੁੱਕ ਕੇ ਪੱਕੇ ਤੌਰ ਤੇ ਸ਼ਾਹੀ ਕਿਲ੍ਹੇ ਦੇ ਅੰਦਰ ਲੈ ਗਿਆ। ਚੈਨ ਤਾਂ ਉਸਨੂੰ ਏਥੇ ਫਿਰ ਵੀ ਨਾ ਮਿਲੀ। ਸੂਹੀਆਂ ਅਤੇ ਹਰਕਾਰਿਆਂ ਵਲੋਂ ਖ਼ਬਰਾਂ ਦਾ ਸਿਲਸਿਲਾ ਪਹਿਲਾਂ ਵਾਂਗ ਹੀ ਰਿਹਾ।

-ਬਾਗ਼ੀ ਗੁਰੂ ਦੀ ਫੌਜ ਅਮੋਟੇ ਨੇੜੇ ਜੁੜਨ ਲੱਗੀ ਹੈ।'

-ਦੁਆਬੇ ਅਤੇ ਪਹਾੜਾਂ ਦੇ ਪਿੰਡਾਂ ਵਿਚ ਕਾਫ਼ਰ ਲੁੱਟਮਾਰ ਕਰਨ ਦੇ ਇਰਾਦੇ ਨਾਲ ਘੁੰਮ ਰਹੇ ਹਨ।'

ਇਹਨਾਂ ਦਿਨਾਂ ਵਿਚ ਦੁਆਬੇ ਦਾ ਫੌਜਦਾਰ ਈਸਾ ਖ਼ਾਨ ਅਤੇ ਬਜਵਾੜੇ ਦਾ ਫੌਜਦਾਰ ਅਲੀ ਖ਼ਾਨ ਬਾਦਸ਼ਾਹ ਦੀ ਹਿਫ਼ਾਜਤ ਲਈ ਆਪਣੀਆਂ ਸੈਨਾਵਾਂ ਨਾਲ ਉਥੇ ਹੀ ਟਿਕੇ ਹੋਏ ਸਨ। ਬਾਦਸ਼ਾਹ ਨੇ ਦੋਵੇਂ ਫ਼ੌਜਦਾਰ ਤਲਬ ਕੀਤੇ। ਹੁਕਮ ਦਿੱਤਾ:

-ਆਪਣੇ ਆਪਣੇ ਇਲਾਕਿਆਂ ਵਿਚ ਜਾ ਕੇ ਲੋਕਾਂ ਦੀ ਹਿਫ਼ਾਜ਼ਤ ਕਰੋ। ਕਾਫ਼ਰ ਲੁੱਟਮਾਰ ਦੀ ਮਨਸ਼ਾ ਨਾਲ ਉਧਰ ਇਕੱਠੇ ਹੋ ਰਹੇ ਨੇ।'

ਉਸੇ ਦਿਨ ਇਕ ਹੋਰ ਫ਼ੁਰਮਾਨ ਰਾਹੀਂ ਬਾਦਸ਼ਾਹ ਨੇ-ਬਖਸ਼ੀ-ਉਲ-ਮੁਲਕ ਮਹਾਬਤ ਖ਼ਾਨ ਬਹਾਦਰ, ਜਫ਼ਰ ਜੰਗ, ਅਮੀਨ ਖ਼ਾਨ, ਫਿਰੋਜ਼ ਜੰਗ, ਉਹਨਾਂ ਦੇ ਨਾਇਬ ਔਰ ਮਨਸਬਦਾਰ, ਤਮਾਮ ਬਾਗ਼ੀ ਗੁਰੂ ਔਰ ਉਸਦੀ ਕਾਫ਼ਰ ਟੋਲੀ ਦਾ ਰਸਤਾ ਰੋਕਣ ਔਰ ਉਸਨੂੰ ਪਕੜ ਕੇ ਸਜ਼ਾ ਦੇਣ।'

ਹਰ ਰੋਜ਼ ਫ਼ੁਰਮਾਨ ਜਾਰੀ ਹੋਣ ਲੱਗੇ। ਅਫ਼ਵਾਹਾਂ ਦਾ ਪੂਰਾ ਜ਼ੋਰ ਸੀ। ਅਨੋਖੀਆਂ ਅਜੀਬੋ ਗ਼ਰੀਬ ਅਫਵਾਹਾਂ..ਖੰਭਾਂ ਤੋਂ ਡਾਰਾਂ ਬਣਨ ਲੱਗੀਆਂ। ਬੰਦਾ ਸਿੰਘ ਦੇ ਨਾਮ ਦੀ ਦਹਿਸ਼ਤ ਹਰ ਪਾਸੇ ਫੈਲ ਗਈ।

ਇਕ ਦਸਦਾ-' ਮੈਂ ਬੰਦਾ ਸਿੰਘ ਉੱਡਦਾ ਵੇਖਿਆ ਹੈ।'

-ਜੰਮੂ ਦੇ ਪਹਾੜਾਂ ਵਿਚ ਬੰਦਾ ਸਿੰਘ ਜਾਦੂ ਨਾਲ ਹਰ ਸਿੱਖ ਦੇ ਚਿਹਰੇ ਉਪਰ ਆਪਣਾ ਚਿਹਰਾ ਲਾ ਦਿੰਦਾ ਹੈ।' ਕੋਈ ਹੋਰ ਆਖਦਾ।

-ਅਸੀਂ ਪਹਾੜਾਂ ਵਲੋਂ ਆ ਰਹੇ ਸਾਂ। ਬੰਦਾ ਸਿੰਘ ਇਕ ਦਮ ਸਾਡੇ ਸਾਹਮਣੇ ਆ ਖੜ੍ਹਾ। ਅਸੀਂ ਡਰ ਨਾਲ ਅੱਖਾਂ ਮੀਟ ਲਈਆਂ। ਖੋਲ੍ਹੀਆਂ ਤਾਂ ਬੰਦਾ ਪਤਾ ਨਹੀਂ ਕਿੱਧਰ ਉੱਡ ਗਿਆ।'

ਹੁਣ ਇਕ ਹੋਰ ਨਵੀਂ ਅਫ਼ਵਾਹ ਦਾ ਚਰਚਾ ਸੀ–'ਹਿੰਦ ਦੇ ਵਣਜਾਰੇ ਨਾਨਕ ਪੂਜਾਂ ਦੀ ਮਦਦ ਕਰਦੇ ਹਨ। ਇਹ ਕਾਫ਼ਰਾਂ ਲਈ ਮੁਗਲ ਫੌਜਾਂ ਦੀ ਜਾਸੂਸੀ ਕਰਦੇ ਹਨ। ਦਿਨ ਵੇਲੇ ਮਹੱਲਾਂ ਅਤੇ ਫੌਜੀ ਛਾਉਣੀਆਂ ਦੇ ਲਾਗੇ–ਚਾਗੇ ਘੁੰਮਦੇ ਨੇ ਤੇ ਰਾਤ ਵੇਲੇ ਕਾਫ਼ਰ ਬੰਦੇ ਨੂੰ ਜਾ ਮਿਲਦੇ ਨੇ।'

ਇਸ ਅਫ਼ਵਾਹ ਨੂੰ ਸੱਚੀ ਕਰਨ ਲਈ ਬਾਦਸ਼ਾਹ ਦੇ 'ਜੀ ਹਜ਼ੂਰੀਏ' ਉਸਦੇ ਕੰਨ ਭਰਨ ਲੱਗੇ।

–ਬਾਦਸ਼ਾਹ ਸਲਾਮਤ ਹਜ਼ੂਰ ਨੂੰ ਯਾਦ ਹੋਵੇਗਾ, ਕਾਫ਼ਰਾਂ ਦੀ ਸੈਨਾ ਵਿਚ ਅੱਧੇ ਵਣਜਾਰੇ ਭਰਤੀ ਕੀਤੇ ਹੋਏ ਨੇ। ਮੁਖਲਿਸਗੜ੍ਹ ਦੇ ਕਿਲ੍ਹੇ ਵਿਚ ਜਦ ਕਾਫ਼ਰ ਘੇਰੇ ਗਏ ਸਨ, ਵਣਜਾਰਿਆਂ ਨੇ ਉਹਨਾਂ ਦੀ ਇਮਦਾਦ ਕੀਤੀ ਸੀ।'

–ਜਹਾਂਪਨਾਹ, ਕਾਫ਼ਰ ਬੰਦੇ ਨੇ ਮੁਖਲਿਸਗੜ੍ਹ ਦੇ ਕਿਲ੍ਹੇ ਵਿਚੋਂ ਸੋਨੇ ਦੀਆਂ ਮੋਹਰਾਂ ਦੇ ਲੱਦੇ ਹੋਏ ਚਾਲੀ ਊਠ ਕੱਢੇ ਸਨ। ਉਹ ਵਣਜਾਰਿਆਂ ਦੇ ਸਨ।'

ਇਹਨਾਂ ਅਫ਼ਵਾਹਾਂ ਨੇ ਬਲਦੀ ਉਪਰ ਤੇਲ ਪਾਇਆ । ਬਾਦਸ਼ਾਹ ਤਾਂ ਪਹਿਲਾਂ ਹੀ ਕੰਨਾਂ ਦਾ ਕੱਚਾ ਸੀ। ਉਸਨੇ ਵਣਜਾਰਿਆਂ ਨੂੰ ਕਤਲ ਕਰਨ ਦਾ ਫ਼ੁਰਮਾਨ ਜਾਰੀ ਕਰ ਦਿੱਤਾ।

ਸ਼ਾਹੀ ਹੁਕਮ ਦੀ ਤਾਮੀਲ ਕਰਦਿਆਂ ਸੁਲਤਾਨ ਦੇ ਕੋਤਵਾਲ ਨੇ ਚਾਲੀ ਵਣਜਾਰੇ ਫੜ ਕੇ ਕਤਲ ਕਰ ਦਿੱਤੇ। ਵਣਜਾਰਿਆਂ ਵਿਚ ਭਗਦੜ ਮੱਚ ਗਈ। ਉਹ ਨੀਮ ਪਹਾੜੀ ਇਲਾਕੇ ਵਿਚ ਬੰਦਾ ਸਿੰਘ ਨੂੰ ਜਾ ਮਿਲੇ। ਨਵੇਂ ਫ਼ੁਰਮਾਨ ਬਾਰੇ ਸੁਣਦਿਆਂ ਬੰਦਾ ਸਿੰਘ ਦੇ ਚਿਹਰੇ ਉਪਰ ਦੁੱਖ ਅਤੇ ਵਿਅੰਗ–ਭਰੀ ਰਲਵੀਂ ਜਿਹੀ ਮੁਸਕਰਾਹਟ ਆਈ। ਉਸਨੇ ਵਣਜਾਰਿਆਂ ਨੂੰ ਕਿਹਾ–' ਮੈਨੂੰ ਹਿੰਦ ਦੇ ਸ਼ਹਿਨਸ਼ਾਹ ਉਪਰ ਤਰਸ ਆ ਰਿਹਾ ਹੈ। ਕਦੇ ਉਹ ਕੁੱਤੇ ਮਰਵਾਉਣ ਦਾ ਹੁਕਮ ਜਾਰੀ ਕਰਦਾ ਹੈ, ਕਦੇ ਖੋਤੇ ਮਰਵਾਉਂਦਾ ਹੈ। ਕਦੇ ਜੋਗੀਆਂ–ਪੀਰਾਂ–ਫ਼ਕੀਰਾਂ ਮਗਰ ਪੈ ਜਾਂਦਾ ਹੈ। ਕਦੇ ਹਿੰਦੂਆਂ ਦੀਆਂ ਦਾੜ੍ਹੀਆਂ ਮੁੰਨਵਾਉਂਦਾ ਹੈ। ਹੁਣ ਉਸਨੂੰ ਵਣਜਾਰਿਆਂ ਪਾਸੋਂ ਡਰ ਲਗਦਾ ਹੈ। ਉਹ ਪਾਗਲ ਹੋ ਗਿਆ ਹੈ। ਉਸਦਾ ਦਿਮਾਗ ਹਿੱਲ ਗਿਆ ਹੈ। ਇਹੋ ਜੇਹੇ ਬਾਦਸ਼ਾਹ ਨੂੰ ਕੈਦ ਕਰਕੇ ਕੈਦਖ਼ਾਨੇ ਵਿਚ ਸੁੱਟ ਦੇਣਾ ਚਾਹੀਦਾ ਹੈ ਜਾਂ ਕਤਲ ਕਰ ਦੇਣਾ ਚਾਹੀਦਾ ਹੈ। ਹੁਣ ਉਹ ਹਿੰਦ ਉੱਪਰ ਹਕੂਮਤ ਕਰਨ ਦੇ ਯੋਗ ਨਹੀਂ ਰਿਹਾ।.....'

–ਪਰ ਖਾਲਸਾ ਜੀ ਉਸਨੇ ਸਾਡਾ ਜੀਣਾ ਤਾਂ ਨਰਕ ਬਣਾ ਦਿੱਤਾ ਹੈ।' ਵਣਜਾਰਿਆਂ ਦਾ ਮੋਢੀ ਬੋਲਿਆ।

–ਸਿੰਘ ਜੀ ਜਿੰਨੀ ਦੇਰ ਤੱਕ ਆਪ ਸਭ ਸਿੱਖਾਂ ਜਾਂ ਫੌਜ ਦੇ ਨਾਲ ਹੋ, ਕੋਈ ਆਪ ਦੀ ਹਵਾ ਵੱਲ ਨਹੀਂ ਵੇਖ ਸਕਦਾ। ਇਕ ਗੱਲ ਦਾ ਖ਼ਿਆਲ ਰੱਖਣਾ, ਜਦ ਵੀ ਕਿਧਰੇ ਜਾਓ, ਜੱਥੇ ਦੀ ਸ਼ਕਲ ਵਿਚ ਜਾਓ। ਆਪਣਾ ਟੋਲਾ ਬਣਾ ਕੇ ਜਾਓ। ਆਪਣੇ ਪਾਸੇ ਹਥਿਆਰ ਰੱਖੋ। ਤੁਰਕਾਂ ਨੂੰ ਲਲਕਾਰੋ। ਇਹ ਤਾਂ ਹੁਣ ' ਜੈਕਾਰਾ' ਸੁਣਕੇ ਹੀ ਅੱਗੇ ਨੱਸ ਤੁਰਦੇ ਨੇ।' ਬੰਦਾ ਸਿੰਘ ਨੇ ਉਹਨਾਂ ਨੂੰ ਹੌਸਲਾ ਦਿੱਤਾ।

* * *

ਬੰਦਾ ਸਿੰਘ ਹੁਣ ਪਹਿਲਾਂ ਨਾਲੋਂ ਹੋਰ ਵੀ ਚੌਕੰਨਾ ਰਹਿਣ ਲੱਗਾ। ਜੰਮੂ ਦੇ ਰਾਜਾ ਧਰੁਵ ਦੇਵ ਜਮਵਾਲ ਦੀ ਗ਼ੱਦਾਰੀ ਕਾਰਨ ਉਸਨੂੰ ਪਹਾੜੀ ਰਾਜਿਆਂ ਉੱਪਰ ਵਿਸ਼ਵਾਸ ਨਹੀਂ ਰਿਹਾ। ਪਹਿਲਾਂ ਉਹ ਕਾਂਗੜੇ ਵੱਲ ਨਿਕਲਣਾ ਚਾਹੁੰਦਾ ਸੀ, ਪਰ ਰੁਸਤਮ ਜੰਗ ਦੇ ਕਿਲ੍ਹੇ ਅੰਦਰ ਤੈਨਾਤ ਹੋਣ ਕਾਰਨ ਉਹ ਅਜੇ ਕੀਰਤਪੁਰ ਹੀ ਠਹਿਰਿਆ ਹੋਇਆ ਸੀ। ਅੰਦਰੋਂ ਉਸ ਨੂੰ ਬਾਬਾ ਬਿਨੋਦ ਸਿੰਘ ਉਪਰ ਵੀ ਗੁੱਸਾ ਸੀ। ਬਾਰ ਬਾਰ ਸੁਨੇਹਾ ਭੇਜਣ ਦੇ ਬਾਵਜੂਦ ਉਹ ਕੀਰਤਪੁਰ ਆ ਕੇ ਉਸਨੂੰ ਨਹੀਂ ਸੀ ਮਿਲਿਆ। ਇਸਦੇ ਉਲਟ ਖ਼ਬਰਾਂ ਮਿਲ ਰਹੀਆਂ ਸਨ–'ਬਾਬਾ ਮੁਗਲ ਬਾਦਸ਼ਾਹ ਨਾਲ ਮੁਲਾਕਾਤ ਕਰਨ ਲਈ ਜੋੜ ਤੋੜ ਵਿਚ ਹੈ।'

..ਕੀ ਕਰੀ ਜਾ ਰਿਹਾ ਹੈ ਉਹ। ਬਾਦਸ਼ਾਹ ਤੋਂ ਕੋਈ ਰਿਆਇਤ ਹਾਸਲ ਕਰਨ ਦੇ ਚੱਕਰ ਵਿਚ ਤਾਂ ਨਹੀਂ? ਜਾਂ ਫਿਰ ਮੇਰੇ ਵਿਰੁਧ ਹੀ ਕੋਈ ਸਾਜ਼ਿਸ਼ ਰਚ ਰਿਹਾ ਹੈ। ਮੇਰੇ ਵੱਲ ਇਸਦਾ ਰਵੱਈਆ ਸ਼ੁਰੂ ਤੋਂ ਹੀ ਮਿਲਵਰਤਨ ਵਾਲਾ ਨਹੀਂ ਰਿਹਾ। ਨੰਦੇੜ ਤੋਂ ਚੱਲਣ ਸਮੇਂ ਜਦ ਗੁਰੂ ਨੇ ਆਪਣਾ ਖੰਡਾ ਮੈਨੂੰ ਭੇਂਟ ਕੀਤਾ ਸੀ, ਉਸ ਸਮੇਂ ਵੀ ਇਸਨੇ ਅਤੇ ਇਸਦੇ ਪੁੱਤਰ ਨੇ ਵਿਰੋਧ ਕੀਤਾ ਸੀ। ਗੁਰੂ ਨੇ ਕਿਹਾ ਸੀ-' ਪਾਤਸ਼ਾਹੀ ਤਾਂ ਖਾਲਸੇ ਪਾਸ ਹੀ ਰਹੇਗੀ।' ਸਢੌਰੇ-ਸਮਾਣੇ ਅਤੇ ਪਾਣੀਪਤ ਦੀਆਂ ਜਿੱਤਾਂ ਵੇਲੇ ਜਦ ਬਾਜ਼ ਸਿੰਘ ਅਤੇ ਫਤੇਹ ਸਿੰਘ ਨੂੰ ਫੌਜਦਾਰ ਨਿਯੁਕਤ ਕੀਤਾ ਤਾਂ ਇਸ ਦੀ ਨਰਾਜ਼ਗੀ ਸਾਫ਼ ਝਲਕਦੀ ਸੀ। ਕਿਸੇ ਦੇ ਅਧੀਨ ਕੰਮ ਕਰਨ ਲਈ ਤਾਂ ਇਹ ਰਾਜ਼ੀ ਹੀ ਨਹੀਂ ਹੁੰਦਾ। ਮੈਨੂੰ ਇਕ ਸਿੰਘ ਨੇ ਸਹੀ ਦੱਸਿਆ ਹੋਵੇਗਾ..ਇਹ ਬਾਬਾ ਗਿਆਰ੍ਹਵੀਂ ਗੱਦੀ ਉਪਰ ਗੁਰੂ ਬਣਕੇ ਬੈਠਣ ਦੇ ਸੁਪਨੇ ਲੈਂਦਾ ਸੀ। ਮੈਂ ਜਦ ਲੁੱਟ ਦਾ ਮਾਲ ਸਿਪਾਹੀਆਂ ਵਿਚ ਤਕਸੀਮ ਕਰਦਾ ਸਾਂ, ਇਹ ਉਸ ਵੇਲੇ ਵੀ ਖਫ਼ਾ ਰਹਿੰਦਾ ਸੀ। ਗੁਰੂ ਨੇ ਆਦੇਸ਼ ਦਿੱਤਾ ਸੀ- ਮਿਲ ਕਰ ਰਹਿਣਾ। ਮੈਂ ਕਦੇ ਗੁਰੂ ਦੇ ਹੁਕਮ ਤੋਂ ਬਾਹਰ ਨਹੀਂ ਹੋਇਆ। ਸਾਰੇ ਫੈਸਲੇ ਇਹਨਾਂ ਦੀ ਸਲਾਹ ਨਾਲ ਕਰਦਾ ਹਾਂ। ਮੈਨੂੰ ਸਮਝ ਨਹੀਂ ਪੈ ਰਹੀ, ਫਿਰ ਵੀ ਇਹ ਕਿਉਂ ਨਰਾਜ਼ ਨੇ। ਹੁਣ ਇਹਨਾਂ ਨੂੰ ਮਨਾਵਾਂ, ਰਾਜ਼ੀ ਕਰਾਂ ਜਾਂ ਮੁਗਲਾਂ ਨਾਲ ਟੱਕਰ ਲਵਾਂ? ਮੁਗਲਾਂ ਦੇ ਮੁਕਾਬਲੇ ਨਾ ਸਾਡੇ ਪਾਸ ਏਨੀ ਫੌਜ ਹੈ, ਨਾ ਉਹਨਾਂ ਬਰਾਬਰ ਹਥਿਆਰ ਨੇ, ਨਾ ਸਾਧਨ ਨੇ, ਨਾ ਹੀ ਖਜ਼ਾਨਾ ਹੈ। ....ਸੋਚਦਿਆਂ ਉਸਨੇ ਆਪਣੇ ਜੱਥੇਦਾਰਾਂ ਨਾਲ ਸਭਾ ਕਰਨ ਲਈ ਸਭਨਾਂ ਨੂੰ ਬੁਲਾਉਣ ਲਈ ਇਕ ਪਹਿਰੇਦਾਰ ਸਿੰਘ ਭੇਜਿਆ।

ਸੁਨੇਹਾ ਮਿਲਦਿਆਂ ਹੀ ਜੱਥੇਦਾਰਾਂ ਨੇ ਸੋਚਿਆ-' ਲੋਹਗੜ੍ਹ ਵੱਲ ਕੂਚ ਕਰਨਾ ਹੋਏਗਾ।' ਝੱਟ ਸਭਨਾਂ ਨੇ ਆ ਕੇ ਫਤੇਹ ਬੁਲਾਈ। ਫਤੇਹ ਸਿੰਘ ਤਾਂ ਪੁੱਛ ਹੀ ਬੈਠਾ-' ਖਾਲਸਾ ਜੀ ਕਦ ਕੂਚ ਕਰਨਾ ਹੈ।'

-ਇਥੋਂ ਕੂਚ ਕਰਨ ਤੋਂ ਪਹਿਲਾਂ, ਸਿੰਘ ਜੀ ਧਨ ਦੀ ਸਖ਼ਤ ਲੋੜ ਪਏਗੀ। ਖ਼ਾਲਸਾ ਫੌਜ ਲਈ ਰਸਦ ਪਾਣੀ ਦੇ ਭੰਡਾਰ ਜਮ੍ਹਾਂ ਕਰਨੇ ਹਨ।' ਬੰਦਾ ਸਿੰਘ ਨੂੰ ਭਵਿੱਖ ਦਾ ਫ਼ਿਕਰ ਸੀ।

-ਹੁਕਮ ਕਰੋ, ਕਿਧਰ ਧਾਵਾ ਬੋਲਣਾ ਹੈ।' ਬਾਜ਼ ਸਿੰਘ ਨੇ ਹੌਸਲੇ ਨਾਲ ਕਿਹਾ।

-ਖ਼ੁਦ ਨਹੀਂ ਜਾਣਾ। ਆਪਣੇ ਨਾਇਬਾਂ ਨੂੰ ਕੁਝ ਸਿੰਘ ਦੇ ਕੇ ਰਵਾਨਾ ਕਰੋ। ਮੰਡੀ ਵਲ, ਕੁੱਲੂ ਵਲ। ਅਸੀਂ ਏਧਰ ਰੋਪੜ-ਕੀਰਤਪੁਰ ਅਤੇ ਆਸ ਪਾਸ ਦੇ ਪਿੰਡਾਂ-ਕਸਬਿਆਂ ਦੇ ਧਨਾਢ ਜ਼ਿਮੀਦਾਰਾਂ ਦੀ ਖ਼ਬਰ ਸਾਰ ਲਵਾਂਗੇ। ਇਕ ਗੱਲ ਆਪਣੇ ਬੰਦਿਆਂ ਨੂੰ ਸਖ਼ਤੀ ਨਾਲ ਤਾੜਨਾ ਕਰੋ, ਖ਼ਾਲੀ ਹੱਥ ਨਹੀਂ ਮੁੜਨਾ। ਪਹਿਲਾਂ ਪਿਆਰ ਨਾਲ। ਪਿਆਰ ਨਾਲ ਨਹੀਂ ਮੰਨਦੇ ਤਾਂ ਦਬਾਅ ਨਾਲ । ਫਿਰ ਵੀ ਅੱਖਾਂ ਵਿਖਾਉਣ ਤਾਂ ਤਲਵਾਰ ਨਾਲ । ਸਿੰਘ ਜੀ, ਭੁੱਖੇ ਪੇਟ ਕਿਸੇ ਵੀ ਸਿੰਘ ਤੋਂ ਲੜ ਨਹੀਂ ਹੋਣਾ। ਪੇਟ ਭਰਨ ਲਈ ਧਨ ਦੀ ਲੋੜ ਹੈ। ਧਨ, ਬਲ ਬਿਨਾ ਕਿਸੇ ਦੇਣਾ ਨਹੀਂ। ..ਤੁਰੰਤ ਆਪਣੇ ਨਾਇਬਾਂ ਨੂੰ ਰਵਾਨਾ ਕਰ ਆਓ, ਅਸੀਂ ਫਿਰ ਰੋਪੜ ਦੇ ਪਿੰਡਾਂ ਵਲ ਨਿਕਲਾਂਗੇ।'

ਜੱਥੇਦਾਰ ਉਸੇ ਵੇਲੇ ਉਠ ਖੜ੍ਹੇ।

* * *

ਰੋਪੜ, ਕੀਰਤਪੁਰ ਅਤੇ ਪਹਾੜੀ ਪਿੰਡਾਂ ਦੀ ਲੁੱਟਮਾਰ ਦੀਆਂ ਖ਼ਬਰਾਂ ਸੂਹੀਆਂ ਨੇ ਸ਼ਾਹੀ ਕਿਲ੍ਹਾ ਲਾਹੌਰ ਤੱਕ ਫੌਰਨ ਭੇਜ ਦਿੱਤੀਆਂ। ਬਾਦਸ਼ਾਹ ਲਈ ਏਸ ਨਾਲੋਂ ਵੱਡੀ ਨਮੋਸ਼ੀ ਹੋਰ ਕੋਈ ਨਹੀਂ ਸੀ। ਉਸ ਦਾ ਰਾਵੀ ਦਰਿਆ ਵਿਚ ਡੁੱਬ ਮਰਨ ਨੂੰ ਜੀ ਕਰਦਾ ਸੀ। ਉਹ ਦੁਖੀ ਸੀ, ਹਿੰਦ ਦੀ ਤਮਾਮ ਸੈਨਾ ਪਾਸੋਂ ਇਹ ਕਾਫ਼ਰ ਦੈਂਤ ਕਾਬੂ ਨਹੀਂ ਆ ਰਿਹਾ। ਉਸਨੇ ਜਲੰਧਰ ਦੁਆਬੇ ਦੇ

ਫੌਜਦਾਰ ਹੋਸ਼ਦਾਰ ਖ਼ਾਨ ਨੂੰ ਹੁਕਮ ਭੇਜਿਆ–' ਫੌਰਨ ਸੈਨਾ ਲੈ ਕਰ ਰੋਪੜ ਵੱਲ ਕੂਚ ਕਰੋ ਔਰ ਕਾਫ਼ਰਾਂ ਨੂੰ ਪਿੰਡਾਂ ਦੀ ਲੁੱਟਮਾਰ ਕਰਨ ਤੋਂ ਰੋਕੋ। ਫੜ ਕੇ ਸਖ਼ਤ ਸਜ਼ਾਵਾਂ ਦਿਓ। ਕਤਲ ਕਰੋ। ਨਾਨਕ ਪੂਜਾਂ ਨੂੰ ਜ਼ਮੀਨ ਵਿਚ ਗੱਡ ਕੇ, ਉਹਨਾਂ ਉੱਪਰ ਕੁੱਤੇ ਛੱਡੋ।'

ਅਹੁਦੇਦਾਰ, ਅਹਿਲਕਾਰ, ਮੁਗਲ ਸਿਪਾਹੀ ਹਲਕਾਏ ਕੁੱਤਿਆਂ ਵਾਂਗ ਸਿੱਖਾਂ ਨੂੰ ਲੱਭਣ ਲੱਗੇ। ਇਸ ਤਰ੍ਹਾਂ ਦੇ ਬੇ–ਯਕੀਨੇ ਮਾਹੌਲ ਵਿਚ ਲੋਕ ਘਰਾਂ ਅੰਦਰ ਛੁਪੇ ਰਹਿਣ ਲਈ ਮਜਬੂਰ ਹੋ ਗਏ। ਖੇਤਾਂ ਵਿਚ ਕੰਮ ਕਰਦੇ ਲੋਕ ਸਿਪਾਹੀਆਂ ਨੂੰ ਵੇਖਦਿਆਂ ਹੀ ਘਰਾਂ ਵੱਲ ਦੌੜਨ ਲੱਗੇ। ਲੜਕੀਆਂ ਲਈ ਤਾਂ ਹੋਰ ਵੀ ਆਫ਼ਤ ਆ ਗਈ। ਲੋਕ ਘਰਾਂ ਦੇ ਚੁਲ੍ਹਿਆਂ ਲਈ ਬਾਲਣ ਲਿਆਉਣੋਂ ਵੀ ਆਤੁਰ ਹੋ ਗਏ। ਗ਼ੈਰ ਮੁਸਲਮਾਨਾਂ ਦੇ ਚਿਹਰਿਆਂ ਉਪਰ ਹਰ ਸਮੇਂ ਹਾਕਮਾਂ ਦਾ ਸਹਿਮ ਦਹਿਸ਼ਤ ਅਤੇ ਬਾਦਸ਼ਾਹ ਦੇ ਕਹਿਰ ਦਾ ਭੈਅ ਰਹਿਣ ਲੱਗਾ। ਹਰ ਕੋਈ ਇਕ ਦੂਸਰੇ ਨੂੰ ਸ਼ੱਕ ਦੀ ਨਿਗਾਹ ਨਾਲ ਵੇਖਣ ਲੱਗਾ। ਗਵਾਂਢੀ ਉਪਰੋਂ ਵੀ ਭਰੋਸਾ ਉਠ ਗਿਆ।

ਬਾਦਸ਼ਾਹ ਹੋਰ ਵੀ ਵਹਿਮੀ ਹੋ ਗਿਆ। ਉਸਨੂੰ ਹਰ ਸਮੇਂ ਯਮਦੂਤ ਨਜ਼ਰ ਆਉਣ ਲੱਗੇ। ਉਸਦੇ ਪੁੱਤਰ ਇਕ ਦੂਸਰੇ ਤੋਂ ਬਾਜ਼ੀ ਮਾਰਨ ਦੀ ਤਾਕ ਵਿਚ ਰਹਿਣ ਲੱਗੇ। ਉਹ ਆਪਣੇ ਬਾਦਸ਼ਾਹ ਅੱਬਾ ਦੇ ਨੇੜੇ ਰਹਿਣ ਦਾ ਵੱਧ ਤੋਂ ਵੱਧ ਯਤਨ ਕਰਨ ਲੱਗੇ। ਹਰ ਇਕ ਦੇ ਮਨ ਵਿਚ ਸੀ -ਕੀ ਪਤਾ ਬਾਦਸ਼ਾਹ ਦੇ ਸਵਾਸ ਕਦੋਂ ਪੂਰੇ ਹੋ ਜਾਣ। ਕੀ ਪਤਾ ਮਰਨ ਤੋਂ ਪਹਿਲਾਂ ਹੀ ਕਿਸੇ ਨੂੰ ਗੱਦੀ ਦਾ ਵਾਰਸ ਬਣਾ ਦੇਣ।

ਬਾਦਸ਼ਾਹ ਆਪਣੇ ਪੁੱਤਰਾਂ ਨੂੰ ਫੌਜ ਲੈ ਕੇ ਬੰਦਾ ਸਿੰਘ ਦਾ ਪਿੱਛਾ ਕਰਨ ਲਈ ਹੁਕਮ ਜਾਰੀ ਕਰਦਾ, ਪਰ ਕੋਈ ਪੁੱਤਰ ਵੀ ਹੁਕਮ ਦੀ ਤਾਮੀਲ ਨਾ ਕਰਦਾ। ਬਹਾਦਰ ਸ਼ਾਹ ਸਮਝਦਾ ਸੀ, ਬਾਦਸ਼ਾਹੀ ਲਈ ਪੁੱਤਰਾਂ ਵਿਚ ਜੰਗ ਹੋਵੇਗੀ। ਕੀ ਮੇਰੀ ਆਪਣੇ ਭਰਾਵਾਂ ਨਾਲ ਨਹੀਂ ਹੋਈ ? ਬਾਬਾ ਵੇਲੇ, ਉਸਦੇ ਪੁੱਤਰ ਵੇਲੇ। ਕਦੇ ਪਿਉ ਨੇ ਪੁੱਤਰ ਨੂੰ ਕੈਦ ਕੀਤਾ, ਕਦੇ ਪੁੱਤਰ ਨੇ ਪਿਉ ਨੂੰ। ਕਦੇ ਭਰਾ ਭਰਾ ਦਾ ਕਾਤਲ ਬਣਿਆ ਕਦੇ ਪੁੱਤਰ ਪਿਉ ਦਾ। ਹਕੂਮਤ ਹਾਸਲ ਕਰਨ ਲਈ ਤਮਾਮ ਰਿਸ਼ਤਿਆਂ ਨੂੰ ਤਖ਼ਤ–ਤਾਜ਼ ਉਪਰੋਂ ਵਾਰ ਕੇ ਸੁੱਟਣਾ ਪੈਂਦਾ ਹੈ। ਮੈਂ ਵੀ ਸੁੱਟੇ ਸਨ। ਮੇਰੇ ਪੁੱਤਰ ਵੀ ਸੁੱਟਣਗੇ। ਮੈਂ ਇਸਨੂੰ ਰੋਕ ਨਹੀਂ ਸਕਦਾ। ਮੇਰੇ ਕੁਝ ਵਸ ਨਹੀਂ । ਮੈਂ ਬੇਵਸ ਹਾਂ। ਸਰੀਰ ਬਿਰਧ ਹੋ ਗਿਆ ਹੈ। ਇਸਦਾ ਕੋਈ ਇਲਾਜ ਹੋ ਸਕਦਾ ਹੈ ਪਰ ਜੇ ਮਨ ਹੀ ਬਿਰਧ ਹੋ ਜਾਏ, ਫਿਰ ਕੀ ਇਲਾਜ ਕੀਤਾ ਜਾਏ। ਏਥੇ ਹਰ ਕੋਈ ਸਾਜ਼ਸ਼ੀ ਜਾਪਦਾ ਹੈ। ਕਿਸ ਉਪਰ ਯਕੀਨ ਕਰਾਂ ? ਅੱਖਾਂ ਬੰਦ ਕਰਦਾ ਹਾਂ ਯਕੀਨ ਬੱਝਦਾ ਹੈ, ਅੱਖਾਂ ਖੋਹਲਦਾ ਹਾਂ ਯਕੀਨ ਢਹਿ–ਢੇਰੀ ਹੋ ਜਾਂਦਾ ਹੈ। ਸ਼ਾਇਦ ਮੁਗਲ ਸਲਤਨਤ ਦਾ ਆਖ਼ਰ ਆ ਰਿਹਾ ਹੈ। ..ਅੱਲਾਹ! ਯਾ ਖ਼ੁਦਾ। ਆਖਰ ਕਹਿਣਾ ਸੌਖਾ ਹੈ, ਪਰ ਵੇਖਣਾ–ਸਹਿਣਾ ਬੜਾ ਔਖਾ ਹੈ। ....... ਬਾਦਸ਼ਾਹ ਨੇ ਸਿਰ ਝਟਕਿਆ ਤੇ ਬੁਰੇ ਖ਼ਿਆਲਾਂ ਵਿਚੋਂ ਨਿਕਲਣ ਲਈ ਪਹਿਰੇਦਾਰ ਨੂੰ ਬੁਲਾ ਕੇ ਕਿਹਾ–' ਅਸੀਂ ਕੁਝ ਦੇਰ ਰਾਵੀ ਕੰਢੇ ਬੈਠਾਂਗੇ, ਪ੍ਰਬੰਧ ਕੀਤਾ ਜਾਏ।'

ਪਹਿਰੇਦਾਰ ਅਜੇ ਮੁੜਿਆ ਵੀ ਨਹੀਂ ਸੀ, ਸ਼ਾਹੀ ਹਰਕਾਰੇ ਸੁੰਦਰ ਰਾਇ ਵਲੋਂ ਭੇਜੀ ਖ਼ਬਰ ਮਿਲੀ।

'ਨਾਨਕ ਪੂਜਾਂ ਦਾ ਗੁਰੂ ਭਾਰੀ ਸੈਨਾ ਲੈ ਕੇ ਮੁਖਲਿਸਗੜ੍ਹ ਕਿਲ੍ਹੇ ਵੱਲ ਰਵਾਨਾ ਹੋ ਗਿਆ ਹੈ।'

ਬਾਦਸ਼ਾਹ ਫਿਰ ਪਾਗਲਾਂ ਵਾਂਗ ਹਰਕਤਾਂ ਕਰਨ ਲੱਗਾ।

-----0-----

## 73

ਚੰਬਾ ਤੋਂ ਕੀਰਤਪੁਰ ਵੱਲ ਆਉਂਦਿਆਂ ਬੰਦਾ ਸਿੰਘ ਬਹੁਤ ਉਦਾਸ ਅਤੇ ਚੁੱਪ ਸੀ। ਉਸ ਦੇ ਨਾਲ ਆ ਰਹੇ ਸਿੰਘਾਂ ਨੂੰ ਨਹੀਂ ਸੀ ਪਤਾ, ਇਹ ਚੁੱਪ ਬੰਦਾ ਸਿੰਘ ਦੇ ਕੰਨਾਂ ਵਿਚ ਸਾਰੇ ਰਾਹ ਚੀਕ ਚਿਹਾੜਾ ਪਾਉਂਦੀ ਰਹੀ ਸੀ। ਉਸਨੂੰ ਮਹਿਸੂਸ ਹੁੰਦਾ ਸੀ ਅਜੇ ਵੀ ਰਾਜਕੁਮਾਰੀ ਰਤਨਾ ਉਸਦੀ ਹਿੱਕ ਨਾਲ ਲੱਗੀ ਖੜ੍ਹੀ ਭਰੀਆਂ ਅੱਖਾਂ ਲਈ ਆਖ ਰਹੀ ਹੈ– 'ਹੁਣ ਆਪਾਂ ਇਕੱਲੇ ਨਹੀਂ ਹਾਂ ਸੁਆਮੀ'..। ਬੰਦਾ ਸਿੰਘ ਸੋਚ ਰਿਹਾ ਸੀ, ਪਤਾ ਨਹੀਂ ਕਿਸ ਨੇ ਕਿਸ ਨਾਲ ਵਧੀਕੀ ਕੀਤੀ ਹੈ, ਪਰ ਇਕ ਗੱਲ ਜ਼ਰੂਰ ਹੈ: ਸ਼ਾਦੀ ਉਹ ਕਰਵਾਉਣ ਜੋ ਆਪਣੇ ਜਿਸਮ ਵਿਚ ਰਹਿੰਦੇ ਹੋਣ। ਮੇਰਾ ਤਾਂ ਜਿਸਮ ਹੀ ਗੁਰੂ ਨੂੰ ਸਮਰਪਿਤ ਹੈ।

ਜੱਥਾ ਕੀਰਤਪੁਰ ਪੁੱਜਣ ਵਾਲਾ ਸੀ। ਜਦ ਲਾਹੌਰ ਵਲੋਂ ਆਏ ਦੋ ਸਿੰਘਾਂ ਨੇ ਬੰਦਾ ਸਿੰਘ ਨੂੰ ਉਥੋਂ ਦੀਆਂ ਘਟਨਾਵਾਂ ਬਾਰੇ ਸੂਚਨਾਵਾਂ ਦਿੱਤੀਆਂ ਸਨ।

–ਖਾਲਸਾ ਜੀਓ, ਬਾਦਸ਼ਾਹ ਨੇ ਜੋਧਪੁਰ ਦੇ ਰਾਜੇ ਅਜੀਤ ਸਿੰਘ ਨੂੰ ਅਤੇ ਜੈਪੁਰ ਦੇ ਰਾਜੇ ਜੈ ਸਿੰਘ ਨੂੰ ਸੈਨਾ ਲੈ ਕਰ ਸਢੌਰੇ ਪੁੱਜਣ ਲਈ ਹੁਕਮ ਭੇਜਿਆ ਹੈ। ਉਸਨੇ ਕਿਹਾ ਹੈ ਖਾਲਸਾ ਸੈਨਾ ਨੂੰ ਕਿਸੇ ਵੀ ਸੂਰਤ ਵਿਚ ਲੋਹਗੜ੍ਹ ਉਪਰ ਫਿਰ ਕਾਬਜ਼ ਨਹੀਂ ਹੋਣ ਦੇਣਾ । ਉਸਨੇ ਇਹ ਵੀ ਕਿਹਾ ਹੈ, ਕਾਫ਼ਰਾਂ ਦੇ ਖ਼ੂਨ ਦੀਆਂ ਨਦੀਆਂ ਵਹਾ ਦਿਓ। ਖ਼ਬਰ ਹੈ ਦੋਨੋਂ ਰਾਜੇ ਆਪਣੀਆਂ ਫੌਜਾਂ ਲੈ ਕੇ ਪੰਜਾਬ ਵੱਲ ਚੱਲ ਪਏ ਹਨ।'

ਇਸੇ ਕਰਕੇ ਹੀ ਬੰਦਾ ਸਿੰਘ ਨੇ ਹਰ ਪਾਸੇ ਨਾਇਬ ਅਤੇ ਸਹਾਇਕ ਧਨ ਉਗਰਾਹੁਣ ਭੇਜੇ ਹੋਏ ਸਨ। ਅਗਲੀ ਕਾਰਵਾਈ ਲਈ ਬੰਦਾ ਸਿੰਘ ਨੇ ਬਾਜ਼ ਸਿੰਘ, ਪਹਾੜਾ ਸਿੰਘ ਅਤੇ ਫਤੇਹ ਸਿੰਘ ਨੂੰ ਬੁਲਾ ਕੇ ਸਲਾਹ ਕੀਤੀ। ਪਹਿਲਾਂ ਜੱਥੇਦਾਰਾਂ ਨੂੰ ਨਵੀਂ ਸਥਿਤੀ ਤੋਂ ਜਾਣੂ ਕਰਵਾਇਆ। ਫਿਰ ਰਾਜਾ ਅਜੀਤ ਸਿੰਘ ਅਤੇ ਰਾਜਾ ਜੈ ਸਿੰਘ ਨੂੰ ਖ਼ਤ ਲਿਖਣ ਦਾ ਫੈਸਲਾ ਕਰ ਲਿਆ।

"ਖ਼ਾਲਸਾ ਫੌਜ ਆਪ ਦੀ ਬਹਾਦਰੀ ਦੀ ਕਦਰ ਕਰਦੀ ਹੈ। ਪਰ ਆਪ ਖਾਲਸੇ ਦੇ ਦੇਸ਼ ਉਪਰ ਚੜ੍ਹਾਈ ਕਰਨ ਆਏ ਹੋ। ਖਾਲਸੇ ਦਾ ਆਪ ਨਾਲ ਕੋਈ ਵਿਰੋਧ ਨਹੀਂ ਹੈ। ਸਾਡੀ ਜੰਗ ਮੁਗ਼ਲ ਹਕੂਮਤ ਦੇ ਜੁਲਮਾਂ ਵਿਰੁਧ ਹੈ। ਮੁਗ਼ਲਾਂ ਵਿਰੁਧ ਨਹੀਂ। ਇਸ ਲਈ ਆਪ ਵਾਪਸ ਚਲੇ ਜਾਓ। ਖਾਲਸੇ ਦੀ ਇੱਛਾ ਹੈ, ਅਗਰ ਆਪ ਮੁਗਲ ਬਾਦਸ਼ਾਹ ਵਿਰੁਧ ਜੰਗ ਵਿਚ ਖਾਲਸਾ ਫੌਜ ਦੀ ਮਦਦ ਕਰੋਗੇ ਤਾਂ ਖਾਲਸਾ ਫੌਜ ਆਪ ਨੂੰ ਦਿੱਲੀ ਦੇ ਤਖ਼ਤ ਉਪਰ ਬਿਠਾਉਣ ਲਈ ਆਪ ਦਾ ਸਾਥ ਦੇਵੇਗੀ। ਅਗਰ ਆਪ ਖਾਲਸਾ ਫੌਜ ਦਾ ਰਸਤਾ ਰੋਕਣ ਲਈ ਆਏ ਹੋ ਤਾਂ ਖਾਲਸਾ ਫੌਜ ਵੀ ਆਪਦੀਆਂ ਰਿਆਸਤਾਂ ਉਪਰ ਚੜ੍ਹਾਈ ਕਰੇਗੀ।"

ਬੰਦਾ ਸਿੰਘ ਦੇ ਦੂਤ ਜਦ ਖਾਲਸਾ ਰਾਜ ਦੀ ਮੋਹਰ ਵਾਲਾ ਖ਼ਤ ਲੈ ਕੇ ਸਢੌਰੇ ਪੁੱਜੇ ਤਾਂ ਰਾਜਪੂਤ ਰਾਜਿਆਂ ਨੇ ਬੰਦਾ ਸਿੰਘ ਦੀ ਪੇਸ਼ਕਸ਼ ਠੁਕਰਾ ਦਿੱਤੀ। ਉਹਨਾਂ ਨੇ ਖ਼ਤ ਦਾ ਜਵਾਬ ਤਾਂ ਕੀ ਦੇਣਾ ਸੀ। ਖ਼ਤ ਲੈ ਕੇ ਆਏ ਸਿੰਘਾਂ ਨੂੰ ਮਰਵਾ ਦਿੱਤਾ। ਨਾਲ ਹੀ ਆਪਣੇ ਸਿਪਾਹੀਆਂ ਨੂੰ ਹੁਕਮ ਦਿੱਤਾ: ' ਆਪਣੇ ਪੜਾਅ ਦੇ ਆਸ ਪਾਸ ਜਦ ਵੀ ਕੋਈ ਸਿੱਖ ਜਾਂ ਉਹਨਾਂ ਦੇ ਭੇਸ ਵਿਚ ਕੋਈ ਜਾਸੂਸ ਨਜ਼ਰ ਆਵੇ, ਫੌਰਨ ਕਤਲ ਕਰ ਦਿੱਤਾ ਜਾਵੇ।'

ਬੰਦਾ ਸਿੰਘ ਤੱਕ ਜਦ ਇਹ ਖ਼ਬਰ ਪੁੱਜੀ ਤਾਂ ਗੁੱਸੇ ਵਿਚ ਉਸਦਾ ਸਰੀਰ ਚੰਗਿਆੜੇ ਛੱਡਣ ਲੱਗਾ। ਇਸ ਵੇਲੇ ਇਕ ਸਿੰਘ ਨੇ ਆ ਕੇ ਦੱਸਿਆ– ' ਮੁਹੰਮਦ ਅਮੀਨ ਖ਼ਾਨ ਆਪਣੀ ਸੈਨਾ ਲੈ ਕੇ ਸਰਹਿੰਦ ਵਲ ਵਧ ਰਿਹਾ ਹੈ।'

ਬੰਦਾ ਸਿੰਘ ਨੇ ਖਾਲਸਾ ਫੌਜ ਨਾਲ, ਅਮੀਨ ਖ਼ਾਨ ਉਪਰ ਅਚਾਨਕ ਹਮਲਾ ਜਾ ਬੋਲਿਆ ਤੇ ਰਸਤੇ ਵਿਚ ਉਸਦੇ ਕਾਇਮ ਕੀਤੇ ਤਮਾਮ ਠਾਣੇ–ਚੌਂਕੀਆਂ ਤਬਾਹ ਕਰ ਦਿੱਤੇ। ਉਸਨੇ ਆਪਣੀ ਸਾਰੀ ਫੌਜ ਨੂੰ ਛਾਪਾਮਾਰ ਟੁਕੜੀਆਂ ਵਿਚ ਵੰਡ ਕੇ ਹੁਕਮ ਦਿੱਤਾ: –ਇਹਨਾਂ ਤੁਰਕਾਂ ਦੀ ਨੀਂਦ ਹਰਾਮ ਕਰ ਦਿਓ। ਅੱਧੀ ਰਾਤ ਹੁੰਦਿਆਂ ਹੀ ਇਹ ਨੀਂਦ ਵਿਚ ਉੱਠ ਕੇ ਭੱਜ ਪੈਣ.. 'ਸਿੰਘ ਆ ਗਏ, ਸਿੰਘ ਆ ਗਏ।'

ਪਿੰਡਾਂ ਵਿਚ ਵਸਦੇ ਲੋਕਾਂ ਦੀ ਹਾਲਤ ਬੜੀ ਤਰਸਯੋਗ ਸੀ। ਨਾ ਉਹ ਆਪਣੀ ਖ਼ੁਸ਼ੀ ਨਾਲ ਫ਼ਸਲ ਬੀਜ ਸਕਦੇ ਸਨ ਨਾ ਸਹੀ ਵਕਤ ਫ਼ਸਲ ਪੱਕਣ ਵੇਲੇ ਕਟਾਈ ਕਰ ਸਕਦੇ ਸਨ। ਹਰ ਵਾਰ ਮੌਕਾ ਖੁੰਝ ਜਾਂਦਾ ਸੀ। ਕਦੇ ਸਿੰਘ ਆ ਪੈਂਦੇ ਸਨ, ਕਦੇ ਮੁਗਲਾਂ ਦੀਆਂ ਫੌਜਾਂ ਆ ਡੇਰੇ ਲਾਉਂਦੀਆਂ ਸਨ। ਵੇਲੇ ਕੁਵੇਲੇ ਕਿਸਾਨ ਖੇਤਾਂ ਵਿਚ ਕੰਮ ਕਰਦੇ ਤਾਂ ਫੌਜਾਂ ਵੇਖਕੇ ਘਰਾਂ ਨੂੰ ਨੱਸ ਆਉਂਦੇ । ਔਰਤਾਂ ਟੋਭਿਆਂ, ਤਲਾਬਾਂ, ਝਰਨਿਆਂ, ਖੂਹਾਂ ਤੋਂ ਪਾਣੀ ਭਰਦੀਆਂ ਘੜੇ ਛੱਡਕੇ ਭੱਜ ਤੁਰਦੀਆਂ। ਬੱਚੇ ਡਰ ਨਾਲ ਚੀਕਾਂ ਮਾਰਦੇ। ਪਸ਼ੂ ਰੱਸੇ ਤੁੜਾਉਂਦੇ ਜਾਂ ਕਿੱਲੇ ਪਟਾ ਜਾਂਦੇ। ਗਾਵਾਂ ਦੇ ਵੱਗਾਂ ਵਿਚੋਂ ਬਛੜੇ ਗਾਇਬ ਹੋ ਜਾਂਦੇ। ਭੇਡਾਂ, ਬੱਕਰੀਆਂ ਦੇ ਇੱਜੜਾਂ ਦੀ ਗਿਣਤੀ ਘਟਦੀ ਜਾਂਦੀ। ਕਦੇ ਮੁਗਲ ਫੌਜਾਂ ਦੇ ਟਿਕਾਣਿਆਂ ਉਪਰ ਵੱਡੇ ਦੇਗਚਿਆਂ ਵਿੱਚ ਗੋਸ਼ਤ ਰਿੱਝਦੇ। ਕਦੇ ਸਿੰਘਾਂ ਦੇ ਡੇਰਿਆਂ ਵਿਚ ਮਹਾਂ ਪ੍ਰਸ਼ਾਦ ਪੱਕਦਾ। ਪਰ ਲੋਕਾਂ ਦੇ ਘਰੀਂ ਚੁੱਲ੍ਹਿਆਂ ਵਿਚ ਅੱਗ ਨਾ ਬਲਦੀ। ਨਸੀਬਾਂ ਨਾਲ ਪਲੀਆਂ ਫਸਲਾਂ, ਫੌਜ ਦੇ ਘੋੜੇ , ਊਠ ਹਾਥੀ ਚਰ ਜਾਂਦੇ। ਖ਼ੇਤ ਵੀਰਾਨ ਹੋ ਗਏ। ਧਨਾਢ ਲੋਕਾਂ ਨੇ ਤਹਿਖ਼ਾਨਿਆਂ ਵਿਚ ਅਨਾਜ ਦੇ ਭੰਡਾਰ ਜਮ੍ਹਾਂ ਕਰ ਲਏ। ਪਰ ਆਮ ਲੋਕ ਹਰ ਰੋਜ਼ ਮਿਹਨਤ–ਮਜ਼ੂਰੀ ਕਰਕੇ ਖ਼ਾਣ ਵਾਲੇ, ਅੰਨ ਦੇ ਦਾਣੇ ਦਾਣੇ ਨੂੰ ਤਰਸਣ ਲੱਗੇ।

ਲੋਕਾਂ ਵਿਚ ਮੱਚੀ ਹਾਹਾਕਾਰ ਦੀਆਂ ਖ਼ਬਰਾਂ ਬਹਾਦਰ ਸ਼ਾਹ ਤੱਕ ਪੁੱਜੀਆਂ । ਉਸਨੇ ਦਿੱਲੀ ਗੁਰੂ ਪਤਨੀ ਸੁੰਦਰੀ ਨੂੰ ਸੂਚਨਾ ਭੇਜੀ–' ਏਸ ਬੰਦਾ ਸਿੰਘ ਨੂੰ ਰੋਕੋ–ਨੱਥ ਪਾਓ। ਇਸਦੇ ਹੱਥੋਂ ਪੰਜਾਬ ਦਾ ਬੱਚਾ ਬੱਚਾ ਦੁਖੀ ਹੈ।'

ਮਾਤਾ ਸੁੰਦਰੀ ਨੇ ਅੰਮ੍ਰਿਤਸਰ ਭਾਈ ਮਨੀ ਸਿੰਘ ਦੇ ਨਾਮ ਰੁੱਕਾ ਭਿਜਵਾਇਆ

'ਭਾਈ ਬਿਨੋਦ ਸਿੰਘ ਔਰ ਭਾਈ ਕਾਹਨ ਸਿੰਘ ਨੂੰ ਬਿਨਾਂ ਦੇਰੀ ਕੀਤਿਆਂ ਅਸਾਂ ਨਾਲ ਮੁਲਾਕਾਤ ਕਰਨ ਲਈ ਦਿੱਲੀ ਭੇਜਿਆ ਜਾਵੇ।'

* * *

ਮਾਤਾ ਸੁੰਦਰੀ ਵਲੋਂ ਬੁਲਾਵਾ ਆਉਣ 'ਤੇ ਬਾਬਾ ਬਿਨੋਦ ਸਿੰਘ ਦੀਆਂ ਬਾਛਾਂ ਖਿੜ ਗਈਆਂ। ਉਸਨੇ ਆਪਣੇ ਪੁੱਤਰ ਕਾਹਨ ਸਿੰਘ ਨਾਲ ਝੱਟ ਦਿੱਲੀ ਜਾਣ ਦੀ ਤਿਆਰੀ ਕਰ ਲਈ । ਦਿੱਲੀ ਵੱਲ ਤੁਰਨ ਤੋਂ ਪਹਿਲਾਂ ਉਸਨੇ ਬਾਦਸ਼ਾਹ ਤੱਕ ਪਹੁੰਚ ਕਰਕੇ ਕਿਹਾ–'ਸਾਡਾ ਇਹ ਮਨਮਤੀਆ ਬੰਦਾ ਸਿੰਘ ਸਾਡੇ ਨਾਲ ਕੁਝ ਨਾਰਾਜ਼ ਹੈ। ਰਸਤੇ ਵਿਚ ਜੇ ਸਬੱਬ ਨਾਲ ਬੰਦਾ ਸਿੰਘ ਨਾਲ ਸਾਹਮਣਾ ਹੋ ਗਿਆ ਤਾਂ ਬਹਿਸ ਛਿੜੇਗੀ। ਅਸਾਂ ਦੀ, ਖਾਲਸਾ ਫੌਜ ਵਿਚ ਲੰਮੀ ਗੈਰ–ਹਾਜ਼ਰੀ ਕਾਰਨ ਫੌਜ ਦੇ ਤੇਵਰ ਬਦਲੇ ਹੋਵਣਗੇ। ਜੱਥੇਦਾਰ ਵੀ ਕੋਈ ਰੜਕਵੀਂ ਗੱਲ ਆਖ ਜਾਂ ਕਰ ਸਕਦੇ ਨੇ। ਝਗੜੇ ਦੀ ਨੌਬਤ ਆ ਸਕਦੀ ਹੈ। ਇਸ ਤਰ੍ਹਾਂ ਸਾਡੀ ਜਾਨ ਨੂੰ ਖ਼ਤਰਾ ਹੋ ਸਕਦਾ ਹੈ। '

ਬਹਾਦਰ ਸ਼ਾਹ ਨੇ ਆਪਣੇ ਹਰਕਾਰਿਆਂ ਰਾਹੀਂ ਦਿੱਲੀ ਦੇ ਰਸਤੇ ਵਿਚ ਤੈਨਾਤ ਤਮਾਮ ਮੁਗਲ ਠਾਣਿਆਂ ਨੂੰ ਹਦਾਇਤਾਂ ਭਿਜਵਾ ਦਿੱਤੀਆਂ–'ਇਹਨਾਂ ਦੋ ਸਿੱਖਾਂ ਨੂੰ ਦਿੱਲੀ ਤੱਕ ਸਹੀ ਸਲਾਮਤ ਪਹੁੰਚਾਉਣ ਦੀ ਜ਼ਿੰਮੇਵਾਰੀ ਮੁਗਲ ਹਕੂਮਤ ਦੀ ਹੈ।'

ਇਸ ਤਰ੍ਹਾਂ ਦਿੱਲੀ ਤੱਕ ਹਿਫ਼ਾਜ਼ਤੀ ਲਾਂਘੇ ਦੀ ਬਾਦਸ਼ਾਹ ਵਲੋਂ ਪੂਰੀ ਸਰਪ੍ਰਸਤੀ ਮਿਲ ਗਈ। ਹੁਣ ਬਾਦਸ਼ਾਹ ਦੇ ਹੁਕਮਾਂ ਦੀ ਬਦੌਲਤ ਬਾਬਾ ਬਿਨੋਦ ਸਿੰਘ ਅਤੇ ਕਾਹਨ ਸਿੰਘ ਮਾਤਾ ਸੁੰਦਰੀ ਦੇ ਸਾਹਮਣੇ ਮੁਲਾਕਾਤ ਲਈ ਬੁਲਾਵਾ ਭੇਜਣ ਦੇ ਸ਼ੁਕਰਾਨੇ ਵਿਚ ਹੱਥ ਜੋੜੀ ਬੈਠੇ ਸਨ। ਦੋਹਾਂ ਦੇ ਚਿਹਰਿਆਂ ਉਪਰ ਮੀਸਣੀ ਜਿਹੀ ਮੁਸਕਾਣ ਠਹਿਰੀ ਹੋਈ ਸੀ।

ਪਰ ਮਾਤਾ ਗੁੱਸੇ ਵਿਚ ਸੀ। ਉਸਨੇ ਪੁੱਛਿਆ:

–ਪੰਜਾਬ ਵੱਲ ਕੀ ਹੋ ਰਿਹਾ ਹੈ ? ਸਿੱਖ ਕਿਉਂ ਦੁਖੀ ਨੇ ? ਹਿੰਦ ਦਾ ਸ਼ਹਿਨਸ਼ਾਹ ਜਦ ਸਿੱਖਾਂ ਦੀ ਰਾਖੀ ਕਰ ਰਿਹਾ ਹੈ ਔਰ ਉਹਨਾਂ ਨੂੰ ਆਪਣਾ ਧਰਮ ਬਣਾਈ ਰੱਖਣ ਦੀ ਆਗਿਆ ਦਿੰਦਾ ਹੈ ਤਾਂ ਫਿਰ ਸ਼ਹਿਨਸ਼ਾਹ ਨੂੰ ਪਰੇਸ਼ਾਨ ਕਿਉਂ ਕੀਤਾ ਜਾ ਰਿਹਾ ਹੈ ?'

–ਗੁਰੂ ਮਾਤਾ ਤੁਸਾਂ ਦੇ ਸਾਰੇ ਸਵਾਲਾਂ ਦੇ ਉੱਤਰ ਮੇਰੇ ਪਾਸ ਹੈਨ। ਪਰ ਛੋਟਾ ਮੂੰਹ ਬੜੀ ਬਾਤ..........।' ਆਖਕੇ ਬਿਨੋਦ ਸਿੰਘ ਨੇ ਨੀਵੀਂ ਪਾ ਲਈ।

–ਸੰਕੋਚ ਕਿਉਂ ਹੈ ? ਅਸੀਂ ਖ਼ੁਦ ਪੁੱਛ ਰਹੇ ਹਾਂ।'

–ਮਾਤਾ, ਆਪ ਬੰਦਾ ਸਿੰਘ ਨੂੰ ਮਿਲੇ ਹੋ ? ' ਬਿਨੋਦ ਸਿੰਘ ਨੇ ਪੁੱਛਿਆ

–ਅਸੀਂ ਉਸਨੂੰ ਦੇਖਿਆ ਨਹੀਂ। ਗੁਰੂ ਸਾਹਬ ਨੇ ਅਬਚਲ ਨਗਰ ਤੋਂ ਕੋਈ ਬੈਰਾਗੀ ਭੇਜਿਆ ਹੈ। ਸਾਹਿਬ ਦੇਵਾਂ ਤੋਂ ਜਾਣਿਆ ਸੀ। ਉਹ ਦਿੱਲੀ ਦੇ ਬਾਹਰੋਂ ਬਾਹਰੋਂ ਹੀ ਪੰਜਾਬ ਵੱਲ ਚਲਿਆ ਗਿਆ ਸੀ। ਇਸ ਬਾਰੇ ਤੈਨੂੰ ਪਤਾ ਹੈ। ਫਿਰ ਪੁੱਛਣ ਦਾ ਕੀ ਕਾਰਨ ਹੈ ? ' ਮਾਤਾ ਸੁੰਦਰੀ ਦੇ ਬੋਲਾਂ ਵਿਚ ਤਲਖ਼ੀ ਸੀ।

–ਮਾਤਾ, ਗੁਰੂ ਸਾਹਬ ਨੇ ਏਸ ਬੈਰਾਗੀ ਨੂੰ ਖਾਲਸਾ ਪੰਥ ਵਿਚ ਸ਼ਾਮਲ ਕਰਕੇ, ਸਰਹਿੰਦ ਦੇ ਸੂਬੇ ਨੂੰ ਉਸਦੇ ਜ਼ੁਲਮਾਂ ਦੀ ਸਜ਼ਾ ਦੇਣ ਲਈ ਏਧਰ ਤੋਰਿਆ ਸੀ। ਆਪਣਾ ਆਸ਼ੀਰਵਾਦ ਅਤੇ ਪੰਜ ਤੀਰ ਬਖਸ਼ਿਸ਼ ਕੀਤੇ ਸਨ। ਗੁਰੂ ਸਾਹਬ ਨੇ ........।'

–ਜਦ ਤੁਸੀਂ ਲੋਕ ਸਭ ਉਥੇ ਹੈ ਸਨ, ਗੁਰੂ ਨੇ ਇਸ ਬੈਰਾਗੀ ਨੂੰ ਕਿਉਂ ਇਧਰ ਤੋਰਿਆ ?' ਮਾਤਾ ਸੁੰਦਰੀ ਨੇ ਬਿਨੋਦ ਸਿੰਘ ਨੂੰ ਟੋਕਦਿਆਂ ਪੁੱਛਿਆ।

–ਇਸ ਬਾਰੇ ਤੇ ਗੁਰੂ ਜੀ ਨੂੰ ਹੀ ਪਤਾ ਹੋਵੇਗਾ। ਇਹ ਭੇਦ ਅਸਾਂ ਨਾਲ ਸਾਂਝਾ ਨਹੀਂ ਹੋਇਆ। ਜੋ ਅਸਾਂ ਨੂੰ ਪਤਾ ਹੈ, ਗੁਰੂ ਨੇ ਇਸ ਬੰਦੇ ਨੂੰ ਕੁਝ ਹਦਾਇਤਾਂ ਕੀਤੀਆਂ ਸਨ। ਪਰ ਹੁਣ ਬੰਦਾ ਸਭ ਭੁਲਾ ਬੈਠਾ ਹੈ।' ਆਖ ਕੇ ਬਿਨੋਦ ਸਿੰਘ ਤਿਰਛੀਆਂ ਨਜ਼ਰਾਂ ਨਾਲ ਆਪਣੇ ਪੁੱਤਰ ਕਾਹਨ ਸਿੰਘ ਵੱਲ ਝਾਕਿਆ।

–ਕੀ ਹਦਾਇਤਾਂ ਸਨ, ਅਸੀਂ ਵੀ ਜਾਣੀਏਂ........।' ਮਾਤਾ ਨੇ ਕਿਹਾ।

–ਇਹੀ ਢੁਕਵਾਂ ਸਮਾਂ ਹੈ ...ਬਿਨੋਦ ਸਿੰਘ ਨੇ ਸੋਚਿਆ। ਮਾਤਾ ਨੂੰ ਬੰਦਾ ਸਿੰਘ ਵਿਰੁਧ ਉਕਸਾਇਆ ਜਾ ਸਕਦਾ ਹੈ। ਗੁਰੂ ਨੇ ਜੋ ਆਖਿਆ ਸੀ, ਅਸਾਂ ਤੋਂ ਬਿਨਾਂ ਹੋਰ ਕੋਈ ਗਵਾਹ ਨਹੀਂ ਹੈ। ਜੇ ਮਾਤਾ ਅਤੇ ਬੰਦਾ ਬੈਰਾਗੀ ਵਿਚ ਗਲ਼ਤ-ਫਹਿਮੀਆਂ ਪੈਦਾ ਹੋ ਜਾਣ ਤਾਂ ਸਾਡਾ ਕਾਰਜ ਬੜਾ ਸੁਖਾਲਾ ਹੋ ਸਕਦਾ ਹੈ। ਉਹ ਕਹਿਣ ਲੱਗਾ:

–ਮਾਤਾ ਜੀਓ, ਗੁਰੂ ਸਾਹਬ ਨੇ ਇਸ ਬੈਰਾਗੀ ਨੂੰ ਆਖਿਆ ਸਈ, ਗੁਰੂ ਮਹਿਲਾਂ ਦਾ ਪੰਥ ਦੀ ਮਰਯਾਦਾ ਅਨੁਸਾਰ ਸਤਿਕਾਰ ਕਰਦੇ ਰਹਿਣਾ। ਪੰਥ ਦਾ ਕੋਈ ਵੀ ਫੈਸਲਾ, ਬਾਬਾ ਬਿਨੋਦ

ਸਿੰਘ, ਕਾਹਨ ਸਿੰਘ, ਬਾਜ਼ ਸਿੰਘ, ਰਾਮ ਸਿੰਘ ਅਤੇ ਫਤੇਹ ਸਿੰਘ ਦੀ ਸਲਾਹ ਨਾਲ ਕਰਨਾ ਹੈ। ਆਪਣੇ ਆਪ ਨੂੰ 'ਗੁਰੂ' ਨਹੀਂ ਅਖ਼ਵਾਣਾ। ਕਿਸੇ ਨੂੰ ਆਪਣੇ ਅੱਗੇ ਸੀਸ ਨਿਵਾਉਣ ਦੀ ਆਗਿਆ ਨਹੀਂ ਦੇਣੀ। ਬੇਕੁਸਰਾਂ ਨੂੰ ਬਿਨਾ ਵਜਾਹ ਤੰਗ ਪਰੇਸ਼ਾਨ ਨਹੀਂ ਕਰਨਾ। ਜੀਵਨ ਭਰ ਸ਼ਾਦੀ ਨਹੀਂ ਕਰਨੀ। ਮਾਤਾ ਜੀ ਆਪ ਨੂੰ ਖ਼ਬਰ ਹੈ, ਬੈਰਾਗੀ ਨੇ ਚੰਬਾ ਰਿਆਸਤ ਦੇ ਰਾਜੇ ਦੀ ਪੁੱਤਰੀ ਨਾਲ ਸ਼ਾਦੀ ਰਚਾ ਲਈ ਹੈ ਤੇ ਇਸ ਵੇਲੇ ਰਾਜੇ ਦੇ ਮਹਿਲਾਂ ਵਿਚ ਟਿਕਿਆ ਹੋਇਆ ਹੈ ? '

–ਬਿਨੋਦ ਸਿੰਘ, ਅਗਰ ਇਹ ਬੈਰਾਗੀ ਬੰਦਾ ਸਿੰਘ ਰਾਜੇ ਦੇ ਮਹਿਲਾਂ ਵਿਚ ਚੰਬੇ ਟਿਕਿਆ ਹੋਇਆ ਹੈ, ਫਿਰ ਸ਼ਹਿਨਸ਼ਾਹ ਨੂੰ ਤੰਗ-ਪਰੇਸ਼ਾਨ ਕੌਣ ਕਰ ਰਿਹਾ ਹੈ ? ਤੁਸੀਂ ਅੰਮ੍ਰਿਤਸਰ ਬੈਠੇ ਹੋ। ਕੌਣ ਝੂਠ ਆਖ ਰਿਹਾ ਹੈ..ਸ਼ਹਿਨਸ਼ਾਹ ਜਾਂ........................'

–ਇਹ ਗੱਲ ਨਹੀਂ ਹੈ ਗੁਰੂ ਮਾਤਾ। ਬੈਰਾਗੀ ਨਾਲ ਚੋਰ ਡਾਕੂ ਲੁੱਟਾਂ ਖੋਹਾਂ ਕਰਨ ਵਾਲੇ ਮਿਲ ਗਏ ਨੇ। ਉਹਨਾਂ ਸਦਕਾ ਖਾਲਸਾ ਫੌਜ ਬਦਨਾਮ ਹੋ ਰਹੀ ਹੈ। ਅਸਾਂ ਦਾ ਮਕਸਦ ਤਾਂ ਵਜ਼ੀਰ ਖ਼ਾਨ ਨੂੰ ਸਜ਼ਾ ਦੇਣਾ ਸੀ। ਅਸਾਂ ਮਿਲ ਕਰ ਉਸਦਾ ਬੀਜ ਨਾਸ ਕਰ ਦਿੱਤਾ ਹੈ। ਅਸਾਂ ਦਾ ਕਾਰਜ ਤਾਂ ਖ਼ਤਮ ਹੋ ਗਿਆ । ਪਰ ਬੈਰਾਗੀ ਨੂੰ ਹਕੂਮਤ ਕਰਨ ਦੀ ਲਾਲਸਾ ਜਾਗ ਪਈ ਹੈ। ਲੋਹਗੜ੍ਹ ਨੂੰ ਰਾਜਧਾਨੀ ਬਣਾਉਣ ਦੀ ਕੀ ਲੋੜ ਸੀ ? ਆਪਣਾ ਸਿੱਕਾ ਅਤੇ ਆਪਣੀ ਮੋਹਰ ਜਾਰੀ ਕਰਕੇ ਹੁਣ ਇਹ ਬੈਰਾਗੀ ਖਾਲਸਾ ਰਾਜ ਦੇ ਸੁਪਨੇ ਦੇਖਦਾ ਹੈ। ਜਿਹੜਾ ਧਨ ਮੁਗਲ ਹਾਕਮਾਂ ਦੀਆਂ ਹਵੇਲੀਆਂ ਅਤੇ ਕਿਲ੍ਹਿਆਂ ਵਿਚੋਂ ਪ੍ਰਾਪਤ ਹੋਇਆ ਸੀ, ਇਸ ਨੇ ਸਾਰਾ ਸਿੰਘਾਂ ਵਿਚ ਵੰਡ ਦਿੱਤਾ। ਵੱਡੇ ਜ਼ਿਮੀਂਦਾਰਾਂ ਅਤੇ ਜਾਗੀਰਦਾਰਾਂ ਦੀਆਂ ਜ਼ਮੀਨਾਂ ਹਲ ਵਾਹੁਣ ਵਾਲਿਆਂ ਦੇ ਨਾਮ ਕਰ ਦਿੱਤੀਆਂ। ਐਸੀਆਂ ਆਪ-ਹੁਦਰੀਆਂ ਕਾਰਨ ਬਾਦਸ਼ਾਹ ਦੀ ਨਰਾਜ਼ਗੀ ਜਾਇਜ਼ ਹੀ ਹੈ, ਗੁਰੂ ਮਾਤਾ।'

ਬਿਨੋਦ ਸਿੰਘ ਦੀਆਂ ਗੱਲਾਂ ਸੁਣਕੇ ਮਾਤਾ ਸੁੰਦਰੀ ਸੋਚੀਂ ਪੈ ਗਈ। ਬਿਨੋਦ ਸਿੰਘ ਅੰਦਰੋਂ ਪੂਰਾ ਖੁਸ਼ ਸੀ ਉਸਦੀਆਂ ਗੱਲਾਂ ਅਸਰ ਕਰ ਰਹੀਆਂ ਨੇ। ਕੁਝ ਦੇਰ ਬਾਅਦ ਸੁੰਦਰੀ ਨੇ ਪੁੱਛਿਆ।

–ਸ਼ਹਿਨਸ਼ਾਹ ਨੂੰ ਕਿਵੇਂ ਵਿਸ਼ਵਾਸ ਦੁਆਇਆ ਜਾਵੇ, ਬੈਰਾਗੀ ਉਸਦਾ ਵਿਰੋਧ ਨਹੀਂ ਕਰੇਗਾ।'

–ਮਾਤਾ ਤੁਸੀਂ ਇਕ ਕੰਮ ਕਰੋ, ਅਜੀਤ ਸਿੰਘ ਨੂੰ ਬਾਦਸ਼ਾਹ ਪਾਸ ਭੇਜੋ। ਅਜੀਤ ਸਿੰਘ ਬਾਦਸ਼ਾਹ ਨੂੰ ਨਜ਼ਰਾਨਾ ਭੇਂਟ ਕਰਕੇ, ਭਰੋਸਾ ਪ੍ਰਾਪਤ ਕਰੇ। ਮੇਰੀ ਤਾਂ ਇੱਛਾ ਹੈ ਅਜੀਤ ਸਿੰਘ ਬਾਦਸ਼ਾਹ ਦੀ ' ਹਰ ਮੈਦਾਨ ਫਤੇਹ' ਲਈ ਅਰਦਾਸ ਕਰੇ। ਇਸ ਤਰ੍ਹਾਂ ਬਾਦਸ਼ਾਹ ਦਾ ਰਵੱਈਆ ਸਿੱਖਾਂ ਵੱਲ ਹਮਦਰਦੀ ਵਾਲਾ ਹੋਵੇਗਾ। ਤਾਂ ਹੀ ਅਸੀਂ ਪੰਜਾਬ ਵਿਚ ਅਮਨ-ਚੈਨ ਨਾਲ ਰਹਿ ਸਕਦੇ ਹਾਂ।'

–ਇਸ ਤਰ੍ਹਾਂ ਕਰਨ ਨਾਲ ਸ਼ਹਿਨਸ਼ਾਹ ਪ੍ਰਸੰਨ ਹੋ ਜਾਏਗਾ ? ' ਮਾਤਾ ਦੇ ਮਨ ਵਿਚ ਸ਼ੰਕਾ ਸੀ।

–ਹੋਵੇਗਾ ਕਿਵੇਂ ਨਹੀਂ। ਇਸ ਦੀ ਜ਼ਿੰਮੇਵਾਰੀ ਮੈਂ ਲਵਾਂਗਾ। ਤੁਸਾਂ ਨੂੰ ਇਕ ਹੋਰ ਕੰਮ ਵੀ ਕਰਨਾ ਪਏਗਾ। ਬੈਰਾਗੀ ਨੂੰ ਨੱਥ ਪਾਣੀ ਪਏਗੀ। ਉਸਨੂੰ ਹੁਕਮ ਭੇਜੋ-ਬਾਦਸ਼ਾਹ ਨਾਲ ਯੁੱਧ ਵਾਲਾ ਰਸਤਾ ਤਿਆਗ ਕੇ, ਸੁਲਾਹ ਵਾਲਾ ਰਸਤਾ ਅਪਣਾਏ ਅਤੇ ਬਾਦਸ਼ਾਹ ਪਾਸ ਅਰਜ਼ ਕਰੇ ਕਿ ਸਿੱਖਾਂ ਨੂੰ ਬਿਨਾਂ ਭੈਅ ਦੇ ਆਪਣੇ ਦੇਸ਼ ਵਿਚ ਰਹਿਣ ਅਤੇ ਧਰਮ ਦੀ ਪਾਲਣਾ ਕਰਨ ਦੀ ਖੁਲ੍ਹ ਦੇਵੇ। ਬਾਦਸ਼ਾਹ ਵੱਡੇ ਹਿਰਦੇ ਵਾਲੇ ਨੇ, ਉਹ ਰਾਜ਼ੀ ਹੋ ਜਾਣਗੇ। '

ਮਾਤਾ ਸੁੰਦਰੀ ਬਾਬਾ ਬਿਨੋਦ ਸਿੰਘ ਵੱਲ ਝਾਕੀ। ਉਹ ਬਾਬੇ ਅੰਦਰ ਛੁਪੀ ਕਮੀਨਗੀ ਨੂੰ ਨਹੀਂ ਪਹਿਚਾਣ ਸਕੀ। ਇੰਨਾ ਹੀ ਕਿਹਾ-'ਠੀਕ ਹੈ, ਅਸੀਂ ਅਜੀਤ ਸਿੰਘ ਨੂੰ ਤੁਹਾਡੇ ਨਾਲ ਚੱਲਣ ਲਈ ਤਿਆਰ ਕਰਦੇ ਹਾਂ। ਪਰ ਉਸ ਦੀ ਰਾਖੀ ਕਰਨਾ ਤੁਹਾਡਾ ਫਰਜ਼ ਹੈ।'

–ਮੈਂ ਆਪਣੇ ਪੁੱਤਰ ਨਾਲੋਂ ਵੀ ਵੱਧ ਉਸ ਦੀ ਰਾਖ਼ੀ ਕਰਾਂਗਾ।' ਅੰਦਰੋਂ ਪੂਰਾ ਖ਼ੁਸ਼, ਪਰ ਬਾਹਰੋਂ ਗੰਭੀਰ ਬਣੇ ਬਾਬਾ ਬਿਨੋਦ ਨੇ ਆਪਣੇ ਪੁੱਤਰ ਕਾਹਨ ਸਿੰਘ ਦਾ ਗੋਡਾ ਇਸ ਨਾਟਕੀ ਅੰਦਾਜ਼ ਨਾਲ ਦਬਾਉਂਦਿਆਂ ਕਿਹਾ, ਉਹ ਵੀ ਬੋਲਿਆ–' ਮਾਤਾ ਸ੍ਰੀ ਜੀਓ, ਆਪ ਨਿਸ਼ਚਿੰਤ ਰਹੋ। ਬੇ–ਫ਼ਿਕਰ ਹੋ ਜਾਓ, ਅਜੀਤ ਸਿੰਘ ਅਸਾਂ ਲਈ ਗੁਰੂ–ਰੂਪ ਹਨ।'

ਮਾਤਾ ਦੀ ਤਸੱਲੀ ਹੋ ਗਈ ਤੇ ਉਹ ਅਜੀਤ ਸਿੰਘ ਨੂੰ ਲਾਹੌਰ ਤੋਰਨ ਦੀ ਤਿਆਰੀ ਵਿਚ ਰੁਝ ਗਈ।

* * *

ਬਾਬਾ ਬਿਨੋਦ ਸਿੰਘ ਅਤੇ ਕਾਹਨ ਸਿੰਘ ਮਾਤਾ ਸੁੰਦਰੀ ਦੇ ਗੋਦ ਲਏ ਪੁੱਤਰ ਅਜੀਤ ਸਿੰਘ ਨੂੰ ਲੈ ਕੇ ਲਾਹੌਰ ਪੁੱਜ ਗਏ ਤੇ ਸਭ ਤੋਂ ਪਹਿਲਾਂ ਉਹ ਲਾਹੌਰ ਦੇ ਕੋਤਵਾਲ ਸਰਬਰਾਹ ਖ਼ਾਨ ਨੂੰ ਮਿਲੇ। ਅਜੀਤ ਸਿੰਘ ਦਾ ਰੋਹਬਦਾਰ ਪਹਿਰਾਵਾ ਵੇਖ ਕੇ ਕੋਤਵਾਲ ਹੈਰਾਨ ਹੋਇਆ । ਉਸਨੇ ਤਿੱਖੀ ਨਜ਼ਰ ਨਾਲ ਵੇਖਿਆ– ਲੰਮੀ ਸਿਲਕੀ ਅਚਕਨ, ਚੂੜੀਦਾਰ ਪਜਾਮਾ, ਪੈਰੀਂ ਕੁੰਢੀਆਂ ਨੋਕਾਂ ਵਾਲੀ ਤਿੱਲੇਦਾਰ ਜੁੱਤੀ, ਸਿਰ ਉਪਰ ਮੁਗਲ ਬਾਦਸ਼ਾਹਾਂ ਦੀ ਵੰਨਗੀ ਵਰਗੀ ਪਗੜੀ। ਗਲੇ ਵਿਚ ਚਿੱਟੇ ਮੋਤੀਆਂ ਦੀ ਮਾਲਾ।

ਬਾਬਾ ਬਿਨੋਦ ਸਿੰਘ ਦੇ ਦੱਸਣ 'ਤੇ ਕੋਤਵਾਲ ਨੇ ਅਜੀਤ ਸਿੰਘ ਨੂੰ ਆਪਣੀ ਹਿਫਾਜ਼ਤ ਵਿਚ ਲੈ ਲਿਆ। ਬਾਦਸ਼ਾਹ ਨਾਲ ਮੁਲਾਕਾਤ ਲਈ ਅਗਲਾ ਦਿਨ ਤੈਅ ਕੀਤਾ ਗਿਆ।

ਪੋਹ ਦਾ ਮਹੀਨਾ। ਸਰਦ ਰੁੱਤ ਆਪਣੇ ਪੂਰੇ ਜਲੌਅ ਵਿਚ ਸੀ। ਸੂਰਜ ਵੀ ਬੀਮਾਰ ਜਿਹਾ ਲਗਦਾ। ਠੰਢ ਨਾਲ ਠੁਰ ਠੁਰ ਕਰਦੇ ਲੋਕ ਚੁਲ੍ਹੇ ਦੀ ਬਲਦੀ ਅੱਗ ਨੂੰ ਹੱਥਾਂ ਵਿਚ ਫੜਨ ਤਾਈਂ ਜਾਂਦੇ। ਧੁੱਪ ਕਦੇ ਨਿਕਲਦੀ ਕਦੇ ਨਾ ਨਿਕਲਦੀ। ਲੋਕ ਸੂਰਜ ਛਿਪਦੇ ਹੀ ਘਰਾਂ ਅੰਦਰ ਜਾਕੇ ਰਜ਼ਾਈਆਂ–ਗਦੈਲਿਆਂ ਵਿਚ ਜਾ ਵੜਦੇ। ਖੇਤਾਂ ਵਿਚ ਜਾਂ ਚੋਰਾਹਿਆਂ ਵਿਚ ਲੋਕ ਧੂਣੀਆਂ ਬਾਲ ਕੇ ਬੈਠੇ ਰਹਿੰਦੇ। ਨਵਾਬ ਅਤੇ ਹਾਕਮ ਹੁੱਕੇ ਗੜਗੜਾਉਂਦੇ। ਮੋਟੇ ਖੇਸਾਂ ਅਤੇ ਭੇਡਾਂ ਦੀ ਉਨ ਦੇ ਭੂਰਿਆਂ ਵਿਚ ਤੁਰੇ ਫਿਰਦੇ ਲੋਕ ਹਨੇਰੇ ਸਵੇਰੇ ਜਿੰਨ ਭੂਤਾਂ ਲਗਦੇ।

ਅਜਿਹੇ ਮੌਸਮ ਵਿਚ ਪੋਹ* ਮਹੀਨੇ ਦੀ ਇਕ ਹੱਡ–ਚੀਰਵੀਂ ਠੰਢੀ ਸਵੇਰ ਨੂੰ ਮਾਤਾ ਸੁੰਦਰੀ ਦੇ ਮੁਤਬੰਨੇ ਪੁੱਤਰ ਅਜੀਤ ਸਿੰਘ ਨੇ, ਸ਼ਹਿਨਸ਼ਾਹ ਬਹਾਦਰ ਸ਼ਾਹ ਨਾਲ ਮੁਲਾਕਾਤ ਹੁੰਦਿਆਂ ਹੀ ਨੌਂ–ਅਸ਼ਰਫ਼ੀਆਂ ਭੇਂਟ ਕੀਤੀਆਂ ਅਤੇ ਸ਼ਹਿਨਸ਼ਾਹ ਦੇ ਸਿਰ ਉਪਰੋਂ ਵੀ ਨੌਂ ਅਸ਼ਰਫ਼ੀਆਂ ਦਾ ਵਾਰਨਾ ਕੀਤਾ।

ਕੁਝ ਦੇਰ ਪਹਿਲਾਂ ਹੀ ਸ਼ਾਹੀ ਹਰਕਾਰੇ, ਬਾਦਸ਼ਾਹ ਨੂੰ ਰੋਪੜ, ਕੀਰਤਪੁਰ ਵੱਲ ਦੀਆਂ ਤਾਜ਼ਾ ਖ਼ਬਰਾਂ ਦੀ ਜਾਣਕਾਰੀ ਦੇ ਗਏ ਸਨ। ਉਸਨੇ ਬਿਨੋਦ ਸਿੰਘ ਦੇ ਇਸ਼ਾਰੇ ਉਪਰ ਅਜੀਤ ਸਿੰਘ ਪਾਸੋਂ ਨਜ਼ਰਾਨਾਂ ਕਬੂਲ ਕਰ ਲਿਆ। ਬਾਦਸ਼ਾਹ ਨੇ ਉਸਦੀ ਖ਼ੈਰੀਅਤ ਦੀ ਕਾਮਨਾ ਕਰਦਿਆਂ ਪੁੱਛਿਆ:

–ਆਪ ਨੂੰ ਇਲਮ ਹੈ, ਆਪ ਦਾ ਇਹ ਗੁਰੂ ਮੁਸਲਮੀਨ ਪਰ ਕਿਤਨਾ ਜ਼ੁਲਮ ਕਰ ਰਿਹਾ ਹੈ ?'

–ਵੋਹ ਹਮਾਰਾ ਗੁਰੂ ਨਹੀਂ ਹੈ ਹਜ਼ੂਰ, ਗੁਰੂ ਦਾ ਬੰਦਾ ਹੈ।' ਅਜੀਤ ਸਿੰਘ ਨੇ ਦੱਸਿਆ।

–ਜੋ ਵੀ ਹੈ, ਕੀ ਉਹ ਆਪਦੇ –ਮਤਲਬ ਹੈ ਆਪ ਦੀ ਮਾਤਾ ਦੇ ਹੁਕਮਾਂ ਵਿਚ ਨਹੀਂ ਹੈ ?'

–ਐਸੀ ਤਾਂ ਕੋਈ ਬਾਤ ਨਹੀਂ ਹੈ ਹਜ਼ੂਰ।' ਅਜੀਤ ਸਿੰਘ ਹੈਰਾਨ ਹੋਇਆ।

---

* 20 ਦਸੰਬਰ 1711

–ਨਹੀਂ ਹੈ ਕਿਉਂ ? ਉਸਨੇ ਮੁਗਲ ਹਕੂਮਤ ਵਿਰੁਧ ਜਿਹੜਾ ਜਹਾਦ ਛੇੜਿਆ ਹੈ, ਉਹ ਆਪ ਦੀ ਮਰਜ਼ੀ ਤੋਂ ਬਿਨਾਂ ਹੈ ? ' ਬਾਦਸ਼ਾਹ ਨੇ ਅੱਖਾਂ ਚੜ੍ਹਾਈਆਂ।

–ਬਿਲਕੁਲ ਹਜ਼ੂਰ ।ਅਸੀਂ ਇਸ ਦੇ ਹਾਮੀ ਨਹੀਂ।'

–ਮਤਲਬ ਵੋਹ ਬੰਦਾ ਆਪ ਸੇ ਬਾਗ਼ੀ ਹੈ ? ' ਬਾਦਸ਼ਾਹ ਨੇ ਫਿਰ ਰੁੱਖੀ ਆਵਾਜ਼ ਵਿਚ ਪੁੱਛਿਆ ।ਅਜੀਤ ਸਿੰਘ ਕੁਝ ਨਹੀਂ ਬੋਲਿਆ। ਬਾਬਾ ਬਿਨੋਦ ਸਿੰਘ ਵੱਲ ਵੇਖ ਕੇ ਨੀਵੀਂ ਪਾ ਲਈ।

ਬਾਬਾ ਬਿਨੋਦ ਸਿੰਘ ਨੇ ਸਥਿਤੀ ਸੰਭਾਲਦਿਆਂ ਕਿਹਾ: ' ਬੈਰਾਗੀ ਕਿਸੇ ਦੇ ਵੀ ਕਹਿਣੇ ਵਿਚ ਨਹੀਂ ਹੈ ਹਜ਼ੂਰ। ਹਜ਼ੂਰ ਦੀਆਂ ਫੌਜਾਂ ਵਿਰੁਧ ਜੰਗ ਉਹ ਆਪਣੀ ਮਰਜ਼ੀ ਨਾਲ ਕਰ ਰਿਹਾ ਹੈ।' ਅਸੀਂ ਉਸਦੇ ਨਾਲ ਨਹੀਂ ਹਾਂ।'

–ਆਪ ਨੂੰ ਖ਼ਬਰ ਹੈ, ਇਹਨਾਂ ਦਿਨਾਂ ਵਿਚ ਉਸਨੇ ਸ਼ਾਹੀ ਲਸ਼ਕਰ ਔਰ ਮੁਸਲਮੀਨ ਉਪਰ ਕਿੰਨੇ ਜਬਰ–ਜ਼ੁਲਮ ਢਾਹੇ ਨੇ ? '

–ਅਸੀਂ ਤਾਂ ਦਿੱਲੀ ਸਾਂ ਹਜ਼ੂਰ।' ਬਾਬਾ ਬਿਨੋਦ ਸਿੰਘ ਨੇ ਹੱਥ ਜੋੜੇ।

–ਉਸ ਖ਼ਬੀਸ ਨੇ ਫੌਜਦਾਰ ਅਮੀਨ ਖ਼ਾਨ ਦੇ ਮਕਬੂਜ਼ਾ ਥਾਣਿਆਂ ਨੂੰ ਤਹਿਸ–ਨਹਿਸ ਕਰ ਦਿੱਤਾ ਹੋਇਆ ਹੈ। ਕੱਲ੍ਹ ਖ਼ਬਰ ਮਿਲੀ ਸੀ, ਕੋਈ ਰੰਘੜਪੁਰ ਚੌਕੀ ਹੈ, ਉਸਦੇ ਤਮਾਮ ਸਿਪਾਹੀਆਂ ਨੂੰ ਕਤਲ ਕਰਕੇ ਅਸਲਾ ਲੁੱਟ ਕੇ ਲੈ ਗਏ। ਏਧਰ ਬਰਸਾਨਾ ਨਦੀ ਹੈ, ਉਸਦੇ ਕੰਢੇ ਸ਼ਾਹੀ ਸੈਨਾ ਨੇ ਮੁਕਾਮ ਕੀਤਾ ਹੋਇਆ ਸੀ। ਏਸ ਬੰਦੇ ਨੇ ਉਥੇ ਵੀ ਹਮਲਾ ਕੀਤਾ ਹੈ। ਅਗਰ ਮੁਗ਼ਲ ਹਕੂਮਤ ਦਾ ਨਾਨਕ ਪੂਜਾਂ ਨਾਲ ਕਿਸੇ ਤਰ੍ਹਾਂ ਦੀ ਸੁਲਾਹ–ਸਫ਼ਾਈ ਦਾ ਇਰਾਦਾ ਨਾ ਹੁੰਦਾ ਤਾਂ ਅਬ ਤੱਕ ਅਸੀਂ ਪੰਜਾਬ ਦੇਸ਼ ਦੇ ਤਮਾਮ ਸਿੱਖਾਂ ਨੂੰ ਮੌਤ ਦੇ ਘਾਟ ਉਤਾਰ ਸਕਦੇ ਸਾਂ।' ਗੁੱਸੇ ਵਿਚ ਬਾਦਸ਼ਾਹ ਦਾ ਚਿਹਰਾ ਸੁਰਖ਼ ਹੋ ਗਿਆ ਤੇ ਬੁਢਾਪੇ ਦੀ ਕਮਜ਼ੋਰੀ ਕਾਰਨ ਕੰਬਣ ਲੱਗ ਪਿਆ।

–ਖ਼ਿਮਾ ਕਰਨਾ ਜਹਾਂਪਨਾਹ। ਦਿੱਲੀ ਤੋਂ ਮਾਤਾ ਜੀ ਨੇ ਏਸੇ ਲਈ ਮੈਨੂੰ ਹਜ਼ੂਰ ਦੇ ਪਾਸ ਭੇਜਿਆ ਹੈ। ਅਸੀਂ ਬੰਦਾ ਸਿੰਘ ਨੂੰ ਹੁਕਮ ਭੇਜਾਂਗੇ, ਉਹ ਹਜ਼ੂਰ ਨਾਲ ਮਿਲਵਰਤਨ ਕਰੇ।' ਅਜੀਤ ਸਿੰਘ ਨੇ ਕਿਹਾ।

–ਅਸੀਂ ਤਾਂ ਇਹ ਇਰਾਦਾ ਵੀ ਰਖਦੇ ਸਾਂ, ਅਗਰ ਆਪ ਦਾ ਇਹ ਬਾਗ਼ੀ ਬੰਦਾ ਅਸਾਂ ਨਾਲ ਮਿਲਕੇ ਰਹੇ। ਨਵਾਲੇ–ਪਿਆਲੇ ਦਾ ਹਮਰਾਜ਼ ਬਣੇ। ਅਸੀਂ ਇਸ ਲਈ ਬੜਾ ਕੁਝ ਕਰਨ ਦਾ ਇਰਾਦਾ ਰੱਖਦੇ ਹਾਂ।' ਬਹਾਦਰ ਸ਼ਾਹ ਨੇ ਲਾਲਚ ਦੇ ਗੀਟ੍ਹੇ ਖਿਲਾਰੇ।

–ਮਸਲਨ ਹਜ਼ੂਰ ? ' ਬਾਬਾ ਬਿਨੋਦ ਸਿੰਘ ਦੇ ਮੂੰਹੋਂ ਅਚਾਨਕ ਡਰ ਕੇ ਨਿਕਲ ਗਿਆ ਪਰ ਉਪਰੋਂ ਉਹ ਸਹਿਜ ਬਣਿਆ ਦਿੱਸਣ ਦਾ ਯਤਨ ਕਰਨ ਲੱਗਾ। ਸੋਚਿਆ-ਕੀ ਪਤਾ ਬਾਦਸ਼ਾਹ ਬੰਦਾ ਸਿੰਘ ਨੂੰ ਕੋਈ ਵੱਡਾ ਰੁਤਬਾ ਦੇ ਦਵੇ ਜਾਂ ਕਿਸੇ ਸੂਬੇ ਦਾ ਵਜ਼ੀਰ ਬਣਾ ਦੇਵੇ।

–ਅਗਰ ਆਪਦਾ ਇਹ ਬੰਦਾ, ਮੁਗਲ ਹਕੂਮਤ ਦੇ ਕਾਇਦੇ ਕਾਨੂੰਨ ਤਸਲੀਮ ਕਰ ਲਏਗਾ ਤਾਂ ਅਸੀਂ ਉਸ ਨੂੰ ਉਸਦੀ ਇੱਛਾ ਮੁਤਾਬਕ ਜਾਗੀਰ ਭੇਂਟ ਕਰ ਦਿਆਂਗੇ। ਹੁਣ ਤਾਂ ਉਸਨੇ ਨਿਕਾਹ ਵੀ ਕਰ ਲਿਆ ਹੈ। ਆਪਣੀ ਬੇਗ਼ਮ ਨਾਲ ਸੁੱਖ–ਚੈਨ ਨਾਲ ਰਹੇ।'

–ਆਪ ਦੀ ਨਵਾਜਿਸ਼ ਹੈ ਹਜ਼ੂਰ, ਆਪ ਐਸਾ ਇਰਾਦਾ ਰਖਦੇ ਹੋ। ਅਸੀਂ ਬੰਦਾ ਸਿੰਘ ਨੂੰ ਸਹੀ ਰਸਤੇ ਪਰ ਲੈ ਆਉਣ ਦੀ ਪੂਰੀ ਵਾਹ ਲਾਵਾਂਗੇ। ਮਾਤਾ ਜੀ ਨੇ ਕਿਹਾ ਹੈ– 'ਆਪ ਦੇ ਇਰਾਦੇ ਬੁਲੰਦ ਹੋਵਣ। ਮੈਂ ਹਜ਼ੂਰ ਦੀ 'ਹਰ ਮੈਦਾਨ ਫਤੇਹ' ਹੋਣ ਲਈ ਅਰਦਾਸ ਕਰਾਂਗਾ। ਗੁਰੂ ਜੀ ਔਰ ਆਪ ਦੀ ਦੋਸਤੀ ਦਾ ਹਵਾਲਾ ਦੇ ਕਰ ਬੰਦਾ ਸਿੰਘ ਨੂੰ ਹਜ਼ੂਰ ਨਾਲ ਹਰ ਤਰ੍ਹਾਂ ਮਿਲ ਕਰ ਚੱਲਣ ਲਈ ਹੁਕਮ ਦਿਆਂਗੇ।'

ਅਜੀਤ ਸਿੰਘ ਦੀਆਂ ਗੱਲਾਂ ਸੁਣਕੇ ਬਹਾਦਰ ਸ਼ਾਹ ਦੇ ਬਿਰਧ ਚਿਹਰੇ ਉਪਰ ਰੌਣਕ ਪਰਤ ਆਈ। ਉਸ ਦੀ ਸ਼ਾਹੀ ਸੈਨਾ ਨੇ ਬੰਦਾ ਸਿੰਘ ਅਤੇ ਖਾਲਸਾ ਫੌਜ ਨਾਲ ਯੁੱਧ ਕਰਕੇ ਵੇਖ ਲਏ ਸਨ। ਹਰ ਮੈਦਾਨ ਵਿਚ ਉਹਨਾਂ ਨੂੰ ਬੰਦਾ ਸਿੰਘ ਨੇ ਸ਼ਿਕਸਤ ਦਿੱਤੀ ਸੀ। ਅਗਰ ਅਜੀਤ ਸਿੰਘ ਅਤੇ ਬਾਬਾ ਬਿਨੋਦ ਸਿੰਘ ਦੀਆਂ ਕੋਸ਼ਿਸ਼ਾਂ ਨਾਲ ਬੰਦਾ ਸਿੰਘ ਕਿਸੇ ਇਕ ਥਾਂ ਟਿੱਕ ਕੇ ਬੈਠ ਜਾਏ ਤਾਂ ਮੁਗਲ ਹਕੂਮਤ ਦਾ ਵਕਾਰ ਬਣਿਆ ਰਹਿ ਸਕਦਾ ਹੈ।...........ਅਜਿਹੇ ਵਿਚਾਰਾਂ ਵਿਚ ਉਲਝੇ ਬਾਦਸ਼ਾਹ ਨੇ ਸੋਚਿਆ, ਉਹ ਅਜੀਤ ਸਿੰਘ ਨੂੰ ਵੀ ਕੋਈ ਲਾਲਚ ਦੇਵੇ। ਉਸਨੇ ਉਸੇ ਵੇਲੇ ਫੁਰਮਾਨ ਜਾਰੀ ਕੀਤਾ:

'ਅੰਮ੍ਰਿਤਸਰ ਵਿਚ ਸਿੱਖਾਂ ਨਾਲ ਤਾਅਲੁੱਕ ਰੱਖਦੀ ਤਮਾਮ ਜਾਇਦਾਦ ਦਾ ਮਾਲਕ ਅਜੀਤ ਸਿੰਘ ਹੋਵੇਗਾ। ਅੱਜ ਤੋਂ ਦਰਬਾਰ ਸਾਹਬ ਦਾ ਪੂਰਾ ਪ੍ਰਬੰਧ ਵੀ ਅਜੀਤ ਸਿੰਘ ਹਵਾਲੇ ਹੋਵੇਗਾ।'

ਸੁਣਦਿਆਂ ਹੀ ਬਾਬਾ ਬਿਨੋਦ ਸਿੰਘ ਨੇ ਖੁਸ਼ੀ ਵਿਚ ਜੈਕਾਰਾ ਛੱਡਿਆ। ਜਿਸਦਾ ਉਥੇ ਹਾਜ਼ਰ ਮੁਗਲ ਨੌਕਰਾਂ-ਚਾਕਰਾਂ ਨੇ ਕੋਈ ਜਵਾਬ ਨਾ ਦਿੱਤਾ।

ਸ਼ਾਹੀ ਪਰਵਾਨਾ ਲੈ ਕੇ ਜਦ ਮੁਤਬੰਨਾ ਅਜੀਤ ਸਿੰਘ ਦਰਬਾਰ ਸਾਹਬ ਵਿਚ ਪ੍ਰਬੰਧ ਸੰਭਾਲਣ ਪੁੱਜਾ। ਉਸ ਤੋਂ ਪਹਿਲਾਂ ਖ਼ਬਰਾਂ ਪੁੱਜ ਗਈਆਂ ਸਨ। ਮਾਝੇ ਦੇ ਸਿੱਖਾਂ ਵਿਚ ਅਜੀਤ ਸਿੰਘ ਪ੍ਰਤੀ ਪੂਰਾ ਗੁੱਸਾ ਅਤੇ ਵਿਰੋਧ ਸੀ। ਬਾਬਾ ਬਿਨੋਦ ਸਿੰਘ ਨਾਲ ਵੀ ਉਹਨਾਂ ਦੀ ਨਰਾਜ਼ਗੀ ਸੀ। ਸਭਨਾਂ ਨੇ ਰੋਸ ਵਜੋਂ ਅਜੀਤ ਸਿੰਘ ਦਾ ਸਵਾਗਤ ਨਾ ਕਰਨ ਦਾ ਫੈਸਲਾ ਕੀਤਾ ਤੇ ਸਾਰੇ ਦਰਬਾਰ ਸਾਹਬ ਵਿਚੋਂ ਉੱਠ ਕੇ ਚਲੇ ਗਏ।

* * *

ਲਾਹੌਰ ਤੋਂ ਬੰਦਾ ਸਿੰਘ ਦੇ ਖ਼ਾਸ ਸਿੰਘ ਉਸਨੂੰ ਕੀਰਤਪੁਰ ਲਾਗੇ ਜਾ ਮਿਲੇ। ਜੱਥੇਦਾਰਾਂ ਦੀ ਹਾਜ਼ਰੀ ਵਿਚ ਉਹਨਾਂ ਦੱਸਿਆ-' ਖਾਲਸਾ ਜੀਓ, ਤੁਸੀਂ ਮੁਗਲਾਂ ਨਾਲ ਜਿੰਦਗੀ ਮੌਤ ਦੀ ਜੰਗ ਲੜ ਰਹੇ ਜੇ। ਗਰਮੀ, ਸਰਦੀ ਧੁੱਪ ਛਾਂ ਕੁਝ ਨਹੀਂ ਵੇਖਦੇ। ਉਧਰ ਲਾਹੌਰ ਦੇ ਕਿਲ੍ਹੇ ਵਿਚ ਮਾਤਾ ਸੁੰਦਰੀ ਦਾ ਮੁਤਬੰਨਾ ਅਜੀਤ ਸਿੰਘ, ਬਾਦਸ਼ਾਹ ਦੀ ਫ਼ਤੇਹ ਲਈ ਅਰਦਾਸਾਂ ਕਰਨ ਆਇਆ ਹੋਇਆ ਜੇ।'

ਸੁਣਕੇ ਬੰਦਾ ਸਿੰਘ ਮੁਸਕਰਾ ਪਿਆ, ਫਿਰ ਖੁਲ੍ਹ ਕੇ ਹੱਸਣ ਲੱਗਾ-ਗੜ੍ਹਕੇ ਨਾਲ। ਕਮਰਕੱਸੇ ਵਿਚੋਂ ਤਲਵਾਰ ਖਿਚ ਲਈ। ਬੋਲਿਆ-' ਸਿੰਘ ਸਾਹਬ ਜਦ ਤੱਕ ਤਲਵਾਰ ਮੇਰੇ ਹੱਥ ਵਿਚ ਹੈ ਅਤੇ ਗੁਰੂ ਦਾ ਅਸ਼ੀਰਵਾਦ ਮੇਰੇ ਨਾਲ ਹੈ। ਮਾਝੇ, ਦੁਆਬੇ, ਮਾਲਵੇ ਦੇ ਸਿੰਘ ਅਤੇ ਵਣਜਾਰੇ ਮੇਰੇ ਸਾਥ ਹਨ। ਹੁਣ ਤਾਂ ਖਾਲਸਾ ਸੈਨਾ ਵਿਚ ਮੁਸਲਮਾਨ ਵੀ ਸਿੰਘਾਂ ਦੀ ਧਿਰ ਹਨ। ਬਹਾਦਰ ਸ਼ਾਹ ਦੋ ਵਾਰੀ ਵੀ ਜੰਮ ਪਏ ਤੇ ਅਜੀਤ ਸਿੰਘ ਹਰ ਰੋਜ਼ ਅਰਦਾਸਾਂ ਕਰ ਲਏ, ਉਹ ਤਾਂ ਵੀ ਖਾਲਸਾ ਫੌਜ ਵੱਲ ਅੱਖ ਪੁੱਟ ਕੇ ਵੇਖਣ ਦੀ ਜੁਅਰਤ ਨਹੀਂ ਕਰੇਗਾ।'

ਬੰਦਾ ਸਿੰਘ ਦੇ ਪਿਛੇ ਖੜ੍ਹੇ ਫਤੇਹ ਸਿੰਘ ਨੇ ਜੈਕਾਰਾ ਛੱਡਿਆ।

ਉਸੇ ਵੇਲੇ ਬੰਦਾ ਸਿੰਘ ਨੇ ਆਪਣੇ ਜੱਥੇਦਾਰਾਂ ਨੂੰ ਕਿਹਾ-' ਸਿੰਘ ਸਾਹਬ ਜਾਣ ਲਓ ਬਾਦਸ਼ਾਹ ਦੇ ਦਿਨ ਹੁਣ ਥੋੜ੍ਹੇ ਰਹਿ ਗਏ ਨੇ। ਉਸ ਨੂੰ ਆਪਣੀ ਸੈਨਾ ਉੱਪਰ ਭਰੋਸਾ ਨਹੀਂ ਰਿਹਾ। ਏਸੇ ਕਰਕੇ ਕਦੀ ਅਜੀਤ ਸਿੰਘ ਪਾਸੋਂ ਅਰਦਾਸਾਂ ਕਰਵਾਉਂਦਾ ਹੈ, ਕਦੀ ਬਿਨੋਦ ਸਿੰਘ ਵਰਗੇ ਜੱਥੇਦਾਰਾਂ ਰਾਹੀਂ ਸਾਜ਼ਸ਼ਾਂ ਘੜਨ ਲੱਗਾ ਹੈ। ਤਾਕਤ ਨਾਲ ਨਹੀਂ ਹੁਣ ਉਹ ਬੇਈਮਾਨੀਆਂ ਨਾਲ ਸਿੱਖਾਂ ਨੂੰ ਆਪਣੇ ਅਧੀਨ ਕਰਨ ਦੇ ਸੁਪਨੇ ਵੇਖਦਾ ਹੈ। ਅਸੀਂ ਉਸ ਦੀਆਂ ਚਾਲਾਂ ਸਫ਼ਲ ਨਹੀਂ ਹੋਣ ਦਿਆਂਗੇ। ਤਿਆਰੀ ਕਰੋ, ਬਾਦਸ਼ਾਹ ਨੂੰ ਉਸਦੀ ਨਵੀਂ ਰਣਨੀਤੀ ਦਾ ਜਵਾਬ ਦੇਣਾ ਹੈ।'

–ਖਾਲਸਾ ਜੀ, –ਜੱਥੇਦਾਰ ਬਾਜ਼ ਸਿੰਘ ਬੋਲਿਆ: ‘ ਸਮਝ ਨਹੀਂ ਆਉਂਦੀ, ਲਾਹੌਰ ਵਲੋਂ ਆਏ ਸਿੰਘਾਂ ਨੇ ਦੱਸਿਆ ਹੈ।..ਬਾਦਸ਼ਾਹ ਬੀਮਾਰ ਹੈ ਉਸਦੇ ਪੁੱਤਰ ਲਾਹੌਰ ਕਿਲ੍ਹੇ ਵਿਚ ਟਿਕੇ ਉਸਦੀ ਮੌਤ ਦਾ ਇੰਤਜ਼ਾਰ ਕਰਨ ਡਹੇ ਨੇ। ਏਧਰ ਉਸਨੇ ਭਾੜੇ ਦੇ ਫੌਜਦਾਰ ਸਾਡੇ ਪਿੱਛੇ ਲਗਾਏ ਹੋਏ ਨੇ। ਕਬਰਾਂ ਵਿਚ ਲੱਤਾਂ ਨੇ। ਉਸਦਾ ਦਿਮਾਗ਼ ਤਾਂ ਨਹੀਂ ਫਿਰ ਗਿਆ ਹੋਇਆ ?’

–ਸਿੰਘ ਸਾਹਬ ਇਹੀ ਮੌਕਾ ਹੈ ਅਸੀਂ ਬਾਦਸ਼ਾਹ ਨੂੰ ਉਸਦੇ ਘਰ ਜਾ ਕੇ ਲਲਕਾਰਾਂਗੇ। ਇਸ ਤਰ੍ਹਾਂ ਲਲਕਾਰਨ ਦਾ ਮਜ਼ਾ ਈ ਵੱਖਰਾ ਹੈ।’ ਬੰਦਾ ਸਿੰਘ ਮੁੱਛਾਂ ਨੂੰ ਤਾਅ ਦੇਣ ਲੱਗਾ।

–ਪਰ ਖਾਲਸਾ ਜੀ, ਮਾਤਾ ਸੁੰਦਰੀ ਔਰ ਅਜੀਤ ਸਿੰਘ ਤੇ ਬਿਨੋਦ ਸਿੰਘ ਬਾਬਾ ਕੀ ਕਰਦੇ ਪਏ ਨੇ ? ’ ਫਤੇਹ ਸਿੰਘ ਨੇ ਫ਼ਿਕਰ ਨਾਲ ਪੁੱਛਿਆ।

–ਵਕਤ ਦੱਸੇਗਾ ਸਿੰਘ ਸਾਹਬ। ਹਾਲ ਦੀ ਘੜੀ ਉਹਨਾਂ ਬਾਰੇ ਕੁਝ ਆਖਣਾ ਮੁਨਾਸਬ ਨਹੀਂ ਹੈ। ’

–ਪਰ ਖ਼ਾਲਸਾ ਜੀ ਘਰ ਦਾ ਭੇਤੀ ਬੜਾ ਖ਼ਤਰਨਾਕ ਹਥਿਆਰ ਹੁੰਦਾ ਵਾ।’ ਪਹਾੜਾ ਸਿੰਘ ਨੇ ਆਖਿਆ।

–ਇਹਨਾਂ ਗੱਲਾਂ ਵਿਚ ਨਾ ਪਓ ਸਿੰਘ ਸਾਹਬ। ਵਕਤ ਆਉਣ ਦੇਵੋ। ਅਜੇ ਤੱਕ ਉਹ ਸਾਡੇ ਸਾਰੇ ਸਤਿਕਾਰ ਵਾਲੇ ਨੇ। ਆਪੇ ਨਬੇੜਾ ਹੋ ਜਾਏਗਾ। ਦੁੱਧ ਦਾ ਦੁੱਧ, ਪਾਣੀ ਦਾ ਪਾਣੀ। ਲੋਕਾਂ ਦੀ ਛਾਨਣੀ ਬੜਾ ਬਾਰੀਕ ਛਾਣਦੀ ਹੈ। ਜੋ ਆਪਣੇ ਜ਼ਿੰਮੇ ਕਾਰਜ ਹੈ, ਉਹ ਕਰੋ। ਚੰਗੇ ਮਾੜੇ ਦੀ ਪਛਾਣ ਆਪੇ ਹੁੰਦੀ ਰਹੇਗੀ। ਸਾਡੇ ਵਿਚ ਜਦ ਤੱਕ ਸਵਾਸ ਹੈ ਅਸੀਂ ਖਾਲਸਾ ਰਾਜ ਕਾਇਮ ਕਰਨ ਲਈ ਲੜਾਂਗੇ। ਮੁਗਲਾਂ ਦੀ ਈਨ ਨਹੀਂ ਮੰਨਾਂਗੇ..’ ਬੰਦਾ ਸਿੰਘ ਨੇ ਤਲਵਾਰ ਵਾਲੀ ਬਾਂਹ ਖੜ੍ਹੀ ਕਰਕੇ ਪੁਕਾਰਿਆ -‘ ਤਿਆਰੀ ਕਰੋ’

ਫਤੇਹ ਸਿੰਘ ਨੇ ਫਿਰ ਜੈਕਾਰਾ ਛੱਡਿਆ ।ਜਵਾਬ ਵਿਚ ਪਹਾੜ ਗੂੰਜ ਉੱਠੇ।

-----0-----

ਸੰਮਤ 1769 ਮਾਘ ਮਹੀਨੇ * ਦੇ ਪਹਿਲੇ ਪੱਖ ਵਿਚ ਬਹਾਦਰ ਸ਼ਾਹ ਨੂੰ ਮਿਲਣ ਲਈ ਸ਼ਾਹੀ ਹਰਕਾਰੇ ਜਗਜੀਵਨ ਦਾਸ ਨੇ ਆਗਿਆ ਮੰਗੀ। ਸਿਹਤ ਢਿੱਲੀ ਹੋਣ ਕਾਰਨ ਬਾਦਸ਼ਾਹ ਦੇ ਮਿਜ਼ਾਜ ਵੀ ਢਿੱਲੇ ਸਨ। ਪਰ ਸ਼ਾਹੀ ਲਸ਼ਕਰ ਦੇ ਮੌਜੂਦਾ ਹਾਲਾਤ ਜਾਨਣ ਲਈ ਹਰਕਾਰੇ ਨੂੰ ਮਿਲਣ ਦੀ ਇਜਾਜ਼ਤ ਦੇ ਦਿੱਤੀ।

ਜਗਜੀਵਨ ਦਾਸ ਨੇ ਪੇਸ਼ ਹੋ ਕੇ ਫਰਸ਼ੀ ਸਲਾਮ ਕਰਕੇ ਇਕ ਰੁੱਕਾ ਪੇਸ਼ ਕਰਦਿਆਂ ਕਿਹਾ– 'ਜਹਾਂਪਨਾਹ ਫੌਜਦਾਰ ਖ਼ਾਨ ਔਰ ਫੀਰੋਜ਼ ਜੰਗ ਦੇ ਘੇਰੇ ਵਿਚੋਂ ਬਾਗ਼ੀ ਗੁਰੂ ਫਿਰ ਸਹੀ ਸਲਾਮਤ ਨਿਕਲ ਗਿਆ ਹੈ। ਕੀਰਤਪੁਰ ਦੇ ਇਲਾਕੇ ਵਿਚ ਉਸਨੂੰ ਹਰ ਤਰਫ਼ ਤੋਂ ਘੇਰਾ ਪਾਇਆ ਹੋਇਆ ਸੀ। ਪਰ ਉਹ ਚਕਮਾ ਦੇ ਗਿਆ । ਇਸ ਸਮੇਂ ਉਹ ਆਪਣੇ ਸਿੱਖਾਂ ਨਾਲ ਕੀਰਤਪੁਰ ਤੋਂ ਅੱਠ ਕੋਹ ਦੇ ਫਾਸਲੇ 'ਤੇ ਕਹਿਲੂਰ ਲਾਗੇ ਬੱਸੀ ਅਫ਼ਗਾਨਾ ਵਿਚ ਵੇਖਿਆ ਗਿਆ ਹੈ। ਕਹਿਲੂਰ ਦੇ ਜ਼ਿਮੀਂਦਾਰ ਇਸ ਬਾਗ਼ੀ ਦੀ ਇਮਦਾਦ ਕਰ ਰਹੇ ਹਨ। ਫੀਰੋਜ਼ ਜੰਗ ਨੇ ਕੀਰਤਪੁਰ ਲਾਗੇ ਦੇ ਪਿੰਡਾਂ ਕਲਿਆਣਪੁਰ ਵਗੈਰਾ ਨੂੰ ਅੱਗ ਲਗਾ ਦਿੱਤੀ ਹੈ। ਇਹਨਾਂ ਪਿੰਡਾਂ ਪਰ ਬਾਗ਼ੀ ਕਬਜ਼ਾ ਜਮਾਈ ਬੈਠੇ ਸਨ।'

ਬਾਦਸ਼ਾਹ ਚੁੱਪਚਾਪ ਸੁਣਦਾ ਰਿਹਾ ਜਿਵੇਂ ਉਸਨੂੰ ਸ਼ਾਹੀ ਸੈਨਾ ਤੋਂ ਹੋਰ ਵਧੇਰੇ ਕੋਈ ਆਸ-ਉਮੀਦ ਨਾ ਹਵੇ। ਫਿਰ ਉਸਨੇ ਹਰਕਾਰੇ ਪਾਸੋਂ ਪੁੱਛਿਆ–' ਇਸ ਵਕਤ ਫੀਰੋਜ਼ ਜੰਗ ਕਿਥੇ ਟਿਕਿਆ ਹੋਇਆ ਹੈ ?'

–ਜਹਾਂਪਨਾਹ ਇਸ ਵੇਲੇ ਫੀਰੋਜ਼ ਜੰਗ ਬਹਾਦਰ ਦਾ ਨਿਰਮੋਹ ਪਿੰਡ ਵਿਚ ਮੁਕਾਮ ਹੈ।'

–ਇਹ ਨਿਰਮੋਹ ਕੀਰਤਪੁਰ ਸੇ ਕਿਤਨੇ ਫ਼ਾਸਲੇ ਪਰ ਹੈ ? '

–ਤਕਰੀਬਨ ਡੇਢ ਕੋਸ ਹੋਏਗਾ, ਹਜ਼ੂਰ। '

–ਉਸਨੂੰ ਕਹਿਣਾ, ਇਹ ਵਕਤ ਮੁਕਾਮ ਕਰਕੇ ਬੈਠਣ ਦਾ ਨਹੀਂ ਹੈ। ਕਾਫ਼ਰਾਂ ਦਾ ਪਿੱਛਾ ਕਰਨ ਦਾ ਹੈ। ਤਮਾਮ ਫੌਜਦਾਰ ਮਿਲਕਰ ਇਕ ਸਾਥ ਅਚਾਨਕ ਹਮਲਾ ਕਰੋ, ਕਾਫ਼ਰਾਂ ਵਾਂਗ।'**

* * *

ਬਹਾਦਰ ਸ਼ਾਹ ਦੀ ਸਿਹਤ ਹਰ ਅਗਲੇ ਦਿਨ ਪਹਿਲਾਂ ਨਾਲੋਂ ਵਧੇਰੇ ਖ਼ਰਾਬ ਹੋਣ ਲੱਗੀ। ਹਿੰਦ ਦੇ ਹਰ ਪਾਸੇ ਤੋਂ ਆ ਰਹੀਆਂ ਖ਼ਬਰਾਂ ਉਸਨੂੰ ਹੋਰ ਪਰੇਸ਼ਾਨ ਫ਼ਿਕਰਮੰਦ ਕਰਨ ਲੱਗੀਆਂ। ਮਾਨਸਿਕ ਤੌਰ ਤੇ ਸਹਿਜ ਤਾਂ ਉਹ ਪਹਿਲਾਂ ਵੀ ਨਹੀਂ ਸੀ ਹੁਣ ਜਿਸਮਾਨੀ-ਪੱਖੋਂ ਵੀ ਨਿਤਾਣਾ ਹੋਣ ਲੱਗਾ। ਹੱਥ ਕੰਬਣ ਲੱਗ ਪਏ। ਪੈਰਾਂ ਉਪਰ ਸੋਜਿਸ਼ ਆ ਗਈ। ਖਾਣ ਪੀਣ ਦੀ ਭੁੱਖ-ਤੇਹ ਵੀ ਮਰ ਗਈ। ਉਸਦੇ ਪੁੱਤਰ ਪਹਿਲਾਂ ਇਕ ਵਿੱਥ ਰੱਖ ਕੇ ਉਸ ਉਪਰ ਨਿਗਾਹ ਰੱਖਦੇ ਸਨ। ਹੁਣ ਉਸਦੀ ਅਰਾਮਗਾਹ ਵਿਚ ਹੀ ਵੱਧ ਤੋਂ ਵੱਧ ਸਮਾਂ ਬਿਤਾਉਣ ਲੱਗੇ।

---

* 22 ਜਨਵਰੀ 1712

** ਅਖ਼ਬਾਰੇ -ਏ-ਦਰਬਾਰ-ਏ ਮੁਅੱਲਾ ਪੰਨਾ 59

ਦੋ ਦਿਨਾਂ ਦੇ ਵਕਫ਼ੇ ਪਿਛੋਂ ਹੀ ਬਾਦਸ਼ਾਹ ਨੂੰ ਜਗਜੀਵਨ ਨਾਲ ਹਰਕਾਰੇ ਪਾਸੋਂ ਹੋਰ ਪਰੇਸ਼ਾਨ ਕਰਨ ਵਾਲੀ ਇਤਲਾਹ ਮਿਲੀ।

'ਕਲਾਨੌਰ ਦੇ ਸ਼ਾਹੀ ਤਬੇਲੇ ਵਿਚੋਂ ਨਾਨਕ ਪੂਜ ਕਾਫ਼ਰ ਘੋੜੇ ਚੁਰਾ ਕੇ ਲੈ ਗਏ ਹਨ।

ਕਿਸੇ ਨੇ ਵੀ ਉਹਨਾਂ ਦੇ ਪਿੱਛੇ ਜਾਣ ਦੀ ਜੁਅਰਤ ਨਹੀਂ ਕੀਤੀ।'

ਬਾਦਸ਼ਾਹ ਵਿਚ ਤਾਂ ਹੁਣ ਏਨੀ ਤਾਕਤ ਵੀ ਨਹੀਂ ਸੀ। ਉਹ ਗੁੱਸੇ ਨਾਲ ਬੁਰਾ ਭਲਾ ਆਖਕੇ ਆਪਣੀ ਨਰਾਜ਼ਗੀ ਪ੍ਰਗਟ ਕਰ ਸਕਦਾ।ਅਜਿਹੀਆਂ ਖ਼ਬਰਾਂ ਉਸਨੂੰ ਦੁਖੀ ਕਰਦੀਆਂ। ਉਸਨੇ ਹੌਲੀ ਹੌਲੀ ਹਿੱਲਦੇ ਸਿਰ ਨੂੰ ਇਕ ਬਾਂਹ ਦੇ ਸਹਾਰੇ ਨਾਲ ਟਿਕਾਉਣ ਦਾ ਯਤਨ ਕਰਦਿਆਂ ਸੋਚਿਆ-ਕੀ ਮੈਂ ਤਸਲੀਮ ਕਰ ਲਵਾਂ, ਮੁਗਲ ਹਕੂਮਤ ਦਾ ਖ਼ਾਤਮਾ ਹੋਣ ਵਾਲਾ ਹੈ ?'

ਉਹ ਬੇਬਸੀ ਨਾਲ ਆਪਣੇ ਹਰਕਾਰਿਆਂ, ਸੂਹੀਆਂ, ਫੌਜਦਾਰਾਂ ਜਾਂ ਮੁਤਸੱਦੀਆਂ ਵੱਲ ਤੱਕਣ ਲਗਦਾ। ਪਰ ਉਸਦੀ ਬੇਬਸੀ ਨੂੰ ਨਾ ਪੁੱਤਰ ਸਮਝਦੇ ਸਨ, ਨਾ ਉਸ ਦੇ ਅਹਿਲਕਾਰ ਫੌਜਦਾਰ। ਇਕ ਦਿਨ ਤਾਂ ਉਸ ਦੀਆਂ ਬੁੱਢੀਆਂ ਅੱਖਾਂ ਵਿਚੋਂ ਅੱਥਰੂ ਵਹਿਣ ਲੱਗੇ, ਜਦ ਉਸਨੂੰ ਪੱਕਾ ਯਕੀਨ ਹੋ ਗਿਆ, ਸਭ ਕੁਝ ਹੌਲੀ ਹੌਲੀ ਉਸਦੇ ਹੱਥਾਂ ਵਿਚੋਂ ਖਿਸਕਦਾ ਜਾ ਰਿਹਾ ਹੈ। ਇਹ ਸਭ ਕਿਸ ਲਈ ਕੀਤਾ ? ਆਪਦੇ ਭਾਈ ਜਾਨ ਦਾ ਜਾਨੀ ਦੁਸ਼ਮਣ ਬਣਿਆ, ਦੱਖਣ ਤੱਕ ਉਸਦੇ ਪਿੱਛੇ ਗਿਆ। ਹੁਣ ਇਹ ਸਭ ਕੁਝ ਖੁੱਸਦਾ ਵੇਖ ਕੇ ਬਰਦਾਸ਼ਤ ਨਹੀਂ ਹੋਣਾ। .........ਅੱਲਾਹ! ਤੌਫ਼ੀਕ ਦੇਹ ਤੇਰੀ ਆਗੋਸ਼ ਵਿਚ ਆ ਕੇ ਸਕੂਨ ਨਾਲ ਸੌਂ ਜਾਵਾਂ.........।

ਇਹਨਾਂ ਦਿਨਾਂ ਵਿਚ ਹੀ ਪਰਤੀਤ ਰਾਓ ਹਰਕਾਰੇ ਨੇ ਖ਼ਬਰ ਭੇਜੀ-' ਕਾਂਗੜੇ ਦੇ ਕਿਲ੍ਹੇਦਾਰ ਗਜੰਫ਼ਰ ਖ਼ਾਨ ਉਰਫ਼ ਰੁਸਤਮ ਜੰਗ ਦੀ ਫੌਜ ਦੇ ਸਿਪਾਹੀਆਂ ਨੇ ਬਗ਼ਾਵਤ ਕਰ ਦਿੱਤੀ ਹੈ। ਉਹ ਤਨਖ਼ਾਹਾਂ ਮੰਗਦੇ ਹਨ। ਰੁਸਤਮ ਜੰਗ ਨੇ ਉਹਨਾਂ ਨੂੰ ਭਰੋਸਾ ਦਿੱਤਾ ਹੈ, ਅਗਰ ਉਹ ਬਾਗ਼ੀ ਕਾਫ਼ਰ ਗੁਰੂ ਦਾ ਪਿੱਛਾ ਕਰਦੇ ਰਹਿਣਗੇ ਜਾਂ ਉਸਨੂੰ ਪਕੜ ਲੈਣਗੇ ਤਾਂ ਉਹ ਲਾਹੌਰ ਵਾਲੀ ਆਪਣੀ ਹਵੇਲੀ ਫ਼ਰੋਖ਼ਤ ਕਰਕੇ ਸਿਪਾਹੀਆਂ ਨੂੰ ਤਨਖ਼ਾਹਾਂ ਤਕਸੀਮ ਕਰ ਦਏਗਾ।'

ਇਸ ਖ਼ਬਰ ਨਾਲ ਬਾਦਸ਼ਾਹ ਦੀ ਹਾਲਤ ਹੋਰ ਬਦਤਰ ਹੋ ਗਈ। ਇਸ ਕਾਫ਼ਰ ਪਿੱਛੇ ਸ਼ਾਹੀ ਖ਼ਜ਼ਾਨੇ ਖ਼ਰਚ ਹੋ ਗਏ ? ਸਿਪਾਹੀਆਂ ਨੂੰ ਤਨਖ਼ਾਹਾਂ ਦੇਣ ਲਈ ਜਾਇਦਾਦਾਂ ਫ਼ਰੋਖ਼ਤ ਕਰਨ ਦੀ ਨੌਬਤ ਆ ਪਈ। ਲਗਾਤਾਰ ਜੰਗ ਏਨੀ ਤਬਾਹੀ ਲਿਆ ਦਿੰਦੀ ਹੈ ? ਲੋਕਾਂ ਦੇ ਘਰਾਂ ਵਿਚ ਚੁਲ੍ਹੇ ਨਹੀਂ ਬਲ ਰਹੇ।ਮੁਗਲ ਹਕੂਮਤ ਦੇ ਮੱਥੇ ਉਪਰ ਇਸ ਨਾਲੋਂ ਹੋਰ ਵੱਡਾ ਕਲੰਕ ਕੀ ਹੋਏਗਾ। ਸਾਰੀ ਹਯਾਤੀ ਅਸੀਂ ਤਖ਼ਤ ਲਈ ਯੁੱਧ ਲੜਦੇ ਰਹੇ। ਉਸ ਤਖ਼ਤ ਉਪਰ ਸੁੱਖ ਆਰਾਮ ਨਾਲ ਬੈਠਣਾ ਕਦੀ ਨਸੀਬ ਨਹੀਂ ਹੋਇਆ।.....ਉਹ ਇਕ ਦਮ ਮਾਯੂਸ ਹੋ ਗਿਆ ।ਆਪਣੇ ਅਹਿਲਕਾਰਾਂ ਰਾਹੀਂ ਐਲਾਨ ਕਰਵਾਇਆ-" ਇਸ ਵਾਰ ਸ਼ਹਿਨਸ਼ਾਹ ,ਪਾਕ-ਮੁਹੱਰਮ ਦੇ ਦਿਨਾਂ ਵਿਚ ਦੀਵਾਨ-ਏ-ਆਮ ਔਰ ਦੀਵਾਨ-ਏ-ਖ਼ਾਸ ਵਿਚ ਕੋਈ ਸਭਾ ਨਹੀਂ ਕਰਨਗੇ।"

* * *

ਰੁੱਤ ਫਿਰ ਗਈ ਸੀ ।ਕੜਾਕੇ ਦੀ ਠੰਢ ਹੁਣ ਨਹੀਂ ਸੀ। ਮਾਘ ਮਹੀਨਾ ਲੰਘ ਗਿਆ। ਵਣ-ਤ੍ਰਿਣ ਮੌਲ ਉਠਿਆ ।ਪਹਾੜਾਂ ਦੀਆਂ ਚੋਟੀਆਂ ਉਪਰੋਂ ਪਿਘਲਦੀ ਬਰਫ਼ ਕਾਰਨ ਪਹਾੜੀ ਨਦੀਆਂ ਦੇ ਵਹਾਅ ਨੇ ਰਵਾਨੀ ਫੜ ਲਈ। ਮੋੜਾਂ, ਢਲਾਣਾਂ ਉਪਰ ਉਹ ਗਰਜਣ ਲੱਗੀਆਂ।

ਮੈਦਾਨਾਂ ਵਿਚ ਵੀ ਬਦਲਦੇ ਮੌਸਮ ਨੇ ਆਪਣੇ ਰੰਗ ਬਿਖੇਰ ਦਿੱਤੇ। ਕਿਸਾਨ ਹਾੜ੍ਹੀ ਦੀ ਫ਼ਸਲ ਵੱਲ ਵੇਖ ਵੇਖ ਚੰਗੇ ਦਿਨ ਪਰਤਣ ਦੇ ਸੁਪਨੇ ਵੇਖਣ ਲੱਗੇ ।ਪਰ ਅੰਦਰੇ ਅੰਦਰ ਇਹ ਸੋਚ

ਕੇ ਕੰਬ ਉਠਦੇ- ਕੀ ਪਤਾ ਨਿੱਤ ਦੇ ਘੱਲੂਘਾਰਿਆਂ ਵਿਚ ਫ਼ਸਲ ਕੱਟ ਕੇ ਘਰ ਲੈ ਆਉਣ ਦਾ ਭਾਗਾਂ ਭਰਿਆ ਦਿਨ, ਨਸੀਬਾਂ ਵਿਚ ਹੈ ਵੀ ਕਿ ਨਹੀਂ .......।

ਪਿੰਡਾਂ ਵਿਚ ਇਸ ਤਰ੍ਹਾਂ ਦਾ ਅਜੀਬ ਜਿਹਾ ਮਾਹੌਲ ਸੀ। ਲੋਕ ਆਉਣ ਵਾਲੇ ਔਖੇ ਦਿਨਾਂ ਲਈ ਅਨਾਜ ਦਾ ਭੰਡਾਰ ਕਰਨ ਦੀ ਥਾਂ, ਖਾਣ ਪੀਣ ਵਿਚ ਵਧੇਰੇ ਵਿਸ਼ਵਾਸ ਕਰਨ ਲੱਗੇ। ਗੁਰੂ ਗੋਬਿੰਦ ਸਿੰਘ ਦੇ ਵੇਲੇ ਤੋਂ ਲੈ ਕੇ ਹੁਣ ਬੰਦਾ ਸਿੰਘ ਤੱਕ ਏਨੇ ਵਰ੍ਹੇ ਮੁਗਲਾਂ ਨਾਲ ਲਗਾਤਾਰ ਯੁੱਧ ਛਿੜਿਆ ਹੋਇਆ ਸੀ। ਪਿੰਡਾਂ ਦੀਆਂ ਸੱਥਾਂ ਪਰ੍ਹਿਆਂ ਵਿਚ ਬੈਠੇ ਬਜ਼ੁਰਗਾਂ ਵਿਚ ਕੋਈ ਟਾਵਾਂ ਹੀ ਗੱਭਰੂ ਦਿਸਦਾ ਸੀ। ਪਿੰਡਾਂ ਦੇ ਬਹੁਤੇ ਗੱਭਰੂ ਖਾਲਸਾ ਫੌਜ ਵਿਚ ਜਾ ਭਰਤੀ ਹੋਏ ਸਨ ਜਾਂ ਫਿਰ ਮੁਗਲਾਂ ਨਾਲ ਲੜਦਿਆਂ ਮਾਰੇ ਗਏ ਸਨ। ਸਿੱਖਾਂ ਦੇ ਲਗਭਗ ਹਰ ਘਰ ਵਿਚ ਕਿਸੇ ਨਾ ਕਿਸੇ ਔਰਤ ਦੇ ਸਿਰ ਉਪਰ ਚਿੱਟੀ ਚੁੰਨੀ ਦਿਸਦੀ ਸੀ। ਲੋਕਾਂ ਦੀਆਂ ਸੁੱਖ-ਸਹੂਲਤਾਂ ਵੱਲ ਧਿਆਨ ਦੇਣ ਵਾਲਾ ਜਾਂ ਦੁੱਖ-ਤਕਲੀਫ਼ਾਂ ਸੁਣਨ ਵਾਲਾ ਕੋਈ ਨਹੀਂ ਸੀ। ਬਾਦਸ਼ਾਹ ਦੇ ਅਹਿਲਕਾਰ ਜਾਂ ਹਾਕਮ ਪਿੰਡਾਂ ਵਿਚ ਦਹਿਸ਼ਤ ਫੈਲਾਉਣ ਹੀ ਆਉਂਦੇ ਸਨ ਜਾਂ ਸੂਹ ਮਿਲਣ 'ਤੇ ਸਿੱਖਾਂ ਦੀ ਧਰ-ਪਕੜ ਲਈ।

ਜਦ ਵੀ ਕੋਈ ਅਨੋਖੀ ਦਿਲ-ਹਲੂਣਵੀਂ ਘਟਨਾ ਬਾਰੇ ਜਾਣ ਲੈਂਦਾ ਜਾਂ ਆਪਣੀ ਅੱਖੀਂ ਵੇਖ ਲੈਂਦਾ ਤਾਂ ਕਈ ਕਈ ਦਿਨ ਪਿੰਡਾਂ ਦੀਆਂ ਸੱਥਾਂ ਵਿਚ ਗੱਲਾਂ ਹੁੰਦੀਆਂ ਰਹਿੰਦੀਆਂ। ਜਾਭਾਂ ਦਾ ਭੇੜ ਹੁੰਦਾ। ਜਦੋਂ ਨੂੰ ਗੱਲ ਘੱਸ ਘੱਸ ਕੇ ਫਿਕੀ ਪੈਣ ਲਗਦੀ ਕੋਈ ਹੋਰ ਘਟਨਾ ਵਾਪਰ ਜਾਂਦੀ। ਹੁਣ ਦੋ ਕੁ ਦਿਨਾਂ ਤੋਂ ਇਕ ਨਵੀਂ ਗੱਲ ਦੀ ਚਰਚਾ ਸੀ। ਕਿਸੇ ਨੇ ਆ ਦੱਸਿਆ;

-ਪਹਾੜਾਂ ਵਲੋਂ ਸਿੱਖਾਂ ਦੇ ਸਿਰਾਂ ਦੇ ਚਾਰ ਗੱਡੇ ਲਾਹੌਰ ਵੱਲ ਜਾਂਦੇ ਵੇਖੇ ਹਨ।'

ਲਾਹੌਰ ਤੋਂ ਆਏ ਇਕ ਬੰਦੇ ਨੇ ਤਾਂ ਇਹ ਵੀ ਦੱਸਿਆ-' ਲਾਹੌਰ ਦੇ ਬਾਜ਼ਾਰਾਂ ਅਤੇ ਵੱਡੇ ਦਰਵਾਜ਼ਿਆਂ ਵਿਚ ਸਿੱਖਾਂ ਦੇ ਸਿਰ ਲਟਕਦੇ ਉਸਨੇ ਆਪ ਵੇਖੇ ਹਨ। ਜਿਹੜਾ ਵੀ ਕੋਈ ਤੁਰਕ ਸਿੱਖ ਦਾ ਸਿਰ ਲੈ ਕੇ ਆਉਂਦਾ ਹੈ ਉਸਨੂੰ ਇਨਾਮ ਦਿੱਤਾ ਜਾਂਦਾ ਹੈ।'

ਪਿੰਡਾਂ ਵਿਚ ਡਰ ਅਤੇ ਦਹਿਸ਼ਤ ਦਾ ਮਾਹੌਲ ਸੀ। ਹਰ ਕੋਈ ਇਕ ਦੂਸਰੇ ਦੇ ਸਿਰ ਵੱਲ ਤੱਕਦਾ ਜਾਪਦਾ ਜਿਵੇਂ ਸੋਚ ਰਿਹਾ ਹੋਵੇ- ਇਸ ਦੇ ਸਿਰ ਦਾ ਕਿੰਨਾ ਇਨਾਮ ਮਿਲੇਗਾ। ਹਰ ਕੋਈ ਇਹ ਵੀ ਸੋਚਦਾ -ਕੀ ਪਤਾ ਕਦ ਕੋਈ ਫੜ ਕੇ ਲੈ ਜਾਏ ਤੇ ਉਸਦਾ ਸਿਰ ਲਾਹੌਰ ਭੇਜ ਦਏ। ਲੋਕ ਵੇਲੇ-ਕੁਵੇਲੇ ਖੇਤਾਂ ਵਿਚ ਜਾਣੋਂ ਡਰਨ ਲੱਗੇ। ਅਜਿਹੇ ਮਾਹੌਲ ਦੇ ਬਾਵਜੂਦ ਜਦ ਵੀ ਕੋਈ ਸਿੰਘ ਬੰਦਾ ਸਿੰਘ ਵਲੋਂ ਸੰਦੇਸ਼ ਲੈ ਕੇ ਪਿੰਡਾਂ ਵਿਚ ਆਉਂਦਾ, ਲੋਕ ਉਸਨੂੰ ਜੀ ਆਇਆਂ ਆਖਦੇ।

-ਕਿਸ ਤਰ੍ਹਾਂ ਦਾ ਹੈ ਬੰਦਾ ਸਿੰਘ ਬਹਾਦਰ ? ਵੇਖਣੀ-ਪਾਖਣੀ ਕਿਵੇਂ ਦੀ ਹੈ ? ' ਪਿੰਡਾਂ ਵਿਚ ਲੋਕ ਇਕ ਦੂਸਰੇ ਨੂੰ ਪੁੱਛਦੇ।

-ਸਾਵਾਂ ਗੁਰੂ ਗੋਬਿੰਦ ਸਿੰਘ । ਚਿਹਰੇ ਉੱਪਰ ਓਨਾ ਈ ਰੋਹਬ। ਓਨਾ ਈ ਦਬਦਬਾ। ਸ਼ਕਲ ਸੂਰਤ ਵੀ ਓਹੀ।' ਸੁਣੀ ਸੁਣਾਈ ਗੱਲ ਅੱਗੇ ਤੁਰਦੀ।

-ਬੱਲਾ ਬੱਲਾ ਵਈ, ਫੇਰ ਤਾਂ.....................।

-ਆਖਿਆ ਹੈ ਨਾ, ਸਾਵਾਂ ਗੁਰੂ।' ਜਣੇ ਪੂਰੀ ਤਸੱਲੀ ਕਰਵਾ ਦਿੰਦੇ।

-ਭਲਿਆ ਪੁਰਸ਼ਾ ਗੁਰੂ ਆਪ ਹੀ ਤਾਂ ਨੀ ਫੇਰ ਆਗੇ ? ' ਬਜ਼ੁਰਗ ਨੇ ਪੁੱਛਿਆ ਇਕ ਦਿਨ। 'ਪਤਾ ਨਹੀਂ ਬਾਬਾ ਇਹ ਭੇਦ ਤਾਂ ਅਕਾਲ ਪੁਰਖ ਜਾਣਦੈ। ਪਰ ਸਾਡੇ ਲਈ ਤਾਂ ਗੁਰੂ ਈ ਨੇ।' ਨਵੇਂ ਆਏ ਸਿੰਘ ਨੇ ਸ਼ਰਧਾ ਨਾਲ ਕਿਹਾ। ਫਿਰ ਉਸਨੇ ਬੰਦਾ ਸਿੰਘ ਵਲੋਂ ਭੇਜਿਆ ਬੁਲਾਵਾ ਪੜ੍ਹਕੇ ਸੁਣਾਇਆ। ਫਿਰ ਆਪ ਕਹਿਣ ਲੱਗਾ-' ਖਾਲਸਾ ਜੀ ਨੇ ਆਖਿਆ ਹੈ: ਗੁਰੂ ਨੂੰ ਪਿਆਰ ਕਰਨ

ਵਾਲੇ ਵੱਧ ਤੋਂ ਵੱਧ ਖਾਲਸਾ ਫੌਜ ਵਿਚ ਸ਼ਾਮਲ ਹੋਣ। ਸਿੱਖ ਕੌਮ ਨੂੰ ਬਚਾਉਣ ਲਈ ਇਹ ਧਰਮ ਯੁੱਧ ਹੈ।'

ਅਜਿਹੇ ਬੁਲਾਵੇ ਕਿੰਨੀ ਹੀ ਵਾਰ ਆਏ ਸਨ। ਪਿੰਡਾਂ ਵਿਚ ਬੰਦਾ ਸਿੰਘ ਵਲੋਂ ਭੇਜੇ ਸਿੰਘ ਘੁੰਮਦੇ ।ਗੱਭਰੂ ਅਤੇ ਹੱਡਾਂ ਪੈਰਾਂ ਦੇ ਨਰੋਏ ਬੰਦੇ, ਖਾਲਸਾ ਫੌਜ ਵਿਚ ਸ਼ਾਮਲ ਹੋਣ ਲਈ ਤੁਰ ਪੈਂਦੇ। ਇਕੱਲੇ ਜਾਂ ਜੱਥਿਆਂ ਦੀ ਸ਼ਕਲ ਵਿਚ ਸਿੰਘ ਗਾਉਂਦੇ ਜਾਂਦੇ।

ਬਾਜਾਂ ਵਾਲੇ ਦਾ ਬੁਲਾਵਾ ਆਇਆ,
ਹੋ ਬਾਬੇ ਬੰਦੇ ਦਾ ਬੁਲਾਵਾ ਆਇਆ,
ਨੰਗੇ ਪੈਰੀਂ ਸਿੰਘ ਦੌੜ ਪਏ..........

ਪੰਜਾਬ ਦੇ ਪਿੰਡਾਂ ਵਿਚ ਏਸੇ ਕਾਰਨ ਘੱਟ ਹੀ ਕੋਈ ਗੱਭਰੂ ਦਿੱਸਦਾ ਸੀ। ਜੇ ਕੋਈ ਟਾਵਾਂ ਟੱਲਾ ਦਿਸਦਾ ਵੀ ਤਾਂ ਬਜ਼ੁਰਗ ਅਤੇ ਘਰਾਂ ਦੀਆਂ ਸੁਆਣੀਆਂ ਉਸਨੂੰ ਮਿਹਣੇ ਮਾਰ ਮਾਰ ਘਰੋਂ ਤੋਰ ਦਿੰਦੀਆਂ। ਕਦੇ ਉਸਨੂੰ ਚੁੰਨੀ ਲੈਣ ਨੂੰ ਆਖਦੀਆਂ, ਕਦੇ ਘੱਗਰਾ ਪਾਉਣ ਨੂੰ। ਨਮੋਸ਼ੀ ਦਾ ਮਾਰਾ ਉਹ ਵੀ ਬੰਦਾ ਸਿੰਘ ਦੀ ਖਾਲਸਾ ਫੌਜ ਨਾਲ ਜਾ ਰਲਦਾ।

ਇਕ ਦਿਨ ਤ੍ਰਕਾਲਾਂ ਵੇਲੇ ਸੱਥ ਵਿਚ ਬੈਠਿਆਂ, ਇਕ ਸਿਆਣੇ ਬੰਦੇ ਨੇ ਗੱਲ ਤੋਰੀ-'ਕਿੰਨੇ ਵਰਿਆਂ ਤੋਂ ਮੁੱਸਲੇ ਸਿੰਘਾਂ ਨਾਲ ਪੰਗੇ ਲਈ ਜਾਂਦੇ ਐ। ਊਂ ਤਾਂ ਇਹਨਾਂ ਨੂੰ ਪਤਾ ਲੱਗ ਗਿਆ ਹੋਊ ਬਈ ਡੂੰਮਣਾ ਛੇੜ ਬੈਠੇ। '

-ਮੈਂ ਤਾਂ ਕਹਿਨਾਂ ਤਾਇਆ, ਕੁੰਢੀਆਂ ਦੇ ਸਿੰਗ ਫਸੇ ਐ। ਘੱਟ ਕੋਈ ਵੀ ਨਹੀਂ।' ਦੂਸਰਾ ਬੋਲਿਆ

-ਭੁਗਤੀ ਤਾਂ ਲੋਕ ਜਾਂਦੇ ਐ।.....ਵਾਹੀ-ਬੀਜੀ ਵੀ ਨੀ ਹੁੰਦੀ ਸਮੇਂ ਨਾਲ।'

-ਜੋ ਵੀ ਹੈ, ਬਾਬਾ ਵੇਖਲੀਂ ਤੂੰ ਤੁਰਕ ਗਏ ਕਿ ਗਏ।'

-ਐਡੀ ਛੇਤੀ ਨੀ ਜਾਂਦੇ, ਅਜੇ ਤਾਂ ਸਿੱਖਾਂ ਦੇ ਸਿਰ ਲਾਹ ਲਾਹ ਗੱਡੇ ਭਰੀ ਜਾਂਦੇ ਐ..।'

ਪਿੰਡਾਂ ਵਿਚ ਇਸ ਤਰ੍ਹਾਂ ਦੀਆਂ ਗੱਲਾਂ ਆਮ ਹੋਣ ਲੱਗੀਆਂ।

* * *

ਬਹਾਦਰ ਸ਼ਾਹ ਹੁਣ ਬੁੱਢੇ ਹੋਏ ਸ਼ੇਰ ਵਾਂਗ ਸਬਰ ਕਰਨ ਜੋਗਾ ਰਹਿ ਗਿਆ। ਸੂਹੀਏ ਅਤੇ ਹਰਕਾਰੇ ਜੋ ਖ਼ਬਰਾਂ ਭੇਜਦੇ ਸੁਣ ਲੈਂਦਾ। ਚਾਪਲੂਸੀਏ ਅਹਿਲਕਾਰ ਉਸਦੀ ਡਿੱਗ ਰਹੀ ਸਿਹਤ ਦੇ ਬਾਵਜੂਦ ਉਸ ਦੀਆਂ ਸਿਫ਼ਤਾਂ ਕਰਦੇ ਰਹਿੰਦੇ, ਪਰ ਉਸਦੇ ਚਿਹਰੇ ਉੱਪਰ ਬੇਬਸੀ ਝਲਕਦੀ ਰਹਿੰਦੀ।

ਮਾਘ ਮਹੀਨੇ ਦੇ ਆਖ਼ੀਰ ਵਿਚ ਬਾਦਸ਼ਾਹ ਨੂੰ ਜਗਜੀਵਨ ਦਾਸ ਹਰਕਾਰੇ ਨੇ ਖ਼ਬਰ ਦਿੱਤੀ

'ਬਾਗ਼ੀ ਗੁਰੂ ਕਹਿਲੂਰ ਦੇ ਜ਼ਿਮੀਂਦਾਰ ਪਾਸ ਠਹਿਰਿਆ ਹੋਇਆ ਹੈ। ਉਸਨੇ ਆਪਣੇ ਨਾਇਬਾਂ ਨੂੰ ਦੁਆਬੇ ਦੇ ਹੋਸ਼ਦਾਰ ਖ਼ਾਨ ਫੌਜਦਾਰ ਨਾਲ ਯੁੱਧ ਕਰਨ ਲਈ ਭੇਜਿਆ ਹੈ।

ਬਾਗ਼ੀ ਗੁਰੂ ਪਾਸ ਇਸ ਵੇਲੇ ਦੋ ਸੌ ਘੋੜ ਸਵਾਰ ਔਰ ਪੰਜ ਸੌ ਪੈਦਲ ਸਿਪਾਹੀ ਨੇ। ਏਥੋਂ ਮਹੁੰਮਦ ਅਮੀਨ ਖ਼ਾਨ ਔਰ ਫੀਰੋਜ਼ ਜੰਗ ਦਾ ਪੜਾਅ ਸਿਰਫ਼ ਨੌ ਕੋਸ ਦੀ ਦੂਰੀ ਉੱਪਰ ਹੈ।

ਦੁਆਬੇ ਦਾ ਫੌਜਦਾਰ, ਕੁੱਲੂ ਦੇ ਜ਼ਿਮੀਂਦਾਰ ਰਾਮ ਸਿੰਘ ਨਾਲ ਜੇਜੋਂ ਪਿੰਡ ਵਿਚ ਆਪਣੀਆਂ ਫੌਜਾਂ ਲਈ ਤਿਆਰ ਖੜ੍ਹਾ ਹੈ। ਇਹ ਕਹਿਲੂਰ ਤੋਂ ਵੀਹ ਕੋਸ ਦੀ ਦੂਰੀ ਪਰ ਹੈ।'

ਇਸ ਖ਼ਬਰ ਨੇ ਬਾਦਸ਼ਾਹ ਦੀ ਪਰੇਸ਼ਾਨੀ ਨੂੰ ਕੁਝ ਰਾਹਤ ਪਹੁੰਚਾਈ। ਮਹੁੰਮਦ ਅਮੀਨ ਖ਼ਾਨ ਅਤੇ ਫੀਰੋਜ਼ ਜੰਗ ਨੇ ਮਿਲਕੇ ਹਰ ਵਾਰ ਬਾਗ਼ੀ ਗੁਰੂ ਨੂੰ ਭਾਂਜ ਦਿੱਤੀ ਸੀ। ਪਹਾੜੀ ਇਲਾਕੇ ਵਿਚ ਕਾਫ਼ਰਾਂ ਦੇ ਪੈਰ ਨਹੀਂ ਜੰਮਣ ਦਿੱਤੇ। ਉਸ ਨੂੰ ਮੁਖਲਿਸਗੜ੍ਹ ਵੱਲ ਵੱਧਣ ਤੋਂ ਵੀ ਰੋਕਿਆ ਹੋਇਆ ਹੈ। ਇਹ ਦੋਵੇਂ ਫੌਜਦਾਰ ਬੰਦਾ ਸਿੰਘ ਨੂੰ ਜਬਰਦਤ ਟੱਕਰ ਦੇ ਰਹੇ ਹਨ। ਹਰ ਵਾਰ ਉਸਨੂੰ ਜਾਨ ਬਚਾਕੇ ਦੌੜਨ ਲਈ ਮਜਬੂਰ ਕਰ ਦਿੰਦੇ ਹਨ। ਹੁਣ ਵੀ ਇਹ ਦੋਵੇਂ ਬਹਾਦਰ, ਬਾਗ਼ੀ ਕਾਫ਼ਰ ਦੇ ਨੱਕ ਵਿਚ ਦਮ ਕਰ ਦੇਣਗੇ। ਇਹਨਾਂ ਦੋਹਾਂ ਉਪਰ ਬਾਦਸ਼ਾਹ ਬਹੁਤ ਮਿਹਰਬਾਨ ਹੋ ਗਿਆ। ਉਸਨੇ ਮੁਹੰਮਦ ਅਮੀਨ ਖ਼ਾਨ ਅਤੇ ਫੀਰੋਜ਼ ਜੰਗ ਨੂੰ 'ਗਾਜ਼ੀ-ਉਦ-ਦੀਨ' ਦੇ ਰੁਤਬੇ ਨਾਲ ਨਿਵਾਜਿਆ।

ਜਦ ਦੋਹਾਂ ਫੌਜਦਾਰਾਂ ਕੋਲ ਇਹ ਇਤਲਾਹ ਪੁੱਜੀ, ਉਹਨਾਂ ਹੁਲਾਸ ਵਿਚ ਆ ਕੇ ..'ਯਾ-ਅਲੀ ' ਦੇ ਨਾਅਰੇ ਲਾਏ। ਉਹ ਹੋਰ ਵੀ ਜੋਸ਼ ਅਤੇ ਉਤਸ਼ਾਹ ਨਾਲ ਭਰ ਗਏ ਅਤੇ ਬੰਦਾ ਸਿੰਘ ਨੂੰ ਪਕੜਨ ਦੀਆਂ ਤਰਕੀਬਾਂ ਸੋਚਣ ਲੱਗੇ।

* * *

ਸਰੀਰਕ ਤੌਰ 'ਤੇ ਬਾਦਸ਼ਾਹ ਹੋਰ ਕਮਜ਼ੋਰ ਪੈ ਗਿਆ । ਦੋ ਦਿਨ ਉਹ ਆਪਣੀ ਸ਼ਾਹੀ ਰਹਾਇਸ਼-ਗ਼ਾਹ ਵਿਚੋਂ ਬਾਹਰ ਨਾ ਨਿਕਲਿਆ। ਨਾ ਹੀ ਉਸਨੇ ਕਿਸੇ ਨੂੰ ਮੁਲਾਕਾਤ ਕਰਨ ਦੀ ਆਗਿਆ ਦਿੱਤੀ। ਜਦ ਬਾਦਸ਼ਾਹ ਦੇ ਪੁੱਤਰਾਂ ਨੇ ਸੁਣਿਆ, ਉਹ ਸਾਰੀਆਂ ਮੁਹਿੰਮਾਂ ਛੱਡ ਕੇ ਲਾਹੌਰ ਆ ਗਏ। ਹਾਕਮ ਅਤੇ ਅਹਿਲਕਾਰ ਵੀ ਆ ਗਏ।

ਬੰਦਾ ਸਿੰਘ ਆਪਣੀ ਖਾਲਸਾ ਫੌਜ ਨਾਲ ਇਸ ਸਮੇਂ ਕਹਿਲੂਰ ਰਿਆਸਤ ਵਿਚ ਰੁਕਿਆ ਹੋਇਆ ਸੀ। ਮੁਹੰਮਦ ਅਮੀਨ ਖ਼ਾਨ ਅਤੇ ਫੀਰੋਜ਼ ਜੰਗ ਉਸਦਾ ਰਸਤਾ ਰੋਕੀ ਬੈਠੇ ਸਨ। ਆਪਣੇ ਰਾਜਪੂਤਾਨੇ ਦੇਸ਼ ਦੀਆਂ ਰਿਆਸਤਾਂ ਛੱਡ ਕੇ ਆਏ, ਰਾਜਾ ਅਜੀਤ ਸਿੰਘ ਅਤੇ ਰਾਜਾ ਜੈ ਸਿੰਘ ਸਢੌਰੇ ਪਹੁੰਚ ਕੇ ਬੇਕਾਰ ਬੈਠੇ ਸਨ। ਲਾਹੌਰ ਤੋਂ ਬਾਦਸ਼ਾਹ ਵਲੋਂ ਕੋਈ ਨਵਾਂ ਫ਼ੁਰਮਾਨ ਨਹੀਂ ਸੀ ਆ ਰਿਹਾ। ਬਾਦਸ਼ਾਹ ਪ੍ਰਤੀ ਆਪਣੀ ਵਫ਼ਾਦਾਰੀ ਦਿਖਾਉਣ ਲਈ ਹੀ ਉਸਦੇ ਬੁਲਾਵੇ ਉੱਪਰ ਏਧਰ ਆਏ ਸਨ। ਉਹਨਾਂ ਸਮਝਿਆ ਏਥੇ ਸਾਡੀ ਜ਼ਰੂਰਤ ਹੀ ਕੋਈ ਨਹੀਂ। ਉਹ ਵਾਪਸ ਆਪਣੀਆਂ ਰਿਆਸਤਾਂ ਵੱਲ ਮੁੜ ਗਏ।

ਤੀਸਰੇ ਦਿਨ ਸ਼ਹਿਨਸ਼ਾਹ ਦੀ ਆਵਾਜ਼ ਬੰਦ ਹੋ ਗਈ। ਸ਼ਾਹੀ ਵੈਦਾਂ-ਹਕੀਮਾਂ ਨੂੰ ਉਸਦੀ ਬੀਮਾਰੀ ਸਮਝ ਨਹੀਂ ਸੀ ਆ ਰਹੀ। ਬਾਦਸ਼ਾਹ ਦੇ ਸਖ਼ਤ ਬੀਮਾਰ ਹੋਣ ਦੀ ਖ਼ਬਰ ਗੁਪਤ ਰੱਖਣ ਦੇ ਬਾਵਜੂਦ ਮਹੁੰਮਦ ਅਮੀਨ ਖ਼ਾਨ ਅਤੇ ਫੀਰੋਜ਼ ਜੰਗ ਨੂੰ ਸੂਹ ਮਿਲ ਗਈ । ਕਾਂਗੜੇ ਦੇ ਰੁਸਤਮ ਜੰਗ ਨੂੰ ਜਾਣਕਾਰੀ ਮਿਲ ਗਈ। ਏਸ ਸਮੇਂ ਤਮਾਮ ਸੈਨਾਪਤੀ ਅਤੇ ਫੌਜਦਾਰ ਸ਼ਹਿਨਸ਼ਾਹ ਦੇ ਨੇੜੇ ਰਹਿਣਾ ਚਾਹੁੰਦੇ ਸਨ। ਉਹ ਆਪਣੇ ਨਾਇਬਾਂ ਨੂੰ ਜ਼ਿੰਮੇਵਾਰੀ ਸੌਂਪ ਕੇ ਲਾਹੌਰ ਵੱਲ ਚਲ ਪਏ।

ਆਪਣੇ ਸੂਹੀਆਂ ਰਾਹੀਂ ਖ਼ਬਰਾਂ ਬੰਦਾ ਸਿੰਘ ਤੱਕ ਵੀ ਪੁੱਜ ਗਈਆਂ । ਸਢੌਰਾ ਖ਼ਾਲੀ ਸੀ। ਲੋਹਗੜ੍ਹ ਵੱਲ ਅੱਗੇ ਵੱਧਣ ਦਾ ਰਾਹ ਵੀ ਖ਼ਾਲੀ ਸੀ। ਬੰਦਾ ਸਿੰਘ ਨੇ ਤੁਰੰਤ ਆਪਣੇ ਜੱਥੇਦਾਰਾਂ ਨਾਲ ਸਲਾਹ ਕੀਤੀ-' ਸਿੰਘ ਸਾਹਬ ਏਹੀ ਮੌਕਾ ਹੈ, ਲੋਹਗੜ੍ਹ ਫਿਰ ਖਾਲਸੇ ਦੀ ਰਾਜਧਾਨੀ ਬਣ ਸਕਦੀ ਹੈ।'

ਬਹਾਦਰ ਸ਼ਾਹ ਬੇਹੋਸ਼ੀ ਦੀ ਹਾਲਤ ਵਿਚ ਪੁੱਜ ਗਿਆ। ਉਸਦੇ ਪੁੱਤਰ ਇਕ ਪਲ ਵੀ ਉਸ ਕੋਲੋਂ ਲਾਂਭੇ ਨਹੀਂ ਸਨ ਹੋ ਰਹੇ। ਸਭ ਨੂੰ ਬਾਦਸ਼ਾਹ ਦੇ ਮਰਨ ਦੀ ਉਡੀਕ ਸੀ। ਸ਼ਾਹੀ ਹਕੀਮ

ਬਾਦਸ਼ਾਹ ਦੀ ਨਬਜ਼ ਉੱਪਰ ਹਰ ਸਮੇਂ ਹੱਥ ਰੱਖੀ ਬੈਠਾ ਡੂੰਘੀ ਚਿੰਤਾ ਵਿਚ ਸੀ। ਆਖ਼ਰ ਉਸਨੇ ਬਾਦਸ਼ਾਹ ਦਾ ਹੱਥ ਛੱਡ ਕੇ ਅਹਿਸਤਾ ਜਿਹੇ ਪਲੰਘ ਉਪਰ ਟਿਕਾ ਦਿੱਤਾ ਤੇ ਆਪਣੇ ਸੱਜੇ ਹੱਥ ਨਾਲ, ਬਾਦਸ਼ਾਹ ਦੀਆਂ ਅਜੇ ਵੀ ਕੁਝ ਭਾਲਦੀਆਂ ਖੁਲ੍ਹੀਆਂ ਅੱਖਾਂ ਦੇ ਛੱਪਰ ਬੰਦ ਕਰ ਦਿੱਤੇ।

ਛੇ-ਸੱਤ ਫੱਗਣ* ਦੀ ਦਰਮਿਆਨੀ ਰਾਤ ਨੂੰ ਹਿੰਦ ਦੇ ਸ਼ਹਿਨਸ਼ਾਹ ਬਹਾਦਰ ਸ਼ਾਹ ਦੇ ਹੱਥ ਇਸ ਤਰ੍ਹਾਂ ਅੱਡੇ ਦੇ ਅੱਡੇ ਰਹਿ ਗਏ, ਜਿਵੇਂ ਕੁਝ ਫੜਨ ਦਾ ਆਖ਼ਰੀ ਯਤਨ ਕਰ ਰਹੇ ਹੋਣ।

ਤੇ ਸ਼ਹਿਨਸ਼ਾਹ ਨੂੰ ਦਫ਼ਨਾਉਣ ਤੋਂ ਪਹਿਲਾਂ ਹੀ ਉਸਦੇ ਪੁੱਤਰਾਂ ਵਿਚ ਦਿੱਲੀ ਦਾ ਤਖ਼ਤ ਹਾਸਲ ਕਰਨ ਲਈ ਜੰਗ ਛਿੜ ਪਈ।

-----0-----

---

* 17-18 ਫਰਵਰੀ 1712

## 75

ਬੰਦਾ ਸਿੰਘ ਦੇ ਆਪਣੇ ਵਿਛਾਏ ਸੂਹੀਏ ਜਾਲ ਰਾਹੀਂ ਉਸਨੂੰ ਲਾਹੌਰ ਦੀਆਂ ਘਟਨਾਵਾਂ ਦੀ ਪਲ ਪਲ ਦੀ ਖ਼ਬਰ ਮਿਲ ਰਹੀ ਸੀ। ਤਖ਼ਤ ਉਪਰ ਬੈਠਣ ਲਈ ਬਾਦਸ਼ਾਹ ਦੇ ਪੁੱਤਰਾਂ ਵਿਚ ਛਿੜੀ ਜੰਗ ਦੇ ਚਰਚੇ ਲਾਹੌਰ ਤੋਂ ਬਾਹਰ ਨਿਕਲ ਗਏ। ਬੰਦਾ ਸਿੰਘ ਨੇ ਆਪਣੇ ਜੱਥੇਦਾਰ ਨਾਲ ਸਭਾ ਕੀਤੀ— 'ਇਸ ਨਾਲੋਂ ਢੁਕਵਾਂ ਸਮਾਂ ਸਿੰਘ ਸਾਹਬ ਹੋਰ ਕੋਈ ਨਹੀਂ ਮਿਲਣਾ। ਆਪਣੇ ਸਿੰਘ ਪਿੰਡਾਂ ਵੱਲ ਮਦਦ ਲੈਣ ਗਏ ਹੋਏ ਨੇ। ਕੁਝ ਜੱਥੇ ਤਾਂ ਸਾਡੇ ਨਾਲ ਆ ਵੀ ਰਲੇ ਨੇ। ਇਸ ਵੇਲੇ ਅਮੀਨ ਖ਼ਾਨ ਅਤੇ ਫੀਰੋਜ਼ਖ਼ਾਨ ਲਾਹੌਰ ਬੈਠੇ ਹੋਏ ਨੇ ਰਾਜਪੂਤ ਰਾਜੇ ਆਪਣੀਆਂ ਰਿਆਸਤਾਂ ਵੱਲ ਪਰਤ ਗਏ ਨੇ। ਅਸੀਂ ਲੋਹਗੜ੍ਹ ਅਤੇ ਸਢੌਰਾ ਦੋਹਾਂ ਉਪਰ ਚੜ੍ਹਾਈ ਕਰਾਂਗੇ।'

ਜੱਥੇਦਾਰ ਹੁਕਮ ਵਿਚ ਸਨ। ਪੂਰੀ ਤਿਆਰੀ ਕਰਕੇ ਉਹ ਪਹਾੜਾਂ ਤੋਂ ਮੈਦਾਨਾਂ ਵੱਲ ਉਤਰਨ ਲੱਗੇ। ਉਹਨਾਂ ਦਾ ਰਸਤਾ ਰੋਕਣ ਵਾਲਾ ਕੋਈ ਵੀ ਪਾਏਦਾਰ ਮੁਗਲ ਫ਼ੌਜਦਾਰ ਨਹੀਂ ਸੀ। ਸ਼ਾਹੀ ਸੈਨਾ ਦਾ ਮਨੋਬਲ ਡਿੱਗ ਚੁੱਕਾ ਸੀ। ਜਦ ਸਿਪਾਹੀਆਂ ਨੂੰ ਪਤਾ ਚਲਦਾ ਅੱਗੇ ਬੰਦਾ ਸਿੰਘ ਦੀ ਖਾਲਸਾ ਫ਼ੌਜ ਹੈ ਉਹ ਪਿੱਛੇ ਵੱਲ ਦੌੜ ਜਾਂਦੇ।

ਬੰਦਾ ਸਿੰਘ ਖਾਲਸਾ ਫ਼ੌਜ ਨਾਲ ਨਾਹਨ ਵੱਲ ਵਧਿਆ। ਇਸ ਸਮੇਂ ਉਸ ਨਾਲ ਲਗਭਗ ਸੱਤ ਹਜ਼ਾਰ ਘੋੜਸਵਾਰ ਅਤੇ ਪੈਦਲ ਸਨ। ਖਾਲਸੇ ਦੀਆਂ ਵਹੀਰਾਂ ਵੇਖ ਕੇ ਰਸਤੇ ਵਿਚ ਪੈਂਦੀਆਂ ਮੁਗਲ ਚੌਂਕੀਆਂ ਅਤੇ ਠਾਣਿਆਂ ਵਿਚ ਤੈਨਾਤ ਸਿਪਾਹੀ, ਸਭ ਕੁਝ ਉਵੇਂ ਛੱਡ ਕੇ ਭੱਜ ਗਏ। ਸਢੌਰੇ ਦੇ ਕਿਲ੍ਹੇ ਉਪਰ ਕਾਬਜ਼ ਹੋਣ ਲਈ ਵੀ ਲਹੂ ਡੋਲ੍ਹਣ ਦੀ ਨੌਬਤ ਨਹੀਂ ਆਈ। ਕਿਲ੍ਹੇ ਦੇ ਅੰਦਰ ਜਿਹੜੇ ਸਿਪਾਹੀਆਂ ਨੂੰ ਭੱਜਣ ਦਾ ਮੌਕਾ ਨਹੀਂ ਮਿਲਿਆ, ਉਹ ਸਿੰਘਾਂ ਦਾ ਖੈਰ—ਮੁਕੱਦਮ ਕਰਦੇ ਸਲਾਮਾਂ ਕਰਨ ਲੱਗੇ।

ਕਿਲ੍ਹਾ ਫਤਿਹ ਕਰਨ ਬਾਅਦ ਕੁਝ ਨਿਹੰਗ ਤੁਰਕਾਂ ਦੇ ਰਸੋਈਖ਼ਾਨੇ ਵੱਲ ਗਏ ਤਾਂ ਚੁਲ੍ਹੇ ਭੱਠੀਆਂ ਸਭ ਠੰਢੇ ਪਏ ਸਨ।

—ਲੰਗਰ ਤਾਂ ਮਸਤਾਨਾ ਈ ਭਾਊ।' ਇਕ ਨਿਹੰਗ ਬੋਲਿਆ।

—ਫੇਰ ਤਾਂ ਖ਼ਾਲੀ ਢਿੱਡੀਂ ਰਣਸਿੰਘੇ ਵਜਾਉਣੇ ਪੈਣਗੇ ਅੱਜ।' ਦੂਸਰੇ ਨਿਹੰਗ ਨੇ ਹੱਸਦਿਆਂ ਕਿਹਾ।

—ਚੰਗਾ ਈ ਜੇ ਭਾਊ। ਇਹ ਤੁਰਕ ਪਤਾ ਨੀ ਕੀ ਖੇਹ ਸੁਆਹ ਖਾਂਦੇ ਹੋਣੇ ਨੇ। ਜੇ ਇਹਨਾਂ ਦਾ ਰਿੱਝਾ ਪੱਕਿਆ ਮਿਲ ਜਾਂਦਾ ਤਾਂ ਮਸਾਣੀ ਦਾ ਸੁਰ* ਢਿੱਲਾ ਹੋ ਜਾਣਾ ਸੀ। ' ਤੀਸਰੇ ਨਿਹੰਗ ਨੇ ਆਪਣੀ ਛੱਡੀ।

—ਮਸਾਣੀ ਦਾ ਸੁਰ ਐਦਾਂ ਈ ਢਿੱਲਾ ਹੋ ਜਾਊ ਭਾਊ, ਚੁਗਲ** ਮਲਕੇ ਸੁੱਟਾਂਗੇ ਗੜਵੀ ਗੜਵੀ ਅੰਦਰ। ਸਭ ਦਰਵਾਜ਼ੇ ਬੰਦ।' ਪਹਿਲਾ ਨਿਹੰਗ ਬੋਲਿਆ ਤਾਂ ਸਾਰੇ ਹੱਸਣ ਲੱਗੇ।

—ਉਏ ਗੱਲੀਂ ਗੱਲੀਂ ਗੁਰਮੁਖੀ ਪਰਸ਼ਾਦੇ ਨਹੀਂ ਪੱਕਣੇ, ਭੱਠੀਏ ਅੱਗ ਪਾਓ..'

---

* ਦਸਤ ਲੱਗਣੇ

** ਪੋਸਤ ਦੇ ਡੋਡੇ

ਭੁੱਖੇ ਅਤੇ ਥੱਕੇ ਹੋਣ ਤੇ ਵੀ ਨਿਹੰਗ ਜੈਕਾਰੇ ਛੱਡਦੇ ਲੰਗਰ ਤਿਆਰ ਕਰਨ ਲੱਗ ਪਏ।

ਵੱਡੀ ਗਿਣਤੀ ਵਿਚ ਸਿੰਘ-ਸਿਪਾਹੀ ਜੱਥੇਦਾਰ ਫਤੇਹ ਸਿੰਘ ਦੀ ਅਗਵਾਈ ਵਿਚ ਕਿਲ੍ਹੇ ਦੀ ਰਾਖ਼ੀ ਲਈ ਛੱਡ ਕੇ ਬੰਦਾ ਸਿੰਘ, ਬਾਜ਼ ਸਿੰਘ ਅਤੇ ਪਹਾੜਾ ਸਿੰਘ ਨਾਲ ਲੋਹਗੜ੍ਹ ਕਿਲ੍ਹੇ ਉਪਰ ਚੜ੍ਹਾਈ ਕਰਨ ਨਿਕਲ ਗਿਆ। ਏਧਰਲੇ ਜੰਗਲਾਂ ਅਤੇ ਰਸਤਿਆਂ ਦੇ ਸਿੰਘ ਭੇਤੀ ਸਨ। ਬੰਦਾ ਸਿੰਘ ਨੂੰ ਤਾਂ ਚੋਰ ਰਸਤਿਆਂ ਦਾ ਵੀ ਪਤਾ ਸੀ। ਸਿੰਘਾਂ ਨੂੰ ਫੇਰ ਏਧਰ ਵੇਖਕੇ ਸਥਾਨਕ ਵਾਸੀਆਂ ਨੇ ਹੈਰਾਨ ਹੋ ਕੇ ਇਕ ਦੂਸਰੇ ਨਾਲ ਗੁਫਤਗੂਆਂ ਕੀਤੀਆਂ ਜਿਵੇਂ ਆਖ-ਪੁੱਛ ਰਹੇ ਹੋਣ ਇਹ ਅਜੇ ਵੀ ਜਿਉਂਦੇ ਨੇ ? '

ਰਾਤ ਦੇ ਜਿਸ ਪਹਿਰ ਖਾਲਸਾ ਫੌਜ ਲੋਹਗੜ੍ਹ ਕਿਲ੍ਹੇ ਅੰਦਰ ਦਾਖਲ ਹੋਈ, ਉਸ ਵੇਲੇ ਦੋ ਕੁ ਸੌ ਦੇ ਲਗਭਗ ਮੁਗਲ ਸਿਪਾਹੀ ਕਿਲ੍ਹੇ ਅੰਦਰ ਬੇ-ਖ਼ਬਰ, ਬੇਫ਼ਿਕਰ, ਬੇਖ਼ੌਫ, ਸੁੱਤੇ ਪਏ ਸਨ। ਬਾਜ਼ ਸਿੰਘ ਨੇ ਲਲਕਾਰ ਕੇ ਉਹਨਾਂ ਨੂੰ ਜਗਾਇਆ। ਅੱਧੇ ਤਾਂ ਬੰਦਾ ਸਿੰਘ ਦਾ ਨਾਮ ਸੁਣਕੇ ਹੀ ਡਰ ਨਾਲ ਮਰ ਗਏ। ਬਾਕੀ ਸਿੰਘਾਂ ਨੇ ਝਟਕਾ ਦਿੱਤੇ।

ਲਗਭਗ ਦੋ ਸਾਲਾਂ ਬਾਅਦ ਲੋਹਗੜ੍ਹ ਕਿਲ੍ਹੇ ਉਪਰ ਫਿਰ ਖਾਲਸੇ ਦਾ ਕਬਜ਼ਾ ਹੋ ਗਿਆ।

* * *

ਸ਼ਾਹੀ ਹਰਕਾਰਿਆਂ ਅਤੇ ਜਾਸੂਸਾਂ ਪਾਸ ਖ਼ਬਰਾਂ ਤਾਂ ਬੜੀਆਂ ਸਨ। ਬੰਦਾ ਸਿੰਘ ਦੀ ਖਾਲਸਾ ਫੌਜ ਨੇ ਦਾਬੜ (ਲੋਹਗੜ੍ਹ) ਅਤੇ ਸਢੌਰਾ ਉਪਰ ਪੱਕੇ ਪੈਰ ਜਮਾ ਲਏ ਸਨ। ਪਰ ਮੁਗ਼ਲ ਸਹਿਜ਼ਾਦਿਆਂ ਪਾਸ ਅਜਿਹੀਆਂ ਖ਼ਬਰਾਂ ਸੁਣਨ ਦੀ ਵਿਹਲ ਕਿਥੇ ਸੀ। ਕਿਲ੍ਹੇ ਦੇ ਅੰਦਰ ਅਤੇ ਕਿਲ੍ਹੇ ਦੇ ਬਾਹਰ ਅਫ਼ਵਾਹਾਂ ਅਤੇ ਸਾਜ਼ਿਸ਼ਾਂ ਹਰ ਰੋਜ਼ ਨਵਾਂ ਰੰਗ-ਰੂਪ ਵਟਾਉਣ ਲੱਗੀਆਂ। ਬਾਦਸ਼ਾਹ ਦੀ ਮ੍ਰਿਤਕ ਦੇਹ ਨੂੰ ਦਫਨਾਉਣ ਵੱਲ ਕਿਸੇ ਦਾ ਵੀ ਨਾ ਧਿਆਨ ਸੀ ਨਾ ਇਰਾਦਾ ਸੀ। ਬਾਦਸ਼ਾਹ ਦੀ ਵਿਧਵਾ ਬੇਗ਼ਮ ਮਿਹਰ ਪਰਵਰ ਸਦਮੇ ਵਿਚ ਸੀ। ਪੁੱਤਰਾਂ ਵਿਚ ਜੰਗ ਛਿੜਨ ਕਾਰਨ ਉਹ ਹੋਰ ਵੀ ਬੇਜ਼ਾਰ ਅਤੇ ਅਵਾਜ਼ਾਰ ਸੀ।

ਜਦ ਤਖ਼ਤ ਉਪਰ ਬੈਠਣ ਲਈ ਆਪਸ ਵਿਚ ਰਜ਼ਾਮੰਦੀ ਨਾ ਹੋਈ ਤਾਂ ਸ਼ਹਿਜ਼ਾਦਿਆਂ ਦੀਆਂ ਫੌਜਾਂ ਆਹਮੋ-ਸਾਹਮਣੇ ਆ ਖੜ੍ਹੀਆਂ।

ਸਭ ਤੋਂ ਵੱਡਾ ਸ਼ਹਿਜ਼ਾਦਾ ਅਜ਼ੀਮ-ਉਲ-ਸ਼ਾਨ ਤਖ਼ਤ ਦਾ ਹੱਕਦਾਰ ਸੀ। ਉਹ ਹਾਥੀ ਉੱਪਰ ਚੜ੍ਹ ਕੇ ਆਪਣੇ ਛੋਟੇ ਭਰਾਵਾਂ ਵਿਰੁਧ ਆ ਖੜ੍ਹਾ। ਲਾਹੌਰ ਦੀਆਂ ਜੂਹਾਂ ਜੰਗ ਦੇ ਮੈਦਾਨ ਬਣ ਗਈਆਂ। ਪਤਾ ਹੀ ਨਹੀਂ ਲੱਗਿਆ, ਆਪਾਂ ਧਾਪੀ ਵਿਚ ਦੂਸਰੇ ਨੂੰ ਨੀਵਾਂ ਦਿਖਾਉਣ ਜਾਂ ਕਤਲ ਕਰ ਦੇਣ ਦੇ ਇਰਾਦੇ ਨਾਲ ਕਿਸ ਸਹਿਜ਼ਾਦੇ ਦੀ ਫੌਜ ਵਲੋਂ ਤੋਪ ਦਾ ਦਾਗ਼ਿਆ ਗੋਲਾ, ਅਜ਼ੀਮ-ਉੱਲ-ਸ਼ਾਨ ਦੇ ਹਾਥੀ ਨੂੰ ਆ ਲੱਗਾ। ਘਬਰਾਇਆ ਅਤੇ ਜ਼ਖ਼ਮੀ ਹੋਇਆ ਚੰਘਾੜਦਾ ਹਾਥੀ ਬੇ-ਕਾਬੂ ਹੋਇਆ ਰਾਵੀ ਦਰਿਆ ਵੱਲ ਭੱਜਾ ਤੇ ਸਣੇ ਸ਼ਹਿਜ਼ਾਦੇ ਡੂੰਘੇ ਵਹਿਣ ਵਿਚ ਜਾ ਡਿੱਗਾ। ਹਾਥੀ ਅਤੇ ਅਜ਼ੀਮ-ਉਲ-ਸ਼ਾਨ ਦੋਵੇਂ ਰੁੜ ਗਏ। ਤਖ਼ਤ ਦੇ ਸੁਪਨੇ ਵੇਖਣ ਵਾਲੇ ਨੂੰ ਤਾਬੂਤ ਵੀ ਨਸੀਬ ਨਹੀਂ ਹੋਇਆ। (17 ਮਾਰਚ1712) ਉਸਦਾ ਪੁੱਤਰ ਫਰਖ਼ੁਸੀਅਰ ਆਪਣੇ ਅੱਬਾ ਦੀ ਸਹਾਇਤਾ ਲਈ ਆਇਆ ਸੀ। ਉਹ ਜੰਗ ਵਿਚੋਂ ਖਿਸਕ ਗਿਆ ਤੇ ਬੰਗਾਲ, ਚਲਿਆ ਗਿਆ। ਜਿਥੇ ਉਹ ਸੂਬੇਦਾਰ ਸੀ।

ਆਉਣ ਵਾਲੇ ਚੇਤ ਮਹੀਨੇ ਦੇ ਪਹਿਲੇ ਦਿਨਾਂ ਵਿਚ ਜਹਾਂਦਾਰ ਸ਼ਾਹ ਨੇ ਧੋਖੇ ਨਾਲ ਆਪਣੇ ਛੋਟੇ ਭਰਾਵਾਂ, ਜਹਾਨ ਸ਼ਾਹ ਅਤੇ ਰਫ਼ੀ-ਉਲ-ਸ਼ਾਨ ਨੂੰ ਮਮੂਲੀ ਝੜਪਾਂ ਵਿਚ ਮਰਵਾ

ਦਿੱਤਾ। ਤਖ਼ਤ ਉਪਰ ਬੈਠਣ ਲਈ ਉਸਦਾ ਰਸਤਾ ਸਾਫ਼ ਹੋ ਗਿਆ। ਅਗਲੇ ਹੀ ਦਿਨ ਜਹਾਂਦਾਰ ਸ਼ਾਹ ਨੇ ਖ਼ੁਦ ਨੂੰ ਹਿੰਦ ਦਾ ਸ਼ਹਿਨਸ਼ਾਹ ਐਲਾਨ ਕਰ ਦਿੱਤਾ।

ਤਖ਼ਤ ਉੱਪਰ ਬੈਠਦਿਆਂ ਹੀ ਉਸਨੇ ਆਪਣੇ ਬਾਪ ਬਹਾਦਰ ਸ਼ਾਹ ਦੇ ਤਮਾਮ ਵਫ਼ਾਦਰਾਂ ਨੂੰ ਫੌਰਨ ਤਲਬ ਕਰ ਲਿਆ। ਉਹ ਜ਼ਿੱਦੀ ਅਤੇ ਤਅੱਸਬੀ ਸੀ। ਹਰ ਸਮੇਂ ਸ਼ਰਾਬ ਅਤੇ ਸ਼ਬਾਬ ਵਿਚ ਮਸਤ ਰਹਿੰਦਾ ਸੀ। ਕਿਸੇ ਦੀ ਪਰਵਾਹ ਨਹੀਂ ਸੀ ਕਰਦਾ। ਨਾਇਬਾਂ ਅਤੇ ਦੂਸਰੇ ਅਹਿਲਕਾਰਾਂ ਦੀ ਨਰਾਜ਼ਗੀ ਦੇ ਬਾਵਜੂਦ ਉਸਨੇ ਫੌਜਦਾਰ ਰੁਸਤਮ ਜੰਗ, ਮੁਖਲਸ ਖ਼ਾਨ ਅਤੇ ਖਜਿਸਤਾ ਅਖ਼ਤਰ ਨੂੰ ਜ਼ਰਾ ਕੁ ਕੁਤਾਹੀ ਬਦਲੇ ਕਤਲ ਕਰਵਾ ਦਿੱਤਾ।

ਤਖ਼ਤ ਉਪਰ ਬੈਠਣ ਤੋਂ ਬਾਅਦ, ਜਹਾਂਦਾਰ ਸ਼ਾਹ, ਸ਼ਰਾਬ ਦੇ ਨਸ਼ੇ ਵਿਚ ਇਕ ਦਿਨ ਦੁਪਹਿਰ ਤੋਂ ਪਿਛੋਂ ਪਹਿਲੀ ਵਾਰ ਦੀਵਾਨ-ਏ-ਖ਼ਾਸ ਵਿਚ ਆਇਆ। ਇਸ ਖ਼ਾਸ ਮੌਕੇ ਲਈ ਵਿਸ਼ੇਸ਼ ਤੌਰ ਤੇ ਤਿਆਰ ਕੀਤੇ ਘੋੜ ਸਵਾਰਾਂ ਨੇ ਨਵੇਂ ਸ਼ਹਿਨਸ਼ਾਹ ਨੂੰ ਸਲਾਮੀ ਦਿੱਤੀ। ਇਸ ਵੇਲੇ ਲਾਹੌਰ ਦੇ ਅਮੀਰ-ਉੱਲ-ਉੱਮਰਾ ਬਹਾਦਰ, ਕੋਕਲਤਸ਼ ਖ਼ਾਨ ਬਹਾਦਰ, ਸ਼ੇਖਰ ਖ਼ਾਨ ਅਤੇ ਨਾਮਵਰ ਅਮੀਰਾਂ, ਵਜ਼ੀਰਾਂ ਮਨਸਬਦਾਰਾਂ ਸਮੇਤ ਫਤੇਹ ਜੰਗ, ਮੁਹੰਮਦ ਅਜ਼ੀਮ ਜਹਾਨਸ਼ਾਹ ਬਹਾਦਰ ਸਭ ਸ਼ਹਿਨਸ਼ਾਹ ਨੂੰ ਸਲਾਮ ਕਰਨ ਆਏ। ਨਸ਼ੇ ਵਿਚ ਧੁੱਤ ਜਹਾਂਦਾਰ ਸ਼ਾਹ ਨੇ ਸਭਨਾਂ ਦੀਆਂ ਜਾਇਦਾਦਾਂ ਜ਼ਬਤ ਕਰ ਲੈਣ ਦਾ ਹੁਕਮ ਜ਼ਾਰੀ ਕਰ ਦਿੱਤਾ। ਲਾਹੌਰ ਵਿਚ ਅਫ਼ਰਾ-ਤਫ਼ਰੀ ਮੱਚ ਗਈ।

ਅਗਲੇ ਫਰਮਾਨ ਵਿਚ ਉਸਨੇ ਸਰਫਰਾਜ਼ ਖ਼ਾਨ, ਉਸਦੇ ਪੁੱਤਰ ਸੈਫ-ਉੱਲ-ਖ਼ਾਨ, ਫ਼ਕੀਰ ਉਲਾਹ ਖ਼ਾਨ, ਹਮੀਦ-ਉਦ-ਦੀਨ ਖ਼ਾਨ ਬਹਾਦਰ ਤੇ ਮਹਾਬਤ ਖ਼ਾਨ ਬਹਾਦਰ ਨੂੰ ਕੈਦ ਕਰਕੇ ਲਾਹੌਰ ਦੇ ਸ਼ਾਹੀ ਕਿਲ੍ਹੇ ਅੰਦਰ ਕੈਦਖ਼ਾਨੇ ਵਿਚ ਸੁੱਟ ਦੇਣ ਲਈ ਕਿਹਾ। ਸਭਨਾਂ ਅਮੀਰਾਂ ਵਜ਼ੀਰਾਂ ਦੇ ਘਰ ਬਾਰ-ਹਵੇਲੀਆਂ ਜ਼ਬਤ ਕਰ ਲਈਆਂ। ਉਹ ਏਨਾ ਵਹਿਮੀ ਅਤੇ ਸ਼ੱਕੀ ਸੀ ਉਸਨੇ ਸ਼ਾਹੀ ਘਰਾਣੇ ਨਾਲ ਤਾਅਲੁਕ ਰੱਖਦਾ ਜੋ ਵੀ ਉਸਦੇ ਕਾਬੂ ਆਇਆ ਕੈਦ ਕਰ ਲਿਆ ਜਾਂ ਕਤਲ ਕਰਵਾ ਦਿੱਤਾ। ਸਿਰਫ਼ ਉਸਦੇ ਹਮਾਇਤੀ ਜੀ ਹਜ਼ੂਰੀਏ ਅਤੇ ਵਫ਼ਾਦਾਰ ਬਚ ਗਏ। ਅਜ਼ੀਮ-ਉੱਲ-ਸ਼ਾਨ ਦਾ ਪੁੱਤਰ ਫ਼ਰਖੁਸੀਅਰ ਵੀ ਦਾਅ ਬਚਾ ਕੇ ਬੰਗਾਲ ਵਿਚ ਚਲੇ ਜਾਣ ਕਾਰਨ ਬਚ ਗਿਆ ਸੀ।

ਅਜੀਬ ਆਲਮ ਸੀ। ਜਹਾਂਦਾਰ ਸ਼ਾਹ ਆਪਣੇ ਵਿਰੋਧੀਆਂ ਨੂੰ ਟਿਕਾਣੇ ਲਾਉਣ ਲੱਗਾ ਹੋਇਆ ਸੀ। ਹਿੰਦ ਦੇ ਬਾਦਸ਼ਾਹ ਦੀ ਮ੍ਰਿਤਕ ਦੇਹ ਅਜੇ ਵੀ ਤਾਬੂਤ ਵਿਚ ਬੰਦ ਲਾਹੌਰ ਦੇ ਕਿਲ੍ਹੇ ਅੰਦਰ ਹੀ ਪਈ ਦਫਨਾਉਣ ਦਾ ਰਾਹ ਵੇਖ ਰਹੀ ਸੀ।

ਆਪਣੇ ਵਲੋਂ ਬਗਾਵਤ ਦੇ ਤਮਾਮ ਰਸਤੇ ਖ਼ਤਮ ਕਰਕੇ ਜਹਾਂਦਾਰ ਸ਼ਾਹ, ਜ਼ਬਰਦਸਤ ਖ਼ਾਨ ਨੂੰ ਲਾਹੌਰ ਦਾ ਸੂਬੇਦਾਰ ਬਣਾ ਕੇ ਖ਼ੁਦ ਦਿੱਲੀ ਜਾਣ ਦੀ ਤਿਆਰੀ ਕਰਨ ਲੱਗਾ।

* * *

ਸਰਦੀ ਦਾ ਮੌਸਮ ਲਗਭਗ ਖ਼ਤਮ ਹੋ ਗਿਆ। ਚੇਤ ਮਹੀਨਾ ਅੱਧਾ ਲੰਘ ਗਿਆ। ਪਿੰਡਾਂ ਦੇ ਲੋਕਾਂ ਨੇ ਰਾਤ ਵੇਲੇ ਬਾਹਰ ਵਿਹੜਿਆਂ ਵਿਚ ਸੌਣਾ ਸ਼ੁਰੂ ਕਰ ਦਿੱਤਾ। ਮਰਹੂਮ ਸ਼ਹਿਨਸ਼ਾਹ ਦੀ ਬੇਗ਼ਮ ਮਿਹਰ ਪਰਵਰ ਅਤੇ ਚੀਨ-ਕਲੀਚ ਮਹੁੱਬਤ ਖ਼ਾਨ ਬਾਦਸ਼ਾਹ ਦੇ ਤਾਬੂਤ ਨੂੰ ਲੈ ਕੇ ਦਿੱਲੀ ਰਵਾਨਾ ਹੋ ਗਏ।

ਜਹਾਂਦਾਰ ਸ਼ਾਹ ਨੇ ਵੀ ਪੂਰੇ ਸ਼ਾਹੀ ਜਲੌਅ ਨਾਲ, ਘੋੜ ਸਵਾਰਾਂ, ਤੋਪ ਗੱਡੀਆਂ ਊਠਾਂ, ਹਾਥੀਆਂ ਅਤੇ ਪੈਦਲ ਸਿਪਾਹੀਆਂ ਦੇ ਵੱਡੇ ਕਾਫ਼ਲੇ ਨਾਲ ਦਿੱਲੀ ਵੱਲ ਚਾਲੇ ਪਾ ਦਿੱਤੇ। ਪੂਰੀ

ਸ਼ਾਨੋ-ਸ਼ੌਕਤ ਨਾਲ ਸਜੇ ਹਾਥੀ ਦੇ ਹੌਦੇ ਵਿਚ ਰੇਸ਼ਮੀ ਗੱਦਿਆਂ ਉੱਪਰ ਸ਼ਰਾਬ ਦੇ ਨਸ਼ੇ ਵਿਚ ਮਦਹੋਸ਼ ਬੈਠਾ ਉਹ ਰਸਤੇ ਵਿਚ ਜਿਥੇ ਲੋਕਾਂ ਦੀ ਭੀੜ ਵੇਖਦਾ ਉਹਨਾਂ ਵੱਲ ਸਿੱਕਿਆਂ ਮੁੱਠ ਵਗਾਹ ਮਾਰਦਾ।

ਦਿੱਲੀ ਦੇ ਰਾਹ ਵਿਚ, ਕਦੇ ਉਸਦੇ ਅੱਗੇ ਕਦੇ ਉਸਦੇ ਪਿੱਛੇ ਸ਼ਹਿਨਸ਼ਾਹ ਬਹਾਦਰ ਸ਼ਾਹ ਦਾ ਤਾਬੂਤ ਵੀ ਸਫ਼ਰ ਕਰਦਾ ਰਿਹਾ। ਦਿੱਲੀ ਪੁੱਜ ਕੇ ਵੀ ਸ਼ਹਿਨਸ਼ਾਹ ਨੂੰ ਦਫ਼ਨਾਉਣ ਦੀ ਜਗ੍ਹਾ ਪਿੱਛੇ ਰੇੜਕਾ ਪਿਆ ਰਿਹਾ। ਆਖ਼ਰ ਬਖ਼ਤਿਆਰ ਕਾਕੀ ਦੀ ਦਰਗਾਹ ਦੇ ਨਜ਼ਦੀਕ ਔਰੰਗਜ਼ੇਬ ਵਲੋਂ ਬਣਾਈ ਸੰਗਮਰਮਰ ਦੀ ਮਸਜਿਦ ਦੇ ਵਿਹੜੇ ਵਿਚ ਬਹਾਦਰ ਸ਼ਾਹ ਨੂੰ ਦਫ਼ਨਾ ਦਿੱਤਾ ਗਿਆ।

ਹਿੰਦ ਦੇ ਸ਼ਹਿਨਸ਼ਾਹ ਦੀ ਦੇਹ ਆਖ਼ਰੀ ਸਵਾਸ ਲੈਣ ਮਗਰੋਂ ਤਕਰੀਬਨ ਢਾਈ ਮਹੀਨੇ ਲਾਹੌਰ ਤੋਂ ਦਿੱਲੀ ਦੇ ਰਾਹਾਂ ਵਿਚ ਰੁਲਦੀ ਰਹੀ।

* * *

ਦਿੱਲੀ ਤੱਕ ਪਹੁੰਚਦਾ ਪਹੁੰਚਦਾ ਜਹਾਂਦਾਰ ਸ਼ਾਹ ਅਜੀਬੋ ਗਰੀਬ ਹਰਕਤਾਂ ਅਤੇ ਫ਼ਰਮਾਨ ਜਾਰੀ ਕਰਦਾ ਗਿਆ। ਜਦ ਉਸਨੇ ਸਰਹਿੰਦ ਲਾਗੇ ਪੜਾਅ ਕੀਤਾ ਸੀ ਤਾਂ ਸੂਬੇਦਾਰ ਜੈਨਉਦ-ਦੀਨ ਅਹਿਮਦ ਖ਼ਾਨ ਨੇ ਕਿਹਾ ਸੀ-' ਹਜ਼ੂਰ ਏਧਰ ਵਧੇਰੇ ਸਮਾਂ ਰੁਕਣਾ ਖ਼ਤਰੇ ਵਿਚ ਪੈਣਾ ਹੈ। ਕਾਫ਼ਰਾਂ ਦਾ ਗੁਰੂ ਔਰ ਉਸਦੇ ਸਿੱਖ ਰਾਤ-ਬਰਾਤੇ ਏਧਰ ਸ਼ਰੇਆਮ ਘੁੰਮਦੇ ਨੇ। ਉਹ ਚੀਤਿਆਂ ਵਾਂਗ ਅਚਾਨਕ ਲੁੱਕ ਕੇ ਵਾਰ ਕਰਦੇ ਨੇ।'

-ਹਾਂ ਕਾਫ਼ਰ ਲੁੱਕ ਕਰ ਵਾਰ ਕਰਦੇ ਨੇ ਔਰ ਸ਼ਾਹੀ ਲਸ਼ਕਰ ਦੇ ਸਿਪਾਹੀ ਭੇਡਾਂ-ਬੱਕਰੀਆਂ ਵਾਂਗ ਕਾਫ਼ਰਾਂ ਦੇ ਅੱਗੇ ਨੱਠ ਤੁਰਦੇ ਨੇ।' ਜਹਾਂਦਾਰ ਸ਼ਾਹ ਦੇ ਨਸ਼ੱਈ ਬੋਲਾਂ ਵਿਚ ਘ੍ਰਿਣਾ ਸੀ। ਦਰਅਸਲ ਗੱਲ ਇਹ ਸੀ ਸੂਬਾ ਸਰਹਿੰਦ ਚਾਹੁੰਦਾ ਸੀ, ਸ਼ਹਿਨਸ਼ਾਹ ਜਲਦੀ ਤੋਂ ਜਲਦੀ ਉਸਦੇ ਇਲਾਕੇ ਵਿਚੋਂ ਸ਼ਹੀ ਸਲਾਮਤ ਨਿਕਲ ਜਾਵੇ ਤੇ ਉਹ ਸੁਰਖ਼ਰੂ ਹੋਵੇ। ਅੰਦਰੋਂ ਉਹ ਬੰਦਾ ਸਿੰਘ ਕੋਲੋਂ ਭੈਅ ਵੀ ਖਾਂਦਾ ਸੀ।

ਜਹਾਂਦਾਰ ਸ਼ਾਹ ਨੂੰ ਲੱਗਿਆ- ਅਹਿਮਦ ਖ਼ਾਨ ਕਾਇਰ ਹੈ। ਇਹ ਕਾਫ਼ਰਾਂ ਨਾਲ ਕੀ ਜੰਗ ਲੜੇਗਾ। ਉਸਨੇ ਫਰਮਾਨ ਜਾਰੀ ਕਰ ਦਿੱਤਾ-'ਜੈਨ-ਉਦ-ਦੀਨ ਅਹਿਮਦ ਖ਼ਾਨ ਅੱਠ ਹਜ਼ਾਰ ਨਵੀਂ ਭਰਤੀ ਕਰੇਗਾ ਔਰ ਕਾਫ਼ਰਾਂ ਦੇ ਲੋਹਗੜ੍ਹ ਉਪਰ ਹਮਲਾ ਕਰੇਗਾ। ਬਾਗ਼ੀ ਗੁਰੂ ਨੂੰ ਜਿੰਦਾ ਜਾਂ ਮੁਰਦਾ ਦਿੱਲੀ ਦਰਬਾਰ ਵਿਚ ਪੇਸ਼ ਕਰੇਗਾ।'

ਫਰਮਾਨ ਸੁਣਦਿਆਂ ਹੀ ਜੈਨ-ਉਦ-ਦੀਨ ਨੂੰ ਸੱਪ ਸੁੰਘ ਗਿਆ। ਉਹ ਤਾਂ ਰੁਤਬੇ ਅਤੇ ਖਿਲਤਾਂ ਹਾਸਲ ਕਰਨ ਦੀ ਖਵਾਹਿਸ਼ ਰੱਖਦਾ ਸੀ। ਉਲਟਾ ਉਸਨੂੰ ਬੰਦਾ ਸਿੰਘ ਵਿਰੁਧ ਜੰਗ ਵਿਚ ਝੋਕ ਦਿੱਤਾ ਗਿਆ। ਉਸਦੇ ਨਾਇਬ ਇਕ ਦੂਸਰੇ ਨਾਲ ਘੁਸਰ-ਮੁਸਰ ਕਰਦੇ-' ਹਜ਼ੂਰ ਤਾਂ ਨਮਾਜ਼ਾਂ ਬਖਸਾਉਣ ਨੂੰ ਫਿਰਦੇ ਸਨ-ਰੋਜ਼ੇ ਗਲ ਪੁਆ ਆਏ।'

ਥਾਂ ਥਾਂ ਪੜਾਅ ਕਰਦਾ ਸ਼ਾਹੀ ਕਾਫ਼ਲਾ ਅੰਬਾਲਾ-ਘਰੌਂਡਾ-ਪਾਨੀਪਤ-ਸਮਾਲਖਾ. ਸੋਨੀਪਤ ਹੁੰਦਾ ਦਿੱਲੀ ਵੱਲ ਵਧ ਰਿਹਾ ਸੀ। ਰਸਤੇ ਵਿਚ ਸੂਹੀਏ ਅਤੇ ਹਰਕਾਰੇ ਉਸਨੂੰ ਇਲਾਕੇ ਦੀ ਤਾਜ਼ਾ ਸਥਿਤੀ ਤੋਂ ਜਾਣੂ ਕਰਵਾਉਂਦੇ ਸਨ। ਕਈ ਵਾਰੀ ਭੈਅ ਨਾਲ ਉਸਦੀਆਂ ਅੱਖਾਂ ਟੱਡੀਆਂ ਜਾਂਦੀਆਂ। ਸ਼ਰਾਬ ਦਾ ਨਸ਼ਾ ਕਾਫੂਰ ਹੋ ਜਾਂਦਾ। ਉਹ ਭੰਡਾਂ-ਮਰਾਸੀਆਂ ਦੀਆਂ ਨਕਲਾਂ ਅਤੇ ਨਚਾਰਾਂ ਦੇ ਨਾਚ ਫੌਰਨ ਬੰਦ ਕਰਨ ਲਈ ਹੁਕਮ ਦਿੰਦਾ, ਜਿਨ੍ਹਾਂ ਦਾ ਰਸਤੇ ਵਿਚ ਉਸਦੇ ਮੰਨੋਰੰਜਨ ਲਈ ਖ਼ਾਸ ਇੰਤਜ਼ਾਮ ਕੀਤਾ ਸੀ। ਸੂਹੀਏ ਡਰਾਉਂਦੇ-'ਹਜ਼ੂਰ ਇਹ ਕਾਫ਼ਰ ਤਾਂ ਪਤਾ ਨਹੀਂ ਕਿਧਰੋਂ ਉੱਡ

ਕੇ ਆ ਪੁੱਜਦਾ ਹੈ। ਜ਼ਮੀਨ ਵਿਚੋਂ ਉੱਗ ਕੇ ਸਾਹਮਣੇ ਆ ਖੜ੍ਹਦਾ ਹੈ। ਵੇਖਦੇ ਵੇਖਦੇ ਛੂ-ਮੰਤਰ ਹੋ ਜਾਂਦਾ ਹੈ। '

ਰਸਤੇ ਵਿਚ ਜਹਾਂਦਾਰ ਸ਼ਾਹ ਨੇ ਸ਼ਾਹੀ ਖਿਦਮਤਗਾਰ ਰਾਏਮਨ ਨੂੰ ਸੈਨਾ ਦੀ ਟੁਕੜੀ ਦੇ ਕੇ ਜੈਨ-ਉਦ-ਦੀਨ ਦੀ ਇਮਦਾਦ ਲਈ ਰਵਾਨਾ ਕਰ ਦਿੱਤਾ ਸੀ।

ਜੇਠ ਮਹੀਨੇ ਦੇ ਅੰਤਲੇ ਦਿਨਾਂ ਦੀ ਇਕ ਤਪਦੀ ਦੁਪਹਿਰ ਨੂੰ ਸ਼ਾਹੀ ਕਾਫ਼ਲਾ ਦਿੱਲੀ ਦੀਆਂ ਜੂਹਾਂ ਵਿਚ ਪੁੱਜ ਗਿਆ।

* * *

ਦਿੱਲੀ ਦੇ ਤਖ਼ਤ ਉਪਰ ਬੈਠਣ ਤੋਂ ਬਾਅਦ ਆਪਣੇ ਪਹਿਲੇ ਦਰਬਾਰ ਵਿਚ ਜਹਾਂਦਾਰ ਸ਼ਾਹ ਨੂੰ ਗੁਪਤਚਰਾਂ ਦੀਆਂ ਖ਼ਬਰਾਂ ਸੁਣਨ ਲਈ ਮਿਲੀਆਂ।

-ਨਾਨਕ ਪੂਜਾਂ ਦੇ ਬਾਗ਼ੀ ਗੁਰੂ ਨੇ ਸਰਹਿੰਦ ਦੇ ਆਸ-ਪਾਸ ਆਪਣੇ ਥਾਣੇ ਕਾਇਮ ਕਰ ਲਏ ਹਨ।'

-ਇਸ ਵੇਲੇ ਬਾਗ਼ੀ ਕਾਫ਼ਰ ਮੁਖਲਿਸਗੜ੍ਹ ਦੇ ਕਿਲ੍ਹੇ ਉਪਰ ਕਬਜ਼ਾ ਜਮਾਈ ਬੈਠਾ ਹੈ।'

-ਸਢੌਰੇ ਉਪਰ ਵੀ ਕਾਫ਼ਰ ਗੁਰੂ ਦਾ ਕਬਜ਼ਾ ਹੈ।'

ਇਸ ਦਰਬਾਰ ਵਿਚ ਨਾਹਨ ਰਿਆਸਤ ਦੇ ਰਾਜਾ ਹਰੀ ਪ੍ਰਕਾਸ਼ ਦੇ ਪੁੱਤਰ ਭੂਪ ਪ੍ਰਕਾਸ਼ ਨੂੰ ਜਹਾਂਦਾਰ ਸ਼ਾਹ ਅੱਗੇ ਪੇਸ਼ ਕੀਤਾ ਗਿਆ:

-ਜਹਾਂਪਨਾਹ ਇਸ ਰਾਜੇ ਉੱਪਰ ਦੋਸ਼ ਹੈ ਇਸਨੇ ਬਾਗ਼ੀ ਗੁਰੂ ਨੂੰ ਆਪਣੇ ਇਲਾਕੇ ਵਿਚੋਂ ਸਹੀ ਸਲਾਮਤ ਨਿਕਲਣ ਵਿਚ ਇਮਦਾਦ ਕੀਤੀ ਹੈ।'

-ਇਹ ਸਹੀ ਹੈ ? ' ਜਹਾਂਦਾਰ ਸ਼ਾਹ ਦੇ ਸ਼ਰਾਬੀ ਬੋਲ ਲੜਖੜਾਏ।

-ਹਜ਼ੂਰ ਮੈਂ ਇਮਦਾਦ ਕੋਈ ਨਹੀਂ ਕੀਤੀ। ਉਹ ਕਦੋਂ ਇਲਾਕੇ ਵਿਚੋਂ ਨਿਕਲ ਗਿਆ ਕਿਸੇ ਨੂੰ ਜਾਣਕਾਰੀ ਨਹੀਂ। ਮੈਨੂੰ ਇਕ ਮੌਕਾ ਹੋਰ ਦਿਓ। ਜਮਾਨਤ ਉਪਰ ਰਿਹਾ ਕਰ ਦਿਓ। ਮੈਂ ਆਪਣੀ ਪੂਰੀ ਤਾਕਤ ਨਾਲ ਬੰਦਾ ਸਿੰਘ ਬਹਾਦਰ ਵਿਰੁਧ ਲੜਾਂਗਾ।' ਭੂਪ ਪ੍ਰਕਾਸ਼ ਨੇ ਹੱਥ ਜੋੜੇ।

-ਉਹ ਬਹਾਦਰ ਨਹੀਂ ਹੈ।' ਬਾਦਸ਼ਾਹ ਗਰਜਿਆ।

-ਖ਼ਿਮਾ ਕਰਨਾ ਹਜ਼ੂਰ ਭੁੱਲ ਹੋ ਗਈ।' ਭੂਪ ਪ੍ਰਕਾਸ਼ ਅੱਧਾ ਝੁਕ ਗਿਆ।

ਭਰੋਸਾ ਅਤੇ ਜ਼ਮਾਨਤ ਲੈਣ ਪਿੱਛੋਂ ਭੂਪ ਪ੍ਰਕਾਸ਼ ਨੂੰ ਰਿਹਾ ਕਰਕੇ ਖਿਲਤ ਭੇਂਟ ਕੀਤੀ। ਨਾਲ ਹੀ ਸ਼ਰਤ ਰੱਖੀ। 'ਕਾਫ਼ਰ ਗੁਰੂ ਨੂੰ ਪਕੜ ਕੇ ਸ਼ਾਹੀ ਦਰਬਾਰ ਵਿਚ ਪੇਸ਼ ਕਰੇਗਾ।'

* * *

ਜਿਸ ਵੇਲੇ ਜਹਾਂਦਾਰ ਸ਼ਾਹ ਦਿੱਲੀ ਦੇ ਕਿਲ੍ਹੇ ਵਿਚ ਦਰਬਾਰ ਲਾ ਕੇ ਅਮੀਰਾਂ, ਵਜ਼ੀਰਾਂ ਅਤੇ ਜ਼ਿਮੀਂਦਾਰਾਂ ਪਾਸੋਂ ਨਜ਼ਰਾਨੇ ਵਸੂਲ ਕਰਨ ਲੱਗਾ ਹੋਇਆ ਸੀ, ਉਸ ਵੇਲੇ ਬੰਦਾ ਸਿੰਘ ਅਤੇ ਉਸਦੇ ਸਿੰਘ ਲੋਹਗੜ੍ਹ ਕਿਲ੍ਹੇ ਦੀ ਅਤੇ ਜੱਥੇਦਾਰ ਫਤੇਹ ਸਿੰਘ ਸਢੌਰੇ ਦੇ ਕਿਲ੍ਹੇ ਦੀ ਤਾਮੀਰਦਾਰੀ ਜੰਗੀ-ਪੱਧਰ ਉੱਪਰ ਕਰ ਰਹੇ ਸਨ।

ਬੰਦਾ ਸਿੰਘ ਲੋਹਗੜ੍ਹ ਕਿਲ੍ਹੇ ਵਿਚ ਸੀ, ਜਦ ਚੰਬਾ ਰਿਆਸਤ ਤੋਂ ਆਏ ਰਾਜ-ਮਹਿਲਾਂ ਦੇ ਇਕ ਖ਼ਾਸ ਦੂਤ ਨੇ ਖ਼ੁਸ਼ਖ਼ਬਰੀ ਸੁਣਾਈ:

'ਰਾਜ ਕੁਮਾਰੀ ਰਤਨਾ ਨੇ ਇਕ ਬਾਲਕ ਨੂੰ ਜਨਮ ਦਿੱਤਾ ਹੈ।'

ਜਿਵੇਂ ਹੀ ਸਿੰਘਾਂ ਵਿਚ ਖ਼ਬਰ ਗਈ, ਖੁਸ਼ੀ ਵਿਚ ਜੈਕਾਰੇ ਛੱਡੇ ਗਏ।

ਬਾਜ਼ ਸਿੰਘ ਨੇ ਕਿਹਾ–' ਖਾਲਸਾ ਜੀ, ਪੁੱਤਰ ਚੰਗੇ ਭਾਗ ਲੈ ਕੇ ਆਇਆ ਹੈ। ਸਢੌਰਾ, ਸਰਹਿੰਦ, ਲੋਹਗੜ੍ਹ ਫਿਰ ਖਾਲਸਾ ਫੌਜ ਦੇ ਕਬਜ਼ੇ ਹੇਠ ਹੈ। ਹਰ ਮੈਦਾਨ ਵਿਚ ਫਤਿਹ ਹੋਈ ਹੈ।

ਪਹਾੜਾ ਸਿੰਘ ਨੇ ਕਿਹਾ–' ਖਾਲਸੇ ਦੀਆਂ ਦੁਬਾਰਾ ਜਿੱਤਾਂ ਦੇ ਨਾਮ 'ਤੇ ਬਾਲਕ ਦਾ ਨਾਮ ਅਜੈ ਸਿੰਘ ਰੱਖਿਆ ਜਾਣਾ ਚਾਹੀਦਾ ਹੈ।'

–ਸਿੰਘ ਸਾਹਬ ਜੋ ਖਾਲਸੇ ਦੀ ਮਰਜ਼ੀ ਉਹੀ ਮੇਰੀ ਮਰਜ਼ੀ। ' ਬੰਦਾ ਸਿੰਘ ਨੇ ਅੱਖਾਂ ਬੰਦ ਕਰਕੇ, ਹੱਥ ਜੋੜਕੇ ਮੱਥੇ ਨੂੰ ਲਾ ਕੇ ਅਕਾਲ ਪੁਰਖ਼ ਦਾ ਸ਼ੁਕਰਾਨਾ ਕੀਤਾ।

ਜੈਕਾਰੇ ਫਿਰ ਛੱਡੇ ਗਏ।

ਪੁੱਤਰ ਹੋਣ ਦੀ ਖੁਸ਼ੀ ਵਿਚ ਬੰਦਾ ਸਿੰਘ ਨੇ ਸਰਹਿੰਦ ਅਤੇ ਆਸ ਪਾਸ ਦੇ ਬਾਕੀ ਰਹਿੰਦੇ ਜ਼ਿਮੀਂਦਾਰਾਂ ਦੀਆਂ ਜ਼ਮੀਨਾਂ ਹਲ ਵਾਹਕਾਂ ਵਿਚ ਵੰਡਣ ਦਾ ਕੰਮ ਆਰੰਭ ਦਿੱਤਾ। ਖੁਸ਼ੀ ਦੇ ਇਸ ਮਾਹੌਲ ਵਿਚ ਦਿੱਲੀ ਵਲੋਂ ਆਏ ਇਕ ਸਿੰਘ ਨੇ ਖ਼ਬਰ ਦਿੱਤੀ:

–ਦਿੱਲੀ ਦੇ ਨਵੇਂ ਬਾਦਸ਼ਾਹ ਨੇ ਮੁਹੰਮਦ ਅਮੀਨ ਖ਼ਾਨ ਦੀ ਮਦਦ ਲਈ ਦੋ ਤੋਪਾਂ ਅਤੇ ਪੰਜ ਹਜ਼ਾਰ ਸਿਪਾਹੀ ਹੋਰ ਰਵਾਨਾ ਕੀਤੇ ਨੇ।'

–ਸਿੰਘ ਸਾਹਬ ਸਰਹਿੰਦ ਦੇ ਸੂਬੇ ਨੂੰ ਤਾਂ ਪ੍ਰਸ਼ਾਦ ਦੇ ਦਿੱਤਾ ਹੈ। ਹੁਣ ਦਿੱਲੀ ਵਾਲਿਆਂ ਨੂੰ ਦੇਣਾ ਪਏਗਾ।..ਫਤੇਹ ਸਿੰਘ ਨੂੰ ਖ਼ਬਰ ਕਰੋ.......... ਸਢੌਰੇ ਦਾ ਕਿਲ੍ਹਾ ਹਰ ਪੱਖੋਂ ਮਜ਼ਬੂਤ ਹੋਣਾ ਚਾਹੀਦਾ ਹੈ। '

ਕੁਝ ਦੇਰ ਬਾਅਦ ਉਸਨੇ ਬਾਜ਼ ਸਿੰਘ ਨੂੰ ਕਿਹਾ– 'ਸਿੰਘ ਸਾਹਬ, ਦਿੱਲੀ ਦੇ ਇਰਾਦੇ ਠੀਕ ਨਹੀਂ ਹਨ। ਸਿੰਘਾਂ ਨੂੰ ਇਕ ਹੋਰ ਵੱਡੀ ਜੰਗ ਲਈ ਤਿਆਰ ਕਰੋ..।'

–ਫੌਜਾਂ ਸਦਾ ਤਿਆਰ ਨੇ ਖ਼ਾਲਸਾ ਜੀ, ਚੜ੍ਹਦੀ ਕਲਾ 'ਚ ਨੇ। ਬਾਜ਼ ਸਿੰਘ ਨੇ ਉਤਸ਼ਾਹ ਨਾਲ ਕਿਹਾ।

–ਮੈਂ ਕਿਲ੍ਹੇ ਦਾ ਚੱਕਰ ਲਾ ਆਵਾਂ। ' ਆਖਕੇ ਬੰਦਾ ਸਿੰਘ ਕਿਲ੍ਹੇ ਦਾ ਅੰਦਰੋਂ ਮੁਆਇਨਾ ਕਰਨ ਲਈ ਉਠ ਖੜ੍ਹਾ।

-----0-----

ਮੁਗਲ ਸੈਨਾਵਾਂ ਦੀਆਂ ਹਰਕਤਾਂ ਦੀ ਖ਼ਬਰ ਮਿਲੀ ਤਾਂ ਬੰਦਾ ਸਿੰਘ ਨੂੰ ਸਭ ਤੋਂ ਵਧੇਰੇ ਪਾਣੀ ਅਤੇ ਅਨਾਜ ਦੇ ਭੰਡਾਰਾਂ ਦਾ ਫ਼ਿਕਰ ਹੋਇਆ। ਹਰ ਪਾਸੇ ਸੂਹੀਏ ਘੁੰਮਦੇ ਫਿਰਦੇ ਸਨ। ਬੰਦਾ ਸਿੰਘ ਨੇ ਸਿੰਘਾਂ ਨੂੰ ਪੂਰਾ ਸਾਵਧਾਨ ਰਹਿਣ ਲਈ ਕਿਹਾ ਹੋਇਆ ਸੀ। ਸਿੰਘ ਕਦੇ ਰਾਤ-ਬਰਾਤੇ, ਕਦੇ ਭੇਸ ਬਦਲ ਕੇ ਕਿਲ੍ਹੇ ਤੋਂ ਹੇਠਾਂ ਉਤਰਦੇ, ਵਪਾਰੀਆਂ ਨਾਲ ਸੌਦਾ ਕਰਦੇ ਫਿਰ ਘੋੜਿਆਂ ਜਾਂ ਖੱਚਰਾਂ ਰਾਹੀਂ ਕਿਲ੍ਹੇ ਅੰਦਰ ਅਨਾਜ ਲੈ ਜਾਂਦੇ।

ਬੰਦਾ ਸਿੰਘ ਹੁਣ ਹਰ ਰੋਜ਼ ਸਵੇਰੇ ਸਿੰਘਾਂ ਨਾਲ ਸੰਗਤ ਕਰਨ ਲੱਗਾ। ਇਕ ਦਿਨ ਬਾਜ਼ ਸਿੰਘ ਨੇ ਕਿਹਾ- 'ਖਾਲਸਾ ਜੀ, ਅਨਾਜ ਵਾਧੂ ਹੋ ਚੱਲਿਆ।'

-ਸਿੰਘ ਸਾਹਬ, ਜੰਗ ਦੇ ਮੈਦਾਨ ਵਿਚ ਲੜ ਰਹੇ ਸੈਨਿਕ ਲਈ ਹਥਿਆਰ ਨਾਲੋਂ ਵੀ ਅੰਨ ਜ਼ਰੂਰੀ ਏ। ਪੇਟ ਭੁੱਖਾ ਹੋਇਆ ਤਾਂ ਹਥਿਆਰ ਕਿਵੇਂ ਚੱਲੇਗਾ ? ਅਗਰ ਰੱਜਿਆ ਹੋਇਆ ਸੈਨਿਕ ਹੈ ਤਾਂ ਵੈਰੀ ਦਾ ਹਥਿਆਰ ਵੀ ਖੋਹ ਸਕਦਾ ਹੈ।' ਬੰਦਾ ਸਿੰਘ ਨੇ ਦਲੀਲ ਨਾਲ ਸਮਝਾਇਆ।

-ਖਾਲਸਾ ਜੀ, ਵਪਾਰੀ ਸੌਦਾ ਕਰਨ ਲੱਗਿਆਂ ਡਰਦੇ ਬੜੇ ਨੇ। ਆਂਹਦੇ ਨੇ, ਅਗਰ ਮੁਗਲ ਹਾਕਮਾਂ ਨੇ ਵੇਖ ਲਿਆ ਅਸੀਂ ਕਾਫ਼ਰਾਂ ਨੂੰ ਅਨਾਜ ਦੇ ਰਹੇ ਆਂ, ਉਹਨਾਂ ਤਾਂ ਸਿੰਘਾਂ ਨਾਲ ਕਲਾਮ ਕਰਨ ਤੋਂ ਵੀ ਮਨਾਹੀ ਕੀਤੀ ਹੋਈ ਏ। ਗੱਲ ਦਿੱਲੀ ਤੱਕ ਚਲੀ ਗਈ, ਸਾਡਾ ਤਾਂ ਸਣੇ-ਬੱਚੇ ਘਾਣ-ਪੀੜ ਹੋ ਜਾਊ।' ਪਹਾੜਾ ਸਿੰਘ ਨੇ ਦੱਸਿਆ

-ਵੱਧ ਮੁੱਲ ਲੈਣ ਖ਼ਾਤਰ ਉਹ ਵਪਾਰੀ ਚਾਲਾਂ ਖੇਡਦੇ ਨੇ।' ਬੰਦਾ ਸਿੰਘ ਬੋਲਿਆ

-ਫਿਰ ਧੱਕੇ ਨਾਲ ਈ ਖੜ੍ਹ ਲਿਆਉਂਦੇ ਆਂ ਸਾਡਾ ਕੀ ਓਹ .............

-ਨਹੀਂ ਸਿੰਘ ਸਾਹਬ, ਝਗੜਾ ਨਹੀਂ ਕਰਨਾ, ਜੋ ਭਾਅ ਮੰਗਦੇ ਨੇ ਉਹੀ ਦੇ ਦਿਓ। ਧੱਕਾ ਉਸ ਨਾਲ ਹੀ ਕਰਨਾ ਹੈ ਜਿਹੜਾ ਅੰਦਰ ਪਏ ਅਨਾਜ ਤੋਂ ਇਨਕਾਰੀ ਹੈ।'

* * *

ਦਿੱਲੀ ਦਰਬਾਰ ਵਿਚ ਖ਼ਬਰਾਂ ਪੁੱਜ ਰਹੀਆਂ ਸਨ:

-ਨਾਨਕ ਪੂਜਾਂ ਨੇ ਲੋਹਗੜ੍ਹ ਔਰ ਸਢੌਰੇ ਫੌਜੀ ਤਾਕਤ ਵਧਾ ਲਈ ਹੈ।'

-ਸਰਹਿੰਦ, ਬਟਾਲਾ, ਕਲਾਨੌਰ ਮੁਕੰਮਲ ਤੌਰ 'ਤੇ ਕਾਫ਼ਰਾਂ ਦੇ ਕਬਜ਼ੇ ਹੇਠ ਹੈ।'

-ਬਾਗ਼ੀ ਗੁਰੂ ਦਿੱਲੀ ਔਰ ਲਾਹੌਰ ਉਪਰ ਹਮਲੇ ਦੀ ਤਰਕੀਬ ਬਣਾ ਰਿਹਾ ਹੈ।'

ਜਹਾਂਦਾਰ ਸ਼ਾਹ ਨੇ ਘਬਰਾ ਕੇ ਸ਼ਾਹੀ ਲਸ਼ਕਰ ਦੀਆਂ ਹੋਰ ਟੁਕੜੀਆਂ ਸਢੌਰੇ ਲੋਹਗੜ੍ਹ ਵੱਲ ਰਵਾਨਾ ਕਰਨ ਦਾ ਹੁਕਮ ਚਾੜ੍ਹਿਆ। ਲਾਹੌਰ ਦੇ ਸੂਬੇਦਾਰ ਜਬਰਦਸਤ ਖ਼ਾਨ ਨੂੰ ਵੀ ਫਰਮਾਨ ਭੇਜਿਆ:

-ਕਾਫ਼ਰ ਗੁਰੂ ਨਾਲ ਟੱਕਰ ਲੈ ਰਹੇ ਮੁਹੰਮਦ ਅਮੀਨ ਖ਼ਾਨ ਔਰ ਉਸਦੇ ਨਾਇਬਾਂ ਨੂੰ ਹੋਰ ਕੁਮਕ, ਗੋਲੀ ਸਿੱਕਾ ਔਰ ਹਥਿਆਰ ਫੌਰਨ ਭੇਜੇ ਜਾਣ।'

ਸਿੰਘਾਂ ਦਾ ਪਿੱਛਾ ਕਰਦੀਆਂ ਸ਼ਾਹੀ ਸੈਨਾ ਦੀਆਂ ਟੁਕੜੀਆਂ ਦਾ ਕਈ ਵਾਰ ਅਚਾਨਕ ਆਹਮਣਾ ਸਾਹਮਣਾ ਹੋ ਜਾਂਦਾ। ਅਣਕਿਆਸੀਆਂ ਝੜਪਾਂ ਹੋ ਜਾਂਦੀਆਂ। ਕਦੇ ਸਿੰਘ ਮੁਗਲਾਂ

ਉਪਰ ਹਾਵੀ ਹੋ ਜਾਂਦੇ, ਕਦੇ ਮੁਗਲ ਸਿੰਘਾਂ ਨੂੰ ਖਦੇੜ ਦਿੰਦੇ। ਕੋਈ ਫ਼ੈਸਲਾਕੁਨ ਲੜਾਈ ਨਾ ਹੁੰਦੀ। ਉਂਜ ਮੁਗ਼ਲ ਸੈਨਾਵਾਂ ਬੰਦਾ ਸਿੰਘ ਦੇ ਕਬਜ਼ੇ ਹੇਠ ਇਲਾਕੇ ਵਿਚ ਜਾਣੋਂ ਝਿਜਕਦੀਆਂ। ਉਹ ਸਿੰਘਾਂ ਦੀ ਜੰਗ ਦੇ ਢੰਗ ਤੋਂ ਵੀ ਡਰਦੇ ਸਨ।

ਬੰਦਾ ਸਿੰਘ ਨੇ ਆਪਣੇ ਸਿੰਘਾਂ ਨੂੰ ਅਜੀਬ ਦਾਅ-ਪੇਚ ਸਮਝਾ ਰੱਖੇ ਸਨ। 'ਜਦ ਤੱਕ ਸ਼ਾਹੀ ਫ਼ੌਜਾਂ ਦਾ ਘਿਰਾਓ ਹੈ, ਸਿੱਧੀ ਟੱਕਰ ਨਹੀਂ ਲੈਣੀ। ਚੀਤਿਆਂ ਵਾਂਗ ਜੰਗਲਾਂ, ਝਾੜੀਆਂ ਵਿਚ ਘਾਤ ਲਾ ਕੇ ਛੁੱਪੇ ਰਹਿਣਾ ਹੈ। ਦਾਅ ਪੈਂਦਿਆਂ ਹੀ ਵਾਰ ਕਰਨਾ ਹੈ ਤੇ ਤੁਰੰਤ ਛੂ-ਮੰਤਰ ਹੋਣਾ ਹੈ। ਅਸਲ ਛਾਪਾਮਾਰ ਸਿਪਾਹੀ ਕੋਬਰੇ ਸੱਪ ਵਰਗਾ ਫੁਰਤੀਲਾ ਹੁੰਦਾ ਹੈ, ਤੁਰਨ ਵੇਲੇ ਵਿੰਗਾ, ਡੰਗ ਮਾਰਨ ਵੇਲੇ ਉੱਚਾ ਤੇ ਖੁੱਡ ਵਿਚ ਲੁੱਕਣ ਵੇਲੇ ਸਿੱਧਾ।'

ਸ਼ਾਹੀ ਲਸ਼ਕਰ ਦੇ ਸਿਪਾਹੀ ਆਪਣੇ ਫ਼ੌਜਦਾਰਾਂ ਮਨਸਬਦਾਰਾਂ ਕੋਲ ਸ਼ਕਾਇਤ ਕਰਦੇ- 'ਇਹਨਾਂ ਕਾਫ਼ਰਾਂ ਨਾਲ ਅਸੀਂ ਲੜੀਏ ਕਿਸ ਤਰ੍ਹਾਂ। ਜਦ ਤੱਕ ਅਸੀਂ ਸੰਭਲਦੇ ਆਂ ਉਹ ਕਾਰਵਾਈ ਕਰਕੇ ਹਵਾ ਹੋ ਜਾਂਦੇ ਨੇ। ਇਹਨਾਂ ਨਾਲ ਤਾਂ ਅੱਲਾਹ ਈ ਲੜ ਸਕਦਾ ਏ।'

ਫਿਰ ਸਾਰੇ ਰਲਕੇ ਇਕ ਸਾਥ ਸਿੰਘਾਂ ਵਾਂਗ ਹੀ ਅਚਾਨਕ ਹਮਲਾ ਕਰਨ ਦੀਆਂ ਗੋਂਦਾਂ ਗੁੰਦਦੇ। ਪਰ ਜਦ ਅਮਲ ਕਰਨ ਦਾ ਵੇਲਾ ਆਉਂਦਾ ਤਾਂ ਸਾਰੇ ਇਕ ਦੂਸਰੇ ਦੀਆਂ ਬਗ਼ਲਾਂ ਵਿਚ ਝਾਕਦੇ।

* * *

ਦਿੱਲੀ ਵਿਚ ਅਜੇ ਜਹਾਂਦਾਰ ਸ਼ਾਹ ਦਾ ਤਖ਼ਤ ਉਪਰ ਪੂਰਾ ਦਬਦਬਾ ਨਹੀਂ ਸੀ ਬਣ ਸਕਿਆ। ਅਮੀਰਾਂ, ਵਜ਼ੀਰਾਂ, ਅਹਿਲਕਾਰਾਂ ਵਿਚ ਉਹ ਆਪਣਾ ਭਰੋਸਾ ਖੋਹ ਚੁੱਕਿਆ ਸੀ। ਉਸਦੇ ਵੱਡੇ ਭਰਾ ਅਜ਼ੀਮ-ਉਲ-ਸ਼ਾਨ ਦੇ ਪੁੱਤਰ ਫ਼ਰਖ਼ੁਸੀਅਰ ਨੇ ਦਿੱਲੀ ਦਰਬਾਰ ਵਿਚ ਆਪਣਾ ਸੂਹੀਆ ਜਾਲ ਵਿਛਾ ਰੱਖਿਆ ਸੀ। ਦਿੱਲੀ ਦੀ ਪਲ-ਪਲ ਦੀ ਖ਼ਬਰ ਉਸਨੂੰ ਮਿਲ ਰਹੀ ਸੀ।

ਅਜਿਹੇ ਗੜਬੜ ਅਤੇ ਬੇ-ਯਕੀਨੇ ਮਹੌਲ ਵਿਚ ਫ਼ਰਖ਼ੁਸੀਅਰ ਨੇ ਆਪਣੇ ਆਪ ਨੂੰ ਹਿੰਦ ਦਾ ਸ਼ਹਿਨਸ਼ਾਹ ਐਲਾਨ ਕਰ ਦਿੱਤਾ ਤੇ ਦਿੱਲੀ ਦੇ ਤਖ਼ਤ ਉਪਰ ਕਬਜ਼ਾ ਕਰਨ ਲਈ, ਬੰਗਾਲ ਤੋਂ ਬਿਹਾਰ ਵਿਚੋਂ ਦੀ ਹੁੰਦਾ, ਸੱਯਦ ਭਰਾਵਾਂ ਹੁਸੈਨ ਅਲੀ ਨਵਾਬ ਅਤੇ ਅਲਾਹਾਬਾਦ ਦੇ ਅਬਦੁਲ ਖ਼ਾਂ ਨਵਾਬ ਦੀਆਂ ਫੌਜਾਂ ਦੀ ਮਦਦ ਨਾਲ ਦਿੱਲੀ ਵੱਲ ਚਾਲੇ ਪਾ ਦਿੱਤੇ। ਉਹ ਆਪਣੇ ਅੱਬਾ ਦੀ ਮੌਤ ਦਾ ਬਦਲਾ ਵੀ ਲੈਣਾ ਚਾਹੁੰਦਾ ਸੀ। ਉਸਨੂੰ ਸ਼ੱਕ ਸੀ ਹਾਥੀ ਨੂੰ ਲਾਹੌਰ ਰਾਵੀ ਕੰਢੇ ਤੋਪ ਦਾ ਜਿਹੜਾ ਗੋਲਾ ਲੱਗਾ ਸੀ, ਉਹ ਜਹਾਂਦਾਰ ਸ਼ਾਹ ਦੀ ਸਾਜ਼ਿਸ਼ ਸੀ।

ਖ਼ਬਰ ਮਿਲਦਿਆਂ ਹੀ ਜਹਾਂਦਾਰ ਸ਼ਾਹ ਨੇ ਆਪਣੀਆਂ ਫੌਜਾਂ ਨੂੰ ਫ਼ਰਖ਼ੁਸੀਅਰ ਦਾ ਰਸਤਾ ਰੋਕਣ ਦਾ ਹੁਕਮ ਦਿੱਤਾ। ਉਹ ਖੁਦ ਵੀ ਆਪਣੇ ਭਤੀਜੇ ਨਾਲ ਟੱਕਰ ਲੈਣ ਲਈ, ਫੌਜ-ਏ-ਖ਼ਾਸ ਲੈ ਕੇ ਆਗਰੇ ਵੱਲ ਵਧਿਆ। ਉਸਨੇ ਫੌਰਨ ਮਹੁੰਮਦ ਅਮੀਨ ਖ਼ਾਨ ਵੱਲ ਕਾਸਦ ਭੇਜੇ।-' ਦਾਬੜ ਦਾ ਘੇਰਾ ਮਨਸੂਖ਼ ਕਰਕੇ ਅਕਬਰਾਬਾਦ ਸਮੇਤ ਸੈਨਾ ਪੁੱਜੋ।'

ਫਰਖ਼ੁਸੀਅਰ ਲਈ ਇਹ ਜੰਗ ਲੜੋ ਜਾਂ ਮਰੋ ਵਾਲੀ ਸੀ। ਜਹਾਂਦਾਰ ਸ਼ਾਹ ਆਲਸੀ ਅਤੇ ਸ਼ਰਾਬੀ ਸੀ। ਫੌਜਦਾਰ ਵੀ ਤਨੋਂ-ਮਨੋਂ ਇਸ ਜੰਗ ਨੂੰ ਵਗਾਰ ਸਮਝਦੇ ਸਨ। ਟੱਕਰ ਹੋਈ ਫ਼ਰਖ਼ੁਸੀਅਰ ਦੀ ਸੈਨਾ ਅੱਗੇ ਸ਼ਾਹੀ ਸੈਨਾ ਖੜੋ ਨਾ ਸਕੀ। ਜਹਾਂਦਾਰ ਸ਼ਾਹ ਅਤੇ ਉਸਦਾ ਸਭ ਤੋਂ ਵਧੇਰੇ ਭਰੋਸੇਮੰਦ ਅਮੀਰ-ਉਲ-ਉਮਰਾ ਜ਼ੁਲਫਕਾਰ ਖ਼ਾਨ ਬੰਦੀ ਬਣਾ ਲਏ ਗਏ।

ਜਹਾਂਦਾਰ ਸ਼ਾਹ ਲਈ ਦਿੱਲੀ ਦਾ ਤਖ਼ਤ-'ਚਾਰ ਦਿਨ ਕੀ ਚਾਂਦਨੀ' ਸਾਬਤ ਹੋਇਆ।

* * *

ਬੰਦਾ ਸਿੰਘ ਅਤੇ ਖਾਲਸਾ ਫੌਜ ਲਈ ਇਹ ਸਮਾਂ ਬੜਾ ਹੀ ਲਾਹੇਵੰਦ ਸੀ। ਉਸਨੇ ਬਾਜ਼ ਸਿੰਘ ਅਤੇ ਪਹਾੜਾ ਸਿੰਘ ਨੂੰ ਕਿਹਾ- 'ਅਚਾਨਕ ਹਮਲਾ ਕਰਕੇ ਮੁਗਲਾਂ ਨੂੰ ਜਿੰਨੀ ਦੂਰ ਨਠਾ ਸਕਦੇ ਹੋ, ਨਠਾ ਦਿਓ।'

ਖਾਲਸਾ ਫੌਜ ਦੇ ਇਹ ਦਿਨ ਚੜ੍ਹਦੀ ਕਲਾ ਵਾਲੇ ਸਨ। ਨਾ ਧਨ ਦੀ ਘਾਟ ਸੀ, ਨਾ ਅੰਨ ਦੀ। ਹਥਿਆਰ ਵੀ ਸਨ। ਸਭ ਤੋਂ ਵੱਡੀ ਗੱਲ, ਕਲਾਨੌਰ, ਬਟਾਲਾ, ਸਢੌਰਾ ਲੋਹਗੜ੍ਹ ਸਭ ਥਾਈਂ ਖਾਲਸੇ ਦਾ ਦਬਦਬਾ ਸੀ। ਇਹਨਾਂ ਥਾਈਂ ਖਾਲਸਾ ਠਾਣੇ ਅਤੇ ਚੌਂਕੀਆਂ ਸਨ। ਹੁਣ ਤਾਂ ਮਾਲਵੇ ਮਾਝੇ ਵੱਲੋਂ ਵੀ ਹਰ ਰੋਜ਼ ਨਵੇਂ ਸਿੰਘ ਆਣ ਕੇ ਖਾਲਸਾ ਫੌਜ ਵਿਚ ਵਾਧਾ ਕਰ ਰਹੇ ਸਨ। ਇਸ ਸਮੇਂ ਜਦ ਦਿੱਲੀ ਵਿਚ ਕੁਹਰਾਮ ਮੱਚਿਆ ਹੋਇਆ ਸੀ। ਜਹਾਂਦਾਰ ਸ਼ਾਹ ਨੂੰ ਕੈਦਖ਼ਾਨੇ ਵਿਚ ਸੁੱਟ ਦਿੱਤਾ ਗਿਆ ਸੀ। ਸਿੰਘਾਂ ਨੇ ਲੋਹਗੜ੍ਹ ਦੁਆਲੇ ਜੁੜੀ ਤਮਾਮ ਸ਼ਾਹੀ ਸੈਨਾ ਕੋਹਾਂ ਦੂਰ ਨਠਾ ਦਿੱਤੀ।

ਇਕ ਦਿਨ ਸੰਧਿਆ ਵੇਲੇ ਛਾਪਾਮਾਰ ਕਾਰਵਾਈ ਤੋਂ ਵਾਪਸ ਆਏ ਸਿੰਘਾਂ ਨੇ ਬੰਦਾ ਸਿੰਘ ਦੇ ਦਰਬਾਰ ਵਿਚ ਹੱਸਦਿਆਂ ਦੱਸਿਆ-'ਖਾਲਸਾ ਜੀਓ ਹੁਣ ਜੇ ਕਿਸੇ ਤੁਰਕ ਦੀ ਫੋੜੇ ਤੇ ਰਗੜ ਕੇ ਲਾਉਣ ਦੀ ਵੀ ਲੋੜ ਪੈ ਗਈ ਤਾਂ ਆਪਣੇ ਇਲਾਕੇ ਵਿਚੋਂ ਤਾਂ ਲੱਭਣਾ ਨੀ।'

ਸਿੰਘਾਂ ਨੇ ਜੈਕਾਰੇ ਛੱਡ ਦਿੱਤੇ।

ਦਰਬਾਰ ਵਿਚ ਆਉਂਦਿਆਂ ਹੀ ਪਹਾੜਾ ਸਿੰਘ ਨੇ ਫਤਿਹ ਗਜਾਉਂਦਿਆਂ ਕਿਹਾ-' ਖਾਲਸਾ ਜੀ, ਸਰਹਿੰਦ ਦਾ ਸੂਬੇਦਾਰ ਜੈਨ-ਉਦ-ਦੀਨ ਤਾਂ ਏਨਾ ਡਰ ਗਿਆ ਉਹ ਸਿਧਾ ਸਤਲੁਜ ਪਾਰ ਕਰ ਗਿਆ।'

ਸਿੰਘਾਂ ਨੇ ਫਿਰ ਜੈਕਾਰਾ ਛੱਡਿਆ।

-ਸਿੰਘ ਜੀ, ਖੁਸ਼ੀ ਜ਼ਰੂਰ ਮਨਾਓ, ਪਰ ਚੌਕੰਨੇ ਵੀ ਰਹਿਣਾ ਹੈ। ਹਰ ਸਮੇਂ ਆਪਣੇ ਹੱਥ ਹਥਿਆਰਾਂ ਉਪਰ ਰੱਖਣੇ ਹਨ। ਇਹ ਨਹੀਂ ਭੁੱਲਣਾ ਜਦ ਤੱਕ ਅਸੀਂ ਤੁਰਕਾਂ ਨੂੰ ਨੱਥ ਪਾਈ ਰੱਖਾਂਗੇ ਤਦ ਤੱਕ ਸਾਡੇ ਘਰ, ਸਾਡੇ ਪਰੀਵਾਰ ਸਾਡੀਆਂ ਮਾਵਾਂ-ਧੀਆਂ, ਭੈਣਾਂ, ਪਤਨੀਆਂ ਸੁਰੱਖਿਅਤ ਰਹਿਣਗੀਆਂ। ਸਾਡੇ ਖੇਤ, ਸਾਡੀਆਂ ਫ਼ਸਲਾਂ, ਸਾਡੇ ਕੰਮ ਧੰਦੇ, ਓਨਾ ਚਿਰ ਈ ਸਾਡੇ ਨੇ ਜਦ ਤਕ ਅਸੀਂ ਤੁਰਕਾਂ ਨੂੰ ਸਵਾ ਸੇਰ ਹੋ ਕੇ ਟਕੱਰਾਂਗੇ। ਨਹੀਂ ਤਾਂ ਤੁਰਕਾਂ ਨੇ ਤਹਿਸ-ਨਹਿਸ ਕਰ ਦੇਣਾ। ਅਸੀਂ ਇਹਨਾਂ ਨਾਲ ਏਸ ਲਈ ਲੜ ਰਹੇ ਹਾਂ ਕਿ ਸਾਡੇ ਪਿੰਡ, ਸਾਡੇ ਪਰੀਵਾਰ ਸੁਖੀ ਮਿਹਰੀਂ ਵਸਦੇ ਰਹਿਣ।' ਬੰਦਾ ਸਿੰਘ ਨੇ ਸਿੰਘਾਂ ਨੂੰ ਸਮਝਾਇਆ।

ਸਿੰਘ ਇਕ ਦਮ ਸ਼ਾਂਤ ਹੋ ਗਏ। ਬੰਦਾ ਸਿੰਘ ਦੀਆਂ ਗੱਲਾਂ ਨੇ ਉਹਨਾਂ ਨੂੰ ਸੋਚੀਂ ਪਾ ਦਿੱਤਾ। ਉਹ ਤਾਂ ਜੰਗ ਨੂੰ ਇਕ ਖੇਡ ਈ ਸਮਝਦੇ ਆਏ ਸਨ। ਹਥਿਆਰ ਚੁੱਕੇ, ਜੈਕਾਰੇ ਛੱਡੇ, ਦੋ-ਚਾਰ ਤੁਰਕ ਸਿਪਾਹੀ ਮਾਰੇ ਜਾਂ ਆਪ ਮਰ ਗਏ। ਕਹਾਣੀ ਖ਼ਤਮ। ਪਰ ਉਹਨਾਂ ਦੀ ਇਹ ਲੜਾਈ, ਉਹਨਾਂ ਦੇ ਖ਼ੇਤਾਂ-ਫਸਲਾਂ ਘਰ ਪਰੀਵਾਰਾਂ ਲਈ ਏਨੀ ਜ਼ਰੂਰੀ ਹੈ। ਇਹ ਤਾਂ ਸਿੰਘਾਂ ਪਹਿਲੀ ਵਾਰ ਜਾਣਿਆ।

ਹੁਣ ਉਹ ਵਿਹਲੇ ਨਾ ਬੈਠਦੇ। ਦਾਅ-ਪੇਚ ਸਿੱਖਦੇ ਜਾਂ ਆਪਣੇ ਹਥਿਆਰਾਂ ਨੂੰ ਮਾਂਜਦੇ, ਤਿੱਖਾ ਕਰਦੇ ਜੇ ਟੁੱਟ-ਭੱਜ ਗਏ ਹਨ ਤਾਂ ਮੁਰੰਮਤ ਕਰਦੇ। ਉਹਨਾਂ ਦੇ ਹੱਥ ਵੀ ਚਲਦੇ ਰਹਿੰਦੇ ਤੇ ਇਕ ਦੂਸਰੇ ਨੂੰ ਛੇੜਦੇ ਵੀ ਰਹਿੰਦੇ। ਜਦ ਕਿਸੇ ਝੜਪ ਤੋਂ ਮੁੜਦੇ ਤਾਂ ਉਸ ਵੇਲੇ ਦੇ ਕਿੱਸੇ ਮਸਾਲੇ ਲਾ ਲਾ ਸੁਣਾਉਂਦੇ।

ਅੱਜ ਵੀ ਨਹਿੰਗ ਸਿੰਘਾਂ ਦਾ ਇਕ ਜੱਥਾ ਤੁਰਕਾਂ ਨਾਲ ਸਿੰਗ ਫਸਾ ਕੇ ਮੁੜਿਆ ਸੀ। ਜੱਥੇ ਦਾ ਮੋਹਰੀ ਬੂਝਾ ਸਿੰਘ ਝੜਪ ਵੇਲੇ ਦੀਆਂ ਘਟਨਾਵਾਂ ਸੁਨਾਉਣ ਲੱਗਾ ਹੋਇਆ ਸੀ। ਮਾਲਵੇ ਦੇ ਪਿੰਡ ਪੱਤੋ, ਦੀਨਾ ਕਾਂਗੜ ਲਾਗੇ ਦਾ ਇਕ ਨਿਹੰਗ ਉਠ ਕੇ ਤੁਰ ਚੱਲਿਆ ਤਾਂ ਬੂਝਾ ਸਿੰਘ ਨੇ ਰੋਕਿਆ–'ਤੇਰੇ ਕੋਲੋਂ ਸਾਡਾ ਵਾਕਿਆ ਨੀ ਸੁਣ ਹੁੰਦਾ ਮੂਲਿਆ ? '

–ਸੁਣ ਕਿਉਂ ਨੀ ਹੁੰਦਾ ? ' ਮੈ ਚਤੌੜਗੜ੍ਹ* ਤੋੜਨ ਚੱਲਿਆਂ।'

–ਤੇਰੇ ਕੋਲੋ ਸਬਰ ਨੀ ਹੁੰਦਾ ਬਿੰਦ ਝੱਟ ? ' ਬੂਝਾ ਸਿੰਘ ਨੇ ਝਿੜਕਿਆ

–ਏਹਦੇ ਅਕਲਦਾਨ** ਫੇਰਨ ਵਾਲੈ ਜੱਥੇਦਾਰ ਜੀ– ।' ਇਕ ਹੋਰ ਨੇ ਕਿਹਾ।

–ਕਾਹਲਾ ਕਿਉਂ ਪੈਨੋਂ ।ਮੈਂ ਗਿਆ ਤੇ ਆਇਆ। ' ਆਖ ਕੇ ਨਿਹੰਗ ਨੇ ਉੱਥੇ ਖੜ੍ਹਿਆਂ ਹੀ ਕਛਹਿਰੇ ਦੇ ਨਾਲੇ ਨੂੰ ਹੱਥ ਪਾ ਲਿਆ।

–ਏਧਰ ਮੈਂ ਤੁਰਕ ਨੂੰ ਕੱਟੇ✿ ਤੋਂ ਹੇਠਾਂ ਲਾਹੁਣ ਲੱਗਿਐਂ –ਇਹ –ਹੱਥ ਵਿਚ ਨਾਲਾ ਫੜੀ ਫਿਰਦੈ। '

–ਆਖਿਆ ਤਾਂ ਹੈ ਮੈਂ ਆਇਆ ਤੂੰ ਕੱਟੇ ਨੂੰ ਪੌੜੀ ਲਾ।' ਆਖਕੇ ਮੂਲਾ ਸਿੰਘ ਝਾੜੀਆਂ ਵੱਲ ਤੁਰ ਗਿਆ।

ਬੂਝਾ ਸਿੰਘ ਨੇ ਗੱਲ ਜਾਰੀ ਰੱਖੀ।– 'ਅਸੀਂ ਝਾੜੀਆਂ ਦੀ ਓਟ 'ਚ ਸੱਤ ਜਣੇ ਬੈਠੇ ਸਾਂ। ਦੂਏ ਬੰਨਿਓਂ ਡੇਢ ਕੁ ਸੌ ਤੁਰਕਾਂ ਦੀ ਟੋਲੀ ਸਾਡੇ ਵੱਲ ਆਉਂਦੀ ਦਿਸੀ। ਆਪਣਾ ਇਕ 'ਟਾਂਗੂ' (ਬ੍ਰਿਛ ਉਪਰ ਬੈਠਾ ਸਿੰਘ) ਪੂਰੀ ਮੁਸਤੈਦੀ ਨਾਲ ਪਹਿਰੇ ਉਪਰ ਸੀ, ਉਹ ਬੋਲਿਆ: ........................

–ਟਾਂਗੂ ਕਿਹੜਾ ਸੀ ਜੱਥੇਦਾਰਾ ? ' ਇਕ ਹੋਰ ਨਿਹੰਗ ਨੇ ਟੋਕਦਿਆਂ ਪੁੱਛਿਆ।

–ਪਿੱਪਲ ਸਿੰਘ ਮਝੈਲ– ।'

–ਓਹ ਚੌਥੇ ਪੌੜੇ ਆਲਾ– ? '

–ਆਹੋ ਓਹੀ ।ਆਂਹਦਾ ਖਾਲਸਿਓ ਤੁਰਕ ਆਉਂਦੇ ਪਏ ਜੇ। ਕਮਰ ਕੱਸੇ ਕਰ ਲਓ। '

ਮੈਂ ਕਿਹਾ–' ਕਮਰ ਕੱਸੇ ਖੋਹਲੇ ਈ ਕਦ ਸੀ। ਆ ਲੈਣ ਦੇ, ਅੱਜ ਇਹਨਾਂ ਦਾ ਵੀ ਕੰਘਾ ਕਰਦੇ ਆਂ।' ਬੱਸ ਫੇਰ ਕੀ ਸੀ, ਏਧਰ ਜੈਕਾਰੇ ਤੇ ਉਧਰ ਅੱਲਾਹ ਨੂੰ ਹਾਕਾਂ। ਜਦ ਮੁਤਿਹਰੇ ਪਏ, ਤੁਰਕ ਤਾਂ ਲੱਗੇ ਠਾਣੇਦਾਰ (ਖੋਤੇ) ਆਂਗੂ ਹੀਂਗਣ। ਢਾਲਾਂ ਤਲਵਾਰਾਂ ਸੁੱਟ ਕੇ ਹਰਨ ਹੋਗੇ।'

–ਫੇਰ ਸ਼ਾਹੀ ਫੌਜ ਕਾਹਦੀ ਸੀ।–ਖੱਸੀ ਫੌਜ ਈ ਹੋਣੀ ਐ...।'

ਸਾਰੇ ਨਿਹੰਗ ਹੱਸਣ ਲੱਗੇ।

ਦੁਪਹਿਰ ਢਲ ਗਈ ਸੀ ।ਕਿਲ੍ਹੇ ਦੀ ਫ਼ਸੀਲ ਦੇ ਦੱਖਣ ਵਾਲੇ ਪਾਸੇ ਦੂਰ ਦਿੱਲੀ ਵੱਲ ਸੂਰਜ ਛਿਪ ਰਿਹਾ ਸੀ।

–ਅੱਜ ਲਾਂਗਰਾ ਸਿੰਘ ਦਾ ਟੱਲ ਨਹੀਂ ਖੜਕਿਆ ਬਈ।' ਮੂਲਾ ਸਿੰਘ ਮੁੜ ਆਇਆ ਸੀ। ਉਸਨੇ ਆਪਣਾ ਡੋਕਲ ਕਛਹਿਰਾ ਸੰਭਾਲਦਿਆਂ ਪੁੱਛਿਆ।

ਬੂਝਾ ਸਿੰਘ ਦੀ ਨਿਗਾਹ ਉਸਦੇ ਕਛਹਿਰੇ ਵੱਲ ਗਈ। ਖੁਲ੍ਹੇ ਪਹੁੰਚਿਆਂ ਨਾਲ ਉਹ ਖਿਲਰ ਕੇ ਬੈਠਾ ਤਾਂ ਬੂਝਾ ਸਿੰਘ ਕਾਹਲੀ ਨਾਲ ਬੋਲਿਆ– 'ਮੂਲਿਆ ਆਪਣੇ ਠਾਕੁਰ* ਸੰਭਾਲ ਬਈ ।'

ਮੂਲਾ ਸਿੰਘ ਨੇ ਫੁਰਤੀ ਨਾਲ ਕੱਛਹਿਰਾ ਠੀਕ ਕਰਦਿਆਂ ਚੌਂਕੜੀ ਮਾਰ ਲਈ ਤੇ ਬੋਲਿਆ

---

* ਪਿਸਾਬ ਕਰਨਾ, ** ਸੋਟਾ ✿ ਹਾਥੀ * ਪਤਾਲੂ

–ਮੁਫ਼ਤੋ-ਮੁਫ਼ਤੀ ਲਾਹਾ ਲੈ ਗਿਐ ਜੱਥੇਦਾਰਾ। ਇਹਨਾਂ ਦੇ ਦਰਸ਼ਨ ਤਾਂ ਮੈਂ ਕਦੇ ਖ਼ੁਦ ਨੀ ਕੀਤੇ।'

ਨਿਹੰਗ ਸਿੰਘ ਫੇਰ ਹੱਸ ਪਏ।

ਉਦੋਂ ਹੀ ਲੰਗਰ ਵਰਤਾਉਣ ਲਈ ਟੱਲ ਖੜਕਿਆ। ਸਾਰੇ ਆਪਣਾ ਆਪਣਾ ਬਾਟਾ ਚੁੱਕਣ ਲਈ ਉੱਠ ਤੁਰੇ।

* * *

ਲੋਹਗੜ੍ਹ ਕਿਲ੍ਹੇ ਦੇ ਅੰਦਰ ਖੁਲ੍ਹੇ ਵਿਹੜੇ ਵਿਚ ਅਸਮਾਨ ਦੀ ਛੱਤ ਹੇਠਾਂ ਸਿੰਘ ਲੇਟੇ ਹੋਏ ਸਨ। ਕੁਝ ਸੌਂ ਗਏ ਸਨ । ਕੁਝ ਸੌਣ ਵਾਲੇ ਸਨ। ਕੁਝ ਹਾਲੇ ਵੀ ਆਪਣੇ ਲਾਗੇ ਲੇਟਿਆਂ ਨਾਲ ਗੱਲੀਂ ਪਏ ਹੋਏ ਸਨ। ਕੋਈ ਮਾਝੇ ਤੋਂ, ਕੋਈ ਦੁਆਬੇ ਤੋਂ, ਕੋਈ ਪੁਆਧ ਤੋਂ ਕੋਈ ਮਾਲਵੇ ਤੋਂ ਪਰ ਹੁਣ ਸਾਰੇ ਇਕ ਸਾਂਝਾ ਟੱਬਰ ਬਣੇ ਹੋਏ ਸਨ। ਇਕ ਸਿੰਘ ਨੇ ਕੋਲ ਪਏ ਮੂਲਾ ਸਿੰਘ ਨੂੰ ਹੌਲੀ ਜਿਹੀ ਪੁੱਛਿਆ: –' ਘਰੋਂ ਆਇਆਂ ਕਿੰਨਾ ਚਿਰ ਹੋ ਗਿਆ ਭਾਊ ? '

–ਤਿੰਨ ਚਾਰ ਮਹੀਨੇ ਤਾਂ ਹੋਗੇ ਹੋਣੇ ਆ ਵੱਡੇ ਬਾਈ।' ਮੂਲਾ ਸਿੰਘ ਨੇ ਤਾਰਿਆਂ ਵੱਲ ਝਾਕਦਿਆਂ ਕਿਹਾ।

–ਮੈਂ ਜਦ ਆਇਆ ਤੀ, ਉਦੋਂ ਤਾਂ ਕੜਾਕੇ ਦੀ ਠੰਢ ਤੀ। ਹੁਣ ਗਰਮੀ ਐ..।' ਇਕ ਹੋਰ ਬੋਲਿਆ

–ਵਿਆਹ ਹੋਇਐ ਭਾਊ ? ' ਪਹਿਲੇ ਨੇ ਫਿਰ ਪੁੱਛਿਆ

–ਹੁਣ ਤਾਂ ਦੋ ਜੁਆਕ ਵੀ ਨੇ। ਪਹਿਲੇ ਬਾਦਸ਼ਾਹ ਵੇਲੇ ਮੇਰਾ ਪਿਉ ਤੇ ਭਰਾ ਤੁਰਕਾਂ ਦੀ ਫੌਜ ਨੇ ਖੇਤਾਂ 'ਚ ਈ ਕਤਲ ਕਰ-ਤੇ। ਹਰਖ਼ ਤਾਂ ਮੈਨੂੰ ਉਦੋਂ ਦਾ ਈ ਸੀ। ਫੇਰ ਬੰਦਾ ਸਿੰਘ ਬਹਾਦਰ ਦਾ ਬੁਲਾਵਾ ਆ ਗਿਆ। ਨੰਗੇ-ਧੜ ਈ ਘਰੋਂ ਦੌੜ ਆਇਆ।'

–ਘਰ ਸਲਾਹ ਨਈਂ ਕੀਤੀ ? '

–ਫੇਰ ਥੋੜ੍ਹਾ ਈ ਆਇਆ ਜਾਣਾ ਸੀ। ਜੁਆਕਾਂ ਦਾ ਰੌਣ-ਧੋਣ । ਘਰ ਵਾਲੀ ਦੇ ਹਾਉਕੇ-ਹਾੜੇ। ਕੌਣ ਝਲਦਾ । ਚੁੱਪ ਕਰਕੇ ਖਿਸਕ ਆਇਆ। ਹੁਣ ਤਾਈਂ ਭਰਾਵਾ ਸੈਂਤੀ ਤੁਰਕ ਮਾਰੇ ਐ। ਪੂਰਾ ਸੈਂਕੜਾ ਕਰਨੈ, ਫੇਰ ਕਿਤੇ ਜਾ ਕੇ ਅੰਦਰ ਮਚਦੀ ਅੱਗ ਠੰਢੀ ਹੋਊ।'

–ਬੁੱਢੜੀ ਯਾਦ ਆਂਦੀ ਊ- ? '

–ਆਉਂਦੀ ਤਾਂ ਹੈਗੀ ਐ ਪਰ ....।' ਮੂਲਾ ਸਿੰਘ ਕੁਝ ਕਹਿੰਦਾ ਕਹਿੰਦਾ ਰੁਕ ਗਿਆ।

–ਕਦੇ ਤੁਰਕਣੀ ਨਾਲ ਯੁੱਧ ਕੀਤਾ ਈ ਭਾਊ ? '

–ਨਾ ਭਰਾਵਾ, ਐਨਾ ਨੀ ਗਿਰਿਆ ਕਦੇ।'

–ਗਿਰਿਆ ਨੀ, ਕਿ ਮੌਕਾ ਨੀ ਮਿਲਿਆ ? '

–ਮੌਕਾ ਤਾਂ ਬੜੀ ਵਾਰ ਮਿਲਿਆ ਸਿੰਘਾ। ਜਦ ਸਢੌਰੇ ਵੱਲ ਦੇ ਪਿੰਡਾਂ 'ਚ ਸਾਂ, ਤਾਂ ਤੁਰਕਣੀਆਂ ਹਾੜੇ ਕੱਢਦੀਆਂ ਸਨ। ਸਾਡੇ ਖ਼ਸਮਾਂ ਨੂੰ ਨਾ ਮਾਰੋ, ਘਰ ਬਾਰ ਲੁੱਟ ਲਓ। ਸਾਡੇ ਨਾਲ ਜੋ ਮਰਜ਼ੀ ਕਰੋ। ਪਰ ਅਸੀਂ ਏਸ ਰਾਹ ਨਹੀਂ ਪਏ।'

–ਐਹੋ ਜਾ ਮੌਕਾ ਜੇ ਤੁਰਕਾਂ ਹੱਥ ਆਉਂਦਾ ਉਹ ਹਟ ਜਾਂਦੇ- ? '

–ਗੁਰੂ ਦੇ ਸਿੰਘਾਂ ਵਿਚ ਏਹੀ ਤਾਂ ਫ਼ਰਕ ਐ। ਲੰਗੋਟ ਨਹੀਂ ਢਿੱਲਾ ਕਰੀਦਾ ਭਰਾਵਾ।' ਆਖਕੇ ਮੂਲਾ ਸਿੰਘ ਉਬਾਸੀਆਂ ਲੈਣ ਲੱਗਾ।

ਪਹਿਲੇ ਸਿੰਘ ਨੇ ਲੰਮਾ ਸਾਹ ਛੱਡਿਆ। ਉਹ ਸੋਚਾਂ ਵਿਚ ਆਪਣੇ ਪਿੰਡ, ਆਪਣੇ ਘਰ ਚਲਿਆ ਗਿਆ।.............ਇਸ ਸਿੰਘ ਨੂੰ ਆਇਆਂ ਅਜੇ ਚਾਰ ਕੁ ਮਹੀਨੇ ਹੀ ਹੋਏ ਨੇ, ਮੈਂ ਤਾਂ ਪਿਛਲੇ ਤਿੰਨਾਂ ਸਾਲਾਂ ਤੋਂ ਖਾਲਸਾ ਫੌਜ 'ਚ ਹਾਂ। ਪਤਾ ਨਹੀਂ ਘਰ ਦਾ ਕੀ ਹਾਲ ਹੋਇਆ ਹੋਵੇਗਾ। ਬੱਚੇ, ਘਰ ਵਾਲੀ, ਮਾਂ-ਬਾਪ ਹੋਣਗੇ ਵੀ ਜਾਂ ਨਹੀਂ ਹੋਣਗੇ ...........। ਉਹ ਖੁਲ੍ਹੇ ਅਸਮਾਨ ਉੱਪਰ ਖਿਲਰੇ ਤਾਰੇ ਵੇਖਣ ਲੱਗਾ-ਲਗਾਤਾਰ। ਫਿਰ ਉਬਾਸੀ ਆਈ। ਸੱਜੇ-ਖੱਬੇ ਸਿੰਘਾਂ ਦੇ ਘੁਰਾੜੇ ਸੁਣ ਰਹੇ ਸਨ। ਉਸਦੇ ਮੂੰਹੋ ਨਿਕਲਿਆ-' ਸਭ ਅੜਿੰਗ-ਬੜਿੰਗ ਹੋ ਗਏ। ਆਹ ਪਈਆਂ ਨੇ ਗੁਰੂ ਦੀਆਂ ਲਾਡਲੀਆਂ ਫੌਜਾਂ ............।'

ਫਿਰ ਉਹ ਅੱਖਾਂ ਬੰਦ ਕਰਕੇ ਸੌਣ ਦਾ ਯਤਨ ਕਰਨ ਲੱਗਾ।

* * *

ਫ਼ਰਖ਼ੁਸੀਅਰ ਨੇ ਬਾਦਸ਼ਾਹ ਬਣਨ ਦਾ ਐਲਾਨ ਤਾਂ ਪਹਿਲਾਂ ਹੀ ਕਰ ਦਿੱਤਾ ਸੀ। ਹੁਣ ਉਹ ਦਿੱਲੀ ਦੇ ਤਖ਼ਤ ਉਪਰ ਆ ਬੈਠਾ। ਆਗਰੇ ਨੇੜੇ ਗਹਿ-ਗੱਚ ਲੜਾਈ ਵਿਚ ਉਸਨੇ ਜਹਾਂਦਾਰ ਸ਼ਾਹ ਅਤੇ ਉਸਦੇ ਹਮਾਇਤੀ ਜੁਲਫ਼ਕਾਰ ਖ਼ਾਨ ਨੂੰ ਬੰਦੀ ਬਣਾ ਲਿਆ ਸੀ। ਮਹੀਨਾ ਭਰ ਕੈਦਖ਼ਾਨੇ ਵਿਚ ਰੱਖਣ ਤੋਂ ਬਾਅਦ ਦੋਹਾਂ ਨੂੰ ਦੀਵਾਨ-ਏ-ਖ਼ਾਸ ਵਿਚ ਫ਼ਰਖ਼ੁਸੀਅਰ ਅੱਗੇ ਪੇਸ਼ ਕੀਤਾ ਗਿਆ। ਉਹ ਇਹਨਾਂ ਨੂੰ ਸਜ਼ਾ ਦੇਣ ਲਈ ਹੁਕਮ ਸਨਾਉਣ ਹੀ ਵਾਲਾ ਸੀ, ਅਲਾਹਬਾਦ ਦੇ ਸਯੀਅਦ ਅਬਦੁੱਲਾ ਖ਼ਾਨ ਬਹਾਦਰ ਨੇ ਅਰਜ਼ ਕੀਤੀ:

-ਹਜ਼ੂਰ ਆਪਣੇ ਚਾਚਾ ਜਾਨ ਔਰ ਪਹਿਲੇ ਬਾਦਸ਼ਾਹ ਜਹਾਂਦਾਰ ਸ਼ਾਹ ਨੂੰ ਖ਼ਿਮਾ ਕਰ ਦਿੱਤਾ ਜਾਏ।'

ਸੁਣਦਿਆਂ ਹੀ ਫ਼ਰਖ਼ੁਸੀਅਰ ਦੇ ਤੇਵਰ ਚੜ੍ਹ ਗਏ। ਉਸਨੇ ਚੇਤਾਵਨੀ ਦਿੰਦਿਆਂ ਕਿਹਾ:

-ਆਇੰਦਾ ਇਸ ਤਰ੍ਹਾਂ ਦੀ ਹਮਾਕਤ ਕਰਨ ਦੀ ਜੁਅਰਤ ਨਹੀਂ ਕਰਨੀ। ਇਹ ਤਖ਼ਤ ਔਰ ਹਕੂਮਤ ਦੇ ਮਸਲਾਤ ਹਨ। ਇਸ ਅੰਦਰ ਕੋਈ ਬਾਹਰੀ ਦਖ਼ਲ ਅੰਦਾਜ਼ੀ ਮੈਨੂੰ ਗਵਾਰਾ ਨਹੀਂ ਹੈ।'

ਅਬਦੁਲ ਖ਼ਾਨ ਬਹਾਦਰ ਨੇ ਇਸ ਮਾਮਲੇ ਵਿਚ ਖ਼ਾਮੋਸ਼ ਰਹਿਣਾ ਹੀ ਬਿਹਤਰ ਸਮਝਿਆ।

ਇਸ ਸਮੇਂ ਦੀਵਾਨ-ਏ-ਖ਼ਾਸ ਵਿਚ ਦਾਖ਼ਲ ਹੋਣ ਦੀ ਆਗਿਆ ਲੈ ਕੇ ਸ਼ਾਹੀ ਹਰਕਾਰੇ ਨੇ ਖ਼ਬਰ ਦਿੱਤੀ:

-ਨਾਨਕ ਪੂਜਾਂ ਦੇ ਬਾਗ਼ੀ ਗੁਰੂ ਦੀਆਂ ਫੌਜਾਂ ਤੋਂ ਡਰਕੇ ਸੂਬੇਦਾਰ ਜੈਨ-ਉਦ-ਦੀਨ ਸਰਹਿੰਦ ਛੱਡ ਕੇ ਸਤਲੁਜ ਪਾਰ ਕਰ ਗਿਆ ਹੈ।'

ਸੁਣਦਿਆਂ ਹੀ ਫ਼ਰਖ਼ੁਸੀਅਰ ਦੇ ਪੈਰਾਂ ਥੱਲੇ ਅੱਗ ਮੱਚਣ ਲੱਗ ਪਈ। ਉਹ ਸ਼ੇਰ ਵਾਂਗ ਦਹਾੜਿਆ

-ਇਹਨਾਂ ਕਾਫ਼ਰਾਂ ਦੀ ਏਨੀ ਜੁਅਰਤ? ਇਹਨਾਂ ਨੂੰ ਦੱਸਣਾ ਪਏਗਾ। ਹੁਣ ਹਿੰਦ ਦਾ ਸ਼ਹਿਨਸ਼ਾਹ ਫ਼ਰਖ਼ੁਸੀਅਰ ਸ਼ਾਹ ਗ਼ਾਜ਼ੀ ਹੈ........।'

-----0-----

# 77

ਫ਼ਰਖ਼ੁਸੀਅਰ ਜਦ ਤੋਂ ਤਖ਼ਤ ਉਪਰ ਬੈਠਾ ਸੀ, ਉਹ ਵਧੇਰੇ ਸ਼ੱਕੀ ਅਤੇ ਵਹਿਮੀ ਹੋ ਗਿਆ ਸੀ। ਉਸਨੂੰ ਆਪਣਾ ਹਰ ਅਹਿਲਕਾਰ, ਅਧਿਕਾਰੀ, ਫੌਜਦਾਰ ਸਾਜ਼ਿਸ਼ੀ ਜਾਪਣ ਲੱਗਾ। ਉਸਨੂੰ ਆਪਣੇ ਨੇੜੇ ਤੋਂ ਨੇੜੇ ਵਿਅਕਤੀ ਉਪਰ ਵੀ ਵਿਸ਼ਵਾਸ ਨਹੀਂ ਸੀ। ਇਸ ਤੋਂ ਬਿਨਾਂ ਸਿੱਖਾਂ ਦੀਆਂ ਹਰਕਤਾਂ ਨੇ ਵੀ ਉਸ ਨੂੰ ਪਰੇਸ਼ਾਨ ਕੀਤਾ ਹੋਇਆ ਸੀ। ਉਹ ਸਮਝਣ ਲੱਗਾ। ਲਾਹੌਰ, ਸਰਹਿੰਦ, ਸਢੌਰਾ ਦੇ ਸਭ ਸੂਬੇਦਾਰ ਬੁਜ਼ਦਿਲ ਅਤੇ ਡਰਪੋਕ ਹਨ। ਉਸਨੇ ਇਹਨਾਂ ਦੀ ਰਦੋ-ਬਦਲ ਲਈ ਫਰਮਾਨ ਜਾਰੀ ਕਰ ਦਿੱਤੇ।

ਲਾਹੌਰ ਦੇ ਸੂਬੇ ਜ਼ਬਰਦਸਤ ਖਾਂ ਦੀ ਥਾਂ ਅਬਦੁਸ ਸਮੱਦ ਖ਼ਾਨ ਨੂੰ ਸੂਬੇਦਾਰ ਬਣਾ ਦਿੱਤਾ। ਸਮੱਦ ਖ਼ਾਨ ਦੇ ਪੁੱਤਰ ਜ਼ਕਰੀਆ ਖ਼ਾਨ ਨੂੰ ਜੰਮੂ ਦਾ ਫੌਜਦਾਰ ਬਣਾ ਕੇ ਆਪਣੇ ਅਹੁਦਿਆਂ ਉਪਰ ਫੌਰਨ ਹਾਜ਼ਰ ਹੋਣ ਲਈ ਹੁਕਮ ਦਿੱਤਾ। ਅਜੇ ਵੀ ਉਸਦੀ ਤਸੱਲੀ ਨਹੀਂ ਸੀ ਹੋਈ। ਵੱਡਾ ਅੜਿਕਾ ਜਹਾਂਦਾਰ ਸ਼ਾਹ ਅਤੇ ਜੁਲਫ਼ਕਾਰ ਖ਼ਾਨ ਦਾ ਜੀਵਤ ਹੋਣਾ ਉਸ ਕੋਲੋਂ ਬਰਦਾਸ਼ਤ ਨਹੀਂ ਸੀ ਹੋ ਰਿਹਾ।

ਸੰਨ 1713 ਦੀ ਪਹਿਲੀ ਫਰਵਰੀ ਨੂੰ ਫਰਖ਼ੁਸੀਅਰ ਨੇ ਅਦਾਲਤ ਲਾਉਣ ਦਾ ਹੁਕਮ ਦਿੱਤਾ। ਅਦਾਲਤ ਵਿਚ ਉਸ ਨੂੰ ਦੱਸਿਆ ਗਿਆ: 'ਕੈਦ ਕੀਤਾ ਹੋਇਆ ਫੌਜਦਾਰ ਜੁਲਫ਼ਕਾਰ ਖ਼ਾਨ ਇਕ ਹਜ਼ਾਰ ਅਸ਼ਰਫ਼ੀਆਂ ਅਤੇ ਦੋ ਹਜ਼ਾਰ ਰੁਪਿਆ ਸ਼ਹਿਨਸ਼ਾਹ ਨੂੰ ਭੇਂਟ ਕਰਕੇ ਆਪਣੀ ਗਲ਼ਤੀ ਲਈ ਖ਼ਿਮਾ ਮੰਗਣਾ ਚਾਹੁੰਦਾ ਹੈ।'

ਫਰਖ਼ੁਸੀਅਰ ਨੇ ਖੁਸ਼ੀ ਦਾ ਇਜ਼ਹਾਰ ਕਰਦਿਆਂ ਜੁਲਫ਼ਕਾਰ ਖ਼ਾਨ ਲਈ ਇਕ ਕਮਰਬੰਦ ਪਗੜੀ ਅਤੇ ਜਿਗਾਹ-ਕਲਗੀ ਕੈਦਖ਼ਾਨੇ ਵਿਚ ਜਾ ਕੇ ਭੇਂਟ ਕਰਨ ਲਈ ਹੁਕਮ ਦਿੱਤਾ। ਨਾਲ ਹੀ ਕਿਹਾ-ਉਸਨੂੰ ਕਹਿਣਾ ਇਹ ਵਸਤਾਂ ਪਹਿਨ ਕੇ ਸ਼ਹਿਨਸ਼ਾਹ-ਏ-ਹਿੰਦ ਦੇ ਸਾਹਮਣੇ ਪੇਸ਼ ਹੋਵੇ।'

ਇਸ ਪਿਛੋਂ ਫਰਖ਼ੁਸੀਅਰ ਨੇ ਅਸ਼ਰਿਫ਼ ਖ਼ਾਨ ਬਹਾਦਰ ਮੁਹੰਮਦ ਅਮੀਨ ਖ਼ਾਨ ਬਹਾਦਰ ਕੁਲੀਚ ਮੁਹੰਮਦ ਖ਼ਾਨ ਅਤੇ ਹੋਰ ਦਰਬਾਰੀ ਅਹਿਲਕਾਰਾਂ ਨੂੰ ਹੁਕਮ ਦਿੱਤਾ- 'ਜਦ ਹੀ ਜੁਲਫ਼ਕਾਰ ਖ਼ਾਨ ਏਥੇ ਆਏ ਉਸ ਦੁਆਲੇ ਘੇਰਾ ਪਾ ਲਿਆ ਜਾਏ ਔਰ ਜਾਣ ਨਾ ਦਿੱਤਾ ਜਾਏ।'

ਜਦ ਜੁਲਫ਼ਕਾਰ ਖ਼ਾਨ ਅਦਾਲਤ ਵਿਚ ਪੇਸ਼ ਹੋਇਆ ਤਾਂ ਫਰਖ਼ੁਸੀਅਰ ਨੇ ਉਸਦਾ ਸਲਾਮ ਕਬੂਲ ਕਰਦਿਆਂ ਹੁਕਮ ਸੁਣਾਇਆ 'ਜ਼ੁਲਫਕਾਰ ਖ਼ਾਨ ਔਰ ਜਹਾਂਦਾਰ ਸ਼ਾਹ ਨੂੰ ਕਤਲ ਕਰ ਦਿੱਤਾ ਜਾਏ।'*

ਇਸ ਹੁਕਮ ਨੂੰ ਜਾਰੀ ਕੀਤਿਆਂ ਅਜੇ ਮੁਸ਼ਕਲ ਨਾਲ ਇਕ ਘੜੀ ਬੀਤੀ ਹੋਏਗੀ ਫੌਜਦਾਰ ਆਸਿਫ਼-ਉਦ-ਦੌਲਾਹ ਬੁਰਜ ਰਾਹੀਂ ਬਾਦਸ਼ਾਹ ਪਾਸ ਆਇਆ। ਅਮੀਰ-ਉਲ-ਉਮਰਾ ਦੀਵਾਨ-ਏ-ਖ਼ਾਸ ਰਾਹੀਂ ਆਇਆ। ਦੋਹਾਂ ਨੇ ਬਾਦਸ਼ਾਹ ਨੂੰ ਸਲਾਮ ਕਰਕੇ ਇਕ ਹਜ਼ਾਰ ਮੋਹਰਾਂ ਅਤੇ ਚਾਰ ਹਜ਼ਾਰ ਰੁਪਏ ਭੇਂਟ ਕੀਤੇ । ਇਸ ਦੇ ਨਾਲ ਹੀ ਉਹਨਾਂ ਜਹਾਂਦਾਰ ਸ਼ਾਹ ਦਾ ਕਟਿਆ ਹੋਇਆ ਸਿਰ

---

* ਅਖ਼ਬਾਰ-ਏ-ਦਰਬਾਰ-ਏ- ਮੁਅੱਲਾ ਪੰਨਾ ਨੰ. 120

ਦਿਖਾਇਆ। ਬਾਦਸ਼ਾਹ ਨੇ ਖੁਸ਼ ਹੋ ਕੇ ਆਸਿਫ਼-ਉਦ-ਦੌਲਾਹ ਨੂੰ ਖ਼ਿਲਤ ਕਮਰਬੰਦ ਅਤੇ ਪਗੜੀ ਭੇਂਟ ਕਰਕੇ ਆਪਣੇ ਬਰਾਬਰ ਬਿਠਾਇਆ। ਸਾਰੇ ਦਰਬਾਰੀ ਸ਼ਹਿਨਸ਼ਾਹ ਦੀ ਫਰਾਖ਼ ਦਿਲੀ ਉਪਰ ਹੈਰਾਨ ਰਹਿ ਗਏ। ਪਰ ਤ੍ਰਕਾਲਾਂ ਵੇਲੇ ਅਮੀਰਾਂ-ਵਜ਼ੀਰਾਂ ਤੇ ਅਹਿਲਕਾਰਾਂ ਵੇਖਿਆ-ਅਮੀਰ-ਉਲ-ਉਮਰਾ ਦੀ ਮ੍ਰਿਤਕ ਦੇਹ ਨਗਾਰ ਖਾਨੇ ਕੋਲ ਸੁੱਟੀ ਪਈ ਸੀ।

ਹੁਣ ਹਰ ਕੋਈ ਛੋਟਾ ਵੱਡਾ ਅਹੁਦੇਦਾਰ ਭੈਅ-ਗ੍ਰਸਤ ਸੀ। ਪਤਾ ਨਹੀਂ ਕਿਹੜੇ ਵੇਲੇ ਕਿਸ ਦਾ ਕਤਲ ਹੋ ਜਾਏ। ਤਮਾਮ ਦਰਬਾਰੀ, ਫੌਜਦਾਰ, ਸ਼ਹਿਨਸ਼ਾਹ ਤੋਂ ਡਰਦੇ ਉਸਦੇ ਸਾਹਮਣੇ ਹੋਣ ਤੋਂ ਕੰਨੀ ਕਤਰਾਉਣ ਲੱਗੇ।

ਜਹਾਂਦਾਰ ਸ਼ਾਹ ਅਤੇ ਜ਼ੁਲਫਕਾਰ ਖ਼ਾਨ ਦੇ ਕਤਲਾਂ ਤੋਂ ਬਾਅਦ ਫਰਖ਼ੁਸੀਅਰ ਨੇ ਦਿੱਲੀ ਵਿਚ ਖੁਸ਼ੀਆਂ ਮਨਾਉਣ ਦਾ ਹੁਕਮ ਦਿੱਤਾ। ਆਪਣੇ ਮੁਕਾਮ ਉੱਤੇ ਵੀ ਸ਼ਹਿਨਾਈਆਂ ਵਜਾਈਆਂ ਗਈਆਂ। ਅਗਲੇ ਦਿਨ ਦਿੱਲੀ ਵਾਸੀਆਂ ਦੇ ਮਨੋਰੰਜਨ ਲਈ ਬਾਦਸ਼ਾਹ ਨੇ ਨਵੇਂ ਹੁਕਮ ਜ਼ਾਰੀ ਕੀਤੇ:

'ਜਹਾਂਦਾਰ ਸ਼ਾਹ ਦਾ ਸਿਰ ਇਕ ਬਾਂਸ ਉਪਰ ਟੰਗ ਕੇ ਔਰ ਉਸਦੀ ਦੇਹ ਇਕ ਹਾਥੀ ਉਪਰ ਰੱਖ ਕੇ ਸ਼ਹਿਰ ਵਿਚ ਜਲੂਸ ਕੱਢਿਆ ਜਾਏ। ਜੁਲਫ਼ਕਾਰ ਖ਼ਾਨ ਦੀ ਮ੍ਰਿਤਕ ਦੇਹ ਇਕ ਹਾਥੀ ਦੇ ਪਿਛਵਾੜੇ ਇਸ ਤਰ੍ਹਾਂ ਲਟਕਾਈ ਜਾਏ, ਜਦ ਹਾਥੀ ਚੱਲੇ ਤਾਂ ਦੇਹ ਸੱਜੇ-ਖੱਬੇ ਝੂਲਦੀ ਜਾਏ। ਇਹਨਾਂ ਦੇ ਅੱਗੇ ਅੱਗੇ ਨਗਾਰੇ ਅਤੇ ਸ਼ਹਿਨਾਈਆਂ ਵਜਾਈਆਂ ਜਾਣ।'

ਇਸੇ ਦਿਨ ਫਰਖ਼ੁਸੀਅਰ ਨੇ ਇਕ ਹੋਰ ਹੁਕਮ ਜ਼ਾਰੀ ਕੀਤਾ। 'ਆਸਿਫ਼-ਉਦ ਦੌਲਾਹ ਨੂੰ ਖ਼ਾਨ ਜਹਾਂ ਬਹਾਦਰ ਦੀ ਹਵੇਲੀ ਵਿਚ ਰੱਖਿਆ ਜਾਏ। ਉਸਦੇ ਦੁਆਲੇ ਸ਼ਾਹੀ ਸੈਨਾ ਦੇ ਸਿਪਾਹੀ ਤੈਨਾਤ ਕੀਤੇ ਜਾਣ। ਉਸਨੂੰ ਹਰ ਰੋਜ਼ ਚਾਰ ਸੇਰ ਚਾਵਲ ਅਤੇ ਇਕ ਭੇਡ ਦਾ ਬੱਚਾ ਗੁਜ਼ਾਰੇ ਲਈ ਦਿੱਤਾ ਜਾਏ।'

ਇਹਨਾਂ ਹੁਕਮਾਂ ਉਪਰ ਫੌਰਨ ਤਾਮੀਲ ਹੋਈ। ਦਿੱਲੀ ਦੇ ਵਸਨੀਕਾਂ ਨੇ ਗਲੀਆਂ ਬਾਜ਼ਾਰਾਂ ਵਿਚ ਅਨੋਖੇ ਦਿਲ-ਕੰਬਾਊ ਦ੍ਰਿਸ਼ ਵੇਖੇ। ਕਮਜ਼ੋਰ ਦਿਲਾਂ ਵਾਲੇ ਅੰਦਰੀਂ ਵੜ ਗਏ। ਬੱਚਿਆਂ ਦੀਆਂ ਡਰ ਨਾਲ ਚੀਕਾਂ ਨਿਕਲ ਗਈਆਂ। ਪਰ ਹਾਥੀ ਬੇ-ਖੌਫ਼ ਤੁਰਦੇ ਗਏ ਤੇ ਉਹਨਾਂ ਦੇ ਅੱਗੇ ਸ਼ਾਹੀ ਨਗਾਰਚੀ ਨਗਾਰੇ ਪਿੱਟਦੇ ਗਏ।

ਇੰਨਾ ਕੁਝ ਕਰ ਲੈਣ ਤੋਂ ਬਾਅਦ ਵੀ ਫ਼ਰਖ਼ੁਸੀਅਰ ਖ਼ੁਦ ਨੂੰ ਸੁਰੱਖਿਅਤ ਨਹੀਂ ਸੀ ਸਮਝਦਾ। ਉਸਨੇ ਫਿਰ ਫੌਜਦਾਰਾਂ ਅਤੇ ਸੂਬੇਦਾਰਾਂ ਦੀਆਂ ਤਬਦੀਲੀਆਂ ਸ਼ੁਰੂ ਕਰ ਦਿੱਤੀਆਂ। ਦਿਲਾਵਰ ਖ਼ਾਨ ਦੇ ਪੁੱਤਰ ਸ਼ਮਸ਼ ਖਾਨ ਨੂੰ ਜਲੰਧਰ ਦਾ ਫੌਜਦਾਰ ਬਣਾ ਦਿੱਤਾ। ਮੁਹੰਮਦ ਅਲੀ ਖ਼ਾਨ ਨੂੰ ਕਸ਼ਮੀਰ ਦੇ ਨਾਜ਼ਿਮ ਸਦਾਅਤ ਖ਼ਾਨ ਦਾ ਨਾਇਬ ਥਾਪ ਦਿੱਤਾ। ਸਰਫ-ਉਦ-ਦੀਨ ਅਹਿਮਦ ਖ਼ਾਨ ਨੂੰ ਗੁਜਰਾਤ ਦਾ ਆਮੀਨ ਨਿਯੁਕਤ ਕੀਤਾ। ਸੱਯਦ ਹੁਸੈਨ ਅਲੀ ਨੂੰ ਹੁਕਮ ਦਿੱਤਾ ਕਿ ਉਹ ਅਬਦੁਸ ਸਮੱਦ ਖ਼ਾਨ ਅਤੇ ਜੈਨ-ਉਦ-ਦੀਨ ਅਹਿਮਦ ਖ਼ਾਨ ਨਾਲ ਮਿਲ ਕੇ ਕਾਫ਼ਰ ਗੁਰੂ ਨੂੰ ਸਜ਼ਾ ਦੇਵੇ।

ਅਬਦੁਸ ਸਮੱਦ ਖ਼ਾਨ ਸ਼ਾਹੀ ਸੈਨਾ ਦਾ ਬੜਾ ਹੀ ਨਿੱਡਰ, ਹੁਸ਼ਿਆਰ ਜੰਗੀ ਦਾਅ ਪੇਚਾਂ ਤੋਂ ਜਾਣੂ ਅਤੇ ਯੁੱਧ ਨੀਤੀ ਦਾ ਪੂਰਾ ਮਾਹਰ ਸੀ। ਉਹ ਬੜਾ ਬਹਾਦਰ ਦਲੇਰ , ਭਰੋਸੇਮੰਦ, ਸ਼ਾਹੀ ਤਖ਼ਤ ਲਈ ਬੇ-ਹੱਦ ਵਫ਼ਾਦਾਰ ਅਤੇ ਕਠੋਰ ਹਿਰਦੇ ਵਾਲਾ ਸੈਨਾਪਤੀ ਸੀ। ਪਰ ਉਹ ਇਸ ਗੱਲੋਂ ਪੂਰਾ ਬੇਖ਼ਬਰ ਸੀ-ਪੰਜਾਬ ਵਿਚ ਬੰਦਾ ਸਿੰਘ ਨੇ ਉਸਦੇ ਪੈਰ ਨਹੀਂ ਲੱਗਣ ਦੇਣੇ।

ਫ਼ਰਖ਼ੁਸੀਅਰ ਨੇ ਪਹਿਲਾ ਫਰਮਾਨ ਰੱਦ ਕਰਦਿਆਂ ਨਵਾਂ ਫਰਮਾਨ ਜਾਰੀ ਕੀਤਾ–' ਅਬਦੁਸ-ਸਮੱਦ ਖ਼ਾਨ ਔਰ ਜ਼ਕਰੀਆ ਖ਼ਾਨ ਲਾਹੌਰ ਔਰ ਜੰਮੂ ਆਪਣੇ ਅਹੁਦੇ ਸੰਭਾਲਣ ਤੋਂ ਪਹਿਲਾਂ ਬੰਦਾ ਸਿੰਘ ਅਤੇ ਕਾਫ਼ਰਾਂ ਪਾਸੋਂ ਸਢੌਰਾ ਔਰ ਮੁਖਲਿਸਗੜ੍ਹ ਦੇ ਕਿਲ੍ਹੇ ਖ਼ਾਲੀ ਕਰਵਾਉਣ।'

ਜਦ ਜੈਨ-ਉਦ-ਦੀਨ ਨੂੰ ਪਤਾ ਲੱਗਾ..ਜਿਹੜਾ ਬੰਦਾ ਸਿੰਘ ਤੋਂ ਡਰਦਾ ਸਤਲੁਜ ਪਾਰ ਬੈਠਾ ਸੀ, ਉਸਨੇ ਵਾਪਸ ਆ ਕੇ ਛੱਤ-ਬਨੂੜ ਲਾਗੇ ਡੇਰਾ ਆ ਲਾਇਆ ਤੇ ਅਬਦੁਸ-ਸਮੱਦ ਖ਼ਾਨ ਅਤੇ ਜ਼ਕਰੀਆ ਖ਼ਾਨ ਦੀਆਂ ਫੌਜਾਂ ਦਾ ਇੰਤਜ਼ਾਰ ਕਰਨ ਲੱਗਾ।

* * *

ਲੋਹਗੜ੍ਹ ਕਿਲ੍ਹੇ ਨੂੰ ਆਪਣੀ ਇੱਛਾ ਅਤੇ ਵਿਉਂਤ ਅਨੁਸਾਰ ਮਜ਼ਬੂਤ ਕਰਕੇ ਬੰਦਾ ਸਿੰਘ ਆਪਣੇ ਜੱਥੇਦਾਰਾਂ ਨੂੰ ਨਾਲ ਲੈ ਕੇ ਕਿਲ੍ਹੇ ਦਾ ਮੁਆਇਨਾ ਕਰਨ ਲੱਗਾ। ਹਮਲਾ ਕਰਨ ਦੇ ਮੋਰਚੇ ਅਤੇ ਵੈਰੀਆਂ ਦੇ ਹਮਲੇ ਨੂੰ ਰੋਕਣ ਲਈ ਕਾਇਮ ਕੀਤੀਆਂ ਚੌਂਕੀਆਂ ਵੇਖਕੇ ਉਸਦੀ ਤਸੱਲੀ ਹੋ ਗਈ। ਉਸਨੇ ਬਾਜ਼ ਸਿੰਘ ਨੂੰ ਪੁੱਛਿਆ–' ਅਗਰ ਕਿਲ੍ਹਾ ਛੱਡ ਕੇ ਜੰਗਲਾਂ ਵੱਲ ਅਲੋਪ ਹੋਣ ਦੀ ਨੌਬਤ ਆਈ ਤਾਂ ਕੀ ਪ੍ਰਬੰਧ ਹੈ ? '

–ਪੂਰਾ ਪ੍ਰਬੰਧ ਹੈ ਖਾਲਸਾ ਜੀ।' ਉਸਨੇ ਇਕ ਜਗ੍ਹਾ ਦਿਖਾਈ– 'ਆਹ ਦੇਖੋ, ਪਹਿਲੀ ਨਜ਼ਰ ਵੇਖਿਆ ਇਹ ਪੂਰੀ ਮਜ਼ਬੂਤ ਕੰਧ ਜਾਪਦੀ ਹੈ। ਪਰ ਜਦ ਲੋੜ ਪਈ ਪਲਾਂ ਵਿਚ ਹੀ ਇਥੋਂ ਗੁਪਤ ਰਸਤਾ ਲੱਭ ਪਏਗਾ। ' ਬਾਜ਼ ਸਿੰਘ ਨੇ ਪੂਰੇ ਭਰੋਸੇ ਨਾਲ ਦੱਸਿਆ

–ਸਿੰਘ ਸਾਹਬ, ਖ਼ਬਰ ਹੈ ਨਵੇਂ ਬਾਦਸ਼ਾਹ ਨੇ ਫੌਜਾਂ ਪੰਜਾਬ ਵੱਲ ਰਵਾਨਾ ਕਰ ਦਿੱਤੀਆਂ ਨੇ ?'

–ਖ਼ਬਰਾਂ ਤਾਂ ਹੋਰ ਵੀ ਬਹੁਤ ਆ ਰਹੀਆਂ ਨੇ ਖਾਲਸਾ ਜੀ। ਉਹ ਆਪਣੇ ਵਿਰੋਧੀਆਂ ਨੂੰ ਕਤਲ ਕਰਨ ਵਿਚ ਰੁੱਝਾ ਹੋਇਐ।'

–ਅਸੀਂ ਵੀ ਉਸਦੇ ਵਿਰੋਧੀਆਂ ਵਿਚ ਹੀ ਸ਼ਾਮਲ ਹਾਂ।' ਆਖਕੇ ਬੰਦਾ ਸਿੰਘ ਹੱਸਿਆ। ਬਾਜ਼ ਸਿੰਘ ਵੀ ਹੱਸਣ ਲੱਗਾ।

–ਫਿਰ ਵੀ ਸਿੰਘ ਸਾਹਬ ਸਾਨੂੰ ਪੂਰੀ ਤਿਆਰੀ ਰੱਖਣੀ ਚਾਹੀਦੀ ਹੈ। ਸਢੌਰੇ ਫਤੇਹ ਸਿੰਘ ਨੂੰ ਖ਼ਬਰ ਕਰੋ, ਉਹ ਹਰ ਸਮੇਂ ਤਿਆਰ ਰਹਿਣ। ਕਿਲ੍ਹੇ ਅੰਦਰ ਰਾਸ਼ਨ-ਪਾਣੀ ਜਮ੍ਹਾਂ ਰੱਖਣ।'

–ਭਰੋਸਾ ਰੱਖੋ, ਖਾਲਸਾ ਜੀ, ਬੇਫ਼ਿਕਰ ਰਹੋ। ਤੁਰਕਾਂ ਦੀ ਫੌਜ ਵਿਚ ਹੁਣ ਏਨਾ ਸਾਹਸ ਨਹੀਂ ਹੈ, ਉਹ ਸਿੰਘਾਂ ਉਪਰ ਹਮਲਾ ਕਰੇ।' ਬਾਜ਼ ਸਿੰਘ ਨੇ ਪੂਰੇ ਜੋਸ਼ ਨਾਲ ਕਿਹਾ।

–ਗੁਰੂ ਖਾਲਸਾ ਫੌਜ ਦੇ ਅੰਗ ਸੰਗ ਹੈ।' ਆਖਕੇ ਬੰਦਾ ਸਿੰਘ ਨੇ ਅੱਖਾਂ ਬੰਦ ਕਰਕੇ ਹੱਥ ਜੋੜੇ। ਕੁਝ ਪਲ ਉਵੇਂ ਹੀ ਖੜ੍ਹਾ ਰਿਹਾ ਜਿਵੇਂ ਅਰਾਧਨਾ ਕਰ ਰਿਹਾ ਹੋਵੇ।

ਬਾਜ਼ ਸਿੰਘ ਉਸਦੇ ਚਿਹਰੇ ਵੱਲ ਹੈਰਾਨੀ ਨਾਲ ਤੱਕਣ ਲੱਗਾ।...ਉਹੀ ਠਰ੍ਹੰਮਾ, ਉਹੀ ਜੋਸ਼, ਉਹੀ ਆਤਮ-ਤਿਆਗ ਦੀ ਭਾਵਨਾ, ਉਹੀ ਤੇਜੱਸਵੀ ਨੂਰ ਜਿਵੇਂ ਗੁਰੂ ਜੀ ਦੀ ਆਤਮਾ, ਬੰਦਾ ਸਿੰਘ ਦੀ ਦੇਹ ਵਿਚ ਪ੍ਰਵੇਸ਼ ਕਰ ਗਈ ਹੋਵੇ। ਬਾਜ਼ ਸਿੰਘ ਦੇ ਹੱਥ ਆਪ-ਮੁਹਾਰੇ ਉਸ ਅੱਗੇ ਜੁੜ ਗਏ।'

* * *

ਅਜੇ ਇਕ ਦਿਨ ਵੀ ਪੂਰਾ ਨਹੀਂ ਸੀ ਲੰਘਿਆ । ਕੁਝ ਸਿੰਘ ਘਬਰਾਏ ਹੋਏ ਬੰਦਾ ਸਿੰਘ ਪਾਸ ਆਏ:

–ਖਾਲਸਾ ਜੀਓ! ਮੁਗਲ ਫੌਜਾਂ ਨੇ ਸਢੌਰੇ ਦੇ ਕਿਲ੍ਹੇ ਨੂੰ ਘੇਰਾ ਪਾਇਆ ਹੋਇਐ।'

–ਇਸ ਵੇਲੇ ਕਿਲ੍ਹੇ ਅੰਦਰ ਕਿੰਨੇ ਸਿੰਘ ਨੇ ? ' ਬੰਦਾ ਸਿੰਘ ਨੇ ਪੁੱਛਿਆ

–ਹਜ਼ਾਰ, ਬਾਰਾਂ ਸੌ ਹੋਣਗੇ ਕੁੱਲ ।'

–ਖ਼ਬਰ ਪੁੱਜਦੀ ਕੀਤੀ ਜਾਏ। ਇਕ ਦਮ ਅੱਗੇ ਵੱਧ ਕੇ ਹਮਲਾ ਨਹੀਂ ਕਰਨਾ। ਸਿਰਫ਼ ਹਮਲਾ ਰੋਕਣਾ ਹੈ। ਜਦ ਮੁਗਲ ਆਰਾਮ ਦੀ ਹਾਲਤ ਵਿਚ ਹੋਣ ਜਾਂ ਰਾਤ ਵੇਲੇ ਅਚਾਨਕ ਹਮਲਾ ਕਰਨਾ ਹੈ। ਇਹ ਵੀ ਕਹਿਣਾ, ਹੌਸਲਾ ਨਹੀਂ ਛੱਡਣਾ ।ਅਸੀਂ ਲੋਹਗੜ੍ਹ ਤੋਂ ਮਦਦ ਕਰਾਂਗੇ। ਵੈਰੀ ਨੂੰ ਆਪਣੀ ਤਾਕਤ ਦਾ ਪਤਾ ਨਹੀਂ ਲੱਗਣਾ ਚਾਹੀਦਾ।'

* * *

ਸਢੌਰੇ ਕਿਲ੍ਹੇ ਦੇ ਬਾਹਰ ਅਬਦੁਸ ਸਮੱਦ ਖ਼ਾਨ, ਜੈਨ–ਉਦ–ਦੀਨ ਅਤੇ ਫੌਜਦਾਰ ਇਨਾਮ ਖ਼ਾਨ ਦੀਆਂ ਫੌਜਾਂ ਨੇ ਆਣ ਕੇ ਡੇਰੇ ਲਾ ਲਏ। ਉਹਨਾਂ ਦੇ ਨਾਲ ਆਏ ਸਾਈਸ ਰਸੋਈਏ, ਲੁਹਾਰ, ਤਰਖਾਣ ਇਸ ਤਰ੍ਹਾਂ ਆਪਣੇ ਅੱਡੇ ਬਨਾਉਣ ਲੱਗੇ ਜਿਵੇਂ ਏਥੇ ਪਿੰਡ ਬੰਨ੍ਹਣਾ ਹੋਵੇ। ਜਦ ਫੌਜਦਾਰ ਆਲੇ–ਦੁਆਲੇ ਦੀ ਸਥਿਤੀ ਦਾ ਜਾਇਜ਼ਾ ਲੈਣ ਲੱਗੇ ਹੋਏ ਸਨ, ਇਨਾਮ ਖ਼ਾਨ ਨੇ ਤਜਵੀਜ਼ ਰੱਖੀ: ' ਅਗਰ ਅੱਧੀ ਸੈਨਾ ਨਾਲ ਦਾਬੜ ਦੇ ਕਿਲ੍ਹੇ ਨੂੰ ਵੀ ਘੇਰਾ ਪਾ ਲਈਏ ਤਾਂ ਇਹਨਾਂ ਕਾਫ਼ਰਾਂ ਦਾ ਇਕੋ ਵਾਰ ਬੀਜ ਨਾਸ ਕਰ ਸਕਦੇ ਹਾਂ।'

–ਇਹ ਮੁਮਕਿਨ ਨਹੀਂ– ।' ਜੈਨ–ਉਦ–ਦੀਨ ਬੋਲਿਆ। ਉਹ ਸਿੰਘਾਂ ਦੇ ਤੇਵਰਾਂ ਨੂੰ ਜਾਣਦਾ ਸੀ ਤੇ ਉਹਨਾਂ ਪਾਸੋਂ ਡਰਦਾ ਹੀ ਸਤਲੁਜ ਪਾਰ ਜਾ ਬੈਠਾ ਸੀ।–' ਇਹਨਾਂ ਦਾ ਬੀਜ ਏਨੀ ਆਸਾਨੀ ਨਾਲ ਨਾਸ ਹੋਣ ਵਾਲਾ ਨਹੀਂ। ਇਹ ਤਾਂ ਮਰੇ ਪਏ ਵੀ ਜੀ ਉਠਦੇ ਨੇ। ਇਕੋ ਵੇਲੇ ਦੋਹਾਂ ਕਿਲ੍ਹਿਆਂ ਉੱਪਰ ਹਮਲਾ ਕਰਨ ਨਾਲ ਸਾਡੀ ਤਾਕਤ ਤਕਸੀਮ ਹੋ ਜਾਏਗੀ।

–ਸਹੀ ਫੁਰਮਾਇਆ। ਅਸੀਂ ਇਹਨਾਂ ਨੂੰ ਵਾਰੀ ਵਾਰੀ ਤਬਾਹ ਕਰਾਂਗੇ।' ਅਬਦੁਸ ਸਮੱਦ ਖ਼ਾਨ ਨੇ ਕਿਹਾ।—' ਹਰ ਰੋਜ਼ ਕਿਲ੍ਹੇ ਦਾ ਘੇਰਾ ਤੰਗ ਕਰਦੇ ਜਾਓ। ਬਾਹਰੋਂ ਰਸਦ ਪਾਣੀ ਅੰਦਰ ਨਾ ਜਾਏ। ਦੇਖਾਂਗੇ ਕਾਫ਼ਰਾਂ ਵਿਚ ਕਿੰਨਾ ਕੁ ਦਮ ਹੈ। ਹੁਣ ਭੱਠੀਆਂ ਚਾਲੂ ਕਰਵਾਓ ਗੋਸ਼ਤ ਪਕਾਓ ਤੇ ਗੜ੍ਹੀ ਅੰਦਰਲੀਆਂ ਹਰਕਤਾਂ ਉਪਰ ਕਰੜੀ ਨਿਗਾਹ ਰੱਖੋ।'

ਮੁਗਲ ਘੇਰਾ ਪਾ ਕੇ ਬੈਠ ਗਏ। ਇਕ ਦਿਨ ਦੋ ਦਿਨ, ਚਾਰ ਦਿਨ। ਕਿਲ੍ਹੇ ਅੰਦਰ ਸਿੰਘ ਬੇਚੈਨ ਹੋ ਉੱਠੇ। ਫਤੇਹ ਸਿੰਘ ਨਾਲ ਬੈਠ ਗੁਰਮੱਤਾ ਪਕਾਇਆ ।ਉਸੇ ਰਾਤ ਉਹ ਚੀਤਿਆਂ ਵਾਂਗ ਸ਼ਹਿ ਕੇ ਪੋਲੇ ਕਦਮੀ ਨਿਕਲੇ। ...ਤਿੰਨ ਹਿੱਸਿਆਂ ਵਿਚ ਖਿੰਡ ਗਏ। ਪਹਿਲਾਂ ਇਕ ਪਾਸਿਓਂ ਜੈਕਾਰਾ ਸੁਣਿਆ, ਫੇਰ ਦੂਸਰੇ ਪਾਸਿਓਂ ਨਾਲ ਹੀ ਤੀਸਰੇ ਪਾਸਿਓਂ। ਚੁੱਪ ਟਿਕੀ ਰਾਤ ਵਿਚ ਕਾਵਾਂ ਰੌਲੀ ਪੈ ਗਈ। ਮੁਗਲਾਂ ਦੇ ਤੰਬੂਆਂ ਵਿਚ ਭੜਥੂ ਪੈ ਗਿਆ। ਇਕ ਜੱਥਾ ਅੰਨ–ਭੰਡਾਰ ਵੱਲ ਵਧਿਆ ਤੇ ਜੋ ਰਸਦ ਹੱਥ ਆਈ, ਚੁੱਕ ਕੇ ਦੌੜ ਗਿਆ। ਦੂਜੇ ਜੱਥੇ ਆਪਣੀ ਕਾਰਵਾਈ ਪਾ ਕੇ ਅੱਧੀ ਘੜੀ ਤੋਂ ਵੀ ਘੱਟ ਸਮੇਂ ਵਿਚ ਮੁਗਲਾਂ ਨੂੰ ਕੇਲਿਆਂ ਦੀ ਵੱਢੀ ਫ਼ਸਲ ਵਾਂਗ ਵਿਛਾ ਗਏ।

ਅਬਦੁਸ ਸਮੱਦ ਖ਼ਾਨ ਲਈ ਇਹ ਬੜੀ ਨਮੋਸ਼ੀ ਅਤੇ ਡੁੱਬ ਮਰਨ ਦੀ ਗੱਲ ਸੀ। ਏਨੀ ਬੇ–ਹਿਸਾਬ ਫੌਜ ਦੇ ਹੁੰਦਿਆਂ ਵੀ ਸਿੰਘ ਤਬਾਹੀ ਮਚਾ ਗਏ ਸਨ। ਗੁੱਸੇ ਵਿਚ ਉਸਨੇ ਅੱਗੇ ਵੱਧ ਕੇ ਹਮਲਾ ਕਰਨ ਦਾ ਫੈਸਲਾ ਕੀਤਾ ਤਾਂ ਜੈਨ–ਉਦ–ਦੀਨ ਨਹੀਂ ਮੰਨਿਆ।

ਫਿਰ ਤਾਂ ਇਹ ਸਿਲਸਿਲਾ ਹੀ ਬਣ ਗਿਆ ਦੂਸਰੀ ਤੀਸਰੀ ਰਾਤ ਸਿੰਘ ਭੁਲੇਖਾ ਪਾ ਕੇ ਹਮਲਾ ਕਰਦੇ। ਜੋ ਹੱਥ ਆਉਂਦਾ ਲੈ ਕੇ ਖਿਸਕ ਜਾਂਦੇ। ਜੇ ਟੱਕਰ ਹੋ ਜਾਂਦੀ ਤਾਂ ਦੋ ਹੱਥ ਵੀ ਕਰ ਜਾਂਦੇ। ਜੈਨ–ਉਦ–ਦੀਨ ਅਹਿਮਦ ਨੇ ਕਿਹਾ–' ਮੈਂ ਕਿਹਾ ਤਾਂ ਸੀ ਇਹਨਾਂ ਕਾਫ਼ਰਾਂ ਦਾ ਬੀਜ ਏਨੀ ਜਲਦੀ ਨਾਸ਼ ਹੋਣ ਵਾਲਾ ਨਹੀਂ ਹੈ।'

ਸਾਰੇ ਫੌਜਦਾਰ, ਨਾਇਬ ਪਰੇਸ਼ਾਨ ਸਨ। ਸਢੌਰੇ ਨੂੰ ਘੇਰਾ ਪਾਇਆ ਮਹੀਨੇ ਤੋਂ ਉੱਪਰ ਸਮਾਂ ਹੋ ਗਿਆ ਸੀ। ਦਿੱਲੀ ਦੀ ਸਾਰੀ ਸੈਨਾ ਏਧਰ ਝੋਕੀ ਹੋਈ ਸੀ। ਸ਼ਾਹੀ ਹਰਕਾਰੇ ਹਰ ਰੋਜ਼ ਦਿੱਲੀ ਖ਼ਬਰਾਂ ਪਹੁੰਚਾ ਰਹੇ ਸਨ। ਬਾਦਸ਼ਾਹ ਦੇ ਕਹਿਰ ਦਾ ਫੌਜਦਾਰਾਂ ਨੂੰ ਇਲਮ ਹੋਣ ਕਾਰਨ ਡਰੇ ਹੋਏ ਸਨ। ਬਾਦਸ਼ਾਹ ਅੜੀਅਲ ਜ਼ਿੱਦੀ ਅਤੇ ਕਿਸੇ ਦੀ ਨਾ ਮੰਨਣ-ਸੁਣਨ ਵਾਲਾ ਸੀ। ਏਧਰ ਕਾਫ਼ਰ ਕਿਸੇ ਤਰ੍ਹਾਂ ਵੀ ਕਾਬੂ ਨਹੀਂ ਸਨ ਆ ਰਹੇ। ਲੋਹਗੜ੍ਹ ਕਿਲ੍ਹੇ ਵਿਚੋਂ ਵੀ ਰਾਤ-ਬਰਾਤੇ ਜੱਥੇ ਆ ਕੇ ਅਨਾਜ ਅਤੇ ਜੋ ਹੋਰ ਮਿਲਦਾ ਲੁੱਟ ਕੇ ਲੈ ਜਾਂਦੇ ਸਨ। ਫੌਜਦਾਰ ਸੋਚਣ ਲੱਗੇ: ਬਾਦਸ਼ਾਹ ਨੂੰ ਕੀ ਮੂੰਹ ਵਖਾਵਾਂਗੇ। ਉਸਨੇ ਤਾਂ ਇਮਦਾਦ ਲਈ ਹੋਰ ਕੁਮਕ ਭੇਜ ਦਿੱਤੀ ਹੈ। ਇਕ ਝੜਪ ਵਿਚ ਤਾਂ ਨਾਇਬ ਫੌਜਦਾਰ ਬਕਾਬੇਗ ਖ਼ਾਨ ਵੀ ਮਾਰਿਆ ਗਿਆ ਹੈ ........।

ਅਬਦੁਸ-ਸਮੱਦ ਖ਼ਾਨ ਦੀ ਬਹਾਦਰੀ ਨੂੰ ਇਸ ਨਾਲੋਂ ਵੱਡਾ ਹੋਰ ਮਿਹਣਾ ਨਹੀਂ ਸੀ। ਉਸਨੇ ਕਿਹਾ- ' ਇਸ ਤਰ੍ਹਾਂ ਕਿਲ੍ਹੇ ਦੇ ਬਾਹਰ ਬੈਠਿਆਂ ਕੁਝ ਨਹੀਂ ਹੋਣਾ। ਕਿਲ੍ਹੇ ਦੀਆਂ ਕੰਧਾਂ ਸਰ ਕਰਨ ਲਈ ਅਸੀਂ ਪੌੜੀਆਂ ਤਿਆਰ ਕਰੀਏ। ਇਨਸ਼ਾ ਅੱਲਾਹ ਫਤੇਹ ਨਸੀਬ ਹੋਏਗੀ।'

-ਹਜ਼ੂਰ ਮੈਨੂੰ ਤਾਂ ਲਗਦੈ, ਅੱਲਾਹ ਹੈ ਈ ਨਹੀਂ। ਜਾਂ ਸੌਂ ਗਿਆ ਹੋਇਆ ਜਾਂ ਫਿਰ ਕਬਰ ਵਿਚ ਜਾ ਲੇਟਿਐ।' ਇਨਾਮ ਖ਼ਾਨ ਨੇ ਦੁਖੀ ਹੁੰਦਿਆਂ ਖਿਝ ਕੇ ਕਿਹਾ।

ਅਬਦੁਸ ਸਮੱਦ ਖ਼ਾਨ ਉਸ ਵੱਲ ਕ੍ਰੋਧ ਨਾਲ ਝਾਕਿਆ।

ਇਨਾਮ ਖ਼ਾਨ ਨੂੰ ਆਪਣੀ ਗ਼ਲਤੀ ਦਾ ਅਹਿਸਾਸ ਹੋਇਆ। ਦੋਵੇਂ ਕੰਨ ਫੜਕੇ ਕਿਹਾ-' ਖੁਦਾ ਮੈਨੂੰ ਮੁਆਫ਼ ਕਰੇ।'

-ਇਨਾਮ ਖ਼ਾਨ, ਆਪਣੀ ਨਾਕਾਮੀ ਨਲਾਇਕੀ ਬੰਦੇ ਨੂੰ ਸ਼ੱਕੀ ਬਣਾ ਦਿੰਦੀ ਹੈ। ਅੱਲਾਹ ਉਪਰ ਭਰੋਸਾ ਰੱਖ। ਇਕ ਸੱਚਾ ਮੁਸਲਮਾਨ ਪੂਰੀ ਹਯਾਤੀ ਅਲਾਹ ਦੀ ਤਾਬੇਦਾਰੀ ਵਿਚ ਢਾਲ ਦਿੰਦਾ ਹੈ ਤੂੰ ਅੱਧ-ਵਿਚੋਂ ਹੀ, ਕਾਫ਼ਰਾਂ ਵਾਂਗ ਇਸਲਾਮ ਦੇ ਵਿਚਕਾਰ ਆ ਖੜ੍ਹਾ ਹੈਂ।' ਅਬਦੁਸ ਸਮੱਦ ਖ਼ਾਨ ਨੇ ਲਾਹਨਤ ਪਾਈ।

-ਕੀ ਕਰਾਂ। ਖੁਦ ਹੀ ਦੱਸੋ, ਏਥੇ ਤਾਂ ਬੇ-ਖੌਫ਼ ਹੋ ਕੇ ਨਮਾਜ਼ ਵੀ ਅਦਾ ਨਹੀਂ ਕਰ ਹੁੰਦੀ। ਕਾਫ਼ਰਾਂ ਦਾ ਡਰ ਈ ਲੱਗਾ ਰਹਿੰਦੈ। ਅੱਲਾਹ ਏਹ ਤਾਂ ਸਭ ਵੇਖਦਾ ਹੈ ਨਾ ? ਅਗਰ ਵੇਖਦਾ ਹੈ ਤਾਂ ਉਹ ਕਾਫ਼ਰਾਂ ਨੂੰ ਸਜ਼ਾ ਕਿਉਂ ਨਹੀਂ ਦਿੰਦਾ। । ਉਲਟਾ ਉਹ ਚੋਰਾਂ ਵਾਂਗ, ਡਾਕੂਆਂ ਵਾਂਗ ਆਉਂਦੇ ਨੇ ਤੇ ਅੱਲਾਹ ਦੇ ਬੰਦਿਆਂ ਦੇ ਸੱਥਰ ਵਿਛਾ ਜਾਂਦੇ ਨੇ..।'

-ਸਬਰ ਰੱਖ ਇਨਾਮ ਖ਼ਾਨ। ਅੱਲਾਹ ਉਪਰ ਭਰੋਸਾ ਰੱਖ। ਹੁਣ ਉਹਨਾਂ ਦਾ ਵਕਤ ਏ। ਕੱਲ੍ਹ ਸਾਡਾ ਹੋਵੇਗਾ।'

-ਪਤਾ ਨਹੀਂ ਇਹਨਾਂ ਖਬੀਸਾਂ ਨੇ ਸਾਡੇ ਲਈ ਕੱਲ੍ਹ ਆਉਣ ਦੇਣਾ ਵੀ ਹੈ ਜਾਂ ਨਹੀਂ।' ਇਨਾਮ ਖ਼ਾਨ ਨੇ ਦੁਖੀ ਹੋ ਕੇ ਲੰਮਾ ਸਾਹ ਛੱਡਿਆ।

ਅਬਦੁਸ ਸਮੱਦ ਖ਼ਾਨ ਵੇਖਣ ਲੱਗਾ —' ਸਿਪਾਹੀਆਂ ਦਾ ਮਨੋਬਲ ਤਾਂ ਡਿੱਗਿਆ ਹੀ ਹੋਇਆ ਸੀ, ਹੁਣ ਫੌਜਦਾਰ ਵੀ ਦਿਲ ਛੱਡੀ ਬੈਠੇ ਨੇ।

ਗੁੱਸੇ ਵਿਚ ਆਣਕੇ ਉਸਨੇ ਹੁਕਮ ਦਿੱਤਾ-' ਲੰਮੀਆਂ ਤੋਂ ਲੰਮੀਆਂ ਪੌੜੀਆਂ ਤਿਆਰ ਕਰੋ।'

ਫੌਜ ਦੇ ਨਾਲ ਆਏ ਤਰਖ਼ਾਣ, ਲੁਹਾਰ ਅਤੇ ਸਢੌਰੇ ਦੇ ਆਸ ਪਾਸ ਪਿੰਡਾਂ ਵਿਚ ਰਹਿੰਦੇ ਤਰਖ਼ਾਣਾਂ ਨੂੰ ਜਬਰਦਸਤੀ ਵਗਾਰਿਆ ਗਿਆ ਲੰਮੇ ਬਾਂਸ ਇਕੱਠੇ ਕਰਨ ਸਿਪਾਹੀ ਵੀ ਜੰਗਲਾਂ ਵੱਲ ਦੌੜੇ

ਖ਼ਬਰ ਪਹਿਲਾਂ ਸਢੌਰਾ ਕਿਲ੍ਹੇ ਅੰਦਰ ਸਿੰਘਾਂ ਨੂੰ ਮਿਲੀ, ਫਿਰ ਲੋਹਗੜ੍ਹ ਪੁੱਜ ਗਈ। ਬੰਦਾ ਸਿੰਘ ਨੇ ਆਪਣੇ ਸੂਹੀਏ ਭੇਜ ਕੇ ਫਤੇਹ ਸਿੰਘ ਨੂੰ ਸਾਵਧਾਨ ਕੀਤਾ-'ਤੁਰਕ ਪੌੜੀਆਂ ਤਿਆਰ ਕਰਵਾ ਰਹੇ ਨੇ। ਚੰਗਾ ਏਹੀ ਹੋਏਗਾ ਕਿਲ੍ਹਾ ਖ਼ਾਲੀ ਕਰਕੇ ਲੋਹਗੜ੍ਹ ਪੁੱਜਣ ਦਾ ਯਤਨ ਕਰੋ।'

ਅਗਲੇ ਦਿਨ ਬੰਦਾ ਸਿੰਘ ਨੇ ਫਿਰ ਸੰਦੇਸ਼ ਭੇਜਿਆ -'ਕਿਲ੍ਹੇ ਦੇ ਸੱਜੇ ਪਾਸੇ ਵੱਲ ਜਗੀਰਦਾਰਾਂ ਅਮੀਰਾਂ ਦੀ ਫੌਜ ਹੈ। ਇਹ ਸਿਰਫ਼ ਬਾਦਸ਼ਾਹ ਨੂੰ ਖ਼ੁਸ਼ ਕਰਨ ਲਈ ਆਏ ਨੇ। ਅਸੀਂ ਲੋਹਗੜ੍ਹ ਕਿਲ੍ਹੇ ਵਿਚੋਂ ਮੌਕਾ ਵੇਖ ਕੇ ਰਾਤ ਵੇਲੇ ਤੁਰਕਾਂ ਉਪਰ ਹੱਲਾ ਬੋਲਾਂਗੇ। ਤੁਸੀਂ ਸਾਰੇ ਸੱਜੇ ਪਾਸੇ ਦੀਆਂ ਸਫ਼ਾਂ ਤੋੜ ਕੇ ਨਿਕਲ ਜਾਣਾ।'

ਸੰਦੇਸ਼ ਮਿਲਦਿਆਂ ਹੀ ਸਿੰਘ ਕਿਲ੍ਹੇ ਅੰਦਰ ਜੋ ਲੋੜਵੰਦ ਚੀਜ਼ ਸੀ ਸਮੇਟਣ ਲੱਗ ਪਏ। ਫਿਰ ਬੰਦਾ ਸਿੰਘ ਦੀ ਸਲਾਹ ਨਾਲ ਮੁਗਲ ਸੈਨਾ ਦਾ ਧਿਆਨ ਭੰਗ ਕਰਨ ਲਈ ਫਤੇਹ ਸਿੰਘ ਨੇ ਬਖਲੋਹ ਉਪਰ ਹਮਲਾ ਕਰ ਦਿੱਤਾ ਤੇ ਸਿੰਘਾਂ ਨੂੰ ਲੁੱਟਮਾਰ ਦੀ ਖੁਲ੍ਹ ਦੇ ਦਿੱਤੀ। ਬੰਦਾ ਸਿੰਘ ਦਾ ਇਹ ਜੰਗੀ ਦਾਅ ਸੀ। ਉਸਨੇ ਸੋਚਿਆ, ਇਸ ਤਰ੍ਹਾਂ ਮੁਗਲ ਸੈਨਾ ਸਢੌਰੇ ਦਾ ਘੇਰਾ ਚੁੱਕ ਕੇ ਬਖਲੋਹ ਵੱਲ ਜਾਵੇਗੀ।

ਸ਼ਾਹੀ ਹਰਕਾਰੇ ਕੇਸ਼ੋਰਾਮ ਨੇ ਦਿੱਲੀ ਦਰਬਾਰ ਵਿਚ ਫਰਖ਼ੁਸੀਅਰ ਨੂੰ ਖ਼ਬਰ ਭੇਜੀ:

'ਅਬਦੁਸ ਸਮੱਦ ਖ਼ਾਨ, ਇਨਾਮ ਖ਼ਾਨ ਔਰ ਜੈਨ-ਉਦ-ਦੀਨ ਅਹਿਮਦ ਨੇ ਸਢੌਰਾ ਕਿਲ੍ਹੇ ਉਪਰ ਸਿੱਧਾ ਹਮਲਾ ਕਰਨ ਲਈ 700 ਪੌੜੀਆਂ ਤਿਆਰ ਕਰਵਾ ਲਈਆਂ ਹਨ। ਹੁਣ ਬਾਗ਼ੀ ਗੁਰੂ ਤੇ ਕਾਫ਼ਰਾਂ ਦੀ ਫੌਜ, ਸ਼ਾਹੀ ਸੈਨਾ ਦੀ ਪਹੁੰਚ ਤੋਂ ਦੂਰ ਨਹੀਂ ਹਨ। *

ਇਸ ਸਮੇਂ ਦੌਰਾਨ ਜੰਮੂ ਇਲਾਕੇ ਵਿਚ ਗੁਲੇਰ ਦੇ ਜ਼ਿਮੀਂਦਾਰ ਹਰੀ ਸਿੰਘ ਨੇ ਦਿੱਲੀ ਤਖ਼ਤ ਵਿਰੁਧ ਬਗ਼ਾਵਤ ਕਰ ਦਿੱਤੀ। ਅਬਦੁਲ ਰਹੀਮ ਹਰਕਾਰੇ ਨੇ ਹਰਕਾਰਿਆਂ ਦੇ ਦਰੋਗਾ ਇਮਤਿਆਜ਼ ਖਾਨ ਰਾਹੀਂ ਦਿੱਲੀ ਖ਼ਬਰ ਭੇਜੀ:

'ਹਰੀ ਸਿੰਘ ਜ਼ਿਮੀਦਾਰ ਨੇ ਦਸ ਹਜ਼ਾਰ ਘੋੜ ਸਵਾਰ ਅਤੇ ਦਸ ਹਜ਼ਾਰ ਪੈਦਲ ਸਿਪਾਹੀਆਂ ਨਾਲ ਬਗ਼ਾਵਤ ਕਰ ਦਿੱਤੀ ਸੀ। ਉਹ ਇਲਾਕੇ ਵਿਚ ਭਾਰੀ ਲੁੱਟ ਮਾਰ ਕਰ ਰਿਹਾ ਸੀ। ਜੰਮੂ ਦੇ ਨਾਇਬ ਫੌਜਦਾਰ ਅੱਲਾਹ-ਯਾਰ ਬੇਗ ਨੇ ਚਾਰ ਹਜ਼ਾਰ ਘੋੜ ਸਵਾਰਾਂ ਨੂੰ ਲੈ ਕੇ ਬਾਗ਼ੀਆਂ ਨੂੰ ਰੋਕਿਆ। ਬਹੁਤਿਆਂ ਨੂੰ ਕਤਲ ਕਰ ਦਿੱਤਾ। ਬਾਕੀਆਂ ਨੂੰ ਇਲਾਕੇ ਵਿਚੋਂ ਕੱਢ ਦਿੱਤਾ।'

11 ਅਗਸਤ 1713 ਨੂੰ ਭਗਵਤੀ ਦਾਸ ਅਤੇ ਮੁਹੰਮਦ ਅਲੀ ਹਰਕਾਰਿਆਂ ਨੇ ਬਾਦਸ਼ਾਹ ਨੂੰ ਇਕ ਵੱਡੀ ਖੁਸ਼ਖ਼ਬਰੀ ਦਿੱਤੀ।

'ਬੰਦਾ ਸਿੰਘ ਦੇ ਬਹੁਤ ਹੀ ਖ਼ਾਸ ਫਤੇਹ ਸਿੰਘ ਨੇ ਭਾਰੀ ਕਾਫ਼ਰਾਂ ਦੀ ਗਿਣਤੀ ਨਾਲ ਬਖਲੋਹ ਉਪਰ ਹਮਲਾ ਕਰ ਦਿੱਤਾ ਸੀ। ਮੁਹੰਮਦ ਹੁਸੈਨ ਨੇ ਦੀਨਦਾਰ ਖ਼ਾਨ ਨਾਲ ਮਿਲਕੇ ਸਖ਼ਤ ਟੱਕਰ ਦਿੱਤੀ। ਫਤੇਹ ਸਿੰਘ ਮਾਰਿਆ ਗਿਆ।'

ਇਸ ਖ਼ਬਰ ਤੋਂ ਖੁਸ਼ ਹੋ ਕੇ ਫਰੁਖਸੀਅਰ ਨੇ ਮੁਹੰਮਦ ਹੁਸੈਨ ਦਾ 500 ਸਵਾਰਾਂ ਨਾਲ ਰੁਤਬਾ ਵਧਾ ਦਿੱਤਾ।**

* * *

---

* ਅਖ਼ਬਾਰ-ਏ-ਦਰਬਾਰ-ਏ-ਮੁੱਅਲਾ ਪੰਨਾ ਨੰ. 126

** ਉਹੀ ਪੰਨਾ

ਸਢੌਰੇ ਦੀ ਸਥਿਤੀ ਸਿੰਘਾਂ ਲਈ ਬੜੀ ਖ਼ਤਰਨਾਕ ਹੋ ਰਹੀ ਸੀ। ਮੁਗਲਾਂ ਨੇ ਪੌੜੀਆਂ ਅਤੇ ਕਿਸ਼ਤੀਆਂ ਦਾ ਪ੍ਰਬੰਧ ਕਰ ਲਿਆ ਸੀ। ਕਿਸੇ ਵੇਲੇ ਵੀ ਹਮਲਾ ਹੋ ਸਕਦਾ ਸੀ। ਕਿਲ੍ਹੇ ਦੇ ਅੰਦਰ ਘਿਰੇ ਸਿੰਘ, ਲੋਹਗੜ੍ਹ ਦੇ ਜੱਥਿਆਂ ਵਲੋਂ ਹਮਲੇ ਦੀ ਉਡੀਕ ਵਿਚ ਸਨ। ਮੁਗਲਾਂ ਨੇ ਵੀ ਕਿਲ੍ਹੇ ਉਪਰ ਧਾਵਾ ਬੋਲਣ ਲਈ ਪੌੜੀਆਂ ਨੇੜੇ ਲਿਆ ਰੱਖੀਆਂ ਸਨ।

ਅਗਲੀ ਰਾਤ ਹੀ ਅਚਾਨਕ ਕਿਲ੍ਹੇ ਦੇ ਬਾਹਰ ਚੀਕ-ਚਿਹਾੜਾ ਪੈ ਗਿਆ। ਕਿਲ੍ਹੇ ਅੰਦਰਲੇ ਸਿੰਘ ਸਮਝ ਗਏ-ਬੰਦਾ ਸਿੰਘ ਦੇ ਜੱਥੇ ਬਾਹਰੋਂ ਆ ਪਏ ਹਨ। ਉਹ ਝੱਖੜ ਦੇ ਵੇਗ ਨਾਲ ਕਿਲ੍ਹੇ ਦੇ ਅੰਦਰੋਂ ਸੱਜੇ ਪਾਸੇ ਵੱਲ ਨਿਕਲੇ ਤੇ ਜ਼ਿਮੀਂਦਾਰਾਂ ਅਤੇ ਅਮੀਰਾਂ ਦੀਆਂ ਆਰਾਮ ਕਰ ਰਹੀਆਂ ਫੌਜਾਂ ਨੂੰ ਦਰੜਦੇ, ਪਹਿਰੇ ਉਪਰ ਖੜ੍ਹਿਆਂ ਨੂੰ ਛਾਂਗਦੇ ਅੱਗੇ ਵਧੇ ਤਾਂ ਇਨਾਮ ਖ਼ਾਨ ਆਪਣੀ ਫੌਜ ਨਾਲ ਸਿੰਘਾਂ ਨੂੰ ਰੋਕਣ ਆਇਆ । ਸਿੰਘਾਂ ਵਿਚ ਤਾਂ ਜਿਵੇਂ ਭੂਤਨੇ ਆ ਵੜੇ ਸਨ। ਉਹ ਜੈਕਾਰੇ ਛੱਡਦੇ, ਜਾਨ ਦੀ ਪਰਵਾਹ ਕੀਤੇ ਬਿਨਾ ਹੜ੍ਹ ਦੇ ਪਾਣੀ ਵਾਂਗ ਧੂੰਸ ਦੇਈ ਗਏ। ਉਹਨਾਂ ਪਿੱਛੇ ਮੁੜਕੇ ਉਦੋਂ ਹੀ ਵੇਖਿਆ, ਜਦੋਂ ਮੁਗਲ ਸੈਨਾ ਕੋਹ ਭਰ ਪਿੱਛੇ ਰਹਿ ਗਈ। ਬਾਕੀ ਬਚੇ ਸਿੰਘਾਂ ਨੇ ਜੈਕਾਰੇ ਛੱਡੇ ਤੇ ਲੋਹਗੜ੍ਹ ਵੱਲ ਉੱਡ ਗਏ।

ਅਬਦੁਸ-ਸਮੱਦ ਖ਼ਾਨ ਜ਼ਖ਼ਮੀ ਸ਼ੇਰ ਵਾਂਗ ਦਹਾੜਿਆਂ। ਗੁੱਸੇ ਵਿਚ ਆਏ ਨੇ ਆਪਣੇ ਸਿਪਾਹੀਆਂ ਨੂੰ ਹੁਕਮ ਦਿੱਤਾ -'ਗੜ੍ਹੀ ਦੀਆਂ ਫ਼ਸੀਲਾਂ ਢਾਹ ਦਿਓ। ਨੇਸਤੋ ਨਾਬੂਦ ਕਰ ਦਿਓ।'

ਕੇਸ਼ੋਦਾਸ ਹਰਕਾਰੇ ਨੇ ਹਰਕਾਰਿਆਂ ਦੇ ਮੁਖ਼ੀ ਇਮਤਿਆਜ਼ ਖ਼ਾਨ ਰਾਹੀਂ ਦਿੱਲੀ ਖ਼ਬਰ ਪਹੁੰਚਾਈ: 'ਅਬਦੁਸ ਸਮੱਦ ਖ਼ਾਨ ਨੇ ਬਾਗ਼ੀ ਕਾਫ਼ਰ ਦਾ ਸਢੌਰੇ ਵਾਲਾ ਕਿਲ੍ਹਾ ਤਬਾਹ ਕਰ ਦਿੱਤਾ ਹੈ। ਬਹੁਤੇ ਕਾਫ਼ਰ ਬਾਗ਼ੀ ਮਾਰੇ ਗਏ ਹਨ। ਕਾਫ਼ਰਾਂ ਦੇ 600 ਸਿਰਾਂ ਦਾ ਤੋਹਫ਼ਾ ਸ਼ਹਿਨਸ਼ਾਹ ਲਈ ਭੇਜਿਆ ਜਾ ਰਿਹਾ ਹੈ।'

ਇਸ ਖ਼ਬਰ ਉਪਰ ਖੁਸ਼ ਹੋ ਕੇ ਫ਼ਰਖ਼ੁਸੀਅਰ ਨੇ ਕੇਸ਼ੋਦਾਸ ਨੂੰ ਖਿਲਤ ਦੇ ਕੇ ਸਨਮਾਨਿਤ ਕੀਤਾ।

ਅਗਲੇ ਦਿਨਾਂ ਵਿਚ ਬਾਦਸ਼ਾਹ ਵਲੋਂ ਦਿੱਲੀ ਅਤੇ ਇਸ ਦੇ ਆਸ ਪਾਸ ਦੇ ਇਲਾਕੇ ਵਿਚ ਨਗਾਰੇ ਵਜਾ ਕੇ ਐਲਾਨ ਕਰਵਾਇਆ ਗਿਆ-' ਕੋਈ ਵੀ ਹਿੰਦੂ, ਅਰਬੀ ਔਰ ਇਰਾਕੀ ਨਸਲ ਦੇ ਘੋੜਿਆਂ ਉਪਰ ਸਵਾਰੀ ਨਹੀਂ ਕਰੇਗਾ।'

* * *

ਸਢੌਰੇ ਦੇ ਕਿਲ੍ਹੇ ਨੂੰ ਫ਼ਤਿਹ ਕਰਨ ਵਿਚ ਮੁਗਲ ਸੈਨਾ ਦੀ ਹੋਈ ਦੁਰਗਤੀ ਅਤੇ ਖੇਹ ਖਰਾਬੀ ਵੇਖਕੇ ਅਬਦੁਸ-ਸਮੱਦ ਖ਼ਾਨ ਦਾ ਹੌਂਸਲਾ ਨਹੀਂ ਸੀ ਪੈ ਰਿਹਾ, ਉਹ ਅੱਗੇ ਵਧ ਕੇ ਲੋਹਗੜ੍ਹ ਕਿਲ੍ਹੇ ਉੱਪਰ ਹਮਲਾ ਕਰੇ। ਸੂਹੀਆਂ ਕੋਲੋਂ ਉਸਨੂੰ ਖ਼ਬਰਾਂ ਮਿਲ ਰਹੀਆਂ ਸਨ। ...ਬੰਦਾ ਸਿੰਘ ਕਿਲ੍ਹੇ ਅੰਦਰ ਪੱਕੇ ਪੈਰੀਂ ਹੈ ਔਰ ਲੜਨ-ਮਰਨ ਲਈ ਤਿਆਰ ਹੈ। ਉਸਨੇ ਆਪਣੇ ਫੌਜਦਾਰਾਂ ਇਨਾਮ ਖ਼ਾਨ ਅਤੇ ਜੈਨ-ਉਦ-ਦੀਨ ਨਾਲ ਮਸ਼ਵਰੇ ਕਰਦਿਆਂ ਕਿਹਾ-: ' ਸਢੌਰੇ ਦੀ ਗੜ੍ਹੀ ਵਿਚ ਕਾਫ਼ਰ ਗੁਰੂ ਹੈ ਨਹੀਂ ਸੀ। ਗਿਣਤੀ ਦੇ ਕਾਫ਼ਰ ਸਨ। ਇਸ ਨੂੰ ਖ਼ਾਲੀ ਕਰਵਾਉਣ ਲਈ ਸ਼ਾਹੀ ਸੈਨਾ ਨੂੰ ਇੰਨੇ ਮਹੀਨੇ ਲੱਗ ਗਏ। ਲੋਹਗੜ੍ਹ ਕਿਲ੍ਹੇ ਅੰਦਰ ਤਾਂ ਇਹ ਕਾਫ਼ਰ ਹਜ਼ਾਰਾਂ ਦੀ ਗਿਣਤੀ ਵਿਚ ਨੇ ਔਰ ਉਥੇ ਇਹਨਾਂ ਦਾ ਉਹ ਰਾਖ਼ਸ਼ ਖ਼ੁਦ ਵੀ ਹੈ।'

-ਖ਼ਬਰ ਤਾਂ ਇਹ ਵੀ ਮਿਲੀ ਹੈ, ਕਾਫ਼ਰ ਕਿਲ੍ਹੇ ਦੁਆਲੇ ਦੀ ਖਾਈ ਨੂੰ ਹੋਰ ਵੀ ਗਹਿਰੀ ਕਰੀ ਜਾ ਰਹੇ ਨੇ।' ਇਨਾਮ ਖ਼ਾਨ ਨੇ ਫ਼ਿਕਰ ਨਾਲ ਕਿਹਾ।

-ਕੋਈ ਬਾਤ ਨਹੀਂ । ਅਸੀਂ ਇਹਨਾਂ ਕਾਫ਼ਰਾਂ ਦੀ ਇਸੇ ਖਾਈ ਵਿੱਚ ਕਬਰ ਬਣਾਵਾਂਗੇ। ਸਿਪਾਹੀਆਂ ਨੂੰ ਕੂਚ ਦੀ ਤਿਆਰੀ ਕਰਨ ਲਈ ਕਿਹਾ ਜਾਏ।' ਅਬਦੁਸ ਸਮੱਦ ਖ਼ਾਨ ਨੇ ਉਹਨਾਂ ਦਾ ਹੌਸਲਾ ਵਧਾਉਣ ਲਈ ਆਖ ਤਾਂ ਦਿੱਤਾ ਪਰ ਅੰਦਰੋਂ ਉਹ ਖੁਦ ਵੀ ਪੂਰਾ ਡਰਿਆ ਹੋਇਆ ਸੀ।

ਸਿਪਾਹੀਆਂ ਨੂੰ ਹੁਕਮ ਮਿਲਣ ਦੀ ਦੇਰ ਸੀ। ਘੋੜੇ, ਊਠ, ਤੋਪ ਗੱਡੀਆਂ ਦਾ ਕਾਫ਼ਲਾ ਲੋਹਗੜ੍ਹ ਵੱਲ ਚੱਲ ਪਿਆ।

ਥੱਕੇ ਅੱਕੇ ਖਿਝੇ ਸਿਪਾਹੀ ਪੈਰ ਘੜੀਸਦੇ ਤੁਰ ਰਹੇ ਸਨ। ਇਲਾਕਾ ਨਿਵਾਸੀ ਲੋਕ ਜਗਿਆਸਾ ਨਾਲ ਵੇਖਣ ਘਰਾਂ ਵਿਚੋਂ ਬਾਹਰ ਨਿਕਲਕੇ ਆ ਖੜ੍ਹਦੇ ਤਾਂ ਸਿਪਾਹੀ ਉਹਨਾਂ ਨੂੰ ਛੇੜਦੇ, ਬੇਇਜ਼ਤੀ ਕਰਦੇ। ਕਈਆਂ ਨੂੰ ਤਾਂ ਜਬਰਦਸਤੀ ਪਕੜਕੇ ਨਾਲ ਤੋਰ ਲੈਂਦੇ ਫਿਰ ਅੱਗੇ ਜਾ ਕੇ ਛੱਡ ਦਿੰਦੇ। ਘਰਾਂ ਦੀਆਂ ਖਿੜਕੀਆਂ ਦੇ ਪੱਲਿਆਂ ਦੀਆਂ ਵਿੱਥਾਂ-ਝੀਥਾਂ ਵਿਚੋਂ ਔਰਤਾਂ ਮੁਗਲ ਫੌਜਾਂ ਨੂੰ ਵੇਖਦੀਆਂ । ਜਦ ਕਿਸੇ ਸਿਪਾਹੀ ਦੀ ਨਜ਼ਰ ਪੈ ਜਾਂਦੀ ਤਾਂ ਉਹ ਧੱਕੇ ਨਾਲ ਅੰਦਰ ਵੜ ਜਾਂਦਾ। ਮਰਦਾਂ ਦੇ ਹੁੰਦਿਆਂ ਵੀ ਔਰਤਾਂ-ਲੜਕੀਆਂ ਨੂੰ ਛੇੜਦਾ। ਅਸ਼ਲੀਲ ਹਰਕਤਾਂ ਕਰਦਾ। ਫਿਰ ਪਿੱਛੇ ਰਹਿ ਜਾਣ ਦੇ ਡਰੋਂ, ਦੌੜ ਕੇ ਆਪਣੇ ਸਾਥੀਆਂ ਨਾਲ ਜਾ ਰਲਦਾ।

ਉੱਡਦੀ ਧੂੜ ਅਤੇ ਗਰਦੋ-ਗੁਬਾਰ ਕਾਰਨ ਸਿਪਾਹੀ ਆਪ-ਹੁਦਰੀਆਂ ਕਰਦੇ ਜਾ ਰਹੇ ਸਨ। ਉਹਨਾਂ ਦੀਆਂ ਕੋਝੀਆਂ ਅਤੇ ਭੱਦੀਆਂ ਹਰਕਤਾਂ, ਮੁਗਲ ਫੌਜਦਾਰਾਂ ਅਤੇ ਨਾਇਬਾਂ ਨੂੰ ਨਹੀਂ ਦਿਸਦੀਆਂ ਸਨ।

ਹਰ ਪਾਸੇ ਡਰ ਅਤੇ ਸਹਿਮ ਦਾ ਮਾਹੌਲ ਬਣਿਆ ਹੋਇਆ ਸੀ।

-----0-----

## 78

ਲੋਹਗੜ੍ਹ ਕਿਲ੍ਹੇ ਨੂੰ ਬੰਦਾ ਸਿੰਘ ਨੇ ਸੁਰੱਖਿਆ ਦੇ ਹਰ ਪੱਖ ਤੋਂ ਮਜ਼ਬੂਤ ਕਰਵਾ ਲਿਆ ਸੀ। ਪਰ ਹਾਲੇ ਵੀ ਉਸਦੀ ਤਸੱਲੀ ਨਹੀਂ ਸੀ ਹੋਈ। ਉਹ ਸਮਝਦਾ ਸੀ ਜੰਗੀ ਪੈਂਤੜੇ ਤੋਂ ਅਜੇ ਬੜਾ ਕੁਝ ਕਰਨ ਵਾਲਾ ਬਾਕੀ ਹੈ। ਰਸਦ ਪਾਣੀ ਦੇ ਭੰਡਾਰ ਲੋੜ ਅਨੁਸਾਰ ਨਹੀਂ ਹਨ। ਜਦੋਂ ਤੋਂ ਰਾਜਾ ਭੂਪ ਪ੍ਰਕਾਸ਼ ਇਸ ਸ਼ਰਤ ਉਪਰ ਰਿਹਾ ਹੋਕੇ ਆਇਆ ਸੀ ਕਿ ਉਹ ਬੰਦਾ ਸਿੰਘ ਨੂੰ ਹਰ ਹਾਲਤ ਵਿਚ ਪਕੜੇਗਾ। ਉਸਨੇ ਪੂਰੀ ਮੁਸਤੈਦੀ ਨਾਲ ਕਿਲ੍ਹੇ ਅੰਦਰ ਰਾਸ਼ਨ ਪਾਣੀ ਅਤੇ ਹੋਰ ਸਮਾਨ ਜਾਣ ਦੇ ਸਭਨਾਂ ਰਸਤਿਆਂ ਉੱਪਰ ਚੌਂਕੀਆਂ ਬਿਠਾ ਦਿੱਤੀਆਂ ਸਨ। ਘੋੜਿਆਂ ਲਈ ਘਾਹ-ਪੱਠਾ ਲਿਆਉਣ ਸਮੇਂ ਵੀ ਹੁਣ ਭੂਪ ਪ੍ਰਕਾਸ਼ ਦੇ ਸਿਪਾਹੀਆਂ ਨਾਲ ਝੜਪਾਂ ਹੋਣ ਲੱਗ ਪਈਆਂ।

ਸਢੌਰਾ ਹੱਥੋਂ ਨਿਕਲ ਗਿਆ ਸੀ। ਮੁਗਲ ਸੈਨਾ ਹੁਣ ਲੋਹਗੜ੍ਹ ਵੱਲ ਚੜ੍ਹੀ ਆ ਰਹੀ ਸੀ। ਬੰਦਾ ਸਿੰਘ ਨੂੰ ਆਪਣੇ ਜੱਥੇਦਾਰਾਂ ਅਤੇ ਸਿੰਘਾਂ ਉਪਰ ਪੂਰਾ ਭਰੋਸਾ ਸੀ। ਉਸਨੂੰ ਵਿਸ਼ਵਾਸ ਸੀ - ਮੁਗਲਾਂ ਵਿਚ ਅਜੇ ਏਨਾ ਹੌਸਲਾ ਨਹੀਂ ਸੀ, ਉਹ ਲੋਹਗੜ੍ਹ ਉਪਰ ਸਿੱਧਾ ਹਮਲਾ ਕਰਨ। ਪਰ ਸਢੌਰੇ ਕਿਲ੍ਹੇ ਵਿਚ ਘਿਰੇ ਸਿੰਘਾਂ ਦੀ ਮਦਦ ਕਰਦਿਆਂ ਅਤੇ ਉਹਨਾਂ ਨੂੰ ਰਸਦ ਪਾਣੀ ਭੇਜਦਿਆਂ ਹੁਣ ਭੰਡਾਰਾਂ ਵਿਚ ਬਹੁਤੀ ਰਸਦ ਨਹੀਂ ਸੀ ਬਚੀ। ਸਿੰਘਾਂ ਦਾ ਜਾਨੀ ਨੁਕਸਾਨ ਵੀ ਹੋਇਆ ਸੀ। ਫਤੇਹ ਸਿੰਘ ਬਖਲੋਹ ਵਿਚ ਮੁਗਲਾਂ ਨਾਲ ਲੜਦਿਆਂ ਸ਼ਹੀਦੀ ਪਾ ਗਿਆ ਸੀ। ਉਹ ਬੜਾ ਦਲੇਰ ਅਤੇ ਯੁੱਧ ਦਾ ਮਾਹਰ ਸੀ। ਉਸਦੇ ਜਾਣ ਨਾਲ ਖਾਲਸਾ ਫੌਜ ਦਾ ਬੜਾ ਨੁਕਸਾਨ ਹੋਇਆ ਹੈ। ਉਹ ਮੈਨੂੰ ਬੜਾ ਅਜ਼ੀਜ਼ ਸੀ। ਉਸਦੇ ਜਾਣ ਨਾਲ ਮੇਰੀ ਤਾਂ ਸੱਜੀ ਬਾਂਹ ਹੀ ਕੱਟੀ ਗਈ ਹੈ....ਸੋਚਦਿਆਂ ਬੰਦਾ ਸਿੰਘ ਨੇ ਲੰਮਾ ਸਾਹ ਭਰਿਆ। ਫਿਰ ਸਿਰ ਝਟਕਿਆ.............ਚਲੋ, ਯੁੱਧ ਵਿਚ ਕੁਝ ਵੀ ਹੋ ਸਕਦਾ ਹੈ। ਜੋ ਚਲੇ ਗਏ ਨੇ, ਸ਼ਹੀਦੀਆਂ ਪਾ ਗਏ ਨੇ ਉਹਨਾਂ ਨੂੰ ਯਾਦ ਕਰਕੇ ਇਹਨਾਂ ਤੁਰਕਾਂ ਪਾਸੋਂ ਬਦਲਾ ਲੈਣਾ ਹੈ। ...........

ਆਪਣੇ ਜੱਥੇਦਾਰਾਂ ਨਾਲ ਅਗਲੇ ਪੈਂਤੜਿਆਂ ਲਈ ਵਿਚਾਰਾਂ ਕਰਦਿਆਂ ਬੰਦਾ ਸਿੰਘ ਨੇ ਬਾਜ਼ ਸਿੰਘ ਨੂੰ ਕਿਹਾ- 'ਦਿੱਲੀ ਦਾ ਸਾਰਾ ਧਿਆਨ ਲੋਹਗੜ੍ਹ ਵੱਲ ਹੋ ਗਿਆ ਹੈ। ਬਾਦਸ਼ਾਹ ਹੋਰ ਫੌਜ ਵੀ ਭੇਜੇਗਾ। ਯੁੱਧ ਕਰਨ ਨਾਲੋਂ, ਆਪਣੇ ਸਿੰਘ ਬਚਾਉਣੇ ਬਹੁਤ ਜ਼ਰੂਰੀ ਨੇ। ਜਿਉਂਦੇ ਰਹਾਂਗੇ ਤਾਂ ਇਹਨਾਂ ਨਾਲ ਫੇਰ ਦੋ-ਹੱਥ ਕਰ ਸਕਾਂਗੇ। ਜੇ..............................।'

-ਖਾਲਸਾ ਜੀ- ।' ਬਾਜ਼ ਸਿੰਘ ਨੇ ਟੋਕਿਆ-' ਸਾਫ਼ ਕਹੋ ਕੀ ਕਹਿਣਾ ਚਾਹੁੰਦੇ ਹੋ ? '

-ਸਿੰਘ ਸਾਹਬ, ਮੈਂ ਚਾਹੁੰਦਾ ਹਾਂ ਕਿਲ੍ਹੇ ਦੇ ਬਾਹਰ ਮੁਗਲਾਂ ਨੂੰ ਡੇਰਾ ਪਾਈ ਰੱਖਣ ਦੇਈਏ। ਆਪਾਂ ਕਿਲ੍ਹੇ ਅੰਦਰੋਂ ਚੁੱਪ ਚਾਪ ਪਹਾੜਾਂ ਵੱਲ ਨਿੱਕਲ ਚੱਲੀਏ। ਪਹਿਲਾਂ ਵਾਂਗ- ।'

-ਤੁਰਕਾਂ ਨੂੰ ਮਜ਼ਾ ਚਖ਼ਾਏ ਬਿਨਾ ਹੀ- ? ' ਬਾਜ਼ ਸਿੰਘ ਨੇ ਹੈਰਾਨ ਹੁੰਦਿਆਂ ਪੁੱਛਿਆ।

-ਜਿਉਂਦੇ ਰਹਾਂਗੇ ਤਾਂ ਤੁਰਕਾਂ ਨੂੰ ਮਜ਼ਾ ਚਖਾਉਣ ਦੇ ਬੜੇ ਮੌਕੇ ਮਿਲਣਗੇ। ਫਿਰ ਵੀ ਏਥੋਂ ਨਿਕਲਾਂਗੇ ਤਾਂ ਮੁਗ਼ਲ ਫੌਜਾਂ ਵਿਚ ਪਰਲੋ ਲਿਆ ਕੇ ਨਿਕਲਾਂਗੇ। ਉਹ ਯਾਦ ਰੱਖਣਗੇ, ਸਿੰਘਾਂ ਨਾਲ ਵੀ ਕਦੇ ਹੱਥ ਜੁੜੇ ਸਨ। ਉਹ ਰਾਤਾਂ ਨੂੰ ਸੁੱਤੇ ਸੁੱਤੇ ਬਰੜਾ ਕੇ ਉਠਿਆ ਕਰਨਗੇ-' ਸਿੰਘ ਆ ਪਏ।'

ਬਾਜ਼ ਸਿੰਘ ਕੁਝ ਕਹਿਣ ਲੱਗਾ ਤਾਂ ਬੰਦਾ ਨੇ ਚੁੱਪ ਰਹਿਣ ਲਈ ਹੱਥ ਨਾਲ ਇਸ਼ਾਰਾ ਕੀਤਾ। –'ਸਿੰਘ ਸਾਹਬ ਇਕ ਗੱਲ ਦਾ ਖ਼ਿਆਲ ਰੱਖਣਾ ਪਏਗਾ। ਤੁਰਕਾਂ ਲਈ ਕਿਲ੍ਹੇ ਅੰਦਰ ਕੁਝ ਵੀ ਨਹੀਂ ਛੱਡਣਾ। ਆਪਣੀ ਕਾਰਵਾਈ ਪਾ ਕੇ ਏਥੋਂ ਨਿਕਲਾਂਗੇ ਤਾਂ ਮੁਗਲ ਹੱਥ ਮਲਦੇ ਹੀ ਰਹਿ ਜਾਣ।'

–ਏਵੇਂ ਹੀ ਹੋਏਗਾ ਖਾਲਸਾ ਜੀ–। ਆਪ ਹੁਕਮ ਕਰੋ, ਹੱਲਾ ਕਦ ਬੋਲਣਾ ਜੇ– ? ' ਗੱਲਾਂ ਕਰਦਿਆਂ ਤੋਂ ਬਾਜ਼ ਸਿੰਘ ਦੇ ਪਿੱਛੇ ਆ ਖੜ੍ਹਾ ਮਾਝੇ ਦਾ ਇਕ ਸਿੰਘ ਬੋਲਿਆ।

ਫਿਰ ਪਹਾੜਾ ਸਿੰਘ ਅਤੇ ਹੋਰ ਸਿੰਘ ਵੀ ਆ ਗਏ।

ਬੰਦਾ ਸਿੰਘ ਨੇ ਕਿਹਾ – 'ਅਸੀਂ ਕਿਲ੍ਹਾ ਖ਼ਾਲੀ ਕਰਕੇ ਸਾਰੀ ਫੌਜ ਚਾਰ ਹਿੱਸਿਆਂ ਵਿਚ ਹੋ ਜਾਵਾਂਗੇ ਅਤੇ ਤੁਰਕਾਂ ਦੇ ਪੜਾਅ ਉਪਰ ਅੱਧੀ ਰਾਤ ਨੂੰ ਚਾਰਾਂ ਪਾਸਿਆਂ ਤੋਂ ਜਾ ਪਵਾਂਗੇ। ਉਹਨਾਂ ਨੂੰ ਸਮਝ ਹੀ ਨਾ ਲੱਗੇ ਸਿੰਘ ਕਿਧਰੋਂ ਆਏ ਨੇ। ਸਾਡਾ ਨਿਸ਼ਾਨਾਂ ਫੌਜਦਾਰਾਂ ਦੇ ਤੰਬੂਆਂ ਨੂੰ ਤਹਿਸ ਨਹਿਸ ਕਰਨਾ ਹੋਏਗਾ। ਕਾਰਵਾਈ ਕਰਕੇ ਅਸੀਂ ਫੌਰਨ ਆਪਣੇ ਅਲੱਗ ਅਲੱਗ ਗੁਪਤ ਰਾਹਾਂ ਵੱਲ ਜਾਵਾਂਗੇ। ਮੁਗਲ ਪਿੱਛਾ ਵੀ ਕਰਨ ਤਾਂ ਸਿਰ ਪਿੱਟਦੇ ਰਹਿ ਜਾਣ। ਕਿਸ ਦਾ ਪਿੱਛਾ ਕਰੀਏ।'

ਬੰਦਾ ਸਿੰਘ ਦੀਆਂ ਗੱਲਾਂ ਅਤੇ ਵਿਉਂਤਾਂ ਸੁਣਕੇ ਸਿੰਘ ਪੂਰੇ ਜੋਸ਼ ਵਿਚ ਆ ਗਏ। ਇਕ ਨਿਹੰਗ ਸਿੰਘ ਬੋਲਿਆ– 'ਖਾਲਸਾ ਜੀ, ਕਾਣਿਆਂ* ਦਾ ਕੰਘਾ ਕਰਨ ਲਈ ਹੱਥਾਂ 'ਚ ਜਲੂਣ ਹੋਣ ਡਈ ਆ। ਹੁਕਮ ਹੋਵੇ ਤਾਂ ਪ੍ਰਕਾਸ਼ਾ ਸਿੰਘ** ਚੜ੍ਹਨ ਤੋਂ ਪਹਿਲਾਂ ਹੀ ਖੱਸੀ ਫੌਜ ਨੂੰ ਜਾ ਪਈਏ ? '

ਬੰਦਾ ਸਿੰਘ ਨਿਹੰਗ ਨੂੰ ਸਬਰ ਰੱਖਣ ਦਾ ਇਸ਼ਾਰਾ ਕਰਦਿਆਂ ਕਿਹਾ– 'ਵਕਤ ਆਉਣ ਵਾਲਾ ਹੈ। ਅੰਨ ਪਾਣੀ ਛੱਕ ਕੇ ਤਿਆਰੀ ਰੱਖੋ। ਖ਼ਿਆਲ ਰੱਖਣਾ, ਕਦੇ ਘਬਰਾਉਣਾ ਨਹੀਂ। ਮਨੋਬਲ ਨਹੀਂ ਡੋਗਣਾ। ਬੱਸ ਐਂ ਟੁੱਟ ਕੇ ਪਉ ਤੁਰਕਾਂ ਨੂੰ, ਚੀਰ ਕੇ ਰੱਖ ਦਿਓ। ਐਸੇ ਦੰਦ ਖੱਟੇ ਕਰੋ, ਸਿੰਘਾਂ ਦਾ ਪਿੱਛਾ ਕਰਨ ਲਈ ਤੁਰਕਾਂ ਨੂੰ ਸੌ ਵਾਰ ਸੋਚਣਾ ਪਏ। ਜਾਓ ਤਿਆਰੀ ਕਰੋ। ਅਸੀਂ ਫਿਰ ਇਕੱਠੇ ਹੋਣ ਲਈ ਰਾਤ ਵੇਲੇ ਅਲੱਗ ਅਲੱਗ ਜੱਥਿਆਂ ਵਿਚ ਕਿਲ੍ਹਾ ਛੱਡਾਂਗੇ।'

* * *

ਅਬਦੁਸ–ਸਮੱਦ ਖ਼ਾਨ ਇਸ ਵਾਰ ਹੌਸਲੇ ਵਿਚ ਸੀ। ਆਪਣੇ ਫੌਜਦਾਰਾਂ ਕੋਲ ਉਹ ਫੜ੍ਹਾਂ ਮਾਰਨ ਲੱਗਾ– 'ਏਸ ਵਾਰ ਉਹ ਕਾਫ਼ਰ ਨਹੀਂ ਬਚ ਕੇ ਜਾਣ ਲੱਗਾ। ਉਹ ਜਾਣਦਾ ਨਹੀਂ ਸਮੱਦ ਖ਼ਾਨ ਬਾਜ਼ ਦੀ ਨਸਲ ਵਿਚੋਂ ਹੈ।'

–ਕਾਫ਼ਰਾਂ ਕੋਲ ਤਾਂ ਸੁਣਿਐ—ਇਕ ਪੂਰਾ ਹੀ ਬਾਜ਼ ਸਿੰਘ ਹੈ।' ਇਨਾਮ ਖ਼ਾਨ ਨੇ ਕਿਹਾ।

–ਇਸ ਵਾਰ ਪਤਾ ਲੱਗ ਜਾਏਗਾ -ਕੌਣ ਬਾਜ਼ ਹੈ, ਕੌਣ ਫਾਖ਼ਤਾ ਹੈ।' ਅਬਦੁਸ ਸਮੱਦ ਖ਼ਾਨ ਹੱਸਿਆ।

ਖੁਸ਼ੀ ਵਿਚ ਮੁਗਲਾਂ ਨੇ 'ਯਾ–ਅਲੀ' ਅਤੇ 'ਅੱਲਾਹ–ਹੂ–ਅਕਬਰ' ਦੇ ਨਾਅਰੇ ਲਾਏ।

ਰਾਤ ਨੂੰ ਭੱਠੀਆਂ ਉਪਰ ਗੋਸ਼ਤ ਪੱਕਣ ਲੱਗਾ। ਫੌਜਦਾਰਾਂ ਦੇ ਤੰਬੂਆਂ ਵਿਚ ਸ਼ਰਾਬਾਂ ਉੱਡੀਆਂ। ਨਸ਼ਈ ਹੋਏ ਫੌਜਦਾਰ ਆਪਣੀਆਂ ਬੇਗਮਾਂ ਅਤੇ ਰਖੇਲਾਂ ਨੂੰ ਯਾਦ ਕਰਦੇ ਕਾਫ਼ਰਾਂ ਨੂੰ ਗਾਲ੍ਹਾਂ ਕੱਢਣ ਲੱਗੇ।

ਹਨੇਰੀ ਟਾਤ, ਅੱਧੀ ਏਧਰ ਅੱਧੀ ਓਧਰ। ਫੌਜਦਾਰ ਸਿਪਾਹੀ ਜੰਗੀ ਲਿਬਾਸ ਲਾਹ ਕੇ ਤੰਬੀਆਂ ਲੁੰਗੀਆਂ ਵਿਚ ਸੌਂ ਰਹੇ ਸਨ। ਬਹੁਤੇ ਸਿਪਾਹੀਆਂ ਦੇ ਤਾਂ ਤੰਬੀਆਂ ਵੀ ਨਹੀਂ ਸਨ।

---

* ਤੁਰਕਾਂ ਨੂੰ ** ਦਿਨ

ਜੁੱਤੀਆਂ ਜੋੜੇ ਪਤਾ ਨਹੀਂ ਕਿਧਰ ਸਨ। ਨੇਜ਼ੇ ਕਿਤੇ, ਤਲਵਾਰਾਂ ਕਿਤੇ।

ਗਰਮੀਆਂ ਕਦੋਂ ਦੀਆਂ ਲੰਘ ਗਈਆਂ ਸਨ। ਮਾਘ ਮਹੀਨੇ ਦੀ ਸਰਦ ਰੁੱਤ ਆਪਣਾ ਜਲਵਾ ਵਿਖਾਉਣ ਲੱਗੀ ਸੀ। ਮੁਗਲ ਸਿਪਾਹੀ ਤੰਬੂਆਂ ਦੇ ਅੰਦਰ ਵੀ ਭੂਰਿਆਂ ਹੇਠ ਕੰਬ ਰਹੇ ਸਨ। ਸਿੰਘ ਅਚਾਨਕ ਆਣ ਪਏ। ਚੁੱਪ-ਚਪੀਤੇ । ਜਿਹੜੇ ਸੁੱਤੇ ਸਨ ਉਹ ਡਰਕੇ ਜਾਗੇ। ਨਾ ਨੇਜ਼ਾ ਲੱਭੇ ਨਾ ਤਲਵਾਰ, ਨਾ ਢਾਲ। ਘਬਰਾਏ ਸਿਪਾਹੀਆਂ ਤੋਂ ਜੁੱਤੀਆਂ-ਜੋੜੇ ਵੀ ਨਾ ਪਾਏ ਗਏ। ਹਨੇਰੇ ਵਿਚ ਪਤਾ ਹੀ ਕੁਝ ਨਾ ਲੱਗੇ। ਕਿਸਦੀ ਜੁੱਤੀ ਕਿਸਦਾ ਪੈਰ। ਉਹ ਨੰਗੇ ਪੈਰੀਂ ਦੌੜੇ। ਸਿੰਘਾਂ ਨਾਲ ਟੱਕਰ ਲੈਣ ਲਈ ਨਹੀਂ ਆਪਣੀ ਜਾਨ ਬਚਾਉਣ ਲਈ।

ਫੌਜਦਾਰ ਆਪਣੇ ਤੰਬੂਆਂ ਅੰਦਰ ਹੀ ਚੀਖ਼ਣ ਲੱਗੇ-'ਏਹਨਾਂ ਕਾਫ਼ਰਾਂ ਦੀ ਏਨੀ ਜੁਅਰਤ ? ਇਹ ਤਾਂ....। ਤਕੜੇ ਹੋਵੋ। ਟੱਕਰ ਲਓ। ਇਕ ਵੀ ਕਾਫ਼ਰ ਨਹੀਂ ਬਚ ਕੇ ਜਾਣਾ ਚਾਹੀਦਾ......।' ਉਹ ਸਿਪਾਹੀਆਂ ਨੂੰ ਲਲਕਾਰਨ ਲੱਗੇ। ਪਰ ਖ਼ੁਦ ਤੰਬੂਆਂ ਦੇ ਅੰਦਰ ਹੀ ਰਹੇ।

ਸਿੰਘ ਹੁਣ ਪਹਿਲਾਂ ਵਾਲੇ ਸਿੰਘ ਨਹੀਂ ਸਨ। ਬੰਦਾ ਸਿੰਘ ਅਤੇ ਹੋਰ ਮਾਹਰਾਂ ਨੇ ਉਹਨਾਂ ਨੂੰ ਛਾਪਾਮਾਰੀ ਯੁੱਧ ਦੀ ਪੂਰੀ ਮਹਾਰਤ ਕਰਵਾਈ ਹੋਈ ਸੀ। ਸਿੰਘ ਭਾਵੇਂ ਗਿਣਤੀ ਵਿਚ ਥੋੜ੍ਹੇ ਸਨ। ਪਰ ਜਾਨ ਤਲੀ ਉਪਰ ਰੱਖੀ ਹੋਈ ਸੀ। ਉਹ ਆਪਣੇ ਲਈ ਨਹੀਂ, ਆਪਦੇ ਗੁਰੂ ਲਈ, ਆਪਣੇ ਘਰਾਂ ਲਈ, ਆਪਣੇ ਪਰੀਵਾਰਾਂ ਲਈ, ਆਪਣੇ ਧਰਮ ਲਈ ਲੜ ਰਹੇ ਸਨ। ਗੁਰੂ ਨੂੰ ਯਾਦ ਕਰਕੇ ਵਾਰ ਕਰਨ ਲੱਗੇ-ਉਹ ਗਾਉਂਦੇ ...ਇਹ ਜਨਮ ਤੁਮ੍ਹਾਰੇ ਲੇਖੇ ....।'

ਹਨੇਰੇ ਵਿਚ ਮੁਗਲ ਸਿਪਾਹੀ ਖ਼ਾਲੀ ਹੱਥੀਂ ਆਪਣੇ ਉਪਰ ਹੋਏ ਘਾਤਕ ਵਾਰਾਂ ਨੂੰ ਰੋਕਣ ਦਾ ਯਤਨ ਕਰਨ ਲੱਗੇ। ਬੇ-ਲਗਾਮ ਘੋੜੇ ਹਿਣਕਣ ਲੱਗੇ। .........ਤੰਬੂ ਉਖੜ ਗਏ। ਫਿਰ ਕਿਧਰੋਂ ਆਵਾਜ਼ ਆਈ.......' ਚਲੋ-ਓਅ---ਅ----ਅ---।'

ਸਿੰਘ ਕਾਰਵਾਈ ਪਾ ਕੇ ਪਹਾੜਾਂ-ਜੰਗਲਾਂ ਵਿਚ ਅਲੋਪ ਹੋ ਗਏ।

ਪਿਛੇ ਰਹਿ ਗਏ—ਪਾਟੇ-ਖਿੱਲਰੇ ਤੰਬੂ। ਥਾਂ ਥਾਂ ਪਈਆਂ ਮੁਗਲ ਸਿਪਾਹੀਆਂ ਦੀਆਂ ਲਾਸ਼ਾਂ। ਜ਼ਖ਼ਮੀਆਂ ਦੀਆਂ ਚੀਖ਼ਾਂ-ਲੇਰਾਂ। ਅੱਲਾਹ ਨੂੰ ਪੁਕਾਰਦੀਆਂ ਆਵਾਜ਼ਾਂ ਤੇ ਸੰਘਣਾ ਹਨੇਰਾ । ਨਾ ਕਿਸੇ ਨੂੰ ਘੋੜੇ ਸਾਂਭਣ ਦੀ ਸੁਰਤ ਹੈ ਨਾ ਊਠ, ਨਾ ਹਾਥੀ।

ਸ਼ਾਹੀ ਹਰਕਾਰਿਆਂ ਵਲੋਂ ਫ਼ਰਖ਼ੁਸੀਅਰ ਨੂੰ ਖ਼ਬਰ ਭੇਜੀ ਗਈ।

"ਅਬਦੁਸ-ਸਮੱਦ ਖ਼ਾਨ ਨੇ ਲੋਹਗੜ੍ਹ ਕਿਲ੍ਹੇ ਨੂੰ ਜਿਹੜਾ ਨਾਨਕ ਪੂਜਾਂ ਦੇ ਕਬਜ਼ੇ ਹੇਠ ਹੈ, ਘੇਰਾ ਪਾਇਆ ਹੋਇਆ ਸੀ। ਉਸਦੇ ਨਾਲ ਜੈਨ-ਉਦ-ਦੀਨ ਅਹਿਮਦ ਖ਼ਾਨ, ਇਨਾਮ ਖ਼ਾਨ, ਜ਼ਕਰੀਆ ਖ਼ਾਨ ਫੌਜਦਾਰਾਂ ਨੇ ਮਿਲਕੇ ਮੋਰਚੇ ਮੱਲੇ ਹੋਏ ਸਨ। ਫਿਰ ਕਿਲ੍ਹੇ ਉਪਰ ਧਾਵਾ ਬੋਲਿਆ ਗਿਆ। ਭਾਰੀ ਗਿਣਤੀ ਵਿਚ ਕਾਫ਼ਰ ਮਾਰੇ ਗਏ ਹਨ। ਕੁਝ ਜ਼ਖ਼ਮੀ ਹਨ। ਕੁਝ ਪਹਾੜਾਂ ਵੱਲ ਦੌੜ ਗਏ ਹਨ। ਸ਼ਹਿਨਸ਼ਾਹ ਹਜ਼ੂਰ ਔਰ ਖ਼ੁਦਾ ਦੀ ਮਿਹਰ ਨਾਲ ਲੋਹਗੜ੍ਹ ਕਿਲ੍ਹੇ ਉਪਰ ਫਤਿਹ ਹਾਸਲ ਹੋਈ ਹੈ। ਕਿਲ੍ਹੇ ਅੰਦਰ ਸਾਰਾ ਜੰਗੀ ਸਮਾਨ ਔਰ ਮਾਲ-ਅਸਬਾਬ ਕਬਜ਼ੇ ਹੇਠ ਕਰ ਲਿਆ ਹੈ। ਹਾਜੀ ਕਮਲ ਬਖ਼ਸ਼ੀ ਇਸ ਲੜਾਈ ਵਿਚ ਮਾਰਿਆ ਗਿਆ ਹੈ। ਜੈਨ-ਉਦ-ਦੀਨ ਅਹਿਮਦ ਖ਼ਾਨ ਦਾ ਭਤੀਜਾ ਫਤਿਹ ਖ਼ਾਨ ਔਰ ਹੋਰ ਨਾਇਬ ਅਧਿਕਾਰੀ ਜ਼ਖ਼ਮੀ ਹਨ। ਇਹ ਇਕ ਬਹੁਤ ਵੱਡੀ ਫਤੇਹ ਹੈ।"*

---

* ਅਖ਼ਬਾਰ-ਏ-ਦਰਬਾਰ-ਏ-ਮੁਅੱਲਾ (19 ਨਵੰਬਰ 1713) ਪੰਨਾ. 130

ਖ਼ਬਰ ਸੁਣਦਿਆਂ ਹੀ ਫ਼ਰਖ਼ੁਸੀਅਰ ਨੇ ਆਪਣੇ ਨੌਕਰਾਂ ਚਾਕਰਾਂ ਸਾਈਸਾਂ ਵੱਲ ਸਿੱਕਿਆਂ ਦੀਆਂ ਮੁੱਠਾਂ ਭਰ ਭਰ ਸੁੱਟੀਆਂ। ਉਸ ਨੂੰ ਪੂਰੀ ਉਮੀਦ ਸੀ ਕਾਫ਼ਰ ਗੁਰੂ ਵੀ ਮਾਰਿਆ ਗਿਆ ਹੈ।

ਅਜੇ ਦੋ ਕੁ ਦਿਨ ਹੀ ਲੰਘੇ ਸਨ ਕਮਾਓਂ ਦੇ ਜ਼ਿਮੀਂਦਾਰ ਰਾਜਾ ਬਾਜ਼ ਬਹਾਦਰ ਚਾਂਦ ਨੇ ਬਾਦਸ਼ਾਹ ਨੂੰ ਖ਼ੁਸ਼ ਕਰਨ ਲਈ ਸ੍ਰੀਨਗਰ ਦੇ ਸਿੱਖਾਂ ਦੇ 228 ਸਿਰ ਕੱਟ ਕੇ ਪੇਸ਼ ਕੀਤੇ। ਇਹਨਾਂ ਦੇ ਨਾਲ ਹੀ ਉਸਨੇ ਬਾਦਸ਼ਾਹ ਨੂੰ ਅੱਠ ਤਲਵਾਰਾਂ ਇਕ ਜਮੱਦਰ, ਇਕ ਨਿਸ਼ਾਨ ਅਤੇ ਇਕ ਨਗਾਰਾ ਭੇਂਟ ਕੀਤਾ। ਇਹ ਵਸਤਾਂ ਕਾਬਲ-ਉਲ-ਮਲਿਕ ਰਾਹੀਂ ਜਦ ਬਾਦਸ਼ਾਹ ਕੋਲ ਪੁੱਜੀਆਂ ਤਾਂ ਉਸਨੇ ਖ਼ੁਸ਼ ਹੋ ਕੇ ਕਮਾਓਂ ਦੇ ਜ਼ਿਮੀਂਦਾਰ ਨੂੰ ਇਸ ਦੇ ਇਵਜ਼ ਵਿਚ ਇਕ ਹਾਥੀ ਇਕ ਤਲਵਾਰ , ਇਕ ਖ਼ਿਲਤ ਅਤੇ ਜਿਗਾਹ ਕਲਗੀ ਤੋਹਫੇ ਵਜੋਂ ਭੇਜੀ।

29 ਨਵੰਬਰ 1713 ਨੂੰ ਜ਼ਕਰੀਆ ਖ਼ਾਨ ਬਹਾਦਰ ਨੇ ਬਾਦਸ਼ਾਹ ਨੂੰ ਵੱਡੀ ਖ਼ੁਸ਼ਖਬਰੀ ਦਿੰਦਿਆਂ-ਚਾਂਦਨੀ ਚੌਕ ਦੇ ਬਾਜ਼ਾਰ ਵਿਚ ਤਸ਼ਰੀਫ਼ ਲਿਆਉਣ ਲਈ ਅਰਜ਼ ਕੀਤੀ।

ਜਦ ਫ਼ਰਖ਼ੁਸੀਅਰ ਆਪਣੇ ਦਰਬਾਰੀਆਂ ਅਹਿਲਕਾਰਾਂ ਅਤੇ ਅੰਗ-ਰੱਖਿਅਕਾਂ ਵਿਚ ਘਿਰਿਆ ਚਾਂਦਨੀ ਚੌਕ ਪੁੱਜਾ ਤਾਂ ਅਜਬ ਨਜ਼ਾਰਾ ਦੇਖ ਕੇ ਹੈਰਾਨ ਰਹਿ ਗਿਆ। ਸਿੱਖਾਂ ਦੇ 900 ਸਿਰ ਨੇਜ਼ਿਆਂ ਉਪਰ ਟੰਗ ਕੇ ਬਾਜ਼ਾਰ ਵਿਚ ਨੁਮਾਇਸ਼ ਲਾਈ ਹੋਈ ਸੀ। ਬਾਦਸ਼ਾਹ ਨੇ ਉਸੇ ਵੇਲੇ ਜ਼ਕਰੀਆਂ ਖ਼ਾਨ ਦੇ ਰੁਤਬੇ ਵਿਚ ਵਾਧਾ ਕੀਤਾ। ਫਿਰ ਬਾਅਦ ਵਿਚ ਉਸ ਨੂੰ ਖਿਲਤ ਅਤੇ ਜਿਗਾਹ ਕਲਗੀ ਦੇ ਕੇ ਸਨਮਾਨਤ ਕੀਤਾ।

ਪਰ ਇਹ ਖ਼ੁਸ਼ੀ ਕੁਝ ਘੜੀਆਂ ਦੀ ਹੀ ਸਾਬਤ ਹੋਈ। ਉਸੇ ਦਿਨ ਤ੍ਰਕਾਲਾਂ ਵੇਲੇ ਬਾਦਸ਼ਾਹ ਨੂੰ ਖ਼ਬਰ ਮਿਲੀ:

"ਬਾਗ਼ੀ ਗੁਰੂ, ਆਪਣੀ ਕਾਫ਼ਰ ਫੌਜ ਲੈ ਕੇ ਜੱਲਾਪੁਰ ਪੁੱਜ ਗਿਆ ਹੈ ਔਰ ਭਾਰੀ ਲੁੱਟ ਮਾਰ ਕਰ ਰਿਹਾ ਹੈ।"

ਕਾਫ਼ਰਾਂ ਨੂੰ ਗਾਲ੍ਹਾਂ ਦਿੰਦਿਆਂ ਪੈਰ ਪਟਕਦਿਆਂ ਉਸਨੇ ਉਸੇ ਘੜੀ ਫਰਮਾਨ ਜਾਰੀ ਕੀਤਾ:

" ਅਮੀਨ ਬੇਗ ਔਰ ਰਹਿਮਤ ਉਲਾਹ, ਅਬਦੁਲ ਲਤੀਫ਼, ਖ਼ਾਨ ਮੁਹੰਮਦ, ਅਮੀਨ ਖ਼ਾਨ ਬਹਾਦਰ ਫੌਜਦਾਰ ਮੁਰਦਾਬਾਦ ਦੇ ਨਾਇਬ, ਕਾਫ਼ਰਾਂ ਔਰ ਬਾਗ਼ੀਆਂ ਨੂੰ ਸਜ਼ਾ ਦੇਣ ਲਈ ਫੌਰਨ ਰਵਾਨਾ ਹੋ ਜਾਣ।"

-----0-----

ਸਿੰਘਾਂ ਲਈ ਬੜਾ ਬਿਪਤਾ ਭਰਿਆ ਸਮਾਂ ਸੀ। ਜੰਮੂ ਦੀਆਂ ਪਹਾੜੀਆਂ ਵਿਚ ਸਭ ਖਿਲਰੇ ਫਿਰਦੇ ਸਨ। ਹੋਰ ਵੀ ਭਿਆਨਕ ਗੱਲ ਇਹ ਸੀ ਬਾਦਸ਼ਾਹ ਨੇ ਹਿੰਦ ਦੀਆਂ ਸਾਰੀਆਂ ਫੌਜਾਂ ਸਿੰਘਾਂ ਦੇ ਪਿੱਛੇ ਲਗਾ ਦਿੱਤੀਆਂ ਸਨ। ਪਹਾੜੀ ਰਾਜਿਆਂ ਨਾਲ ਵੀ ਹਰ ਸਮੇਂ ਟੱਕਰ ਹੋਣ ਦਾ ਖ਼ਤਰਾ ਰਹਿੰਦਾ ਸੀ। ਉਹਨਾਂ ਦਾ ਕੋਈ ਵੀ ਵਾਅਦਾ ਭਰੋਸੇਯੋਗ ਨਹੀਂ ਸੀ। ਏਸ ਡਾਹਢੇ ਔਖੇ ਸਮੇਂ ਵਿਚ ਵੀ ਸਿੰਘ ਢਹਿੰਦੀਆਂ ਕਲਾਂ ਵਿਚ ਨਹੀਂ ਗਏ। ਉਹ ਆਪਣੇ ਵੈਰੀਆਂ ਉਪਰ ਇਸ ਤਰ੍ਹਾਂ ਅਚਾਨਕ ਝਪਟਦੇ ਜਿਵੇਂ ਅਸਮਾਨੋਂ ਉੱਡਦੀ ਇੱਲ, ਚੂਹੇ, ਸੱਪ ਚੁੱਕ ਕੇ ਲੈ ਜਾਂਦੀ ਹੈ।

ਫਰਖ਼ੁਸੀਅਰ, ਫੌਜਦਾਰਾਂ ਅਤੇ ਦਰਬਾਰੀਆਂ ਉੱਪਰ ਗੁੱਸਾ ਝਾੜਦਾ ....' ਸਭ ਹਰਾਮਖ਼ੋਰ ਤਨਖ਼ਾਹਾਂ ਖਾ ਕੇ ਆਰਾਮ ਪ੍ਰਸਤ ਹੋ ਗਏ ਨੇ।'

ਖ਼ਬਰਾਂ ਲੈ ਕੇ ਆਏ ਇਕ ਹਰਕਾਰੇ ਨੇ ਦੱਸਿਆ– 'ਹਜ਼ੂਰ ਮਾਈ ਬਾਪ ਇਹ ਕਾਫ਼ਰ ਤਾਂ ਬਾਘਾਂ-ਸ਼ੇਰਾਂ ਦੇ ਘੁਰਨਿਆਂ ਵਿਚ ਜਾ ਸੌਂਦੇ ਨੇ। ਉਥੇ ਸਾਡੇ ਨਾ ਘੋੜੇ ਜਾ ਸਕਦੇ ਨੇ, ਨਾ ਹਾਥੀ।'

–ਬਕਵਾਸ ਹੈ, ਇਲਮ ਨਹੀਂ, ਸਾਡਾ ਸ਼ਹਿਨਸ਼ਾਹ ਬਾਬਰ ਘੋੜੇ ਉੱਪਰ 40 ਕੋਹ ਤੱਕ ਲਗਾਤਾਰ ਸਫ਼ਰ ਕਰ ਲੈਂਦਾ ਸੀ।'

–ਖ਼ਿਮਾ ਕਰਨਾ ਹਜ਼ੂਰ, ਕਾਫ਼ਰ ਤਾਂ ਦਿਨ ਰਾਤ ਘੋੜਿਆਂ ਉਪਰੋਂ ਉਤਰਦੇ ਹੀ ਨਹੀਂ । ਏਥੇ ਤਾਂ ਹਰ ਸਿੱਖ ਬਾਬਰ ਬਣਿਆ ਹੋਇਆ ਹੈ। ਨਾ ਇਹਨਾਂ ਨੂੰ ਭੁੱਖ ਪਿਆਸ ਲਗਦੀ ਹੈ, ਨਾ ਨੀਂਦਰ ਪੈਂਦੀ ਹੈ। '

–ਇਹਨਾਂ ਦੇ ਘਰ ਬਾਰ ਸਾੜ ਕੇ ਤਬਾਹ ਕਰ ਦਿਓ। ' ਫ਼ਰਖ਼ੁਸੀਅਰ ਦੀਆਂ ਅੱਖਾਂ ਵਿਚ ਲਹੂ ਉੱਤਰ ਆਇਆ ।

–ਹਜ਼ੂਰ ਘੋੜਿਆਂ ਦੀਆਂ ਕਾਠੀਆਂ ਹੀ ਇਹਨਾਂ ਦੇ ਘਰ ਹਨ। ਅਸੀਂ ਕਿਸੇ ਕਾਫ਼ਰ ਨੂੰ ਆਪਣੇ ਘਰ ਜਾਂਦਿਆਂ ਨਹੀਂ ਵੇਖਿਆ। ਕਦੀ ਇਹਨਾਂ ਨੂੰ ਆਪਸ ਵਿਚ ਲੜਦਿਆਂ ਨਹੀਂ ਵੇਖਿਆ। ਮੁਸੀਬਤ ਵੇਲੇ ਹੋਰ ਵੀ ਇਕ ਜੁੱਟ ਹੋ ਜਾਂਦੇ ਨੇ, ਜਿਵੇਂ ਇਕ ਹੀ ਅੱਬਾ-ਅੰਮੀ ਦੇ ਜਾਏ ਹੋਣ। ਨਾ ਇਹਨਾਂ ਨੂੰ ਪਹਿਨਣ ਦਾ ਸ਼ੌਕ ਹੈ, ਨਾ ਖਾਣ ਪੀਣ ਦਾ । ਘਾਹ ਨੂੰ ਹਰਾ ਪਲਾਓ ਸਮਝ ਕੇ ਖਾ ਲੈਂਦੇ ਨੇ। ਕਾਫ਼ਰਾਂ ਨੂੰ ਕਈ ਦਿਨ ਭੁੱਖੇ ਰਹਿਣ ਤੇ ਜਦ ਦੋ ਰੋਟੀਆਂ ਖਾਣ ਲਈ ਮਿਲ ਜਾਣ ਤਾਂ ਉੱਚੀ ਆਵਾਜ਼ ਵਿਚ ਹੋਕਾ ਦਿੰਦੇ ਨੇ—' ਹੈ ਕੋਈ ਭੁੱਖਾ ? ' ਅਗਰ ਉਸ ਵੇਲੇ ਵੈਰੀ ਵੀ ਆ ਜਾਏ ਤਾਂ ਉਸ ਨੂੰ ਖੁਆ ਦਿੰਦੇ ਨੇ।' ਸਿੰਘਾਂ ਦੇ ਭੇਤੀ ਹਰਕਾਰੇ ਨੇ ਤਫ਼ਸੀਲ ਨਾਲ ਦੱਸਿਆ।

–ਵਕਤ ਆਉਣ ਦੇ, ਇਹਨਾਂ ਦੀ ਭੁੱਖ ਦਾ ਇਮਤਿਹਾਨ ਵੀ ਲੈ ਲਵਾਂਗੇ।'

–ਇਕ ਹੀ ਝੂਰੇ ਵਿਚ ਸਾਰਾ ਜੀਵਨ ਗੁਜ਼ਾਰ ਦਿੰਦੇ ਨੇ। ਜਿਸ ਕੋਲ ਘੋੜਾ ਹੈ, ਉਹ ਆਪਣੇ ਆਪ ਨੂੰ ਬਾਦਸ਼ਾਹ ਤੋਂ ਘੱਟ ਨਹੀਂ ਸਮਝਦਾ। ਅਸੀਂ ਕਦੇ ਇਹਨਾਂ ਕਾਫ਼ਰਾਂ ਨੂੰ ਪਿੱਠ ਲਗਾ ਕੇ ਸੁੱਤਾ ਨਹੀਂ ਡਿੱਠਾ।'

ਹਰਕਾਰੇ ਦੀਆਂ ਗੱਲਾਂ ਸੁਣਕੇ ਫ਼ਰਖ਼ੁਸੀਅਰ ਸੋਚੀਂ ਪੈ ਪਿਆ।—ਸ਼ਾਹੀ ਲਸ਼ਕਰ ਦੇ ਘੇਰੇ ਵਿਚੋਂ ਹਰ ਵਾਰ ਕਾਫ਼ਰਾਂ ਦੇ ਸਹੀ ਸਲਾਮਤ ਬਚ ਨਿਕਲਣ ਦੀ ਗੱਲ ਕੁਝ ਕੁਝ ਸਮਝ ਪੈਂਦੀ ਹੈ। ਸਾਡੇ ਤਮਾਮ ਫੌਜਦਾਰ, ਨਾਇਬ, ਮਨਸਬਦਾਰ—ਰਥਾਂ ਪਾਲਕੀਆਂ ਵਿਚ ਬੈਠ ਕੇ ਕਾਫ਼ਰਾਂ ਨਾਲ

ਜੰਗ ਕਰਨ ਨਿਕਲਦੇ ਹਨ। ਤੰਬੂਆਂ ਬਗੈਰ ਰਾਤ ਨਹੀਂ ਕਟਦੇ। ਘੋੜਿਆਂ ਦੀਆਂ ਕਾਠੀਆਂ ਉਪਰ ਸੌਣ ਵਾਲਿਆਂ ਨਾਲ ਇਹ ਕਿਵੇਂ ਕਰ ਸਕਦੇ ਨੇ ਮੁਕਾਬਲਾ........

ਸ਼ਹਿਨਸ਼ਾਹ ਨੂੰ ਸੋਚੀਂ ਪਿਆ ਵੇਖ ਕੇ ਹਰਕਾਰੇ ਨੇ ਖ਼ਿਮਾ ਮੰਗਦਿਆਂ ਫਿਰ ਕਿਹਾ - ' ਹਜ਼ੂਰ ਇਕ ਹੋਰ ਵੀ ਕਾਰਨ ਹੈ। ਨਾਨਕ ਪੂਜ ਭੂਮੀਏ ਨੇ। ਪਹਾੜਾਂ ਦਾ ਚੱਪਾ ਚੱਪਾ ਜਾਣਦੇ ਨੇ। ਗੁਪਤ ਰਸਤਿਆਂ ਤੋਂ ਵਾਕਫ਼ ਨੇ। ਅਸੀਂ ਉਥੇ ਪਰਦੇਸੀ ਹਾਂ। ਅਗਰ ਫੌਜਾਂ ਭਟਕ ਜਾਂਦੀਆਂ ਨੇ ਤਾਂ ਕਾਫ਼ਰਾਂ ਦੇ ਹਮਦਰਦ ਫੌਜਾਂ ਨੂੰ ਉਲਟੀ ਦਿਸ਼ਾ ਵੱਲ ਤੋਰ ਦੇਂਦੇ ਨੇ। ਪਹਾੜਾਂ ਵਿਚ ਤਾਂ ਮੈਦਾਨਾਂ ਨਾਲੋਂ ਲੜਨਾ ਹੋਰ ਵੀ ਔਖਾ ਹੈ।'

ਬਾਦਸ਼ਾਹ ਪੂਰੇ ਧਿਆਨ ਨਾਲ ਅਤੇ ਸੰਜੀਦਾ ਹੋ ਕੇ ਹਰਕਾਰੇ ਦੀਆਂ ਗੱਲਾਂ ਸੁਣ ਰਿਹਾ ਸੀ। ਹਰਕਾਰਾ ਹੋਰ ਹੌਸਲੇ ਵਿਚ ਹੋ ਕੇ ਕਹਿਣ ਲੱਗਾ– ਹਜ਼ੂਰ ਇਕ ਹੋਰ ਵੀ ਵੱਡਾ ਕਾਰਨ ਹੈ ਇਜਾਜ਼ਤ ਹੋਵੇ ਤਾਂ ਅਰਜ਼ ਕਰਾਂ ? '

ਫ਼ਰਖ਼ੁਸੀਅਰ ਨੇ ਸਿਰ ਹਿਲਾ ਕੇ ਹਾਮੀ ਭਰੀ।

–ਹਜ਼ੂਰ ਕਾਫ਼ਰਾਂ ਵਿਚ ਵਧੇਰੇ ਨਿਕਾਹ ਤੋਂ ਬਿਨਾ ਹੀ ਹਯਾਤੀ ਗੁਜ਼ਾਰ ਦਿੰਦੇ ਨੇ। ਇਹਨਾਂ ਦੀਆਂ ਟੋਲੀਆਂ ਵਿਚ ਜਾਂ ਕਿਸੇ ਸੈਨਾਪਤੀ ਕੋਲ ਕਦੇ ਕੋਈ ਔਰਤ ਨਹੀਂ ਵੇਖੀ। ਇਹ ਨਾੜੇ ਦੇ ਬੜੇ ਪੱਕੇ ਹਨ। ਔਰਤ ਦੀ ਕਦੀ ਬੇਪਤੀ ਨਹੀਂ ਕਰਦੇ। ਖ਼ਿਮਾ ਕਰਨਾ ਹਜ਼ੂਰ ਸ਼ਾਹੀ ਫੌਜ ਦੇ ਫੌਜਦਾਰ ਤਾਂ ਆਪਣੀਆਂ ਬੇਗ਼ਮਾਂ ਵੀ ਨਾਲ ਲੈ ਜਾਂਦੇ ਹਨ। ਦਾਬੜ ਦੇ ਕਿਲ੍ਹੇ ਨੂੰ ਜਦ ਪਹਿਲੀ ਵਾਰ ਘੇਰਾ ਪਾਇਆ ਸੀ। ਉਸ ਵੇਲੇ ਕਾਫ਼ਰਾਂ ਨੇ ਰਾਤ ਨੂੰ ਅਚਾਨਕ ਹਮਲਾ ਕਰ ਦਿੱਤਾ। ਅੱਗੇ ਤੰਬੂ ਵਿਚ ਬੇਗ਼ਮਾਂ ਸਨ। ਕਾਫ਼ਰਾਂ ਨੇ ਉਸੇ ਵੇਲੇ ਸੂਤੀਆਂ ਤਲਵਾਰਾਂ ਮਿਆਨਾਂ ਵਿਚ ਪਾ ਲਈਆਂ ਤੇ ਘੋੜੇ ਵਾਪਸ ਮੋੜ ਲਏ। ਅਗਰ ਸ਼ਾਹੀ ਲਸ਼ਕਰ ਦੇ ਸਿਪਾਹੀ ਹੁੰਦੇ ਔਰ ਅੱਗੇ ਕਾਫ਼ਰਾਂ ਦੀਆਂ ਔਰਤਾਂ ਹੁੰਦੀਆਂ ਤਾਂ ਉਹ ...............।

–ਖਾਮੋਸ਼ ਬਦਤਮੀਜ਼–।' ਬਾਦਸ਼ਾਹ ਨੇ ਕੁਰਖ਼ਤ ਆਵਾਜ਼ ਵਿਚ ਝਿੜਕਿਆ : –ਤੇਰੀਆਂ ਗੱਲਾਂ ਵਿਚੋਂ ਮੈਨੂੰ ਕਾਫ਼ਰਾਂ ਨਾਲ ਹਮਦਰਦੀ ਦੀ ਬੂਅ ਆ ਰਹੀ ਹੈ। ਜੰਗ ਵਿਚ ਸਭ ਜਾਇਜ਼ ਹੁੰਦਾ ਹੈ। ਕਾਫ਼ਰ ਅਜਿਹਾ ਨਹੀਂ ਕਰਦੇ, ਇਹ ਉਹਨਾਂ ਦੀ ਮਰਜ਼ੀ ਹੈ।'

–ਗੁਸਤਾਖ਼ੀ ਹੋ ਗਈ। ਖ਼ਿਮਾ ਚਾਹੁੰਦਾ ਹਾਂ ਹਜ਼ੂਰ।' ਹਰਕਾਰਾ ਫਰਸ਼ੀ ਸਲਾਮ ਕਰਕੇ ਪਿਛਲੇ ਪੈਰੀਂ ਤੇਜ਼ੀ ਨਾਲ ਬਾਹਰ ਨਿਕਲ ਗਿਆ, ਜਿਵੇਂ ਡਰ ਗਿਆ ਹੋਵੇ, ਬਾਦਸ਼ਾਹ ਕੋਈ ਸਖ਼ਤ ਸਜ਼ਾ ਨਾ ਸੁਣਾ ਦੇਵੇ।

........ਇਹ ਅਸਲੀਅਤ ਹੈ, ਕਾਫ਼ਰ ਭੁੱਖ–ਪਿਆਸ ਦੀ ਪਰਵਾਹ ਨਹੀਂ ਕਰਦੇ ? ਇਹਨਾਂ ਦੇ ਘਰ–ਬਾਰ ਕੋਈ ਨਹੀਂ। ਘੋੜਿਆਂ ਦੀਆਂ ਪਿੱਠਾਂ ਉਪਰ ਸੌਂਦੇ ਨੇ। ਵਕਤ ਆਏਗਾ–ਕਦੀ ਇਸਦੀ ਪਰਖ਼ ਵੀ ਕਰਨੀ ਪਵੇਗੀ। ..........ਸੋਚਦਾ ਫਰਖੁਸੀਅਰ ਜੰਮੂ, ਸ੍ਰੀ ਨਗਰ, ਨਾਹਨ ਅਤੇ ਹੋਰ ਪਹਾੜੀ ਰਾਜਿਆਂ ਨੂੰ ਕਾਫ਼ਰ ਗੁਰੂ ਨੂੰ ਕਾਬੂ ਕਰਨ ਲਈ, ਨਵੇਂ ਫਰਮਾਨ ਜਾਰੀ ਕਰਨ ਦੀਆਂ ਤਰਕੀਬਾਂ ਘੜਨ ਲੱਗਾ।

* * *

ਅਲੱਗ ਅੱਲਗ ਦਿਸ਼ਾਵਾਂ ਵਲੋਂ ਨਿਕਲ ਕੇ ਸਿੰਘਾਂ ਨੂੰ ਜੰਮੂ ਦੀਆਂ ਪਹਾੜੀਆਂ ਵਿਚ ਆਪਣੇ ਖ਼ਾਸ ਸੁਰੱਖਿਅਤ ਗੁਪਤ ਟਿਕਾਣੇ ਉੱਪਰ ਇਕੱਠੇ ਹੋਣ ਦਾ ਹੁਕਮ ਸੀ। ਕੋਈ ਜੱਥਾ ਮੁਰਾਦਾਬਾਦ ਵਲੋਂ ਦੀ, ਕੋਈ ਉਤਰਾਖੰਡ ਵੱਲੋਂ, ਕੋਈ ਨਾਹਨ ਦੀਆਂ ਪਹਾੜੀਆਂ ਵਿਚੋਂ ਦੀ....।' ਬੰਦਾ ਸਿੰਘ ਖੁਦ ਜੌਨਸਰ ਵਲੋਂ ਦੀ, ਸਭ ਲੁੱਕ ਛਿਪ ਕੇ ਕਦੇ ਝੜਪ ਵੀ ਹੋ ਜਾਂਦੀ, ਜੰਮੂ ਵਲ ਵਧ

ਰਹੇ ਸਨ। ਇਸ ਵੇਲੇ ਤਾਂ ਸਾਰੇ ਸਿੰਘ, ਪਾਣੀ ਉੱਪਰ ਖੁਲ੍ਹੀ ਤੂੜੀ ਦੀ ਪੰਡ ਵਾਂਗ ਖਿਲਰੇ ਹੋਏ ਸਨ। ਉਹ ਸੰਘਣੇ ਜੰਗਲਾਂ ਵਿਚ ਪਹਾੜਾਂ ਦੀਆਂ ਖੱਡਾਂ ਵਿਚ, ਗਾਰਾਂ ਵਿਚ, ਛੰਭਾਂ ਵਿਚ ਲੁਕਦੇ ਫਿਰਦੇ ਸਨ। ਸਿੰਘਾਂ ਦੀਆਂ ਛੁਪਣਗਾਹਾਂ ਉੱਪਰ ਸ਼ਾਹੀ ਸੂਹੀਆਂ ਦੀ ਭਾਰੀ ਨਿਗਰਾਨੀ ਸੀ। ਮੁਗਲ ਹਾਕਮਾਂ ਵਲੋਂ ਸਿੰਘਾਂ ਉਪਰ ਹੁੰਦੇ ਜ਼ੁਲਮ ਵੇਖ ਕੇ ਹੁਣ ਪੀਰ ਫ਼ਕੀਰ ਵੀ ਦੂਰ ਦੂਰ ਕਰਨ ਲੱਗ ਪਏ ਸਨ।

ਏਨੀਆਂ ਔਖੀਆਂ ਘੜੀਆਂ ਦੇ ਬਾਵਜੂਦ ਬੰਦਾ ਸਿੰਘ ਆਪਣੇ ਸਿੰਘਾਂ ਨੂੰ ਡੋਲਣ ਨਹੀਂ ਸੀ ਦਿੰਦਾ । ਉਹ ਹੌਸਲਾ ਦਿੰਦਾ ਰਹਿੰਦਾ–' ਸਿੰਘ ਸਾਹਬ ਡਟੇ ਰਹੋ, ਅੜੇ ਰਹੋ, ਸਾਡਾ ਵੀ ਸਮਾਂ ਆਏਗਾ।'

ਭੁੱਖੇ ਸਿੰਘ, ਰਸਦ ਪਾਣੀ ਲਈ ਪਿੰਡਾਂ ਵਿਚ ਲੁੱਟ ਮਾਰ ਕਰਦੇ ਤੇ ਜੰਗਲੀ ਜਾਨਵਰਾਂ ਵਾਂਗ ਜਾ ਲੁਕਦੇ। ਜੰਮੂ ਤੋਂ ਲੈ ਕੇ ਸ੍ਰੀ ਨਗਰ ਤੱਕ ਸਿੰਘ ਫੈਲੇ ਹੋਏ ਸਨ ਤੇ ਕਾਰਵਾਈਆਂ ਕਰ ਰਹੇ ਸਨ। ਸ਼ਾਹੀ ਹਰਕਾਰਿਆਂ ਰਾਹੀਂ ਖ਼ਬਰਾਂ ਦਿੱਲੀ ਪੁੱਜ ਰਹੀਆਂ ਸਨ। ਫ਼ਰਖ਼ੁਸੀਅਰ ਨੇ ਕਾਬਲ ਦੇ ਸੂਬੇਦਾਰ ਨਾਜ਼ਰ ਖ਼ਾਨ ਬਹਾਦਰ ਨੂੰ ਫਰਮਾਨ ਜ਼ਾਰੀ ਕੀਤਾ:

'ਕਾਫ਼ਰ ਕਸ਼ਮੀਰ ਵਿਚ ਗੜਬੜ ਫੈਲਾ ਰਹੇ ਹਨ। ਲੋਕਾਂ ਨੂੰ ਬਗ਼ਾਵਤ ਲਈ ਉਕਸਾ ਰਹੇ ਹਨ। ਕਸ਼ਮੀਰ ਦੇ ਨਾਇਬ ਸੂਬੇਦਾਰ ਦੀ ਇਮਦਾਦ ਲਈ ਫੌਰਨ ਆਪਣੀ ਸੈਨਾ ਭੇਜੀ ਜਾਏ।'*

ਸਰਹਿੰਦ ਦੇ ਹਰਕਾਰੇ ਵਲੋਂ ਇਕ ਹੋਰ ਖ਼ਬਰ ਮਿਲੀ:

'ਨਾਨਕ ਪੂਜ ਸਰਹਿੰਦ ਦੇ ਆਸ ਪਾਸ ਅੰਤੇ ਪਹਾੜੀ ਇਲਾਕਿਆਂ ਵਿਚ ਫਿਰ ਸਿਰ ਚੁੱਕ ਰਹੇ ਹਨ। ਫੌਜਦਾਰ ਜੈਨ-ਉਦ-ਦੀਨ ਅਹਿਮਦ ਖ਼ਾਨ ਦੇ ਸਿਪਾਹੀਆਂ ਨਾਲ ਕਾਫ਼ਰਾਂ ਦੀ ਝੜਪ ਹੋ ਗਈ। ਕੁਝ ਕਾਫ਼ਰ ਮਾਰੇ ਗਏ, ਕੁਝ ਪਹਾੜਾਂ ਵੱਲ ਦੌੜ ਗਏ।'

ਬੰਦਾ ਸਿੰਘ ਨੂੰ ਫਿਰ ਤੋਂ ਇਲਾਕਿਆਂ ਉਪਰ ਕਾਬਜ਼ ਹੋਣ ਤੋਂ ਰੋਕਣ ਲਈ ਫ਼ਰਖ਼ੁਸੀਅਰ ਨੇ ਨਵਾਂ ਹੁਕਮ ਜ਼ਾਰੀ ਕੀਤਾ:

' ਬਖਸ਼ੀ ਉਲ-ਮੁਲਕ, ਮੁਹੰਮਦ ਅਮੀਨ ਖ਼ਾਨ ਬਹਾਦਰ, ਗਾਜ਼ੀ-ਉਦ-ਦੀਨ ਖ਼ਾਨ ਬਹਾਦਰ, ਕੁਲੀਚ ਮੁਹੰਮਦ ਖ਼ਾਨ ਬਹਾਦਰ, ਮਰਹੂਮ ਖਾਨ ਦੇ ਪੁੱਤਰ ਮਹੁੱਬਤ ਖ਼ਾਨ ਬਹਾਦਰ ਔਰ ਹਮੀਦ-ਉਲ-ਦੀਨ ਬਹਾਦਰ ਬਾਗ਼ੀਆਂ ਕਾਫ਼ਰਾਂ ਨੂੰ ਸਜ਼ਾ ਦੇਣ ਲਈ ਤਿਆਰ ਰਹਿਣ। ਅਮੀਰ-ਉਲ-ਉਮਰਾ ਬਹਾਦਰ ਬਖ਼ਸ਼ੀ ਉਲ ਮੁਲਕ ਪਾਸ ਆਪਣੀ ਹਾਜ਼ਰੀ ਭਰੇ। ਉਹ ਫੌਜਾਂ ਦੀ ਨਿਗਰਾਨੀ ਕਰੇ। ਫੌਜਾਂ ਦੀ ਦੇਖਭਾਲ ਔਰ ਖ਼ਰਚਿਆਂ ਲਈ ਬਖ਼ਸ਼ੀ-ਉਲ-ਮੁਲਕ ਨੂੰ ਦੋ ਲੱਖ ਰੁਪਏ ਦਿੱਤੇ ਜਾਣ। ਮੀਰ-ਏ-ਆਤਿਸ਼ (ਤੋਪਖ਼ਾਨੇ ਦਾ ਫੌਜਦਾਰ) ਖ਼ਾਨ ਜਮਾਨ-ਬਹਾਦਰ ਨੂੰ ਫੌਜ ਵਿਚ ਬਕਾਇਦਾ ਸ਼ਾਮਲ ਕੀਤਾ ਜਾਏ। ਹਰ ਤਰਫ਼ ਤੋਂ ਕਾਫ਼ਰ ਗੁਰੂ ਨੂੰ ਘੇਰਿਆ ਜਾਏ।'**

ਹੁਕਮ ਮਿਲਦਿਆਂ ਹੀ ਤਮਾਮ ਸ਼ਾਹੀ ਲਾਮ-ਲਸ਼ਕਰ ਤੇ ਹਾਕਮ ਹਰਕਤ ਵਿਚ ਆ ਗਏ।

ਜਿਸ ਸਮੇਂ ਦਿੱਲੀ ਦੀ ਮੁਗਲ ਹਕੂਮਤ ਬੰਦਾ ਸਿੰਘ ਨੂੰ ਫੜਨ ਅਤੇ ਸਜ਼ਾਵਾਂ ਦੇਣ ਲਈ ਵੱਡੇ ਪੱਧਰ ਉੱਪਰ ਤਿਆਰੀਆਂ ਵਿਚ ਰੁੱਝੀ ਹੋਈ ਸੀ। ਉਸ ਸਮੇਂ ਬੰਦਾ ਸਿੰਘ ਆਪਣੇ ਗੁਪਤ ਟਿਕਾਣੇ ਉਪਰ ਸਿੰਘਾਂ ਨੂੰ ਸਖ਼ਤ ਹਦਾਇਤਾਂ ਦੇ ਰਿਹਾ ਸੀ।.............' ਸਿੰਘ ਸਾਹਬ ਮੈਂ ਆਪ

---

* ਅਖ਼ਬਾਰ-ਏ-ਦਰਬਾਰ-ਏ-ਮੁਅੱਲਾ (12 ਫਰਵਰੀ 1714) ਪੰਨਾ. 132

** ਉਹੀ ਪੰਨਾ. 133

ਸਭ ਨੂੰ ਬਾਰ ਬਾਰ ਸਮਝਾਉਂਦਾ ਆਇਆ ਹਾਂ, ......ਤੁਰਕਾਂ ਅਤੇ ਪਹਾੜੀਆਂ ਨਾਲ ਸਿੱਧੀ ਟੱਕਰ ਉਦੋਂ ਲੈਣੀ ਹੈ, ਜਦ ਕੋਈ ਹੋਰ ਰਸਤਾ ਨਾ ਬਚੇ। ਅਸੀਂ ਵੈਰੀ ਦੇ ਸਾਹ ਸੂਤ ਲਵਾਂਗੇ। ਪਹਿਲਾਂ ਵੈਰੀ ਨੂੰ ਥਕਾਓ ਖਿਝਾਓ ਉਸਦਾ ਦਮ ਤੋੜ ਦਿਓ ਤੇ ਬੱਸ ਉਸਦਾ ਖ਼ਾਤਮਾ ਕਰ ਦਿਓ। ਆਪਣੇ ਗੁਜ਼ਾਰੇ ਲਈ ਆਮ ਰਾਹਗੀਰਾਂ ਨੂੰ ਨਾ ਲੁੱਟੋ। ਜ਼ਿਮੀਂਦਾਰਾਂ ਜਗੀਰਦਾਰਾਂ ਉਪਰ ਹਮਲਾ ਕਰੋ। ਤਬਾਹ ਕਰ ਦਿਓ। ਆਮ ਲੋਕ ਤਾਂ ਕਿਸਾਨ ਨੇ, ਹਲ ਵਾਹਕ ਨੇ, ਮੁਜ਼ਾਰੇ ਨੇ, ਘਰ ਗ੍ਰਿਹਸਤੀਆਂ ਵਾਲੇ ਨੇ। ਵੱਧ ਤੋਂ ਵੱਧ ਕਿਸਾਨਾਂ ਨੂੰ ਵਾਹਕਾਂ ਨੂੰ ਆਪਣੇ ਨਾਲ ਜੋੜੋ। ਕਹੋ, ਖਾਲਸਾ ਫੌਜ ਉਹਨਾਂ ਦੇ ਭਲੇ ਲਈ ਲੜ ਰਹੀ ਹੈ। ਸਾਡੀ ਜੰਗ ਆਪਣੀ ਹੋਂਦ ਬਚਾਉਣ ਲਈ ਹੈ। ਖਾਲਸਾ ਰਾਜ ਲਈ ਹੈ। ਇਹ ਭੋਇੰ ਸਾਡੀ ਹੈ। ਅਸੀਂ ਬਾਹਰੋਂ ਆਏ ਹਾਕਮਾਂ ਨੂੰ ਖਦੇੜਨਾ ਹੈ। ਮੈਨੂੰ ਪਹਾੜੀ ਰਾਜਿਆਂ ਉਪਰ ਅਫ਼ਸੋਸ ਹੈ। ਜੇ ਇਹਨਾਂ ਨੂੰ ਮੱਤ ਆ ਜਾਏ। ਏਸ ਮੁਲਕ ਵਿਚੋਂ ਦੌੜਦਿਆਂ ਮੁਗਲਾਂ ਦੀਆਂ ਪਿੱਠਾਂ ਨਜ਼ਰ ਨਹੀਂ ਆਉਣਗੀਆਂ। ਕਦੇ ਵੀ ਹੌਸਲਾ ਨਹੀਂ ਛੱਡਣਾ। ਇਕ ਗੱਲ ਹੋਰ ਖ਼ਿਆਲ ਕਰਨ ਵਾਲੀ ਹੈ......ਕਦੇ ਵੀ ਆਪਣੇ ਵਿਚ ਦੇ ਦੁਸ਼ਮਣਾਂ ਦਾ ਵਸਾਹ ਨਹੀਂ ਖਾਣਾ.........।'

ਅਜਿਹੀਆਂ ਮੱਤਾਂ ਸਮਝੌਤੀਆਂ ਦੇ ਕੇ ਬੰਦਾ ਸਿੰਘ, ਬਾਜ਼ ਸਿੰਘ ਅਤੇ ਪਹਾੜਾ ਸਿੰਘ ਨਾਲ ਸਲਾਹ ਮਸ਼ਵਰਾ ਕਰਕੇ ਆਪਣੇ ਖ਼ਾਸ ਜੱਥੇ ਨਾਲ ਚੰਬਾ ਰਿਆਸਤ ਵੱਲ ਨਿਕਲ ਗਿਆ, ਨਾਲ ਹੀ ਹਦਾਇਤ ਕਰ ਗਿਆ.........ਉਸਦੇ ਚੰਬਾ ਵੱਲ ਜਾਣ ਦੀ ਖ਼ਬਰ ਸਿੰਘਾਂ ਵਿਚ ਨਹੀਂ ਜਾਣੀ ਚਾਹੀਦੀ।

-----0-----

## ੪੦

ਚੰਬੇ ਦੀ ਵਾਦੀ ਵਿਚ ਦਾਖ਼ਲ ਹੁੰਦਿਆਂ ਹੀ ਘਨਘੋਰ ਘਟਾਵਾਂ ਨੇ ਬੰਦਾ ਸਿੰਘ ਦਾ ਸਵਾਗਤ ਕੀਤਾ। ਤੇਜ਼ ਚਲਦੀਆਂ ਹਵਾਵਾਂ ਵਿਚ ਸ਼ੂਕਦੇ ਦੇਵਦਾਰ ਦੇ ਰੁੱਖ ਉਸਨੂੰ ਖੁਸ਼ੀ ਵਿਚ ਰਾਗ ਅਲਾਪਦੇ ਜਾਪੇ। ਉਹ ਬਿਨਾਂ ਅਗਾਊਂ ਸੂਚਨਾ ਦਿੱਤਿਆਂ ਉਦੈ ਸਿੰਘ ਦੇ ਮਹਿਲਾਂ ਸਾਹਮਣੇ ਘੋੜੇ ਉਪਰੋਂ ਜਾ ਉਤਰਿਆ। ਰਾਜੇ ਦੇ ਅਹਿਲਕਾਰ, ਨੌਕਰ, ਦਰਬਾਰੀ, ਪਹਿਰੇਦਾਰ ਸਭ ਉਸਨੂੰ ਪਛਾਣਦੇ ਸਨ ਤੇ ਉਸ ਨੂੰ ਵੇਖਦਿਆਂ ਹੀ ਆਦਰ ਨਾਲ ਸਿਰ ਝੁਕਾ ਲੈਂਦੇ ਸਨ।

ਜਿਵੇਂ ਹੀ ਮਹਿਲਾਂ ਅੰਦਰ ਖ਼ਬਰ ਗਈ। ਰਾਜਕੁਮਾਰੀ ਰਤਨਾ ਨੇ ਆਪਣੇ ਕਾਲਜੇ ਉਪਰ ਹੱਥ ਰੱਖ ਲਏ...ਮਤੇ ਖੁਸ਼ੀ ਵਿਚ ਭੁੜਕ ਕੇ ਬਾਹਰ ਹੀ ਨਾ ਆ ਪਏ। ਸਾਲ ਕੁ ਭਰ ਦੇ ਅਜੈ ਸਿੰਘ ਨੂੰ ਗੋਦੀ ਵਿਚ ਲੈ ਕੇ ਉਹ ਬਿਨਾਂ ਚੁੰਨੀ ਤੋਂ ਸ਼ਾਹੀ ਮਰਯਾਦਾ ਦੀ ਪਰਵਾਹ ਕੀਤੇ ਬਿਨਾਂ ਬਾਹਰ ਵਲ ਦੌੜੀ।

ਸਾਹਮਣੇ ਮੁਗਲਾਂ ਨਾਲ ਜੰਗਾਂ ਲੜਦਾ ਆਇਆ ਸੂਰਮਾ ਪਤੀ, ਭੁੱਖਾਂ, ਫਾਕੇ-ਉਨੀਂਦਰੇ ਕੱਟਦਾ ਕੁਝ ਕੁਝ ਉਦਾਸ ਜਿਹਾ ਦਿੱਸਦਾ ਖੜ੍ਹਾ ਸੀ। ਚਿਹਰੇ ਉਪਰ ਖੱਬੀ ਅੱਖ ਦੇ ਹੇਠਾਂ ਇਕ ਜ਼ਖ਼ਮ ਉੱਪਰ ਖਰੀਂਢ ਆ ਚੁੱਕਿਆ ਸੀ। ਰਤਨਾ ਇਕ ਦਮ ਸੋਚ ਗਈ ਜੇ ਚਿਹਰੇ ਉਪਰ ਜ਼ਖ਼ਮ ਨੇ ਤਾਂ ਸਰੀਰ ਦੇ ਹੋਰ ਹਿੱਸਿਆਂ ਉਪਰ ਵੀ ਹੋਣਗੇ। ਉਸਦੇ ਅੰਦਰ ਕੁਝ ਪੰਘਰਿਆ ਅਤੇ ਅੱਖਾਂ ਰਾਹੀਂ ਵਹਿ ਤੁਰਿਆ। ਉਸਨੇ ਤਾਂ ਸਵਾਮੀ ਦਾ ਦੁਪਹਿਰ ਦੇ ਸੂਰਜ ਵਾਂਗ ਭਖਦਾ ਚਿਹਰਾ ਹੀ ਦੇਖਿਆ ਸੀ। ਉਹ ਅਗਾਂਹ ਵਧੀ। ਬੰਦਾ ਸਿੰਘ ਨੇ ਪਤਨੀ ਵੱਲ ਦੋਵੇਂ ਬਾਹਾਂ ਵਧਾਈਆਂ। ਆਸ ਪਾਸ ਮਹਿਲਾਂ ਦੇ ਹੋਰ ਬਸ਼ਿੰਦੇ ਵੀ ਆ ਗਏ ਸਨ। ਬੰਦਾ ਸਿੰਘ ਦੇ ਪਿੱਛੇ ਵੀ ਸਿੰਘ ਖੜ੍ਹੇ ਸਨ। ਇਕੱਲ ਹੁੰਦੀ ਤਾਂ ਉਹ ਬੇਰੋਕ ਬੰਦਾ ਸਿੰਘ ਦੀ ਛਾਤੀ ਨਾਲ ਜਾ ਚਿੰਬੜਦੀ। ਉਸਨੇ ਪੁੱਤਰ ਅਜੈ ਸਿੰਘ ਨੂੰ ਪਿਤਾ ਦੀਆਂ ਵਧੀਆਂ ਬਾਹਵਾਂ ਵਿਚ ਮਲਕੜੇ ਜਿਹੇ ਦੇ ਦਿੱਤਾ।

ਬੰਦਾ ਸਿੰਘ ਨੇ ਇਕ ਪਲ ਪੁੱਤਰ ਵੱਲ ਵੇਖਿਆ, ਚੁੰਮਿਆ ਤੇ ਆਪਣੀ ਛਾਤੀ ਨਾਲ ਲਾ ਕੇ ਅੱਖਾਂ ਮੀਟ ਲਈਆਂ। ਪਰ........ਰਤਨਾ ਹੈਰਾਨ ਰਹਿ ਗਈ--ਇਹ ਕੀ--। ਪਿਤਾ ਦੀਆਂ ਬੰਦ ਅੱਖਾਂ ਵਿਚੋਂ ਅੱਥਰੂ ਵਹਿਣ ਲੱਗੇ। ਉਹ ਉਵੇਂ ਪੁੱਤਰ ਨੂੰ ਛਾਤੀ ਨਾਲ ਘੁੱਟੀ ਖੜ੍ਹਾ ਰਿਹਾ। ਕੀ ਪਤਾ ਪੁੱਤਰ ਮੋਹ ਦਾ ਇਹ ਸੁੱਖ ਫਿਰ ਕਦੀ ਮਿਲੇਗਾ ਵੀ ਜਾਂ ਨਹੀਂ। ਰਤਨਾ ਦਾ ਜੀ ਕਰਦਾ ਸੀ ਆਪਣੇ ਸਵਾਮੀ ਦੀ ਵੱਖੀ ਨਾਲ ਲੱਗ ਕੇ ਹੌਸਲਾ ਦੇਵਾਂ । ਉਸ ਨੂੰ ਸ਼ਾਂਤ ਕਰਾਂ। ਪਰ ਇਕ ਸੰਕੋਚ ਨਾਲ ਉਸਨੇ ਆਪਣੇ ਉੱਪਰ ਕਾਬੂ ਪਾਈ ਰੱਖਿਆ।

ਕੁਝ ਦੇਰ ਬਾਅਦ ਬੰਦਾ ਸਿੰਘ ਨੇ ਲੰਮਾ ਸਾਹ ਖਿੱਚ ਕੇ ਲਿਆ। ਆਪਣੇ ਖੁਰਦੁਰੇ ਹੱਥ ਨਾਲ ਪੁੱਤਰ ਦੀਆਂ ਮਲੂਕ ਬੁੱਲ੍ਹੀਆਂ ਨੂੰ ਛੂਹਿਆ। ਓਪਰੇ ਬੰਦੇ ਵੱਲ ਤੱਕਦਾ ਬੱਚਾ ਰੋਣ ਲੱਗਾ ਤੇ ਆਪਣੀ ਮਾਂ ਵੱਲ ਲਪਕਿਆ। ਰਤਨਾ ਨੇ ਅਜੈ ਸਿੰਘ ਨੂੰ ਆਪਣੀਆਂ ਬਾਹਾਂ ਵਿਚ ਲੈਂਦਿਆਂ ਹੌਲੀ ਜਿਹੀ ਕਿਹਾ-' ਤੇਰੇ ਪਿਤਾ ਜੀ ਆਏ ਨੇ ਜੈ ਸਿੰਘ ਬੇਟੇ।' ਤੇ ਪੁੱਤਰ ਦੀਆਂ ਬੁੱਲ੍ਹੀਆਂ ਨੂੰ ਚੁੰਮਿਆ ।

ਬਾਕੀ ਸਿੰਘਾਂ ਨੂੰ ਠਹਿਰਨ ਵਾਲੀ ਥਾਂ ਦੱਸਕੇ ਮਹਿਲਾਂ ਦੇ ਬੰਦੇ ਸ਼ਾਹੀ ਪ੍ਰਾਹੁਣੇ ਨੂੰ ਅੰਦਰ ਲੈ ਗਏ।

* * *

ਰਾਜਕੁਮਾਰੀ ਰਤਨਾ ਨੇ ਮਹਿਲ ਦਾ ਉਹ ਕੋਨਾ ਆਪਣੀਆਂ ਬਾਂਦੀਆਂ ਦੀ ਮਦਦ ਨਾਲ ਉਚੇਚੇ ਤੌਰ ਤੇ ਸਜਾਇਆ । ਇਸ਼ਨਾਨ ਘਰ ਵਿਚ ਮਹਿਕਦੇ ਸਾਬਣ ਅਤੇ ਪਾਣੀ ਵਿਚ ਗੁਲਾਬ ਦਾ ਅਰਕ ਮਿਲਾਇਆ ਗਿਆ। ਬੰਦਾ ਸਿੰਘ ਲਈ ਰਾਤ ਵੇਲੇ ਪਹਿਨਣ ਵਾਲੇ ਕਪੜੇ ਤਾਂ ਪਹਿਲਾਂ ਹੀ ਸਿਲਵਾਕੇ ਰੱਖੇ ਹੋਏ ਸਨ। ਖਸ਼ਬੂਆਂ ਛੱਡਦੇ ਪਾਣੀ ਅਤੇ ਸਾਬਣਾਂ ਨਾਲ ਨਹਾਉਣ ਦਾ ਬੰਦਾ ਸਿੰਘ ਆਦੀ ਨਹੀਂ ਸੀ। ਜੰਗ ਦੇ ਮੈਦਾਨ ਵਿਚ ਜਾਂ ਕਿਲ੍ਹੇ ਦੀ ਰੱਖਿਆ ਕਰਦਿਆਂ ਕਈ ਵਾਰ ਤਾਂ ਪੰਦਰਾਂ–ਵੀਹ ਦਿਨ ਮੂੰਹ ਧੋਣ ਦਾ ਵੀ ਮੌਕਾ ਨਹੀਂ ਮਿਲਦਾ। ਥੱਕੇ ਹਾਰੇ ਸੌਂ ਜਾਣਾ ਤੇ ਕਿਸੇ ਤੋਪ ਦੇ ਗੋਲੇ ਦੀ ਭਿਆਨਕ ਆਵਾਜ਼ ਸੁਣਕੇ ਉੱਠ ਪੈਣਾ। ਬਹੁਤ ਵਿਹਲ ਮਿਲਦੀ ਤਾਂ ਕਿਸੇ ਨਦੀ ਜਾਂ ਨਾਲੇ ਵਿਚ ਰੇਤ ਮਲ ਕੇ ਨਹਾ ਲੈਣਾ। ਜਦ ਬੰਦਾ ਸਿੰਘ ਰਤਨਾ ਦੇ ਦਿੱਤੇ ਕਪੜੇ ਪਹਿਨ ਕੇ ਇਸ਼ਨਾਨ ਘਰ ਵਿਚੋਂ ਬਾਹਰ ਆਇਆ ਤਾਂ ਆਪਣੇ ਆਪ ਨੂੰ ਏਨਾ ਹੌਲਾ ਫੁੱਲ ਮਹਿਸੂਸ ਕੀਤਾ, ਜਾਪਿਆ ਜਿਵੇਂ ਕਮਰੇ ਦੇ ਫਰਸ਼ ਉਪਰ ਉਸਦਾ ਭਾਰ ਹੀ ਨਹੀਂ ਪੈ ਰਿਹਾ। ਉਸਦੇ ਸਰੀਰ ਉਪਰ ਸੰਜੋਅ, ਢਾਲ, ਤਲਵਾਰ ਖੰਡਾ ਤਰਕਸ਼ ਕਮਾਨ, ਹਰ ਸਮੇਂ ਪੰਜਾਹ–ਸੱਠ ਸੇਰ ਭਾਰ ਲੱਦਿਆ ਰਹਿੰਦਾ ਸੀ। ਕਈ ਵਾਰ ਤਾਂ ਸੌਣਾ–ਜਾਗਣਾ ਵੀ ਇਵੇਂ ਹੀ ਪੈਂਦਾ ਸੀ।

ਇਸ਼ਨਾਨ ਕਰਕੇ ਬਾਹਰ ਨਿਕਲੇ ਆਪਣੇ ਸਵਾਮੀ ਨੂੰ ਸੋਚੀਂ ਪਿਆ ਵੇਖ ਕੇ ਰਤਨਾ ਉਸਦੇ ਸਾਹਮਣੇ ਆਣ ਖੜ੍ਹੀ–' ਕੀ ਸੋਚਦੇ ਪਏ ਓ–– ? '

ਬੰਦਾ ਸਿੰਘ ਦੀਆਂ ਦੋਹੌਂ ਬਾਹਾਂ ਉਠੀਆਂ । ਪੋਲਾ ਜਿਹਾ ਰਤਨਾ ਨੂੰ ਆਪਣੀ ਵੱਖੀ ਨਾਲ ਲਾਇਆ। ਬੋਲਿਆ–' ਕੁਝ ਨਾ ਪੁੱਛ , ਕੁਝ ਨਾ ਬੋਲ , ਬੱਸ ਏਵੇਂ ਖੜ੍ਹੀ ਰਹਿ।'

ਰਤਨਾ ਨੇ ਆਪਣਾ ਸਿਰ ਉਸਦੀ ਹਿੱਕ ਨਾਲ ਲਗਾ ਲਿਆ। ਬਾਹਾਂ ਉਸ ਦੁਆਲੇ ਵਲ ਲਈਆਂ । ਸਮਾਂ ਜਿਵੇਂ ਰੁਕ ਗਿਆ। ਦੋਵੇਂ ਉਵੇਂ ਖੜ੍ਹੇ ਰਹੇ। ਚੁੱਪ–ਸ਼ਾਂਤ । ਰਤਨਾ ਦਾ ਹਾਉਕਾ ਸੁਣਿਆ ਤਾਂ ਬੰਦਾ ਸਿੰਘ ਨੇ ਉਸ ਨੂੰ ਅਲੱਗ ਕਰਦਿਆਂ ਕਿਹਾ–' ਸੋਚਦਾ ਸਾਂ, ਏਥੇ ਏਨਾ ਸੁੱਖ ਆਰਾਮ ਭੋਗ ਕੇ ਤੇਰੇ ਨਾਲ ਵਕਤ ਬਿਤਾ ਕੇ ਗੁਰੂ ਨਾਲ ਕੀਤੇ ਵਾਇਦਿਆਂ ਨੂੰ ਮੈਂ ਪੂਰਾ ਕਰ ਸਕਾਂਗਾ ਜਾਂ ਨਹੀਂ। ਰਤਨਾ, ਕਰਨ ਵਾਲੇ ਬੜੇ ਕੰਮ ਬਾਕੀ ਨੇ। ਪੂਰੀ ਹਿੰਦ ਦੀ ਫੌਜ ਮੇਰੇ ਪਿੱਛੇ ਲੱਗੀ ਹੋਈ ਹੈ। ਮੈਂ ਗੁਰੂ ਨਾਲ ਵਾਅਦਾ ਕੀਤਾ ਹੋਇਆ ਹੈ, ਪੰਜਾਬ ਦੇ ਵਸਨੀਕਾਂ ਨੂੰ ਮੁਗਲਾਂ ਦੇ ਅਤਿਆਚਾਰਾਂ ਤੋਂ ਨਿਜਾਤ ਦੁਆਵਾਂਗਾ। ਉਹ ਬੇਫ਼ਿਕਰ ਹੋ ਕੇ ਜੀਣਗੇ। ਆਪਣੇ ਪਰੀਵਾਰਾਂ ਨੂੰ, ਆਪਣੇ ਖੇਤਾਂ ਨੂੰ, ਆਪਣੇ ਬੱਚਿਆਂ ਨੂੰ ਪਾਲਣ–ਪੋਸਣਗੇ। '

–ਆਪਣੇ ਪਰੀਵਾਰ ਦਾ ਕੋਈ ਫ਼ਿਕਰ ਨਹੀਂ ਹੈ ਸਵਾਮੀ ? ' ਹੁਣ ਤੁਸੀਂ ਵੀ ਤਾਂ ਇਕ ਪੁੱਤਰ ਦੇ ਬਾਪ ਹੋ।' ਰਤਨਾ ਮੂੰਹ ਉਤਾਂਹ ਚੁੱਕ ਕੇ ਬੰਦਾ ਸਿੰਘ ਦੇ ਚਿਹਰੇ ਵੱਲ ਤੱਕਣ ਲੱਗੀ ਤੇ ਫਿਰ ਅੱਖ ਦੇ ਹੇਠਾਂ ਜ਼ਖ਼ਮ ਉਪਰ ਪੋਲਾ ਪੋਲਾ ਹੱਥ ਫੇਰਨ ਲੱਗੀ।

ਬੰਦਾ ਸਿੰਘ ਨੇ ਵਰਜਿਆ ਨਹੀਂ। ਰਤਨਾ ਦੀਆਂ ਅੱਖਾਂ ਵਿਚ ਝਾਕਦਿਆਂ ਕਿਹਾ–' ਏਸ ਵੇਲੇ ਤਾਂ ਮੈਨੂੰ ਪੰਜਾਬ ਦੇਸ਼ ਦਾ ਹਰ ਬੰਦਾ ਆਪਣੇ ਪਰੀਵਾਰ ਦਾ ਜੀ ਲਗਦਾ ਹੈ ਰਤਨਾ। ਹਰ ਪਾਸੇ ਖਾਲਸੇ ਦੇ ਵੈਰੀ ਪੈਦਾ ਹੋ ਰਹੇ ਨੇ। ਹੁਣ ਤਾਂ ਆਪਣਿਆਂ ਵਿਚ ਵੀ ਭਰੋਸਾ ਨਹੀਂ ਰਿਹਾ।' ––ਫਿਰ ਉਸ ਨੂੰ ਇਕ ਦਮ ਯਾਦ ਆਇਆ, ਪੁੱਛਿਆ ' ਜੈ ਸਿੰਘ ਕਿਥੇ ਹੈ ? '

–ਸੌਂ ਰਿਹੈ ਸਵਾਮੀ।' ਰਤਨਾ ਨੇ ਕਿਹਾ।

–ਮੈਂ ਜਿੰਨੀ ਦੇਰ ਏਥੇ ਹਾਂ ਵੱਧ ਤੋਂ ਵੱਧ ਸਮਾਂ ਪੁੱਤਰ ਨੂੰ ਆਪਣੇ ਪਾਸ ਰੱਖਣਾ ਚਾਹੁੰਦਾ ਹਾਂ।'

–ਮੈਂ ਸਮਝਦੀ ਹਾਂ ਸਵਾਮੀ। ਮੇਰੀ ਬੇਨਤੀ ਹੈ, ਆਪ ਨੂੰ ਗੁਰੂ ਨਾਲ ਕੀਤੇ ਵਾਇਦਿਆਂ ਨੂੰ ਪੂਰਾ ਕਰਨ ਦੇ ਰਾਹ ਵਿਚ ਨਹੀਂ ਆਵਾਂਗੀ। ਪਰ ਆਪਣੇ ਪਰੀਵਾਰ ਲਈ ਵੀ ਆਪਦੇ ਕੁਝ ਫਰਜ਼

ਨੇ।' ਰਤਨਾ ਬੰਦਾ ਸਿੰਘ ਦੇ ਕੁੜਤੇ ਦੇ ਬਟਨ ਨੂੰ ਉਂਗਲਾਂ ਵਿਚ ਲੈ ਕੇ ਨਿੱਕਾ ਨਿੱਕਾ ਘੁਮਾਉਣ ਲੱਗੀ।

–ਫਰਜ਼ਾਂ ਤੋਂ ਮੈਂ ਕਦੇ ਮੂੰਹ ਨਹੀਂ ਮੋੜਿਆ ਰਤਨਾ। ਸਿੰਘਾਂ ਨੂੰ ਸਮਝਾਕੇ ਝੱਟ ਏਧਰ ਨਿਕਲ ਆਇਆ। ਪਰ ਇਕ ਗੱਲ ਨਾ ਭੁੱਲੀਂ, ਜੋ ਹੋਣਾ ਹੈ, ਉਸਨੂੰ ਅਸੀਂ ਟਾਲ ਨਹੀਂ ਸਕਦੇ। ਜੋਗੀ ਅਤੇ ਬੈਰਾਗੀ ਜੀਵਨ ਵਿਚ ਮੈਂ ਇਹੀ ਸਿੱਖਿਆ ਹੈ। ਕੁਦਰਤ ਅਤੇ ਹੋਣੀ ਆਪਣੀ ਖੇਡ ਖੇਡਦੀ ਹੈ। ਬੰਦਾ ਆਪਣੀ ਖੇਡ ਖੇਡਦਾ ਹੈ। ਇਹਨਾਂ ਦੋਹਾਂ ਲਈ ਫਿਰ ਵੀ ਮਨੁੱਖ ਚਣੌਤੀ ਬਣਾ ਜਾਂਦਾ ਹੈ। ਸੰਕਟ ਦੀ ਘੜੀ ਆਉਣ ਵਾਲੀ ਹੈ– ਇਹ ਸੋਚ ਕੇ ਦੁਖੀ ਹੋਣ ਦੀ ਲੋੜ ਨਹੀਂ । ਜਿੰਨਾ ਕੁ ਸਮਾਂ ਸੁੱਖ–ਭੋਗਣ ਲਈ ਮਿਲਦਾ ਹੈ, ਇਸ ਨੂੰ ਜਿਉਂ ਲੈਣਾ ਚਾਹੀਦਾ ਹੈ। ਇਸ ਲਈ ਜਦ ਵੀ ਮੌਕਾ ਹੱਥ ਆਉਂਦਾ ਹੈ, ਤੇਰੇ ਵੱਲ ਦੌੜਿਆ ਆਉਂਦਾ ਹਾਂ।' ਆਖ ਕੇ ਬੰਦਾ ਸਿੰਘ ਨੇ ਰਤਨਾ ਨੂੰ ਆਪਣੇ ਕਲਾਵੇ ਵਿਚ ਭਰ ਲਿਆ। ਰਤਨਾ ਟੁੱਟੀ ਵੇਲ ਵਾਂਗ ਉਸਦੇ ਗੱਲ ਲੱਗ ਗਈ।

* * *

ਬੰਦਾ ਸਿੰਘ ਨੂੰ ਚੰਬੇ ਆਇਆਂ ਤਿੰਨ ਦਿਨ ਹੀ ਹੋਏ ਸਨ। ਅਜੇ ਤਾਂ ਉਹ ਆਪਣੇ ਪੁੱਤਰ ਨੂੰ ਸਹੀ ਤਰਾਂ ਆਪਣੀ ਪਹਿਚਾਣ ਵੀ ਨਹੀਂ ਸੀ ਕਰਵਾ ਸਕਿਆ। ਰਤਨਾ ਦੇ ਬਾਰ ਬਾਰ ਅਜੈ ਸਿੰਘ ਨੂੰ ਉਸਦੀ ਗੋਦੀ ਵਿਚ ਬਿਠਾਉਣ ਦੇ ਬਾਵਜੂਦ ਉਹ ਕੁਝ ਕੁ ਪਲ ਹੀ ਬੈਠਦਾ। ਬੰਦਾ ਸਿੰਘ ਵੱਲ ਓਪਰਿਆਂ ਵਾਂਗ ਝਾਕਦਾ। ਹੁਣ ਪਹਿਲਾਂ ਵਾਂਗ ਰੋਂਦਾ ਤਾਂ ਨਹੀਂ ਸੀ ਪਰ ਛੇਤੀ ਹੀ ਆਪਣੀ ਮਾਂ ਵੱਲ ਉੱਲਰਦਾ। ਰਤਨਾ ਨੇ ਵੀ ਅਜੇ ਉਸਦੇ ਵਿਯੋਗ ਵਿਚ ਗੁਜ਼ਾਰੇ ਦਿਨਾਂ ਦੇ ਉਲਾਂਭੇ ਦੇਣੇ ਸਨ। ਇਕ ਦੁਪਹਿਰ ਮਾਖੋਵਾਲ ਵਲੋਂ ਇਕ ਸਿੰਘ ਆਇਆ। ਬਿਖੜੇ ਪੈਂਡੇ ਝਾਗਦਿਆਂ ਰਾਹਾਂ ਦੀ ਧੂੜ ਫਕਦਿਆਂ ਸਿੰਘ ਬੁਰੇ ਹਾਲੀਂ ਸੀ। ਘੋੜਾ ਘਰਕਿਆ ਹੋਇਆ ਸੀ। ਉਸਦਾ ਸਰੀਰ ਮੁੜ੍ਹਕੇ ਨਾਲ ਝੱਗੋ–ਝੱਗ ਸੀ। ਅਤਿਥੀ ਗ੍ਰਹਿ ਵਿਚ ਠਹਿਰੇ ਸਿੰਘਾਂ ਰਾਹੀਂ ਜਦ ਬੰਦਾ ਸਿੰਘ ਤੱਕ ਖ਼ਬਰ ਪਹੁਚਾਈ ਗਈ ਤਾਂ ਉਹ ਖ਼ੁਦ ਹੀ ਸਿੰਘ ਨੂੰ ਮਿਲਣ ਲਈ ਅਤਿਥੀ ਗ੍ਰਹਿ ਵਿਚ ਆ ਗਿਆ।

ਫਤਿਹ ਬੁਲਾਉਣ ਤੋਂ ਬਾਅਦ ਆਏ ਸਿੰਘ ਨੇ ਦੱਸਿਆ– 'ਪੱਕੀ ਖ਼ਬਰ ਆਈ ਹੈ, ਖਾਲਸਾ ਜੀਓ ਦਿੱਲੀ ਤੋਂ ਭਾਰੀ ਫੌਜਾਂ ਪੰਜਾਬ ਵੱਲ ਚੱਲ ਪਈਆਂ ਹਨ।'

–ਏਸ ਵੇਲੇ ਜੱਥੇਦਾਰ ਬਾਜ਼ ਸਿੰਘ ਕਿਥੇ ਟਿਕਿਆ ਹੋਇਐ ? ' ਬੰਦਾ ਸਿੰਘ ਨੇ ਪੁੱਛਿਆ।

–ਉਹ ਇਸ ਵੇਲੇ ਮਾਖੋਵਾਲ ਵਿਚ ਹੈ ਖਾਲਸਾ ਜੀ।'

–ਠੀਕ ਹੈ ਸਿੰਘ ਸਾਹਬ। ਇਸ ਤਰ੍ਹਾਂ ਕਰੋ, ਮੇਰੇ ਵਲੋਂ ਪੁੰਛ–ਰਜੌਰੀ–ਰਿਆਸੀ––ਜਿੱਥੇ ਵੀ ਜੱਥੇ ਰੁਕੇ ਹੋਏ ਨੇ, ਸੰਦੇਸ਼ ਭੇਜੋ। ਉਹ ਹੇਠਾਂ ਮੈਦਾਨ ਵੱਲ ਉਤਰਨ ਤੇ ਬਾਜ਼ ਸਿੰਘ ਨਾਲ ਆ ਮਿਲਣ। ਬਾਜ਼ ਸਿੰਘ ਨੂੰ ਕਹਿਣਾ – 'ਸਿੰਘਾਂ ਨੂੰ ਤਿਆਰ ਕਰੇ। ਅਸੀਂ ਉਥੇ ਹੀ ਆ ਮਿਲਾਂਗੇ।'

ਇੰਨੇ ਸਮੇਂ ਦੌਰਾਨ ਘੋੜਾ ਪਾਣੀ ਪੀ ਕੇ ਘਾਹ ਚਰ ਕੇ ਫਿਰ ਤਾਜ਼ਾ ਦਮ ਹੋ ਗਿਆ। ਸਿੰਘ ਨੂੰ ਆਪਣੇ ਕੋਲ ਆਇਆ ਵੇਖ ਕੇ ਘੋੜਾ ਪੂਛ ਹਿਲਾ ਕੇ ਹਿਣਕਿਆ, ਜਿਵੇਂ ਪੁੱਛ ਰਿਹਾ ਹੋਵੇ...........' ਫਿਰ ਚਾਲੇ ਪਾਈਏ ? '

ਸਿੰਘ ਨੇ ਉਸਦੀ ਧੌਣ ਤੇ ਥਾਪੀ ਦਿੱਤੀ ਕੰਡ ਪਲੋਸੀ ਤੇ ਸਭ ਨੂੰ ਫਤਿਹ ਬੁਲਾਕੇ ਪਲਾਕੀ ਮਾਰ ਕੇ ਸਵਾਰ ਹੋਇਆ ਤੇ ਆਪਣੇ ਰਸਤੇ ਹਵਾ ਹੋ ਗਿਆ।

* * *

ਬੰਦਾ ਸਿੰਘ ਨੇ ਦਿਨ ਢਲਦਿਆਂ ਹੀ ਜਾਣ ਦੀ ਤਿਆਰੀ ਅਰੰਭ ਲਈ । ਆਪਣੇ ਜੱਥੇ ਨੂੰ ਉਹ ਪਹਿਲਾਂ ਹੀ ਆਖ ਆਇਆ ਸੀ-' ਤਿਆਰੀ ਰੱਖਣਾ ਅਸੀਂ ਕੱਲ੍ਹ ਕਿਸੇ ਵੇਲੇ ਵੀ, ਕੂਚ ਕਰਾਂਗੇ।'

ਰਤਨਾ ਆਪਣੇ ਸਵਾਮੀ ਨੂੰ ਆਪਣਾ ਜੰਗੀ ਸਮਾਨ ਸਾਂਭਦਿਆਂ ਵੇਖ ਕੇ ਸਤੰਭ ਰਹਿ ਗਈ;

-ਇੰਨੀ ਜਲਦੀ- ?--ਹੁਣੇ ਆਏ ਹੁਣੇ ਚੱਲੇ। ਅਜੇ ਤਾਂ, ਅਜੈ ਸਿੰਘ ਵੀ ਤੁਸਾਂ ਨਾਲ ਪੂਰੀ ਤਰ੍ਹਾਂ ਹਿਲਿਆ ਹੋਇਆ ਨਹੀਂ"।

ਬੰਦਾ ਸਿੰਘ ਨੇ ਕੁਝ ਵੀ ਆਖਣਾ ਠੀਕ ਨਾ ਸਮਝਿਆ। ਉਸਦੇ ਮੋਢਿਆਂ ਉਪਰ ਹੱਥ ਰੱਖ ਲਏ। ਹੇਠਾਂ ਪਹਾੜੀ ਬਸਤੀ ਵਿਚ ਕਿਸੇ ਘਰ ਸ਼ਾਦੀ ਦੀ ਰਾਤ ਸੀ। ਕੁੜੀਆਂ ਦਾ ਮਿਲਕੇ ਗਾਇਆ ਜਾ ਰਿਹਾ ਪਹਾੜੀ ਗੀਤ, ਮਹਿਲਾਂ ਤੱਕ ਵੀ ਸੁਣਦਾ ਸੀ।

..ਕਿਥੇ ਨੂੰ ਘੋੜਾ ਪੀੜਿਆ ਜੀ ਮਾਹਣੂਆ
ਕਿਥੋਂ ਦੀ ਆ ਗਈ ਵੇ ਮੁਹਿੰਮ...........

ਦੂਸਰੀਆਂ ਲੜਕੀਆਂ ਦੀ ਟੋਲੀ ਜਵਾਬ ਦੇ ਰਹੀ ਸੀ:

ਉੱਚੇ ਨੂੰ ਘੋੜਾ ਪੀੜਿਆ ਨੀ ਸੋਹਣੀਏ
ਨੀਵੇਂ ਦੀ ਆ ਗਈ ਨੀ ਮੁਹਿੰਮ.........

ਫਿਰ ਦੂਸਰੀਆਂ ਕੁੜੀਆਂ ਦੀ ਦਰਦ ਭਰੀ ਹੇਕ ਸੁਣੀ:

ਆਇਆ ਸੀ ਰਾਤੀਂ ਚੜ੍ਹ ਸੁੱਤਾ ਸਵਾਤੀ ਵੇ
ਆਇਆ ਸੀ ਨੇਰ੍ਹੇ ਤੁਰ ਚੱਲਿਆ ਪ੍ਰਭਾਤੀ ਵੇ,
ਦੱਸ ਕੇ ਤਾਂ ਜਾਹ ਮਾਹਣੂਆ, ਕੀ ਦੋਸ਼ ਮੇਰੇ ਵਿਚ ਵੇ...........

ਗੀਤ ਸੁਣਦਿਆਂ ਰਤਨਾ ਛਮ ਛਮ ਰੋਣ ਲੱਗੀ। ਬੰਦਾ ਸਿੰਘ ਵੀ ਉਦਾਸ ਹੋ ਗਿਆ। ਰਤਨਾ ਨਾਲ ਵਿਆਹ ਕਰਵਾ ਕੇ ਉਹ ਉਸਨੂੰ ਬਹੁਤਾ ਸੁੱਖ ਨਹੀਂ ਦੇ ਸਕਿਆ। ਇਹ ਸੋਚ ਉਸਨੂੰ ਹੋਰ ਪਰੇਸ਼ਾਨ ਕਰਨ ਲੱਗੀ। ਉਹ ਰਤਨਾ ਦੇ ਮਾਸੂਮ ਉਦਾਸ ਅਤੇ ਦੁਖੀ ਚਿਹਰੇ ਵੱਲ ਤੱਕਣ ਲੱਗਾ।

ਹੇਠਾਂ ਬਸਤੀ ਵਿਚ ਕੁੜੀਆਂ ਨੇ ਪਹਾੜੀ ਟੱਪੇ ਛੋਹ ਲਏ:

ਘੜਾ ਭਰਨੀ ਆਂ ਧੋਇ ਧੋਇ ਕੇ
ਦਿਨ ਕੱਟਿਆ ਯਾਦਾਂ ਆਸਰੇ,
ਰਾਤ ਕੱਟਨੀ ਆਂ ਰੋਇ ਰੋਇ ਕੇ...........।'

ਰਤਨਾ ਹਿਚਕੀਆਂ ਲੈਣ ਲੱਗੀ। ਫਿਰ ਬੰਦਾ ਸਿੰਘ ਦੇ ਗਲ ਲੱਗ ਕੇ ਭੁੱਬੀਂ ਰੋ ਪਈ। ਬੰਦਾ ਸਿੰਘ ਉਸਦਾ ਦੁੱਖ ਸਮਝਦਾ ਸੀ ਪਰ ਉਸਨੂੰ ਇਹ ਨਹੀਂ ਸੀ ਸਮਝ ਆ ਰਹੀ, ਉਸਨੂੰ ਚੁੱਪ ਕਿਵੇਂ ਕਰਵਾਏ। ਉਸਨੇ ਰਤਨਾ ਨੂੰ ਰੋਈ ਜਾਣ ਦਿੱਤਾ।

ਅੱਧੀ ਰਾਤ ਤੱਕ ਬੰਦਾ ਸਿੰਘ ਉਸਨੂੰ ਹੌਸਲਾ ਦਿੰਦਾ ਰਿਹਾ। ਅਜੈ ਸਿੰਘ ਦੀ ਦੇਖ-ਭਾਲ ਅਤੇ ਉਸਨੂੰ ਚੰਗਾ ਚੋਖਾ ਖਵਾ ਕੇ ਸੂਰਮਾ ਬਣਾਉਣ ਬਾਰੇ ਆਖਦਾ ਰਿਹਾ। ਆਪਣੇ ਸੁੱਤੇ ਹੋਏ ਪੁੱਤਰ ਨੂੰ ਗੋਦੀ ਵਿਚ ਲੈ ਕੇ ਬੈਠਾ ਰਿਹਾ। ਰਤਨਾ ਨਿੱਕੀਆਂ ਨਿੱਕੀਆਂ ਗੱਲਾਂ ਕਰਦੀ ਰਹੀ ਆਪਣੇ ਅੱਥਰੂ ਪੂੰਝਦੀ ਰਹੀ। ਇਕ ਵਾਰ ਉਸਨੇ ਤਰਲੇ ਨਾਲ ਪੁੱਛਿਆ:

-ਸਵਾਮੀ, ਕੁਝ ਦਿਨ ਹੋਰ ਨਹੀਂ ਰੁਕ ਸਕਦੇ ? '

-ਰੁਕ ਸਕਦਾ ਹਾਂ ਰਤਨਾ। ਮੈਨੂੰ ਕੋਈ ਆਖਣ ਟੋਕਣ ਵਾਲਾ ਵੀ ਨਹੀਂ। ਪਰ ਖਾਲਸਾ ਫੌਜ ਦੀ ਜ਼ਿਮੇਵਾਰੀ ਮੇਰੇ ਉੱਪਰ ਹੈ। ਇਹ ਹਰ ਸੁੱਖ ਨਾਲੋਂ ਪਹਿਲਾਂ ਹੈ। ਤੁਰਕ ਪੰਜਾਬ ਵੱਲ ਚੜ੍ਹੇ ਆ ਰਹੇ

ਨੇ। ਉਹਨਾਂ ਨੂੰ ਰੋਕਣਾ ਹੋਏਗਾ। ਨਹੀਂ ਜਾਵਾਂਗਾ, ਮੇਰੇ ਨਾਮ ਨੂੰ ਕਲੰਕ ਲੱਗੇਗਾ। ਸਿੰਘ ਕਹਿਣਗੇ ਗੁਰੂ ਦਾ ਬੰਦਾ ਹੁਣ ਸੂਰਮਾ ਨਹੀਂ ਰਿਹਾ। ਆਪਣੀ ਪਤਨੀ ਦੀ ਗੋਦ ਦਾ ਸੁੱਖ ਉਸ ਨੂੰ ਖਾਲਸਾ ਫੌਜ ਨਾਲੋਂ ਵਧੇਰੇ ਪਿਆਰਾ ਹੈ। ਇਹ ਦੂਸ਼ਣ ਤੇਰੇ ਉੱਪਰ ਵੀ ਆਏਗਾ। ਮੈਂ ਨਹੀਂ ਚਾਹੁੰਦਾ ਮੇਰੇ ਕਾਰਨ ਸਿੰਘ ਤੈਨੂੰ ਦੋਸ਼ ਦੇਣ। ' ਆਖਦਿਆਂ ਉਸਨੇ ਰਤਨਾ ਦੇ ਅੱਥਰੂ ਪੂੰਝੇ।

–ਅਜੈ ਨੂੰ ਫੜਾਓ, ਲਿਟਾ ਦਿਆਂ।'

–ਕੁਝ ਦੇਰ ਹੋਰ ਮੇਰੀ ਗੋਦ ਵਿਚ ਇਸਨੂੰ ਸੌਂ ਲੈਣ ਦੇ ਰਤਨਾ। ਫਿਰ ਪਤਾ ਨਹੀਂ ਕਦੋਂ ਇਸ ਤਰ੍ਹਾਂ ਦਾ ਮੌਕਾ ਨਸੀਬ ਹੋਣਾ ਹੈ।'

–ਇਸ ਤਰ੍ਹਾਂ ਕਿਉਂ ਆਖਦੇ ਹੋ ਸਵਾਮੀ ? ਧਾਡੇ ਜਾਣ ਪਿਛੋਂ ਪਤਾ ਨਹੀਂ ਮੈਂ ਹਰ ਰੋਜ਼ ਕਿੰਨੀ ਵਾਰ ਮਰਨੀ ਆਂ।' ਰਤਨਾ ਫਿਰ ਰੋਣ ਲੱਗੀ।

–ਤੂੰ ਵੀ ਇਸ ਤਰ੍ਹਾਂ ਨਾ ਆਖ। ਪਤਾ ਹੈ, ਜੰਗ ਵਿਚ ਜਦੋਂ ਸਾਹਮਣੇ ਦੀ ਟੱਕਰ ਹੁੰਦੀ ਹੈ ਤਾਂ ਮੇਰੇ ਮਨ ਵਿਚ ਹਮੇਸ਼ਾ ਇਹੀ ਹੁੰਦਾ ਹੈ, ਪਹਾੜਾਂ ਵਿਚ ਤੂੰ ਮੈਨੂੰ ਉਡੀਕ ਰਹੀ ਏਂ। ਮੈਂ ਸਭ ਕੁਝ ਭੁੱਲ ਕੇ ਵੈਰੀ ਦਾ ਘਾਣ ਕਰਦਾ ਤੁਰਿਆ ਜਾਂਦਾ ਹਾਂ। ਤੇਰੀ ਉਡੀਕ ਮੈਨੂੰ ਬਲ ਦਿੰਦੀ ਹੈ। ਮੈਨੂੰ ਜਿਉਂਦਾ ਰਖਦੀ ਹੈ।'

–ਮੈਂ ਕਿਸ ਆਸਰੇ ਜੀਵਾਂ ਸਵਾਮੀ ? '

–ਤੂੰ ਅਜੈ ਨੂੰ ਪਾਲਣਾ ਹੈ। ਇਸ ਨੂੰ ਜਵਾਨ ਕਰਨਾ ਹੈ। ਤਲਵਾਰ ਤੀਰ ਦਾ ਧਨੀ ਬਣਾਉਣਾ ਹੈ। ਵੇਖਣਾ, ਆਪਣਾ ਪੁੱਤਰ ਯੋਧਾ ਬਣੇਗਾ। ਇਹ ਕਿਉਂ ਭੁੱਲ ਗਈ ਰਤਨਾ, ਤੂੰ ਮੇਰੇ ਲਈ ਵੀ ਜੀਣਾ ਹੈ। '

ਰਤਨਾ ਨੇ ਹਾਉਕਾ ਲਿਆ। ਅੱਥਰੂ ਪੂੰਝੇ । ਉੱਠਕੇ ਅਜੈ ਨੂੰ ਬੰਦਾ ਸਿੰਘ ਦੀ ਗੋਦ ਵਿਚੋਂ ਚੁੱਕਿਆ ਤੇ ਪਲੰਘ ਉਪਰ ਲਿਟਾ ਆਈ। ਫਿਰ ਆਪਣੇ ਸਵਾਮੀ ਦੇ ਸਾਹਮਣੇ ਆ ਬੈਠੀ ਤੇ ਉਸਦੇ ਚਿਹਰੇ ਨੂੰ ਪਵਿੱਤਰ ਗ੍ਰੰਥ ਵਾਂਗ ਵੇਖਣ ਲੱਗੀ। ਬੰਦਾ ਸਿੰਘ ਨੇ ਉਸਨੂੰ ਆਪਣੇ ਕੋਲ ਖਿੱਚ ਲਿਆ ਇਕ ਬਾਂਹ ਉਸ ਦੁਆਲੇ ਵਲ ਲਈ। ਕਿਹਾ–' ਰਤਨਾ ਜੰਗ ਲੱਗ ਕੇ ਖ਼ਤਮ ਹੋਣ ਨਾਲੋਂ ਘਿਸ ਘਿਸ ਕੇ ਖ਼ਤਮ ਹੋਣਾ ਵਧੇਰੇ ਹੱਛਾ ਹੈ। ਮੋਹ ਦੇ ਏਨੇ ਸੰਗਲ ਨਾ ਪਾ। ਏਥੇ ਰਹਿਕੇ ਮੈਂ ਜੰਗ ਲੱਗੀ ਤਲਵਾਰ ਵਾਂਗ ਹੋ ਜਾਵਾਂਗਾ। ਮੈਨੂੰ ਖਿੜੇ ਮੱਥੇ ਵਿਦਾ ਕਰੀਂ।'

–ਸਵਾਮੀ ਮੈਂ ਜਾਣੋਂ ਰੋਕਦੀ ਨਹੀਂ। ਪਰ ਇਹ ਨਾ ਭੁੱਲਣਾ, ਏਥੇ ਚੰਬੇ ਵਿਚ ਧਾਡਾ ਪਰੀਵਾਰ ਧਾਨੂੰ ਉਡੀਕ ਰਿਹਾ ਹੈ। ਉਹਨਾਂ ਦੇ ਸਾਹ ਧਾਡੇ ਸਾਹਾਂ ਵਿਚੋਂ ਵਗਦੇ ਹਨ। ' ਕਹਿੰਦਿਆਂ ਰਤਨਾ ਦਾ ਗਲਾ ਰੁੰਦ ਗਿਆ।

–ਮੈਂ ਕਦ ਭੁੱਲਿਆਂ ਹਾਂ ਰਤਨਾ। ਪਰ ਹੁਣ ਹੋਰ ਨਹੀਂ ਰੋਣਾ– ।'

–ਨਹੀਂ ਰੋਵਾਂਗੀ ਸਵਾਮੀ– ।' ਆਖ ਕੇ ਰਤਨਾ ਨੇ ਪੂਰੇ ਜ਼ਬਤ ਨਾਲ ਆਪਣੇ ਆਪ ਨੂੰ ਰੋਕਿਆ ਤੇ ਸਹਿਜ ਦਿੱਸਣ ਦਾ ਯਤਨ ਕਰਨ ਲਗੀ।

ਬਾਹਰ ਟਿਕੀ ਹੋਈ ਰਾਤ ਕਬਰਾਂ ਦੀ ਚੁੱਪ ਵਾਂਗ ਸ਼ਾਂਤ ਸੀ।

-----0-----

---

* ਇਸ ਵਾਰ ਪਹਾੜਾਂ ਤੋਂ ਉਤਰਨ ਬਾਅਦ ਬੰਦਾ ਸਿੰਘ ਫਿਰ ਕਦੇ ਵਾਪਸ ਪਹਾੜਾਂ ਵਿਚ ਜਾ ਨਾ ਸਕਿਆ। ਬੀਬੀ ਜੋਗਿੰਦਰ ਕੌਰ ਅਨੁਸਾਰ ਇਸ ਸਮੇਂ ਬੰਦਾ ਸਿੰਘ ਦੀ ਦੂਸਰੀ ਸ਼ਾਦੀ ਮੰਡੀ ਦੇ ਰਾਜੇ ਦੀ ਪੁਤਰੀ ਨਾਲ ਵੀ ਹੋ ਚੁੱਕੀ ਸੀ ਤੇ ਉਹ ਗਰਭਵਤੀ ਸੀ। ਇਸ ਬਾਰੇ ਬਹੁਤੇ ਪ੍ਰਮਾਣਿਕ ਵੇਰਵੇ ਪ੍ਰਾਪਤ ਨਹੀਂ। ਲੇਖਕ।

## 81

ਪਹਾੜੀ ਇਲਾਕੇ ਵਿਚ ਥਾਂ ਥਾਂ ਲੁਕੇ ਸਿੰਘ ਆਪਣੀਆਂ ਛੁੱਪਣਗਾਹਾਂ ਵਿਚੋਂ ਬਾਹਰ ਨਿਕਲੇ ਤੇ ਮਾਖੋਵਾਲ ਵੱਲ ਚਾਲੇ ਪਾ ਦਿੱਤੇ। ਬੰਦਾ ਸਿੰਘ ਦਾ ਬੁਲਾਵਾ ਮਾਝੇ, ਦੁਆਬੇ, ਮਾਲਵੇ ਵਿਚ ਫਿਰ ਭੇਜਿਆ ਗਿਆ। ਬਚੇ-ਖੁਚੇ ਸਿੰਘ, ਘਰਾਂ ਵਿਚੋਂ ਜੋ ਕੁਝ ਵੀ ਲੈ ਸਕਦੇ ਸਨ, ਲੈ ਕੇ ਗੁਰੂਬਾਣੀ ਦਾ ਪਾਠ ਕਰਦੇ ਤੁਰ ਪਏ।

ਬਾਦਸ਼ਾਹ ਫ਼ਰਖ਼ੁਸੀਅਰ ਨੂੰ ਦਿੱਲੀ ਉਪਰ ਹਕੂਮਤ ਕਰਦਿਆਂ ਦੋ ਸਾਲ ਹੋ ਚੱਲੇ ਸਨ। ਦਿੱਲੀ ਵਿਚ ਜਸ਼ਨਾਂ ਦੀਆਂ ਤਿਆਰੀਆਂ ਹੋਣ ਲੱਗੀਆਂ। ਇਸ ਸਮੇਂ ਲਾਹੌਰ ਦੇ ਹਰਕਾਰੇ ਨੇ, ਜਿਹੜਾ ਅਬਦੁਲ ਰਹੀਮ ਦੇ ਅਧੀਨ ਕੰਮ ਕਰ ਰਿਹਾ ਸੀ, ਦਿੱਲੀ ਖ਼ਬਰ ਭੇਜੀ:

"ਇਰਾਦਤ ਮੰਦ ਖ਼ਾਨ, ਐਮਨਾਬਾਦ ਦਾ ਫ਼ੌਜਦਾਰ ਸਿੱਖ ਕਾਫ਼ਰਾਂ ਨੂੰ ਪਨਾਹ ਦੇ ਰਿਹਾ ਹੈ। ਬਾਗ਼ੀ ਕਾਫ਼ਰਾਂ ਦੀ ਇਲਾਕੇ ਵਿਚ ਪੂਰੀ ਦਹਿਸ਼ਤ ਹੈ। ਇਹ ਡਾਕੇ ਮਾਰਦੇ ਹਨ ਤੇ ਲੁੱਟਾਂ ਮਾਰਾਂ ਕਰਦੇ ਹਨ। ਵਪਾਰੀਆਂ ਔਰ ਰਾਹਗੀਰਾਂ ਨੂੰ ਲੁੱਟਦੇ ਹਨ। ਇਹਨਾਂ ਕਾਫ਼ਰਾਂ ਨੇ ਪਿੰਡਾਂ ਉਪਰ ਕਬਜ਼ਾ ਕਰਕੇ ਪੂਰੀ ਤਰ੍ਹਾਂ ਖ਼ਾਲਸਾ ਪਿੰਡ ਐਲਾਨ ਕਰ ਦਿੱਤੇ ਹਨ। ਇਹ ਪਿੰਡ, ਕਾਬਲ, ਲਾਹੌਰ, ਕਸ਼ਮੀਰ ਔਰ ਗੁਜਰਾਤ ਦੀਆਂ ਮੁੱਖ ਸੜਕਾਂ ਉੱਪਰ ਵਸੇ ਹੋਏ ਹਨ। ਕਾਫ਼ਰ ਸਿੱਖ ਲੋਕਾਂ ਦੇ ਪਸ਼ੂ ਔਰ ਹੋਰ ਜਾਇਦਾਦ ਲੁੱਟ ਕੇ ਲੈ ਜਾ ਰਹੇ ਹਨ। ਏਸ ਲੁੱਟ ਵਿਚੋਂ ਅੱਧ ਉਹ ਇਰਾਦਤਮੰਦ ਖ਼ਾਨ ਨੂੰ ਦਿੰਦੇ ਹਨ। ਬਾਕੀ ਆਪ ਰੱਖ ਲੈਂਦੇ ਹਨ। ਇਲਾਕੇ ਦੇ ਲੋਕ ਬਹੁਤ ਦੁਖੀ ਹਨ। ਉਹ ਕਾਫ਼ਰਾਂ ਦੇ ਜ਼ੁਲਮ ਤੋਂ ਬਚਾਅ ਕਰਨ ਲਈ ਬਾਰ ਬਾਰ ਸ਼ਕਾਇਤਾਂ ਕਰਦੇ ਹਨ"*

ਦੋ ਦਿਨਾਂ ਪਿਛੋਂ ਹੀ ਜੰਮੂ ਦੇ ਚਕਲੇ ਤੋਂ ਖ਼ਬਰ ਆਈ:

'ਚੰਬੇ ਦਾ ਜ਼ਿਮੀਂਦਾਰ ਔਰ ਨੂਰਪੁਰ ਜ਼ਿਮੀਂਦਾਰ ਦੇ ਵਕੀਲ ਨੇ ਨਾਇਬ ਫੌਜਦਾਰ ਅਬਦੁਲ ਅਜ਼ੀਮ ਨੂੰ ਦੱਸਿਆ ਹੈ-ਬਾਗ਼ੀ ਗੁਰੂ ਬੰਦਾ ਸਿੰਘ, ਭਾਰੀ ਸੈਨਾ ਨਾਲ ਵਾਨ ਪਿੰਡ ਲਾਗਿਓਂ ਦੀ ਲੰਘ ਰਿਹਾ ਹੈ। ਇਹ ਇਲਾਕਾ ਰਾਮ ਸਿੰਘ ਜੱਬੋਵਾਲ ਜ਼ਿਮੀਂਦਾਰ ਦੇ ਕਬਜ਼ੇ ਹੇਠ ਹੈ। ਬੰਦਾ ਸਿੰਘ ਬਟਾਲੇ ਵੱਲ ਜਾਣ ਦਾ ਇਰਾਦਾ ਰੱਖਦਾ ਹੈ। ਫੌਜ ਦੀ ਨਫ਼ਰੀ ਘੱਟ ਹੋਣ ਕਾਰਨ ਕਾਫ਼ਰ ਗੁਰੂ ਨਾਲ ਟੱਕਰ ਨਹੀਂ ਲਈ ਜਾ ਸਕਦੀ। ਪਹਾੜਾਂ ਦਾ ਕੋਈ ਹੋਰ ਜ਼ਿਮੀਂਦਾਰ ਵੀ ਮਦਦ ਲਈ ਨਹੀਂ ਆ ਰਿਹਾ। ਇਲਾਕੇ ਦੇ ਲੋਕਾਂ ਵਿਚ ਭਾਰੀ ਡਰ ਅਤੇ ਦਹਿਸ਼ਤ ਹੈ।'

ਫਰਖ਼ੁਸੀਅਰ ਜਸ਼ਨ ਮਨਾਉਣ ਦੀ ਖੁਸ਼ੀ ਵਿਚ ਅਤੇ ਸ਼ਾਹੀ ਦਰਬਾਰ ਦੀ ਰਹਿਤਲ ਦੀ ਤੰਤਰ-ਮਰਯਾਦਾ ਅਤੇ ਤਾਣੇ-ਬਾਣੇ ਨੂੰ ਸਮਝਣ ਵਿਚ ਪੂਰਾ ਰੁੱਝਿਆ ਹੋਇਆ ਸੀ। ਉਸਨੇ ਇਸ ਤਰ੍ਹਾਂ ਦੇ ਪਹਿਲਾਂ ਮਨਾਏ ਗਏ ਜਸ਼ਨਾਂ ਦੀ ਤਫ਼ਸੀਲ ਜਾਨਣ ਲਈ, ਸ਼ਾਹੀ ਦਰਬਾਰ ਦੇ ਮੁੱਖ ਖ਼ਬਰ ਨਵੀਸ ਨੂੰ ਬੁਲਾਇਆ ਗਿਆ ਸੀ। ਪਰ ਇਹਨਾਂ ਖ਼ਬਰਾਂ ਨੇ ਫਰਖ਼ੁਸੀਅਰ ਦੀ ਸਾਰੀ ਖ਼ੁਸ਼ੀ ਭੰਗ ਕਰ ਦਿੱਤੀ। ਉਸਨੇ ਬਖ਼ਸ਼ੀ-ਉਲ- ਮੁਲਕ ਮਹੁੰਮਦ ਅਮੀਨ ਖ਼ਾਨ, ਜਿਹੜਾ ਉਸ- ਨੂੰ ਉਚੇਚੇ ਤੌਰ ਤੇ ਮਿਲਣ ਆਇਆ ਹੋਇਆ, ਨੂੰ ਹੁਕਮ ਦਿੱਤਾ- 'ਅਬਦੁਸ ਸਮੱਦ ਖ਼ਾਨ ਨੂੰ ਬਾਗ਼ੀ ਕਾਫ਼ਰ ਵਿਰੁਧ ਫੌਰਨ ਕਾਰਵਾਈ ਕਰਨ ਲਈ ਕਿਹਾ ਜਾਏ।' ਹਰਕਾਰੇ ਸ਼ਾਹੀ ਪਰਵਾਨਾ ਲੈ ਕੇ ਦੌੜ ਗਏ।

* * *

* ਅਖ਼ਬਾਰ-ਏ-ਦਰਬਾਰ-ਏ-ਮੁਅੱਲਾ ਪੰਨਾ. 135

ਬੰਦਾ ਸਿੰਘ ਨੂੰ ਆਪਣੇ ਸੂਹੀਆਂ ਰਾਹੀਂ ਖ਼ਬਰਾਂ ਮਿਲ ਰਹੀਆਂ ਸਨ। ਕਾਬਲ, ਲਾਹੌਰ ਕਸ਼ਮੀਰ ਵੱਲ ਜੱਥਿਆਂ ਵਲੋਂ ਛਾਪਾਮਾਰੀ ਹਮਲਿਆਂ ਨਾਲ ਮੁਗਲ ਸੈਨਾ ਵਿਚ ਘਬਰਾਹਟ ਬਾਰੇ ਜਾਣਕੇ ਬੰਦਾ ਸਿੰਘ ਪੂਰੇ ਜੋਸ਼ ਅਤੇ ਹੌਸਲੇ ਵਿਚ ਸੀ। ਉਸਨੇ ਆਪਣੇ ਸਿੰਘਾਂ ਨੂੰ ਹਦਾਇਤਾਂ ਦੇ ਕੇ ਭੇਜਿਆ– 'ਜਿਥੇ ਵੀ ਖਾਲਸਾ ਜੱਥੇ ਹਨ, ਕਹੋ ਪੂਰੇ ਪੰਜਾਬ ਵਿਚ ਫੈਲ ਜਾਓ। ਤੁਰਕ ਸੈਨਾ ਦੇ ਨੱਕ ਵਿਚ ਦਮ ਕਰ ਦਿਓ। ਸਿੱਧੀ ਟੱਕਰ ਤੋਂ ਬਚੋ। ਜਿਨ੍ਹਾਂ ਕੋਲ ਪਨਾਹ ਲੈਂਦੇ ਹੋ, ਉਹਨਾਂ ਵਰਗੇ ਹੀ ਬਣਕੇ ਰਹੋ। ਘਰ ਵਿਚ ਜੋ ਪੱਕਿਆ ਗਿੰਨਿਆ ਹੈ, ਉਹੀ ਖਾਓ। ਜਿਹੋ ਜੇਹੇ ਲੋਕਾਂ ਵਿਚ ਛੁਪਦੇ ਹੋ, ਪਹਿਰਾਵਾ ਵੀ ਉਹਨਾਂ ਵਰਗਾ ਬਣਾ ਲਓ। ਉਹਨਾਂ ਵਿਚ ਘੁਲ-ਮਿਲ ਜਾਓ–। ਬਜ਼ੁਰਗ ਨੇ ਤਾਂ ਉਹਨਾਂ ਦੇ ਪੁੱਤਰ ਬਣੋ। ਮੁਟਿਆਰ ਲੜਕੀਆਂ ਘਰਾਂ 'ਚ ਨੇ ਤਾਂ ਉਹਨਾਂ ਦੇ ਭਰਾ ਬਣੋ। ਆਚਰਣ ਸ਼ੁੱਧ ਰੱਖਣਾ ਹੈ।'

ਇਸ ਵੇਲੇ ਬੰਦਾ ਸਿੰਘ ਆਪ, ਚਨਾਬ ਕੰਢੇ ਆਪਣੇ ਖਾਸ ਜੱਥੇ ਨਾਲ ਰੁਕਿਆ ਹੋਇਆ ਸੀ। ਬਾਜ਼ ਸਿੰਘ ਅੜੇ ਪਹਾੜਾ ਸਿੰਘ ਰੋਪੜ ਦੇ ਲਾਗੇ ਸਨ। ਉਹਨਾਂ ਦੇ ਪਾਸ ਇਸ ਵੇਲੇ ਪੰਜ ਹਜ਼ਾਰ ਘੋੜ ਸਵਾਰ ਅਤੇ ਪੈਦਲ ਸਿੰਘ ਸਨ।

..........................................

ਜਿਵੇਂ ਹੀ ਸਰਹਿੰਦ ਦੇ ਫੌਜਦਾਰ ਜੈਨ-ਉਦ-ਦੀਨ ਅਹਿਮਦ ਖ਼ਾਨ ਨੂੰ ਬਾਦਸ਼ਾਹ ਦਾ ਹੁਕਮ ਮਿਲਿਆ। ਉਸਨੇ ਆਪਣੇ ਭਤੀਜੇ ਮੀਰ ਅਬੁਲ ਮੁਕਰਮ ਨੂੰ ਕਾਫ਼ੀ ਨਫ਼ਰੀ ਵਿਚ ਫੌਜ ਦੇ ਕੇ ਬੰਦਾ ਸਿੰਘ ਦਾ ਖੁਰਾ-ਖੋਜ ਲੱਭਣ ਲਈ ਭੇਜਿਆ। ਇਸ ਕਾਰਵਾਈ ਦੀ ਖ਼ਬਰ ਬੰਦਾ ਸਿੰਘ ਨੂੰ ਵੀ ਮਿਲ ਗਈ। ਸਿੰਘ ਸੂਹੀਆਂ ਨੇ ਇਹ ਵੀ ਦੱਸਿਆ– ਇਸ ਵੇਲੇ ਤੁਰਕ ਸੈਨਾ ਦੀ ਗਿਣਤੀ ਬਹੁਤੀ ਨਹੀਂ। ਬੰਦਾ ਸਿੰਘ ਭਾਵੇਂ ਸਿੱਧੀ ਟੱਕਰ ਦੇ ਹੱਕ ਵਿਚ ਨਹੀਂ ਸੀ, ਪਰ ਹੁਣ ਸੋਚਿਆ-ਮੌਕਾ ਹੱਥੋਂ ਜਾਣ ਦੇਣ ਵਾਲਾ ਨਹੀਂ। ਤੁਰਕਾਂ ਨਾਲ ਟੱਕਰ ਲੈਣੀ ਠੀਕ ਰਹੇਗੀ।--ਉਹ ਤੁਰੰਤ ਬਾਜ਼ ਸਿੰਘ ਅਤੇ ਪਹਾੜਾ ਸਿੰਘ ਨੂੰ ਆ ਮਿਲਿਆ।

ਪਤਾ ਲਗਦਿਆਂ ਹੀ ਪਹਾੜਾ ਸਿੰਘ ਹੱਸਿਆ-' ਖਾਲਸਾ ਜੀ, ਸਿੰਘਾਂ ਦੇ ਹੱਥ ਵੀ ਵਿਹਲੇ ਖਰਾਬ ਹੋਣ ਡਹੇ ਆ। ਸਾਨੂੰ ਹੱਥਾਂ ਦੀ ਉੱਲੀ ਲਾਹ ਹੀ ਲੈਣ ਦਿਓ-- ।'

ਜਦ ਮੀਰ ਅਬੁਲ ਮੁਕਰਮ ਨੂੰ ਸੂਹੀਆਂ ਤੋਂ ਪਤਾ ਲੱਗਾ-' ਕਾਫ਼ਰ ਸ਼ਾਹੀ ਸੈਨਾ ਨਾਲ ਜੰਗ ਕਰਨ ਦੇ ਰੌਂਅ ਵਿਚ ਹਨ ਤਾਂ ਉਹ ਆਪਣੀ ਸੈਨਾ ਲੈ ਕੇ ਰੋਪੜ ਸ਼ਹਿਰ ਵਿਚੋਂ ਬਾਹਰ ਨਿਕਲ ਆਇਆ।

ਬਾਜ਼ ਸਿੰਘ ਨੇ ਕਿਹਾ-'ਖਾਲਸਾ ਜੀ, ਖ਼ੂਨ ਖ਼ਰਾਬਾ ਬਹੁਤ ਹੋਏਗਾ। ਆਪਾਂ ਇਹਨਾਂ ਦੇ ਰਸਤੇ ਵਿਚ ਨਾ ਆਈਏ।'

-ਸਿੰਘ ਸਾਹਬ ਤੂੰ ਖਾਲਸਾ ਫੌਜ ਦਾ ਜੱਥੇਦਾਰ ਹੈਂ, ਖ਼ੂਨ ਖ਼ਰਾਬੇ ਤੋਂ ਕਦ ਦਾ ਘਬਰਾਉਣ ਲੱਗੈਂ ? ਜਾਣਦਾ ਨਹੀਂ- ਜੰਗ ਵਿਚ ਮੌਤ ਇਕ ਆਮ ਘਟਨਾ ਹੈ।'

-ਜਾਣਦਾ ਕਿਉਂ ਨਹੀਂ ਖਾਲਸਾ ਜੀ। ਹੁਣ ਤੱਕ ਦੀ ਉਮਰ ਜੰਗ ਦੇ ਮੈਦਾਨਾਂ ਵਿਚ ਹੀ ਗੁਜ਼ਾਰੀ ਹੈ।' ਬਾਜ਼ ਸਿੰਘ ਨੇ ਗਰਵ ਨਾਲ ਕਿਹਾ।

-ਫਿਰ ਘਬਰਾਹਟ ਕੇਹੀ। ਤੁਰਕਾਂ ਉਪਰ ਅਚਾਨਕ ਹਮਲਾ ਕਰੋ। ਉਹਨਾਂ ਨੂੰ ਮੋਰਚੇ ਪੁੱਟਣ ਦਾ ਮੌਕਾ ਨਾ ਦਿਓ: ਪਹਿਲਾਂ ਹੀ ਟੁੱਟ ਪਓ। ' ਬੰਦਾ ਸਿੰਘ ਨੇ ਹੁਕਮ ਦਿੱਤਾ।

ਨਗਾਰੇ ਉਪਰ ਚੋਟ ਪਈ। ਜੈਕਾਰੇ ਛੱਡੇ ਗਏ। ਸਿੰਘ ਆਪਣੇ ਹਥਿਆਰ ਸੰਭਾਲ ਕੇ ਸਾਹਮਣੇ ਤੋਂ ਆ ਰਹੀ ਮੁਗਲ ਸੈਨਾ ਵੱਲ ਦੌੜ ਪਏ।

ਸਾਹਮਣਿਓਂ ਵੀ ਅਲੀ---ਅਲੀ--ਦੇ ਨਾਅਰੇ ਗੂੰਜੇ। ਤਲਵਾਰਾਂ, ਨੇਜ਼ੇ, ਢਾਲਾਂ, ਬੰਦੂਕਾਂ ਦਾ ਖੜਕਾਟ ਸੁਣਨ ਲੱਗਾ।-ਵੇਖਦਿਆਂ, ਵੇਖਦਿਆਂ ਘਮਸਾਨ-ਯੁੱਧ ਹੋਣ ਲੱਗਾ।--ਚੀਖ਼ਾਂ-

ਕੁਰਲਾਹਟਾਂ: ਨਾਅਰੇ-ਜੈਕਾਰੇ-ਮਾਵਾਂ ਦੇ ਪੁੱਤ ਰੱਤ 'ਚ ਨਹਾਉਣ ਲੱਗੇ, ਘੱਟਿਆਂ 'ਚ ਰੁਲਣ ਲੱਗੇ। ਖਾਲਸਾ ਫੌਜ ਨੇ ਤੁਰਕ ਪਿੱਛੇ ਧੱਕ ਦਿੱਤੇ।

ਬਹੁਤੇ ਜਾਨ ਬਚਾ ਕੇ ਪਿਛਾਂਹ ਦੌੜਨ ਲੱਗੇ। ਪਹਾੜਾ ਸਿੰਘ ਨੇ ਲਲਕਾਰਿਆ--' ਤੁਰਕ ਬਚ ਕੇ ਨਾ ਜਾਣ।'

ਮੁਗਲ ਸੈਨਾ ਇਕ ਤਰ੍ਹਾਂ ਨਾਲ ਭੱਜ ਨਿਕਲੀ। ਠੀਕ ਉਸ ਵੇਲੇ ਮੀਰ ਅਬੁਲ ਮੁਕਰਮ ਦੀ ਮਦਦ ਲਈ, ਵੱਡੀ ਗਿਣਤੀ ਵਿਚ ਹਥਿਆਰਾਂ ਨਾਲ ਲੈਸ ਗਾਜ਼ੀ ਆ ਗਏ। ਉਹ ਫੇਰ ਜ਼ੋਰਦਾਰ ਹਮਲਾ ਕੀਤਾ। ਸਿੰਘ ਆਪਣੇ ਵਲੋਂ ਲੜਾਈ ਖ਼ਤਮ ਕਰ ਚੁੱਕੇ ਸਨ। ਅਵੇਸਲੇ ਹੋ ਗਏ ਸਨ। ਗਾਜ਼ੀ ਸਿੰਘਾਂ ਉਪਰ ਭਾਰੀ ਪੈ ਗਏ। ਬੰਦਾ ਸਿੰਘ ਉੱਚੇ ਥਾਂ ਖੜ੍ਹਾ ਵੇਖ ਰਿਹਾ ਸੀ। ਉਸਨੇ ਬਾਜ਼ ਸਿੰਘ ਨੂੰ ਅੱਗੇ ਵਧਕੇ ਹਮਲਾ ਕਰਨ ਲਈ ਕਿਹਾ। ਬਾਜ਼ ਸਿੰਘ ਆਪਣੇ ਬਚਾਅ ਵਾਸਤੇ ਹੀ ਲੜਨ ਲੱਗਾ। ਮੁਗਲ ਸੈਨਾ ਦਾ ਜ਼ੋਰ ਚੜ੍ਹਦਾ ਵੇਖ ਕੇ ਬੰਦਾ ਸਿੰਘ ਨੇ ਸੋਚਿਆ: - ਹੁਣ ਬਚਾਓ ਕਰਨਾ ਹੀ ਠੀਕ ਹੈ-। ਤੇ ਉਹ ਲਾਗੇ ਦੀਆਂ ਪਹਾੜੀਆਂ ਵੱਲ ਦੌੜ ਗਏ।

ਮੁਗਲਾਂ ਨੇ 'ਯਾ ਅਲੀ' ਦੇ ਨਾਅਰੇ ਲਾਏ। ਮੈਦਾਨ ਉਹਨਾਂ ਦੇ ਹੱਥ ਰਿਹਾ। ਮੈਦਾਨ ਵਿਚ ਆਪਣੇ ਸਿਪਾਹੀਆਂ ਦੀਆਂ ਪਈਆਂ ਲਾਸ਼ਾਂ ਵੇਖ ਕੇ ਮੀਰ ਅਬੁਲ ਮੁਕਰਮ ਹੈਰਾਨ ਰਹਿ ਗਿਆ। ਕਿਸੇ ਦਾ ਸਿਰ ਲੱਥਾ ਹੋਇਆ ਸੀ। ਕਿਸੇ ਦਾ ਧੜ ਵਿਚਕਾਰੋਂ ਕੱਟਿਆ ਪਿਆ ਸੀ। ਕਿਸੇ ਦਾ ਚਿਹਰਾ ਦੋ-ਫਾੜ ਹੋਇਆ ਸੀ। ਕਿਸੇ ਦੀ ਪੂਰੀ ਅੱਖ ਹੀ ਬਾਹਰ ਨਿਕਲ ਆਈ ਸੀ। ਏਨਾ ਭਿਆਨਕ ਦ੍ਰਿਸ਼ ਵੇਖ ਕੇ ਅਬੁਲ ਮੁਕਰਮ ਦਹਿਲ ਗਿਆ। ਸਹਿਜ ਹੋਣ ਲਈ ਕੁਝ ਵਕਤ ਲੱਗਾ। ਫਿਰ ਉਸਨੇ ਆਪਣੇ ਸਿਪਾਹੀਆਂ ਨੂੰ ਹੁਕਮ ਦਿੱਤਾ- 'ਮੋਏ ਕਾਫ਼ਰਾਂ ਨੂੰ ਲੱਭੋ ਔਰ ਗਿਣਤੀ ਕਰੋ।'

ਸ਼ਾਹ ਜਹਾਂਬਾਦ ਦੇ ਸ਼ਾਹੀ ਹਰਕਾਰੇ ਅਨੰਦ ਰਾਓ ਨੇ ਇਸ ਜੰਗ ਦੀ ਖ਼ਬਰ ਬਾਦਸ਼ਾਹ ਨੂੰ ਭੇਜੀ:

"ਬਾਗ਼ੀਆਂ ਨੂੰ ਨਠਾ ਦਿੱਤਾ ਗਿਆ ਹੈ। 300 ਕਾਫ਼ਰ ਮਾਰੇ ਗਏ ਨੇ। ਮੁਗਲ ਸੈਨਾ ਦੇ ਵੀ 200 ਸਵਾਰ ਔਰ ਪੈਦਲ ਸਿਪਾਹੀ ਜ਼ਖ਼ਮੀ ਹਨ। ਕੁਝ ਮਾਰੇ ਗਏ ਹਨ। ਮੁਗਲ ਫੌਜਾਂ ਦੀ ਜਿੱਤ ਹੋਈ ਹੈ। ਜੈਨ-ਉਦ-ਦੀਨ ਅਹਿਮਦ ਖ਼ਾਨ ਨੇ 300 ਕਾਫ਼ਰਾਂ ਦੇ ਸਿਰ ਅਸਲਤ ਬੇਗ਼ ਰਾਹੀਂ ਸ਼ਹਿਨਸ਼ਾਹ ਵੱਲ ਭੇਜੇ ਹਨ।"*

ਰੋਪੜ ਲਾਗੇ ਜੰਗ ਵਿਚ ਹੋਈ ਹਾਰ ਨੇ ਬੰਦਾ ਸਿੰਘ ਨੂੰ ਫਿਕਰਾਂ ਵਿਚ ਪਾ ਦਿੱਤਾ। ਉਸਨੂੰ ਪੂਰੀ ਉਮੀਦ ਸੀ ਜੇ ਬਾਜ਼ ਸਿੰਘ ਜ਼ਰਾ ਕੁ ਹੋਰ ਦਲੇਰੀ ਫੜਦਾ ਮੈਦਾਨ ਉਹਨਾਂ ਦਾ ਸੀ। ਮੁਗਲ ਤਾਂ ਦੌੜੇ ਜਾ ਰਹੇ ਸਨ। ਕੀ ਬਾਜ਼ ਸਿੰਘ ਵਿਚ ਹੁਣ ਪਹਿਲਾਂ ਵਾਲਾ ਜੋਸ਼ ਨਹੀਂ ਰਿਹਾ? ਬਾਬਾ ਬਿਨੋਦ ਸਿੰਘ ਅਤੇ ਕਾਹਨ ਸਿੰਘ ਬਾਰ ਬਾਰ ਸੰਦੇਸ਼ ਭੇਜਣ ਉੱਤੇ ਵੀ ਖਾਲਸਾ ਫੌਜ ਦੀ ਮਦਦ ਕਰਨ ਨਹੀਂ ਆ ਰਹੇ। ਇਹ ਕਿਧਰੇ ਅੰਦਰ-ਖਾਤੇ ਮੁਗਲ ਹਾਕਮਾਂ ਨਾਲ ਤਾਂ ਨਹੀਂ ਮਿਲ ਗਏ? ਇਹਨਾਂ ਦੀ ਕੁਝ ਕੁਝ ਨਰਾਜ਼ਗੀ ਤਾਂ ਮੈਨੂੰ ਸਢੌਰੇ ਲੋਹਗੜ੍ਹ ਵੇਲੇ ਖਟਕੀ ਸੀ। ਇਹ ਸਭ ਮਿਲ ਕੇ ਕੋਈ ਅਲੱਗ ਹੀ ਖਿੱਚੜੀ ਤਾਂ ਨਹੀਂ ਪਕਾ ਰਹੇ। ਗੁਰੂ ਨੇ ਕਿਹਾ ਸੀ, ਮੁਗਲ ਹਾਕਮਾਂ ਅਤੇ ਪਹਾੜੀ ਰਾਜਿਆਂ ਉਪਰ ਭਰੋਸਾ ਨਹੀਂ ਕਰਨਾ। ਇਹ ਇਖ਼ਲਾਕ ਅਤੇ ਵਾਅਦੇ ਦੇ ਪਾਬੰਦ ਨਹੀਂ ਰਹਿੰਦੇ। ਹੁਣ ਸਾਡੇ ਜੱਥੇਦਾਰਾਂ ਦਾ ਵੀ ਕੀ ਭਰੋਸਾ ਰਿਹਾ ਹੈ। ਗੁਰੂ ਨੇ ਕਿਹਾ ਸੀ ਮੁਗਲ ਫੌਜਾਂ ਕਦੇ ਵੀ ਖਾਲਸੇ ਨਾਲ ਸਿੱਧੀ ਟੱਕਰ ਵਿਚ ਫਤਿਹ ਹਾਸਲ ਨਹੀਂ ਕਰ ਸਕਣਗੇ। ਇਹ ਕਮੀਨਗੀਆਂ ਨਾਲ ਸਿੱਖਾਂ ਉਪਰ

---

* ਅਖ਼ਬਾਰ-ਏ-ਦਰਬਾਰ-ਏ-ਮੁਅੱਲਾ (7 ਮਈ 1714) ਪੰਨਾ. 136

ਕਾਬਜ਼ ਹੋਣ ਦਾ ਯਤਨ ਕਰਨਗੇ। ਇਸ ਗੱਲੋਂ ਸਾਵਧਾਨ ਰਹਿਣਾ ਹੈ। ਹੁਣ ਤਾਂ ਜੱਥੇਦਾਰਾਂ ਵਲੋਂ ਵੀ ਸਾਵਧਾਨ ਰਹਿਣਾ ਪਏਗਾ। ਦਿੱਲੀ ਦਰਬਾਰ ਨੇ ਇਹਨਾਂ ਜੱਥੇਦਾਰਾਂ ਨੂੰ ਸਬਜ਼ਬਾਗ ਦਿਖਾਉਣੇ ਆਰੰਭ ਕਰ ਦਿੱਤੇ ਹੋਣਗੇ...........। ਸੋਚਦਿਆਂ ਬੰਦਾ ਸਿੰਘ ਨੇ ਆਪਣੇ ਸਿੰਘਾਂ ਨੂੰ ਦੁਖੀ ਮਨ ਨਾਲ ਕਿਹਾ–'ਇਥੋਂ ਮੋਰਚੇ ਪੁੱਟ ਲਓ ਅਸੀਂ ਚੜ੍ਹਦੀ ਸਵੇਰ ਕੂਚ ਕਰਾਂਗੇ।'

* * *

ਜੱਥੇਦਾਰ ਬਾਜ਼ ਸਿੰਘ ਨੂੰ ਇਹ ਜੰਗ ਹਾਰਨ ਦੀ ਬੜੀ ਨਮੋਸ਼ੀ ਸੀ। ਹੁਣ ਉਹ ਬੰਦਾ ਸਿੰਘ ਨਾਲ ਅੱਖਾਂ ਮਿਲਾਉਣੋਂ ਵੀ ਝਿਜਕਦਾ ਸੀ। ਮਾਖੋਵਾਲ ਦੇ ਆਸ ਪਾਸ ਦਾ ਸਾਰਾ ਇਲਾਕਾ ਪਠਾਨਕੋਟ ਤੱਕ ਸਿੰਘਾਂ ਦੇ ਅਧੀਨ ਸੀ। ਸਾਰੇ ਜ਼ਿਮੀਂਦਾਰ ਮਾਲੀਆ ਬਾਜ਼ ਸਿੰਘ ਨੂੰ ਦੇਣ ਲੱਗੇ ਸਨ। ਬਾਜ਼ ਸਿੰਘ ਦਾ ਇਸ ਇਲਾਕੇ ਵਿਚ ਰੁਕਿਆ ਹੋਣਾ ਪਹਾੜੀ ਰਾਜਿਆਂ ਨੂੰ ਪੂਰਾ ਰਾਸ ਆਇਆ ਹੋਇਆ ਸੀ।

ਰਾਜਿਆਂ ਦੀ ਇਕ ਸਭਾ ਵਿਚ ਜਦੋਂ ਇਕ ਰਾਜੇ ਨੇ ਸਿੰਘਾਂ ਨੂੰ ਇਸ ਇਲਾਕੇ ਵਿਚੋਂ ਨਠਾਉਣ ਦਾ ਪ੍ਰਸਤਾਵ ਰੱਖਿਆ ਤਾਂ ਇਕ ਦੂਰ-ਅੰਦੇਸ਼ੀ ਰਾਜੇ ਨੇ ਕਿਹਾ ਸੀ–' ਸਿੱਖਾਂ ਦੇ ਇਥੇ ਟਿਕੇ ਹੋਣ ਕਾਰਨ ਅਸੀਂ ਸੁਰੱਖਿਅਤ ਹਾਂ। ਸਰਹਿੰਦ ਜਾਂ ਦਿੱਲੀ ਵਲੋਂ ਆਉਂਦੀ ਕਿਸੇ ਵੀ ਮੁਹਿੰਮ ਦਾ ਇਹਨਾਂ ਸਿੱਖਾਂ ਨੇ ਰਸਤਾ ਰੋਕਿਆ ਹੋਇਆ ਹੈ। ਇਹ ਮੁਗਲਾਂ ਵਾਂਗ ਸਾਡੇ ਉਪਰ ਅਤਿਆਚਾਰ ਵੀ ਨਹੀਂ ਕਰਦੇ। ਸਾਡੀਆਂ ਬਹੂ-ਬੇਟੀਆਂ ਦੀ ਇਜ਼ਤ ਵੀ ਖ਼ਤਰੇ ਵਿਚ ਨਹੀਂ ਹੈ। ਚੰਗਾ ਏਹੀ ਹੈ ਅਸੀਂ ਸਿੱਖਾਂ ਨਾਲ ਕਿਸੇ ਝੜਪ ਜਾਂ ਯੁੱਧ ਵਿਚ ਨਾ ਪਈਏ, ਸਗੋਂ ਜੇਕਰ ਲੋੜ ਪੈਂਦੀ ਹੈ, ਇਹਨਾਂ ਨੂੰ ਪਨਾਹ ਦੇਈਏ। ਲੋੜ ਵੇਲੇ ਰਸਦ-ਪਾਣੀ ਵੀ ਦੇਈਏ। ਇਸ ਲਾਲਚ ਨਾਲ ਇਹ ਏਥੇ ਟਿਕੇ ਰਹਿਣਗੇ। ਔਰ ਅਸੀਂ ਬਿਨਾਂ ਭੈਅ ਤੋਂ ਰਾਜ-ਭਾਗ ਦਾ ਸੁੱਖ ਮਾਣਦੇ ਰਹਾਂਗੇ।'

ਰਾਜੇ ਦਾ ਸੁਝਾਅ ਸਭਨਾਂ ਨੂੰ ਜਚ ਗਿਆ। ਮੁਸਲਮਾਨ ਜ਼ਿਮੀਂਦਾਰ ਵੀ ਅੰਦਰ ਖਾਤੇ ਸਿੰਘਾਂ ਨਾਲ ਮਿਲੇ ਹੋਏ ਸਨ। ਦਿੱਲੀ ਦੂਰ ਸੀ ਤੇ ਉਹਨਾਂ ਦੀ ਹਿਫਾਜ਼ਤ ਏਸੇ ਵਿਚ ਸੀ, ਉਹ ਸਿੰਘਾਂ ਦਾ ਵਿਰੋਧ ਨਾ ਕਰਨ।

ਬਾਜ਼ ਸਿੰਘ ਦਾ ਮਾਖੋਵਾਲ ਦੇ ਇਲਾਕੇ ਵਿਚ ਪੂਰਾ ਦਬਦਬਾ ਸੀ। ਸਰਹਿੰਦ ਦੇ ਸੂਬੇਦਾਰ ਜੈਨ-ਉਦ-ਦੀਨ ਅਹਿਮਦ ਖ਼ਾਨ ਨੂੰ ਉਸਨੇ ਵਖ਼ਤ ਪਾਇਆ ਹੋਇਆ ਸੀ। ਆਸ ਪਾਸ ਦੇ ਸਾਰੇ ਪਿੰਡ, ਸੇਲੂਕ, ਲਖਾਤ, ਦੂਲ, ਮਲਕੀਅਤ, ਮਰਦੂਲ, ਮਹਿਲੂਕ, ਪਿੰਜੌਰ ਆਦਿ ਪਿੰਡਾਂ ਨੂੰ ਬਾਜ਼ ਸਿੰਘ ਦੇ ਸਿੰਘ ਲੁੱਟ ਵੀ ਰਹੇ ਸਨ ਤੇ ਉਹਨਾਂ ਨੇ ਇਥੇ ਆਪਣੀਆਂ ਖਾਲਸਾ ਚੌਂਕੀਆਂ ਵੀ ਬਿਠਾਈਆਂ ਹੋਈਆਂ ਸਨ।

ਬੰਦਾ ਸਿੰਘ ਦੀ ਬੇਰੁਖ਼ੀ ਬਾਜ਼ ਸਿੰਘ ਪਾਸੋਂ ਸਹਿਨ ਨਹੀਂ ਸੀ ਹੋ ਰਹੀ। ਬੰਦਾ ਸਿੰਘ ਨਾਲ ਹੋਈਆਂ ਗੱਲਾਂ ਉਸਨੂੰ ਚੁੱਭ ਰਹੀਆਂ ਸਨ। ਉਸਨੇ ਸਦਾ ਬੰਦਾ ਸਿੰਘ ਨੂੰ ਇਕ ਵੱਡੇ ਭਰਾ ਅਤੇ ਗੁਰੂ ਵਾਂਗ ਸਤਿਕਾਰ ਦਿੱਤਾ ਹੈ। ਬੰਦਾ ਸਿੰਘ ਇਥੋਂ ਜਾਣ ਵੇਲੇ ਨਰਾਜ਼ ਸੀ। ਬਾਜ਼ ਸਿੰਘ ਦਿਲੋਂ ਦੁਖੀ ਸੀ। ਬੰਦਾ ਸਿੰਘ ਨੇ ਨੀਵੀਂ ਜਾਤ ਨਾਲ ਸਬੰਧ ਰੱਖਣ ਦੇ ਬਾਵਜੂਦ ਉਸਨੂੰ ਸਰਹਿੰਦ ਦਾ ਫੌਜਦਾਰ ਬਣਾਇਆ ਸੀ। ਕੀ ਮੇਰੇ ਪਾਸੋਂ ਹੀ ਕੁਤਾਹੀ ਹੋ ਗਈ ਹੈ ?---ਉਸ ਨੂੰ ਬੰਦਾ ਸਿੰਘ ਨਾਲ ਹੋਈਆਂ ਗੱਲਾਂ ਦਾ ਇਕ ਇਕ ਸ਼ਬਦ ਯਾਦ ਹੈ।

–ਸਿੰਘ ਸਾਹਬ ਰੋਪੜ ਦੀ ਜੰਗ ਵਿਚ ਅਸੀਂ ਫਤਿਹ ਦੇ ਨੇੜੇ ਸਾਂ, ਫਿਰ ਹਾਰ ਕਿਉਂ ਹੋਈ ?..... ਖਾਲਸਾ ਜੀ ਨੇ ਪੁੱਛਿਆ ਸੀ।

ਮੈਂ ਕਿਹਾ ਸੀ-- ਤੁਰਕਾਂ ਦੀ ਨਫ਼ਰੀ ਬੇ-ਗਿਣਤ ਸੀ ਖਾਲਸਾ ਜੀ....। ਉਹਨਾਂ ਪਾਸ ਹਥਿਆਰ ਵੀ ਵਧੀਆ ਸਨ।'

-ਆਪਣੇ ਸਿੰਘ ਖ਼ਾਲੀ ਹੱਥ ਸਨ, ਹੈ ਨਾ ? ' ਬੰਦਾ ਸਿੰਘ ਨੇ ਹਰਖ਼ ਨਾਲ ਪੁੱਛਿਆ ਸੀ।

-ਮੈਂ ਕੀ ਆਖਦਾ। ਪਰ ਖਾਲਸਾ ਜੀ ਆਪ ਹੀ ਬੋਲ ਪਏ ਸਨ-' ਸਿੰਘ ਸਾਹਬ ਮੈਂ ਕਿੰਨੀ ਵਾਰ ਸਮਝਾਇਆ ਹੈ, ਜੰਗ ਵਿਚ ਲੜਦਾ ਸਿਪਾਹੀ ਕਦੇ ਦੁਚਿੱਤੀ ਵਿਚ ਨਹੀਂ ਪੈਂਦਾ। ਉਹ ਮਰਦਾ ਹੈ ਜਾਂ ਮਾਰਦਾ ਹੈ।--ਬੱਸ। ਜਦ ਤੱਕ ਸਾਡੇ ਅੰਦਰ ਇਹ ਭਾਵਨਾ ਰਹੇਗੀ, ਹਿੰਦ ਦੀ ਪੂਰੀ ਫੌਜ ਵੀ ਸਿੰਘਾਂ ਦਾ ਵਾਲ ਵਿੰਗਾ ਨਹੀਂ ਕਰ ਸਕਦੀ।----'

--ਮੈਂ ਫਿਰ ਵੀ ਕੋਈ ਜਵਾਬ ਨਹੀਂ ਸੀ ਦਿੱਤਾ। ਇਸ ਹਾਰ ਕਰਨ ਸਚਮੁੱਚ ਮੈਂ ਦਿਲੋਂ ਦੁਖੀ ਸਾਂ। ਇਹ ਵੀ ਰੰਜ ਸੀ-ਜੇ ਅਸੀਂ ਥੋੜ੍ਹਾ ਹੰਭਲਾ ਹੋਰ ਮਾਰਦੇ, ਹਾਰ ਨਹੀਂ ਸੀ ਖਾਣੀ। ਪਰ ਹੁਣ ਕੀ ਹੋ ਸਕਦਾ ਸੀ। ਮੇਰੀ ਚੁੱਪ ਖਾਲਸਾ ਜੀ ਨੂੰ ਖਿਝਾ ਰਹੀ ਸੀ। ਉਸਨੇ ਆਖਿਆ-' ਸਿੰਘ ਸਾਹਬ, ਹਰ ਮਨੁੱਖ ਨੂੰ ਵਕਤ-ਬੇ-ਵਕਤ ਆਪਣੇ ਅੰਦਰ ਝਾਤੀ ਮਾਰਦੇ ਰਹਿਣਾ ਚਾਹੀਦਾ ਹੈ। ਹਾਲਾਤ ਹੁਣ ਸਿੰਘਾਂ ਲਈ ਸਾਜ਼ਗਾਰ ਹਨ। ਮੁਗਲ ਹਾਕਮ ਖਾਲਸਾ ਫੌਜ ਦਾ ਵਿਰੋਧ ਕਰਨੋਂ ਭੈਅ ਖਾਂਦੇ ਹਨ। ਅਸੀਂ ਤੁਰੰਤ ਕਲਾਨੌਰ ਉਪਰ ਚੜ੍ਹਾਈ ਕਰਾਂਗੇ---। ਕੂਚ ਲਈ ਤਿਆਰੀ ਕਰੋ----।'

ਮੈਂ ਫਿਰ ਫਿਰ ਵੀ ਹੀਣਤਾ ਵਾਲੀ ਅਵਸਥਾ ਵਿਚੋਂ ਬਾਹਰ ਨਹੀਂ ਸਾ ਨਿਕਲ ਸਕਿਆ।-

-ਮੈਂ ਏਨਾ ਹੀ ਕਿਹਾ ਸੀ-' ਖਾਲਸਾ ਜੀ ਆਪ ਨੂੰ ਜਾਣਕਾਰੀ ਹੈ ਦਿੱਲੀ ਤੋਂ ਸ਼ਾਹੀ ਫੌਜਾਂ ਪੰਜਾਬ ਵੱਲ ਚੱਲ ਪਈਆਂ ਹਨ।'

-----ਇਸ ਗੱਲ ਨੇ ਤਾਂ ਖਾਲਸਾ ਜੀ ਨੂੰ ਹੋਰ ਖਫ਼ਾ ਕਰ ਦਿੱਤਾ। ਗੁੱਸੇ ਭਰੇ ਉਲਾਂਭੇ ਨਾਲ ਬੋਲਿਆ ਸੀ-' ਮੈਨੂੰ ਨਹੀਂ ਸੀ ਪਤਾ ਖਾਲਸਾ ਫੌਜ ਹੁਣ ਸ਼ਾਹੀ ਫੌਜਾਂ ਪਾਸੋਂ ਇਸ ਕਦਰ ਡਰਨ ਲੱਗ ਗਈ ਹੈ। ਇਹਨਾਂ ਮੁਗਲਾਂ ਨਾਲ ਲੁਕਣਮੀਟੀ ਖੇਡਦਿਆਂ ਵਰ੍ਹੇ ਹੋ ਗਏ ਨੇ। ਤੇਰੀ ਸੋਚ ਅਤੇ ਢਹਿੰਦੀ ਕਲਾ ਨੇ ਮੈਨੂੰ ਦੁੱਖ ਪਹੁੰਚਾਇਆ ਹੈ। ਬਾਬਾ ਬਿਨੋਦ ਸਿੰਘ ਅਤੇ ਕਾਹਨ ਸਿੰਘ ਤਾਂ ਪਹਿਲਾਂ ਹੀ ਇਕ ਪਾਸੇ ਹੋ ਕੇ ਬੈਠ ਗਏ ਹਨ। ਸਿੰਘ ਸਾਹਬ ! ਹੁਣ ਤੂੰ ਵੀ ਉਹਨਾਂ ਦੇ ਰਾਹ ਉਪਰ ਤਾਂ ਨਹੀਂ ਤੁਰ ਪਿਆ ? ਫਿਰ ਤੋਂ ਸੋਚ ਵਿਚਾਰ ਕਰਨਾ ਸਿੰਘ ਸਾਹਬ। ਮੈਂ ਸਿੰਘਾਂ ਨੂੰ ਲੈ ਕੇ ਪਠਾਨਕੋਟ ਵੱਲ ਨਿਕਲਾਂਗਾ। ਉਥੇ ਜੱਥੇਦਾਰ ਜਗਤ ਸਿੰਘ ਮੁਗਲਾਂ ਨੂੰ ਸਖ਼ਤ ਟੱਕਰ ਦੇ ਰਿਹਾ ਹੈ। ਅਸੀਂ ਆਉਂਦੇ ਦਿਨਾਂ ਵਿਚ ਕਲਾਨੌਰ, ਬਟਾਲਾ ਅਤੇ ਗੁਰਦਾਸਪੁਰ ਵਿਚ ਆਪਣੇ ਮੁਕਾਮ ਮਜ਼ਬੂਤ ਕਰਾਂਗੇ। ਯਾਦ ਰੱਖਣਾ, ਗੁਰੂ ਦਾ ਇਹ ਬੰਦਾ, ਸਿੰਘਾਂ ਦੇ ਹਿੱਤਾਂ ਦੀ ਰਾਖ਼ੀ ਲਈ ਕਦੇ ਵੀ ਆਪਣੀ ਜਾਨ ਦੇਣ ਤੋਂ ਪਿੱਛੇ ਨਹੀਂ ਹਟੇਗਾ। ਜੇ ਮੇਰੇ ਇਸ ਕਥਨ ਉਪਰ ਵਿਸ਼ਵਾਸ ਹੈ ਤਾਂ ਆਪਣੀ ਫੌਜ ਲੈ ਕੇ ਪਿੱਛੇ ਆ ਜਾਣਾ। ---ਅਸੀਂ ਹੁਣ ਕਲਾਨੌਰ ਉਪਰ ਚੜ੍ਹਾਈ ਕਰਾਂਗੇ--।'

ਬਾਜ਼ ਸਿੰਘ ਨੂੰ ਮਹਿਸੂਸ ਹੋਇਆ ਜਿਵੇਂ ਜਾਣ ਸਮੇਂ ਬੰਦਾ ਸਿੰਘ ਉਸਨੂੰ ਵੰਗਾਰ ਕੇ ਗਿਆ ਹੋਵੇ। ਜਿਵੇਂ ਕਿਹਾ ਹੋਵੇ-' ਸੂਰਮਾ ਹੈ ਤਾਂ ਪਿੱਛੇ ਆ ਜਾਣਾ--ਕਾਇਰ ਹੈ ਤਾਂ ਘਰੇ ਬਹਿ ਰਹਿਣਾ।' ਇਕ ਯੋਧੇ ਨੂੰ ਇਸ ਨਾਲੋਂ ਵੱਡੀ ਗਾਲ੍ਹ ਹੋਰ ਕੀ ਹੋ ਸਕਦੀ ਹੈ ? --- ਸੋਚਦਿਆਂ ਬਾਜ਼ ਸਿੰਘ ਨੇ ਆਪਣੇ ਅੰਦਰ ਉਠਿਆ ਸਾਰਾ ਤੂਫ਼ਾਨ ਝੱਖੜ ਦਬਾ ਕੇ ਬੰਦਾ ਸਿੰਘ ਦੇ ਮਗਰ ਜਾਣ ਲਈ ਕਮਰਕੱਸਾ ਕਰ ਲਿਆ।

ਪਹਾੜਾ ਸਿੰਘ ਅਤੇ ਦੂਸਰੇ ਜੱਥੇਦਾਰ ਇਸ ਵੇਲੇ ਬੰਦਾ ਸਿੰਘ ਨਾਲ ਸਨ।

ਬਾਜ਼ ਸਿੰਘ ਨੇ ਆਪਣੇ ਨਾਇਬਾਂ ਨੂੰ ਬੁਲਾਇਆ। ਕਲਾਨੌਰ ਵੱਲ ਜਾਂਦੇ ਰਸਤਿਆਂ ਦੇ ਭੇਤੀਆਂ ਪਾਸੋਂ ਪੂਰੀ ਜਾਣਕਾਰੀ ਇਕਠੀ ਕੀਤੀ ਤੇ ਅਗਲੀ ਸਵੇਰ ਕੂਚ ਕਰਨ ਦਾ ਐਲਾਨ ਕਰ ਦਿੱਤਾ।

-----0-----

ਫਰਖ਼ੁਸੀਅਰ ਆਪਣੇ ਦਰਬਾਰ-ਏ-ਖ਼ਾਸ ਵਿਚ ਸਿੰਘਾਸਨ ਉਪਰ ਬੈਠਾ ਪਰੇਸ਼ਾਨ ਅਤੇ ਖਫ਼ਾ ਸੀ। ਉਸਦੇ ਅਮੀਰ-ਵਜ਼ੀਰ, ਅਹਿਲਕਾਰ ਸਕਤੇ ਵਿਚ ਸਨ। ਉਸਦੇ ਜਨੂੰਨੀ ਅਤੇ ਜ਼ਿੱਦੀ ਸੁਭਾਅ ਤੋਂ ਹਰ ਵਕਤ ਡਰਦੇ ਰਹਿੰਦੇ ਸਨ। ਪਤਾ ਨਹੀਂ ਕਦ ਕੀ ਫ਼ੁਰਮਾਨ ਜਾਰੀ ਕਰ ਦਏ। ਚੂੰਨਾ-ਚਿ ਤਮਾਮ ਅਹਿਲਕਾਰ ਦਰਬਾਰੀ ਆਪਣੇ ਬਾਦਸ਼ਾਹ ਨਾਲ ਅੱਖਾਂ ਮਿਲਾਉਣੋਂ ਕਤਰਾਉਂਦੇ ਸਨ। ਫ਼ਰਖ਼ੁਸੀਅਰ ਦਰਬਾਰ ਵਿਚ ਚੁੱਪ ਬੈਠੇ ਅੱਖਾਂ ਚੁਰਾ ਰਹੇ ਮੁਹਤਬਰਾਂ ਵੱਲ ਤੱਕਦਾ ਬੋਲਿਆ: -' ਲਾਹਣਤ ਹੈ, ਮੁਗਲ ਹਕੂਮਤ ਦੇ ਤਮਾਮ ਫੌਜਦਾਰ, ਕਾਫ਼ਰ ਗੁਰੂ ਨੂੰ ਪਕੜ ਨਹੀਂ ਸਕੇ। ਮੇਰੇ ਜ਼ਿਹਨ ਵਿਚ ਤਿੰਨ ਗੱਲਾਂ ਆਈਆਂ ਨੇ। ਉਹ ਬਹਾਦਰ ਹੀ ਐਸਾ ਹੈ, ਉਸਨੂੰ ਵੇਖਦਿਆਂ ਹੀ ਸ਼ਾਹੀ ਲਸ਼ਕਰ ਦੇ ਹੋਸ਼ ਫਾਖ਼ਤਾ ਹੋ ਜਾਂਦੇ ਨੇ, ਜਾਂ ਫਿਰ ਸਾਡੇ ਸਿਪਾਹ-ਸਲਾਰ ਉਸ ਨਾਲ ਦਸਤ-ਪੰਜਾ ਲੈਣ ਦਾ ਜੋਖ਼ਮ ਨਹੀਂ ਉਠਾਉਂਦੇ ਜ਼ਾਂ ਸਾਡੇ ਵਿਚ ਗ਼ੱਦਾਰ ਪੈਦਾ ਹੋ ਗਏ ਨੇ। ਉਹ ਕਾਫ਼ਰਾਂ ਨੂੰ ਜਾ ਭੇਦ ਦਿੰਦੇ ਨੇ। ਸਾਡੇ ਪਾਸ ਪੁਖ਼ਤਾ ਸਬੂਤ ਨੇ, ਮੁਗਲ ਹਕੂਮਤ ਦੇ ਕਬਜ਼ੇ ਹੇਠ ਇਲਾਕਿਆਂ ਦੇ ਬਹੁਤੇ ਜ਼ਿਮੀਂਦਾਰ ਓਸ ਕਾਫ਼ਰ ਸਿੱਖ ਨਾਲ ਮਿਲ ਗਏ ਨੇ। ਆਪ ਸਭ ਨੂੰ ਇਲਮ ਹੈ, ਇਹਨਾਂ ਕਾਫ਼ਰਾਂ ਨੇ, ਮੁਗਲ ਸਲਤਨਤ ਦੇ ਪੈਰਾਂ ਹੇਠ ਅੰਗਿਆਰ ਵਿਛਾ ਰੱਖੇ ਨੇ ?----'

ਸਾਰੇ ਦਰਬਾਰੀ ਨੀਵੀਆਂ ਪਾਈ ਬੈਠੇ ਸਨ। ਜਦ ਕੋਈ ਵੀ ਨਹੀਂ ਬੋਲਿਆ ਤਾਂ ਬਾਦਸ਼ਾਹ ਹੋਰ ਗੁੱਸੇ ਵਿਚ ਆ ਗਿਆ-' ਆਪ ਸਭ ਨੂੰ ਇਲਮ ਹੈ, ਏਸ ਕਾਫ਼ਰ ਗੁਰੂ ਔਰ ਇਸ ਦੀ ਸੈਨਾ ਨੂੰ ਖ਼ਤਮ ਕਰਦਿਆਂ ਦੋ ਸ਼ਹਿਨਸ਼ਾਹ ਖ਼ਤਮ ਹੋ ਗਏ ਹਨ। ਹੁਣ ਇਹ ਸਭ ਨਹੀਂ ਹੋਏਗਾ। ਸ਼ਾਹੀ ਲਸ਼ਕਰ ਦਾ ਇਸ ਤਰ੍ਹਾਂ ਘਾਣ ਨਹੀਂ ਕਰਵਾਇਆ ਜਾਏਗਾ। ਅਸੀਂ ਹੁਣ ਇਹਨਾਂ ਕਾਫ਼ਰਾਂ ਨੂੰ ਇਹਨਾਂ ਦੇ ਹਥਿਆਰਾਂ ਨਾਲ ਹੀ ਖ਼ਤਮ ਕਰਾਂਗੇ। ਜਾਓ, ਹਰ ਕੋਈ ਆਪਣੇ-ਸੂਹੀਏ, ਜਾਸੂਸ ਪੰਜਾਬ ਦੇਸ਼ ਵੱਲ ਭੇਜੇਗਾ। ---ਕਾਫ਼ਰਾਂ ਵਿਚੋਂ ਐਸੇ ਗ਼ੱਦਾਰਾਂ ਦੀ ਭਾਲ ਕਰੋ, ਜੋ ਇਸ ਕਾਫ਼ਰ ਗੁਰੂ ਦਾ ਸਾਥ ਛੱਡਕੇ ਮੁਗਲ ਹਕੂਮਤ ਦੀ ਮਦਦ ਲਈ ਤਿਆਰ ਹੋਣ। ਉਹਨਾਂ ਨੂੰ ਲਾਲਚ ਦਿਓ। ਮੋਹਰਾਂ, ਰੁਪਏ, ਜਾਗੀਰਾਂ ਜਿਸ ਭਾਅ ਗੱਲ ਟੁੱਟਦੀ ਹੈ, ਤੈਅ ਕਰੋ।'

ਅਮੀਰ ਵਜ਼ੀਰ ਅਹਿਲਕਾਰ ਇਕ ਦੂਸਰੇ ਦੇ ਮੂੰਹਾਂ ਵੱਲ ਵੇਖਣ ਲੱਗੇ। ਹੁਣ ਉਹ ਬਾਦਸ਼ਾਹ ਵੱਲ ਵੀ ਝਾਕੇ। ਇਕ ਦਰਬਾਰੀ ਨੇ ਉਠ ਕੇ ਸਲਾਮ ਕਰਦਿਆਂ ਕਿਹਾ-' ਹਜ਼ੂਰ ਪੰਜਾਬ ਵਲੋਂ ਆਏ ਇਕ ਜਾਸੂਸ ਨੇ ਦੱਸਿਆ ਹੈ। 'ਅੰਮ੍ਰਿਤਸਰ ਵਿਚ ਕਾਫ਼ਰਾਂ ਦਾ ਇਕ ਫੌਜਦਾਰ ਬਿਨੋਦ ਸਿੰਘ ਔਰ ਉਸਦਾ ਪੁੱਤਰ ਕਿਸੇ ਕਾਰਨ ਕਾਫ਼ਰ ਗੁਰੂ ਨਾਲ ਖਫ਼ਾ ਹੈਨ। ਉਹ ਕਾਫ਼ਰਾਂ ਦੀ ਸੈਨਾ ਵਿਚ ਸ਼ਾਮਲ ਨਹੀਂ ਹੋਏ। ਅੰਮ੍ਰਿਤਸਰ ਹੀ ਟਿਕੇ ਹੋਏ ਨੇ।'

-ਸੁਬਹਾਨ-ਅੱਲਾਹ। 'ਬਾਦਸ਼ਾਹ ਖੁਸ਼ ਹੋ ਗਿਆ-' ਫੌਰਨ ਇਕ ਕਾਸਦ ਪੰਜਾਬ ਵੱਲ ਰਵਾਨਾ ਕੀਤਾ ਜਾਏ। ਇਹਨਾਂ ਦੋਹਾਂ ਪਿਓ ਪੁੱਤਰਾਂ ਨੂੰ ਕਿਹਾ ਜਾਏ-' ਸ਼ਹਿਨਸ਼ਾਹ-ਏ-ਹਿੰਦ ਨੇ ਦਿੱਲੀ ਤਲਬ ਕੀਤਾ ਹੈ।' ਆਖਕੇ ਉਸਨੇ ਦਰਬਾਰ ਬਰਖ਼ਾਸਤ ਕਰਨ ਦਾ ਐਲਾਨ ਕਰ ਦਿੱਤਾ।

* * *

ਬਾਬਾ ਬਿਨੋਦ ਸਿੰਘ ਅਤੇ ਕਾਹਨ ਸਿੰਘ ਹੁਕਮ ਮਿਲਦਿਆਂ ਇਸ ਤਰ੍ਹਾਂ ਦਿੱਲੀ ਵੱਲ ਦੌੜੇ, ਜਿਵੇਂ ਅਜਿਹੇ ਬੁਲਾਵੇ ਦਾ ਉਹਨਾਂ ਨੂੰ ਲੰਮੇ ਸਮੇਂ ਤੋਂ ਇੰਤਜ਼ਾਰ ਹੋਵੇ। ਬਾਦਸ਼ਾਹ ਨੇ ਖੁਦ ਉਹਨਾਂ

ਨੂੰ ਖੁਸ਼ਆਮਦੀਦ ਕਿਹਾ। ਫਿਰ ਸ਼ਾਹੀ ਪ੍ਰਾਹੁਣਚਾਰੀ ਪਿਛੋਂ ਗ਼ੁਫਤਗ਼ੂ ਸ਼ੁਰੂ ਹੋਈ। ਬਾਬਾ ਬਿਨੋਦ ਸਿੰਘ ਨੇ ਦਿੱਲੀ ਬੁਲਾਉਣ ਦਾ ਕਾਰਨ ਪੁੱਛਿਆ।

–ਕੀ ਆਪ ਨੂੰ ਮਾਲੂਮ ਹੈ, ਇਸ ਬਾਗ਼ੀ ਗੁਰੂ ਦੀ ਮਨਸ਼ਾ ਖ਼ੁਦ ਬਾਦਸ਼ਾਹ ਬਣਨ ਦੀ ਹੈ ? ' ਫ਼ਰਖ਼ੁਸੀਅਰ ਨੇ ਪੁੱਛਿਆ।

–ਦਰਅਸਲ ਬਾਤ ਇਹ ਹੈ ਹਜ਼ੂਰ। ਇਹ ਬੰਦਾ ਸਿੰਘ, ਜੋ ਖ਼ੁਦ ਨੂੰ ਗੁਰੂ ਦਾ ਬੰਦਾ ਆਖਦਾ ਹੈ। ਪੰਜਾਬ ਦੇ ਲੋਕ ਤਾਂ ਹੁਣ ਇਸ ਨੂੰ ਬੰਦਾ ਸਿੰਘ ਬਹਾਦਰ ਆਖਦੇ ਨੇ, ਇਹ ਗੁਰੂ ਬਣ ਬੈਠਾ ਹੈ। ਆਪ ਨੂੰ ਜਾਣਕਾਰੀ ਹੋਏਗੀ ਹਜ਼ੂਰ ਦਸਵੇਂ ਪਾਤਸ਼ਾਹ ਨੇ, ਹਜ਼ੂਰ ਦੇ ਦਾਦਾ ਨੂੰ ਰਾਜ–ਭਾਗ ਬਖਸ਼ਿਆ ਸੀ। '

–ਹਾਂ ਜਾਣਕਾਰੀ ਹੈ, ਗੁਰੂ ਨੇ ਰਾਜ ਭਾਗ ਬਖਸ਼ਿਆ ਸੀ ਤੇ ਇਹ ਕਾਫ਼ਰ ਖ਼ਿਮਾ ਕਰਨਾ, ਮੁਗਲ਼ਾਂ ਤੋਂ ਰਾਜ–ਭਾਗ ਖੋਹਣ ਲੱਗਾ ਹੋਇਆ–' ਫ਼ਰਖ਼ੁਸੀਅਰ ਨੇ ਕਿਹਾ।

–ਸਹੀ ਫਰਮਾਉਂਦੇ ਹੋ ਹਜ਼ੂਰ। ਪਰ ਕੀ ਕੀਤਾ ਜਾਏ। ਇਸ ਵਕਤ ਉਹ ਪੂਰੇ ਸਿੱਖ ਪੰਥ ਦੇ ਕਹਿਣੇ ਵਿਚ ਨਹੀਂ। ਜੋ ਵੀ ਫ਼ੈਸਲਾ ਲੈਂਦਾ ਹੈ ਕਿਸੇ ਨਾਲ ਸਲਾਹ ਨਹੀਂ ਕਰਦਾ। ਅਸੀਂ ਪੂਰੇ ਜਨਮ ਤੋਂ ਗੁਰੂ ਜੀ ਦੇ ਨਾਲ ਹਾਂ, ਸਾਡੀ ਵੀ ਪਰਵਾਹ ਨਹੀਂ ਕਰਦਾ। ਏਸੇ ਲਈ ਅੰਮ੍ਰਿਤਸਰ ਬੈਠੇ ਹੋਏ ਆਂ। '

–ਸੁਣੋ। ਮੇਰੇ ਪਾਸ ਇਕ ਤਰਕੀਬ ਹੈ।'.......ਬਾਦਸ਼ਾਹ ਪਹਿਰੇਦਾਰ ਵੱਲ ਝਾਕਿਆ। ਉਹ ਸਮਝ ਗਿਆ। ਕਾਫ਼ੀ ਦੂਰ ਜਾ ਖੜ੍ਹਾ।

–ਸਿੰਘ ਜੀ ਪਹਿਲਾਂ ਇਹ ਦੱਸੋ, ਗੁਰੂ ਦੀ ਬੇਗ਼ਮ ਏਥੇ ਦਿੱਲੀ ਵਿਚ ਹੈ। ਉਸ ਨਾਲ ਆਪ ਲੋਕਾਂ ਦਾ ਕਿੰਨਾ ਕੁ ਰਸੂਖ਼ ਹੈ ? ' ਫ਼ਰਖ਼ੁਸੀਅਰ ਨੇ ਪੁੱਛਿਆ।

–ਮਾਤਾ ਸੁੰਦਰੀ ਜੀ ਬਾਰੇ ਪੁੱਛ ਰਹੇ ਜੇ ਹਜ਼ੂਰ– ।'

–ਹਾਂ ਉਹ ਮਾਤਾ ਸੁੰਦਰੀ।' ਬਾਦਸ਼ਾਹ ਨੇ ਸਪਸ਼ਟ ਕੀਤਾ।

–ਮਾਤਾ ਨਾਲ ਰਸੂਖ਼ ਹੈ ਹਜ਼ੂਰ। ਜਿੰਨਾ ਕੁ ਇਕ ਸੇਵਕ ਦਾ ਗੁਰੂ ਮਾਂ ਨਾਲ ਹੋਣਾ ਚਾਹੀਦਾ ਹੈ।'

–ਉਸ ਦਾ ਇਕ ਮੁਤਬੰਨਾ ਪੁੱਤਰ ਵੀ ਹੈ ? ' ਬਾਦਸ਼ਾਹ ਨੇ ਪੁੱਛਿਆ।

–ਬਿਲਕੁਲ ਹੈ ਸਰ। ਅਜੀਤ ਸਿੰਘ ਨਾਮ ਹੈ ਉਸਦਾ।'

–ਦੇਖੋ। ਉਹ ਗੁਰੂ ਪਰੀਵਾਰ ਮੁਗਲ ਹਕੂਮਤ ਦੀ ਪਨਾਹ ਵਿਚ ਹਨ। ਉਹਨਾਂ ਦਾ ਖ਼ਰਚ ਸ਼ਾਹੀ ਖਜ਼ਾਨੇ ਵਿਚੋਂ ਜਾਂਦਾ ਹੈ। ਉਹਨਾਂ ਨੂੰ ਮਿਲੋ। ਕਹੋ– ਏਸ ਬਾਗ਼ੀ ਗੁਰੂ ਨੂੰ ਮੁਗ਼ਲ ਸ਼ਹਿਨਸ਼ਾਹ ਨਾਲ ਸੁਲਾਹ ਕਰਨ ਲਈ ਮੱਤ ਦੇਣ। ਅਗਰ ਉਹ ਰਾਜ਼ੀ ਹੋ ਜਾਏ, ਜਿਥੇ ਚਾਹੇ ਜਾਗੀਰ ਲੈ ਲਵੇ ਔਰ ਆਪਣੀ ਹਯਾਤੀ ਮੌਜ–ਮਸਤੀ ਨਾਲ ਜੀਏ। ਅਗਰ ਆਪ ਬਾਗ਼ੀ ਗੁਰੂ ਨੂੰ ਸੁਲਾਹ–ਸਫਾਈ ਲਈ ਰਾਜ਼ੀ ਕਰ ਲਵੋ ਤਾਂ ਮੁਗਲ ਹਕੂਮਤ ਵਲੋਂ ਆਪ ਨੂੰ ਰੁਤਬੇ, ਸ਼ਾਹੀ ਨੌਕਰੀਆਂ ਔਰ ਜਾਗੀਰਾਂ ਦੇ ਤੋਹਫੇ ਦਿੱਤੇ ਜਾਣਗੇ। ' ਆਖਕੇ ਬਾਦਸ਼ਾਹ ਤਿੱਖੀ ਨਜ਼ਰ ਨਾਲ, ਬਾਬਾ ਬਿਨੋਦ ਸਿੰਘ ਦੇ ਚਿਹਰੇ ਉਪਰਲੇ ਪ੍ਰਭਾਵ ਵਾਚਣ ਲੱਗਾ।

ਬਿਨੋਦ ਸਿੰਘ ਨੇ ਹੱਥ ਜੋੜਦਿਆਂ ਕਿਹਾ– 'ਹਜ਼ੂਰ ਆਪਣੇ ਵਲੋਂ ਅਸੀਂ ਪੂਰੀ ਕੋਸ਼ਿਸ਼ ਕਰਾਂਗੇ। ਬੰਦਾ ਸਿੰਘ ਸੁਲਾਹ ਲਈ ਰਾਜ਼ੀ ਹੋ ਜਾਏ ਤੇ ਹਥਿਆਰ ਸੁੱਟ ਦੇਵੇ। '

–ਉਸ ਮੁਤਬੰਨਾ ਪੁੱਤਰ ਦਾ ਕੀ ਨਾਮ ਦੱਸਿਆ– ? '

–ਅਜੀਤ ਸਿੰਘ ਹਜ਼ੂਰ। '

–ਹਾਂ ਉਸ ਅਜੀਤ ਸਿੰਘ ਨੂੰ ਵੀ ਰਾਜ਼ੀ ਕਰੋ। ਉਸਨੂੰ ਸਮਝਾਓ । ਬਾਗ਼ੀ ਗੁਰੂ ਸਿੱਖ ਕੌਮ ਦਾ ਭਾਰੀ ਨੁਕਸਾਨ ਕਰ ਰਿਹਾ ਹੈ। ਇਸ ਕੰਮ ਲਈ ਦਰੰਗ ਨਾ ਕਰੋ। ਫੌਰਨ ਲਗ ਜਾਓ। ਮੁਗ਼ਲ ਹਕੂਮਤ ਇਰਾਦਾ ਰੱਖਦੀ ਹੈ, ਅਜੀਤ ਸਿੰਘ ਨੂੰ ਗੁਰੂ ਦੇ ਰੂਪ ਵਿਚ ਪ੍ਰਵਾਨਗੀ ਮਿਲੇ।'–ਫ਼ਰਖ਼ੁਸੀਅਰ ਨੇ ਆਪਣੀਆਂ ਗੋਟੀਆਂ ਖ਼ਿਲਾਰੀਆਂ।

ਬਾਬਾ ਬਿਨੋਦ ਸਿੰਘ ਅਤੇ ਕਾਹਨ ਸਿੰਘ ਦੇ ਚਿਹਰੇ ਖਿੜ ਉਠੇ। ਬਿਨੋਦ ਸਿੰਘ ਨੇ ਕਿਹਾ - 'ਅਸੀਂ ਬਾਬਾ ਅਜੀਤ ਸਿੰਘ ਨੂੰ ਤੁਰੰਤ ਮਿਲਦੇ ਹਾਂ ਤੇ ਸੂਰਜ ਛਿਪਣ ਤੋਂ ਪਹਿਲਾਂ ਹੀ ਹਜ਼ੂਰ ਪਾਸ ਲੈ ਕਰ ਆ ਰਹੇ ਹਾਂ।'

–ਇਨਸ਼ਾ–ਅੱਲਾਹ। ' ਬਾਦਸ਼ਾਹ ਵੀ ਖੁਸ਼ ਹੋ ਗਿਆ।

ਦੋਵੇਂ ਪਿਉ ਪੁੱਤਰ ਕਾਹਲੀ ਨਾਲ ਉਥੋਂ ਚਲੇ ਗਏ।

* * *

ਫ਼ਰਖ਼ੁਸੀਅਰ ਨੂੰ ਵਿਸ਼ਵਾਸ ਨਹੀਂ ਸੀ ਹੋ ਰਿਹਾ– ਇਹ ਕਾਫ਼ਰ ਏਨੀ ਜਲਦੀ ਇਸ ਸਾਜ਼ਿਸ਼ ਵਿਚ ਸ਼ਾਮਲ ਹੋਣ ਲਈ ਰਜ਼ਾਮੰਦ ਹੋ ਜਾਣਗੇ। ਉਹ ਬੰਦਾ ਸਿੰਘ ਨੂੰ ਕੈਦ ਖ਼ਾਨੇ ਵਿਚ ਬੰਦ ਹੋਇਆ ਦੇਖਣ ਦੇ ਖਵਾਬ ਲੈਣ ਲੱਗਾ। ਉਹ ਇਸ ਸਾਜ਼ਿਸ਼ ਨੂੰ ਏਨੀ ਗੁਪਤ ਰੱਖਣਾ ਚਾਹੁੰਦਾ ਸੀ ਤੇ ਇਸਨੂੰ ਇਸ ਤਰ੍ਹਾਂ ਅੰਜ਼ਾਮ ਦੇਣਾ ਚਾਹੁੰਦਾ ਸੀ ਕਿ ਬੰਦਾ ਸਿੰਘ ਨੂੰ ਇਸ ਦੀ ਕੰਨਸੋਅ ਤੱਕ ਨਾ ਮਿਲੇ। ਅੱਜ ਉਹ ਆਪਣੇ ਵਿਚ ਅਥਾਹ ਸ਼ਕਤੀ ਮਹਿਸੂਸ ਕਰ ਰਿਹਾ ਸੀ। ਜਿਹੜਾ ਕੰਮ ਦੋ ਬਾਦਸ਼ਾਹ ਔਰ ਤਮਾਮ ਸ਼ਾਹੀ ਲਸ਼ਕਰ ਨਹੀਂ ਕਰ ਸਕੇ, ਉਹ ਖ਼ੁਦ ਇਕੱਲਾ–ਤੇ ਫਰਖ਼ੁਸੀਅਰ ਬਿਨਾਂ ਆਸ ਪਾਸ ਦੇਖਿਆ ਖੁਲ੍ਹ ਕੇ ਹੱਸਿਆ। ਦੋਵੇਂ ਹੱਥ ਜ਼ੋਰ ਨਾਲ ਆਪਸ ਵਿਚ ਰਗੜੇ ਤੇ ਉੱਪਰ ਵੱਲ ਮੂੰਹ ਕਰਕੇ ਸ਼ਾਇਦ ਅੱਲਾਹ ਨੂੰ ਦੱਸਿਆ–' ਕਾਫ਼ਰਾਂ ਨਾਲ ਬਾਜ਼ੀ ਪਾਉਣ ਦਾ ਹੁਣ ਆਏਗਾ ਮਜ਼ਾ।'

ਸੂਰਜ ਅਜੇ ਅਸਤ ਨਹੀਂ ਸੀ ਹੋਇਆ ਫਰਖ਼ੁਸੀਅਰ ਦੀ ਨਿੱਜੀ ਰਹਾਇਸ਼ ਦੇ ਪਹਿਰੇਦਾਰ ਨੇ ਸਿਰ ਝੁਕਾ ਕੇ ਇਤਲਾਹ ਦਿੱਤੀ–'ਹਜ਼ੂਰ ਮਾਈ ਬਾਪ ਕੁਝ ਸਿੱਖ ਆਏ ਨੇ।'

ਬਾਦਸ਼ਾਹ ਉਠ ਕੇ ਦਰਵਾਜ਼ੇ ਤੱਕ ਆਇਆ। ਬਾਹਰ ਬਾਬਾ ਬਿਨੋਦ ਸਿੰਘ, ਕਾਹਨ ਸਿੰਘ ਅਤੇ ਅਜੀਤ ਨੂੰ ਵੇਖ ਕੇ –ਖੁਸ਼ ਹੁੰਦਿਆਂ ਕਿਹਾ– 'ਆਓ ਲੰਘ ਆਓ।'

ਤਿੰਨਾਂ ਸਿੰਘਾਂ ਨੇ ਫਰਖ਼ੁਸੀਅਰ ਨੂੰ ਫਤਿਹ ਬੁਲਾਈ ਤੇ ਨਾਲ ਹੀ ਸਲਾਮ ਕਰਨ ਦੇ ਅੰਦਾਜ਼ ਵਿਚ ਮੱਥੇ ਨੂੰ ਹੱਥ ਲਾਏ।

ਬਾਦਸ਼ਾਹ ਨੇ ਪਹਿਰੇਦਾਰ ਨੂੰ ਤਾੜਨਾ ਕੀਤੀ–' ਕਿਸੇ ਨੂੰ ਵੀ ਅੰਦਰ ਆਉਣ ਦੀ ਇਜਾਜ਼ਤ ਨਾ ਦਿੱਤੀ ਜਾਏ।'

ਬਹੁਤ ਦੇਰ ਤੱਕ ਗੁਫ਼ਤਗੂ ਚਲਦੀ ਰਹੀ, ਆਖ਼ਰ ਗੱਲ ਸੌਦੇਬਾਜ਼ੀ ਉਪਰ ਆ ਗਈ। ਦੋਹਾਂ ਧਿਰਾਂ ਵਿਚ ਰਜ਼ਾਮੰਦੀ ਹੋ ਗਈ। ਬਾਦਸ਼ਾਹ ਨੇ ਸ਼ਹਿ ਦਿੱਤੀ ਨਾਲ ਹੀ ਮਾਤ ਤੇ ਬਾਜ਼ੀ ਪੈ ਗਈ।

ਇਸ ਖੁਸ਼ੀ ਵਿਚ ਬਾਦਸ਼ਾਹ ਨੇ ਮਾਤਾ ਸੁੰਦਰੀ ਦੇ ਮੁਤਬੰਨੇ ਪੁੱਤਰ ਅਜੀਤ ਸਿੰਘ ਨੂੰ ਖਿਲਤ ਦੇ ਕੇ ਸਨਮਾਨਿਤ ਕੀਤਾ । ਬਾਦਸ਼ਾਹ ਨੇ ਭਰੋਸਾ ਦੁਆਇਆ, ਉਸਨੂੰ ਸਿੱਖਾਂ ਦੇ ਗਿਆਰ੍ਹਵੇਂ ਗੁਰੂ ਦੇ ਰੂਪ ਵਿਚ ਪ੍ਰਵਾਨਗੀ ਦਿੱਤੀ ਜਾਵੇਗੀ। ਬਾਬਾ ਬਿਨੋਦ ਸਿੰਘ, ਕਾਹਨ ਸਿੰਘ ਤੇ ਕਾਹਨ ਸਿੰਘ ਦਾ ਪੁੱਤਰ ਮੀਰੀ ਸਿੰਘ ਦੀ ਮੁਗਲ ਹਕੂਮਤ ਵਲੋਂ ਹਰ ਤਰ੍ਹਾਂ ਮਦਦ ਕੀਤੀ ਜਾਵੇਗੀ। ਜਾਗ਼ੀਰਾਂ ਅਤੇ ਰੁਤਬੇ ਦਿੱਤੇ ਜਾਣਗੇ। ਮੁਗਲ ਹਕੂਮਤ ਪ੍ਰਤੀ ਵਫ਼ਾਦਾਰੀ ਦੀ ਜ਼ਮਾਨਤ ਵਜੋਂ ਮੀਰੀ ਸਿੰਘ ਪੰਜ ਹਜ਼ਾਰ ਸਿੱਖਾਂ ਦੀ ਅਗਵਾਈ ਕਰੇਗਾ ਤੇ ਲਾਹੌਰ ਦੇ ਸੂਬੇਦਾਰ ਅਧੀਨ ਰਹੇਗਾ। ਉਹ ਆਪਣੇ

ਨਾਲ ਭਾਈ ਭਗਤੂ ਦੇ ਪੜਪੋਤਰੇ ਫਤਿਹ ਸਿੰਘ ਅਤੇ ਸ਼ਾਮ ਸਿੰਘ ਨਾਰੰਗ ਵਾਲੀਏ ਨੂੰ ਵੀ ਸ਼ਾਮਲ ਕਰੇਗਾ। ਹਰ ਘੋੜ ਸਵਾਰ ਨੂੰ ਤੀਹ ਰੁਪਏ ਮਹੀਨਾ, ਪੈਦਲ ਨੂੰ ਪੰਦਰਾਂ ਰੁਪਏ ਮਹੀਨਾ ਅਤੇ ਸਰਦਾਰ ਨੂੰ ਪੰਜ ਰੁਪਏ ਰੋਜ਼ ਮਿਲਣਗੇ। ਅਜੀਤ ਸਿੰਘ ਨੂੰ ਅੰਮ੍ਰਿਤਸਰ ਦੇ ਗੁਰੂ ਘਰ ਅਤੇ ਅਕਾਲ ਤਖ਼ਤ ਦਾ ਚੜ੍ਹਾਵਾ ਖੁਦ ਹਾਸਲ ਕਰਨ ਦਾ ਹੱਕ ਹੋਵੇਗਾ।'

ਤਿੰਨਾਂ ਸਿੰਘਾਂ ਨੇ ਹੱਥ ਜੋੜ ਕੇ ਬਾਦਸ਼ਾਹ ਦੀਆਂ ਸ਼ਰਤਾਂ ਸਵੀਕਾਰ ਕਰ ਲਈਆਂ।

ਬਾਦਸ਼ਾਹ ਦੀ ਅਜੇ ਵੀ ਤਸੱਲੀ ਨਹੀਂ ਸੀ ਹੋਈ। ਉਸਨੇ ਆਖਿਆ - 'ਅਸੀਂ ਏਥੇ ਕੁਝ ਅਜਿਹੇ ਮਰਦ ਔਰਤਾਂ ਤਿਆਰ ਕੀਤੇ ਹੋਏ ਨੇ, ਇਹ ਗੁਰੂ ਦੀ ਬੇਗ਼ਮ* ਨੂੰ ਮਿਲਕੇ ਬੰਦਾ ਸਿੰਘ ਦੇ ਜ਼ੁਲਮਾਂ ਵਿਰੁਧ ਚੀਖ਼-ਪੁਕਾਰ ਕਰਨਗੀਆਂ । ਹਾਲ-ਦੁਹਾਈ ਪਾਉਂਗੀਆਂ। ਇਸਤਰ੍ਹਾਂ ਆਪ ਜੋ ਚਾਹੋ, ਬੰਦਾ ਸਿੰਘ ਵਿਰੁਧ ਆਪਣੀ ਮਾਤਾ ਪਾਸੋਂ ਕਰਵਾ ਸਕੋਗੇ। ਇਨਸ਼ਾ ਅੱਲਾਹ ਕਾਮਯਾਬੀ ਹਾਸਲ ਹੋਵੇਗੀ।' ਆਖਕੇ ਬਾਦਸ਼ਾਹ ਉੱਠ ਖੜ੍ਹਾ।

ਬਾਬਾ ਬਿਨੋਦ ਸਿੰਘ, ਕਾਹਨ ਸਿੰਘ ਅਤੇ ਅਜੀਤ ਸਿੰਘ ਸ਼ਹਿਨਸ਼ਾਹ ਨੂੰ ਮਿਲਵਰਤਣ ਦਾ ਪੂਰਾ ਭਰੋਸਾ ਦੁਆ ਕੇ ਚਲੇ ਆਏ।

ਸੱਚਮੁੱਚ ਹੀ ਬਾਹਰ, ਪੱਚੀ ਤੀਹ ਮਰਦ ਔਰਤਾਂ ਇਹਨਾਂ ਦੀ ਉਡੀਕ ਵਿਚ ਸਨ। ਜਿਨ੍ਹਾਂ ਨੇ ਮਾਤਾ ਸੁੰਦਰੀ ਪਾਸ ਜਾ ਕੇ, ਬਾਦਸ਼ਾਹ ਦੀਆਂ ਹਦਾਇਤਾਂ ਅਨੁਸਾਰ ਬੰਦਾ ਸਿੰਘ ਦੇ ਜ਼ੁਲਮਾਂ ਤੋਂ ਦੁਖੀ ਹੋਇਆਂ ਨੇ, ਰੋ-ਕੁਰਲਾ ਕੇ ਆਪਣੇ ਦੁੱਖੜੇ ਸੁਨਾਉਣੇ ਸਨ।

* * *

ਬਾਬਾ ਬਿਨੋਦ ਸਿੰਘ ਅਤੇ ਕਾਹਨ ਸਿੰਘ ਦੇ ਪੈਰ ਖ਼ੁਸ਼ੀ ਵਿਚ ਜ਼ਮੀਨ ਉਪਰ ਨਹੀਂ ਸਨ ਟਿਕ ਰਹੇ। ਰਸਤੇ ਵਿਚ ਉਸਨੇ ਆਪਣੇ ਪੁੱਤਰ ਨੂੰ ਕਿਹਾ-' ਗੁਰੂ ਨੇ ਨਾਂਦੇੜ ਵਿਚ ਅਸਾਂ ਨਾਲ ਜੋ ਬੇਇਨਸਾਫ਼ੀ ਕੀਤੀ ਸੂ, ਹੁਣ ਵੇਲਾ ਆਣ ਲੱਭਾ ਏ ਅਸੀਂ ਏਸ ਬੈਰਾਗੀ ਸਾਧ ਦੇ ਪਰ ਕੁਤਰ ਦਈਏ।'

-ਮੈਂ ਤੁਸਾਂ ਦਾ ਇਸ਼ਾਰਾ ਨਹੀਂ ਸਮਝਿਆ ਪਿਤਾ ਜੀ।' ਕਾਹਨ ਸਿੰਘ ਤੇਜ਼ ਤੁਰਕੇ ਆਪਣੇ ਪਿਤਾ ਦੇ ਬਰਾਬਰ ਹੋ ਗਿਆ।

-ਵੇਖੇਂ ਨਾ ਪੁੱਤਰ, ਪਹਿਲੀ ਗੱਲ ਇਹ ਵੇ, ਗੁਰੂ ਤੋਂ ਪਿਛੋਂ ਗੁਰੂ ਗੱਦੀ ਉਪਰ ਅਸਾਂ ਦਾ ਹੱਕ ਬਣਦਾ ਸੀ। ਬੜੀ ਸੇਵਾ ਕੀਤੀ ਸੂ ਗੁਰੂ ਘਰ ਦੀ। ਗੁਰੂ ਨੇ ਇਹ ਸਿਲਸਿਲਾ ਈ ਤੋੜ ਛੱਡਿਆ। ਅਸੀਂ ਗੁਰੂ ਅੰਗਦ ਦੇਵ ਦੀ ਕੁਲ 'ਚੋਂ ਹੈਗੇ ਆਂ, ਤਰੇਹਨ ਗੋਤਰ ਦੇ ਖੱਤਰੀ। ਇਹ ਬੈਰਾਗੀ ਸਾਧ, ਗੈਰ-ਖੱਤਰੀ ਹੈ। ਆਖਦੇ ਨੇ ਰਾਜਪੂਤ ਹੈ ਪਰ ਅਸਾਂ ਨੂੰ ਕੇਹ ਪਤਾ। ਗੁਰੂ ਇਸ ਨੂੰ ਸਾਡੇ ਸਿਰਾਂ ਉਪਰ ਬਿਠਾ ਗਏ ਨੇ। ਜਦ ਏਸ ਸਾਧ ਨੇ ਸਢੋਰਾ ਅਤੇ ਸਰਹਿੰਦ ਫਤਿਹ ਕੀਤੀ ਓਸ, ਤਾਂ ਹਰ ਪਾਸੇ ਬੰਦਾ ਬੰਦਾ ਹੋਣ ਡਹਿ ਪਿਆ। ਇਸ ਤਰ੍ਹਾਂ ਤਾਂ ਖੱਤਰੀਆਂ ਦੀ ਚੌਧਰ ਲਈ ਖਤਰੇ ਹੀ ਖਤਰੇ ਬਣ ਗਏ ਸੈਨ ਪੁੱਤਰ। ਲੋਹਗੜ੍ਹ ਛੱਡਣ ਵੇਲੇ ਏਸ ਬੈਰਾਗੀ ਨੇ ਸਿੱਖਾਂ ਦਾ ਕਿੰਨਾ ਧਨ ਦੌਲਤ ਗਵਾਇਆ। ਜੋ ਲੁਟਦਾ ਸਾਈ, ਗਰੀਬਾਂ 'ਚ ਵੰਡ ਦਿੰਦਾ ਸਾਈ। ਜ਼ਿਮੀਂਦਾਰਾਂ ਪਾਸੋਂ ਜ਼ਮੀਨਾਂ ਖੋਂਹਦਾ ਸਾਈ, ਵਾਹਕਾਂ ਨੂੰ ਦੇ ਦਿੰਦਾ ਸਾਈ। ਇਸ ਤਰ੍ਹਾਂ ਰਾਜ ਹੁੰਦੇ ਨੇ ? ਫੇਰ ਵੇਖੇ ਨਾ, ਜਦ ਸੂਬੇਦਾਰ ਬਣਾਣ ਦਾ ਵੇਲਾ ਆਇਆ, ਮੈਨੂੰ ਰਾਮ ਸਿੰਘ ਦੇ ਅਧੀਨ ਕਰ ਛੋੜਿਆ, ਏਨੀ ਹੱਤਕ ? ਸਿੱਖ ਪੰਥ ਵਿਚ ਅਸਾਂ

---

* ਮਾਤਾ ਸੁੰਦਰੀ

ਦਾ ਵੀ ਕੋਈ ਮਾਣ-ਇਜ਼ਤ ਹੈ ਸੀ। ਹੁਣ ਕਿਹੜਾ ਉਹ ਅਸਾਂ ਨਾਲ ਕੋਈ ਸਲਾਹ ਕਰਦਾ ਪਿਐ। ਆਪਣੀਆਂ ਮਰਜ਼ੀਆਂ ਕਰਦੈ, ਕਰੀ ਜਾਵੇ ਪਿਆ। ਜਿਥੇ ਚਾਹਵੇ ਜਾਂ ਲੜਦੈ, ਜਿਥੇ ਚਾਹਵੇ ਜਾ ਲੁਟਦੈ। ਏਸੇ ਲਈ ਸ਼ਹਿਨਸ਼ਾਹ ਦੀ ਸ਼ਰਨ ਲੈਣੀ ਪਈ ਪੁੱਤਰ। ਵੇਲੇ ਦੇ ਹਾਕਮ ਨਾਲ ਵਿਗਾੜਨ ਦਾ ਨੁਕਸਾਨ ਈ ਹੋਂਦਾ ਏ। ਹੁਣ ਆਪਣਾ ਘਰ ਬਾਰ ਸੁਰੱਖਿਅਤ ਰਹਿ ਸੀ। ਅਸੀਂ ਮਿਲ ਕਰ ਏਸ ਬੈਰਾਗੀ ਸਾਂਢ ਨੂੰ ਨੱਥ ਮਰਵਾਣੀ ਏ। ਅਸੀਂ ਹੋਏ, ਬੇਦੀ, ਭੱਲੇ ,ਖ਼ੱਤਰੀ, ਸੋਢੀ, ਤਰੇਹਨ। ਸਾਡਾ ਕੀ ਮੁਕਾਬਲਾ ਹੋਇਆ ਬੈਰਾਗੀ ਨਾਲ। ਇਸ ਨੇ ਤਾਂ ਚੂੜ੍ਹੇ, ਚਮਾਰ, ਨਾਈ, ਡੂਮ, ਪਿੰਡਾਂ ਦੇ ਚੌਧਰੀ ਬਣਾ ਘੱਤੇ ਨੇ। ਜ਼ਮੀਨਾਂ ਦੇ ਮਾਲਕ ਬਣਾ ਛੋੜੇ ਨੇ। ਇਹ ਕਦੀ ਸੁਣਿਆ, ਦੇਖਿਆ ਉੱਤਰ ਨਾ ਦੱਖਣ, ਜ਼ਮੀਨਾਂ ਉਹਦੀਆਂ ਜਿਹੜਾ ਵਾਂਹਦਾ ਏ। ਭਲਾ ਜ਼ਿਮੀਂਦਾਰ ਕਿਧਰ ਜਾਣਗੇ ? ਕਿਧਰ ਜਾਣਗੀਆਂ ਸਰਦਾਰੀਆਂ ? ਕੀ ਕਰਨਗੇ ਚੌਧਰੀ ? - ਇਹ ਵਿਗੜਿਆ ਸਾਧ ਤਾਂ ਨਾ ਕਿਸੇ ਦੀ ਮੰਨਦਾ ਪਿਆ, ਨਾ ਸੁਣਦਾ ਪਿਆ। ਕੀ ਜਾਣੀਏ, ਕੱਲ੍ਹ ਨੂੰ ਅਸਾਂ ਉਪਰ ਵੀ ਫੌਜਾਂ ਚਾੜ੍ਹ ਲੈ ਆਵੇ। ਫੇਰ ਕੀ ਹੋਸੀ ? ਏਸੇ ਲਈ ਪੁੱਤਰ ਮਾਤਾ ਨੂੰ ਆਪਣੇ ਹੱਥਾਂ 'ਚ ਕਰਨੇ ਪਏ ਆਂ ਤੇ ਸ਼ਹਿਨਸ਼ਾਹ ਦੀ ਸ਼ਰਨ ਲੈਨੇ ਪਏ ਆਂ।—'

ਗੱਲਾਂ ਕਰਦੇ ਉਹ ਦਿੱਲੀ ਦੇ ਦਰਿਆ ਗੰਜ ਇਲਾਕੇ ਵਿਚ ਮਾਤਾ ਸੁੰਦਰੀ ਅਤੇ ਸਾਹਿਬ ਦੇਵਾਂ ਦੇ ਮੁਹੱਲੇ ਵਿਚ ਜਾ ਪੁੱਜੇ। ਉਹਨਾਂ ਦੇ ਪਿੱਛੇ ਆ ਰਿਹਾ ਮਰਦ ਔਰਤਾਂ ਦਾ ਟੋਲਾ ਵੀ ਲਾਗੇ ਆਣ ਖੜ੍ਹਾ। ਬਿਨੋਦ ਸਿੰਘ ਦਾ ਇਸ਼ਾਰਾ ਮਿਲਦਿਆਂ ਹੀ ਉਹ ਸਾਰੇ ਰੋਣ-ਕੁਰਲਾਣ ਲੱਗੇ। ਵਿਚ ਵਿਚ ਕੁਝ ਆਖਣ ਲੱਗੇ—' ਦੁਹਾਈ ਹੈ—ਫਰਿਯਾਦ ਹੈ—'

ਰੌਲਾ ਸੁਣਕੇ ਮੁਹੱਲੇ ਦੇ ਲੋਕ ਵੀ ਘਰਾਂ ਵਿਚੋਂ ਬਾਹਰ ਆ ਗਏ। ਜਦ ਤੱਕ ਬਾਬਾ ਬਿਨੋਦ ਸਿੰਘ ਅਤੇ ਕਾਹਨ ਸਿੰਘ ਨੇ ਮਾਤਾ ਸੁੰਦਰੀ ਨੂੰ ਬਾਹਰ ਦੇ ਚੀਕ-ਚਿਹਾੜੇ ਬਾਰੇ ਦੱਸਿਆ, ਤਦ ਤੱਕ ਬਾਹਰ ਕਾਫ਼ੀ ਭੀੜ ਜਮ੍ਹਾਂ ਹੋ ਗਈ। ਅਜੀਤ ਸਿੰਘ, ਬਾਬਾ ਬਿਨੋਦ ਸਿੰਘ ਅਤੇ ਕਾਹਨ ਸਿੰਘ ਵੱਲ ਗੁੱਝਾ ਜਿਹਾ ਝਾਕਿਆ। ਉਸਦੀ ਤੱਕਣੀ ਵਿਚ ਖੁਸ਼ੀ ਅਤੇ ਤਸੱਲੀ ਸੀ। ਸਾਰਾ ਕੁਝ ਬਾਦਸ਼ਾਹ ਦੀ ਇੱਛਾ ਅਨੁਸਾਰ ਹੋ ਰਿਹਾ ਸੀ। ਅਜੀਤ ਸਿੰਘ ਨੇ ਮਾਤਾ ਸੁੰਦਰੀ ਨੂੰ ਆਏ ਦੁਖੀ ਲੋਕਾਂ ਦੀਆਂ ਸ਼ਕਾਇਤਾਂ ਸੁਣਨ ਲਈ ਰਾਜ਼ੀ ਕਰ ਲਿਆ।

ਮਾਤਾ ਸੁੰਦਰੀ ਨੂੰ ਬਾਹਰ ਆਇਆਂ ਵੇਖ ਕੇ ਮਰਦ ਔਰਤਾਂ ਵਧੇਰੇ ਹਾਲ-ਦਹਾਈ ਮਚਾਉਣ ਲੱਗੇ।

— 'ਗੁਰੂ ਨੇ ਸਾਡੇ ਘਰ ਬਾਰ ਉਜਾੜ ਦਿੱਤੇ ਨੇ। ਸਾਡੇ ਬੱਚੇ ਮਾਰ ਦਿੱਤੇ ਨੇ। ਸਾਰਾ ਮਾਲ-ਅਸਬਾਬ ਲੁੱਟ ਕੇ ਲੈ ਗਏ ਨੇ। ਸਾਡੀ ਰੱਖਿਆ ਕਰੋ ਮਾਤਾ।'

-ਇਹ ਗੁਰੂ ਕੌਣ ਹੋਇਆ ? ' ਮਾਤਾ ਸੁੰਦਰੀ ਨੇ ਬਾਬਾ ਬਿਨੋਦ ਸਿੰਘ ਪਾਸੋਂ ਪੁੱਛਿਆ।

-ਮਾਤਾ ਜੀ, ਬੰਦਾ ਸਿੰਘ ਇਹਨਾਂ ਉਪਰ ਜ਼ੁਲਮ ਕਰਦਾ ਆਖਦਾ ਵੇ—ਉਸਨੂੰ ਗੁਰੂ ਕਹਿਣ ਅਤੇ ਉਸਦੇ ਚਰਨਾਂ ਵਿਚ ਮੱਥਾ ਟੇਕਣ ।' ਬਿਨੋਦ ਸਿੰਘ ਨੇ ਆਪਣਾ ਤੀਰ ਛੱਡਿਆ।

-ਇਹ ਬੰਦਾ ਸਿੰਘ ਏਨੀ ਹਮਾਕਤ ਕਰ ਸਕਦਾ ਵੇ- ? ' ਮਾਤਾ ਸੁੰਦਰੀ ਨੇ ਹੈਰਾਨ ਹੁੰਦਿਆਂ ਪੁੱਛਿਆ।

-ਅਜੇ ਤਾਂ ਮਾਤਾ ਜੀਓ, ਇਹਨਾਂ ਕੁਝ ਵੀ ਨਹੀਂ ਦੱਸਿਆ। ਓਸ ਬੰਦੇ ਨੇ ਇਹਨਾਂ ਪਰ ਏਨੇ ਜ਼ੁਲਮ ਕੀਤੇ ਓਹ ਤੁਸਾਂ ਪਾਸੋਂ ਸੁਣੇ ਨਹੀਂ ਜਾਣੇ।' ਆਖਦਿਆਂ ਬਿਨੋਦ ਸਿੰਘ ਨੇ ਆਏ ਮਰਦਾਂ-ਔਰਤਾਂ ਵੱਲ ਗੁਪਤ ਇਸ਼ਾਰਾ ਕੀਤਾ। ਸਾਰੇ ਫਿਰ ਰੋਣ ਕੁਰਲਾਣ ਲੱਗ ਪਏ।

ਮਾਤਾ ਸੁੰਦਰੀ ਸੋਚਾਂ ਵਿਚ ਪੈ ਗਈ। -ਲੋਹੜਾ ਹੈ, ਗੁਰੂ ਦਾ ਭੇਜਿਆ ਇਹ ਬੰਦਾ ਏਨਾ ਜ਼ਾਲਮ ਹੋ ਗਿਆ ਵੇ। ਇਹ ਹੁਣ ਬੱਚੇ ਅਤੇ ਔਰਤਾਂ ਦੀ ਪਰਵਾਹ ਵੀ ਨਹੀਂ ਕਰਦਾ ਪਿਆ।

ਹੁਣ ਸਾਹਿਬ ਦੇਵਾਂ ਵੀ ਉਹਨਾਂ ਦੇ ਪਿੱਛੇ ਆਣ ਖੜ੍ਹੀ।

ਬਾਬਾ ਬਿਨੋਦ ਸਿੰਘ ਨੇ ਤਾੜਿਆ, ਹੁਣ ਲੋਹਾ ਗਰਮ ਹੈ। ਉਸਨੇ ਮਾਤਾ ਸੁੰਦਰੀ ਦੇ ਨੇੜੇ ਹੁੰਦਿਆਂ ਕਿਹਾ– 'ਮਾਤਾ ਜੀਓ' ਸ਼ਹਿਨਸ਼ਾਹ ਨੇ ਕਿਹਾ ਹੈ– 'ਆਪ ਬੰਦਾ ਸਿੰਘ ਨੂੰ ਹੁਕਮ ਭੇਜੋ, ਉਹ ਮੁਗਲਾਂ ਨਾਲ ਲੜਾਈ ਦਾ ਰਾਹ ਛੱਡ ਦਏ। ਪਹਾੜਾਂ ਵਿਚ ਜਾਂ ਜਿਥੇ ਵੀ ਉਹ ਚਾਹੇ ਆਰਾਮ ਨਾਲ ਰਹੇ। ਸ਼ਹਿਨਸ਼ਾਹ ਨੇ ਉਸ ਨੂੰ ਅਤੇ ਉਸਦੇ ਸਾਥੀਆਂ ਨੂੰ ਜਾਗੀਰਾਂ ਅਤੇ ਰੁਤਬੇ ਦੇ ਕੇ ਨਿਵਾਜਣ ਦਾ ਵਾਅਦਾ ਕੀਤਾ ਹੈ। ਅਸੀਂ ਸ਼ਹਿਨਸ਼ਾਹ ਦਾ ਪੈਗ਼ਾਮ ਤੁਸਾਂ ਪਾਸ ਪਹੁੰਚਾਉਣ ਆਏ ਹਾਂ। ਆਹ ਦੁਖੀ ਲੋਕ ਤਾਂ ਪਹਿਲਾਂ ਹੀ ਤੁਸਾਂ ਪਾਸ ਆਂਦੇ ਪਏ ਸਨ।'

ਮਾਤਾ ਸਾਹਿਬ ਦੇਵਾਂ ਨੇ ਕੁਝ ਬੋਲਣਾ ਚਾਹਿਆ ਤਾਂ ਮਾਤਾ ਸੁੰਦਰੀ ਨੇ ਉਸਨੂੰ ਚੁੱਪ ਰਹਿਣ ਲਈ ਇਸ਼ਾਰਾ ਕੀਤਾ। ਫਿਰ ਬੋਲੀ– 'ਬਿਨੋਦ ਸਿੰਘ ਪਹਿਲਾਂ ਇਹਨਾਂ ਦੁਖੀ ਲੋਕਾਂ ਨੂੰ ਕਹੋ, ਗੁਰੂ ਘਰ ਵਲੋਂ ਇਹਨਾਂ ਨੂੰ ਪੂਰੀ ਸੁਰੱਖਿਆ ਦਿੱਤੀ ਜਾਏਗੀ। ਗੁਰੂ ਮਿਹਰ ਕਰਨਗੇ। ਅਸੀਂ ਬੰਦਾ ਸਿੰਘ ਨੂੰ ਔਰਤਾਂ ਅਤੇ ਬੱਚਿਆਂ ਉਪਰ ਜ਼ੁਲਮ ਕਰਨ ਤੋਂ ਰੋਕਾਂਗੇ।' ਫਿਰ ਬੋਲਣ ਦਾ ਲਹਿਜ਼ਾ ਬਦਲ ਕੇ ਕਿਹਾ–' ਇਹਨਾਂ ਨੂੰ ਏਥੋਂ ਤੋਰ ਕੇ ਅਸਾਂ ਪਾਸ ਕੁਝ ਦੇਰ ਰੁਕਣਾ ਹੈ । ਜ਼ਰੂਰੀ ਵਿਚਾਰਾਂ ਕਰਨ ਵਾਲੀਆਂ ਨੇ।'

ਸਭ ਕੁਝ ਬਾਦਸ਼ਾਹ ਦੀ ਘੜੀ ਵਿਉਂਤ ਅਨੁਸਾਰ ਹੋ ਰਿਹਾ ਸੀ। ਬਾਬਾ ਬਿਨੋਦ ਸਿੰਘ ਅਤੇ ਕਾਹਨ ਸਿੰਘ ਪੂਰੇ ਖੁਸ਼ ਸਨ।

* * *

ਰੋਣ–ਧੋਣ ਅਤੇ ਹਾਲ–ਦੁਹਾਈ ਦਾ ਵਿਖਾਵਾ ਕਰਕੇ ਬਾਦਸ਼ਾਹ ਵਲੋਂ ਭੇਜੇ ਮਰਦ ਅਤੇ ਔਰਤਾਂ ਵਾਪਸ ਚਲੇ ਗਏ ਸਨ। ਮਾਤਾ ਸੁੰਦਰੀ ਆਪਣੇ ਮੁਤਬੰਨੇ ਪੁੱਤਰ ਅਜੀਤ ਸਿੰਘ ਦੀ ਹਾਜ਼ਰੀ ਵਿਚ ਬਾਬਾ ਬਿਨੋਦ ਸਿੰਘ ਅਤੇ ਕਾਹਨ ਸਿੰਘ ਨਾਲ ਸਿੱਖ ਪੰਥ ਦੇ ਭਵਿੱਖ ਅਤੇ ਅੰਮ੍ਰਿਤਸਰ ਵਿਚ ਸ੍ਰੀ ਹਰਮੰਦਰ ਸਾਹਿਬ ਦੇ ਪ੍ਰਬੰਧ ਅਤੇ ਚੜ੍ਹਾਵੇ ਬਾਬਤ ਗੰਭੀਰ ਵਿਚਾਰਾਂ ਕਰਨ ਲੱਗੇ। ਬਾਬਾ ਬਿਨੋਦ ਸਿੰਘ ਨੇ ਬਾਦਸ਼ਾਹ ਦੀ ਇੱਛਾ ਬਾਰੇ ਫਿਰ ਦੱਸਿਆ ਤਾਂ ਮਾਤਾ ਨੇ ਕਿਹਾ:

–ਬਿਨੋਦ ਸਿੰਘ ਭਾਈ, ਅਸਾਂ ਨੂੰ ਇਸ ਬਾਰੇ ਰਾਈ ਭਰ ਵੀ ਸ਼ੱਕ ਨਹੀਂ ਹੈ। ਸ਼ਹਿਨਸ਼ਾਹ ਜੋ ਚਾਂਹਦੇ ਹਨ, ਕਰ ਸਕਦੇ ਹੈਨ। ਉਹਨਾਂ ਨੂੰ ਕੋਈ ਹਟਕਣ ਵਰਜਣ ਵਾਲਾ ਨਹੀਂ ਹੈ। ਪਰ ਕੀ ਸਿੱਖ ਸੰਗਤਾਂ ਨੂੰ ਇਹ ਮਨਜ਼ੂਰ ਹੋਵੇਗਾ। ਉਹ ਅਜੀਤ ਸਿੰਘ ਨੂੰ ਗੁਰੂ ਸਵੀਕਾਰ ਕਰ ਲੈਣਗੇ ? ਵੱਡੀ ਚਿੰਤਾ ਤਾਂ ਇਸ ਗੱਲ ਦੀ ਹੈ।'

–ਮਾਤਾ ਜੀ, ਅਸੀਂ ਪੰਥ ਦੇ ਕਿਸ ਕੰਮ ਆਣਾ ਹੋਇਆ। ਇਹ ਸਾਰੀਆਂ ਚਿੰਤਾਵਾਂ ਅਸਾਂ ਦੇ ਸਿਰ ਪਾ ਦਿਓ। ਅਸੀਂ ਗੁਰੂ ਦੇ ਨਾਮ ਤੇ ਇਹ ਗੱਲਾਂ ਸੰਗਤਾਂ ਵਿਚ ਪਰਚਾਰ ਦਿਆਂਗੇ। ਸੰਗਤ ਦਾ ਕੀ ਏ। ਸੰਗਤ ਬੜੀ ਭੋਲੀ ਹੁੰਦੀ ਏ ਮਾਤਾ। ਪੰਜ ਜੈਕਾਰੇ ਛੱਡਾਂਗੇ ਤਾਂ ਸੰਗਤ ਨੇ ਮੋਹਰ ਲਾ ਦੇਣੀ ਏ। ਮੁਸ਼ਕਲਾਂ ਖੜ੍ਹੀਆਂ ਕਰੇਗਾ ਇਹ ਬੰਦਾ ਸਿੰਘ। ਇਸਨੂੰ ਤੁਸਾਂ ਰੋਕਣਾ ਏ ਮਾਤਾ। ਇਹ ਅਸਾਂ ਦੇ ਕਹਿਣੇ ਵਿਚ ਨਈਂ। ਪਹਿਲਾਂ ਏਸ ਗੁਰੂ ਦੀ ਅਵੱਗਿਆ ਕੀਤੀ ਸੂ, ਬ੍ਰਹਮਚਾਰੀ ਨਹੀਂ ਰਿਹਾ। ਹੁਣ ਤਾਂ ਇਹ ਰੇਸ਼ਮੀ ਪੁਸ਼ਾਕੇ ਪਹਿਨਦਾ ਏ ਤੇ ਮੱਥੇ ਤੇ ਟਿੱਕਵਾਂਦਾ ਏ। ਇਸ ਬੈਰਾਗੀ ਨੇ ਤਾਂ ਗੁਰੂ ਦਾ ਜੈਕਾਰਾ ਵੀ ਬਦਲ ਛੱਡਿਆ ਹੈ ਤੇ ਵੱਖਰੀ ਡਫ਼ਲੀ ਵਜਾਂਦਾ ਏ। ਹੁਣ ਇਹ 'ਫਤੇਹ ਦਰਸ਼ਨ' ਆਖਦਾ ਹੈ। ਇਹ ਸਿੱਖ ਪੰਥ ਦੀਆਂ ਮਰਯਾਦਵਾਂ ਦਾ ਘਾਣ ਅੱਜ ਵੀ ਕਰ ਰਿਹਾ ਹੈ, ਕੱਲ੍ਹ ਵੀ

ਕਰੇਗਾ। ਇਹ ਪਹਾੜੀ ਰਾਜਿਆਂ ਨਾਲ ਅੰਦਰ ਹੀ ਅੰਦਰ ਕੋਈ ਗੰਢ ਤਰੁਪ ਕਰੀ ਬੈਠਾ ਏ, ਤਾਹੀਓਂ ਤੇ ਚੰਬੇ ਦੇ ਰਾਜੇ ਨੇ ਆਪਣੀ ਪੁੱਤਰੀ ਇਸ ਬੈਰਾਗੀ ਨਾਲ ਵਿਆਹ ਦਿੱਤੀ ਸੂ।' ਮਾਤਾ ਸੁੰਦਰੀ ਨੂੰ ਬੰਦਾ ਸਿੰਘ ਦੇ ਵਿਰੁਧ ਉਕਸਾਉਣ ਲਈ ਬਿਨੋਦ ਸਿੰਘ ਨੇ ਪੂਰਾ ਜ਼ੋਰ ਲਗਾ ਦਿੱਤਾ।

–ਬਿਨੋਦ ਸਿੰਘ, ਜਦ ਇਹ ਬੈਰਾਗੀ ਬੰਦਾ ਸਿੰਘ ਸਰਹਿੰਦ–ਲੋਹਗੜ੍ਹ ਦੀ ਜੰਗ ਮੁਗਲਾਂ ਨਾਲ ਲੜ ਰਿਹਾ ਸੀ। ਤੁਸੀਂ ਓਸ ਵੇਲੇ ਕਿਥੇ ਸਓ ? ' ਬਹੁਤ ਚਿਰ ਤੋਂ ਉਹਨਾਂ ਕੋਲ ਚੁੱਪ ਬੈਠੀ ਸਾਹਿਬ ਦੇਵਾਂ ਨੇ ਪੁੱਛਿਆ।

ਬਿਨੋਦ ਸਿੰਘ ਸਕਤੇ ਵਿਚ ਆ ਗਿਆ। ਬੋਲਿਆ–'ਮਾਤਾ ਜੀਓ: ਅਸੀਂ ਬੈਰਾਗੀ ਨਾਲ'

–ਉਸ ਨੂੰ ਬੈਰਾਗੀ ਨਾ ਕਹੋ— ।' ਸਾਹਿਬ ਦੇਵਾਂ ਨੇ ਟੋਕਿਆ–' ਗੁਰੂ ਜੀ ਨੇ ਉਸਦਾ ਨਾਮ ਗੁਰਬਖਸ਼ ਸਿੰਘ ਰੱਖਿਆ ਹੈ। ਹੁਣ ਉਹ ਬੈਰਾਗੀ ਨਹੀਂ ਹੈ। ਸਿੱਖ ਸੰਗਤ ਅਤੇ ਸਿੰਘ ਉਸ ਨੂੰ 'ਗੁਰੂ ਦਾ ਬੰਦਾ' ਆਖਦੇ ਹਨ। ਇਹ ਸਹੀ ਹੈ ਨਾ– ? '

–ਸਹੀ ਹੈ ਮਾਤਾ। ਗ਼ਲਤੀ ਮਾਫ਼ ਕਰਨਾ— ।' ਬਿਨੋਦ ਸਿੰਘ ਦਾ ਰੰਗ ਪੀਲਾ ਪੈ ਗਿਆ। 'ਮੈਂ ਦੱਸ ਰਿਹਾ ਸਾਂ ਮਾਤਾ ਜੀ, ਸਰਹਿੰਦ ਦੀ ਜੰਗ ਵੇਲੇ, ਮੈਂ ਬੰਦਾ ਸਿੰਘ ਨਾਲ ਜੰਗ ਵਿਚ ਸਾਂ। ਮੇਰਾ ਪੁੱਤਰ ਜੰਗ ਵਿਚ ਸੀ, ਮੇਰਾ ਪੋਤਰਾ ਜੰਗ ਵਿਚ ਸੀ। ਖਾਲਸਾ ਪੰਥ ਦੀ ਚੜ੍ਹਦੀ ਕਲਾ ਲਈ ਅਸੀਂ ਆਪਣੀ ਜਾਨ ਨਿਛਾਵਰ ਕਰ ਸਕਦੇ ਹਾਂ। ਪੰਥ ਦੇ ਦੋਖੀਆਂ ਦੀ ਜਾਨ ਲੈ ਵੀ ਸਕਦੇ ਹਾਂ—— ।'

–ਪੰਜਾਬ ਵਿਚ ਮੁਗਲ ਫ਼ੌਜਾਂ ਨਾਲ ਹੁਣ ਤੱਕ ਜੋ ਝੜਪਾਂ ਹੋਈਆਂ—, ਆਪ ਕਿਸੇ ਵੀ ਝੜਪ ਵਿਚ ਬੰਦਾ ਸਿੰਘ ਨਾਲ ਕਿਉਂ ਨਹੀਂ ਰਹੇ ? ' ਸਾਹਿਬ ਦੇਵਾਂ ਨੇ ਤਲਖ਼ੀ ਨਾਲ ਪੁੱਛਿਆ।

–ਅਸੀਂ ਅੰਮ੍ਰਿਤਸਰ ਠਹਿਰੇ ਹੋਏ ਸਾਂ ਮਾਤਾ ਜੀਓ। ਅਸਾਂ ਨੂੰ ਤਾਂ ਬੈਰਾ———' ਬੰਦਾ ਸਿੰਘ ਨੇ ਬੁਲਾਵਾ ਹੀ ਨਹੀਂ ਭੇਜਿਆ। ਉਹ ਸਮਝਦਾ ਹੈ, ਉਸ ਅੰਦਰ ਏਨੀ ਸ਼ਕਤੀ ਹੈ ਉਹ ਅਸਾਂ ਤੋਂ ਬਿਨਾਂ ਹੀ ਤੁਰਕਾਂ ਨਾਲ ਯੁੱਧ ਜਾਰੀ ਰੱਖ ਸਕਦਾ ਹੈ। ਪਰ ਅਸਲ ਗੱਲ ਵਿਚੋਂ ਇਹ ਵੇ, ਉਸ ਨਾਲ ਹੁਣ ਡਾਕੂ–ਲੁਟੇਰੇ ਵਧੇਰੇ ਰਲ ਗਏ ਨੇ। ਉਹ ਲੁੱਟਾਂ–ਮਾਰਾਂ ਕਰਨ ਜੋਗੇ ਰਹਿ ਗਏ ਨੇ————— ।'

ਮਾਤਾ ਸੁੰਦਰੀ ਨੇ ਹੱਥ ਦੇ ਇਸ਼ਾਰੇ ਨਾਲ ਬਿਨੋਦ ਸਿੰਘ ਨੂੰ ਰੋਕਿਆ–' ਠੀਕ ਏ, ਅਸੀਂ ਪੜਤਾਲ ਕਰਾਂਗੇ। ਖ਼ਬਰਾਂ ਤੁਸਾਂ ਪਾਸ ਵੀ ਪੁਜਦੀਆਂ ਨੇ ਖ਼ਬਰਾਂ ਅਸਾਂ ਪਾਸ ਵੀ ਪਜਦੀਆਂ ਨੇ। ਸ਼ਹਿਨਸ਼ਾਹ ਨੂੰ ਆਖਣਾ, ਜੋ ਤਜਵੀਜ਼ ਉਸਨੇ ਰੱਖੀ ਏ, ਇਸ ਬਾਰੇ ਅਸੀਂ ਵਿਚਾਰ ਕਰਾਂਗੇ। ਹਾਲ ਦੀ ਘੜੀ ਸ਼ਹਿਨਸ਼ਾਹ ਨੂੰ ਕੁਝ ਨਹੀਂ, ਆਖਣਾ।'

–ਪਰ ਮਾਤਾ ਜੀਓ...................'

–ਬਿਨੋਦ ਸਿੰਘ ਇਸ ਬਾਤ ਪਰ ਹੁਣ ਹੋਰ ਗੱਲ ਨਹੀਂ ਕਰਨੀ, ਬੱਸ। ਅਸਾਂ ਨੂੰ ਵਕਤ ਚਾਹੀਦਾ ਹੈ, ਸੋਚਣ ਲਈ। ਇਹ ਗੱਲ ਤੇਰੀ–ਮੇਰੀ ਨਹੀਂ : ਸਿੱਖ ਕੌਮ ਦੀ ਹੈ। ਕੁਝ ਦਿਨਾਂ 'ਚ ਨਿਰਣਾ ਲਵਾਂਗੇ। ਬੰਦਾ ਸਿੰਘ ਬਾਰੇ ਵੀ ਗੱਲ ਹੋਵੇਗੀ।'

ਮਾਤਾ ਸੁੰਦਰੀ ਦਾ ਭਾਵ–ਹੀਣ ਸਖ਼ਤ ਚਿਹਰਾ ਵੇਖਕੇ ਬਿਨੋਦ ਸਿੰਘ ਸੁੰਗੜ ਗਿਆ। ਹੁਣ ਜਾਣਾ ਹੋਵੇਗਾ। ਉਹ ਵਾਰੀ ਵਾਰੀ ਸਭਨਾਂ ਵੱਲ ਝਾਕਿਆ। ਹੈਰਾਨ ਸੀ, ਸੁਖਾਵੇ ਰੌਂਅ ਵਿਚ ਤੁਰੀ ਜਾਂਦੀ ਗੱਲਬਾਤ ਤਣਾਅ ਵੱਲ ਕਿਵੇਂ ਮੋੜ ਕੱਟ ਗਈ।

ਬਿਨੋਦ ਸਿੰਘ ਅਤੇ ਕਾਹਨ ਸਿੰਘ ਦੋਵੇਂ ਉੱਠੇ। ਜਦ ਬਾਹਰ ਵੱਲ ਤੁਰੇ ਤਾਂ ਬਿਨੋਦ ਸਿੰਘ ਨੂੰ ਜਾਪਿਆ–' ਉਸਦੇ ਸਰੀਰ ਵਿਚ ਜਿਵੇਂ ਸਾਹ ਸੱਤ ਹੀ ਨਾ ਰਿਹਾ ਹੋਵੇ।

-----0-----

## 83

ਦੋਵੇਂ ਮਾਤਾਵਾਂ ਬੜੀ ਚਿੰਤਾ ਵਿਚ ਸਨ। ਪੂਰਾ ਸਿੱਖ ਅਤੇ ਹਿੰਦੂ ਭਾਈਚਾਰਾ ਉਹਨਾਂ ਨੂੰ ਇੱਜ਼ਤ ਮਾਣ ਦਿੰਦਾ ਸੀ। ਗੁਰੂ ਨੇ, ਜੇ ਮੁਗਲ ਹਾਕਮ ਨਾਲ ਕੋਈ ਸੁਰ ਮਿਲਾਈ ਤਾਂ ਉਸ ਵਿਚ ਆਮ ਲੋਕਾਂ ਦੇ ਭਲੇ ਦੀ ਗੱਲ ਹੁੰਦੀ ਸੀ। ਪਰ ਹੁਣ ਇਹ ਸਭ ਕੀ ਹੋਣ ਲੱਗਾ ਹੈ ? ਬਾਬਾ ਬਿਨੋਦ ਸਿੰਘ ਦਿੱਲੀ ਦੇ ਬਾਦਸ਼ਾਹ ਨਾਲ ਮਿਲ ਕੇ ਕੀ ਕਰਦਾ ਪਿਆ ? ਅਚਾਨਕ ਇਸ ਨੂੰ ਸਿੱਖ ਪੰਥ ਦਾ ਏਨਾ ਫ਼ਿਕਰ ਕਿਉਂ ਹੋਣ ਲੱਗਾ ਹੈ ? ਪੰਜਾਬ ਵਿਚ ਤਾਂ ਇਹ ਇਕ ਵਾਰ ਵੀ ਕਿਸੇ ਯੁੱਧ ਵਿਚ ਸ਼ਾਮਲ ਨਹੀਂ ਹੋਇਆ। ਬੰਦਾ ਸਿੰਘ ਪੰਜਾਬ ਵਿਚ ਮੁਗਲਾਂ ਨਾਲ ਮੱਥਾ ਲਾਈ ਬੈਠਾ ਹੈ ਤੇ ਏਧਰ ਇਹ ਦੋਵੇਂ ਪਿਉ ਪੁੱਤਰ ਦਿੱਲੀ ਵਿਚ ਬਾਦਸ਼ਾਹ ਦੀਆਂ ਦਾਅਵਤਾਂ ਖਾਂਦੇ ਪਏ ਨੇ। ਕੋਈ ਗੱਲ ਤਾਂ ਹੈ। ਬੰਦਾ ਸਿੰਘ ਦੀ ਬਦਖੋਹੀ ਇਹ ਐਵੇਂ ਨਹੀਂ ਕਰਦਾ ਪਿਆ। ਜ਼ਰੂਰ ਇਸ ਪਿੱਛੇ ਕੋਈ ਰਾਜ਼ ਹੈ।—

–ਬੰਦਾ ਸਿੰਘ ਨੂੰ ਮੁਗਲਾਂ ਵਿਰੁਧ ਯੁੱਧ ਤੋਂ ਰੋਕਣ ਪਿੱਛੇ ਇਸ ਦੀ ਕੀ ਗ਼ਰਜ਼ ਹੋ ਸਕਦੀ ਹੈ ?' ਸੁੰਦਰੀ ਨੇ ਸਾਹਿਬ ਦੇਵਾਂ ਨੂੰ ਪੁੱਛਿਆ।

–ਮੈਨੂੰ ਤਾਂ ਲਗਦੈ, ਇਹ ਬਾਬਾ ਬੰਦਾ ਸਿੰਘ ਨੂੰ ਲਾਂਭੇ ਕਰਕੇ, ਖ਼ੁਦ ਖ਼ਾਲਸਾ ਫੌਜ ਦੀ ਅਗਵਾਈ ਕਰਨ ਦੀ ਲਾਲਸਾ ਰੱਖਦੈ।' ਸਾਹਿਬ ਦੇਵਾਂ ਨੇ ਕਿਹਾ।

–ਕੀ ਸੱਚ ਹੀ ਬਿਨੋਦ ਸਿੰਘ ਐਸਾ ਕਰ ਸਕਦੈ ? '

–ਇਹ ਬਾਬਾ ਅਤੇ ਇਹਦਾ ਪੁੱਤਰ, ਨਾਂਦੇਂੜ ਵੀ ਗੁਰੂ ਨਾਲ ਨਾਰਾਜ਼ ਹੋ ਗਏ ਸਨ। ਆਖਦੇ ਸਨ: ਇਕ ਬੈਰਾਗੀ ਸਾਧ ਹੁਣ ਖਾਲਸਾ ਪੰਥ ਨੂੰ ਚਲਾਏਗਾ ? ਗੁਰੂ ਨੇ ਪੰਥ ਦੇ ਮਸਲੇ ਰਲ-ਮਿਲ ਕੇ ਨਜਿੱਠਣ ਦੀ ਨਸੀਹਤ ਕੀਤੀ ਸੀ। ਪਰ ਨਾਦੇਂੜ ਤੋਂ ਦਿੱਲੀ ਤੱਕ ਇਹ ਬਾਬੇ-ਬੰਦਾ ਸਿੰਘ ਨਾਲ ਬਹੁਤੇ ਨਹੀਂ ਘੁਲੇ-ਮਿਲੇ। ਹੁਣ ਤਾਂ ਇਹ ਦੂਸ਼ਣ ਲਾ ਗਏ ਨੇ।- ਬੰਦਾ ਸਿੰਘ ਖ਼ੁਦ ਨੂੰ ਗੁਰੂ ਅਖਵਾਣ ਲੱਗਾ ਹੈ। ਇਹ ਸਹੀ ਨਹੀਂ ਹੈ। ਉਸਨੇ ਖਾਲਸਾ ਰਾਜ ਦਾ ਸਿੱਕਾ-ਸੱਚੇ ਗੁਰੂ ਦੇ ਨਾਮ 'ਤੇ ਜ਼ਾਰੀ ਕੀਤਾ । ਉਸ ਪਰ ਗੁਰੂਆਂ ਦੀ ਉਸਤਿਤ ਹੈ। ਮੋਹਰ ਜਾਰੀ ਕੀਤੀ, ਉਸ ਪਰ ਭੀ ਗੁਰੂਆਂ ਦੀ ਸਿਫ਼ਤ ਹੈ। ਉਸਦਾ ਆਪਣਾ ਨਾਮ ਤਾਂ ਕਿਧਰੇ ਨਹੀਂ ਹੈ। ਬੰਦਾ ਸਿੱਖ ਬਾਰੇ ਫੈਸਲਾ ਕਰਨਾ ਤਾਂ ਸੋਚ ਵਿਚਾਰ ਕੇ ਕਰਨਾ। ਤੁਸੀਂ ਵੱਡੇ ਹੋ। ਤੁਸਾਂ ਦੀ ਗੱਲ ਦਾ ਵਜ਼ਨ ਹੈ। ਪੂਰਾ ਸਿੱਖ ਪੰਥ ਤੁਸਾਂ ਦੀ ਇੱਜ਼ਤ ਕਰਦਾ ਹੈ। ਇਸ ਵਕਤ ਹਾਲਾਤ ਬਹੁਤ ਬੁਰੇ ਹਨ। ਇਹ ਬਾਬਾ ਬਿਨੋਦ ਸਿੰਘ, ਬੰਦਾ ਸਿੰਘ ਨੂੰ ਨੁਕਸਾਨ ਪਹੁੰਚਾਉਣ ਲਈ ਪੂਰੇ ਸਿੱਖ ਪੰਥ ਨੂੰ ਖ਼ਤਰੇ ਵਿਚ ਨਾ ਸੁੱਟ ਦੇਵੇ।'

ਸਾਹਿਬ ਦੇਵਾਂ ਦੇ ਫ਼ਿਕਰ, ਤੌਖਲੇ ਅਤੇ ਕਿਸੇ ਹੱਦ ਤੱਕ ਸੱਚੀਆਂ ਜਾਪਦੀਆਂ ਗੱਲਾਂ ਸੁਣਕੇ ਮਾਤਾ ਸੁੰਦਰੀ ਸੱਚ ਹੀ ਫ਼ਿਕਰਾਂ ਵਿਚ ਘਿਰ ਗਈ । ਸੋਚਣ ਲੱਗੀ, ਪਹਾੜਾਂ ਵਿਚ ਸਿੰਘ ਆਪਣੀਆਂ ਜਾਨਾਂ ਬਚਾਉਂਦੇ ਲੁਕਦੇ ਫਿਰਦੇ ਨੇ। ਘਰ-ਬਾਰ ਛੱਡ ਕੇ ਜੰਗਲਾਂ ਵਿਚ ਰਾਤਾਂ ਕਟਦੇ ਨੇ, ਤੇ ਇਹ ਦੋਵੇਂ ਪਿਉ ਪੁੱਤਰ ਦਿੱਲੀ ਬੈਠੇ ਨੇ। — ਇਹ ਕੋਈ ਸਾਜ਼ਿਸ਼ ਤਾਂ ਨਹੀਂ ਰਚ ਰਹੇ-ਘਰ ਦੇ ਭੇਤੀ ਖ਼ਤਰਨਾਕ ਹੁੰਦੇ ਨੇ—।

–ਕੀ ਸੋਚਦੇ ਪਏ ਓ— ? ' ਸਾਹਿਬ ਦੇਵਾਂ ਨੇ ਪੁੱਛਿਆ।

–ਸਾਹਿਬਾਂ, ਸੋਚਨੀ ਪਈ ਆਂ, ਜੇ ਬਿਨੋਦ ਸਿੰਘ ਦੀਆਂ ਗੱਲਾਂ, ਜਿਵੇਂ ਉਹ ਕਰਦਾ ਪਿਐ, ਮੰਨ ਕੇ, ਬੰਦਾ ਸਿੰਘ ਵਿਰੁਧ ਕੋਈ ਫੈਸਲਾ ਕੀਤਾ, ਔਰ ਗ਼ਲਤ ਹੋ ਗਿਆ ਤਾਂ ਪੂਰੇ ਸਿੱਖ ਸਮਾਜ ਵਿਚ ਅਸਾਂ ਦੀ ਬਦਨਾਮੀ ਹੋ ਸਕਦੀ ਏ।'

–ਸਹੀ ਆਖਦੇ ਓ। ਚੰਗੇ ਕਾਰਜ ਕੀਤਿਆਂ, ਦੁਨੀਆਂ ਬਹੁਤ ਘੱਟ ਸਿਫ਼ਤ–ਵਡਿਆਈ ਕਰਦੀ ਏ। ਜਦ ਜਾਣੇ–ਅਣਜਾਏ ਗ਼ਲਤ ਕਦਮ ਚੁੱਕਿਆ ਜਾਵੇ ਤਾਂ ਉਹ ਛੱਜ ਵਿਚ ਪਾ ਕੇ ਛੱਟ ਦਿੰਦੀ ਏ।' ਸਾਹਿਬ ਦੇਵਾਂ ਨੇ ਖ਼ਬਰਦਾਰ ਕੀਤਾ।

–ਏਸੇ ਗੱਲੋਂ ਡਰਨੀ ਆਂ। ਫੈਸਲਾ ਕਰਨਾ ਬੜਾ ਔਖਾ ਕੰਮ ਹੁੰਦਾ ਹੈ। ਇਕ ਵਾਰ ਅਸੀਂ ਬੰਦਾ ਸਿੰਘ ਵੱਲ ਰੁੱਕਾ ਭੇਜ ਵੇਖੀਏ। 'ਉਹ ਆਣ ਕੇ ਅਸਾਂ ਨੂੰ ਮਿਲੇ। ਉਸ ਨਾਲ ਵਿਚਾਰਾਂ ਕਰਕੇ ਬਹੁਤ ਗੱਲਾਂ ਸਾਫ਼ ਹੋ ਸਕਦੀਆਂ ਨੇ।'

ਮੁਤਬੰਨਾ ਅਜੀਤ ਸਿੰਘ ਕੋਈ ਰਾਇ ਦੇਣ ਜਾਂ ਫੈਸਲਾ ਲੈਣ ਜੋਗਾ ਨਹੀਂ ਸੀ। ਉਹ ਮਾਤਾ ਸੁੰਦਰੀ ਦੇ ਕਹਿਣੇ ਤੋਂ ਬਾਹਰ ਨਹੀਂ ਸੀ। ਹੁਣ ਤਾਂ ਉਹ ਬਾਬਾ ਬਿਨੋਦ ਸਿੰਘ ਅਤੇ ਬਾਦਸ਼ਾਹ ਦੇ ਹੱਥਾਂ ਦੀ ਕਠਪੁਤਲੀ ਬਣਿਆ ਹੋਇਆ ਸੀ। ਦੋਹਾਂ ਮਾਤਾਵਾਂ ਦੇ ਵਿਚਾਰਾਂ ਨੂੰ ਸੁਣਕੇ ਉਹ ਇੰਨਾ ਕੁ ਹੀ ਬੋਲਿਆ –'ਮਾਤਾ ਜੀ, ਕੀ ਜਾਣੀਏ ਬਾਬਾ ਬਿਨੋਦ ਸਿੰਘ ਦੇ ਸੰਸੇ ਸਹੀ ਹੋਣ ਔਰ ਇਹ ਬੰਦਾ ਸਿੰਘ, ਗੁਰੂ ਪਰਿਵਾਰ ਨੂੰ ਲਾਂਭੇ ਕਰਕੇ ਖ਼ੁਦ ਨੂੰ—— ।'

–ਨਹੀਂ ਪੁੱਤਰ– ।' ਮਾਤਾ ਸੁੰਦਰੀ ਨੇ ਰੋਕਿਆ–'ਜਦ ਤੱਕ ਅਸੀਂ ਬੰਦਾ ਸਿੰਘ ਨੂੰ ਮਿਲ ਨਹੀਂ ਲੈਂਦੇ। ਉਸ ਨਾਲ ਵਿਚਾਰਾਂ ਨਹੀਂ ਕਰ ਲੈਂਦੇ, ਕੁਝ ਵੀ ਕਹਿਣਾ ਉੱਚਿਤ ਨਹੀਂ। ਆਪਣੇ ਡੇਰੇ ਨੂੰ ਤਿਆਗ ਕਰਕੇ, ਸੁਣਿਆ ਹੈ ਨਾਂਦੇੜ ਵਿਚ ਉਸਦੀ ਬੜੀ ਸ਼ੋਭਾ ਸੀ, ਮਰਾਠਾ ਦੇਸ਼ ਵਿਚ ਲੋਕਾਂ ਵਿਚ ਉਸਦਾ ਬੜਾ ਨਾਮ ਸੀ, ਗੁਰੂ ਜੀ ਦੇ ਕਹਿਣ ਉਪਰ ਉਹ ਸਭ ਕੁਝ ਛੱਡ ਆਇਆ। ਸਾਹਿਬ ਦੇਵਾਂ ਨੇ ਦੱਸਿਆ ਏ, ਪੁੱਤਰ ਉਹ ਤਾਂ ਆਖਦਾ ਸੀ: ਮੈਨੂੰ ਪੰਜਾਬ ਦੇਸ਼ ਦੇ ਲੋਕਾਂ ਦੀ ਬੋਲੀ ਨਹੀਂ ਆਉਂਦੀ ਪਰ ਗੁਰੂ ਨੇ ਉਸ ਅੰਦਰ ਛੁਪਿਆ ਸੂਰਮਾ ਪਹਿਚਾਣ ਲਿਆ ਸੀ। ਐਸੇ ਬੰਦੇ ਬਾਰੇ ਝੱਟ ਕੋਈ ਫੈਸਲਾ ਨਹੀਂ ਲੈਣਾ— ।'

–ਤੁਸੀਂ ਸਹੀ ਗੱਲ ਕੀਤੀ ਏ। ਬੰਦਾ ਸਿੰਘ ਨੂੰ ਇਕ ਵਾਰ ਮਿਲ ਲੈਣਾ ਚਾਹੀਦੇ।' ਸਾਹਿਬ ਦੇਵਾਂ ਇਸ ਹੱਕ ਵਿਚ ਸੀ।

ਮਾਤਾਵਾਂ ਦਾ ਰੁਖ਼ ਵੇਖਕੇ ਅਜੀਤ ਸਿੰਘ ਪਰੇਸ਼ਾਨ ਹੋ ਗਿਆ। ਉਹ ਜਾਣਦਾ ਸੀ ਉਸਦਾ ਕੋਈ ਵੀ ਸੁਝਾਅ ਮੰਨਿਆ ਨਹੀਂ ਜਾਣਾ। ਉਹ ਬਾਬਾ ਬਿਨੋਦ ਸਿੰਘ ਅਤੇ ਕਾਹਨ ਸਿੰਘ ਦੀ ਉਡੀਕ ਕਰਨ ਲੱਗਾ। ਉਹ ਜਾਂਦੇ ਹੋਏ ਆਖ ਗਏ ਸਨ–' ਅਸੀਂ ਦਿੱਲੀ ਵਿਚ ਹੀ ਹਾਂ, ਜਦ ਤੱਕ ਬੰਦਾ ਸਿੰਘ ਨੂੰ ਨੱਥ ਨਹੀਂ ਪੈਂਦੀ, ਇਥੇ ਹੀ ਟਿਕਾਂਗੇ– ।'

* * *

ਦੁਪਹਿਰਾਂ ਢਲ ਗਈਆਂ ਸਨ। ਦੋਵੇਂ ਮਾਤਾਵਾਂ ਅਜੇ ਕਿਸੇ ਸਿੱਟੇ ਉਪਰ ਨਹੀਂ ਪੁੱਜੀਆਂ ਸਨ। ਬਾਬਾ ਬਿਨੋਦ ਸਿੰਘ ਅਤੇ ਕਾਹਨ ਸਿੰਘ ਮੀਸਣੀ ਜਿਹੀ ਮੁਸਕਰਾਹਟ ਚਿਹਰੇ ਉਪਰ ਚਿਪਕਾਈ ਹਵੇਲੀ ਵਿਚ ਦਾਖ਼ਲ ਹੋਏ ਤੇ ਮਾਤਾਵਾਂ ਨੂੰ ਫਤਿਹ ਬੁਲਾਈ।

–ਤੁਸੀਂ ਅਜੇ ਦਿੱਲੀ ਛੱਡੀ ਨਹੀਂ ? ' ਸਾਹਿਬ ਦੇਵਾਂ ਨੇ ਹੈਰਾਨੀ ਨਾਲ ਪੁੱਛਿਆ।

–ਕੀ ਕਰੀਏ ਮਾਤਾ , ਸ਼ਹਿਨਸ਼ਾਹ ਨੇ ਰੋਕਿਆ ਹੋਇਆ ਜੇ। ਉਥੇ ਤਾਂ ਬੰਦਾ ਸਿੰਘ ਦੇ ਸਤਾਏ ਹੋਰ ਲੋਕਾਂ ਦੀ ਵੱਡੀ ਭੀੜ ਜੁੜੀ ਹੋਈ ਏ। ਅਸਾਂ ਨੂੰ ਬੜੀ ਨਮੋਸ਼ੀ ਹੋਈ ਮਾਤਾ ।

ਸ਼ਹਿਨਸ਼ਾਹ ਗੁੱਸੇ ਵਿਚ ਏ। ਅਸਾਂ ਨੂੰ ਪੁਛਦੇ ਨੇ-' ਆਪ ਦਾ ਬਾਗ਼ੀ ਗੁਰੂ ਕੀ ਕਰੀ ਜਾ ਰਿਹੈ ? ਹਕੂਮਤ ਚਾਹੁੰਦੀ ਏ, ਸਿੱਖਾਂ ਨਾਲ ਰਜ਼ਾਮੰਦੀ ਹੋਵੇ। ਉਹ ਖੁਦ ਅਮਨ ਨਾਲ ਰਹਿਣ ਔਰ ਹਕੂਮਤ ਨੂੰ ਅਮਨ ਨਾਲ ਚੱਲਣ ਦੇਣ।—— ਹੁਣ ਸਿੱਧੇ ਦਰਬਾਰ ਵਲੋਂ ਹੀ ਆਂਵਦੇ ਪਏ ਆਂ।'

– ਬਿਨੋਦ ਸਿੰਘ ਭਾਈ-' ਮਾਤਾ ਸੁੰਦਰੀ ਬੋਲੀ -' ਅਸਾਂ ਨਿਰਣਾ ਲਿਆ ਹੈ, ਤੂੰ ਬੰਦਾ ਸਿੰਘ ਵੱਲ ਜਾਵੇਂ ਔਰ ਕਹੇਂ-' ਮਾਤਾ ਨੇ ਬੁਲਾਵਾ ਭੇਜਿਆ ਹੈ। ਤੁਰੰਤ ਆ ਕਰ ਮਿਲੇ। '

–ਉਸ ਨੂੰ ਬੁਲਾਵਣ ਦੀ ਲੋੜ ਏ ਮਾਤਾ ? ' ਬਿਨੋਦ ਸਿੰਘ ਅੰਦਰੋਂ ਜਰਕ ਗਿਆ।

–ਲੋੜ ਹੈ ਭਾਈ। ਉਸ ਨਾਲ ਵਿਚਾਰਾਂ ਕਰਕੇ ਹੀ ਪਤਾ ਲਾਇਆ ਜਾਏਗਾ। ਉਹ ਕੀ ਚਾਂਹਵਦਾ ਹੈ।'

–ਬਹੁਤ ਦੇਰ ਹੋ ਜਾਸੀ ਮਾਤਾ ਜੀਓ। ਕਦ ਉਸਨੂੰ ਮਿਲੇ, ਕਦ ਉਹ ਦਿੱਲੀ ਆਇਆ। ਇਹ ਵੀ ਕੀ ਪਤਾ ਉਹ ਦਿੱਲੀ ਆਵਣ ਲਈ ਰਾਜ਼ੀ ਹੋਵੇਗਾ ਵੀ ਜਾਂ ਨਹੀਂ। ਅੱਖੜ ਸੁਭਾ ਦਾ ਬੰਦਾ ਜੇ। ਹਕੂਮਤ ਨੇ ਉਸ ਨੂੰ ਜਿੰਦਾ ਜਾਂ ਮੁਰਦਾ ਪਕੜਨ ਦਾ ਐਲਾਨ ਕਰ ਛੱਡਿਆ ਹੋਇਆ। ਮੇਰੀ ਇਕ ਗੱਲ ਮਾਤਾ ਜੀ ਧਿਆਨ ਨਾਲ ਸੁਣਨਾ, ਬਾਦਸ਼ਾਹ ਨਾਲ ਅਸਾਂ ਤਫ਼ਸੀਲ ਨਾਲ ਗੱਲ ਕੀਤੀ ਸੂ। ਬਾਦਸ਼ਾਹ ਬੰਦਾ ਸਿੰਘ ਦੇ ਸਾਰੇ ਗੁਨਾਹ ਮਾਫ਼ ਕਰਨ ਲਈ ਰਾਜ਼ੀ ਏ ! ਉਹ ਹਥਿਆਰ ਸੁੱਟ ਦਏ ਤਾਂ ਬਾਦਸ਼ਾਹ ਉਸ ਨੂੰ ਇਕ ਵੱਡੀ ਜਾਗੀਰ ਬਖ਼ਸ਼ਣ ਲਈ ਰਾਜ਼ੀ ਹੋ ਗਿਆ ਏ। ਬਾਦਸ਼ਾਹ ਤਾਂ ਏਹ ਵੀ ਵਾਅਦਾ ਕਰਦਾ ਪਿਆ, ਅਗਰ ਬੰਦਾ ਸਿੰਘ ਮੁਗਲਾਂ ਨਾਲ ਯੁੱਧ ਨਾ ਕਰਨ ਦਾ ਇਰਾਦਾ ਬਦਲ ਲਏ ਤਾਂ ਅਨੰਦਪੁਰ ਵਾਲੀ ਜਿਹੜੀ ਜਾਇਦਾਦ ਏ, ਜੋ ਗੁਲਾਬ ਰਾਏ ਨੇ ਕਹਿਲੂਰ ਦੇ ਰਾਜੇ ਤੋਂ ਸੱਠ ਹਜ਼ਾਰ ਵਿਚ ਖ਼ਰੀਦ ਕਰਕੇ ਕਬਜ਼ੇ ਹੇਠ ਕੀਤੀ ਹੋਈ ਸੂ, ਉਹ ਵੀ ਵਾਪਸ ਦਵਾ ਦੇਵੇਗਾ। ਸੋਚ ਵਿਚਾਰ ਕਰੋ ਮਾਤਾ। ਹਾਲ ਦੀ ਘੜੀ ਹਾਲਾਤ ਸਿੱਖਾਂ ਦੇ ਵਿਰੁਧ ਜਾਂਦੇ ਪਏ ਨੇ। ਸਿੱਖਾਂ ਦੇ ਸਿਰਾਂ ਦੇ ਮੁੱਲ ਵਟੀਂਦੇ ਪਏ ਨੇ ਤੁਰਕ। ਇਹਨਾਂ ਹਾਕਮਾਂ ਨਾਲ ਮਿਲ ਕਰ ਰਹਿਣ ਵਿਚ ਹੀ ਸਿੱਖਾਂ ਦਾ ਭਲਾ ਹੋਸੀ। ਤੁਰਕ ਤਾਂ ਸਿੱਖਾਂ ਦੀ ਨਸਲ-ਕੁਸ਼ੀ ਕਰਨ ਪਰ ਉਤਾਰੂ ਨੇ। ਅਸਾਂ ਬੜੀਆਂ ਦਲੀਲਾਂ ਦੇ ਕਰ, ਤਰਲੇ ਦੇਕਰ, ਬਾਦਸ਼ਾਹ ਨੂੰ ਰਾਜ਼ੀ ਕੀਤਾ ਵੇ। ਏਸ ਸ਼ੁਭ ਘੜੀ ਨੂੰ ਆਪਣੇ ਹੱਥਾਂ ਵਿਚੋਂ ਨਾ ਜਾਣ ਦੇਵੋ, ਮਾਤਾ ਜੀਓ। ਜੇ ਸ਼ਹਿਨਸ਼ਾਹ ਦੇ ਤੇਵਰ ਵਿਗੜ ਗਏ ਤਾਂ ਅਸਾਂ ਦਾ ਸਭ ਕੀਤਾ ਕਰਾਇਆ ਖੂਹ-ਖਾਤੇ ਪੈ ਜਾਸੀ। ਵਿਚਾਰ ਕਰੋ ਮਾਤਾ। ਬਾਦਸ਼ਾਹ ਦਾ ਗੁੱਸਾ ਬਾਬਾ ਅਜੀਤ ਸਿੰਘ ਲਈ ਵੀ ਘਾਤਕ ਹੋ ਸਕਦਾ ਜੇ। ਹੁਣ ਅਸੀਂ ਏਥੇ ਦਿੱਲੀ ਵਿਚ ਮੁਗਲ ਹਕੂਮਤ ਦੀ ਨਿਗਰਾਨੀ ਹੇਠ ਰਹਿ ਰਹੇ ਹਾਂ।—' ਬਾਬਾ ਬਿਨੋਦ ਨੇ ਆਪਣੀਆਂ ਸ਼ਾਤਰ ਚਾਲਾਂ ਨਾਲ ਮਾਤਾ ਸੁੰਦਰੀ ਨੂੰ ਹਰ ਪਾਸਿਓਂ ਘੇਰ ਲਿਆ।

ਬਿਨੋਦ ਸਿੰਘ ਦੀਆਂ ਗੱਲਾਂ ਸੁਣਕੇ ਦੋਵੇਂ ਮਾਤਾਵਾਂ ਸੋਚੀਂ ਪੈ ਗਈਆਂ। ਇਹ ਗੱਲਾਂ ਸੱਚ ਵੀ ਹੋ ਸਕਦੀਆਂ ਸਨੂ। ਅਜੀਤ ਸਿੰਘ ਦੇ ਚਿਹਰੇ ਦਾ ਰੰਗ ਵੀ ਬਦਲਿਆ ਹੋਇਆ ਸੀ। ਉਸਨੂੰ ਪਤਾ ਸੀ ਉਹ ਕਿਸੇ ਤਰ੍ਹਾਂ ਵੀ ਬਾਦਸ਼ਾਹ ਦੇ ਸੂਹੀਆਂ ਦੀਆਂ ਨਿਗਾਹਵਾਂ ਤੋਂ ਬਾਹਰ ਨਹੀਂ ਸੀ। ਜਦ ਉਹ ਪਹਿਲੇ ਸ਼ਹਿਨਸ਼ਾਹ ਵੇਲੇ ਅੰਮ੍ਰਿਤਸਰ ਗਿਆ ਸੀ, ਉਦੋਂ ਵੀ ਸ਼ਾਹੀ ਸੈਨਿਕਾਂ ਦੇ ਪਹਿਰੇ ਹੇਠ ਸੀ। ਲਾਹੌਰ ਵੀ ਉਹ ਕੋਤਵਾਲ ਸਰਬਰਾਹ ਖ਼ਾਨ ਦੀ ਨਿਗਰਾਨੀ ਵਿਚ ਸੀ।—ਮਾਤਾਵਾਂ ਵੀ ਜਾਣਦੀਆਂ ਸਨ ਉਹਨਾਂ ਦਾ ਇਹ ਦਿੱਲੀ ਵਾਲਾ ਨਿਵਾਸ ਵੀ ਮੁਗ਼ਲ ਹਕੂਮਤ ਦੀ ਨਿਗਾਹ ਵਿਚ ਹਰ ਸਮੇਂ ਸੀ।

ਬਿਨੋਦ ਸਿੰਘ ਅੰਦਰੋਂ ਪੂਰਾ ਖੁਸ਼ ਸੀ। ਉਸ ਦੀਆਂ ਗੱਲਾਂ ਅਸਰਦਾਇਕ ਸਾਬਤ ਹੋ ਰਹੀਆਂ ਸਨ। ਮਾਤਾਵਾਂ ਦੇ ਚਿਹਰਿਆਂ ਉਪਰ ਚਿੰਤਾਵਾਂ ਦੇ ਪ੍ਰਭਾਵ ਸਾਫ਼ ਦਿੱਸਦੇ ਸਨ। ਉਸਨੇ ਫਿਰ

ਕਹਿਣਾ ਸ਼ੁਰੂ ਕੀਤਾ– 'ਮਾਤਾ ਜੀਓ। ਅਸੀਂ ਲੰਮਾ ਸਮਾਂ ਗੁਰੂ ਪਰੀਵਾਰਾਂ ਨਾਲ ਜੁੜੇ ਰਹੇ ਆਂ। ਸਿੱਖ ਪੰਥ ਬਾਰੇ ਜੋ ਦਰਦ ਅਸਾਂ ਦੇ ਹਿਰਦਿਆਂ ਵਿਚ ਹੈ, ਉਹ ਇਕ ਬੈਰਾਗੀ ਸਾਧ ਤੋਂ ਬਣੇ ਸਿੱਖ ਦੇ ਹਿਰਦੇ ਵਿਚ ਕਿਥੋਂ ਆ ਸਕਦਾ ਵੇ। ਖਾਲਸਾ ਕੌਮ ਦੇ ਭਲੇ ਦੀ ਗੱਲ ਇਹ ਵੇ, ਤੁਸੀਂ ਏਸ ਬੰਦੇ ਨੂੰ ਹੁਕਮਨਾਮਾ ਜਾਰੀ ਕਰੋ।---ਇਹ ਦਿੱਲੀ ਦੇ ਤਖ਼ਤ ਨਾਲ ਟੱਕਰ ਲੈਣੀ ਛੱਡ ਦਏ ਔਰ ਜਾਗੀਰਾਂ ਹਾਸਲ ਕਰਕੇ ਅਮਨ-ਅਮਾਨ ਨਾਲ ਜੀਵਨ ਜੀਏ।'

ਬਾਬਾ ਬਿਨੋਦ ਸਿੰਘ ਦੀਆਂ ਗੱਲਾਂ ਸੁਣਕੇ ਮਾਤਾ ਸੁੰਦਰੀ ਨੇ ਕਿਹਾ-' ਬੰਦਾ ਸਿੰਘ ਨੂੰ ਹੁਕਮਨਾਮਾ ਭੇਜਣਾ ਵੱਡਾ ਕਦਮ ਏ। ਪਹਿਲਾਂ ਅਸੀਂ ਇਕ ਸੰਦੇਸ਼ ਦਿਆਂਗੇ। ਇਹ ਉਸ ਤੀਕ ਪੁਜਦਾ ਕਰ ਦੇਣਾ।'

ਬਾਬਾ ਖੁਸ਼ ਹੋ ਗਿਆ। -'ਇਕ ਸਿੰਘ ਰਵਾਨਾ ਕਰੋ, 'ਜੇ ਬੰਦਾ ਸਿੰਘ ਮੁਗਲ ਬਾਦਸ਼ਾਹ ਵਿਰੁਧ ਆਪਣੀ ਜੰਗ ਖ਼ਤਮ ਕਰ ਦੇਵੇ ਔਰ ਉਸ ਨਾਲ ਮਿਲ ਕਰ ਰਹੇ ਤਾਂ ਬਾਦਸ਼ਾਹ ਭਰੋਸਾ ਦਵਾਂਦਾ ਹੈ, ਉਹ ਸਿੱਖ ਜੱਥੇਦਾਰਾਂ ਨੂੰ ਜਾਗੀਰਾਂ ਦੇਵੇਗਾ ਔਰ ਸਿੰਘਾਂ ਨੂੰ ਮੁਗਲ ਸੈਨਾ ਵਿਚ ਭਰਤੀ ਕਰ ਲਵੇਗਾ।

ਬਿਨੋਦ ਸਿੰਘ ਨੇ ਕਿਹਾ ,'ਐਸਾ ਹੀ ਹੋਵੇਗਾ ਮਾਤਾ ਜੀਓ।'

ਕੁਝ ਦੇਰ ਤੱਕ ਬਿਨੋਦ ਸਿੰਘ, ਅਜੀਤ ਸਿੰਘ ਨਾਲ ਗੁਫ਼ਤਗੂ ਕਰਦਾ ਰਿਹਾ। ਫਿਰ ਆਪਣੇ ਪੁੱਤਰ ਨਾਲ ਹਵੇਲੀ ਵਿਚੋਂ ਬਾਹਰ ਆ ਗਿਆ। ਹੁਣ ਉਹ ਦੋਵੇਂ ਜਣੇ ਸ਼ਹਿਨਸ਼ਾਹ ਨੂੰ ਮਿਲਣ ਲਈ ਇਕ ਤਰ੍ਹਾਂ ਨਾਲ ਉੱਡੇ ਜਾ ਰਹੇ ਸਨ। ਇਹ ਉਹਨਾਂ ਦੀ ਪਹਿਲੀ ਜਿੱਤ ਸੀ।

ਰਸਤੇ ਵਿਚ ਕਾਹਨ ਸਿੰਘ ਨੇ ਪੁੱਛਿਆ-'ਪਿਤਾ ਜੀ, ਬੰਦਾ ਸਿੰਘ ਮੰਨ ਜਾਸੀ ? '

ਮੰਨ ਜਾਏ ਚਾਹੇ ਨਾ ਮੰਨ ਜਾਏ, ਅਸਲ ਗੱਲ ਇਹ ਵੇ ਪੁੱਤਰ, ਬੰਦਾ ਸਿੰਘ ਨਾਲੋਂ ਕੁਝ ਸਿੱਖਾਂ ਨੂੰ ਤੋੜਨ ਦਾ ਮੁੱਢ ਤਾਂ ਬੱਝ ਗਿਆ ਈ। ਅਸੀਂ ਪਰਚਾਰ ਇਸ ਢੰਗ ਨਾਲ ਕਰਾਂਗੇ। ਪੁੱਤਰ ਜਿਹੜੇ ਸਿੰਘ ਬੰਦਾ ਸਿੰਘ ਨਾਲ ਨਹੀਂ ਹਨ ਉਹੀ ਅਸਲੀ ਖਾਲਸਾ ਏ। ਵੇਖਦਾ ਜਾਹ ਪੁੱਤਰ, ਏਸ ਬੈਰਾਗੀ ਨਾਲ ਅਸੀਂ ਹੁਣ ਕੀ ਕਰਨੇ ਆਂ।'

ਜਦ ਫਰਖ਼ੁਸੀਅਰ ਨੂੰ ਸਾਰੀ ਕਾਰਵਾਈ ਬਾਰੇ ਪਤਾ ਲੱਗਾ, ਉਸਨੇ ਖੁਸ਼ ਹੁੰਦਿਆਂ ਕਿਹਾ: – ਸ਼ਾਹੀ ਤਬੇਲੇ ਵਿਚੋਂ ਇਕ ਘੋੜਾ ਲੈ ਜਾਓ ਔਰ ਆਪਦੇ ਇਕ ਭਰੋਸੇਮੰਦ ਸਿੱਖ ਨੂੰ ਫੌਰਨ ਬੰਦਾ ਸਿੰਘ ਵੱਲ ਰਵਾਨਾ ਕਰੋ।'

* * *

ਬੰਦਾ ਸਿੰਘ ਵੱਲ ਇਕ ਸਿੱਖ ਨੂੰ ਤੋਰਦਿਆਂ ਬਿਨੋਦ ਸਿੰਘ ਨੇ ਆਪਣੇ ਵਲੋਂ ਪੂਰੀ ਤਰ੍ਹਾਂ ਸਮਝਾਇਆ– 'ਮਾਤਾ ਜੀ ਦਾ ਇਹ ਸੰਦੇਸ਼ ਬੜੀ ਕੀਮਤੀ ਜੇ। ਸਿਰਫ਼ ਬੰਦਾ ਸਿੰਘ ਨੂੰ ਦੱਸਣਾ ਹੈ। ਇਸ ਦਾ ਜਵਾਬ ਵੀ ਲੈ ਕੇ ਆਵਣਾ ਹੈ। ਬੰਦਾ ਸਿੰਘ ਇਸ ਨੂੰ ਸੁਣਕੇ ਕੀ ਵਰਤਾਓ ਕਰਦਾ ਹੈ.....................ਧਿਆਨ ਰੱਖਣਾ ਹੈ।'

ਸਿੱਖ ਨੂੰ ਰਵਾਨਾ ਕਰਕੇ ਉਹ ਆਪਣੇ ਪੁੱਤਰ ਕਾਹਨ ਸਿੰਘ ਨੂੰ ਮੱਤਾਂ ਦੇਣ ਲੱਗਾ।–' ਪੁੱਤਰ ਪੰਜਾਬ ਪੁੱਜ ਕੇ ਸਾਨੂੰ ਤੁਰੰਤ ਬੰਦਾ ਸਿੰਘ ਦੀਆਂ ਕਰਤੂਤਾਂ ਬਾਰੇ ਪਿੰਡ ਪਿੰਡ ਜਾ ਕਰ ਦੱਸਣਾ ਪਵੇਗਾ। ਵੱਧ ਤੋਂ ਵੱਧ ਸਿੱਖ ਆਪਣੇ ਨਾਲ ਜੋੜਨੇ ਹੈਨ। ਪਰਚਾਰ ਕਰਨਾ ਹੈ, -ਏਹੀ ਅਸਲ ਖਾਲਸਾ ਹੈ 'ਤੱਤ ਖਾਲਸਾ' ਗੁਰੂ ਦਾ ਵਰੋਸਾਇਆ। ਹੁਣ ਅਸਾਂ ਨੂੰ ਮੀਰੀ ਸਿੰਘ ਦੀ ਕਮਾਨ ਹੇਠ

ਇਕ ਵੱਡਾ ਜੱਥਾ ਲਾਹੌਰ ਦੇ ਸੂਬੇਦਾਰ ਦੀ ਤਾਬਿਆ ਵਿਚ ਵੀ ਭੇਜਣਾ ਪੈ-ਅ-ਸੀ। ਬਾਦਸ਼ਾਹ ਨਾਲ ਵਾਅਦਾ ਕਰ ਆਏ ਹਾਂ। ਹੁਣ ਪਿੱਛੇ ਨਹੀਂ ਹਟ ਹੋਣਾ । ਇਹ ਬੰਦਾ ਸਿੰਘ ਹੁਣ ਜਾਂ ਤਾਂ ਬਾਦਸ਼ਾਹ ਨਾਲ ਸਮਝੌਤਾ ਕਰਸੀ ਜਾਂ ਫਿਰ ਆਪਣੇ ਕੀਤੇ ਦੀ ਸਜ਼ਾ ਪਾ-ਅ-ਸੀ। ਹੁਣ ਕੋਈ ਤੀਸਰਾ ਰਸਤਾ ਨਹੀਂ ਬਚਿਆ।

ਦੋਵੇਂ ਪਿਉ ਪੁੱਤਰ ਪੰਜਾਬ ਪੁੱਜਣ ਲਈ ਡਾਹਢੇ ਉਤਾਵਲੇ ਹੋ ਗਏ। ਬਾਦਸ਼ਾਹ ਨੇ ਉਹਨਾਂ ਲਈ ਘੋੜਿਆਂ ਅਤੇ ਸੁਰੱਖਿਅਤ ਲਾਂਘੇ ਦਾ ਪ੍ਰਬੰਧ ਕਰ ਦਿੱਤਾ।

ਭਾਦੋਂ ਮਹੀਨੇ ਦੀ ਇਕ ਤਪਦੀ ਅਤੇ ਹੁੰਮਸ ਭਰੀ ਦੁਪਹਿਰ ਸੀ। ਦੋਵਾਂ ਪਿਉ ਪੁੱਤਰਾਂ ਨੇ ਰਸਤੇ ਲਈ ਖਾਣ ਪੀਣ ਦਾ ਪ੍ਰਬੰਧ ਕਰਕੇ ਘੋੜਿਆਂ ਦੀਆਂ ਵਾਗਾਂ ਤੁਣਕੀਆਂ ਤੇ ਪੰਜਾਬ ਵੱਲ ਚਾਲੇ ਪਾ ਦਿੱਤੇ।

-----0-----

ਬਾਬਾ ਬਿਨੋਦ ਸਿੰਘ ਅਤੇ ਕਾਹਨ ਸਿੰਘ ਜਿਹੇ ਜੱਥੇਦਾਰਾਂ ਦੇ ਵਿਵਹਾਰ ਕਾਰਨ ਬੰਦਾ ਸਿੰਘ ਦਾ ਮਨ ਬੜਾ ਦੁਖੀ ਸੀ। ਮੁਗਲਾਂ ਬਾਰੇ ਤਾਂ ਉਹ ਜਾਣਦਾ ਸੀ, ਤਖਤ ਹਾਸਲ ਕਰਨ ਲਈ ਇਹ ਆਪਣੇ ਪਿਉਆਂ, ਭਰਾਵਾਂ, ਚਾਚਿਆਂ ਅਤੇ ਪੁੱਤਰਾਂ ਤੱਕ ਨੂੰ ਕਤਲ ਕਰਦੇ ਆਏ ਸਨ। ਪਰ ਸਿੰਘਾਂ ਪਾਸ ਅਜੇ ਕਿਹੜਾ ਤਖਤ ਹੈ ? ਚੰਦ ਰੋਜ਼ ਕੋਈ ਕਿਲ੍ਹਾ ਜਾਂ ਗੜ੍ਹੀ ਖਾਲਸਾ ਫੌਜ ਦੇ ਕਬਜ਼ੇ ਹੇਠ ਹੁੰਦੀ ਹੈ, ਅਗਲੇ ਦਿਨਾਂ ਵਿੱਚ ਫਿਰ ਮੁਗਲਾਂ ਦੇ ਕਬਜ਼ੇ ਵਿੱਚ ਚਲੀ ਜਾਂਦੀ ਹੈ। ਬਾਜ਼ ਸਿੰਘ ਵਿੱਚ ਵੀ ਪਹਿਲਾਂ ਵਾਲਾ ਜੋਸ਼ ਅਤੇ ਦਲੇਰੀ ਨਜ਼ਰ ਨਹੀਂ ਆਉਂਦੀ। ਲੁੱਟ ਦਾ ਮਾਲ ਇਨ੍ਹਾਂ ਵਿੱਚ ਜਾਗੀਰਦਾਰ ਬਣਨ ਦੀ ਲਾਲਸਾ ਤਾਂ ਨਹੀਂ ਜਗਾ ਰਿਹਾ ? ਗੁਰੂ ਨੇ ਤਾਂ ਕਿਹਾ ਸੀ 'ਸਭ ਕੁਝ ਦੇਸ਼ ਕੌਮ ਅਤੇ ਧਰਮ ਦੇ ਲੇਖੇ ਲਾਵਣਾ ਹੈ।' ਇਸ ਤਰ੍ਹਾਂ ਮੈਂ ਗੁਰੂ ਨਾਲ ਕੀਤੇ ਵਾਅਦੇ ਕਿਵੇਂ ਪੂਰੇ ਕਰਾਂਗਾ ? ਜੇ ਅਸੀਂ ਸਾਰੇ ਇੱਕ ਵਾਰ ਮਿਲ ਕੇ ਤੁਰਕਾਂ ਨੂੰ ਸਜ਼ਾ ਦੇ ਸਕਦੇ, ਮੈਂ ਆਪਣੇ ਗੁਰੂ ਨੂੰ ਮੂੰਹ ਵਖਾਲਣ ਜੋਗਾ ਰਹਿ ਜਾਂਦਾ। ਹੁਣ ਤਾਂ ਬਾਜ਼ ਸਿੰਘ ਵੀ ਸਵਾਲ-ਜਵਾਬ ਕਰਨ ਲੱਗਾ ਹੈ।

ਬੰਦਾ ਸਿੰਘ ਅੰਦਰ ਖਿਝ ਅਤੇ ਗੁੱਸਾ ਸੀ। ਜਦ ਕੋਈ ਜੱਥੇਦਾਰ ਅੱਗੋਂ ਤਰਕ ਕਰਦਾ ਤਾਂ ਉਹ ਅਪਮਾਨ ਮਹਿਸੂਸ ਕਰਦਾ। ਸੋਚਦਾ, ਮੇਰਾ ਕੀ ਹੈ, ਮੈਂ ਤਾਂ ਜਦ ਚਾਹਾਂ ਪਹਾੜੀਂ ਚੜ੍ਹ ਕੇ ਇਕਾਂਤ ਵਾਸ ਕਰ ਲਵਾਂਗਾ। ਫਿਰ ਨਾਂਦੇੜ ਜਾ ਬੈਠਾਂਗਾ। ਪਰ ਇਹ ਜੱਥੇਦਾਰ ਕੀ ਕਰਨਗੇ ? ਨਾ ਇਹ ਗੁਰੂ ਵਾਲੇ ਰਹਿਣਗੇ ਨਾ ਮੁਗਲਾਂ ਕੋਲ ਸ਼ਰਨ ਮਿਲੇਗੀ'। ਪਤਾ ਲੱਗਾ ਹੈ ਇਸ ਵੇਲੇ ਲਾਹੌਰ ਖ਼ਾਲੀ ਹੈ। ਅਬਦੁਸ ਸਮੱਦ ਖਾਂ ਲੱਖੀ ਜੰਗਲ ਵੱਲ ਸੱਯਦਾਂ ਦੀਆਂ ਬਗਾਵਤਾਂ ਦਬਾਉਣ ਗਿਆ ਹੋਇਆ। ਅਜਿਹਾ ਮੌਕਾ ਫਿਰ ਕਦ ਹੱਥ ਆਉਣਾ ਹੈ।

ਪਠਾਨਕੋਟ ਵੱਲ ਵਧਦਿਆਂ, ਉਸਨੇ ਆਪਣੇ ਸਿੰਘਾਂ ਨੂੰ ਖੁੱਲ ਦੇ ਦਿੱਤੀ। ਛਾਪਾਮਾਰ ਜੱਥੇ ਬਣਾ ਲਾਓ। ਮੁਗਲ ਵਪਾਰੀਆਂ, ਅਹਿਲਕਾਰਾਂ ਅਤੇ ਕਸਬਿਆਂ ਦੇ ਜ਼ਿਮੀਂਦਾਰਾਂ ਉੱਪਰ ਅਚਾਨਕ ਹਮਲੇ ਕਰੋ। ਜ਼ਿਮੀਦਾਰਾਂ ਦੀਆਂ ਖੜ੍ਹੀਆਂ ਫਸਲਾਂ ਕੱਟ ਲਓ। ਉਹਨਾਂ ਦੇ ਪਸ਼ੂ, ਘੋੜੇ ਊਠ ਜੋ ਹੱਥ ਲੱਗੇ ਖਿੱਚ ਲਿਆਓ। ਦਹਿਸ਼ਤ ਪਾ ਦਿਓ। ਮੁਗਲਾਂ ਦੇ ਕਬਜ਼ੇ ਹੇਠ ਇਲਾਕਿਆਂ ਵਿੱਚ ਫੈਲ ਜਾਓ। ਤੁਰਕਾਂ ਨੂੰ ਖ਼ਬਰ ਹੋ ਜਾਏ ਖਾਲਸਾ ਉਨ੍ਹਾਂ ਦੀਆਂ ਕਮੀਨੀਆਂ ਸਾਜ਼ਿਸਾਂ ਤੋਂ ਭੈਅ ਖਾਣ ਵਾਲਾ ਨਹੀਂ।

ਖੁਲ੍ਹ ਮਿਲਦਿਆਂ ਹੀ ਸਿੰਘ ਕਾਰਵਾਈਆਂ ਕਰਨ ਲੱਗੇ।

1714 ਦੇ ਅਪਰੈਲ ਮਹੀਨੇ ਵਿੱਚ ਅਨੰਦ ਰਾਓ ਸ਼ਾਹੀ ਹਰਕਾਰੇ ਨੇਂ ਦਿੱਲੀ ਖ਼ਬਰ ਭੇਜੀ 'ਚਕਲਾ ਸਰਹਿੰਦ ਦੇ ਫੌਜਦਾਰ ਜੈਨ-ਉਦ-ਦੀਨ ਅਹਿਮਦ ਦਾ ਬਖਸ਼ੀ ਸ਼ਰਫ-ਉਦ-ਦੀਨ ਆਪਣੇ ਸਿਪਾਹੀਆਂ ਨਾਲ ਸਰਹਿੰਦ ਤੋਂ ਤਿੰਨ ਚਾਰ ਕੋਹ ਦੂਰ ਗਸ਼ਤ ਉੱਪਰ ਨਿਕਲਿਆ ਹੋਇਆ ਸੀ। ਅਚਾਨਕ ਨਾਨਕ ਪੂਜ ਚੋਰ ਪਹਾੜੀਆਂ ਵੱਲੋਂ ਆਏ ਤੇ ਖੜ੍ਹੀਆਂ ਫਸਲਾਂ ਕੱਟਣ ਲੱਗੇ। ਬਖਸ਼ੀ ਨੇ ਲਲਕਾਰਿਆ ਤਾਂ ਨਾਨਕ ਪੂਜ ਲੜਨ ਲਈ ਤਿਆਰ ਹੋ ਗਏ। ਤਕਰੀਬਨ ਦੋ ਹਜ਼ਾਰ ਲੋਕਾਂ ਨੇ ਕਾਫ਼ਰਾਂ ਨੂੰ ਘੇਰਾ ਪਾ ਲਿਆ। ਲੜਾਈ ਹੋਈ, ਬਹੁਤ ਕਾਫ਼ਰ ਮਾਰੇ ਗਏ। ਕੁਝ ਜ਼ਖਮੀ ਹੋ ਗਏ। ਬਾਕੀ ਆਪਣੀ ਜਾਨ ਬਚਾ ਕਰ ਦੌੜ ਗਏ। ਦੂਸਰੇ ਦਿਨ ਬਖਸ਼ੀ ਭਾਰੀ ਗਿਣਤੀ ਵਿੱਚ ਸੈਨਾ ਲੈ ਕੇ ਫਿਰ ਉਧਰ ਗਿਆ ਤਾਂ ਕਾਫਰ ਵੀ ਬਹੁਤ ਗਿਣਤੀ ਵਿੱਚ ਸਨ ਤੇ ਖੜ੍ਹੀ ਫਸਲ ਕੱਟ ਰਹੇ ਸਨ।

ਬਖਸ਼ੀ ਨੇ ਹਮਲਾ ਬੋਲ ਦਿੱਤਾ। ਡੇਢ ਪਹਿਰ ਲੜਾਈ ਹੁੰਦੀ ਰਹੀ। ਹੱਥੋ ਹੱਥ ਦੀ ਲੜਾਈ, ਘੋੜੇ ਵੀ ਜ਼ਖਮੀ ਹੋ ਗਏ। ਬਹੁਤ ਬਾਗੀ ਮਾਰੇ ਗਏ, ਬਖਸ਼ੀ ਦੇ ਸੈਨਿਕ ਵੀ ਮਰੇ। ਜਦ ਬਾਗੀਆਂ ਨੂੰ ਪਤਾ ਲੱਗਾ, ਸ਼ਾਹੀ ਸੈਨਾ ਨਾਲ ਮੁਕਾਬਲਾ ਨਹੀਂ ਕਰ ਸਕਣਗੇ ਤਾਂ ਤ੍ਰਕਾਲਾਂ ਵੇਲੇ ਪਹਾੜਾਂ ਵੱਲ ਦੌੜ ਗਏ। ਇਸ ਲੜਾਈ ਵਿੱਚ ਘੋੜੇ ਵੀ ਮਾਰੇ ਗਏ।'

ਇਹ ਖਬਰਾਂ ਬੰਦਾ ਸਿੰਘ ਨੂੰ ਵੀ ਮਿਲੀਆਂ। ਉਸ ਨੂੰ ਧਰਵਾਸ ਹੋਇਆ ਅਜੇ ਸਿੰਘਾਂ ਵਿੱਚ ਦਮ-ਖਮ ਹੈ। ਏਨਾ ਉਦਾਸ ਹੋਣ ਦੀ ਲੋੜ ਨਹੀਂ ਹੈ। ਉਹ ਆਪਣੀ ਤਲਵਾਰ ਮਿਆਨ ਵਿਚੋਂ ਕੱਢ ਕੇ ਧਾਰ ਪਰਖਣ ਲੱਗਾ। ਇਸ ਸਮੇਂ ਅੰਮ੍ਰਿਤਸਰ ਵੱਲੋਂ ਆਏ ਇੱਕ ਸਿੰਘ ਨੇ ਬੰਦਾ ਸਿੰਘ ਨੂੰ ਸੂਚਨਾ ਦਿੱਤੀ : ' ਖਾਲਸਾ ਜੀਓ। ਬਾਬਾ ਬਿਨੋਦ ਸਿੰਘ ਦੇ ਪੋਤਰੇ ਮੀਰੀ ਸਿੰਘ ਨੇ ਲਾਹੌਰ ਦੇ ਸੂਬੇਦਾਰ ਅਬਦੁਸ ਸਮੱਦ ਖਾਨ ਦੀ ਨੌਕਰੀ ਕਰ ਲਈ ਹੈ। ਉਹ ਸਿੱਖਾਂ ਨੂੰ ਮੁਗਲ ਸੈਨਾ ਵਿੱਚ ਭਰਤੀ ਕਰ ਰਿਹਾ ਹੈ।

ਬੰਦਾ ਸਿੰਘ ਨੇ ਕ੍ਰੋਧ ਵਿੱਚ ਤਲਵਾਰ ਦੀ ਧਾਰ ਨੂੰ ਏਨੇ ਜ਼ੋਰ ਨਾਲ ਘੁੱਟਿਆ, ਉਂਗਲਾਂ ਵਿੱਚੋ. ਦੀ ਲਹੂ ਵਗਣ ਲੱਗਾ। ਉਸਦੀਆਂ ਅੱਖਾਂ ਵੀ ਲਹੂ ਰੰਗੀਆਂ ਹੋ ਗਈਆਂ।

ਸੂਚਨਾ ਲੈ ਕੇ ਆਇਆ ਸਿੰਘ ਡਰ ਕੇ ਦੋ ਕਦਮ ਪਿੱਛੇ ਹੋ ਗਿਆ

* * *

ਸਿੰਘਾਂ ਦੇ ਡੇਰਿਆਂ ਅਤੇ ਢਾਣੀਆਂ ਵਿੱਚ ਬੰਦਾ ਸਿੰਘ ਦੇ ਬਦਲੇ ਵਿਵਹਾਰ ਬਾਰੇ ਹਰ ਸਮੇਂ ਚਰਚਾ ਹੋਣ ਲੱਗੀ।

–ਖਾਲਸਾ ਜੀ ਅੱਜ-ਕੱਲ੍ਹ ਬੜੇ ਕ੍ਰੋਧੀ ਹੋ ਗਏ ਨੇ।' ਇੱਕ ਸਿੰਘ ਨੇ ਰੋਟੀ ਖਾ ਕੇ ਦਾਲ ਵਾਲੀ ਬਾਟੀ ਰੇਤੇ ਨਾਲ ਸੁੱਕ-ਮਾਂਜ ਕਰਦਿਆਂ ਕਿਹਾ।

–ਵੇਲਾ ਬੜਾ ਮਾੜਾ ਆਉਣ ਵਾਲਾ ਈ ਭਾਊ। ਅੰਬਰਸਰੀਆ ਬਾਬਾ ਆਪਣੀ ਫੌਜ ਅੱਡ ਬਣਾਈ ਬੈਠਾ ਸੂ। ਉਸ ਦਾ ਪੁੱਤਰ ਤਾਂ ਤੁਰਕਾਂ ਦੀ ਨੌਕਰੀ ਕਰਨ ਲੱਗਾ ਜੇ।'

–ਤੇ ਉਧਰੋਂ ਦਿੱਲੀ ਵੱਲੋਂ ਫੌਜ ਚੜ੍ਹੀ ਆਂਦੀ ਊ।'

–ਖਾਲਸਾ ਫਿਰ ਕੀ ਕਰੇ, ਆਖਣਾ ਈ ਹੋਇਆ ਲੁੱਟਾਂ-ਖੋਹਾਂ ਕਰੋ ਤੇ ਜਿੰਨਾ ਚਿਰ ਸਾਹ ਵਗਦੇ ਨੇ ਮੌਜਾਂ ਮਾਣੋ।' ਇਕ ਹੋਰ ਸਿੰਘ ਨੇ ਕਿਹਾ।

–ਆਪਾਂ ਫਿਰ ਕੀ ਸੋਚਨੇ ਪਏ ਆਂ। ਲੰਗਰ ਛਕ ਲਿਆ ਏ ਤੇ ਜਾ ਵਖਤ ਪਾਈਏ ਤੁਰਕਾਂ ਨੂੰ'।

–ਆਹੋ ਖਾਲਸਾ ਜੀ ਨੇ ਤਾਂ ਆਖ ਈ ਛੱਡਿਐ, ਵੇਲੇ ਕੁਵੇਲੇ ਵਪਾਰੀਆਂ ਸ਼ਾਹੂਕਾਰਾਂ ਨੂੰ ਲੁੱਟੋ।'

–ਪਰ ਖਾਲਸਾ ਜੀ ਨੇ ਖਬਰਦਾਰ ਵੀ ਕੀਤਾ ਈ।'

ਇਹ ਕਿਹੜੀ ਗੱਲ ਹੋਈ ਵਿਆਹ 'ਚ ਬੀਅ ਦੇ ਲੇਖੇ ਵਾਲੀ ?

–ਖਾਲਸੇ ਆਖਿਆ ਈ, ਕਿਸੇ ਗਰੀਬ ਦਾ ਨਾ ਖੇਤ ਉਜਾੜਨਾ ਈ ਨਾ ਘਰ।'

–ਉਏ, ਮੈ ਤਾਂ ਇੱਕ ਤਕੜੇ ਜ਼ਿਮੀਂਦਾਰ ਦਾ ਖੇਤ ਤਕਾ ਆਇਆਂ ਅੱਜ।'

–ਹਲਾ ਫਿਰ ਦੇਰੀ ਕੀ ਏ ?

ਅੱਧੀ ਰਾਤ ਨਿਕਲਾਂਗੇ। ਫ਼ਸਲ ਵੀ ਵੇਖੀਂ, ਵਾਜਾਂ ਮਾਰਦੀ ਪਈ ਐ, ਆਓ ਤੇ ਖੜ ਲਓ।'

ਸਾਰੇ ਸਿੰਘ ਹੱਸਣ ਲੱਗ ਪਏ।

* * *

ਹਨੇਰੀ ਰਾਤ, ਅਗੜ-ਦੁੱਗੜੇ ਵਿੰਗੇ ਪਹਾੜੀ ਰਸਤੇ, ਸਿੰਘਾਂ ਨੇ ਧੀਮੀ ਸੁਰ ਵਿੱਚ ਅਰਦਾਸ ਕੀਤੀ। ਜੈਕਾਰਾ ਛੱਡਿਆ ਤੇ ਚਾਲੇ ਪਾ ਦਿੱਤੇ। ਇੱਕ ਝਾੜੀ ਵਿੱਚ ਖਰਗੋਸ਼ ਨਿਕਲ ਭੱਜਿਆ ਤਾਂ ਇੱਕ ਸਿੰਘ ਹੱਸਿਆ 'ਔਹ ਜਾਂਦਾ ਪਿਆ ਈ ਤੁਰਕ।'

ਸਿੰਘਾਂ ਦੇ ਪੈਰ-ਖੜਾਕ ਸੁਣ ਕੇ ਗਿੱਦੜ ਹੁਆਂਕਣ ਲੱਗੇ। ਇੱਕ ਟਟੀਹਰੀ ਕੁਰਲਾਹਟ ਪਾਉਂਦੀ ਅਸਮਾਨ ਵੱਲ ਉੱਡ ਗਈ। ਸਿੰਘ ਬੇ-ਖੌਫ ਤੁਰਦੇ ਗਏ। ਜੱਥੇ ਦੇ ਮੋਹਰੀ ਨੇ ਸੁਭ੍ਹਾ ਦੇ ਤਾਰੇ ਵੱਲ ਵੇਖਿਆ, ਅਜੇ ਚੜ੍ਹਿਆ ਨਹੀਂ ਸੀ।

ਅੱਗੇ ਜਾ ਰਹੇ ਇਕ ਸਿੰਘ ਨੇ ਰੁਕਣ ਲਈ ਇਸ਼ਾਰਾ ਕੀਤਾ। ਸਾਹਮਣੇ ਗੇਹੂੰ ਅਤੇ ਚਣਿਆਂ ਦੀ ਪੱਕੀ ਭਰਵੀਂ ਫ਼ਸਲ ਤਿਆਰ ਖੜ੍ਹੀ ਸੀ। ਸਾਰੇ ਖੇਤ ਦੇ ਬੰਨੇ ਉਪਰ ਖੜ੍ਹ ਗਏ। ਦੂਰ-ਦੂਰ ਤੱਕ ਚੁੱਪ-ਚਾਂ ਸੀ।

ਹੁਣ ਮਾਲਕ ਨੂੰ ਉਡੀਕਦੇ ਓਂ ? ਪੈ ਜਾਓ ਟੁੱਟ ਕੇ।' ਇਕ ਸਿੰਘ ਨੇ ਵੰਗਾਰਿਆ। ਵੇਖਦਿਆਂ-ਵੇਖਦਿਆਂ ਖੇਤ ਵਿਹਲਾ ਹੋਣ ਲੱਗਾ।

ਦਿਨ ਚੜ੍ਹਨ ਤੋਂ ਬਹੁਤ ਪਹਿਲਾਂ, ਸਿੰਘਾਂ ਨੇ ਜਦ ਆਪਣੇ ਡੇਰੇ ਉੱਪਰ ਪੰਡਾਂ ਲਿਆ। ਸੁੱਟੀਆਂ ਤਾਂ ਕੱਟ ਕੇ ਲਿਆਂਦੇ ਲਾਣ ਦੇ ਟਿੱਬੇ ਉਸਰ ਗਏ। ਦਿਨ ਚੜ੍ਹਿਆ ਤਾਂ ਨੇੜੇ ਦੇ ਪਿੰਡ ਵਿੱਚੋਂ ਬੌਲਦ-ਝੋਟੇ ਮੰਗ ਲਿਆਏ। ਥਾਂ ਪੱਧਰ ਕਰਕੇ ਮੇੜ੍ਹ ਪਾ ਲਈ।

ਜਦ ਬੰਦਾ ਸਿੰਘ ਨੂੰ ਇਸ ਕਾਰਵਾਈ ਦੀ ਖਬਰ ਮਿਲੀ ਤਾਂ ਉਹ ਹੈਰਾਨ ਹੋਇਆ, ਖੁਦ ਵੇਖਣ ਆਇਆ। ਕਣਕ ਛੋਲਿਆਂ ਦੀ ਵੇਝੜ ਦਾ ਬੋਹਲ ਲੱਗਾ ਵੇਖ ਕੇ ਉਸ ਨੇ ਸੁੱਖ ਦਾ ਸਾਹ ਲੈਂਦਿਆ ਸੋਚਿਆ, ਗੁਰੂ ਦੀ ਲਾਜ ਰੱਖਣ ਵਾਲੇ ਸਿੰਘ ਅਜੇ ਹੈਗੇ ਨੇ। ਤੇ ਉਹ ਪੂਰੇ ਉਤਸ਼ਾਹ ਨਾਲ ਅਗਲੀ ਵਿਉਂਤ ਘੜਨ ਲੱਗਾ।

* * *

ਸਿੰਘਾਂ ਦੇ ਜੱਥੇ ਪੂਰੇ ਪੰਜਾਬ ਵਿੱਚ ਫੈਲ ਗਏ ਸਨ। ਫਰਖ਼ੁਸੀਅਰ ਨੂੰ ਕਦੇ ਲਹੌਰ ਵੱਲੋਂ, ਕਦੇ ਕਾਬਲ ਵੱਲੋਂ, ਕਦੇ ਪਹਾੜਾਂ ਵੱਲੋਂ ਤੇ ਕਦੇ ਸਰਹਿੰਦ ਦੇ ਇਲਾਕੇ ਵਿੱਚੋਂ ਖਬਰਾਂ ਮਿਲਣ ਲੱਗੀਆਂ। ਇਹ ਏਨੇ ਕਿੱਧਰੋਂ ਆ ਗਏ ? ਉਸ ਨੇ ਫਿਰ ਗੁੱਸੇ ਵਿੱਚ ਆ ਕੇ ਜੈਨ-ਉਦ-ਦੀਨ ਅਹਿਮਦ ਨੂੰ ਫਰਮਾਨ ਜਾਰੀ ਕੀਤਾ। 'ਕਾਫਰ ਜਿੱਥੇ ਜਿੱਥੇ ਵੀ ਛੁੱਪੇ ਹੋਏ ਨੇ ਇਹਨਾਂ ਦੇ ਡੇਰੇ ਤਬਾਹ ਕਰ ਦਿਉ। ਛੁਪਣਗਾਹਾਂ ਸਾੜ-ਫੂਕ ਦਿਓ। ਕਾਫ਼ਰ ਨਜ਼ਰ ਪੈਂਦਿਆਂ ਹੀ ਕਤਲ ਕਰ ਦਿੱਤੇ ਜਾਣ।'

ਮੌਸਮ ਤੇਜ਼ੀ ਨਾਲ ਬਦਲ ਰਿਹਾ ਸੀ। ਵਿਸਾਖ, ਜੇਠ, ਹਾੜ ਤਪਦੇ ਮਹੀਨੇ ਲੰਘ ਗਏ। ਸਾਉਣ ਭਾਦੋਂ ਦੇ ਮੀਂਹ ਸ਼ੁਰੂ ਹੋ ਗਏ। ਅਸਮਾਨ ਹਰ ਸਮੇਂ ਬੱਦਲਾਂ ਨਾਲ ਢੱਕਿਆ ਰਹਿਣ ਲੱਗਾ। ਅਜਿਹੇ ਮੌਸਮ ਵਿੱਚ ਜੈਨ-ਉਦ-ਦੀਨ ਅਹਿਮਦ ਖਾਨ, ਆਜ ਖਾਨ ਅਤੇ ਖਵਾਜ਼ਾ ਅਬੁਲ ਮਕਰਮ ਦੀਆਂ ਫੌਜਾਂ ਨਾਲ ਲੈ ਕੇ ਪਹਾੜੀਂ ਜਾ ਚੜ੍ਹਿਆ।

ਸਿੰਘਾਂ ਦੀਆਂ ਛੁਪਣਗਾਹਾਂ ਇਸ ਸਮੇਂ ਅਰਦੂਨ, ਮੈਹਲੂਕ ਮਲਕੀਅਤ ਅਤੇ ਆਸ-ਪਾਸ ਦੇ ਪਿੰਡਾਂ ਵਿੱਚ ਸਨ। ਮੁਗਲ ਸੈਨਾ ਜੰਗੀ ਸਾਜ਼ੋ ਸਮਾਨ ਨਾਲ ਪੂਰੀ ਤਰ੍ਹਾਂ ਲੈਸ ਸੀ। ਸਿੰਘਾਂ ਦਾ ਪਹਾੜਾਂ ਵਿੱਚ ਕੀ ਸੀ। ਨਾ ਘਰ, ਨਾ ਘਾਟ, ਵੱਡੀ ਗੱਲ ਹੋਈ ਤਾਂ ਹੇਠਾਂ ਘੋੜਾ, ਮੋਢੇ ਉਪਰ ਭੂਰਾ, ਬੋਝੇ ਵਿੱਚ ਭੁੱਜੇ ਜੌਂ-ਛੋਲੇ। ਹੱਥ ਵਿੱਚ ਤਲਵਾਰ ਜਾਂ ਨੇਜ਼ਾ। ਸਿੰਘਾਂ ਪਾਸ ਹੌਸਲਾ ਅਤੇ ਜੋਸ਼ ਜ਼ਰੂਰ ਸੀ। ਗੁਰੂ ਦੇ ਨਾਮ ਤੇ ਜਾਨ ਵਾਰਨ ਦਾ ਜਜ਼ਬਾ ਸੀ।

ਜਦ ਮੁਗਲ ਸੈਨਾਵਾਂ ਨਾਲ ਟੱਕਰ ਹੋਈ ਤਾਂ ਗਹਿਗੱਚ ਲੜਾਈ ਹੋਈ। ਬੇਸ਼ੁਮਾਰ ਸ਼ਾਹੀ ਸੈਨਾ ਅੱਗੇ ਸਿੰਘਾਂ ਦੀ ਕੋਈ ਪੇਸ਼ ਨਾ ਗਈ। ਪਿੱਛੇ ਹਟਦੇ-ਹਟਦੇ ਉਹਨਾਂ ਨੂੰ ਜਿਧਰ ਰਾਹ ਲੱਭਿਆ, ਜੰਗਲਾਂ ਵਿੱਚ ਜਾ ਛੁਪੇ। ਮੁਗਲ ਹਾਕਮਾਂ ਦੀ ਤਸੱਲੀ ਨਾ ਹੋਈ। ਉਹਨਾਂ ਨੇ ਕਾਫ਼ਰਾਂ ਨੂੰ ਪਨਾਹ ਦੇਣ ਦੇ ਜੁਰਮ ਵਿੱਚ ਇਲਾਕੇ ਦੇ ਸਾਰੇ ਪਿੰਡਾਂ ਨੂੰ ਅੱਗਾਂ ਲਗਾ ਦਿੱਤੀਆਂ। ਇਹਨਾਂ ਪਿੰਡਾਂ ਵਿੱਚ ਅਰਦੂਨ ਪਿੰਡ ਵੀ ਸ਼ਾਮਲ ਸੀ।

ਸਿੱਖਾਂ ਨੂੰ ਭਾਜੜਾਂ ਪਾ ਦਿੱਤੀਆਂ ਸਨ। ਮੁਗਲ ਸੈਨਾਵਾਂ ਨੇ ਅੱਲਾਹ-ਹੂ-ਅਕਬਰ ਦੇ ਨਾਅਰੇ ਲਾਏ। ਇਸ ਲੜਾਈ ਬਾਰੇ ਸੁਣਕੇ ਕਮਾਓ ਦੇ ਜ਼ਿਮੀਂਦਾਰ ਰਾਜਾ ਬਾਜ਼ ਬਹਾਦਰ ਨੇ ਖੁਸ਼ ਹੋ ਕੇ ਬਾਦਸ਼ਾਹ ਲਈ ਇਕ ਹਜ਼ਾਰ ਅਸ਼ਰਫੀਆਂ ਅਤੇ ਸਿੱਖਾਂ ਦੇ 19 ਸਿਰ ਦਿੱਲੀ ਭੇਜੇ।

ਜਦ ਬਾਦਸ਼ਾਹ ਨੂੰ ਇਹ ਤੋਹਫਾ ਮਿਲਿਆ ਨਾਲ ਹੀ ਹਰਕਾਰੇ ਨੇ ਖਬਰ ਦਿੱਤੀ:

'ਕਾਫਰਾਂ ਦਾ ਇਕ ਵੱਡਾ ਕਾਫ਼ਲਾ ਪਹਾੜੀ ਇਲਾਕੇ ਵਿੱਚ ਵੇਖਿਆ ਗਿਆ ਹੈ। ਪੁਖ਼ਤਾ ਸਬੂਤ ਹਨ, ਇਹ ਨਾਨਕ ਪੂਜ ਬਰੇਲੀ ਔਰ ਮੁਰਾਦਾਬਾਦ ਵੱਲ ਵਧ ਰਹੇ ਹਨ। ਇਹਨਾਂ ਦੇ ਨਾਲ ਵੱਡੀ ਗਿਣਤੀ ਵਿੱਚ ਵਣਜਾਰੇ ਵੀ ਹਨ। ਇਹ ਵੀ ਖਬਰ ਹੈ, ਕਾਫ਼ਰ ਗੁਰੂ ਬੰਦਾ ਸਿੰਘ ਵੀ ਇਹਨਾਂ ਦੇ ਨਾਲ ਹੈ।'

ਫ਼ਰਖ਼ੁਸੀਅਰ ਨੇ ਸਰਹਿੰਦ ਅਤੇ ਕਮਾਉਂ ਦੇ ਜ਼ਿਮੀਂਦਾਰਾਂ ਅਤੇ ਫੌਜਦਾਰਾਂ ਨੂੰ ਫੌਰਨ ਖਿਲਤਾਂ ਭੇਜਣ ਦਾ ਫਰਮਾਨ ਜਾਰੀ ਕੀਤਾ। ਨਾਲ ਹੀ ਖਬਰਦਾਰ ਕੀਤਾ 'ਕਾਫ਼ਰਾਂ ਦਾ ਪਿੱਛਾ ਨਹੀਂ ਛੱਡਣਾ। ਇਹਨਾਂ ਨੂੰ ਕਿਧਰੇ ਵੀ ਪੱਕਾ ਮੁਕਾਮ ਨਾ ਬਨਾਉਣ ਦਿੱਤਾ ਜਾਏ।'

* * *

ਵੇਲਾ ਆਪਣਾ ਤੰਦ ਖਿਚਦਾ ਰਿਹਾ। ਬਰਸਾਤਾਂ ਲੰਘ ਗਈਆਂ। ਸਰਦ ਰੁੱਤ ਫਿਰ ਕੁਦਰਤ ਦੀਆਂ ਬਰੂਹਾਂ ਉੱਪਰ ਦਸਤਕ ਦੇਣ ਲੱਗੀ।

ਸਰਹਿੰਦ ਦਾ ਨਾਇਬ, ਖਿਦਮਤ ਤਲਬਖਾਨ ਆਪਣੀ ਹਵੇਲੀ ਵਿੱਚ ਸੀ। ਖੁਲ੍ਹੇ ਆਂਗਣ ਵਿਚ ਤਖਤ ਪੋਸ਼ ਉੱਪਰ ਬੈਠਾ ਉਹ ਹੁੱਕੇ ਦੇ ਕਸ਼ ਖਿੱਚ ਰਿਹਾ ਸੀ। ਪਹਿਰੇਦਾਰ ਪੂਰੀ ਹੁਸ਼ਿਆਰੀ ਨਾਲ ਪਹਿਰੇ ਉੱਪਰ ਸਨ। ਇਕ ਹਰਕਾਰੇ ਨੇ ਨਾਇਬ ਨੂੰ ਮਿਲਣ ਦੀ ਇਜਾਜ਼ਤ ਮੰਗੀ।

ਨਾਇਬ ਅੱਗੇ ਪੇਸ਼ ਹੁੰਦਿਆਂ ਹੀ ਉਸ ਨੇ ਪੂਰਾ ਝੁਕ ਕੇ ਫਰਸ਼ੀ ਸਲਾਮ ਕੀਤਾ। ਫਿਰ ਅਰਜ਼ ਕਰਨ ਲੱਗਾ।

-ਹਜ਼ੂਰ ਕਾਫ਼ਰਾਂ ਦਾ ਗੁਰੂ ਪਿੰਜੌਰ ਲਾਗੇ ਭਾਰੀ ਸਿੰਘਾਂ ਨਾਲ ਵੇਖਿਆ ਗਿਆ ਹੈ। ਉਹ ਸਰਹਿੰਦ ਉਪਰ ਹਮਲਾ ਕਰਨ ਦੀ ਤਾਕ ਵਿਚ ਹੈ।"

ਸੁਣਦਿਆਂ ਹੀ ਖਿਦਮਤ ਤਲਬਖ਼ਾਨ ਗੁੱਸੇ ਵਿਚ ਆ ਗਿਆ।...'ਕਦੀ ਇਹ ਕਾਫ਼ਰ ਬਰੇਲੀ ਵੱਲ ਸੁਣੀਦਾ ਹੈ, ਕਦੇ ਮੁਰਾਦਾਬਾਦ ਵੱਲ, ਕਦੇ ਪਠਾਨਕੋਟ ਵੱਲ ਤੇ ਹੁਣ ਉਹ ਅੰਬੋਹ ਵਿਚ ਏ। ਝੱਟ ਨੂੰ ਕੋਈ ਆ ਕੇ ਕਹੇਗਾ, ਉਹ ਲਾਹੌਰ ਉਪਰ ਹਮਲਾ ਕਰਨ ਦੀ ਤਾਕ ਵਿਚ ਹੈ। ਤਮਾਮ ਹਰਕਾਰੇ ਖੋਤੇ ਬਣ ਗਏ ਨੇ, ਘਾਹ ਚਰਨ ਵਾਲੇ। ਹੁਣ ਮੈਂ ਕਿਥੇ ਕਿਥੇ ਉਸਦਾ ਪਿੱਛਾ ਕਰਾਂ ? ' ਫਿਰ ਵੀ ਬਾਦਸ਼ਾਹ ਦੇ ਕਹਿਰ ਤੋਂ ਡਰਦਿਆਂ ਉਸਨੇ ਮਨਸਬਦਾਰ ਨੂਰ ਖ਼ਾਨ ਨੂੰ ਅੰਬੋਹ ਉਪਰ ਹਮਲਾ ਬੋਲਣ ਦਾ ਹੁਕਮ ਦਿੱਤਾ।

ਸਿੰਘਾਂ ਨੂੰ ਉਮੀਦ ਨਹੀਂ ਸੀ, ਮੁਗਲ ਏਨੀ ਜਲਦੀ ਕਾਰਵਾਈ ਕਰਨਗੇ। ਛਾਪਾਮਾਰੀ ਦੇ ਦਾਅ-ਪੇਚ ਵਰਤਦਿਆਂ ਸਿੰਘਾਂ ਨੇ ਤੁਰੰਤ ਪੈਂਤੜੇ ਲੈ ਲਏ। ਪਹਿਲਾਂ ਨੇਜ਼ਿਆਂ, ਤਲਵਾਰਾਂ ਨਾਲ

ਝੜਪਾਂ ਹੋਈਆਂ। ਫਿਰ ਸਿੰਘ ਅਚਾਨਕ ਘੋੜਿਆਂ ਉਪਰੋਂ ਉੱਤਰੇ ਤੇ ਹੱਥੋ-ਪਾਈ ਤੇ ਆ ਗਏ। ਮੁਗਲ ਇਸ ਲਈ ਤਿਆਰ ਨਹੀਂ ਸਨ। ਨੂਰ ਖ਼ਾਂ ਘੇਰੇ ਵਿਚ ਆ ਗਿਆ।

ਪਤਾ ਲਗਦਿਆਂ ਹੀ ਖਿਦਮਤ ਤਲਬਖ਼ਾਨ 12 ਕੋਹ ਦਾ ਫਾਸਲਾ ਤੈਅ ਕਰਕੇ ਲੜਾਈ ਵਾਲੀ ਜਗ੍ਹਾ ਪੁੱਜਾ। ਉਦੋਂ ਤੱਕ ਤਾਂ ਸਿੰਘ ਕਾਰਵਾਈ ਪਾ ਕੇ ਪਹਾੜੀਂ ਜਾ ਛੁਪੇ ਸਨ। ਨੂਰ ਖ਼ਾਂ ਮਾਰਿਆ ਗਿਆ ਸੀ। ਮੁਗ਼ਲ ਸੈਨਿਕਾਂ ਦੀਆਂ ਬੇ-ਸ਼ੁਮਾਰ ਲਾਸ਼ਾਂ ਖਿਲਰੀਆਂ ਪਈਆਂ ਸਨ। ਖ਼ਿਦਮਤ ਤਲਬਖ਼ਾਨ ਨੇ ਸ਼ਾਹੀ ਹਰਕਾਰੇ ਨੂੰ ਮੋਹਰਾਂ ਦੀ ਮੁੱਠੀ ਦਿੰਦਿਆਂ ਹਦਾਇਤ ਕੀਤੀ।— 'ਮੇਰੀ ਇਜਾਜ਼ਤ ਬਿਨਾਂ ਦਿੱਲੀ ਦਰਬਾਰ ਤੱਕ ਇਸ ਜੰਗ ਦੀ ਖ਼ਬਰ ਫਿਲਹਾਲ ਨਾ ਭੇਜੀ ਜਾਏ।'

* * *

ਸਿੰਘਾਂ ਨੇ ਖ਼ਬਰ ਬੰਦਾ ਸਿੰਘ ਨੂੰ ਜਾ ਦਿੱਤੀ। ਵਾਹ!' ਉਸਨੇ ਉਪਰ ਵੱਲ ਹੱਥ ਜੋੜ ਕੇ ਗੁਰੂ ਦਾ ਸ਼ੁਕਰਾਨਾ ਕੀਤਾ। ਫਿਰ ਮਨ ਹੀ ਮਨ ਕਿਹਾ—' ਗੁਰੂ ਜੀ, ਜੇ ਤੁਸੀਂ ਬੁੱਕਲ ਦੇ ਸੱਪਾਂ ਦੀਆਂ ਸਿਰੀਆਂ ਫੇਹਣ ਦੀ ਆਗਿਆ ਦਿੱਤੀ ਹੁੰਦੀ, ਆਪ ਦਾ ਇਹ ਬੰਦਾ ਮੁਗਲਾਂ ਨੂੰ ਮਸਲ ਦਿੰਦਾ-ਇਹ ਬੈਰਾਗੀ ਸਾਧ ਭਬੂਤੀ ਮਲ ਕੇ ਗਜ਼ਾ ਕਰਨ ਵਾਲਾ ਨਹੀਂ ਹੈ। ਇਸ ਵਿਚ ਤੁਰਕਾਂ ਦੇ ਟਿੱਡੀ ਦਲ ਨੂੰ ਅੱਗੇ ਲਾ ਕੇ ਖਦੇੜਣ ਦੀ ਸ਼ਕਤੀ ਵੀ ਗੁਰਾਂ ਨੇ ਪਾਈ ਹੋਈ ਹੈ।'

ਅਗਲੇ ਦਿਨਾਂ ਵਿਚ ਬੰਦਾ ਸਿੰਘ ਦੇ ਵਫ਼ਾਦਾਰ ਸਿੰਘਾਂ ਨੇ, ਈਸਾ ਖ਼ਾਨ ਦੇ ਪਰਗਨੇ ਵਿਚ ਲੁੱਟਾਂ ਮਾਰਾਂ ਕੀਤੀਆਂ। ਅਮੀਰਾਂ ਦੇ ਮਾਲ-ਅਸਬਾਬ ਲੁੱਟੇ, ਡੰਗਰ ਪਸ਼ੂ ਖੋਹੇ। ਇਲਾਕੇ ਵਿਚ ਹਾਹਾਕਾਰ ਮੱਚ ਗਈ।

ਅਨੰਦ ਰਾਓ ਸ਼ਾਹੀ ਹਰਕਾਰੇ ਨੇ ਦਿੱਲੀ ਖ਼ਬਰ ਭੇਜੀ।

"ਪਤਾ ਲੱਗਾ ਹੈ, ਕਾਫ਼ਰਾਂ ਨੇ ਲੁੱਟ ਦੇ ਮਾਲ ਵਿਚ ਈਸਾਖ਼ਾਨ ਨਾਲ ਹਿੱਸਾ-ਪੱਤੀ ਕੀਤੀ ਹੋਈ ਹੈ। ਪੱਕੀ ਖ਼ਬਰ ਹੈ, ਈਸਾਖ਼ਾਨ ਸੁਲਤਾਨ ਦੇ ਪਰਗਨੇ ਜੋਰਸਾਰ ਦੇ ਪਿੰਡ ਇਕ ਗੜ੍ਹੀ ਬਣਾ ਰਿਹਾ ਹੈ। ਉਸਦੇ ਗਿਰਦ ਡੂੰਘੀ ਖਾਈ ਖੋਦੀ ਗਈ ਹੈ। ਹੁਣ ਉਸ ਵਿਚ ਪਾਣੀ ਭਰ ਦਿੱਤਾ ਹੈ। ਇਹ ਨਹੀਂ ਪਤਾ ਲੱਗਾ, ਈਸਾਖ਼ਾਨ ਦਾ ਇਰਾਦਾ ਕੀ ਹੈ।'*

* * *

ਪੰਜਾਬ ਦੇ ਪਿੰਡਾਂ ਵਿਚ ਸਧਾਰਨ ਬੁੱਧੀ ਦੇ ਲੋਕਾਂ ਨੂੰ ਕੁਝ ਸਮਝ ਨਹੀਂ ਆ ਰਹੀ। ਇਕ ਦਿਨ ਕੁਝ ਸਿੰਘ ਆਏ —ਕਿਹਾ ਬਾਬਾ ਬਿਨੋਦ ਸਿੰਘ ਖਾਲਸਾ ਜੀ ਨੇ ਅੰਮ੍ਰਿਤਸਰ ਤੋਂ ਸੱਦਾ ਦਿੱਤਾ ਹੈ। ਧਰਮ ਯੁੱਧ ਵਿਚ ਸ਼ਾਮਲ ਹੋਵੋ।' ਦੋ ਦਿਨਾਂ ਬਾਅਦ ਹੋਰ ਸਿੰਘ ਆਏ, –' ਬਾਬਾ ਬੰਦਾ ਸਿੰਘ ਬਹਾਦਰ ਨੇ ਹੁਕਮ ਭੇਜਿਆ ਹੈ, ਖਾਲਸਾ ਫੌਜ ਵਿਚ ਸ਼ਾਮਲ ਹੋਵੋ।'

ਇਸ ਸਮੇਂ ਬਾਬਾ ਬਿਨੋਦ ਸਿੰਘ ਆਪਣੀ ਫੌਜ ਬਣਾ ਕੇ ਅੰਮ੍ਰਿਤਸਰ ਡੇਰਾ ਪਾਈ ਬੈਠਾ ਸੀ। ਉਸਦਾ ਪੁੱਤਰ ਤੈਅ ਹੋਈਆਂ ਸ਼ਰਤਾਂ ਅਨੁਸਾਰ ਪੰਜ ਸੌ ਸਵਾਰ ਲੈ ਕੇ ਸ਼੍ਰੀਨਗਰ ਦੇ ਨਾਇਬ ਜ਼ਕਰੀਆਂ ਖ਼ਾਨ ਦੇ ਅਧੀਨ ਸਿੰਘਾਂ ਵਿਰੁਧ ਕੋਈ ਵੀ ਹੁਕਮ ਮੰਨਣ ਲਈ ਤਿਆਰ ਸੀ। ਬਿਨੋਦ ਸਿੰਘ ਦਾ ਪੋਤਰਾ ਮੀਰੀ ਸਿੰਘ ਭਾਰੀ ਗਿਣਤੀ ਦੇ ਸਿੰਘਾਂ ਦੀ ਸੈਨਾ ਨਾਲ ਲਾਹੌਰ ਦੇ ਸੂਬੇਦਾਰ ਦੀ ਤਾਬਿਆ ਵਿਚ ਚਲਿਆ ਗਿਆ ਸੀ।

ਪਿੰਡਾਂ ਵਿਚੋਂ ਗੱਭਰੂ ਅਤੇ ਕੁਝ ਵਡੇਰੀ ਉਮਰ ਦੇ ਸਿੰਘ ਜੱਥੇਦਾਰਾਂ ਦੇ ਬੁਲਾਵੇ ਉਪਰ ਜਾਣ

---

* ਅਖਬਾਰ-ਏ-ਦਰਬਾਰ-ਏ-ਮੁਅੱਲਾ (ਦਸੰਬਰ 11, 1714) ਪੰਨਾ 142

ਲਈ ਤਿਆਰ ਹੋ ਜਾਂਦੇ । ਪਿੰਡਾਂ ਦੀਆਂ ਸੱਥਾਂ ਵਿਚ ਆਮ ਗੱਲਾਂ ਹੁੰਦੀਆਂ । ਇਕ ਦਿਨ ਦੋ-ਚਾਰ ਗੱਭਰੂ ਤਿਆਰ ਹੋਏ ਲੰਘੇ ਤਾਂ ਇਕ ਬਜ਼ੁਰਗ ਸਰਸਰੀ ਪੁੱਛ ਬੈਠਾ:

-ਕਿਹੜੀ ਖਾਲਸਾ ਧਿਰ ਨਾਲ ਜਾ ਰਹੇ ਓ ਸਾਊਓ- ?'

-ਪਤਾ ਨੀ ਬਾਬਾ। ਗੁਰੂ ਦੇ ਨਾਮ ਤੇ ਸੱਦਾ ਆਇਐ। ਦੋ ਚਾਰ ਤੁਰਕਾਂ ਨਾਲ ਹੋਲਾ ਖੇਡ ਆਉਨੇ ਆਂ। ਜੀਂਦੇ ਰਹੇ ਤਾਂ ਆ ਫਤਿਹ ਬੁਲਾਵਾਂਗੇ ਨਹੀਂ ਤਾਂ ਗੁਰੂ ਲੇਖੇ।' ਆਖਦਿਆਂ ਇਕ ਗੱਭਰੂ ਬੇਫ਼ਿਕਰੀ ਨਾਲ ਹੱਸਿਆ।

-ਤੁਰਕਾਂ ਨਾਲ ਤਾਂ ਸੁਣਿਐ, ਬੰਦਾ ਸੂੰਹ ਬਹਾਦਰ ਈ ਹੋਲਾ ਖੇਡਦਾ ਈ।' ਬਜ਼ੁਰਗ ਬੋਲਿਆ।

-ਕੀ ਗੱਲ ਬਾਬਾ ਦੂਜਿਆਂ ਸੁੰਨਤ ਕਰਾ ਛੱਡੀ ਐ ?' ਇਕ ਹੋਰ ਗੱਭਰੂ ਬੋਲਿਆ

-ਉਹ ਬਿਨਾਂ ਸੁੰਨਤੋਂ ਈ ਮੁਸਲਮਾਨ ਜੇ।'

-ਪਰ ਤਾਇਆ ਮਾਝੇ ਵਲੋਂ ਆਏ ਸਿੰਘ ਤਾਂ ਆਖਦੇ ਸਨ, —ਅਸੀਂ ਤੱਤ ਖਾਲਸਾ ਵਾਲੇ ਆਂ ਅਸਲੀ। ਬੰਦਾ ਸਿੰਘ ਬਹਾਦਰ ਤਾਂ ਆਪੂੰ ਗੁਰੂ ਬਣ ਬੈਠੈ——।'

-ਗੱਭਰੂਆ ਆਪਾਂ ਕਿਹੜਾ ਬੰਦਾ ਬਹਾਦਰ ਸੂੰਹ ਨੂੰ ਮਿਲ ਕੇ ਆਏ ਆਂ। ਜਿਹੜਾ ਕੁਫ਼ਰ ਤੋਲ ਜਾਂਦੇ ਨੇ ਸੱਚ ਮੰਨ ਲਈਦਾ। ਪਰ ਇਕ ਪੱਕੀ ਗੱਲ ਏ, ਪੱਥਰ ਤੇ ਲੀਕ ਵਰਗੀ, ਇਹ 'ਤੱਤ ਖਾਲਸੇ' ਵਾਲੇ ਤੁਰਕਾਂ ਦੀ ਰਜ਼ਾ ਤੋਂ ਬਾਹਰ ਨਹੀਓਂ ਜਾਂਦੇ।'

-ਫੇਰ ਤਾਂ ਲਾਹਣਤ ਐ ਬਾਬਾ। ਇਹ ਤਾਂ ਗੁਰੂ ਦੇ ਨਾਮ ਨੂੰ ਕਲੰਕ ਐ। ਅਸੀਂ ਤਾਂ ਅੰਮ੍ਰਿਤਸਰ ਵੱਲ ਚਾਲੇ ਪਾਏ ਸਨ, ਮੁੜੀਏ ਘਰਾਂ ਨੂੰ ਫਿਰ- ?'

-ਇਹ ਵੀ ਮਿਹਣਾ ਈ ਪੁੱਤਰੋ, ਮੁਹਿੰਮ 'ਤੇ ਚੱਲੇ ਸਓ, ਘਰਾਂ ਨੂੰ ਕਿਉਂ ਮੁੜਨਾ। ਬੰਦਾ ਸਿੰਘ ਬਹਾਦਰ ਵੱਲ ਮੁਹਾਰਾਂ ਮੋੜ ਲਓ।'

ਖ਼ਰੀ ਗੱਲ ਆਖ਼ੀ ਊ ਬਾਬਾ, ਹੁਣ ਖ਼ਾਲੀ ਕੀ ਮੁੜਨਾ।' ਆਖਕੇ ਗਭਰੂ ਫਤਿਹ ਬੁਲਾਕੇ ਆਪਣੇ ਰਾਹ ਪੈ ਗਏ।

* * *

ਜਿਹਨਾਂ ਘਰਾਂ ਦਾ ਕੋਈ ਜੀ ਖ਼ਾਲਸਾ ਫੌਜ ਵਿਚ ਜਾ ਸ਼ਾਮਲ ਹੋਇਆ ਸੀ ਉਹਨਾਂ ਘਰਾਂ ਦੀਆਂ ਔਰਤਾਂ ਦੇ ਮੂੰਹਾਂ ਉਪਰੋਂ ਹਾਸੇ ਗ਼ਾਇਬ ਹੋ ਗਏ ਸਨ। ਕਿਸੇ ਦੇ ਪੁੱਤਰ, ਕਿਸੇ ਦੇ ਭਰਾ, ਕਿਸੇ ਦਾ ਪਤੀ, ਤੁਰਕਾਂ ਨਾਲ ਯੁੱਧ ਕਰਨ ਗਏ ਸਨ। ਬਹੁਤਿਆਂ ਨੂੰ ਤਾਂ ਘਰਾਂ ਵਲ ਪਰਤਿਆਂ ਸਾਲ ਭਰ ਤੋਂ ਵੀ ਉਪਰ ਸਮਾਂ ਹੋ ਗਿਆ ਸੀ। ਨਾ ਕੋਈ ਖ਼ਬਰ ਨਾ ਕੋਈ ਸਾਰ। ਜਿਉਂਦੇ ਹਨ ਜਾਂ ਮਾਰੇ ਗਏ । ਨਵ-ਵਿਆਹੀਆਂ ਮੁਟਿਆਰਾਂ ਦੇ ਅੱਥਰੂ ਵਗ ਵਗ ਮੁੱਕ ਗਏ।

ਇਕ ਘਰ ਦੀ ਬਹੂ ਦੋ ਕੁ ਸੇਰ ਕਣਕ ਲੈ ਕੇ ਚੱਕੀ ਉਪਰ ਪੀਹਣ ਲਈ ਗੁਆਂਢਣ ਦੇ ਘਰ ਜਾ ਬੈਠੀ ਤਾਂ ਗੁਆਂਢਣ ਨੇ ਪੁੱਛਿਆ-'ਜਣੀਏ ਮੁੱਠ ਕੁ ਦਾਣੇ ਲੈ ਬੈਠੀ ਏਂ, ਇਹਦੇ ਨਾਲ ਟੱਬਰ ਦਾ ਢਿੱਡ ਭਰ ਜਾਸੀ ?'

-ਕੀ ਕਰਾਂ ਅੰਮਾ, ਜਿੰਨਾ ਕੁ ਪੀਠਾ ਗਿਆ, ਏਹੀ ਖਾਣਾ ਨਸੀਬ ਹੋਵੇ ਤਾਂ ਵਾਹਵਾ ਭਲੀ। ਤੈਨੂੰ ਤਾਂ ਪਤਾ ਬਹੁਤੀ ਵਾਰ ਤਾਂ ਆਟਾ ਗੁੰਝਾ ਈ ਰਹਿ ਜਾਂਦਾ, ਤੁਰਕ ਆ ਪੈਂਦੇ ਨੇ। ਜਿਹੜਾ ਖਾ ਲਈਏ, ਓਹੀ ਲਾਹੇ ਦਾ ਅੰਮਾ। ਨਹੀਂ ਤਾਂ ਗੁੰਝਾ ਪਕਾਇਆ ਸਭ ਤੁਰਕਾਂ ਹਵਾਲੇ । ਗੁਰੂ ਦੋਖੀ ਕਿਉਂ ਬਣੀਏ।'

ਸੁਆਣੀ ਦੀਆਂ ਗੱਲਾਂ ਸੁਣਕੇ ਅੰਮਾ ਦਾ ਹਾਉਕਾ ਨਿਕਲ ਗਿਆ। ਸਿਰ ਦਾ ਖਿਲਰਿਆ ਝਾਟਾ ਖੱਦਰ ਦੀ ਮੋਟੀ ਚੁੰਨੀ ਹੇਠਾਂ ਲਕੋਂਦੀ ਬੋਲੀ- 'ਕੇਹੇ ਵੇਲੇ ਆਗੇ—ਹੇ ਵਾਹਗੁਰੂ।'

* * *

ਸਾਰੇ ਪੰਜਾਬ ਵਿਚ ਸਿੰਘ ਫੈਲ ਗਏ ਸਨ। ਐਮਨਾਬਾਦ ਦੇ ਪਰਗਨੇ ਦੇ ਫੌਜਦਾਰ ਇਰਾਦਤ-ਮੰਦ ਖ਼ਾਨ ਨੇ ਸਿੰਘਾਂ ਨਾਲ ਅੰਦਰ ਖ਼ਾਤੇ ਸਮਝੌਤਾ ਕੀਤਾ ਹੋਇਆ ਸੀ। ਲੱਖੀ ਜੰਗਲ ਵੱਲ ਭੱਟੀਆਂ ਅਤੇ ਸੱਯਦਾਂ ਨੇ ਮੁਗਲਾਂ ਵਿਰੁਧ ਬਗਾਵਤ ਕਰ ਦਿੱਤੀ ਸੀ। ਅਬਦੁਸ-ਸਮੱਦ ਖ਼ਾਨ ਲਾਹੌਰ ਦੇ ਸੂਬੇਦਾਰ ਲਈ ਇਹ ਸਮਾਂ ਬੜਾ ਕਸ਼ਟਦਾਇਕ ਸੀ। ਇਕ ਪਾਸਿਓਂ ਸਿੰਘਾਂ ਦਾ ਡਰ ਸੀ, ਦੂਸਰੇ ਪਾਸਿਓਂ ਦਿੱਲੀ ਵਲੋਂ ਸੱਯਦਾਂ ਦੀ ਬਗ਼ਾਵਤ ਦਬਾਉਣ ਲਈ ਫਰਮਾਨ ਆ ਰਹੇ ਸਨ। ਉਸਦੀ ਸੂਬੇਦਾਰੀ ਪੂਰੀ ਖ਼ਤਰੇ ਵਿਚ ਸੀ। ਬੰਦਾ ਸਿੰਘ ਲਈ ਇਹ ਸਭ ਤੋਂ ਢੁਕਵਾਂ ਸਮਾਂ ਸੀ। ਉਹ ਇਸ ਵੇਲੇ ਬਟਾਲਾ-ਕਲਾਨੌਰ-ਗੁਰਦਾਸਪੁਰ ਵੱਲ ਚੜ੍ਹਾਈ ਕਰਕੇ ਆਪਣੇ ਕਬਜ਼ੇ ਹੇਠ ਕਰਨ ਦੀ ਤਾਕ ਵਿਚ ਸੀ ਏਸੇ ਲਈ ਬਾਜ਼ ਸਿੰਘ ਨੂੰ ਆਪਣੇ ਪਿੱਛੇ ਆਉਣ ਲਈ ਕਹਿਕੇ ਉਹ ਹੁਣ ਪਠਾਨਕੋਟ ਵੱਲ ਰਵਾਨਾ ਹੋ ਗਿਆ ਸੀ।

ਫਰਖੁਸ਼ੀਅਰ ਦੀਆਂ ਪੰਜਾਬ ਵੱਲ ਤੋਰੀਆਂ ਫੌਜਾਂ ਅਜੇ ਰਾਹ ਵਿਚ ਸਨ। ਸ਼ਾਹੀ ਲਾਮ ਲਸ਼ਕਰ ਜਿਥੇ ਮੁਕਾਮ ਕਰ ਲੈਂਦਾ, —ਛੱਪੜ ਵਿਚ ਬੈਠੀਆਂ ਰੱਜੀਆਂ ਮੱਝਾਂ ਵਾਂਗ ਫਿਰ ਉਠਾਉਣਾ ਬੜਾ ਔਖਾ ਹੋ ਜਾਂਦਾ।

ਬੰਦਾ ਸਿੰਘ ਨੇ ਆਪਣੇ ਸਾਰੇ ਜੱਥਿਆਂ ਨੂੰ ਜਿਹੜੇ ਸੁਕੇਤ ਮੰਡੀ, ਕਹਿਲੂਰ ਵੱਲ ਲੁੱਟਾਂ ਮਾਰਾਂ ਕਰ ਰਹੇ ਸਨ, ਸੁਨੇਹੇ ਭੇਜਕੇ ਤੁਰੰਤ ਕਲਾਨੌਰ ਵੱਲ ਜੁੜਨ ਲਈ ਕਿਹਾ। ਕਹਿਲੂਰ ਦਾ ਜ਼ਿਮੀਂਦਾਰ ਵੀ ਹੁਣ ਸਿੰਘਾਂ ਨਾਲ ਸੀ। ਇਰਾਦਤਮੰਦ ਖ਼ਾਨ ਵਲੋਂ ਵੀ ਕੋਈ ਭੈਅ ਨਹੀਂ ਸੀ। ਬੰਦਾ ਸਿੰਘ ਨੂੰ ਕਲਾਨੌਰ ਤੋਂ ਬਾਅਦ ਹੁਣ ਲਾਹੌਰ ਫਤਿਹ ਦਿੱਸਦਾ ਸੀ। ਉਹ ਅੱਖਾਂ ਬੰਦ ਕਰਕੇ ਕਲਪਨਾ ਕਰਦਾ, ਉਸਨੂੰ ਲਾਹੌਰ ਦੇ ਕਿਲ੍ਹੇ ਉਪਰ ਖਾਲਸੇ ਦਾ ਨਿਸ਼ਾਨ ਝੂਲਦਾ ਦਿੱਸਦਾ ਤੇ ਗੁਰੂ ਉਸ ਵਲ ਮੰਦ ਮੰਦ ਮੁਸਕਰਾ ਰਹੇ ਦਿੱਸਦੇ।

ਬੰਦਾ ਸਿੰਘ ਦਾ ਹੁਕਮ ਮਿਲਦਿਆਂ ਹੀ ਸਿੰਘ ਪਹਾੜੋਂ ਉੱਤਰ ਆਏ।

* * *

ਸਮਾਂ ਰੁਕਦਾ ਨਹੀਂ। ਮੌਸਮ ਫਿਰ ਬਦਲਣ ਲੱਗਾ। ਬਸੰਤ ਰੁੱਤ ਆ ਗਈ। ਬਸੰਤ ਵੀ ਲੰਘ ਚੱਲੀ। ਸਿੰਘਾਂ ਦੇ ਜੱਥੇ ਵੱਖ ਵੱਖ ਇਲਾਕਿਆਂ ਵਿਚੋਂ ਦੀ ਗੁਰੂਬਾਣੀ ਉਚਾਰਦੇ ਗੁਰਦਾਸਪੁਰ, ਕਲਾਨੌਰ ਵੱਲ ਲੰਘਣ ਲੱਗੇ। ਬਾਜ਼ ਸਿੰਘ ਨੇ ਵੀ ਆਪਣੀ ਫੌਜ ਨਾਲ ਚਾਲੇ ਪਾ ਦਿੱਤੇ ਸਨ।

ਪਿੰਡਾਂ ਵਿਚ ਘਰਾਂ ਦੀਆਂ ਸੁਆਣੀਆਂ ਚੱਕੀ ਝੌਂਹਦੀਆਂ ਜਾਂ ਦੁੱਧ ਰਿੜਕਦੀਆਂ। ਪਹਿਰ ਦੇ ਤੜਕੇ ਉਹਨਾਂ ਕੰਨੀ ਸ਼ਬਦ ਪੈਣ ਲੱਗੇ:

ਜੋ ਲਰੈ ਦੀਨ ਕੇ ਹੇਤ, ਸੂਰਾ ਸੋਈ, ਸੂਰਾ ਸੋਈ ................

ਕਦੇ ਆਵਾਜ਼ ਸੁਣਦੀ.......ਜੋ ਤਉ ਪ੍ਰੇਮ ਖੇਲਣ ਕਾ ਚਾਓ .......ਸਿਰ ਧਰ ਤਲੀ ਗਲੀ ਮੇਰੀ ਆਓ।' ਇਕ ਦਿਨ, ਦੋ ਦਿਨ ,ਚਾਰ ਦਿਨ, ਔਰਤਾਂ ਬੱਚੇ ਘਰਾਂ ਤੋਂ ਬਾਹਰ ਨਿਕਲ ਕੇ ਸਿੰਘਾਂ ਦੇ ਜੱਥਿਆਂ ਨੂੰ ਵੇਖਣ ਲੱਗੇ। ਜਦ ਕਿਸੇ ਹੋਰ ਪਾਸਿਓਂ ਆ ਰਹੇ ਸਿੰਘ ਵੱਡੇ ਜੱਥੇ ਨਾਲ ਰਲਦੇ ਤਾਂ ਉਹਨਾਂ ਦਾ ਸਵਾਗਤ ਜੈਕਾਰੇ ਛੱਡ ਕੇ ਕੀਤਾ ਜਾਂਦਾ। ਔਰਤਾਂ ਬੱਚੇ ਕੌਤੂਹਲ ਨਾਲ ਵੇਖਦੇ। ਉਹਨਾਂ ਦਾ ਹੈਰਾਨੀ ਨਾਲ ਮੂੰਹ ਖੁਲ੍ਹ ਜਾਂਦਾ।

ਫਿਰ ਘਰਾਂ ਦੀਆਂ ਸੁਆਣੀਆਂ ਸਿੰਘਾਂ ਦੀ ਮਦਦ ਲਈ, ਕੋਈ ਛੋਲੇ, ਕੋਈ ਮੱਕੀ, ਕੋਈ ਜੌਂ, ਕੋਈ ਰੋਟੀਆਂ ਪਕਾ ਕੇ ਲਿਆਉਣ ਲੱਗੀ।

ਇੱਕ ਦਿਨ ਲੰਘੇ ਜੱਥਿਆਂ ਤੋਂ ਬਾਅਦ ਸੁਆਣੀਆਂ ਆਪਸ ਵਿਚ ਗੱਲੀਂ ਪੈ ਗਈਆਂ:

–ਆਪਣੇ ਬੰਦਿਆਂ 'ਚ ਲੜਨ ਮਰਨ ਦਾ ਕਿੰਨਾ ਚਾਓ ਐਨੀ– ਇਹ ਤਾਂ ਸ਼ਬਦ ਗਾਉਂਦੇ ਜਾਂਦੇ ਐ। ਦੇਖਿਆ ਕਿਵੇਂ ਜੈਕਾਰੇ ਛੱਡਦੇ ਸੀ ?

–ਤੂੰ ਵੇਖੀਂ ਭੈਣਾਂ ਇਹਨਾਂ ਨੇ ਤੁਰਕਾਂ ਦੇ ਲੰਗਾਰ ਲਾਹ ਛੱਡਣੇ ਨੇ।'

–ਨੀ ਸੁੱਲੇ ਤਾਂ ਸਲਵਾਰਾਂ ਪਾਂਦੇ ਨੇ।'

–ਲੈ ਅੜਿਆ ਸਲਵਾਰਾਂ ਦੇ ਲੰਗਾਰ ਤਾਂ ਹੋਰ ਵੀ ਲਹਿੰਦੇ ਨੇ।'

ਸਾਰੀਆਂ ਹੱਸਣ ਲੱਗੀਆਂ। ਫਿਰ ਇਕ ਹੋਰ ਬੋਲੀ– 'ਨੀ ਚਾਚੀ ਤੂੰ ਵੇਖਿਆ ਸਈ ਇਕ ਮੁੰਡਾ ਤਾਂ ਜਵਾਂ ਈ ਅਲੂਆਂ : ਅਜੇ ਦਾੜ੍ਹੀ ਵੀ ਨਹੀਂ ਉੱਤਰੀ ਉਹ ਕੀ ਲੜੂ ਤੁਰਕਾਂ ਨਾਲ ? '

–ਲੜੂ ਕਿਉਂ ਨੀਂ, ਓਹਦੀ ਪਿੱਠ 'ਤੇ ਬੰਦਾ ਸਿੰਘ ਬਹਾਦਰ ਜੋ ਹੈਗਾ।'

–ਨੀ ਹਾਂ ਭੈਣ, ਮੈਂ ਤਾਂ ਸੁਣਿਆ ਮੁੱਸਲੇ ਉਸਦਾ ਨਾਂ ਸੁਣਕੇ ਈ ਦੌੜ ਜਾਂਦੇ ਐ।'

–ਉਹ ਜਾਦੂ ਜਾਣਦਾ ਭੈਣ। ਹਰ ਸਿੱਖ ਦੇ ਸਿਰ 'ਤੇ ਆਪਣਾ ਸਿਰ ਲਾ ਦਿੰਦਾ।'

–ਮੈਂ ਤਾਂ ਸੁਣਿਆ ਈ, ਮੂੰਹ ਵਿਚੋਂ ਅੱਗ ਨਿਕਲਦੀ ਐ ਉਹਦੇ।'

–ਆਹੋ ਉਹ ਤੁਰਕਾਂ ਨੂੰ ਈ ਦਿੱਸਦੀ ਐ।'

ਇਕ ਹੋਰ ਬੋਲੀ –' ਸਾਡੇ ਬੰਦੇ ਗੱਲਾਂ ਕਰਦੇ ਸਨ–ਦਸਵੇਂ ਗੁਰੂ ਨੇ ਆਪਣੀ ਰੂਹ ਬੰਦਾ ਸਿੰਘ ਵਿੱਚ ਪਾ ਦਿੱਤੀ ਹੋਈ ਹੈ, ਤਾਹੀਓਂ.........................।'

ਏਨੇ ਵਿਚ ਪਿਛੋਂ ਇਕ ਹੋਰ ਜੱਥਾ ਜੈਕਾਰੇ ਛੱਡਦਾ ਧੂੜ ਉਡਾਉਂਦਾ ਲੰਘਣ ਲੱਗਾ।

–ਲੜਾਈ ਤਾਂ ਫੇਰ ਬਰ ਜ਼ਰੂਰ ਹੋਊ ਭੈਣੇ।' ਇਕ ਦੇ ਚਿਹਰੇ ਉਪਰ ਡਰ ਉਭਰਿਆ।

–ਲਗਦਾ ਤਾਂ ਏਹੀਓ ਐ।'

–ਆਪਾਂ ਦਾਣਾ–ਫੱਕਾ ਜਮ੍ਹਾਂ ਕਰੀਏ। ਫੇਰ ਬਾਹਰ ਕਿਸ ਜਾਣ ਦੇਣਾ।'

–ਮੈਂ ਤਾਂ ਦਿਨ–ਰਾਤ ਚੱਕੀ ਚਲਾਉਣੀ ਐਂ ਹੁਣ। ਗੁਰੂ ਦੇ ਸਿੰਘਾਂ ਨੂੰ ਹੁਣ ਆਟੇ–ਦਾਣੇ ਦੀ ਬੜੀ ਲੋੜ ਪੈਣੀ ਐ। ਹੁਣ ਨੀ ਡਰ ਕੋਈ ਤੁਰਕਾਂ ਦਾ।'

ਇਕ ਬਿਰਧ ਔਰਤ ਨੇ ਅੱਖਾਂ ਉਪਰ ਹੱਥ ਧਰਕੇ ਦੂਰ ਲੰਘੇ ਜਾ ਰਹੇ ਜੱਥੇ ਵੱਲ ਵੇਖਦਿਆਂ ਆਖਿਆ–'ਧੀਓ, ਆਪਣੇ ਪੁੱਤਰ–ਭਾਈ ਬਾਹਰ ਲੜਦੇ ਪਏ ਨੇ, ਸਾਨੂੰ ਅੰਦਰੋਂ ਲੜਨਾ ਪੈਣਾ ਈ। ਧਰਮ ਦੀ ਜੰਗ ਵਿਚ ਅਸਾਂ ਦਾ ਵੀ ਹਿੱਸਾ ਤਾਂ ਈ ਪੈਣਾਂ।'

ਤੇ ਸਾਰੀਆਂ ਔਰਤਾਂ ਇਸ ਤਰ੍ਹਾਂ ਆਪਣੇ ਘਰਾਂ ਵੱਲ ਮੁੜੀਆਂ ਜਿਵੇਂ ਉਹ ਵੀ ਜੰਗ ਲਈ ਤਿਆਰ ਹੋਣ ਜਾ ਰਹੀਆਂ ਹੋਣ।

-----0-----

ਕਲਾਨੌਰ ਦੇ ਫੌਜਦਾਰ ਸੋਹਰਾਬ ਖ਼ਾਨ ਦੇ ਹੋਸ਼ ਫਾਖ਼ਤਾ ਹੋ ਗਏ। ਸੂਹੀਆਂ ਅਤੇ ਹਰਕਾਰਿਆਂ ਦੀਆਂ ਖਬਰਾਂ ਦਿਲ ਕੰਬਾਊ ਸਨ। ਬੰਦਾ ਸਿੰਘ ਦੇ ਨਾਮ ਤੋਂ ਉਹ ਪਹਿਲਾਂ ਹੀ ਬਹੁਤ ਡਰਿਆ ਹੋਇਆ ਸੀ। ਪਰ ਹੁਣ ਉਹ ਭਾਰੀ ਫੌਜ ਲੈ ਕੇ ਕਲਾਨੌਰ ਉੱਪਰ ਧਾਵਾ ਬੋਲਣ ਆ ਰਿਹਾ ਸੀ। ਉਸ ਦੇ ਹੱਥ-ਪੈਰ ਠੰਢੇ ਹੋਣ ਲੱਗੇ। ਸਿਪਾਹੀ ਭੇਜ ਕੇ ਆਪਣੇ ਕਾਨੂੰਗੋ ਸੰਤੋਖ ਰਾਇ ਨੂੰ ਤਲਬ ਕੀਤਾ।

ਸੰਤੋਖ ਰਾਇ ਨੂੰ ਪਹਿਲਾਂ ਹੀ ਪੂਰੀ ਇਤਲਾਹ ਮਿਲ ਚੁੱਕੀ ਸੀ। ਹਰ ਪਾਸੇ ਤੋਂ ਸਿੰਘਾਂ ਦੇ ਜੱਥੇ ਕਲਾਨੌਰ ਵੱਲ ਆ ਰਹੇ ਸਨ। ਉਸ ਨੂੰ ਵੇਖਦਿਆਂ ਹੀ ਸੋਹਰਾਬ ਖ਼ਾਨ ਨੇ ਹੁਕਮ ਦਿੱਤਾ। -'ਤਮਾਮ ਸੈਨਾ ਨੂੰ ਫੌਰਨ ਹਮਲੇ ਲਈ ਤਿਆਰ ਕਰੋ। ਦਰਯਾਫ਼ਤ ਕਰੋ, ਕਾਫਰ ਬਾਗ਼ੀ ਕਿਸ ਤਰਫ ਤੋਂ ਹਮਲਾ ਕਰੇਗਾ। ਕਲਾਨੌਰ ਪੁੱਜਣ ਤੋਂ ਪਹਿਲਾਂ ਹੀ ਉਸ ਨੂੰ ਹਰ ਹਾਲ ਰੋਕਣਾ ਹੈ।'

ਇੱਕ ਦਮ ਹਰਕਤ ਵਿੱਚ ਆਉਂਦਿਆਂ ਸੰਤੋਖ ਰਾਇ ਨੇ ਆਪਣੇ ਭਾਈ ਅਨੋਖ ਰਾਇ ਨੂੰ ਇਸ ਮੁਹਿਮ ਵਿੱਚ ਸ਼ਾਮਲ ਕਰਨ ਲਈ ਕਾਸਦ ਰਵਾਨਾ ਕਰ ਦਿੱਤੇ।

ਸਿਪਾਹੀ, ਅਗਲੀ ਕਾਰਵਾਈ ਕਰਦਿਆਂ, ਬੰਦਾ ਸਿੰਘ ਨੂੰ ਰੋਕਣ ਲਈ ਕਲਾਨੌਰ ਦੇ ਰਾਹੇ ਵਿੱਚ ਖਾਈਆਂ ਖੋਦਣ ਲੱਗੇ। ਜਗ੍ਹਾ ਜਗ੍ਹਾ ਚੌਂਕੀਆਂ ਬਿਠਾ ਦਿੱਤੀਆਂ ਗਈਆਂ।

ਬੰਦਾ ਸਿੰਘ ਇੱਕ ਵੱਡੇ ਜੱਥੇ ਨਾਲ ਪਹਿਲਾਂ ਹੀ ਚਲਿਆ ਹੋਇਆ ਸੀ। ਹੁਣ ਬਾਜ਼ ਸਿੰਘ ਨੇ ਵੀ ਉਸ ਨਾਲ ਸ਼ਾਮਲ ਹੋਣ ਲਈ ਮਾਖੋਵਾਲ ਛੱਡ ਦਿੱਤਾ ਸੀ। ਬਰਸਾਤੀ ਨਾਲਿਆਂ ਵਾਂਗ ਸਿੱਖ ਜੱਥੇ ਵੀ ਖਾਲਸਾ ਫੌਜ ਵਿੱਚ ਆ ਕੇ ਮਿਲਦੇ ਰਹੇ। ਜੋਸ਼ ਵਿੱਚ ਠਾਠਾਂ ਮਾਰਦਾ ਲਗਭਗ ਪੰਜਾਹ ਹਜ਼ਾਰ ਦਾ ਖਾਲਸਾ ਫੌਜ ਦਾ ਮਨੁੱਖੀ ਹੜ੍ਹ ਜਦ ਕਲਾਨੌਰ ਵਿੱਚ ਵੜ੍ਹਿਆ ਤਾਂ ਰਸਿਤਆਂ ਦੀਆਂ ਤਮਾਮ ਰੋਕਾਂ, ਖਾਈਆਂ ਚੌਂਕੀਆਂ ਸਭ ਆਪਣੇ ਨਾਲ ਹੀ ਰੋੜ੍ਹ ਕੇ ਲੈ ਗਿਆ। ਸੋਹਰਾਬ ਖ਼ਾਨ ਨੇ ਜਹਾਦ ਦਾ ਸੱਦਾ ਦੇ ਕੇ ਆਮ ਮੁਸਲਮਾਨਾਂ ਨੂੰ ਵੀ ਇਸ ਯੁੱਧ ਵਿੱਚ ਸ਼ਾਮਲ ਕਰ ਲਿਆ ਸੀ।

ਛੋਟੀਆਂ ਮੋਟੀਆਂ ਝੜਪਾਂ ਜਾਂ ਛਾਪਾਮਾਰ ਹਮਲਿਆਂ ਨੂੰ ਛੱਡ ਕੇ ਸਿੰਘ ਜੱਥੇ ਪਿਛਲੇ ਸਾਲ ਡੇਢ ਸਾਲ ਤੋ ਵਿਹਲੇ ਬੈਠੇ ਹੋਏ ਤੇਗਾਂ ਮਾਂਜਣ ਹੀ ਲੱਗੇ ਰਹੇ ਸਨ। ਜਾਂ ਰਸਦ ਪਾਣੀ ਮਸਤਾਨਾ ਹੋਣ ਤੋਂ ਪਹਿਲਾਂ ਲੁੱਟਾਂ ਖੋਹਾਂ ਕਰਦੇ ਸਨ। ਹਥਿਆਰਾਂ ਦੀਆਂ ਧਾਰਾਂ ਪਰਖਣ ਦਾ ਮੌਕਾ ਹੁਣ ਹੀ ਮਿਲਿਆ ਸੀ। ਸਿੰਘਾਂ ਦੇ ਏਸ ਜ਼ਲਜ਼ਲੇ ਮੂਹਰੇ ਮੁਗਲ ਸਿਪਾਹੀਆਂ ਦੇ ਪੈਰ ਨਹੀਂ ਲੱਗੇ। ਬਹੁਤੇ ਤਾਂ ਬਿਨਾਂ ਲੜੇ ਹੀ ਪਿਛਾਂਹ ਦੌੜਨ ਲੱਗੇ।

ਸੂਰਜ ਛਿਪਣ ਤੋਂ ਪਹਿਲਾਂ ਹੀ ਸਿੰਘਾਂ ਨੇ ਕਲਾਨੌਰ ਉੱਪਰ ਕਬਜ਼ਾ ਕਰ ਗਿਆ।

ਬੰਦਾ ਸਿੰਘ ਨੇ ਆਪਣੇ ਜੱਥੇਦਾਰਾਂ ਅਤੇ ਨਾਇਬਾਂ ਨੂੰ ਹੁਕਮ ਦਿੱਤਾ 'ਹੁਣ ਰੁਕ ਕੇ ਅਰਾਮ ਕਰਨ ਦਾ ਵੇਲਾ ਨਹੀਂ ਹੈ। ਯੁੱਧ ਵਿਚ ਮਾਰੇ ਗਏ ਸਿੰਘਾਂ ਦਾ ਸਸਕਾਰ ਕਰੋ। ਜ਼ਖਮੀਆਂ ਦੀ ਮੱਲ੍ਹਮ-ਪੱਟੀ ਕਰੋ। ਫਿਰ ਉਹ ਬਾਜ਼ ਸਿੰਘ ਅਤੇ ਪਹਾੜਾ ਸਿੰਘ ਵੱਲ ਮੁਖਾਤਿਬ ਹੋਇਆ- 'ਸਿੰਘ ਸਾਹਿਬ' ਅਸੀਂ ਦਿਨ ਚੜ੍ਹਨ ਤੋਂ ਪਹਿਲਾਂ ਬਟਾਲੇ ਉਪਰ ਧਾਵਾ ਬੋਲਾਂਗੇ। ਤੁਰਕ ਹੁਣ ਅੱਗੇ ਲੱਗੇ ਹੋਏ ਨੇ ਇਹ ਜਦ ਤਕ ਨੱਠਦੇ ਗਏ ਅਸੀਂ ਨਠਾਈ ਜਾਵਾਂਗੇ।'

ਬੰਦਾ ਸਿੰਘ ਨੇ ਉਸੇ ਸਮੇਂ ਕਲਾਨੌਰ ਦੇ ਪ੍ਰਬੰਧ ਲਈ ਠਾਣਾ ਕਾਇਮ ਕੀਤਾ। ਉਸ ਦੀ ਰਾਖੀ ਲਈ ਸਿੰਘਾਂ ਦੇ ਇੱਕ ਤਕੜੇ ਜੱਥੇ ਨੂੰ ਕਲਾਨੌਰ ਰੁਕਣ ਲਈ ਆਦੇਸ਼ ਦਿੱਤੇ ਤੇ ਖ਼ੁਦ ਆਪਣੇ ਤੰਬੂ

ਵਲ ਆ ਗਿਆ, ਜਿਸ ਨੂੰ ਅਜੇ ਸਿੰਘ ਤਿਆਰ ਕਰਨ ਰੁੱਝੇ ਹੋਏ ਸਨ। ਬੰਦਾ ਸਿੰਘ ਨੇ ਉਹਨਾਂ ਨੂੰ ਰੋਕਦਿਆ ਕਿਹਾ 'ਹੁਣ ਤੰਬੂ ਨਹੀਂ ਗੱਡਣੇ। ਘੋੜਿਆਂ ਨੂੰ ਘਾਹ ਪੱਠਾ ਪਾਓ। ਸਿੰਘਾਂ ਲਈ ਲੰਗਰ ਤਿਆਰ ਕਰੋ। ਅਸੀਂ ਕਦੋਂ ਵੀ ਕੂਚ ਕਰ ਸਕਦੇ ਆਂ।'

* * *

ਦਿਨ ਅਜੇ ਚੜ੍ਹਿਆ ਨਹੀਂ ਸੀ। ਪਿੰਡ ਅੱਛਲ ਵਿਚੋਂ ਦੀ ਲੰਘਦੀ ਖਾਲਸਾ ਫੌਜ ਬਟਾਲੇ ਨੂੰ ਜਾ ਪਈ। ਬਟਾਲੇ ਦੇ ਫੌਜਦਾਰ ਮੁਹੰਮਦ ਦਾਇਮ ਖ਼ਾਨ ਨੂੰ ਪਹਿਲਾਂ ਹੀ ਖਬਰ ਪੁੱਜ ਗਈ ਸੀ। ਆਪਣੇ ਵੱਲੋਂ ਉਹ ਪੂਰੀ ਤਿਆਰੀ ਵਿੱਚ ਸੀ। ਸਿੰਘਾਂ ਨਾਲ ਦੋ ਹੱਥ ਕਰਨ ਲਈ ਕਾਹਲਾ ਸੀ। ਉਸ ਨੂੰ ਯੁੱਧਾਂ ਦਾ ਲੰਮਾ ਤਜਰਬਾ ਸੀ। ਜਦ ਉਸ ਨੂੰ ਖ਼ਬਰ ਮਿਲੀ ਸਿੰਘ ਆ ਗਏ ਤਾਂ ਉਹ ਆਪਣੀ ਸੈਨਾ ਲੈ ਕੇ ਨਗਰ ਵਿੱਚੋਂ ਬਾਹਰ ਨਿਕਲ ਆਇਆ। ਦੋਵੇਂ ਧਿਰਾਂ ਦੀ ਟੱਕਰ ਹੋ ਗਈ। ਸਿੰਘ ਮਰਨ ਜਾਂ ਮਾਰਨ ਦੀ ਭਾਵਨਾ ਨਾਲ ਲੜਨ ਲੱਗੇ। ਮੁਗਲ ਸਿਪਾਹੀ ਆਪਣੀ ਜਾਨ ਬਚਾਉਣ ਦੇ ਚੱਕਰ ਵਿੱਚ ਅਗਾਂਹ ਵਧ ਕੇ ਵਾਰ ਕਰਨ ਤੋਂ ਝਿਜਕਦੇ ਸਨ। ਮੁਹੰਮਦ ਦਾਇਮ ਖਾਨ ਆਪਣੇ ਸਿਪਾਹੀਆਂ ਨੂੰ ਹੱਲਾਸ਼ੇਰੀ ਦਿੰਦਾ ਆਖਣ ਲੱਗਾ– 'ਹੌਸਲਾ ਨਹੀਂ ਪਸਤ ਕਰਨਾ, ਦਮ ਬਚਾਈ ਰੱਖਣਾ ਹੈ। ਲੜਾਈ ਲੰਮੀ ਖਿਚਣੀ ਹੈ। ਕਾਫਰਾਂ ਨੂੰ ਥਕਾ ਦਿਓ। ਜਦ ਪਤਾ ਲੱਗੇ ਬਾਜ਼ੀ ਪੈਣ ਵਾਲੀ ਹੈ। – ਅਚਾਨਕ ਟੁੱਟ ਪਓ।'

ਸੂਰਜ ਸਿਖਰ ਤੋਂ ਹੁੰਦਾ ਛਿਪਣ ਵੱਲ ਹੇਠਾਂ ਲਹਿਣ ਲੱਗਾ। ਹੌਲੀ–ਹੌਲੀ ਸਿੰਘ ਮੁਗਲਾਂ ਉਪਰ ਭਾਰੀ ਪੈਂਦੇ ਗਏ। ਬੰਦਾ ਸਿੰਘ, ਬਾਜ਼ ਸਿੰਘ ਤੇ ਪਹਾੜਾ ਸਿੰਘ, ਤਿੰਨ ਪਾਸਿਆਂ ਤੋਂ ਸਿੰਘਾਂ ਨਾਲ ਮਿਲ ਕੇ ਖੁਦ ਮੈਦਾਨ ਵਿੱਚ ਸਨ। ਮੁਹੰਮਦ ਦਾਇਮ ਖਾਨ ਨੇ ਵੇਖਿਆ ਉਹ ਕਾਫਰਾਂ ਵਿੱਚ ਘਿਰਦਾ ਜਾ ਰਿਹਾ ਹੈ। ਮੌਕਾ ਵੇਖ ਕੇ ਉਹ ਆਪਣੇ ਖਾਸ ਸਿਪਾਹੀਆਂ ਨਾਲ ਆਪਣੇ ਜੱਦੀ ਕਸਬੇ ਭੈਰੋਵਾਲ ਨੂੰ ਦੌੜ ਗਿਆ।

ਬਟਾਲੇ ਦੇ ਬਹੁਤੇ ਅਮੀਰ ਘਰਾਣੇ ਇਸ ਜੰਗ ਵਿੱਚ ਮਾਰੇ ਗਏ। ਕੁਝ ਮੁਸਲਮਾਨ ਪਰਿਵਾਰਾਂ ਨੇ ਸਿੱਖਾਂ ਤੋਂ ਡਰਦਿਆਂ ਆਪਣੇ ਰਿਸ਼ਤੇਦਾਰਾਂ ਅਤੇ ਸਬੰਧੀਆਂ ਕੋਲ ਗੁਆਂਢੀ ਪਿੰਡਾਂ ਵਿੱਚ ਜਾ ਪਨਾਹ ਲਈ। ਖਾਲਸਾ ਫੌਜ ਦਾ ਬਟਾਲਾ ਅਤੇ ਇਸ ਦੇ ਆਸ ਪਾਸ ਸਾਰੇ ਪਰਗਣਿਆਂ ਉੱਪਰ ਕਬਜ਼ਾ ਹੋ ਗਿਆ। ਮੁਗਲ ਚੌਂਕੀਆਂ ਅਤੇ ਠਾਣਿਆਂ ਉੱਪਰ ਹੁਣ ਖਾਲਸੇ ਦੇ ਨਿਸ਼ਾਨ ਝੂਲਣ ਲੱਗੇ।

* * *

ਦਿੱਲੀ ਬੈਠਾ ਫਰਖ਼ਸੀਅਰ ਬੇਫ਼ਿਕਰ ਸੀ। ਸਾਰੀ ਸੈਨਾ ਪੰਜਾਬ ਵੱਲ ਝੋਕ ਦਿੱਤੀ ਸੀ। ਹੁਣ ਕਾਫ਼ਰ ਗੁਰੂ ਨੂੰ ਪਕੜਨ ਜਾਂ ਮਾਰਨ ਦੀ ਖਬਰ ਕਦੋਂ ਵੀ ਆ ਸਕਦੀ ਸੀ। ਹੁਣ ਤਾਂ ਕੁਝ ਸਿੱਖ ਆਗੂ ਵੀ ਉਸ ਦੇ ਇਸ਼ਾਰੇ ਉੱਪਰ ਸੀਸ ਨਿਵਾਉਂਦੇ ਸਨ। ਹੁਣ ਉਸਨੇ ਕਾਫ਼ਰਾਂ ਦੇ ਘਰ ਨੂੰ ਸੰਨ੍ਹ ਲਾ ਲਈ ਸੀ। ਜਦ ਉਹ ਦਿੱਲੀ ਵਿੱਚ ਵੱਡੇ ਜਸ਼ਨਾਂ ਦੇ ਖਵਾਬ ਦੇਖ ਰਿਹਾ ਸੀ ਪੰਜਾਬ ਵੱਲੋਂ ਸਰਕਾਰੀ ਹਰਕਾਰਿਆਂ ਨੇ ਦਿੱਲੀ ਖਬਰਾਂ ਭੇਜੀਆਂ।

"ਬਾਗੀ ਗੁਰੂ ਨੇ ਆਪਣੀਆਂ ਫੌਜਾਂ ਨਾਲ ਕਲਾਨੌਰ ਬਟਾਲਾ ਔਰ ਰਾਇਪੁਰ ਉਪਰ ਕਬਜ਼ਾ ਕਰ ਲਿਆ ਹੈ। ਬਾਗੀ ਗੁਰੂ ਦਾ ਮੁਕਾਬਲਾ ਕਰਨ ਕੋਈ ਵੀ ਫੌਜਦਾਰ, ਠਾਣੇਦਾਰ ਨਹੀਂ ਆਇਆ। ਅਬੁਦਸ ਸਮੱਦ ਖਾਨ ਭੱਟੀਆਂ ਅਤੇ ਸੱਯਦਾਂ ਦੀ ਬਗਾਵਤ ਦਬਾਉਣ ਗਿਆ ਹੋਇਆ ਹੈ।"*

ਫ਼ਰਖ਼ੁਸੀਅਰ ਦਾ ਸਾਰਾ ਮਜ਼ਾ ਕਿਰਕਿਰਾ ਹੋ ਗਿਆ। ਤੇਵਰ ਚੜ੍ਹ ਗਏ। ਉਸ ਨੇ ਫੌਰਨ

ਹੁਕਮ ਦਿੱਤਾ –'ਬਖਸ਼ੀ–ਉਲ–ਮੁਲਕ ਮੁਹੰਮਦ ਅਮੀਨ ਖ਼ਾਨ ਬਹਾਦਰ, ਅਬਦੁਸ ਸਮੱਦ ਖ਼ਾਨ ਨੂੰ ਫੌਰਨ ਲਾਹੌਰ ਵਾਪਸ ਆਉਣ ਲਈ ਲਿਖੇ ਔਰ ਬਾਗ਼ੀ ਗੁਰੂ ਨੂੰ ਸਜ਼ਾ ਦੇਵੇ।'

ਹੁਕਮ ਜਾਰੀ ਕਰਕੇ ਵੀ ਬਾਦਸ਼ਾਹ ਦੀ ਤਸੱਲੀ ਨਾ ਹੋਈ। ਉਹ ਇਕ ਪਹਿਰ ਤੱਕ ਬੰਦਾ ਸਿੰਘ ਵਿਰੁਧ ਜੰਗ ਲੜਨ ਦੀਆਂ ਤਰਕੀਬਾਂ ਘੜਦਾ ਰਿਹਾ । ਉਸ ਨੇ ਕਿਸੇ ਨੂੰ ਵੀ ਮਿਲਣ ਤੋਂ ਇਨਕਾਰ ਕਰ ਦਿੱਤਾ।

———————————————

ਬਾਦਸ਼ਾਹ ਦਾ ਹੁਕਮ ਮਿਲਦਿਆਂ ਹੀ ਅਬਦੁਸ–ਸਮੱਦ ਖ਼ਾਨ ਲਾਹੌਰ ਵੱਲ ਮੁੜਿਆ। ਉਸਨੂੰ ਪਤਾ ਸੀ ਕਸੂਰ ਦੇ ਹੁਸੈਨ ਖ਼ਾਨ ਖੇਸਗੀ ਨੇ ਬਗ਼ਾਵਤ ਕੀਤੀ ਹੋਈ ਹੈ ਤੇ ਕਸੂਰ ਦੇ ਆਸ ਪਾਸ ਕਈ ਥਾਵਾਂ ਉਪਰ ਉਸਦਾ ਕਬਜ਼ਾ ਹੈ। ਚੂਨੀਆਂ ਦੇ ਸਥਾਨ ਉਪਰ ਦੋਹਾਂ ਦੀ ਟੱਕਰ ਹੋਈ ਸੀ। ਇਸ ਵਿਚ ਹੁਸੈਨ ਖ਼ਾਨ ਖੇਸਗੀ ਜ਼ਖ਼ਮੀ ਹੋ ਗਿਆ ਸੀ। ਉਸਦੇ ਹਾਥੀ ਦਾ ਮਹਾਵਤ ਮਾਰਿਆ ਗਿਆ ਸੀ। ਉਥੇ ਕੁਝ ਸਮਾਂ ਰੁਕ ਕੇ ਉਹ ਬਾਗ਼ੀਆਂ ਦਾ ਸਫ਼ਾਇਆ ਕਰਨਾ ਚਾਹੁੰਦਾ ਸੀ, ਜਿੱਤ ਹਾਸਲ ਹੁੰਦਿਆਂ ਹੀ ਉਸਨੂੰ ਲਾਹੌਰ ਵੱਲ ਮੁੜਨਾ ਪਿਆ। ਕਸੂਰ ਦੀ ਬਗ਼ਾਵਤ ਦਬਾਉਣ ਦੇ ਬਦਲੇ, ਅਬਦੁਸ–ਸਮੱਦ ਖ਼ਾਨ ਨੂੰ ਬਾਦਸ਼ਾਹ ਨੇ 'ਸੈਫ਼–ਉਦ–ਦੌਲਾ' ਦਾ ਖ਼ਿਤਾਬ ਵੀ ਦਿੱਤਾ।

ਪੰਜਾਬ ਵਲੋਂ ਆਈਆਂ ਖ਼ਬਰਾਂ ਕਾਰਨ ਦਰਬਾਰੀ ਅਤੇ ਅਮੀਰ–ਵਜ਼ੀਰ ਵੀ ਚਿੰਤਤ ਸਨ। ਇਹ ਕਾਫ਼ਰ ਏਨੀ ਤਾਕਤਵਰ ਸ਼ਾਹੀ ਸੈਨਾ ਦੀ ਵੀ ਪਰਵਾਹ ਨਹੀਂ ਕਰਦੇ। ਉਲਟਾ ਉਹਨਾਂ ਦੇ ਕਬਜ਼ੇ ਹੇਠਲੇ ਇਲਾਕੇ ਖੋਹ ਰਹੇ ਹਨ। ਉਸ ਪੂਰਾ ਦਿਨ ਫ਼ਰਖੁਸੀਅਰ ਕਿਸੇ ਨੂੰ ਵੀ ਨਾ ਮਿਲਿਆ।'

ਅਗਲੇ ਦਿਨ ਬਾਦ ਦੁਪਹਿਰ ਬਾਦਸ਼ਾਹ ਨੇ ਦਰਬਾਰੀ ਫਰਮਾਨ ਨਵੀਸ ਨੂੰ ਤਲਬ ਕੀਤਾ। ਫ਼ੁਰਮਾਨ ਜ਼ਾਰੀ ਕੀਤਾ:

"ਇਤਮਾਦ–ਉਦ ਦੌਲਾ ਮੁਹੰਮਦ ਅਮੀਨ ਖ਼ਾਨ ਬਹਾਦਰ ਦਾ ਪੁੱਤਰ ਕਮਰ–ਉਦ–ਦੀਨ ਖ਼ਾਨ ਬਾਗ਼ੀ ਗੁਰੂ ਨੂੰ ਸਜ਼ਾ ਦੇਣ ਲਈ ਸ਼ਾਹੀ ਲਸ਼ਕਰ ਦੀ ਅਗਵਾਈ ਕਰੇਗਾ। ਅਫਰਾ ਸਿਆਬ ਖ਼ਾਨ ਬਹਾਦਰ ਰੁਸਤਮ ਜੰਗ ਨੂੰ ਆਪਣੀ ਸੈਨਾ ਟੁਕੜੀ ਨਾਲ ਤਿਆਰ ਰਹਿਣਾ ਚਾਹੀਦਾ ਹੈ। ਇਕ ਸੈਨਾ ਟੁਕੜੀ ਬਖ਼ਸ਼ੀ–ਉਲ–ਮੁਲਕ ਰਾਜਾ ਉਦਿਤ ਸਿੰਘ, ਰਾਜਾ ਗੁਪਾਲ ਦਾਸ ਭਦੌੜੀਆ, ਜ਼ਫ਼ਰਖ਼ਾਨ, ਪ੍ਰਿਥੀ ਚੰਦ, ਰਾਜਾ ਦਲੀਪ ਸਿੰਘ ਬੁੰਦੇਲਾ ਦਾ ਪੁੱਤਰ ਆਪਣੀਆਂ ਆਪਣੀਆਂ ਫੌਜਾਂ ਲੈ ਕੇ ਲਾਹੌਰ ਦੇ ਸੂਬੇਦਾਰ ਦੀ ਮਦਦ ਲਈ ਫੌਰਨ ਰਵਾਨਾ ਹੋਣ।"

ਇਸ ਤੋਂ ਬਾਅਦ ਬਾਦਸ਼ਾਹ ਨੇ ਉਸੇ ਵੇਲੇ ਗੁਜਰਾਤ ਦੇ ਫੌਜਦਾਰ ਮਿਰਜ਼ਾ ਅਹਿਮਦ ਖ਼ਾਨ, ਐਮਨਾਬਾਦ ਦੇ ਇਰਾਦਤਮੰਦ ਖ਼ਾਨ ਔਰੰਗਾਬਾਦ ਅਤੇ ਪਸਰੂਰ ਦੇ ਫੌਜਦਾਰ ਨੂਰ ਮੁਹੰਮਦ ਬਟਾਲੇ ਦਾ ਸ਼ੇਖ਼ ਮੁਹੰਮਦ ਦਾਇਮ ਖ਼ਾਨ, ਹੈਬਤ ਪੱਟੀ ਦਾ ਸੱਯਦ, ਹਾਫਿਜ਼ ਅਲੀ ਖ਼ਾਨ, ਕਲਾਨੌਰ ਦਾ ਸੁਹਾਰਾਬ ਖ਼ਾਨ ਕਾਂਗੜੇ ਦੇ ਰਾਜਾ ਹਮੀਰ ਚੰਦ ਕਟੋਚੀਆ, ਰਾਜਾ ਧਰੁਵਦੇਵ ਜਸਰੋਟੀਆ ਦਾ ਪੁੱਤਰ ਹਰਦੇਵ ਜਸਰੋਟੀਆ ਅਤੇ ਆਸ ਪਾਸ ਦੇ ਤਮਾਮ ਕਸਬਿਆਂ ਪਰਗਨਿਆਂ ਦੇ ਮਨਸਬਦਾਰਾਂ ਨੂੰ ਹੁਕਮ ਭੇਜੋ–' ਫੌਰਨ ਆਪਣੀਆਂ ਫੌਜਾਂ ਲੈ ਕੇ ਲਾਹੌਰ ਦੇ ਸੂਬੇਦਾਰ ਨੂੰ ਇਤਲਾਹ ਕਰੋ।'

ਸਾਰੀ ਹਿੰਦ ਵਿਚ ਇਸ ਫ਼ੁਰਮਾਨ ਨੇ ਭੜਥੂ ਪਾ ਦਿੱਤਾ। ਹਰ ਥਾਂ ਸ਼ਾਹੀ ਫੌਜਾਂ ਹਰਕਤ ਵਿਚ ਆ ਗਈਆਂ।

ਦੂਰ ਦੁਰਾਡੇ ਦੇ ਫੌਜਦਾਰ, ਸੂਬੇਦਾਰ ਹੈਰਾਨ ਹੋਏ, ਇਕ ਦੂਸਰੇ ਨੂੰ ਪੁੱਛਣ ਲੱਗੇ–' ਕਾਫ਼ਰਾਂ

---

* ਅਖਬਾਰ–ਏ–ਦਰਬਾਰ–ਏ–ਮੁਅੱਲਾ (ਮਾਰਚ 14, 1715) ਪੰਨਾ 145

ਦਾ ਇਹ ਗੁਰੂ ਏਨਾ ਤਾਕਤਵਰ ਹੈ, ਪੂਰੀ ਮੁਗਲ ਸਲਤਨਤ ਨੂੰ ਵਖ਼ਤ ਪਾਇਆ ਹੋਇਐ ? '

–ਕਦੀ ਟਾਕਰਾ ਹੋਇਆ ਤਾਂ ਵੇਖ ਲਵੀਂ। ਕਾਫ਼ਰ ਕੋਈ ਬੰਦੇ ਥੋੜ੍ਹਾ ਨੇ। ਮੈਦਾਨ ਵਿਚ ਇਹ ਯੁੱਧ ਕਰਨ ਨਹੀਂ ਆਉਂਦੇ। ਮਰਨ ਆਉਂਦੇ ਨੇ ਜਾਂ ਮਾਰਨ ਆਉਂਦੇ ਨੇ। ਦੂਸਰੇ ਨੇ ਦੱਸਿਆ -ਫੇਰ ਇਹਨਾਂ ਨਾਲ ਕੀ ਲੜੇ ਕੋਈ ? '

ਸੁਣਨ ਵਾਲੇ ਫੌਜਦਾਰ ਦਾ ਅੱਧਾ ਹੌਸਲਾ ਤਾਂ ਇਸ ਗੱਲ ਨਾਲ ਹੀ ਟੁੱਟ ਗਿਆ

ਜਦ ਫੌਜਾਂ ਨੇ ਲਾਹੌਰ ਵੱਲ ਕੂਚ ਕੀਤਾ ਤਾਂ ਇਕ ਮੁਗਲ ਸਿਪਾਹੀ ਨੇ ਦੂਸਰੇ ਦੇ ਨੇੜੇ ਹੋ ਕੇ ਦੱਸਿਆ -' ਮੈਂ ਤਾਂ ਸੁਣਿਐ .........ਇਹ ਕਾਫ਼ਰ ਰਾਖਸ਼ ਨੇ, ਮੁਸਲਮਾਨਾਂ ਨੂੰ ਖਾਣ ਲਈ ਹੀ ਲੜਨ ਆਉਂਦੇ ਨੇ। '

–ਭਾਈ ਜਾਨ ਐਸੀਆਂ ਗੱਲਾਂ ਕਰਕੇ ਤਾਂ ਤੂੰ ਮੈਨੂੰ ਮਰਨ ਤੋਂ ਪਹਿਲਾਂ ਹੀ ਮਾਰ ਦੇਣੈ। ਅੱਲਾਹ, ਅੱਲਾਹ ਕਰ, ਇਹਨਾਂ ਕਾਫ਼ਰਾਂ ਨਾਲ ਆਪਣੀ ਟੱਕਰ ਨਾ ਹੀ ਹੋਵੇ।'

ਜਿਵੇਂ ਜਿਵੇਂ ਫੌਜਾਂ ਤੁਰਦੀਆਂ, ਉਹਨਾਂ ਦੇ ਨਾਲ ਨਾਲ ਅਫਵਾਹਾਂ ਵੀ ਜ਼ਰਬ ਹੁੰਦੀਆਂ ਰਹਿੰਦੀਆਂ।

* * *

ਕਲਾਨੌਰ, ਬਟਾਲਾ, ਸੰਤੋਖਗੜ੍ਹ, ਰਾਇਪੁਰ ਅਤੇ ਆਸ ਪਾਸ ਦੇ ਪਰਗਨਿਆਂ ਉਪਰ ਇਸ ਵੇਲੇ ਖਾਲਸਾ ਫੌਜ ਦਾ ਪੂਰਾ ਕਬਜ਼ਾ ਸੀ। ਬੰਦਾ ਸਿੰਘ, ਬਾਜ਼ ਸਿੰਘ, ਪਹਾੜਾ ਸਿੰਘ ਅਤੇ ਉਹਨਾਂ ਦੇ ਕੁਝ ਨਾਇਬ, ਕਲਾਨੌਰ ਛੱਡ ਕੇ ਭੱਜੇ ਸੁਹਰਾਬ ਖ਼ਾਨ ਦੀ ਹਵੇਲੀ ਵਿਚ ਠਹਿਰੇ ਹੋਏ ਸਨ। ਇਹ ਇਲਾਕਾ ਬੰਦਾ ਸਿੰਘ ਨੂੰ ਲੋਹਗੜ੍ਹ ਵਾਂਗ ਬੇਹੱਦ ਪਸੰਦ ਆਇਆ । ਜਦ ਤੋਂ ਫਰਖ਼ੁਸੀਅਰ ਨੇ ਕਾਹਨ ਦੇ ਰਾਜੇ ਭੂਪ ਪ੍ਰਕਾਸ਼ ਨੂੰ ਇਸ ਸ਼ਰਤ ਉਪਰ ਰਿਹਾ ਕੀਤਾ ਸੀ, ਉਹ ਬੰਦਾ ਸਿੰਘ ਨੂੰ ਸ਼ਰਨ ਨਹੀਂ ਦੇਵੇਗਾ, ਤਦ ਤੋਂ ਲੋਹਗੜ੍ਹ ਵੀ ਹੁਣ ਸੁਰਖਿਅਤ ਨਹੀਂ ਸੀ। ਕਲਾਨੌਰ ਦਾ ਇਲਾਕਾ ਹਰ ਪੱਖ ਤੋਂ ਉਸਨੂੰ ਸਹੀ ਜਾਪਿਆ। ਏਥੇ ਪੱਕੀ ਠਾਹਰ ਬਣਾ ਕੇ, ਲਾਹੌਰ ਦੇ ਸੂਬੇ ਉਪਰ ਹਰ ਸਮੇਂ ਦਬਾਅ ਬਣਿਆ ਰਹਿ ਸਕਦਾ ਸੀ, ਸੋਚ ਕੇ ਬੰਦਾ ਸਿੰਘ ਨੇ ਕਲਾਨੌਰ ਅਤੇ ਬਟਾਲੇ ਦੇ ਵਿਚਕਾਰ ਘਣੇ ਜੰਗਲਾਂ ਵਿਚ ਵਸੇ ਕੋਟ ਮਿਰਜ਼ਾ ਖ਼ਾਨ ਦੇ ਮੁਕਾਮ ਉਪਰ ਕਿਲ੍ਹਾ ਉਸਾਰਨਾ ਸ਼ੁਰੂ ਕਰ ਦਿੱਤਾ। ਉਹ ਕਿਸੇ ਵੀ ਸ਼ਰਤ ਉਪਰ ਸਿੰਘਾਂ ਨੂੰ ਵਿਹਲੇ ਨਹੀਂ ਸੀ ਰਹਿਣ ਦੇਣਾ ਚਾਹੁੰਦਾ। ਦਿਨਾਂ ਵਿਚ ਹੀ ਕੰਧਾਂ ਉਸਰਨ ਲੱਗੀਆਂ। ਸਿੰਘ ਕਾਰੀਗਰਾਂ ਦੀ ਮਦਦ ਵਿਚ ਦਿਨ-ਰਾਤ ਜੁਟੇ ਰਹਿੰਦੇ। ਬੰਦਾ ਸਿੰਘ ਕਿਲ੍ਹੇ ਦੀ ਉਸਾਰੀ ਦੀ ਪੂਰੀ ਨਿਗਰਾਨੀ ਰੱਖਦਾ, ਸੁਰੱਖਿਆ ਪੱਖ ਤੋਂ ਤਬਦੀਲੀਆਂ ਅਤੇ ਵਾਧੇ ਕਰਾਉਂਦਾ। ਉਸਨੇ ਕਿਲ੍ਹੇ ਦੇ ਚੁਫੇਰੇ ਡੂੰਘੀ ਖਾਈ ਪੁੱਟਣ ਦਾ ਵੀ ਸੁਝਾਅ ਦਿੱਤਾ। ਜੰਗੀ-ਪੱਧਰ ਉੱਪਰ ਕੰਮ ਹੋਣ ਲੱਗਾ।

ਇਕ ਦਿਨ ਆਪਣੇ ਜੱਥੇਦਾਰਾਂ ਨਾਲ ਸੁਹਰਾਬ ਖ਼ਾਨ ਦੀ ਹਵੇਲੀ ਵਿਚ ਬੈਠਿਆਂ ਬੰਦਾ ਸਿੰਘ ਨੇ ਕਿਹਾ– 'ਸਿੰਘ ਸਾਹਬ ਗੁਰੂ ਦੀ ਮਿਹਰ ਨਾਲ ਖ਼ਾਲਸਾ ਫੌਜ ਦੇ ਹੌਸਲੇ ਚੜ੍ਹੇ ਹੋਏ ਨੇ। ਬਾਦਸ਼ਾਹ ਦੀਆਂ ਫੌਜਾਂ ਅਜੇ ਰਸਤੇ ਵਿਚ ਹਨ। ਖ਼ਬਰ ਹੈ ਸ਼ਾਹਬਾਦ ਰੁਕੀਆਂ ਹੋਈਆਂ ਨੇ। ਲਾਹੌਰ ਦਾ ਸੂਬੇਦਾਰ ਕਸੂਰ ਵਲੋਂ ਆ ਵੀ ਗਿਆ ਹੋਇਆ ਤਾਂ ਥਕੇਵਾਂ ਲਾਹੁੰਦਾ ਪਿਆ ਹੋਣੈ। ਆਪਾਂ ਲਾਹੌਰ ਮਾਰ ਸਕਦੇ ਆਂ। ਸਿੰਘਾਂ ਦਾ ਲਹੂ ਅਜੇ ਭਖਦਾ ਹੈ। ਠੰਢਾ ਹੋਣ ਤੋਂ ਪਹਿਲਾਂ ਪਹਿਲਾਂ ਲਾਹੌਰ ਜਾ ਦੱਬੀਏ। ਗੁਰੂ ਨੂੰ ਮੂੰਹ ਵਖਾਲਣ ਜੋਗੇ ਹੋ ਜਾਵਾਂਗੇ।'

ਬੰਦਾ ਸਿੰਘ ਦਾ ਸੁਝਾ ਵਿਚਾਰਨ ਵਾਲਾ ਸੀ। ਇਰਾਦੇ ਸਭ ਦੇ ਬੁਲੰਦ ਸਨ। ਉਹ ਲਾਹੌਰ

ਉੱਪਰ ਚੜ੍ਹਾਈ ਕਰਨ ਦੀਆਂ ਵਿਉਂਤਾਂ ਘੜਨ ਲੱਗੇ। ਆਖ਼ਰ ਫੈਸਲਾ ਹੋਇਆ–'ਬਹੁਤੀ ਦੇਰ ਕਰਨੀ ਠੀਕ ਨਹੀਂ ਹੈ, ਅੱਜ ਜਾਂ ਕੱਲ੍ਹ ਲਾਹੌਰ ਉਪਰ ਹੱਲਾ ਬੋਲਾਂਗੇ।'

–ਸਿੰਘ ਸਾਹਬ ਆਪਣੇ ਆਪਣੇ ਜੱਥਿਆਂ ਨੂੰ ਹੁਕਮ ਦਿਓ। ....ਹਥਿਆਰ ਤਿਆਰ ਕਰ ਲੈਣ। ਖਾਣ ਪੀਣ ਦੀਆਂ ਵਸਤਾਂ ਜਮ੍ਹਾਂ ਕਰ ਲੈਣ। ਘੋੜਿਆਂ ਨੂੰ ਘਾਹ–ਪੱਠਾ ਖੁਆ ਕੇ ਤਿਆਰ ਰੱਖਣ। ਮੁਗਲਾਂ ਨੂੰ ਖ਼ਬਰ ਉਦੋਂ ਮਿਲੇ, ਜਦ ਲਾਹੌਰ ਦੇ ਕਿਲ੍ਹੇ ਦੀ ਫ਼ਸੀਲ 'ਤੇ ਖਾਲਸੇ ਦੇ ਨਿਸ਼ਾਨ ਝੂਲਦੇ ਹੋਣ।'

–ਗੁਰੂ ਦੀ ਮਿਹਰ ਨਾਲ ਏਵੇਂ ਹੋਵੇਗਾ ਖਾਲਸਾ ਜੀ– ।' ਬਾਜ਼ ਸਿੰਘ ਨੇ ਆਖਿਆ । ਫਿਰ ਸਾਰੇ ਜੱਥੇਦਾਰ ਜੋਸ਼ ਅਤੇ ਉਤਸ਼ਾਹ ਨਾਲ ਭਰੇ ਹੋਏ ਉਠੇ, ਤੇ ਲਾਹੌਰ ਉਪਰ ਚੜ੍ਹਾਈ ਦੀ ਤਿਆਰੀ ਵਿਚ ਰੁਝ ਗਏ।

* * *

ਬੰਦਾ ਸਿੰਘ ਸੋਹਰਾਬ ਖ਼ਾਨ ਦੀ ਹਵੇਲੀ ਦੀ ਛੱਤ ਉਪਰ ਖੜ੍ਹਾ, ਕਲਾਨੌਰ ਅਤੇ ਆਸ ਪਾਸ ਦੇ ਖੇਤਰ ਦਾ ਜਾਇਜ਼ਾ ਲੈ ਰਿਹਾ ਸੀ। ਕੱਲ੍ਹ ਜਾਂ ਅਗਲੇ ਦਿਨਾਂ ਵਿਚ ਲਾਹੌਰ ਦੀ ਜੰਗ ਕਿਸ ਤਰ੍ਹਾਂ ਦੀ ਹੋਵੇਗੀ, ਬਾਰੇ ਉਸਦੇ ਮਨ ਵਿਚ ਉਧੇੜ–ਬੁਣ ਹੋ ਰਹੀ ਸੀ। ਉਸ ਵੇਲੇ ਹੇਠੋਂ ਇਕ ਸਿੰਘ ਨੇ ਆ ਕੇ ਦੱਸਿਆ:

–ਖਾਲਸਾ ਜੀਓ, ਦਿੱਲੀ ਤੋਂ ਆਇਆ ਇਕ ਸਿੱਖ ਆਪ ਨੂੰ ਮਿਲਣਾ ਚਾਹੁੰਦਾ ਹੈ।'

ਬੰਦਾ ਸਿੰਘ ਹੇਠਾਂ ਉਤਰ ਆਇਆ। ਦਿੱਲੀ ਵਾਲੇ ਸਿੰਘ ਕੋਲ ਬਾਜ਼ ਸਿੰਘ ਅਤੇ ਪਹਾੜਾ ਸਿੰਘ ਖੜ੍ਹੇ ਸਨ। ਸਿੰਘ ਨੇ ਬੰਦਾ ਸਿੰਘ ਨੂੰ ਫਤਿਹ ਬਲਾਉਂਦਿਆਂ ਕਿਹਾ–'ਮਾਤਾ ਸੁੰਦਰੀ ਜੀ ਨੇ ਆਪ ਨੂੰ ਇਕ ਸੰਦੇਸ਼ ਦੇਣ ਲਈ ਭੇਜਿਆ ਹੈ।'

–ਏਹੋ ਜਾ ਕੀ ਸੰਦੇਸ਼ ਹੈ ਸਿੰਘ ਸਾਹਬ ? ' ਬੰਦਾ ਸਿੰਘ ਹੈਰਾਨ ਹੋਇਆ।

–ਖਾਲਸਾ ਜੀਓ, ਮਾਤਾ ਜੀ ਨੇ ਕਿਹਾ ਹੈ, ਦਿੱਲੀ ਦੇ ਸ਼ਹਿਨਸ਼ਾਹ ਨਾਲ ਜੰਗ ਲੜਨਾ ਛੱਡ ਦਿਉ। ਜਾਗੀਰਾਂ ਲੈ ਲਓ। ਸ਼ਹਿਨਸ਼ਾਹ ਸਿੱਖਾਂ ਨੂੰ ਸ਼ਾਹੀ ਲਸ਼ਕਰ ਵਿਚ ਭਰਤੀ ਕਰ ਲਏਗਾ।

ਬੰਦਾ ਸਿੰਘ ਦੀਆਂ ਅੱਖਾਂ ਵਿਚ ਲਹੂ ਉੱਤਰ ਆਇਆ। ਇਕ ਹੱਥ ਕਮਰਬੰਦ ਨਾਲ ਲਟਕਦੀ ਤਲਵਾਰ ਦੇ ਦਸਤੇ ਨੂੰ ਜਾ ਪਿਆ..................

–ਇਹ ਮਾਤਾ ਸੁੰਦਰੀ ਆਖ ਰਹੀ ਹੈ ? ' ਬੰਦਾ ਸਿੰਘ ਨੂੰ ਵਿਸ਼ਵਾਸ ਨਹੀਂ ਸੀ ਹੋ ਰਿਹਾ।

–ਉਥੇ ਬਾਬਾ ਬਿਨੋਦ ਸਿੰਘ ਅਰ ਕਾਨ੍ਹ ਸਿੰਘ ਵੀ ਸਨ।' ਆਏ ਸਿੰਘ ਨੇ ਦੱਸਿਆ।

–ਸਿੰਘ ਸਾਹਬ, ਮਾਤਾ ਨੂੰ ਜਾ ਕਰ ਕਹੋ, ਮੁਗਲ ਬਾਦਸ਼ਾਹਾਂ ਨੇ ਹਮੇਸ਼ਾ ਗੁਰੂ ਨਾਲ ਫ਼ਰੇਬ ਕੀਤੇ ਨੇ। ਵਾਅਦੇ ਕਰਕੇ ਮੁੱਕਰੇ ਨੇ। ਖ਼ਾਲਸੇ ਨੂੰ ਬਾਦਸ਼ਾਹ ਦੀ ਜ਼ਬਾਨ ਉਪਰ ਇਤਬਾਰ ਨਹੀਂ ਹੈ। ਅਸੀਂ ਗੁਰੂ ਨਾਲ ਅਹਿਦ ਕੀਤਾ ਹੈ, ਮੁਗਲਾਂ ਦੇ ਹਰ ਜ਼ੁਲਮ ਦਾ ਹਿਸਾਬ ਲਵਾਂਗੇ। ਅਸਾਂ ਨੂੰ ਜਾਗੀਰਾਂ ਦੀ ਲੋੜ ਨਹੀਂ ਹੈ। ਅਸੀਂ ਆਖ਼ਰੀ ਸਾਹ ਤੱਕ ਮੁਗਲਾਂ ਨਾਲ ਲੜਾਂਗੇ।'

ਕੁਝ ਦੇਰ ਬਾਅਦ ਰੋਹ ਵਿਚ ਆਏ ਬੰਦਾ ਸਿੰਘ ਨੇ ਬਾਜ਼ ਸਿੰਘ ਨੂੰ ਆਖਿਆ:

–ਸਿੰਘ ਸਾਹਬ, ਤਿਆਰੀ ਕਰੋ। ਅਸੀਂ ਲਾਹੌਰ ਉਪਰ ਕੱਲ੍ਹ ਚੜ੍ਹਾਈ ਕਰਕੇ ਇਸ ਸਾਜ਼ਸ਼ ਦਾ ਜਵਾਬ ਦਿਆਂਗੇ ਅਤੇ ਦਿੱਲੀ ਤਖ਼ਤ ਨੂੰ ਇੱਟ ਦਾ ਜਵਾਬ ਪੱਥਰ ਨਾਲ ਦੇ ਕੇ ਉਥੇ ਰਚੀਆਂ ਜਾ ਰਹੀਆਂ ਸਾਜ਼ਿਸ਼ਾਂ ਦੀ ਹਵਾ ਸਰਕਾ ਦਿਆਂਗੇ।'

* * *

ਪੰਜਾਬ ਵਿਚ ਬੰਦਾ ਸਿੰਘ ਲਾਹੌਰ ਉਪਰ ਚੜ੍ਹਾਈ ਕਰਨ ਲਈ ਕੂਚ ਕਰਨ ਵਾਲਾ ਸੀ। ਇਸ ਵੇਲੇ ਬਾਬਾ ਬਿਨੋਦ ਸਿੰਘ ਦਿੱਲੀ ਵਿਚ ਫ਼ਰਖ਼ੁਸੀਅਰ ਦੀਆਂ ਨਜ਼ਰਾਂ ਵਿਚ ਪ੍ਰਵਾਨ ਚੜ੍ਹਨ ਲਈ ਹਰ ਸੰਭਵ ਯਤਨ ਕਰਨ ਵਿਚ ਰੁੱਝਿਆ ਹੋਇਆ ਸੀ। ਉਸਦਾ ਪੁੱਤਰ ਸ੍ਰੀਨਗਰ ਵਿਚ ਸੀ ਤੇ ਪੋਤਰਾ ਮੀਰੀ ਸਿੰਘ ਲਾਹੌਰ ਵਿਚ ਸੀ।

ਬੰਦਾ ਸਿੰਘ ਦਾ ਜਵਾਬ ਆਉਣ ਤੋਂ ਪਹਿਲਾਂ ਹੀ ਬਿਨੋਦ ਸਿੰਘ ਨੇ ਮਾਤਾ ਸੁੰਦਰੀ ਨੂੰ ਅਤੇ ਅਜੀਤ ਸਿੰਘ ਨੂੰ ਉਸਦੇ ਰੁੱਖੇ ਵਿਵਹਾਰ ਬਾਰੇ ਕਾਫ਼ੀ ਵਧਾ ਚੜ੍ਹਾ ਕੇ ਗੱਲਾਂ ਕਹਿ ਰੱਖੀਆਂ ਸਨ। ਫਿਰ ਵੀ ਉਸਦਾ ਇਕ ਪੈਰ ਬਾਦਸ਼ਾਹ ਦੇ ਮਹਿਲਾਂ ਵਿਚ ਤੇ ਦੂਸਰਾ ਮਾਤਾ ਦੀ ਹਵੇਲੀ ਵਿਚ ਹੁੰਦਾ ਸੀ। ਮਾਤਾ ਨੂੰ ਬੰਦਾ ਸਿੰਘ ਦੇ ਵਿਰੁਧ ਕਰਨ ਵਿਚ ਉਸਨੇ ਕੋਈ ਕਸਰ ਨਹੀਂ ਸੀ ਛੱਡੀ:

-ਮਾਤਾ ਜੀਓ। ਮੈਨੂੰ ਪਤਾ ਹੈ, ਬੈਰਾਗੀ ਨੇ ਕੀ ਜਵਾਬ ਦੇਣਾ ਹੈ। ਇਹ ਵਿਗੜਿਆ ਸਾਧ ਸਿੱਖ ਕੌਮ ਦਾ ਬੇੜਾ ਗ਼ਰਕ ਕਰੇਗਾ। ਜਵਾਬ ਵਿਚ ਉਹ ਤੁਸਾਂ ਦਾ ਨਿਰਾਦਰ ਹੀ ਕਰੇਗਾ। ਬਾਦਸ਼ਾਹ ਹੁਣ ਸਖ਼ਤ ਨਾਰਾਜ਼ ਹੈ। ਤੁਸਾਂ ਨੂੰ ਪਤਾ ਹੈ, ਏਸ ਵੇਲੇ ਤੁਸੀਂ ਸ਼ਹਿਨਸ਼ਾਹ ਦੇ ਮਹਿਮਾਨ ਹੋ। ਸ਼ਹਿਨਸ਼ਾਹ ਕੁਝ ਵੀ ਕਰ ਸਕਦੇ ਹਨ। ਬਾਬਾ ਅਜੀਤ ਸਿੰਘ ਨੂੰ ਜੇਲ੍ਹ ਵਿਚ ਸੁੱਟ ਸਕਦੇ ਹਨ। ਗੁਰੂ ਨੇ ਉਸਨੂੰ ਸਿੱਖ ਕੌਮ ਦੇ ਸਿਰ ਪਰ ਬਿਠਾ ਦਿੱਤਾ ਹੈ। ਉਸਦਾ ਦਿਮਾਗ਼ ਹਿੱਲ ਗਿਆ ਹੈ। ਵੇਖਣਾ, ਉਹ ਪੂਰੀ ਸਿੱਖ ਕੌਮ ਨੂੰ ਸੰਕਟ ਵਿਚ ਪਾਏਗਾ।'

ਮਾਤਾ ਸੁੰਦਰੀ ਸੁਣਕੇ ਸੋਚੀਂ ਪੈ ਗਈ। ਬੋਲੀ—' ਬਿਨੋਦ ਸਿੰਘ ਭਾਈ ਤੂੰ ਠੀਕ ਆਖਦਾ ਹੋਣਾ। ਅਸੀਂ ਸਾਹਿਬ ਦੇਵਾਂ ਨਾਲ ਸਲਾਹ ਕਰ ਲਈਏ। ਬੰਦੇ ਬਾਰੇ ਕੁਝ ਕਰਨਾ ਪਵੇਗਾ। ਤੂੰ ਇੰਜ ਕਰ, ਸ਼ਹਿਨਸ਼ਾਹ ਨੂੰ ਮਿਲ ਕਰ ਕੁਝ ਦਿਨਾਂ ਦੀ ਮੁਹਲਤ ਮੰਗ ਲੈ। ਕਹਿਣਾ, ਮਾਤਾ ਨੇ ਕਿਹਾ ਹੈ, ਜਲਦਬਾਜ਼ੀ ਵਿਚ ਕੋਈ ਕਦਮ ਨਾ ਉਠਾਏ। ਅਸੀਂ ਬੰਦਾ ਸਿੰਘ ਨੂੰ ਜੰਗ ਵਲੋਂ ਹਟਕਣ ਲਈ ਪੁਰਜ਼ੋਰ ਕੋਸ਼ਿਸ਼ਾਂ ਵਿਚ ਹਾਂ।'

ਬਿਨੋਦ ਸਿੰਘ ਨੇ ਮਾਤਾ ਨਾਲ ਹੋਈਆਂ ਸਾਰੀਆਂ ਗੱਲਾਂ ਪੂਰੇ ਵੇਰਵੇ ਨਾਲ ਬਾਦਸ਼ਾਹ ਨਾਲ ਸਾਂਝੀਆਂ ਕੀਤੀਆਂ। ਫਿਰ ਬਾਦਸ਼ਾਹ ਦਾ ਮਿਜ਼ਾਜ ਠੀਕ ਵੇਖਕੇ ਬੋਲਿਆ-' ਹਜ਼ੂਰ ਆਗਿਆ ਹੋਵੇ ਤਾਂ ਮੈਂ ਕੁਝ ਅਰਜ਼ ਕਰਨਾ ਚਾਹੁੰਦਾ ਹਾਂ। '

ਬਾਦਸ਼ਾਹ ਨੇ ਸਹਿਮਤੀ ਵਿਚ ਸਿਰ ਹਿਲਾਇਆ।

-ਹਜ਼ੂਰ ਮੈਂ, ਮੇਰਾ ਪੁੱਤਰ-ਪੋਤਰਾ, ਤਨ ਮਨ ਧਨ ਤੋਂ ਮੁਗਲ ਹਕੂਮਤ ਦੇ ਖ਼ੈਰ-ਖ਼ਾਹ ਰਹਾਂਗੇ। ਪਰ ਸਿੱਖਾਂ ਵਿਚ ਵੀ ਸਾਡਾ ਵੱਕਾਰ ਬਣਿਆ ਰਹੇ, ਏਸ ਲਈ, ਜੋ ਅਸਾਂ ਦੀਆਂ ਜਾਗੀਰਾਂ ਨੇ ਜਾਂ ਸ਼ਾਹੀ ਖ਼ਜ਼ਾਨਿਆਂ ਵਿਚੋਂ ਜੋ ਸਹਾਇਤਾ ਮਿਲਦੀ ਹੈ, ਉਸ ਵਿਚ ਕਟੌਤੀ ਨਾ ਕੀਤੀ ਜਾਏ। ਗ਼ੈਰ-ਮੁਸਲਿਮ ਔਰਤਾਂ ਦੀ ਇੱਜ਼ਤ ਦੀ ਰੱਖਿਆ ਕੀਤੀ ਜਾਏ। ਸਿੱਖਾਂ ਪਾਸੋਂ ਭੂਮੀ ਲਗਾਨ ਅੱਧਾ ਵਸੂਲ ਕੀਤਾ ਜਾਏ। ਜ਼ਬਰੀ ਧਰਮ ਪਰਿਵਰਤਨ ਨਾ ਕੀਤਾ ਜਾਏ। ਇਹ ਸਭ ਹੋ ਜਾਏ ਤਾਂ ਪੰਜਾਬ ਦੇਸ਼ ਵਿਚ ਸਾਡੀ ਚਮੜੀ ਬਚੀ ਰਹੇਗੀ ਹਜ਼ੂਰ।' ਬਾਬਾ ਬਿਨੋਦ ਨੇ ਸੀਸ ਝੁਕਾਉਂਦਿਆਂ ਹੱਥ ਜੋੜੇ।

-ਸਭ ਹੋ ਜਾਏਗਾ। ਅਸੀਂ ਜਲਦੀ ਇਸ ਬਾਰੇ ਫਰਮਾਨ ਜਾਰੀ ਕਰਾਂਗੇ। 'ਆਖ ਕੇ ਬਾਦਸ਼ਾਹ ਨੇ ਉਸਨੂੰ ਜਾਣ ਦਾ ਇਸ਼ਾਰਾ ਕੀਤਾ।

ਚੱਕਵੇਂ ਪੈਰੀਂ ਬਾਬਾ ਬਿਨੋਦ ਸਿੰਘ ਮਾਤਾ ਸੁੰਦਰੀ ਦੀ ਹਵੇਲੀ ਵੱਲ ਗਿਆ।

ਉਸ ਵੇਲੇ ਬੰਦਾ ਸਿੰਘ ਦੀਆਂ ਫੌਜਾਂ ਲਾਹੌਰ ਤੋਂ 12 ਕੋਹ ਉਰ੍ਹੇ ਮੁਕਾਮ ਕਰੀ ਬੈਠੀਆਂ ਸਨ।

-----0-----

ਬੰਦਾ ਸਿੰਘ ਪੂਰੇ ਜਾਹੋ-ਜਲਾਲ ਨਾਲ ਵੱਡੀ ਗਿਣਤੀ ਵਿਚ ਖਾਲਸਾ ਫੌਜ ਲੈ ਕੇ ਲਾਹੌਰ ਉਪਰ ਧਾਵਾ, ਬੋਲਣ ਚੜ੍ਹਿਆ ਹੋਇਆ ਸੀ। ਕੋਟ ਮਿਰਜ਼ਾ ਦੀ ਗੜ੍ਹੀ ਨੂੰ ਮਜ਼ਬੂਤ ਕਰਨ ਲਈ ਕੁਝ ਸਿੰਘਾਂ ਅਤੇ ਕਾਰੀਗਰਾਂ ਉੱਪਰ ਜ਼ਿੰਮੇਵਾਰੀ ਪਾਈ ਹੋਈ ਸੀ। ਜਦ ਖਾਲਸਾ ਵਹੀਰ ਅੰਮ੍ਰਿਤਸਰ ਪਾਰ ਕਰਕੇ ਖ਼ਿਆਲੀ ਪਿੰਡ ਦੇ ਨੇੜੇ ਰੁਕੀ ਤਾਂ ਸਿੰਘਾਂ ਦੀ ਏਨੀ ਭਾਰੀ ਗਿਣਤੀ ਵੇਖਕੇ ਮੁਸਲਮਾਨਾਂ ਦੇ ਕਬਜ਼ੇ ਹੇਠ ਕਸਬਿਆਂ ਅਤੇ ਪਰਗਨਿਆਂ ਦੇ ਨਾਇਬ ਹਾਕਮਾਂ ਦੇ ਸਾਹ ਸੁੱਕ ਗਏ। ਖਾਂਦੇ ਪੀਂਦੇ ਮੁਸਲਮਾਨ ਪਰੀਵਾਰ ਵਸਦੇ ਘਰ-ਬਾਰ ਛੱਡ ਕੇ ਲਾਹੌਰ ਵੱਲ ਦੌੜੇ।

ਨਿਹੰਗਾਂ ਦੇ ਜੱਥੇ, ਭੰਗ ਅਤੇ ਸੁੱਖੇ ਚਾੜ੍ਹਕੇ ਕਮਰਕੱਸੇ ਕਰੀ ਫਿਰਦੇ ਸਨ। ਸਰਕਾਰੀ ਜਾਸੂਸਾਂ ਨੇ ਲਾਹੌਰ ਅਤੇ ਦਿੱਲੀ ਵੱਲ ਹਰਕਾਰਿਆਂ ਨੂੰ ਖ਼ਬਰਾਂ ਦੇ ਕੇ ਨਠਾਇਆ।

' ਮਾਲੂਮ ਹੁੰਦਾ ਹੈ, ਪੰਜਾਬ ਦੇਸ਼ ਦੇ ਤਮਾਮ ਕਾਫ਼ਰ ਲਾਹੌਰ ਉਪਰ ਚੜ੍ਹਾਈ ਕਰਨ ਲਈ ਨਿਕਲ ਪਏ ਹਨ। '

ਸੂਰਜ ਲਹਿੰਦੇ ਹੀ ਨਿਹੰਗ ਸਿੰਘ, ਲਾਂਗਰੀਆਂ ਨਾਲ ਰਲਕੇ ਲੰਗਰ ਪਕਾਉਣ ਦਾ ਆਹਰ ਕਰਨ ਲੱਗੇ। ਖ਼ਿਆਲੀ ਪਿੰਡ ਵਿਚ ਮੁਸਲਮਾਨਾਂ ਦੇ ਬਹੁਤ ਘਰ ਸਨ। ਏਥੇ ਆਜੜੀ ਵੀ ਸਨ। ਭੇਡਾਂ ਬੱਕਰੀਆਂ ਦੇ ਇੱਜੜ ਘਰਾਂ ਨੂੰ ਮੁੜਦੇ,..........ਮਿਆਂ......ਬਾਂਅ-ਬਾਂਅ ਕਰਦੇ ਸੁਣਕੇ ਇਕ ਨਿਹੰਗ ਨੇ ਲਾਂਗਰੀ ਨੂੰ ਕਿਹਾ:

-ਅਕਾਸ਼ਪਰੀ ਖਾਣ ਨੂੰ ਜੀ ਕਰਦਾ ਈ ਭਾਊ।'

-ਭਾਲਦੈ ਅਕਾਸ਼ਪਰੀਆਂ* ਏਥੇ, ਪਰੀ** ਨੇ ਪੂਛ ਨੂੰ ਹੱਥ ਨਹੀਓਂ ਲਾਣ ਦੇਣਾ।' ਦੂਸਰਾ ਨਿਹੰਗ ਹੱਸਿਆ।

-ਜਦ ਅਕਲਦਾਨ ਈ ਵਰਤਣੈ ਤਾਂ ਫਿਰ ਅਕਾਸ਼ਪਰੀ 'ਤੇ ਈ ਵਰਤਾਂਗੇ। ' ਪਹਿਲਾਂ ਬੋਲਿਆ।

-ਆਹੋ-' ਲਾਂਗਰੀ ਕਿਹੜਾ ਘੱਟ ਸੀ ਉਹਨਾ ਨਾਲੋਂ, ਜੇ ਲਿੱਦ ਈ ਖਾਣੀ ਐ ਤਾਂ ਕੱਟੇ✧ ਦੀ ਖਾਈਏ। ਥਾਣੇਦਾਰ✧✧ ਦੀ ਕਿਉਂ ਖਾਈਏ।'

ਹਸਦੇ ਸਿੰਘ ਇਕ ਸੋਟਾ ਲੈ ਕੇ ਬਾਹਰੋਂ ਵੱਲੋਂ ਆਉਂਦੇ ਇੱਜੜ ਪਿੱਛੇ ਲੱਗ ਗਏ । ਉਹਨਾਂ ਤਿੰਨ ਚੰਗੇ ਪਲੇ ਬੱਕਰੇ ਨਿਗਾਹ ਵਿਚ ਕਰ ਲਏ।

ਸਿੰਘਾਂ ਤੋਂ ਡਰਦਾ ਆਜੜੀ ਇੱਜੜ ਦੇ ਵਿਚਕਾਰ ਹੋ ਗਿਆ।

-ਡਰ ਨਾ ਉਏ ਜਣਿਆ, ਸਾਡੇ ਕੋਲ ਸਿੱਕੇ ਹੈਗੇ-ਔਹ ਜਾਨਵਰ ਫੜਾ ਛੱਡ-।' ਇਕ ਨਿਹੰਗ ਨੇ ਬੱਕਰਿਆਂ ਵੱਲ ਇਸ਼ਾਰਾ ਕੀਤਾ।

ਕੁਝ ਦੇਰ ਬਾਅਦ ਨਿਹੰਗ ਬੱਕਰਿਆਂ ਨੂੰ ਕੰਨੋਂ ਫੜੀ ਘੜੀਸੀ ਆਉਂਦੇ ਦਿੱਸੇ ਤਾਂ ਇਕ ਡੋਕਲ ਕਛਹਿਰੇ ਵਾਲਾ ਹੋਰ ਨਿਹੰਗ ਬੋਲਿਆ- 'ਇਹਨੂੰ ਲਾਂਗਰੇ ਸਿੰਘ ਦੇ ਹਵਾਲੇ ਕਰੋ। ਆਪਾਂ ਉਨੀ ਦੇਰ ਇਸ਼ਨਾਨਾ ਕਰ ਲਈਏ।'

---

* ਬੱਕਰੀ ** ਭੇਡ ✧ ਹਾਥੀ ✧✧ ਗਧਾ

–ਕਛਹਿਰੇ ਗਿੱਲੇ ਹੋ ਗਏ ਤਾਂ ਸੁੱਕਣੇ ਕਿੱਦਾਂ। ਖਾਲਸੇ ਦਾ ਹੁਕਮ ਆਇਆ ਕੂਚ ਕਰੋ ਤੇ ਲੜਾਂਗੇ ਕਿੱਦਾਂ ?'

–ਕਛਹਿਰੇ ਗਿੱਲੇ ਕਾਹਨੂੰ ਕਰਨੇ ਆਂ। ਸੂਰਜ ਥੱਲੇ ਬਹਿ ਗਿਆ। ਗੁਰੂ ਦਾ ਨਾਮ ਲੈ ਕੇ ਮੁਹੰਮਦੀ ਇਸ਼ਨਾਨਾ (ਨੰਗੇ ਹੋਕੇ ਨਹਾਉਣਾ) ਕਰ ਛੱਡਦੇ ਆਂ। ਏਥੇ ਸਾਨੂੰ ਮੋਇਆਂ ਵੇਖਣ ਆਉਣਾ।'

–ਮੈਂ ਤਾਂ ਕੱਛਹਿਰਾ ਏਥੇ ਈ ਲਾਹ ਜਾਨਾਂ ਫਿਰ.....।' ਇਕ ਨਿਹੰਗ ਨੇ ਨਾਲੇ ਨੂੰ ਹੱਥ ਪਾਇਆ। ਤਾਂ ਦੂਸਰਾ ਕਾਹਲੀ ਨਾਲ ਬੋਲਿਆ ....' ਓਏ! ਓਏ!! ਉਪਰੋਂ ਕੋਈ ਤੁਰਕ ਆ ਗਿਆ ਤੇ.....।'

–ਤੁਰਕ ਆ ਗਿਆ ਤੇ ਆਪਣਾ ਕੀ ਲੈ ਜਾਊ। ਆਖਾਂਗੇ ਮੁਹੰਮਦੀ ਇਸ਼ਨਾਨਾ ਕਰਨ ਚੱਲੇ ਆਂ। ਤੂੰ ਕਰਨਾ ਏਂ ਤਾਂ ਤੂੰ ਵੀ ਆ ਜਾ ....।'

ਆਪਣਾ ਮੋਖਾ ਸਿੰਘ ਨੀ ਦੀਂਹਦਾ ਚੌਥੇ ਪੌੜੇ ਆਲਾ।' ਪਹਿਲੇ ਨਿਹੰਗ ਨੇ ਪੁੱਛਿਆ।

–ਉਹ ਤਾਂ ਅੜੰਗ-ਬੜੰਗ ਹੋਇਆ ਪਿਐ।'

–ਬਿਨ ਖਾਧੇ ਈ- ?'

–ਮਿੱਠੇ ਪਰਸ਼ਾਦੇ ਲੇੜ੍ਹ ਕੇ ਮੂਧਾ ਹੋਇਆ ਪਿਐ।'

ਜਿੰਨਾ ਚਿਰ ਲਾਂਗਰੀ ਨੇ ਬੱਕਰੇ ਝਟਕਾ ਕੇ ਛਿੱਲ ਕੇ ਸਾਫ਼ ਕਰਕੇ ਦੇਗ਼ਚਿਆਂ ਵਿਚ ਨਹੀਂ ਪਾ ਦਿੱਤੇ, ਨਿਹੰਗ ਆਪਸ ਵਿਚ ਚੁੰਝਾਂ-ਪੌਂਚੇ ਲੜਾਉਂਦੇ ਰਹੇ।

ਲੰਗਰ ਛਕਣ ਦਾ ਹੋਕਰਾ ਵੱਜਾ ਤਾਂ ਸਾਰੇ ਉਠ ਤੁਰੇ। ਨਹਿੰਗਾਂ ਦੀ ਕਤਾਰ ਵਿਚ ਇਕ ਨਵਾਂ ਆਇਆ ਗੱਭਰੂ ਵੀ ਆਪਣਾ ਭਾਂਡਾ ਲਈ ਆ ਬੈਠਾ। ਨਿਹੰਗ ਵਰਤਾਵੇ ਸਨ। 'ਪਰਸ਼ਾਦਾ ਸਿੰਘਾਂ, ਜਲ ਸਿੰਘਾਂ, ਦਾਲਾ ਸਿੰਘਾਂ' ਦੀਆਂ ਆਵਾਜ਼ਾਂ ਹੀ ਸੁਣਦੀਆਂ ਸਨ। ਜਦ ਗੱਭਰੂ ਕੋਲ ਨਿਹੰਗ ਨੇ ਆਕੇ ਕਿਹਾ 'ਪਰਸ਼ਾਦਾ ਬਈ ਸਿੰਘਾ।'

ਗੱਭਰੂ ਪਰਸ਼ਾਦੇ ਦਾ ਅਕਾਰ ਵੇਖ ਕੇ ਬੋਲਿਆ 'ਅੱਧਾ ਜੀ।'

–ਫੱਟੜ ਪਰਸ਼ਾਦਾ ਨੀ ਮਿਲਣਾ। ਜਾਂ ਫਤੇਹ ਆਖ ਜਾਂ ਸਵਾ ਲੱਖ ਲੈ।' ਨਿਹੰਗ ਕੇ ਮੁੱਛਾਂ ਫਰਕਾਈਆਂ।

ਗੱਭਰੂ ਫਤੇਹ ਆਖ ਕੇ ਉੱਠ ਖਲੋਤਾ

ਰਾਤ ਵੇਲੇ ਸਭਨਾਂ ਨੂੰ ਗੁਪਤ ਸੂਚਨਾ ਮਿਲੀ, ਸਵੇਰੇ ਸੂਰਜ ਚੜ੍ਹਨ ਤੋਂ ਪਹਿਲਾਂ ਅਗਲੇ ਪੜਾਅ ਵੱਲ ਕੂਚ ਕਰਨਾ ਹੈ।

* * *

ਅਗਲਾ ਪੜਾਅ ਖਾਲਸਾ ਫੌਜ ਨੇ ਘਣੀਕੇ ਪਿੰਡ ਜਾ ਕੀਤਾ। ਏਥੋਂ ਲਾਹੌਰ ਬਹੁਤੀ ਦੂਰ ਨਹੀਂ ਸੀ। ਏਥੋਂ ਉਠਕੇ ਲਾਹੌਰ ਉਪਰ ਸਿੱਧਾ ਹਮਲਾ ਕੀਤਾ ਜਾ ਸਕਦਾ ਸੀ। ਬੰਦਾ ਸਿੰਘ ਨੇ ਸਿੰਘਾਂ ਨੂੰ ਮੋਰਚੇ ਖੋਦਣ ਲਈ ਕਿਹਾ। ...........ਉਸ ਨੂੰ ਸ਼ੱਕ ਸੀ: ਮੁਗਲ ਸੈਨਾ ਉਹਨਾਂ ਉਪਰ ਪਹਿਲਾਂ ਹੀ ਹਮਲਾ ਕਰ ਸਕਦੀ ਹੈ। ਪਰ ਉਸ ਪੂਰਾ ਦਿਨ ਲਾਹੌਰ ਵਾਲੇ ਪਾਸਿਓਂ ਕੋਈ ਹਰਕਤ ਨਾ ਹੋਈ।

ਪਹਿਰ ਦੇ ਤੜਕੇ ਬੰਦਾ ਸਿੰਘ ਦੇ ਹੁਕਮ ਉਪਰ ਖਾਲਸਾ ਫੌਜ ਨੇ ਲਾਹੌਰ ਵੱਲ ਕੂਚ ਕੀਤਾ। ਸਿੰਘਾਂ ਕੋਲ ਬਹੁਤੇ ਰਵਾਇਤੀ ਹਥਿਆਰ ਸਨ। ਗੰਡਾਸੇ, ਟਕੂਏ, ਸੋਟੇ, ਡਾਂਗਾਂ, ਕੁਹਾੜੀਆਂ, ਨੇਜ਼ੇ, ਤਲਵਾਰਾਂ, ਢਾਲਾਂ ਵੀ ਸ਼ਨ। ਘੋੜਸਵਾਰ ਵੀ ਸਨ। ਭਾਵੇਂ ਸ਼ਾਹੀ ਸੈਨਾ ਦੇ ਮੁਕਾਬਲੇ ਇਹਨਾਂ ਦੀ ਕੋਈ ਵੁੱਕਤ ਨਹੀਂ ਸੀ, ਫਿਰ ਵੀ ਸਿੰਘਾਂ ਦਾ ਜੋਸ਼ ਵੇਖਣ ਵਾਲਾ ਸੀ।

ਸਿੱਖਰ ਦੁਪਹਿਰ ਹੋਣ ਤੋਂ ਪਹਿਲਾਂ ਹੀ ਖਾਲਸਾ ਫੌਜ ਲਾਹੌਰ ਸ਼ਾਹੀ ਕਿਲ੍ਹੇ ਤੋਂ ਹਿਫ਼ਾਜ਼ਤੀ ਦੂਰੀ ਉਪਰ ਜਾ ਰੁਕੀ। ਹੁਣ ਤਾਂ ਸਿਰਫ਼ ਬੰਦਾ ਸਿੰਘ ਦੇ ਹੁਕਮ ਦੀ ਉਡੀਕ ਸੀ।

ਪਰ ਬੰਦਾ ਸਿੰਘ ਅਤੇ ਉਸਦੇ ਜੱਥੇਦਾਰ ਸਾਹਮਣੇ ਕੀ ਵੇਖਦੇ ਹਨ। ਉਹਨਾਂ ਨੂੰ ਵਿਸ਼ਵਾਸ ਨਹੀਂ ਸੀ ਹੋ ਰਿਹਾ। ਇਹ ਕਿਵੇਂ ਹੋ ਸਕਦਾ ਹੈ। ਉਹਨਾਂ ਨੂੰ ਪੈਰਾਂ ਹੇਠੋਂ ਧਰਤੀ ਖਿਸਕ ਗਈ ਲੱਗੀ। ਉਹ ਹੈਰਾਨ ਹੋਏ ਇਕ ਦੂਸਰੇ ਵੱਲ ਝਾਕੇ। .....ਹੈਂਅ ? ਗੁਰੂ ਨਾਲ ਏਨੀ ਗੱਦਾਰੀ ਵੀ ਕੀਤੀ ਜਾ ਸਕਦੀ ਹੈ ? ਆਪਣੇ ਦੇਸ਼, ਆਪਣੀ ਧਰਤੀ ਨਾਲੋਂ ਆਪਣੇ ਨਿੱਜੀ ਹਿੱਤ ਵਧੇਰੇ ਪਿਆਰੇ ਹਨ। ਇਹਨਾਂ ਉਪਰੋਂ ਦੀ ਆਪਣੇ ਲੋਕ, ਆਪਣੀ ਕੌਮ, ਵੀ ਵਾਰੀ ਜਾ ਸਕਦੀ ਹੈ ? ਕਦੇ ਮਰਾਠਾ ਧਰਤੀ ਉਪਰ ਸ਼ਿਵਾ ਜੀ ਦਾ ਪੁੱਤਰ ਹੀ ਆਪਣੇ ਪਿਤਾ ਵਿਰੁੱਧ ਸੈਨਾ ਲਈ ਖੜ੍ਹਾ ਹੋ ਗਿਆ ਸੀ। ਮੈਨੂੰ ਸੱਚ ਨਹੀਂ ਸੀ ਆਉਂਦਾ। ਪਰ ਇਹ ਕੀ ਵੇਖ ਰਿਹਾ ਹਾਂ-ਸਾਹਮਣੇ ਕਿਲ੍ਹੇ ਦੇ ਬਾਹਰ,ਬਾਬਾ ਬਿਨੋਦ ਸਿੰਘ ਦਾ ਪੋਤਰਾ ਮੀਰੀ ਸਿੰਘ ਅਣਗਿਣਤ ਸਿੰਘਾਂ ਦੀ ਫੌਜ ਲੈ ਕੇ, ਖਾਲਸਾ ਫੌਜ ਨਾਲ ਲੜਨ ਲਈ ਤਿਆਰ ਖੜ੍ਹਾ ਸੀ।

ਕ੍ਰੋਧ, ਗੁੱਸੇ ਅਤੇ ਅਪਮਾਨ ਨਾਲ ਬੰਦਾ ਸਿੰਘ ਬਲ ਉਠਿਆ। ਉਸਨੇ ਅੱਖਾਂ ਬੰਦ ਕਰ ਲਈਆਂ। ਬੋਲਿਆ-'ਗੁਰੂ ਜੀ, ਮੈਨੂੰ ਇਹ ਸਭ ਵੇਖਣ ਅਤੇ ਸਹਿਣ ਕਰਨ ਦੀ ਸ਼ਕਤੀ ਦੇਹ। ਇਹਨਾਂ ਜੱਥੇਦਾਰਾਂ ਨੇ ਆਪ ਦੇ ਸਾਹਮਣੇ ਮੇਰੇ ਮੋਢੇ ਨਾਲ ਮੋਢਾ ਜੋੜ ਕੇ ਲੜਨ ਦਾ ਵਾਅਦਾ ਕੀਤਾ ਸੀ। ਹੁਣ ਵੇਖ....।' ਬੰਦਾ ਸਿੰਘ ਦੀਆਂ ਅੱਖਾਂ ਬੰਦ ਸਨ। ਅੰਦਰਲੀ ਖਿੱਝ ਅਤੇ ਬੇਬਸੀ ਨਾਲ ਚਿਹਰਾ ਸੇਕ ਮਾਰਨ ਲੱਗਾ ਉਸਨੂੰ ਮਹਿਸੂਸ ਹੋਇਆ ਕਿ ਉਸਦਾ ਸਾਰਾ ਜਿਸਮ ਉਬਲਦੀ-ਰਿੱਝਦੀ ਉਸ ਹਾਂਡੀ ਵਰਗਾ ਹੈ, ਜਿਸ ਉਪਰ ਕੱਸ ਕੇ ਢੱਕਣ ਲਾਇਆ ਹੋਵੇ ਤੇ ਹੇਠਾਂ ਚੁਲ੍ਹੇ ਵਿਚ ਅੱਗ ਉਵੇਂ ਬਲਦੀ ਰਹੇ। ਉਸਨੂੰ ਲੱਗਿਆ ਉਸ ਅੰਦਰ ਕੋਈ ਧਮਾਕਾ ਹੋਣ ਵਾਲਾ ਹੈ ਤੇ ਉਹ ਪੁਰਜ਼ਾ ਪੁਰਜ਼ਾ ਹੋ ਕੇ ਖਿੰਡ ਜਾਏਗਾ।

ਬਾਜ਼ ਸਿੰਘ, ਬੰਦਾ ਸਿੰਘ ਦੇ ਸੁਭਾਅ ਦੀ ਰਗ਼ ਰਗ਼ ਦਾ ਵਾਕਫ਼ ਸੀ। ਉਹ ਡਰ ਗਿਆ। ਉਹ ਇਹ ਵੀ ਸਮਝ ਗਿਆ- ਖਾਲਸਾ ਜੀ ਨੂੰ ਸੰਭਾਲਣ ਦੀ ਲੋੜ ਹੈ। ਮੁਗਲਾਂ ਦੀ ਇਹ ਕਮੀਨਗੀ ਭਰੀ ਸਾਜ਼ਿਸ਼ ਸਫ਼ਲ ਹੋ ਗਈ ਹੈ। ਉਸਨੇ ਸਿੱਖਾਂ ਦੇ ਧੜੇ ਬਣਾ ਦਿੱਤੇ ਨੇ। ਹੁਣ ਉਹ ਸਿੰਘਾਂ ਨੂੰ ਆਪਸ ਵਿਚ ਹੀ ਲੜਾਕੇ ਮਾਰਨਾ ਚਾਹੁੰਦੇ ਨੇ। ਉਸਨੇ ਕਿਹਾ:

-ਖਾਲਸਾ ਜੀ ਆਪਣੇ ਆਪ ਨੂੰ ਸੰਭਾਲੋ। ਇਹਨਾਂ ਮੀਰੀ ਸਿੰਘੀਆਂ ਨੇ ਖਾਲਸਾ ਫੌਜ ਸਾਹਮਣੇ ਘੜੀ ਭਰ ਨਹੀਂ ਟਿਕ ਸਕਣਾ।

-ਨਹੀਂ ਸਿੰਘ ਸਾਹਬ, ਮੈਂ ਆਪਣਿਆਂ ਦਾ ਘਾਤ ਕਰਨ ਦਾ ਸਬੱਬ ਨਹੀਂ ਬਣਾਂਗਾ। ਏਸ ਪੱਖੋਂ ਮੈਂ ਮੁਗਲਾਂ ਨੂੰ ਖੁਸ਼ੀਆਂ ਮਨਾਉਣ ਦਾ ਅਵਸਰ ਨਹੀਂ ਦਿਆਂਗਾ। ਵੱਡਾ ਦੁੱਖ ਏਹੀ ਹੈ ਲਾਹੌਰ ਉਪਰ ਕਬਜ਼ਾ ਕਰਨ ਅਤੇ ਮੁਗਲਾਂ ਨੂੰ ਉਹਨਾਂ ਦੇ ਘਰ ਵਿਚ ਹੀ ਮਾਤ ਦੇਣ ਦਾ ਮੌਕਾ ਫਿਰ ਕਦੀ ਹੱਥ ਨਹੀਂ ਆਏਗਾ। ਸਿੰਘਾਂ ਨੂੰ ਕਹੋ, ਵਾਪਸ ਚੱਲੋ।' ਆਖਕੇ ਬੰਦਾ ਸਿੰਘ ਨੇ ਘੋੜਾ ਮੋੜ ਲਿਆ।

ਊਣ-ਮਝੂਣਾ ਹੋਇਆ ਵਾਪਸ ਮੁੜਦਾ ਬੰਦਾ ਸਿੰਘ ਬਹੁਤ ਉਦਾਸ ਸੀ। ਘੋੜਿਆਂ ਦੀਆਂ ਟਾਪਾਂ ਉਸਦੇ ਦਿਮਾਗ਼ ਵਿਚ ਮੁਗਲਾਂ ਦੀਆਂ ਤੋਪਾਂ ਦੇ ਗੋਲਿਆਂ ਵਾਂਗ ਵੱਜ ਰਹੀਆਂ ਸਨ। ਉਸਨੂੰ ਸਮਝ ਨਹੀਂ ਸੀ ਆ ਰਹੀ, -ਇਹ ਕਿਵੇਂ ਹੋ ਗਿਆ ? ਦੋ ਧੜਿਆਂ ਵਿਚ ਵੰਡੀ ਖਾਲਸਾ ਫੌਜ ਤੁਰਕਾਂ ਨੂੰ ਕਿਵੇਂ ਮਾਤ ਦੇਵੇਗੀ ? ਕਦੋਂ ਤੋਂ ਇਹ ਸਾਜ਼ਸ਼ਾਂ ਰਚੀਆਂ ਜਾ ਰਹੀਆਂ ਨੇ ? ਇਹਨਾਂ ਨੇ ਮਾਤਾ ਸੁੰਦਰੀ ਨੂੰ ਵੀ ਧੋਖੇ ਵਿਚ ਰੱਖਿਆ ਹੋਏਗਾ।—ਨਹੀਂ ਤਾਂ ਉਹ ਇਸ ਤਰ੍ਹਾਂ ਦੇ ਸੰਦੇਸ਼ ਕਿਵੇਂ ਭੇਜ ਸਕਦੀ ਸੀ ? ਮੈਂ ਹੁਣ ਗੁਰੂ ਨੂੰ ਕੀ ਮੂੰਹ ਵਖਾਵਾਂਗਾ ? ਕੀ ਮੈਂ ਜਾਗੀਰਾਂ ਅਤੇ ਪਾਤਸ਼ਾਹੀਆਂ ਲੈਣ ਖ਼ਾਤਰ ਬੈਰਾਗੀ ਜੀਵਨ ਤਿਆਗਿਆ ਸੀ ?..............

ਬਾਜ਼ ਸਿੰਘ ਬੰਦਾ ਸਿੰਘ ਦੀ ਮਾਨਸਿਕ ਸਥਿਤੀ ਭਾਂਪ ਕੇ ਪੂਰਾ ਚੌਕੰਨਾ ਸੀ। ਉਸਨੇ ਬੰਦਾ ਸਿੰਘ ਦੀ ਸੁਰੱਖਿਆ ਲਈ ਮਾਹਰ ਅਤੇ ਫੁਰਤੀਲੇ ਸਿੰਘਾਂ ਦਾ ਘੇਰਾ ਉਸ ਦੁਆਲੇ ਬਣਾ ਦਿੱਤਾ ਸੀ।

ਖਾਲਸਾ ਫੌਜ ਦੀ ਇਹ ਵਹੀਰ, ਚੁੱਪ-ਚਾਪ ਸ਼ਾਂਤ, ਉਦਾਸ ਕਲਾਨੌਰ ਵੱਲ ਵਾਪਸ ਮੁੜ ਰਹੀ ਸੀ।

* * *

ਅਬਦੁਸ-ਸਮੱਦ ਖ਼ਾਨ ਅਜੇ ਰਸਤੇ ਵਿਚ ਹੀ ਸੀ। ਖ਼ਬਰ ਮਿਲਦਿਆਂ ਹੀ ਉਸਨੇ ਆਪਣੇ ਨਾਇਬਾਂ ਨੂੰ ਹੁਕਮ ਦਿੱਤਾ-' ਕਾਫ਼ਰਾਂ ਦਾ ਪਿੱਛਾ ਕਰੋ।'

ਆਪ ਵੀ ਉਹ ਲਾਹੌਰ ਦਾਖ਼ਲ ਹੋਣ ਦੀ ਬਜਾਏ ਬਟਾਲਾ-ਕਲਾਨੌਰ ਵੱਲ ਸਿੱਧਾ ਹੋ ਗਿਆ। ਕਿਲ੍ਹੇ ਦੇ ਅੰਦਰ ਅਤੇ ਬਾਹਰ ਜੋ ਵੀ ਸ਼ਾਹੀ ਫੌਜਾਂ ਸਨ, ਆਸੇ ਪਾਸੇ ਤੋਂ ਬਟਾਲੇ ਵੱਲ ਵਧਣ ਲੱਗੀਆਂ। ਦਿੱਲੀ ਤੋਂ ਚੱਲਿਆ ਲਸ਼ਕਰ ਵੀ ਪੰਜਾਬ ਦੇ ਨੇੜੇ ਪਹੁੰਚ ਗਿਆ ਸੀ।

ਸਿੰਘਾਂ ਨੂੰ ਵੀ ਸੂਹ ਮਿਲ ਗਈ। ਬੰਦਾ ਸਿੰਘ ਨੇ ਜੱਥੇਦਾਰਾਂ ਨੂੰ ਕਿਹਾ-' ਸਾਨੂੰ ਜਲਦੀ ਤੋਂ ਜਲਦੀ ਕੋਟ ਮਿਰਜ਼ਾ ਪੁੱਜ ਕੇ ਗੜ੍ਹੀ ਨੂੰ ਮਜ਼ਬੂਤ ਕਰਨਾ ਚਾਹੀਦਾ ਹੈ।'

-ਖਾਲਸਾ ਜੀ, ਅਜੇ ਤੁਰਕ ਸੈਨਾ ਖਾਲਸੇ ਉਪਰ ਚੜ੍ਹਾਈ ਕਰਨ ਦੀ ਜੁਅਰਤ ਨਹੀਂ ਕਰੇਗੀ। ਜਦ ਤੱਕ ਲਾਹੌਰ ਦਾ ਸੂਬੇਦਾਰ ਲਾਹੌਰ ਨਹੀਂ ਪੁੱਜਦਾ, ਉਦੋਂ ਤੱਕ ਤਾਂ ਬਿਲਕੁਲ ਹੀ ਨਾ ਮੁਮਕਿਨ ਹੈ। ਫ਼ਿਕਰ ਨਾ ਕਰੋ, ਤਦ ਤੱਕ ਅਸੀਂ ਸੁਰੱਖਿਆ ਪੱਖੋਂ ਗੜ੍ਹੀ ਮਜ਼ਬੂਤ ਕਰ ਲਵਾਂਗੇ।' ਬਾਜ਼ ਸਿੰਘ ਨੇ ਆਪਣੇ ਆਪ ਨੂੰ ਚੜ੍ਹਦੀ ਕਲਾ ਵਿਚ ਦਰਸਾਉਂਦਿਆਂ ਕਿਹਾ। ਉਹ ਚਾਹੁੰਦਾ ਸੀ ਬੰਦਾ ਸਿੰਘ ਲਾਹੌਰ ਵਾਲੇ ਵੇਖੇ ਦ੍ਰਿਸ਼ ਦੇ ਪ੍ਰਭਾਵ ਵਿਚੋਂ ਬਾਹਰ ਨਿਕਲੇ।

---

ਪਰ ਆਸ ਦੇ ਉਲਟ, ਅਬਦੁਸ-ਸਮੱਦ ਖ਼ਾਨ ਦੀ ਵੀਹ ਹਜ਼ਾਰ ਫੌਜ ਕਲਾਨੌਰ ਨੇੜੇ ਆ ਢੁੱਕੀ।

ਕੋਟ ਮਿਰਜ਼ਾ ਗੜ੍ਹੀ ਦੀਆਂ ਅਜੇ ਕੰਧਾਂ ਵੀ ਪੂਰੀਆਂ ਨਹੀਂ ਸਨ ਉਸਰੀਆਂ। ਨਾ ਹੀ ਗੜ੍ਹੀ ਅੰਦਰ ਅਨਾਜ-ਪਾਣੀ ਦਾ ਭੰਡਾਰ ਸੀ।

ਲਾਹੌਰ ਉਪਰ ਹਮਲਾ ਨਾਕਾਮ ਰਹਿਣ ਕਾਰਨ ਬੰਦਾ ਸਿੰਘ ਪਹਿਲਾਂ ਹੀ ਗੁੱਸੇ ਵਿਚ ਸੜਦਾ ਆ ਰਿਹਾ ਸੀ। ਢੰਗ ਦੀ ਤਿਆਰੀ ਨਾ ਹੋਣ ਦੇ ਬਾਵਜੂਦ ਜੱਥੇਦਾਰਾਂ ਨਾਲ ਸਲਾਹ ਕਰਕੇ ਬੰਦਾ ਸਿੰਘ ਨੇ ਲੜਨ ਦਾ ਫੈਸਲਾ ਲਿਆ।

ਲਾਹੌਰ ਦਾ ਸੂਬੇਦਾਰ ਵੀ ਆਏ ਦਿਨ ਸਿੰਘਾਂ ਦੀਆਂ ਹਰਕਤਾਂ ਉਪਰ ਖਿਝਿਆ ਹੋਇਆ ਸੀ। ਤੇ ਉਸ ਅੰਦਰ ਬਦਲੇ ਦੀ ਅੱਗ ਭੜਕੀ ਹੋਈ ਸੀ। ਉਸਨੇ ਸਿੰਘਾਂ ਨੂੰ ਮੋਰਚੇ ਖੋਦਣ ਜਾਂ ਮੋਰਚੇ ਲੱਭਣ ਦਾ ਮੌਕਾ ਨਾ ਦੇ ਕੇ ਪਹਿਲਾਂ ਹੀ ਧਾਵਾ ਬੋਲ ਦਿੱਤਾ। ਮੁਗ਼ਲ ਸਿਪਾਹੀ ਅੰਦਰੋਂ ਭਾਵੇਂ ਦਹਿਲੇ ਹੋਏ ਸਨ ਪਰ ਉਹਨਾਂ ਦੀ ਗਿਣਤੀ ਏਨੀ ਜ਼ਿਆਦਾ ਸੀ ਉਹ ਇਕ ਪਲ ਦੀ ਦੇਰੀ ਕੀਤੇ ਬਿਨਾਂ ਤੱਤੇ ਘਾਉ ਸਿੰਘਾਂ ਉਪਰ ਟੁੱਟ ਪਏ।

ਸਿੰਘਾਂ ਨੇ ਵੀ ਹੁਕਮ ਮਿਲਦਿਆਂ ਹੀ ਜੈਕਾਰੇ ਛੱਡੇ। ਉਹ ਸ਼ੇਰਾਂ ਵਾਂਗ ਦਹਾੜਦੇ ਟਾਕਰਾ ਕਰਨ ਲੱਗੇ। ਮੁਗਲਾਂ ਨਾਲ ਲੜਾਈਆਂ ਤਾਂ ਅਨੇਕਾਂ ਵਾਰ ਹੋਈਆਂ ਸਨ। ਮੁਗ਼ਲਾਂ ਨੂੰ ਸਿੰਘਾਂ ਦੀ ਰਣਨੀਤੀ ਦੀ ਸਮਝ ਨਹੀਂ ਪਈ। ਹਰ ਵਾਰ ਉਹਨਾਂ ਨੂੰ ਸਿੰਘਾਂ ਦਾ ਨਵਾਂ ਰੂਪ ਹੀ ਦਿੱਸਦਾ। ਜਦ ਉਹ ਸੋਚਦੇ, ਸਿੰਘ ਅਚਾਨਕ ਲੁੱਕ ਕੇ ਵਾਰ ਕਰਨਗੇ, ਤਾਂ ਸਿੰਘ ਸਿੱਧੇ ਆ ਟੱਕਰਦੇ। ਜਦ ਮੁਗਲ ਸਿੱਧੀ ਟੱਕਰ ਲਈ ਤਿਆਰ ਹੁੰਦੇ ਤਾਂ ਸਿੰਘ ਕਿਧਰੇ ਲੁੱਕ-ਛਿਪ ਜਾਂਦੇ। ਮੁਗਲਾਂ ਦੀ ਤਿਆਰੀ ਜਾਂ ਤਾਂ ਅਜਾਈਂ ਚਲੀ ਜਾਂਦੀ ਜਾਂ ਸਿੰਘ ਅਵੇਸਲਿਆਂ ਨੂੰ ਆ ਪੈਂਦੇ।

ਅੱਜ ਵੀ ਲਹੂ-ਡੋਲ੍ਹਵੀਂ ਗਹਿਗੱਚ ਲੜਾਈ ਵਿਚ ਸਿੰਘਾਂ ਨੇ ਸਾਹਮਣੇ ਦੀ ਟੱਕਰ ਵਿਚ ਆਪਣੀ ਬਹਾਦਰੀ ਦੇ ਜੌਹਰ ਵਿਖਾਏ। ਮੁਗਲ ਸੈਨਾ ਦੇ ਪੈਰ ਉੱਖੜ ਗਏ। ਬੰਦਾ ਸਿੰਘ, ਬਾਜ਼ ਸਿੰਘ ਅਤੇ ਪਹਾੜਾ ਸਿੰਘ, ਸਿੰਘਾਂ ਨੂੰ ਅੱਗੇ ਵਧਣ ਲਈ ਲਲਕਾਰਨ ਲੱਗੇ।

ਮੋਏ ਸਿਪਾਹੀਆਂ ਦੀਆਂ ਲੋਥਾਂ ਵਿਚ ਅੜ੍ਹਕਦੇ ਘੋੜੇ ਕਈ ਵਾਰ ਗੋਡਣੀਏ ਹੋ ਡਿੱਗੇ। ਮੂਧੇ ਮੂੰਹ ਡਿੱਗੇ ਸਵਾਰਾਂ ਨੂੰ ਸੰਭਲਣ ਦਾ ਮੌਕਾ ਨਾ ਮਿਲਿਆ ਕਿਸੇ ਦੇ ਵਿਚੋਂ ਦੀ ਨੇਜ਼ਾ ਪਾਰ ਹੋ ਗਿਆ। ਕਿਸੇ ਦੀ ਗਰਦਨ ਉਪਰ ਤਲਵਾਰ ਆ ਲੱਗੀ। ਇਕ ਘੋੜੇ ਦੇ ਪੁੜੇ ਅੰਦਰ ਧਸਿਆ ਤੀਰ ਕਿਸ ਨੇ ਖਿੱਚਣਾ ਸੀ ? ਉਹ ਪਰਛਾਂਡੇ ਮਾਰਦਾ ਹਿਣਕਦਾ, ਸਵਾਰ ਨੂੰ ਹੇਠਾਂ ਸੁੱਟਕੇ ਲੜਾਈ ਦੇ ਮੈਦਾਨ ਵਿਚੋਂ, ਜ਼ਖਮੀਆਂ ਨੂੰ ਦਰੜਦਾ ਦੌੜ ਗਿਆ।

ਯੁੱਧ ਪੂਰਾ ਮਘਿਆ ਹੋਇਆ ਸੀ। ਲਲਕਾਰਿਆਂ, ਚੀਖਾਂ, ਜੈਕਾਰਿਆਂ ਅਤੇ ਨਾਅਰਿਆਂ ਦੀਆਂ ਆਵਾਜ਼ਾਂ ਨੇ ਰਲਗਡ ਹੋ ਕੇ ਕੁਹਰਾਮ ਮਚਾਇਆ ਹੋਇਆ ਸੀ। ਅਬਦੁਸ-ਸਮੱਦ ਖ਼ਾਨ ਦਾ ਲਿਆਂਦਾ ਤੋਪਖ਼ਾਨਾ ਵੀ ਕੋਈ ਵੱਡੀ ਕਰਾਮਾਤ ਨਾ ਕਰ ਸਕਿਆ। ਖਾਲਸਾ ਫੌਜ ਨੇ ਘੱਟ ਗਿਣਤੀ ਵਿਚ ਹੋਣ ਦੇ ਬਾਵਜੂਦ ਮੁਗ਼ਲ ਸੈਨਾ ਦੀਆਂ ਸਫ਼ਾਂ ਅਤੇ ਹਿਫ਼ਾਜ਼ਤੀ ਪਾਂਤਾਂ ਖੇਰੂੰ ਖੇਰੂੰ ਕਰ ਦਿੱਤੀਆਂ।

ਫਿਰ ਸਭਨਾਂ ਨੂੰ ਬੰਦਾ ਸਿੰਘ ਦੀ ਗਰਜ਼ਵੀਂ ਆਵਾਜ਼ ਸੁਣੀ । ਮੁਗਲ ਸਿਪਾਹੀਆਂ ਨੂੰ ਤੇ ਮੁਗ਼ਲ ਹਾਕਮਾਂ ਨੂੰ ਵੀ।

' ਇਕ ਹੰਭਲਾ ਹੋਰ ਸਿੰਘ ਜੀ.., ਫਤਿਹ ਗੁਰੂ ਦੀ—।'

ਜੈਕਾਰੇ ਗੂੰਜੇ। ਅਬਦੁਸ-ਸਮੱਦ ਖ਼ਾਨ ਅਤੇ ਸ਼ਾਹੀ ਲਸ਼ਕਰ ਦੇ ਫੌਜਦਾਰਾਂ ਨੂੰ ਮੁੜ੍ਹਕਾ ਆ ਗਿਆ। ਉਹ ਹੈਰਾਨ ਸਨ, -ਏਸ ਤਰ੍ਹਾਂ ਤਾਂ ਕਦੇ ਉਹਨਾਂ ਆਪਣੀ ਹਯਾਤੀ ਵਿਚ, ਨਾ ਕੋਈ ਲੜਦਾ ਵੇਖਿਆ ਹੈ, ਨਾ ਕੋਈ ਮਰਦਾ ਵੇਖਿਆ ਹੈ। ਏਹ ਸਕੱਸ਼ਤ ਸ਼ਹਿਨਸ਼ਾਹ ਦੇ ਕਿਵੇਂ ਹਜ਼ਮ ਹੋਵੇਗੀ ? ਫੌਜਦਾਰ ਨਿਰਾਸ਼ ਹੋਏ, ਅਮਲੀ ਰਣਨੀਤੀ ਤੈਅ ਕਰਨ ਲਈ ਮਸ਼ਵਰੇ ਕਰ ਹੀ ਰਹੇ ਸਨ। ਏਸ ਸਮੇਂ ਦੱਖਣ ਵਾਲੇ ਪਾਸਿਓਂ ਦਿੱਲੀ ਤੋਂ ਚੱਲੀ ਸ਼ਾਹੀ ਸੈਨਾ ਖ਼ਿਦਮਤ ਤਲਬ ਖਾਂ ਦੀ ਅਗਵਾਈ ਵਿਚ, ' ਯਾ-ਅਲੀ' ਦੇ ਨਾਅਰੇ ਮਾਰਦੀ ਸਿੰਘਾਂ ਉਪਰ ਆ ਪਈ।

ਸਿੰਘਾਂ ਲਈ ਇਹ ਅਸਮਾਨੋਂ ਡਿੱਗੀ ਬਿਜਲੀ ਵਰਗੀ ਆਫ਼ਤ ਸੀ। ਪਰ ਮੁਰਦਾ ਹੁੰਦੀ ਜਾਂਦੀ ਮੁਗਲ ਸੈਨਾ ਵਿਚ ਸਾਹ ਵਗ ਪਏ। ਉਹਨਾਂ ਇਕ ਜ਼ੋਰਦਾਰ ਹਮਲਾ ਕੀਤਾ। ਕੋਟ ਮਿਰਜ਼ਾ ਦੀ ਅੱਧ-ਉਸਾਰੀ ਗੜ੍ਹੀ ਥੇਹ ਬਣਾ ਦਿੱਤੀ । ਸਿੰਘਾਂ ਨੂੰ ਪਿੱਛੇ ਹਟਣਾ ਪਿਆ। ਤਾਜ਼ਾ-ਦਮ ਆਈ ਸ਼ਾਹੀ ਸੈਨਾ ਨੇ ਸਿੰਘਾਂ ਦੇ ਹੌਸਲੇ ਪਸਤ ਕਰ ਦਿੱਤੇ । ਬੰਦਾ ਸਿੰਘ ਨੇ ਲੜਦੇ ਸਿੰਘਾਂ ਨੂੰ ਗੁਪਤ ਸੁਨੇਹੇ ਭੇਜੇ।—' ਲੜਦੇ ਲੜਦੇ ਪਿੱਛੇ ਹਟਦੇ ਜਾਓ। ਆਪਣੇ-ਆਪ ਨੂੰ ਬਚਾਓ। ਸਾਹਮਣੀ ਟੱਕਰ ਵਿਚ ਨਾ ਪਓ। ਮੌਕਾ ਵੇਖਦੇ, ਪਹਾੜੀਆਂ ਵੱਲ ਨਿਕਲੋ।'

ਸਿੰਘ ਪਿੱਛੇ ਹਟਣ ਲੱਗੇ। ਪਰ ਪਿੱਛੋਂ ਆ ਰਲੀ ਇਕ ਹੋਰ ਮੁਗ਼ਲ ਸੈਨਾ ਨੇ ਉਹਨਾਂ ਉਪਰ ਹਮਲਾ ਕਰ ਦਿੱਤਾ। ਹੁਣ ਪਿੱਛੇ ਹਟਣਾ ਵੀ ਖ਼ਤਰਿਆਂ ਭਰਿਆ ਸੀ, ਸਾਹਮਣੇ ਵਧਣਾ ਵੀ ਮੁਸ਼ਕਲ ਸੀ। ਬੰਦਾ ਸਿੰਘ, ਬਾਜ਼ ਸਿੰਘ, ਪਹਾੜਾ ਸਿੰਘ, ਸਭ ਪਾਸਿਆਂ ਤੋਂ ਘਿਰ ਗਏ ਸਨ। ਦਿੱਲੀ ਤੋਂ ਸੂਬਾ ਲਾਹੌਰ ਦੀ ਮਦਦ ਲਈ ਆਈ ਇਕ ਹੋਰ ਸੈਨਿਕ ਟੁਕੜੀ ਨੇ ਗੁਰਦਾਸ ਪੁਰ ਦਾ ਕਿਲ੍ਹਾ ਘੇਰ ਲਿਆ। ਉਹਨਾਂ ਨੂੰ ਡਰ ਸੀ,..........ਏਥੇ ਕਾਫ਼ਰ ਪਨਾਹ ਲੈ ਸਕਦੇ ਹਨ।'

ਬੰਦਾ ਸਿੰਘ ਵੀ ਲੜਦਾ ਲੜਦਾ ਗੁਰਦਾਸਪੁਰ ਵੱਲ ਪਿਛਾਂਹ ਹਟ ਰਿਹਾ ਸੀ। ਉਹ ਸਮਝਦਾ ਸੀ, ਵੈਰੀ ਦੇ ਹਮਲੇ ਦਾ ਏਨਾ ਮੂੰਹ-ਤੋੜ ਜਵਾਬ ਦੇ ਕੇ, ਉਹਨਾਂ ਨੂੰ ਧੂੜ-ਚਟਾਈ ਹੈ। ਉਹ ਡਰਦੇ ਪਿੱਛਾ ਨਹੀਂ ਕਰਨਗੇ ਤੇ ਉਹ ਸਹੀ ਸਲਾਮਤ ਗੁਰਦਾਸਪੁਰ ਦਾ ਕਿਲ੍ਹਾ ਜਾ ਮੱਲਣਗੇ। ਪਰ ਜਿਵੇਂ

ਹੀ ਉਸ ਨੂੰ ਪਤਾ ਲੱਗਿਆ, ਦਿੱਲੀ ਵਲੋਂ ਆਈ ਮੁਗਲ ਸੈਨਾ ਪਹਿਲਾਂ ਹੀ ਗੁਰਦਾਸਪੁਰ ਦਾ ਕਿਲ੍ਹਾ ਘੇਰੀ ਖੜ੍ਹੀ ਹੈ ਤੇ ਸੂਬਾ ਲਾਹੌਰ ਵੀ ਪਿੱਛੇ ਆ ਰਿਹਾ ਹੈ। ਉਸਨੇ ਸੋਚਿਆ, – ਸ਼ਹੀਦੀਆਂ ਪਾਉਣ ਦਾ ਵਕਤ ਆ ਗਿਆ ਹੈ।

ਪਿੱਛੇ ਹਟਦੇ, ਲੜਦੇ ਭੁੱਖਣ-ਭਾਣੇ ਸਿੰਘਾਂ ਨੂੰ ਆਰਾਮ ਕਰਨ ਲਈ, ਜ਼ਖ਼ਮਾਂ ਉਪਰ ਮੱਲ੍ਹਮ-ਪੱਟੀ ਕਰਨ ਲਈ ਜਾਂ ਮੋਏ ਸਿੰਘਾਂ ਦੀਆਂ ਲਾਸ਼ਾਂ ਦਾ ਸਸਕਾਰ ਕਰਨ ਲਈ ਕਿਧਰੇ ਵੀ ਸਮਾਂ ਨਾ ਮਿਲਿਆ। ਬਹੁਤੇ ਸਿੰਘ ਪੈਰੋਂ ਨੰਗੇ ਸਨ। ਪੈਰਾਂ ਵਿਚ ਛਾਲੇ ਸਨ। ਲਗਾਤਾਰ ਤਲਵਾਰ ਜਾਂ ਨੇਜ਼ਾ ਵਾਹੁੰਦਿਆਂ ਹੱਥਾਂ ਵਿਚ ਵੀ ਛਾਲੇ ਪੈ ਗਏ ਸਨ। ਬੋਝਿਆਂ ਵਿਚ ਰਾਸ਼ਨ ਨਹੀਂ ਸੀ। ਹੁਣ ਤਾਂ ਘੋੜੇ ਵੀ ਕੋਲ ਬਹੁਤੇ ਨਹੀਂ ਸਨ। ਜ਼ਖਮਾਂ ਵਿਚੋਂ ਲਹੂ ਸਿੰਮਦਾ ਸੀ। ਅਜਿਹੀ ਦਸ਼ਾ ਵਿਚ ਵੀ ਇਕ ਸਿੰਘ ਹਾਥੀ ਦੀ ਪੂਛ ਫੜਕੇ ਉੱਤੇ ਜਾ ਚੜ੍ਹਿਆ ਤੇ ਲਗਾਤਾਰ ਸਿੰਘਾਂ ਉਪਰ ਤੀਰਾਂ ਦੀ ਬਰਖ਼ਾ ਕਰ ਰਹੇ ਇਕ ਮੁਗਲ ਸਿਪਾਹੀ ਨੂੰ ਹੇਠਾਂ ਪਟਕਾ ਮਾਰਿਆ।

ਗੁਰਦਾਸਪੁਰ ਅਜੇ ਤਿੰਨ ਕੋਹ ਦੂਰ ਸੀ। ਸੂਬਾ ਲਾਹੌਰ ਦੀ ਸੈਨਾ ਸਿੰਘਾਂ ਦੇ ਸਿਰ ਉਪਰ ਚੜ੍ਹੀ ਆ ਰਹੀ ਸੀ। ਰਸਤੇ ਵਿਚ ਗੁਰਦਾਸ ਨੰਗਲ ਪਿੰਡ ਲਾਗੇ, ਬੰਦਾ ਸਿੰਘ ਬਚੇ-ਖੁਚੇ ਸਿੰਘਾਂ ਅਤੇ ਜੱਥੇਦਾਰਾਂ ਨਾਲ ਇਕ ਧਨੀ ਜ਼ਿਮੀਂਦਾਰ ਦੁਨੀਚੰਦ ਦੀ ਹਵੇਲੀ ਵਿਚ ਆ ਵੜਿਆ। ਇਸ ਵੇਲੇ ਉਸ ਨਾਲ ਤਕਰੀਬਨ ਤੇਰਾਂ ਕੁ ਸੌ ਸਿੰਘ ਸਨ।

* * *

ਅਬਦੁਸ-ਸਮੱਦ ਖ਼ਾਨ ਦੀਆਂ ਫੌਜਾਂ ਪਿੱਛੇ ਰੁਕ ਗਈਆਂ। ਗੁਰਦਾਸ ਨੰਗਲ ਤੋਂ ਕੋਹ ਭਰ ਦੀ ਦੂਰੀ 'ਤੇ ਉਹਨਾਂ ਤੰਬੂ ਗੱਡਣੇ ਸ਼ੁਰੂ ਕਰ ਦਿੱਤੇ। ਉਧਰ ਗੁਰਦਾਸਪੁਰ ਦੇ ਕਿਲ੍ਹੇ ਨੂੰ ਘੇਰੀ ਬੈਠੀ ਸੈਨਾ ਬੰਦਾ ਸਿੰਘ ਦੇ ਆਉਣ ਦੀ ਉਡੀਕ ਵਿਚ ਬੈਠੀ ਹੋਈ ਸੀ। ਅਗਾਂਹ ਵੱਧ ਕੇ ਹਮਲਾ ਕਰਨ ਦਾ ਹੌਸਲਾ ਕਿਸੇ ਵੀ ਫੌਜਦਾਰ ਵਿਚ ਨਹੀਂ ਸੀ। ਸੂਬਾ ਲਾਹੌਰ ਵੀ ਡਰਿਆ ਹੋਇਆ ਸੀ ਭਾਵੇਂ ਉਸਨੇ ਬੰਦਾ ਸਿੰਘ ਨੂੰ ਅੱਗੇ ਲਾ ਲਿਆ ਸੀ। ਪਰ ਏਨੀ ਕੁ ਜਿੱਤ ਬਹੁਤ ਮਹਿੰਗੀ ਪਈ ਸੀ। ਉਸ ਦੀ ਸੈਨਾ ਦਾ ਭਾਰੀ ਜਾਨੀ ਨੁਕਸਾਨ ਹੋਇਆ ਸੀ।

ਬੰਦਾ ਸਿੰਘ ਅਤੇ ਸਿੰਘਾਂ ਨੂੰ ਵਕਤ ਮਿਲ ਗਿਆ। ਪਹਿਲਾਂ ਜ਼ਖਮੀਆਂ ਦੀ ਮਲ੍ਹਮ ਪੱਟੀ ਕੀਤੀ। ਸਹੀ ਸਲਾਮਤ ਸਿੰਘ ਪਿੰਡਾਂ ਵਿਚੋਂ ਵੇਲਾ ਵਿਚਾਰ ਕੇ ਰਸਦ-ਪਾਣੀ ਦਾ ਜੁਗਾੜ ਕਰਨ ਲੱਗੇ। ਹਵੇਲੀ ਅੰਦਰ ਬੁਰਜੀਆਂ ਬਣਾਉਣ ਲੱਗੇ। ਹਵੇਲੀ ਦੁਆਲੇ ਖਾਈ ਤਾਂ ਪਹਿਲਾਂ ਹੀ ਸੀ, ਹੁਣ ਉਸ ਨੂੰ ਹੋਰ ਡੂੰਘੀ ਕਰਕੇ ਗੁਜ਼ਾਰੇ ਜੋਗੀ ਗੜ੍ਹੀ ਬਣਾ ਲਈ ਫਿਰ ਸਿੰਘਾਂ ਨੇ ਬੰਦਾ ਸਿੰਘ ਦੀ ਵਿਉਂਤ ਅਨੁਸਾਰ ਲਾਗਿਓਂ ਦੀ ਲੰਘਦੀ ਸ਼ਾਹੀ ਨਹਿਰ ਵਿਚੋਂ ਖਾਲ ਪੁੱਟ ਕੇ ਖਾਈ ਤੱਕ ਲੈ ਆਏ ਤੇ ਉਸ ਵਿਚ ਪਾਣੀ ਛੱਡ ਦਿੱਤਾ।

* * *

ਮੁਗਲ ਫੌਜਦਾਰ ਹੈਰਾਨ ਸਨ। ਕਾਫ਼ਰ ਅਚਾਨਕ ਕਿਧਰ ਅਲੋਪ ਹੋ ਗਏ। ਇਸ ਅਣਕਿਆਸੇ ਯੁੱਧ ਵਿਚ ਉਹਨਾਂ ਦਾ ਭਾਰੀ ਨੁਕਸਾਨ ਹੋਇਆ ਸੀ। ਕੋਟ ਮਿਰਜ਼ਾ ਦੇ ਆਸ ਪਾਸ ਮੁਗਲ ਸਿਪਾਹੀਆਂ ਦੀਆਂ ਲਾਸ਼ਾਂ ਦੇ ਢੇਰ ਲੱਗੇ ਪਏ ਸਨ। ਉਹਨਾਂ ਲਈ ਕਬਰਾਂ ਖੋਦਣ ਵਾਲਾ ਵੀ ਕੋਈ ਨਹੀਂ ਸੀ। ਹਾਕਮ ਸ਼ਾਹੀ ਹਰਕਾਰਿਆਂ ਨੂੰ ਬਾਰ ਬਾਰ ਸਮਝਾ ਰਹੇ ਸਨ-' ਸ਼ਹਿਨਸ਼ਾਹ ਤੱਕ ਖ਼ਬਰਾਂ ਹੂਬਹੂ ਨਹੀਂ ਪੁੱਜਣੀਆਂ ਚਾਹੀਦੀਆਂ। ' ਹਰਕਾਰਿਆਂ ਨੂੰ ਆਪਣੇ ਪੱਖ ਵਿਚ ਕਰਨ ਲਈ ਮੋਹਰਾਂ ਅਤੇ ਰੁਪਿਆਂ ਦੇ ਤੋਹਫ਼ੇ ਦਿੱਤੇ ਜਾ ਰਹੇ ਸਨ। ਇਸਦੇ ਬਾਵਜੂਦ ਜੰਮੂ ਦੇ ਚਕਲੇ ਤੋਂ ਦਿੱਲੀ ਇਕ ਖ਼ਬਰ ਭੇਜੀ ਗਈ

"ਬੇਗਿਣਤ ਇਸਲਾਮੀ ਫੌਜਾਂ ਮਾਰੀਆਂ ਗਈਆਂ ਨੇ ਜਾਂ ਜ਼ਖਮੀ ਨੇ। ਖ਼ਬਰ ਮਿਲੀ ਹੈ, ਕਾਫ਼ਰਾਂ ਦਾ ਬਾਗ਼ੀ ਗੁਰੂ ਇਕ ਗੜ੍ਹੀ ਅੰਦਰ ਘੇਰਿਆ ਹੋਇਆ ਹੈ।"

ਦਿੱਲੀ ਖ਼ਬਰ ਮਿਲਦਿਆਂ ਹੀ ਫ਼ਰਖ਼ੁਸੀਅਰ ਨੇ ਅਬਦੁਸ ਸਮੱਦ ਖ਼ਾਨ ਦੇ ਨਾਮ ਸਖ਼ਤ ਫਰਮਾਨ ਭੇਜਿਆ- 'ਕਿਸੇ ਵੀ ਸੂਰਤ ਵਿਚ ਕਾਫ਼ਰਾਂ ਦਾ ਪਿੱਛਾ ਨਾ ਛੱਡਿਆ ਜਾਏ। ਜਦ ਤੱਕ ਬਾਗ਼ੀ ਗੁਰੂ ਪਕੜਿਆ ਜਾਂ ਮਾਰਿਆ ਨਹੀਂ ਜਾਂਦਾ। ਗੜ੍ਹੀ ਨੂੰ ਚਾਰੋਂ ਤਰਫ਼ ਘੇਰਾ ਪਾ ਲਓ। ਹੋਰ ਸ਼ਾਹੀ ਸੈਨਾ ਮਦਦ ਲਈ ਰਵਾਨਾ ਹੋ ਰਹੀ ਹੈ।'

* * *

ਬੰਦਾ ਸਿੰਘ ਨੇ ਰਾਤ ਦੇ ਹਨੇਰੇ ਵਿਚ ਬਾਹਰਲੀਆਂ ਖਾਲਸਾ ਚੌਂਕੀਆਂ ਵੱਲ ਸਿੰਘ ਭੇਜੇ- 'ਜਿਹੜੀ ਵੀ ਹਾਲਤ ਵਿਚ ਹੋ, ਜਿਹੜਾ ਵੀ ਹਥਿਆਰ ਕੋਲ ਹੈ, ਖਾਣ ਪੀਣ ਦਾ ਜੋ ਵੀ ਪ੍ਰਬੰਧ ਹੈ, ਲੈ ਕੇ ਤੁਰੰਤ ਖਾਲਸਾ ਫੌਜ ਦੀ ਮਦਦ ਲਈ ਆਓ।'

ਬਾਹਰੋਂ ਵਾਪਸ ਮੁੜੇ ਸਿੰਘਾਂ ਨੇ ਗੜ੍ਹੀ ਅੰਦਰ ਆ ਕੇ ਦੱਸਿਆ-' ਖਾਲਸਾ ਜੀ, ਕੋਹ ਡੇਢ ਕੋਹ ਦੇ ਫ਼ਾਸਲੇ ਤੇ ਹਰ ਪਾਸਿਓਂ ਤੁਰਕਾਂ ਨੇ ਗੜ੍ਹੀ ਨੂੰ ਘੇਰਾ ਪਾਇਆ ਹੋਇਐ। ਬਾਹਰੋਂ ਸਿੰਘਾਂ ਦਾ ਆਉਣਾ ਬੜਾ ਮੁਸ਼ਕਲ ਹੈ।'

-ਖਾਲਸਾ ਜੀਓ, ਹਵੇਲੀ ਅੰਦਰ ਰਾਸ਼ਨ ਲੰਮਾ ਸਮਾਂ ਨਹੀਂ ਚੱਲੇਗਾ। ਮੌਕਾ ਮਿਲਦਿਆਂ ਹੀ ਸਾਨੂੰ ਏਥੋਂ ਨਿਕਲਣਾ ਹੋਏਗਾ।' ਪਹਾੜਾ ਸਿੰਘ ਨੇ ਦੁੱਖੀ ਮਨ ਨਾਲ ਦੱਸਿਆ।

ਬੰਦਾ ਸਿੰਘ ਅਤੇ ਬਾਜ਼ ਸਿੰਘ ਇਕ ਦੂਸਰੇ ਵੱਲ ਝਾਕੇ। ਬੰਦਾ ਸਿੰਘ ਨੇ ਬੇਬਸੀ ਵਿਚ ਲੰਮਾ ਸਾਹ ਲਿਆ ਤੇ ਮੱਥੇ ਉਪਰ ਹੱਥ ਰੱਖਕੇ ਨੀਵੀਂ ਪਾ ਲਈ। ਹੌਲੀ ਜਿਹੀ ਕਿਹਾ- 'ਜਦ ਆਪਣੇ ਹੀ ਗੱਦਾਰੀ ਕਰਨ ਤਾਂ। '

ਸਿੰਘਾਂ ਨੇ ਬੰਦਾ ਸਿੰਘ ਨੂੰ ਏਨਾ ਉਦਾਸ ਕਦੇ ਨਹੀਂ ਸੀ ਵੇਖਿਆ ।

-----0-----

## 87

ਗੁਰਦਾਸ ਨੰਗਲ ਦੇ ਚੁਫ਼ੇਰੇ ਰੋਕਾਂ ਅਤੇ ਚੌਂਕੀਆਂ ਕਾਇਮ ਕਰਕੇ ਮੁਗ਼ਲ ਸੈਨਾਵਾਂ ਨੇ ਪੂਰਾ ਇਲਾਕਾ ਜਾਮ ਕਰ ਦਿੱਤਾ। ਦੁਨੀ ਚੰਦ ਦੀ ਹਵੇਲੀ ਦੁਆਲੇ ਘੇਰਾ ਭਾਵੇਂ ਦੂਰੀ ਰੱਖ ਕੇ ਪਾਇਆ ਗਿਆ ਸੀ, ਪਰ ਏਨਾ ਸੰਘਣਾ ਕੱਸਿਆ ਸੀ ਇਥੋਂ ਦੀ ਆਉਣਾ ਜਾਂ ਬਚਕੇ ਲੰਘਣਾ ਖ਼ਤਰਿਆਂ ਭਰਿਆ ਸੀ। ਹੁਣ ਤਾਂ ਸਿੰਘਾਂ ਲਈ ਹੋਰ ਵੀ ਔਖੀ ਘੜੀ ਆ ਗਈ। ਕਮਰਦੀਨ ਫੌਜਦਾਰ ਦੀਆਂ ਫੌਜਾਂ ਵੀ ਆਣ ਪੁੱਜੀਆਂ ਅਤੇ ਅਬਦੁਸ-ਸਮੱਦ ਖ਼ਾਨ ਨੇ ਉਸਦੀ ਅਗਵਾਈ ਵਿਚ ਗੜ੍ਹੀ ਦਾ ਇਕ ਪੂਰਾ ਪਾਸਾ ਉਸਦੇ ਹਵਾਲੇ ਕਰ ਦਿੱਤਾ।

ਬਾਹਰ ਉੱਚੇ ਥੜ੍ਹੇ ਉਸਾਰੇ ਜਾਣ ਲੱਗੇ। ਉਸ ਉਪਰ ਤੋਪਾਂ ਬੀੜ ਦਿੱਤੀਆਂ ਗਈਆਂ । ਲਗਾਤਾਰ ਪਾਣੀ ਨੇ ਹਵੇਲੀ ਦੁਆਲੇ ਨੀਵੇਂ ਥਾਵਾਂ ਨੂੰ ਭਰ ਦਿੱਤਾ। ਚੁਫ਼ੇਰੇ ਚਿੱਕੜ ਅਤੇ ਦਲਦਲ ਬਣ ਗਈ। ਇਸ ਦਲਦਲ ਵਿਚ ਨਾ ਪੈਦਲ ਸੈਨਾ ਤੁਰ ਸਕਦੀ ਸੀ, ਨਾ ਘੋੜੇ ਜਾ ਸਕਦੇ ਸਨ, ਨਾ ਹਾਥੀ।

ਬੰਦਾ ਸਿੰਘ ਨੂੰ ਵੱਡਾ ਫ਼ਿਕਰ ਅਨਾਜ ਦੇ ਭੰਡਾਰ ਦਾ ਸੀ। ਜਿਵੇਂ ਮੁਗ਼ਲ ਸੈਨਾ ਗੜ੍ਹੀ ਦੇ ਬਾਹਰ ਮੋਰਚੇ ਪੁੱਟਣ ਲੱਗੀ ਹੋਈ ਸੀ। ਥੜ੍ਹੇ ਉਸਾਰੇ ਜਾ ਰਹੇ ਸਨ। ਉਹਨਾਂ ਦੇ ਇਰਾਦੇ ਇਸ ਘੇਰੇ ਨੂੰ ਲੰਮਾ ਖਿਚਣ ਦੇ ਜਾਪਦੇ ਸਨ। ਖਾਲਸਾ ਫੌਜ ਵਿਚ ਹੁਣ ਸਿਪਾਹੀ ਵੀ ਗਿਣਤੀ ਦੇ ਸਨ ਤੇ ਹਥਿਆਰ ਵੀ। ਉਸਨੇ ਬਾਹਰ ਦੀ ਹਾਲਤ ਭਾਂਪਦਿਆਂ ਸਿੰਘਾਂ ਅਤੇ ਜੱਥੇਦਾਰਾਂ ਨੂੰ ਇਕੱਠਾ ਕਰਦਿਆਂ ਕਿਹਾ-' ਸੂਰਜ ਢਲਦਿਆਂ ਹੀ ਸਾਨੂੰ ਬਾਹਰ ਨਿਕਲਣਾ ਪਿਆ ਕਰੇਗਾ। ਲੱਕੜਾਂ, ਅਨਾਜ, ਘਾਹ-ਪੱਠਾ ਜੋ ਲੱਭਦਾ ਹੈ, ਜਮ੍ਹਾਂ ਕਰਨਾ ਪਏਗਾ। ਬਾਲਟੀਆਂ, ਬੱਠਲ, ਡੋਲ ਜੋ ਹੱਥ ਲਗਦਾ ਹੈ, ਗੜ੍ਹੀ ਅੰਦਰ ਖਿਚ ਲੈ ਆਓ। ਜਿਹੜੇ ਲੁਹਾਰ ਸਹੀ ਸਲਾਮਤ ਨੇ, ਤੀਰਾਂ ਅਤੇ ਟੁੱਟੇ ਹਥਿਆਰਾਂ ਦੀ ਮੁਰੰਮਤ ਕਰਨ। ਨਵੇਂ ਤੀਰ ਬਨਾਉਣ, ਛਵੀਆਂ ਕੁੱਟਣ। ਅਸੀਂ ਜਿੰਨੇ ਕੁ ਹਾਂ, ਹਥਿਆਰਾਂ ਦੀ ਤੋਟ ਨਾ ਆਵੇ। ਅਸੀਂ ਲੜਾਂਗੇ ਆਖ਼ਰੀ ਸਾਹ ਤੱਕ। ਅਸਾਂ ਉਪਰ ਗੁਰੂ ਦੀ ਖ਼ੁਸ਼ੀ ਹੈ, ਅਸੀਂ ਜਿਉਂਦੇ ਹਾਂ। ਗੁਰੂ ਨੇ ਦੇਸ਼, ਕੌਮ, ਧਰਮ, ਲਈ ਸਾਕਾ ਕੀਤਾ ਸੀ ਅਸੀਂ ਵੀ ਗੁਰੂ ਦੇ ਰਾਹ ਉਪਰ ਚਲਦੇ ਸਾਕਾ ਕਰਨ ਤੋਂ ਪਿਛਾਂਹ ਨਹੀਂ ਹਟਾਂਗੇ। ਮੁਗ਼ਲਾਂ ਨੂੰ ਇਹ ਗੱਲ ਅਸੀਂ ਦੱਸਣੀ ਹੈ, ਗੁਰੂ ਦੇ ਸੱਚੇ ਸਿੰਘ, ਟੁੱਟ ਜਾਣਗੇ, ਝੁਕਣਗੇ ਨਹੀਂ।'

ਬੰਦਾ ਸਿੰਘ ਦੇ ਆਦੇਸ਼ਾਂ ਅਨੁਸਾਰ ਰਾਤ ਨੂੰ ਸਿੰਘ ਹਵੇਲੀ ਨੁਮਾ ਗੜ੍ਹੀ ਦੇ ਪਿਛਲੇ ਦਰਵਾਜ਼ਿਓਂ ਬਾਹਰ ਨਿਕਲੇ। ਅਜੇ ਉਹ ਕੰਧਾਂ ਦੇ ਉਹਲੇ ਉਹਲੇ ਕੁਝ ਦੂਰ ਹੀ ਗਏ ਸਨ, ਮੁਗ਼ਲ ਸੈਨਾ ਦੀ ਇਕ ਟੁਕੜੀ ਉਹਨਾਂ ਉਪਰ ਟੁੱਟ ਪਈ। ਸਿੰਘਾਂ ਨੂੰ ਇਸ ਝੜਪ ਦੀ ਆਸ ਨਹੀਂ ਸੀ। ਪਰ ਸੂਬਾ ਲਾਹੌਰ ਸਖ਼ਤ ਹੁਕਮਾਂ ਕਾਰਨ ਗੜ੍ਹੀ ਉਪਰ ਹਰ ਸਮੇਂ ਨਿਗਰਾਨੀ ਰੱਖੀ ਜਾ ਰਹੀ ਸੀ। ਸਿੰਘ ਟੱਕਰ ਲੈਣ ਦੀ ਬਜਾਏ ਚਾਰੇ ਦਿਸ਼ਾਵਾਂ ਵਿਚ ਖਿੱਲਰ ਕੇ ਜੰਗਲ ਵਿਚ ਜਾ ਛੁਪੇ। ਮੁਗ਼ਲ ਸਿਪਾਹੀ ਹਤਾਸ਼ ਹੋਏ, ਭੰਬਲਭੂਸੇ ਵਿਚ ਪਏ ਹੱਥ ਮਲਦੇ ਰਹਿ ਗਏ। ਉਹ ਕਿਸ ਕਿਸ ਦਾ ਪਿੱਛਾ ਕਰਨ। ਇਕ ਜਗ੍ਹਾ ਇਕੱਠੇ ਹੋ ਕੇ ਉਹ ਸਲ੍ਹਾਹਵੀਂ ਪੈ ਗਏ। ਅਗਰ ਸੂਬੇ ਤੱਕ ਖ਼ਬਰ ਪੁੱਜ ਗਈ ਸਿੰਘ ਬਚ ਕੇ ਨਿਕਲ ਗਏ ਨੇ, ਕਾਫ਼ਰਾਂ ਦੇ ਹੱਥ ਲੱਗਣ ਤੋਂ ਪਹਿਲਾਂ ਹੀ ਉਸਨੇ ਸਾਡਾ ਹੀ ਕਤਲ ਕਰ ਦੇਣੈ। ਉਹ ਨਿੰਮੋਝੂਣੇ ਹੋਏ ਖੜ੍ਹੇ ਸਨ। ਏਨੇ ਵਿਚ ਸਿੰਘ ਜੰਗਲ ਵਿਚੋਂ ਅਚਾਨਕ ਤੀਰ ਵਾਂਗ ਨਿਕਲੇ ਤੇ

ਮੁਗਲ ਸਿਪਾਹੀਆਂ ਨੂੰ ਸੰਭਲਣ ਦਾ ਮੌਕਾ ਦਿੱਤੇ ਬਿਨਾਂ ਹੀ ਉਹਨਾਂ ਦਾ ਘਾਤ ਕਰ ਦਿੱਤਾ। ਗੜ੍ਹੀ ਤੋਂ ਅੱਧੇ ਕੋਹ ਦੀ ਦੂਰੀ 'ਤੇ ਮੁਗਲ ਸੈਨਾ ਇਸ ਵੇਲੇ ਘੂਕ ਸੁੱਤੀ ਪਈ ਸੀ।

ਦਿਨ ਚੜ੍ਹੇ ਆਪਣੇ ਸਿਪਾਹੀਆਂ ਦੀਆਂ ਲਾਸ਼ਾਂ ਵੇਖਕੇ ਮੁਗ਼ਲਾਂ ਨੂੰ ਪਤਾ ਲੱਗਾ, ਏਥੇ ਰਾਤੀਂ ਕੋਈ ਵਾਰਦਾਤ ਹੋਈ ਹੈ। ਸਾਰੇ ਫੌਜਦਾਰਾਂ ਨੇ ਸਿਰ ਜੋੜੇ। ਏਸ ਤਰ੍ਹਾਂ ਤਾਂ ਕਾਫ਼ਰ ਬਹੁਤ ਨੁਕਸਾਨ ਕਰਨਗੇ। ਕੁਝ ਕਰਨਾ ਪਏਗਾ। ਅਬਦੁਸ-ਸਮੱਦ ਖ਼ਾਨ ਨੇ ਕਿਹਾ-' ਹੁਣ ਖੇਮਿਆਂ ਜਾਂ ਮੋਰਚਿਆਂ ਵਿਚ ਬਹਿਣ ਨਾਲ ਕੁਝ ਹਾਸਲ ਨਹੀਂ ਹੋਣਾ । ਗੜ੍ਹੀ ਉਪਰ ਹਮਲਾ ਕਰਨਾ ਪਏਗਾ।'

ਸਾਰੇ ਇਸ ਰਾਇ ਨਾਲ ਸਹਿਮਤ ਹੋ ਗਏ।

ਅਗਲੇ ਦਿਨ ਵੇਲਾ ਵਿਚਾਰ ਕੇ ਮੁਗਲਾਂ ਨੇ ਤਿੰਨ ਪਾਸਿਆਂ ਤੋਂ ਗੜ੍ਹੀ ਉਪਰ ਹੱਲਾ ਬੋਲ ਦਿੱਤਾ। ਗੜ੍ਹੀ ਅੰਦਰ ਦਾਖ਼ਲ ਹੋਣ ਲਈ ਉਹਨਾਂ ਲੰਮੀਆਂ ਪੌੜੀਆਂ ਚੁੱਕ ਲਈਆਂ। ਖਾਈ ਪਾਰ ਕਰਨ ਲਈ ਲੰਮੇ ਫੱਟੇ ਅਤੇ ਬੱਲੀਆਂ ਦਾ ਪ੍ਰਬੰਧ ਕੀਤਾ ਗਿਆ। ਗੜ੍ਹੀ ਅੰਦਰ ਬਣਾਈਆਂ ਆਰਜ਼ੀ ਬੁਰਜ਼ੀਆਂ ਵਿਚ ਬੈਠੇ ਸਿੰਘਾਂ ਨੇ ਰੌਲਾ ਪਾ ਦਿੱਤਾ............'ਤੁਰਕ ਆਣ ਪਏ ਜੇ.......ਹੋਸ਼ਿਆਰ, ਤੁਰਕ ਆਣ ਪਏ ਜੇ।'

ਸਿੰਘ ਚੌਕੰਨੇ ਹੋ ਗਏ। ਹਥਿਆਰ ਸੰਭਾਲ ਲਏ, ਮੋਰਚੇ ਮੱਲ ਲਏ। ਜਿਵੇਂ ਹੀ ਮੁਗਲ ਸੈਨਾ ਦਲਦਲ ਵਿਚ ਧਸਦੀ ਖਾਈ ਲਾਗੇ ਪੁੱਜੀ। ਗੜ੍ਹੀ ਅੰਦਰੋਂ ਤੀਰਾਂ ਦੀ ਬਾਲੀ ਵੱਜੀ। ਜਿਹੜੇ ਪਾਸੇ ਵੀ ਮੁਗਲ ਦਿਸਦੇ, ਤੀਰਾਂ ਦੀ ਵਾਛੜ ਹੋਣ ਲੱਗੀ । ਮੁਗਲ ਅਣਗਿਣਤ ਸਨ। ਮਾਰੇ ਜਾਣ ਜਾਂ ਜ਼ਖ਼ਮੀ ਹੋਣ ਦੀ ਪਰਵਾਹ ਨਾ ਕਰਦੇ ਕੁਝ ਸਿਪਾਹੀ ਖਾਈ ਪਾਰ ਕਰਨ ਦਾ ਲਗਾਤਾਰ ਯਤਨ ਕਰਦੇ ਰਹੇ। ਕੁਝ ਪਾਰ ਕਰ ਵੀ ਗਏ। ਪੌੜੀਆਂ ਵੀ ਗੜ੍ਹੀ ਦੀ ਕੰਧ ਨਾਲ ਜਾ ਲਾਈਆਂ। ਬਹੁਤੇ ਦਲੇਰ ਅਤੇ ਨਿੱਡਰ ਉੱਪਰ ਵੀ ਚੜ੍ਹਨ ਲੱਗੇ।

ਪਰ ਅਜੇ ਸਿਪਾਹੀਆਂ ਦੇ ਸਿਰ ਪੂਰੀ ਤਰ੍ਹਾਂ ਕੰਧਾਂ ਤੋਂ ਉਪਰ ਨਹੀਂ ਸਨ ਉੱਠੇ, ਅੰਦਰੋਂ ਤਲਵਾਰਾਂ ਨਾਲ ਸਿੰਘਾਂ ਨੇ ਛਾਂਗ ਦਿੱਤੇ। ਧੜ ਹੇਠਾਂ ਆਣ ਡਿੱਗੇ ਗੜ੍ਹੀ ਦੇ ਚੁਫੇਰੇ ਦੀ ਖਾਈ ਮੁਗਲ ਸਿਪਾਹੀਆਂ ਦੀਆਂ ਲੋਥਾਂ ਨਾਲ ਭਰ ਗਈ। ਜੋਸ਼ ਵਿਚ ਜੈਕਾਰੇ ਛੱਡਦੇ ਸਿੰਘ, ਬੁਰਜੀਆਂ ਵਿਚੋਂ ਨਿਕਲ ਕੇ ਤੀਰ ਛੱਡਣ ਲੱਗੇ। ਸਿੰਘ ਓਟ ਵਿਚ ਸਨ। ਮੁਗਲ ਸਿਪਾਹੀਆਂ ਦੇ ਵਾਰ ਕਾਰਗਾਰ ਸਾਬਤ ਨਾ ਹੋਏ। ਮੌਕਾ ਪਾ ਕੇ ਜਿਹੜੇ ਮੁਗਲ ਸਿਪਾਹੀ ਗੜ੍ਹੀ ਅੰਦਰ ਉੱਤਰੇ, ਉਹਨਾਂ ਦਾ ਸਿੰਘਾਂ ਵਿਚ ਕੀ ਵੱਟੀਂਦਾ ਸੀ।

ਦੋ ਪਹਿਰ ਤੱਕ ਮੁਗਲ ਰੁਕ ਰੁਕ ਕੇ ਹਮਲੇ ਕਰਦੇ ਰਹੇ। ਪਰ ਗੜ੍ਹੀ ਤੱਕ ਪੁੱਜਣ ਦੀ ਕੋਈ ਪੇਸ਼ ਨਾ ਗਈ। ਉਲਟਾ ਜਾਨੀ ਨੁਕਸਾਨ ਬਹੁਤ ਹੋ ਗਿਆ। ਸੂਰਜ ਛਿੱਪਣ ਤੋਂ ਪਹਿਲਾਂ ਹੀ ਜੰਗ ਰੋਕ ਕੇ ਮੁਗਲ ਸੈਨਾ ਵਾਪਸ ਆਪਣੇ ਮੁਕਾਮ ਉੱਪਰ ਆ ਗਈ। ਬੜੀ ਨਮੋਸ਼ੀ ਵਾਲੀ ਗੱਲ ਸੀ। ਪਹਿਲੇ ਹਮਲੇ ਵਿਚ ਹੀ ਸਫ਼ਲਤਾ ਨਾ ਮਿਲੀ। ਫੌਜਦਾਰ ਤਾਂ ਸੋਚਦੇ ਸਨ, ਦੋ ਚਾਰ ਘੜੀਆਂ ਵਿਚ ਕਾਫ਼ਰਾਂ ਨੂੰ ਦਬੋਚ ਲਵਾਂਗੇ। ਪਰ ਹੁਣ ਤਾਂ ਸਾਰੀ ਬਾਜ਼ੀ ਪੁੱਠੀ ਪੈ ਗਈ।

ਜ਼ਕਰੀਆ ਖ਼ਾਨ ਦਾ ਪੁੱਤਰ ਕਮਰ-ਉੱਦ-ਦੀਨ, ਨਵੇਂ ਜੰਗੀ ਪੈਂਤੜੇ ਅਖ਼ਤਿਆਰ ਕਰਨ ਬਾਰੇ ਪਹਾੜੀ ਰਾਜਿਆਂ ਨਾਲ ਸਲਾਹਵੀਂ ਪੈ ਗਿਆ। ਸੂਬੇਦਾਰ ਅਬਦੁਸ-ਸਮੱਦ-ਖ਼ਾਨ ਦੇ ਖ਼ੇਮੇ ਅੰਦਰ ਸਾਰੇ ਜੁੜੇ ਬੈਠੇ ਸਨ। ਸ਼ਰਾਬ ਦੇ ਦੌਰ ਵੀ ਚੱਲ ਰਹੇ ਸਨ। ਅੱਜ ਦੀ ਹਾਰ ਦੇ ਕਾਰਨਾਂ ਨੂੰ ਵੀ ਲੱਭਿਆ ਜਾ ਰਿਹਾ ਸੀ। ਗੁਪਾਲ ਸਿੰਘ ਭਦੌੜੀਏ ਨੇ ਗੱਲਾਂ ਦਾ ਰੁਖ਼ ਬਦਲਿਆਂ ਪੁੱਛਿਆ:

-ਕਾਫ਼ਰ ਆਪਣੇ ਜਾਨਵਰਾਂ ਲਈ ਘਾਹ-ਪੱਠਾ ਕਿਥੋਂ ਲੈਂਦੇ ਨੇ ? '

–ਕਾਫ਼ਰ ਰਾਤ ਦੇ ਹਨੇਰੇ ਵਿਚ ਨਿਕਲਦੇ ਨੇ। ਮੂੰਹਾਂ ਉਪਰ ਸਿਆਹ ਰੰਗ ਪੋਤ ਲੈਂਦੇ ਨੇ। ਉਹਨਾਂ ਨੂੰ ਰੋਕਣ ਟੋਕਣ ਵਾਲਾ ਕੋਈ ਨਹੀਂ ਹੈ।' ਬਟਾਲੇ ਦੇ ਫੌਜਦਾਰ ਸੇਖ਼ ਮੁਹੰਮਦ ਖ਼ਾਨ ਨੇ ਦੱਸਿਆ

–ਸਾਡੇ ਸਿਪਾਹੀ ਤਾਂ ਕਾਫ਼ਰਾਂ ਨੂੰ ਭੂਤ-ਪ੍ਰੇਤ ਸਮਝਕੇ ਨੇੜੇ ਨਹੀਂ ਲਗਦੇ। ਉਂਜ ਵੀ ਉਹ ਝੱਟ ਕੁੱਤਾ, ਬਿੱਲੀ, ਸਿਆਰ ਜਦ ਚਾਹੁਣ ਬਣ ਜਾਂਦੇ ਨੇ।' ਇਕ ਹੋਰ ਬੋਲਿਆ

–ਬਕਵਾਸ ਹੈ।' ਕਾਂਗੜੇ ਦੇ ਰਾਜੇ ਹਮੀਰ ਚੰਦ ਕਟੋਚੀਆ ਨੇ ਕਿਹਾ।

–ਬਕਵਾਸ ਨਹੀਂ : ਖੁਦ ਦੇਖ ਲੈਣਾ———।'

–ਇਹ ਬਹਿਸਣ ਦਾ ਵਕਤ ਨਹੀਂ ਹੈ।' ਕਮਰ -ਉਦ-ਦੀਨ ਬੋਲਿਆ–' ਅਸੀਂ ਹਿੰਦ ਦੀ ਤਮਾਮ ਸੈਨਾ ਲੈ ਕੇ ਇਕ ਕਾਫ਼ਰ ਗੁਰੂ ਨੂੰ ਪਕੜਨ ਆਏ ਹਾਂ। ਇਹ ਮੁਗਲ ਹਕੂਮਤ ਲਈ ਡੁੱਬ ਮਰਨ ਵਾਲੀ ਗੱਲ ਹੈ। ਇਕ ਕਾਫ਼ਰ ਬੰਦਾ ਕਾਬੂ ਨਹੀਂ ਆ ਰਿਹਾ ? ਇਹ ਕਿਸੇ ਅਜ਼ਮਤ ਤੋਂ ਘੱਟ ਨਹੀਂ। ਗੜ੍ਹੀ ਅੰਦਰ ਕਿੰਨੇ ਕੁ ਕਾਫ਼ਰ ਹੋਣਗੇ ? ਅਸੀਂ ਕਿਉਂ ਨਹੀਂ ਸਾਰਾ ਸ਼ਾਹੀ ਲਸ਼ਕਰ ਇਕ ਵਾਰ ਹੀ ਝੋਕ ਦਿੰਦੇ- ? ਗੜ੍ਹੀ ਪਲਾਂ ਵਿਚ ਮਲੀਆ ਮੇਟ ਹੋ ਜਾਏਗੀ।'

–ਇਹ ਨਾ ਮੁਮਕਿਨ ਹੈ।' ਜ਼ਕਰੀਆ ਖ਼ਾਨ ਬੋਲਿਆ–' ਅਗਰ ਪੂਰੀ ਸੈਨਾ ਨੇ ਗੜ੍ਹੀ ਉਪਰ ਚੜ੍ਹਾਈ ਕਰ ਦਿੱਤੀ। ਫਿਰ ਵੀ ਕਾਫ਼ਰ ਮੌਕਾ ਪਾ ਕੇ ਕਿਸੇ ਪਾਸਿਓਂ ਖਿਸਕ ਗਏ, ਉਹਨਾਂ ਨੂੰ ਰੋਕਣ ਲਈ ਵੀ ਤਾਂ ਸੈਨਾ ਰਾਖਵੀਂ ਕਰਨੀ ਪਏਗੀ।'

ਅਬਦੁਸ ਸਮੱਦ ਖ਼ਾਨ ਉਹਨਾਂ ਦੀਆਂ ਗੱਲਾਂ ਪਹਿਲਾਂ ਤਾਂ ਚੁੱਪ ਕਰਕੇ ਸੁਣਦਾ ਰਿਹਾ। ਫਿਰ ਮਨ ਵਿਚ ਅਚਾਨਕ ਇਕ ਖ਼ਿਆਲ ਆਉਂਦਿਆਂ ਹੀ ਕਿਹਾ–' ਅਜੇ ਕਾਫ਼ਰਾਂ ਕੋਲ ਅਨਾਜ ਦੇ ਭੰਡਾਰ ਜਮ੍ਹਾਂ ਹੋਣਗੇ। ਹਥਿਆਰ ਵੀ ਹੋਣਗੇ ਗੋਲੀ ਸਿੱਕਾ ਵੀ ਵਾਧੂ ਹੋਏਗਾ।'

–ਆਪ ਆਖਣਾ ਕੀ ਚਾਹੁੰਦੇ ਹੋ, ਹਜ਼ੂਰ ? ਕਮਰ-ਉਦ-ਦੀਨ ਨੇ ਪੁੱਛਿਆ।

–ਅਸੀਂ ਕਾਫ਼ਰਾਂ ਦੇ ਗੜ੍ਹੀ ਅੰਦਰਲੇ ਭੰਡਾਰਾਂ ਨੂੰ ਖ਼ਤਮ ਹੋਣ ਦੇਈਏ।' ਸਮੱਦ ਖ਼ਾਨ ਨੇ ਕਿਹਾ।

ਸਾਰੇ ਫੌਜਦਾਰ ਗੰਭੀਰ ਹੋ ਗਏ। ਸੂਬਾ ਲਾਹੌਰ ਦੀ ਤਜਵੀਜ਼ ਸੁੱਟ ਪਾਉਣ ਵਾਲੀ ਨਹੀਂ ਸੀ।

–ਅਸੀਂ ਸਿੱਖਾਂ ਦੇ ਅੰਨ-ਭੰਡਾਰ ਨੂੰ ਖ਼ਤਮ ਹੋਣ ਤੱਕ ਤੇ ਹੱਥ ਧਰਕੇ ਬੈਠੇ ਉਡੀਕਦੇ ਰਹਾਂਗੇ- ?' ਉਦਿਤ ਸਿੰਘ ਬੰਦੇਲਾ ਨੇ ਪੁੱਛਿਆ।

–ਨਹੀਂ ਬਿਲਕੁਲ ਨਹੀਂ। ਅਸੀਂ ਹਰ ਰੋਜ਼ ਇਕ-ਦੋ ਛੋਟੇ ਹਮਲੇ ਕਰਾਂਗੇ। ਕਾਫ਼ਰਾਂ ਦਾ ਤੋਪਖ਼ਾਨਾ ਖਾਲੀ ਹੁੰਦਾ ਜਾਏਗਾ। ਅੰਨ-ਪਾਣੀ ਘਟਦਾ ਜਾਏਗਾ। ਬਾਹਰ ਵੱਲੋਂ ਅਸੀਂ ਇਕ ਦਾਣਾ ਵੀ ਗੜ੍ਹੀ ਅੰਦਰ ਨਹੀਂ ਜਾਣ ਦਿਆਂਗੇ।' ਸਮੱਦ ਖ਼ਾਨ ਨੇ ਆਪਣੀ ਤਜ਼ਵੀਜ਼ ਵੇਰਵੇ ਨਾਲ ਸਮਝਾਈ।

–ਔਰ ਕਾਫ਼ਰ ਤਿੱਲ-ਤਿੱਲ ਕਰਕੇ ਮਰਦੇ ਜਾਣਗੇ-।' ਜ਼ਕਰੀਆ ਖ਼ਾਨ ਨੇ ਖੁਸ਼ ਹੁੰਦਿਆਂ ਕਿਹਾ।

ਸਾਰੇ ਸਹਿਮਤ ਹੋ ਗਏ। ਪਿਆਲੇ ਫਿਰ ਭਰੇ ਗਏ।

–ਇਰਾਦਤ ਮੰਦ ਖ਼ਾਨ-।' ਅਬਦੁਸ ਸਮੱਦ ਖ਼ਾਨ ਨੇ ਪਿਆਲੇ ਵਿਚੋਂ ਘੁੱਟ ਭਰਦਿਆਂ ਕਿਹਾ–' ਤੇਰੀ ਸੈਨਾ ਗੜ੍ਹੀ ਉਪਰ ਅਗਲਾ ਹਮਲਾ ਕਰੇਗੀ, ਵਕਤ ਤੈਨੂੰ ਦੱਸ ਦਿੱਤਾ ਜਾਏਗਾ।'

–ਜੋ ਹੁਕਮ ਹਜ਼ੂਰ। ਇਰਾਦਤਮੰਦ ਨੇ ਰਸਮੀ ਸਲਾਮ ਕਰਦਿਆਂ ਕਿਹਾ।

ਮਹਿਫ਼ਲ ਬਰਖ਼ਾਸਤ ਹੋ ਗਈ।

* * *

ਦੁਨੀ ਚੰਦ ਦੀ ਹਵੇਲੀ ਬਣੀ ਗੜ੍ਹੀ ਅੰਦਰ ਜਿਹੜੇ ਵੀ ਸਿੰਘ ਲੁਹਾਰਾ, ਤਰਖਾਣਾ ਕੰਮ ਜਾਣਦੇ ਸਨ ਉਹ ਹਥਿਆਰ ਕੁੱਟਣ ਲੱਗ ਪਏ। ਟੁੱਟੇ, ਜੰਗ ਲੱਗੇ, ਖੁੰਢੇ ਹੋਏ ਹਥਿਆਰਾਂ ਦੀ ਮੁਰੰਮਤ ਹੋਣ ਲੱਗੀ। ਫਾਲਾਂ ਦੀਆਂ ਧਾਰਾਂ ਤਿੱਖੀਆਂ ਕੀਤੀਆਂ ਜਾਣ ਲੱਗੀਆਂ। ਘੇਰੇ ਦੇ ਅੰਦਰਲੇ ਪਿੰਡਾਂ ਵਿਚੋਂ ਰਾਤ-ਬਰਾਤੇ ਲਿਆਂਦੇ ਬੱਠਲ ਪਤੀਲੇ ਵੱਢ ਵੱਢ ਤੀਰਾਂ ਦੀਆਂ ਨੋਕਾਂ ਤਿਆਰ ਹੁੰਦੀਆਂ ਰਹਿੰਦੀਆਂ। ਕੁਝ ਸਿੰਘਾਂ ਨੇ ਗੋਪੀਏ ਬਣਾ ਲਏ। ਗੜ੍ਹੀ ਅੰਦਰ ਛੋਟੇ ਵੱਡੇ ਪੱਥਰਾਂ ਦੇ ਢੇਰ ਜਮ੍ਹਾਂ ਕਰ ਲਏ। ਟੁੱਟੀਆਂ ਤਲਵਾਰਾਂ ਦੇ ਛੁਰੇ ਬਣਾ ਲਏ ਗਏ। ਬੰਦਾ ਸਿੰਘ, ਬਾਜ਼ ਸਿੰਘ ਅਤੇ ਪਹਾੜਾ ਸਿੰਘ ਗੜ੍ਹੀ ਦੇ ਛੋਟੇ ਜਿਹੇ ਅੰਦਰਲੇ ਘੇਰੇ ਵਿਚ ਹਰ ਬੁਰਜੀ ਨੂੰ ਹਮਲਾ ਕਰਨ ਅਤੇ ਸੁਰੱਖਿਆ ਦੇ ਪੱਖ ਤੋਂ ਢੁਕਵੀਂ ਬਨਾਉਣ ਵਿਚ ਲੱਗੇ ਰਹੇ। ਉਹ ਸਮਝਦੇ ਸਨ, ਮੁਗਲ ਫਿਰ ਹਮਲਾ ਕਰਨਗੇ। ਸ਼ਾਇਦ ਅਗਲੇ ਹੀ ਦਿਨ। ਜਦ ਬੁਰਜੀਆਂ ਅੰਦਰ ਬੈਠੇ ਨਿਗਰਾਨੀ ਰੱਖ ਰਹੇ ਸਿੰਘਾਂ ਨੇ ਦੱਸਿਆ, ਬਾਹਰ ਕੋਈ ਹਿਲਜੁਲ ਨਹੀਂ ਹੋ ਰਹੀ। ਦੁਪਹਿਰ ਆਈ, ਢਲ ਗਈ।

ਇਸੇ ਤਰ੍ਹਾਂ ਅਗਲਾ ਦਿਨ ਵੀ ਲੰਘ ਗਿਆ।

ਬੰਦਾ ਸਿੰਘ ਨੂੰ ਮੁਗਲਾਂ ਦੀ ਇਹ ਚਾਲ ਸਮਝ ਨਾ ਆਈ। ਬਾਜ਼ ਸਿੰਘ ਨਾਲ ਸਲਾਹ ਕੀਤੀ।

-ਮੁਗਲਾਂ ਦਾ ਇਰਾਦਾ ਕੀ ਹੈ ? ਹੋਰ ਸੈਨਾ ਦੀ ਉਡੀਕ ਵਿਚ ਹਨ ? ਸਾਰਾ ਮੁਲਖ਼ ਤਾਂ ਏਥੇ ਇਕੱਠਾ ਕਰੀ ਬੈਠੇ ਹਨ।'

-ਤੁਰਕ ਏਸ ਤਰ੍ਹਾਂ ਚੁੱਪ ਬੈਠਣ ਵਾਲੇ ਤਾਂ ਨਹੀਂ-।' ਬਾਜ਼ ਸਿੰਘ ਨੇ ਵੀ ਫ਼ਿਕਰ ਨਾਲ ਕਿਹਾ।

-ਉਹ ਡਰੇ ਹੋਏ ਤਾਂ ਨਹੀਂ ? ' ਬੰਦਾ ਸਿੰਘ ਨੇ ਪੁੱਛਿਆ।

-ਅੱਜ ਪਰਖ ਲੈਨੇ ਆਂ ਖਾਲਸਾ ਜੀ। ਰਾਤ ਵੇਲੇ ਜਦ ਉਹ ਖਾਣ-ਪੀਣ 'ਚ ਲੱਗੇ ਹੋਣਗੇ, ਆਪਾਂ ਦੋ ਜੱਥੇ ਭੇਜ ਦਿੰਨੇ ਆਂ।' ਬਾਜ਼ ਸਿੰਘ ਨੇ ਸੁਝਾਅ ਦਿੱਤਾ।

-ਹਾਂ ਸਹੀ ਹੈ, ਮੁਗਲਾਂ ਦੀ ਪੂਛ ਨੂੰ ਅੱਗ ਲਾਣੀ ਪਵੇਗੀ। ਅਸੀਂ ਦੋ ਦਿਸ਼ਾਵਾਂ ਤੋਂ ਹਮਲਾ ਕਰਾਂਗੇ। ਜਦ ਮੁਗਲ ਇਕ ਜੱਥੇ ਪਿੱਛੇ ਆਵਣਗੇ, ਦੂਸਰਾ ਜੱਥਾ ਉਹਨਾਂ ਨੂੰ ਪਿਛੋਂ ਘੇਰ ਲਏਗਾ—।'

-ਤੇ ਖਾਲਸਾ ਜੀ ਅਸੀਂ ਤੀਜਾ ਜੱਥਾ ਖੇਤਾਂ ਵੱਲ ਭੇਜਾਂਗੇ, ਉਹ ਇਸ ਹਮਲੇ ਦੀ ਆੜ ਵਿਚ ਜਾਨਵਰਾਂ ਲਈ ਚਾਰਾ ਲੈ ਆਏਗਾ।'

ਬਾਜ਼ ਸਿੰਘ ਦੇ ਸੁਝਾਅ ਉਪਰ ਇਸ ਗੁਪਤ ਹਮਲੇ ਦੀ ਤਿਆਰੀ ਕਰ ਲਈ ਗਈ।

ਸੂਰਜ ਛਿੱਪ ਗਿਆ ਸੀ। ਮੁਗਲ ਹਾਕਮ ਸਿਪਾਹੀ, ਭੱਠੀਆਂ ਉਪਰ ਰਿੱਝਦੇ ਗੋਸ਼ਤ ਅਤੇ ਆਪਣੇ ਹੋਰ ਖਾਣੇ-ਦਾਣੇ ਦੇ ਪੱਕਣ ਦੀ ਇੰਤਜ਼ਾਰ ਵਿਚ ਸਨ। ਫੌਜਦਾਰਾਂ ਦੇ ਖ਼ੇਮਿਆਂ ਅੰਦਰ ਸ਼ਰਾਬਾਂ ਦੇ ਦੌਰ ਚੱਲ ਰਹੇ ਸਨ। ਖ਼ੇਮਿਆਂ ਦੇ ਬਾਹਰ ਬਾਂਸਾਂ ਉਪਰ ਬੰਨ੍ਹੀਆਂ ਮਸ਼ਾਲਾਂ ਬਲ ਰਹੀਆਂ ਸਨ । ਸਿਪਾਹੀ ਟੋਲੀਆਂ ਬਣਾਈ ਇਧਰ ਉਧਰ ਇਕ ਦੂਸਰੇ ਨੂੰ ਛੇੜਦੇ ਫਿਰਦੇ ਸਨ। ਨਹਾਤਿਆਂ ਨੂੰ ਮਹੀਨੇ ਲੰਘ ਗਏ ਸਨ। ਖੁਲ੍ਹੇ ਅਸਮਾਨਾਂ ਥੱਲੇ ਰੁਲਦੇ ਫਿਰਦੇ ਸਨ। ਕਾਫ਼ਰਾਂ ਨੂੰ ਗਾਲ੍ਹਾਂ ਕੱਢਦੇ ਫਿਰ ਰਹੇ ਸਨ।.......'ਇਹਨਾਂ ਸਿੱਖੜਿਆਂ ਨੂੰ ਅੱਲਾਹ ਦੀ ਮਾਰ ਪਵੇ, ਦੋ ਰਾਤਾਂ ਤਾਜ਼ਾ ਨਿਕਾਹ ਹੋਈ ਰੰਨ ਨਾਲ ਸੌਣਾ ਵੀ ਨਹੀਂ ਨਸੀਬ ਹੋਇਆ। ਫੌਜਦਾਰ ਦਾ ਹੁਕਮ ਆ ਗਿਆ, ਕੂਚ ਕਰੋ— ।'

ਅਜੇ ਸਿਪਾਹੀ ਇਕ ਦੂਸਰੇ ਕੋਲ ਆਪਣੇ ਦੁੱਖੜੇ ਰੋਂਦੇ ਹੀ ਪਏ ਸਨ, ਅਚਾਨਕ ਮਸ਼ਾਲਾਂ ਬੁੱਝ ਗਈਆਂ। ਸਿੰਘ ਅਸਮਾਨੋਂ ਆ ਟਪਕੇ ਕਿ ਜ਼ਮੀਨ ਵਿਚੋਂ ਉੱਗ ਆਏ, ਪਤਾ ਹੀ ਨਹੀਂ ਲੱਗਿਆ। ਮੁਗਲਾਂ ਲਈ ਪਰਲੋ ਆ ਗਈ। ਕਿਸੇ ਨੂੰ ਸੋਚਣ-ਸੰਭਲਣ ਦਾ ਮੌਕਾ ਹੀ ਨਹੀਂ ਮਿਲਿਆ।

ਸਿੰਘ ਅੰਨ੍ਹੀ-ਬੋਲੀ ਹਨੇਰੀ ਵਾਂਗ ਆਏ ਸਨ ਤੇ ਉਵੇਂ ਦੋ ਦਿਸ਼ਾਵਾਂ ਵਿਚ ਹਵਾ ਹੋ ਗਏ। ਫੌਜਦਾਰ ਦਹਾੜੇ, ਲਾਹਣਤਾਂ ਪਾਈਆਂ, ਗਾਲ੍ਹਾਂ ਕੱਢੀਆਂ। ਹੈਰਾਨ ਹਤਾਸ਼ ਅਤੇ ਘਬਰਾਇਆਂ ਦੇ ਗਲੇ ਵਿਚ ਉੱਤਰੀ ਸ਼ਰਾਬ ਹੱਥੂ ਬਣਕੇ ਬਾਹਰ ਆ ਗਈ। ਅੱਖਾਂ ਫੁੱਲ ਗਈਆਂ। ਸੂਬਾ ਲਾਹੌਰ ਨੇ ਤਾਂ ਭਰਿਆ ਪਿਆਲਾ ਖ਼ੇਮੇ ਦੀ ਨੁੱਕਰ ਵਿਚ ਰੱਖੀ ਢਾਲ ਵਿਚ ਵਗਾਹ ਮਾਰਿਆ।

ਫੌਜਦਾਰ ਤੋਂ ਡਰਦੇ ਸਿਪਾਹੀਆਂ ਨੇ ਪਿੱਛਾ ਕੀਤਾ। ਪਹਿਲਾਂ ਬਣੀ ਵਿਉਂਤ ਅਨੁਸਾਰ ਸਿੰਘਾਂ ਦੇ ਪਿੱਛੋਂ ਗਏ ਮੁਗਲਾਂ ਨੂੰ ਦੂਸਰੇ ਜੱਥੇ ਨੇ ਅੱਗੇ ਲਾ ਲਿਆ। ਏਨੇ ਵਿਚ ਅੱਗੇ ਅੱਗੇ ਭੱਜੇ ਜਾਂਦੇ ਸਿੰਘ ਵੀ ਪਿਛਾਂਹ ਵੱਲ ਮੁੜੇ। ਮੁਗਲ ਵਿਚਕਾਰ ਘਿਰ ਗਏ । ਜੈਕਾਰਿਆਂ ਅਤੇ ਚੀਖ਼ਾਂ ਨਾਲ ਰਾਤ ਦੀ ਚੁੱਪ ਦੇ ਚੀਥੜੇ ਉਡਦੇ ਰਹੇ।

ਦਿਨ ਚੜ੍ਹਿਆ । ਪਤਾ ਲੱਗਿਆ ਚਾਰ-ਪੰਜ ਜ਼ਖਮੀਆਂ ਤੋਂ ਬਿਨਾਂ ਸਿੰਘਾਂ ਮਗਰ ਗਏ ਸਿਪਾਹੀਆਂ ਵਿਚੋਂ ਇਕ ਵੀ ਵਾਪਸ ਨਹੀਂ ਸੀ ਮੁੜਿਆ। ਝੜਪ ਵਾਲੀ ਥਾਂ ਮੌਕਾ ਵੇਖਣ ਗਏ ਮੁਗਲ ਅਧਿਕਾਰੀਆਂ ਨੇ ਵੇਖਿਆ, - ਸੌ ਤੋਂ ਵੀ ਵਧੇਰੇ ਸ਼ਾਹੀ ਸੈਨਿਕ ਮਰੇ ਪਏ ਹਨ। ਸਿੰਘ ਉਹਨਾਂ ਦੇ ਘੋੜੇ ਅਤੇ ਹਥਿਆਰ ਵੀ ਲੈ ਗਏ ਹਨ।

ਸਿਪਾਹੀਆਂ ਵਿਚ ਸਿੰਘਾਂ ਨਾਲ ਲੜਨ ਦਾ ਜੋ ਥੋੜ੍ਹਾ ਬਹੁਤ ਸਾਹਸ ਬਚਿਆ ਸੀ, ਉਹ ਵੀ ਜਾਂਦਾ ਰਿਹਾ।

ਫੌਜਦਾਰ ਸ਼ਸ਼ੋਪੰਜ ਵਿਚ ਸਨ। ਉਹਨਾਂ ਦੀ ਹਰ ਚਾਲ ਫੇਲ੍ਹ ਹੋ ਰਹੀ ਸੀ।

-ਸਾਨੂੰ ਸਮਝਣਾ ਚਾਹੀਦਾ ਹੈ, ਕਾਫ਼ਰ ਸਾਨੂੰ ਇਸ ਤਰ੍ਹਾਂ ਉਕਸਾ ਕੇ ਛਲ ਕਰਨ ਦੀ ਤਾਕ ਵਿਚ ਹਨ। ਉਹ ਕਿਸੇ ਬਹਾਨੇ ਇਥੋਂ ਭੱਜਣ ਲਈ ਰਸਤਾ ਬਨਾਉਣਾ ਚਾਹੁੰਦੇ ਨੇ। ਅਸੀਂ ਇਸ ਵਾਰ ਕਾਫ਼ਰਾਂ ਨੂੰ ਇਹ ਖੇਡ ਨਹੀਂ ਖੇਡਣ ਦਿਆਂਗੇ।' ਜ਼ਕਰੀਆ ਖ਼ਾਨ ਰਾਤ ਵਾਲੀ ਘਟਨਾ ਤੋਂ ਕਾਫ਼ੀ ਦੁਖੀ ਅਤੇ ਤਪਿਆ ਹੋਇਆ ਸੀ।

-ਹਾਂ, ਬੇਸ਼ੱਕ ਉਹ ਸਾਡੇ ਸਿਪਾਹੀ ਹਰ ਰੋਜ਼ ਮਾਰਦੇ ਰਹਿਣ।' ਅਬਦੁੱਸ ਸਮੱਦ ਖ਼ਾਨ ਨੇ ਵਿਅੰਗ ਨਾਲ ਕਿਹਾ।

-ਮਾਰਦੇ ਰਹਿਣ। ਕਿੰਨੇ ਕੁ ਮਾਰ ਲੈਣਗੇ। ਅਸੀਂ ਹੋਰ ਭਰਤੀ ਕਰੀ ਜਾਵਾਂਗੇ। ਹਿੰਦ ਦੀ ਆਬਾਦੀ ਖ਼ਤਮ ਨਹੀਂ ਹੋਣ ਲੱਗੀ। ਹਕੂਮਤ ਚਲਾਉਣ ਲਈ ਸ਼ਹਿਨਸ਼ਾਹ ਜਿੰਦਾ ਰਹਿਣਾ ਚਾਹੀਦਾ ਹੈ, ਪ੍ਰਬੰਧਾਂ ਲਈ ਹਾਕਮ। ਅਵਾਮ ਤਾਂ ਮਰਦਾ ਜੰਮਦਾ ਰਹੇਗਾ। ਉਹਨਾਂ ਦੇ ਲੇਖਾਂ ਵਿਚ ਇਹੀ ਲਿਖਿਆ ਹੈ।——ਛੋਟੇ ਜਾਨਵਰ, ਪਸ਼ੂ, ਅੱਲਾਹ, ਜੰਗਲਾਂ ਵਿਚ ਤਾਂ ਹੀ ਪੈਦਾ ਕਰਦਾ ਹੈ, ਸ਼ੇਰ ਉਹਨਾਂ ਦਾ ਭੋਜਨ ਕਰਕੇ ਜਿਉਂਦਾ ਰਹੇ।-' ਜ਼ਕਰੀਆ ਖ਼ਾਨ ਦੇ ਜ਼ਿਹਨ ਵਿਚ ਆਮ ਸਿਪਾਹੀ ਦੀ ਕੋਈ ਅਹਿਮੀਅਤ ਨਹੀਂ ਸੀ।

-ਫੌਜਦਾਰ ਸਹੀ ਫੁਰਮਾਉਂਦੇ ਨੇ-' ਪਹਾੜੀ ਰਾਜੇ ਹਮੀਰ ਚੰਦ ਕਟੋਚੀਏ ਨੇ ਕਿਹਾ-' ਅਸੀਂ ਘਾਹ ਪੱਠੇ ਦਾ ਇਕ ਤੀਲ੍ਹਾ ਵੀ ਅੰਦਰ ਨਹੀਂ ਜਾਣ ਦਿਆਂਗੇ।'

-ਏਹੀ ਹੋਣਾ ਚਾਹੀਦਾ ਹੈ, ਨਾ ਹਥਿਆਰ ਚੱਲੇ, ਨਾ ਤੋਪ-ਬੰਦੂਕ ਦੀ ਲੋੜ ਪਏ, ਨਾ ਤੀਰਾਂ ਦੀ ਬਰਖਾ ਹੋਵੇ ਨਾ ਸੈਨਿਕ ਮਾਰੇ ਜਾਣ।—ਪਰ ਗੜ੍ਹੀ ਅੰਦਰ ਕਾਫ਼ਰਾਂ ਦੀ ਮੌਤ ਕੰਧਾਂ ਉਪਰ ਆਣ ਬਹੇ ਤੇ ਕਾਫ਼ਰ ਚੁੱਪ-ਚਾਪ ਮੌਤ ਨੂੰ ਨੇੜੇ ਹੋਰ ਨੇੜੇ ਆਉਂਦੀ ਵੇਖਦੇ ਰਹਿਣ।' ਅਬਦੁਸ ਸਮੱਦ ਖ਼ਾਨ ਨੇ ਆਪਣੀ ਰਣਨੀਤੀ ਜ਼ਾਹਰ ਕੀਤੀ। ਫਿਰ ਦੂਸਰੇ ਫੌਜਦਾਰਾਂ ਵੱਲ ਵੇਖਦਿਆਂ ਉਸਦੇ ਚਿਹਰੇ ਉਪਰ ਕਮੀਨਗੀ ਭਰੀ ਖ਼ਤਰਨਾਕ ਮੁਸਕਾਣ ਫੈਲ ਗਈ।

* * *

ਬੰਦਾ ਸਿੰਘ ਮੁਗਲਾਂ ਦੀ ਰਣਨੀਤੀ ਸਮਝ ਗਿਆ ਸੀ। ਲੋਹਗੜ੍ਹ ਕਿਲ੍ਹੇ ਦੇ ਘੇਰੇ ਵੇਲੇ ਵੀ ਉਹਨਾਂ ਇਹੀ ਰਣਨੀਤੀ ਅਪਣਾਈ ਸੀ ਪਰ ਉਹ ਸਫ਼ਲ ਨਹੀਂ ਸਨ ਹੋਏ। ਇਸ ਵਾਰ ਘੇਰਾ ਬੜਾ ਸੰਘਣਾ ਸੀ। ਬਾਹਰੋਂ ਘਾਹ-ਪੱਠਾ, ਅੰਨ-ਦਾਣਾ, ਆਉਣਾ ਬਿਲਕੁਲ ਬੰਦ ਹੋ ਗਿਆ। ਗੜ੍ਹੀ ਤੋਂ ਬਾਹਰ ਸਿੰਘਾਂ ਨੇ ਮਦਦ ਲਈ ਹਥਿਆਰ ਅਤੇ ਰਾਸ਼ਨ ਜਮ੍ਹਾਂ ਕਰ ਰੱਖੇ ਸਨ। ਪਰ ਗੜ੍ਹੀ ਅੰਦਰ ਪਹੁੰਚਾਹਿਆ ਕਿਵੇਂ ਜਾਵੇ ?

ਬੰਦਾ ਸਿੰਘ ਨੂੰ ਇਕ ਹੋਰ ਵੀ ਚਿੰਤਾ ਸੀ। ਗੜ੍ਹੀ ਤੋਂ ਬਾਹਰ ਬੈਠਾ ਸਿੰਘਾਂ ਦਾ ਇਕ ਵੱਡਾ ਜੱਥਾ ਮੁਗ਼ਲਾਂ ਦੀ ਮੁਲਾਜ਼ਮਤ ਵਿਚ ਸੀ। ਉਹਨਾਂ ਤੋਂ ਮਦਦ ਦੀ ਕੋਈ ਆਸ ਨਹੀਂ ਸੀ। ਮਾਤਾ ਸੁੰਦਰੀ ਨੂੰ ਵੀ ਉਸਦੇ ਵਿਰੁਧ ਕਰ ਦਿੱਤਾ ਗਿਆ ਸੀ। ਸਿੰਘ ਕੀ ਕਰਨ ? ਐਸੀ ਹਾਲਤ ਵਿਚ ਜੰਗ ਦਾ ਸਿਪਾਹੀ ਕਿਵੇਂ ਲੜੇ ? ਖਾਲਸਾ ਆਪਣੇ ਸਿੰਘਾਂ ਦੀ ਮਨੋ-ਦਸ਼ਾ ਵੇਖਦਾ ਇਹੀ ਸੋਚਦਾ ਰਹਿੰਦਾ।—ਇਹ ਅਵਸਥਾ ਬੜੀ ਖ਼ਤਰਨਾਕ ਹੁੰਦੀ ਹੈ।—ਫਿਰ ਵੀ ਉਸਨੇ ਬਾਜ਼ ਸਿੰਘ ਨੂੰ ਕਿਹਾ- ‘ ਜੋ ਵੀ ਹੋਵੇ ਅਸੀਂ ਤੀਹ-ਚਾਲੀ ਸਿੰਘਾਂ ਦੇ ਜੱਥੇ ਬਾਹਰ ਘਲਦੇ ਰਹਾਂਗੇ। ਇਹਦੇ ਨਾਲ ਮੁਗਲਾਂ ਅੰਦਰ ਖੌਫ਼ ਬਣਿਆ ਰਹੇਗਾ।’

ਗੜ੍ਹੀ ਅੰਦਰ ਅਨਾਜ ਦੇ ਭੰਡਾਰ ਹਰ ਰੋਜ਼ ਘਟ ਰਹੇ ਸਨ। ਬੰਦਾ ਸਿੰਘ ਨੂੰ ਆਉਣ ਵਾਲੇ ਵਕਤ ਦੀ ਚਿੰਤਾ ਸੀ। ਉਸਦੇ ਹੁਕਮ ਤੇ ਲੰਗਰ ਸੰਕੋਚ ਨਾਲ ਵਰਤਾਇਆ ਜਾਣ ਲੱਗਾ। ਜਿਹੜੇ ਸਿੰਘ ਬਾਹਰ ਲੜਨ ਜਾਂ ਅਨਾਜ ਦੀ ਭਾਲ ਵਿਚ ਨਿਕਲਦੇ ਸਨ, ਉਹਨਾਂ ਨੂੰ ਛੱਡਕੇ ਬਾਕੀ ਸਭ ਨੂੰ ਇਕ ਵੇਲੇ ਹੀ ਭੋਜਨ ਮਿਲਣ ਲੱਗਾ। ਬਾਜ਼ ਸਿੰਘ ਨਾਲ ਸਲਾਹ ਕਰਕੇ, ਬਹੁਤ ਸੋਚ ਵਿਚਾਰ ਪਿਛੋਂ ਅੰਮ੍ਰਿਤਸਰ ਗੁਰੂ ਘਰ ਦੇ ਪ੍ਰਬੰਧਕ ਭਾਈ ਮਨੀ ਸਿੰਘ ਨੂੰ ਚਿੱਠੀ ਲਿਖਵਾਈ। ਇਕ ਸਿੰਘ ਨੂੰ ਮੁਸਲਮਾਨ ਸਿਪਾਹੀ ਦੇ ਭੇਸ ਵਿਚ ਅੱਧੀ ਰਾਤ ਨੂੰ ਗੜ੍ਹੀ ਵਿਚੋਂ ਕੱਢਿਆ ਤੇ ਉਹ ਲੰਮਾ ਘੇਰਾ ਵਲਦਾ ਅੰਮ੍ਰਿਤਸਰ ਵਲ ਤੁਰ ਗਿਆ।

> ਗੁਰੂ ਫਤਹ ॥ ਮਾਣਯੋਗ ਭਾਈ ਜੀਓ ਵੈਰੀ ਨੇ ਜਬਰਦਸਤ ਘੇਰਾ ਘਤਿਓਸ ॥
> ਅਨਾਜ ਪਾਣੀ ਦੀ ਕੋਈ ਆਮਦ ਨਹੀਂ ॥ ਪਰਿਵਾਰ ਸਖ਼ਤ ਮੁਸ਼ਕਲ ਮੇ ਹੈਣ ॥
> ਨਿਆਣੇ ਰੋਇ ਜਾਤਿ ਹੈ ॥ ਸਿੱਖ ਸੰਗਤਾਂ ਕੋ ਸਿਤਾਬੀ ਹਥਿਯਾਰ ਦੇ ਕਰ ਭੇਜੋ ॥
> ਕਿਸੀ ਵਕਤ ਕਾ ਭਰੋਸਾ ਨਾਹੀ ॥ ਬੁੰਗੇ ਸਾਹਿਬ ਅਰਦਾਸ ਕਰਨ ॥
> ਖਾਲਸੇ ਦੀ ਫਤੇਹ ਹੋਗੁ ॥ ਅਸਾਂ ਅੰਤਮ ਸਮੇਂ ਤੀਕ ਜੂਜਣੇ ਦਾ ਨੇਮ ਕੀਤੋਸ ॥*

* * *

ਮੁਗਲ ਦਿਨੋਂ-ਦਿਨ ਗੜ੍ਹੀ ਦਾ ਘੇਰਾ ਤੰਗ ਕਰਦੇ ਗਏ। ਆਸ ਪਾਸ ਪਿੰਡਾਂ ਦੇ ਘਰਾਂ ਵਿਚੋਂ ਮੁਗਲਾਂ ਨੇ ਅਨਾਜ ਅਤੇ ਹੋਰ ਸਮਾਨ ਚੁਕਵਾ ਲਿਆ। ਸਿੰਘ ਹੁਣ ਹਨੇਰੇ-ਸਵੇਰੇ ਜਾਂਦੇ ਵੀ ਤਾਂ ਖਾਲੀ ਹੱਥੀ ਪਰਤਦੇ। ਜਾਨ ਵੱਖ ਜੋਖ਼ਮ ਵਿਚ ਪੈ ਜਾਂਦੀ।

ਬੰਦਾ ਸਿੰਘ ਦੀ ਚਿੱਠੀ ਦਾ ਭਾਈ ਮਨੀ ਸਿੰਘ ਨੇ ਕੋਈ ਜਵਾਬ ਨਾ ਦਿੱਤਾ। ਬੰਦਾ ਸਿੰਘ ਨੂੰ ਜਾਣਕਾਰੀ ਹੀ ਨਹੀਂ ਸੀ ਬਾਬਾ ਬਿਨੋਦ ਸਿੰਘ ਨਾਲ ਸੰਧੀ ਅਨੁਸਾਰ ਭਾਈ ਮਨੀ ਸਿੰਘ ਦੀ ਥਾਂ ਅੰਮ੍ਰਿਤਸਰ ਦਾ ਪ੍ਰਬੰਧ ਹੁਣ ਮੁਤਬੰਨੇ ਅਜੀਤ ਸਿੰਘ ਪਾਸ ਸੀ। ਗੜ੍ਹੀ ਅੰਦਰ ਘਿਰੇ ਸਿੰਘ ਬੜੀ

---

* ਸ੍ਰੀ ਗੁਰੂ ਗ੍ਰਥ ਪ੍ਰਕਾਸ਼ ( ਪੱਥਰ ਛਾਪੀ ਗਿ. ਗਿਆਨ (ਹਵਾਲਾ ਬੰਦਾ ਸਿੰਘ ਬਹਾਦਰ ਡਾ. ਸੁਖਦਿਆਲ ਸਿੰਘ ਪੰਨਾ 99)

ਕਸੂਤੀ ਸਥਿਤੀ ਵਿਚ ਸਨ। ਭੁੱਖ ਦਾ ਦੈਂਤ ਦੱਬੇ ਪੈਰੀਂ ਸਿੰਘਾਂ ਵੱਲ ਵਧ ਰਿਹਾ ਸੀ। ਬਾਹਰ ਮੁਗਲ ਸੈਨਾ ਨੇ ਮੋਰਚੇ ਮੱਲੇ ਹੋਏ ਸਨ। ਸਿੰਘ ਹੁਣ ਮੌਤ ਦੇ ਜਬਾੜੇ ਵਿਚ ਫਸੇ ਹੋਏ ਸਨ।

ਸਮੇਂ ਸਿਰ ਘਾਹ-ਪੱਠਾ ਨਾ ਮਿਲਣ ਕਾਰਨ ਘੋੜੇ ਵੀ ਕਮਜ਼ੋਰ ਹੋਣ ਲੱਗੇ। ਬਹੁਤੇ ਤਾਂ ਬੀਮਾਰ ਹੋ ਗਏ। ਗੜ੍ਹੀ ਅੰਦਰ ਬਲਦ, ਬੋਤੇ ਸੁਸਤ ਜਿਹੇ ਅੱਖਾਂ ਮੀਟੀ ਖੜ੍ਹੇ ਰਹਿੰਦੇ। ਉਹਨਾਂ ਵਿਚ ਆਪਣੇ ਉਪਰ ਬੈਠੀਆਂ ਮੱਖੀਆਂ ਉਡਾਉਣ ਦੀ ਹਿੰਮਤ ਵੀ ਨਾ ਰਹੀ।

ਬੰਦਾ ਸਿੰਘ ਬਾਹਰ ਜਾਂਦੇ ਸਿੰਘਾਂ ਨੂੰ ਹਰ ਵਾਰ ਸਮਝਾਉਂਦਾ-' ਮੁਗਲਾਂ ਦੇ ਘੇਰੇ ਨੂੰ ਤੋੜਕੇ ਬਾਹਰ ਨਿਕਲਣ ਦਾ ਕੋਈ ਕਮਜ਼ੋਰ ਪਾਸਾ ਵੇਖੋ।'

ਸਿੰਘ ਹਰ ਵਾਰ ਨਿਰਾਸ਼ ਮੁੜਦੇ। ਕਦੇ ਮੁੜਦੇ ਹੀ ਨਾ। ਉਹ ਮੁਗਲ ਸਿਪਾਹੀਆਂ ਦੇ ਅੜਿੱਕੇ ਚੜ੍ਹ ਜਾਂਦੇ। ਏਨੀ ਭੈੜੀ ਸਥਿਤੀ ਹੋਣ ਦੇ ਬਾਵਜੂਦ ਵੀ ਸਿੰਘ ਜਦ ਬਾਹਰ ਨਿਕਲਦੇ ਪੰਜ-ਸੱਤ ਮੁਗਲ ਸਿਪਾਹੀ ਝਟਕਾ ਆਉਂਦੇ।

* * *

ਏਨਾ ਲੰਮਾ ਸਮਾਂ ਲਗਾਤਾਰ ਗੜ੍ਹੀ ਨੂੰ ਪਾਏ ਘੇਰੇ ਕਾਰਨ, ਮੁਗਲ ਸਿਪਾਹੀਆਂ ਅੰਦਰ ਬੇਚੈਨੀ ਫੈਲ ਗਈ। ਉਹ ਆਪਸ ਵਿਚ ਲੜਨ ਲੱਗੇ। ਇਕ ਦੂਸਰੇ ਉਪਰ ਕਾਫ਼ਰਾਂ ਨਾਲ ਮਿਲੇ ਹੋਣ ਦਾ ਦੂਸ਼ਣ ਲਾਉਣ ਲੱਗੇ। ਕਈਆਂ ਉਪਰ ਨਵੇਂ ਅਲੂਏਂ ਭਰਤੀ ਕੀਤੇ ਸਿਪਾਹੀਆਂ ਨਾਲ ਬਦਫੈਲੀ ਕਰਨ ਦਾ ਇਲਜ਼ਾਮ ਲੱਗਿਆ। ਫੌਜਦਾਰਾਂ ਨੂੰ ਲੱਗਾ ਅਜਿਹੀ ਹਾਲਤ ਵਿਚ ਸੈਨਾ ਬਗ਼ਾਵਤ ਕਰ ਸਕਦੀ ਹੈ। ਪਰ ਇਸਦਾ ਕੀ ਉਪਾਅ ਕਰਨ, ਕਿਸੇ ਨੂੰ ਕੁਝ ਵੀ ਸਮਝ ਨਹੀਂ ਸੀ ਪੈ ਰਿਹਾ। ਉਹ ਤਾਂ ਸਗੋਂ ਦੁਖੀ ਸਨ ਏਨੀ ਤਾਦਾਦ ਵਿਚ ਸ਼ਾਹੀ ਫੌਜ ਦੇ ਹੁੰਦਿਆਂ ਕੱਚੀ ਗੜ੍ਹੀ ਵਿਚ ਬੈਠੇ ਮੁੱਠੀ ਭਰ ਕਾਫ਼ਰ ਉਹਨਾਂ ਦੇ ਕਾਬੂ ਨਹੀਂ ਆ ਰਹੇ। ਉਪਰੋਂ ਸ਼ਹਿਨਸ਼ਾਹ ਦੇ ਕਹਿਰ ਦੀ ਤਲਵਾਰ ਉਹਨਾਂ ਦੀਆਂ ਗਰਦਨਾਂ ਉਪਰ ਹਰ ਸਮੇਂ ਲਟਕਦੀ ਰਹਿੰਦੀ ਸੀ। ਉਹ ਅੱਲਾਹ ਅੱਗੇ ਦੁਆਵਾਂ ਕਰਦੇ:

-ਯਾ ਖੁਦਾ ਕੋਈ ਐਸਾ ਭਾਣਾ ਵਰਤਾ, ਏਸ ਬਲਾ ਨੂੰ ਸਾਡੇ ਗਲੋਂ ਲਾਹ। ਏਹ ਕਾਫ਼ਰ ਗੜ੍ਹੀ ਅੰਦਰੋਂ ਬਾਹਰ ਨਿਕਲਣ ਔਰ ਭੱਜਣ ਲਈ ਸਫ਼ਲ ਹੋ ਜਾਣ।'*

ਹਰ ਰੋਜ਼ ਹੁੰਦੀਆਂ ਝੜਪਾਂ ਵਿਚ ਮਾਰੇ ਗਏ ਸਿਪਾਹੀਆਂ ਨੂੰ ਵੇਲੇ ਸਿਰ ਕਬਰਾਂ ਵਿਚ ਨਾ ਦਫ਼ਨਾਉਣ ਕਾਰਨ, ਆਸ ਪਾਸ ਬਦਬੂ ਫੈਲੀ ਹੋਈ ਸੀ। ਮਾਰੇ ਗਏ ਘੋੜਿਆਂ ਦੇ ਪਿੰਜਰਾਂ ਦੁਆਲੇ ਦਿਨ ਵੇਲੇ ਗਿਰਝਾਂ ਮੰਡਰਾਉਂਦੀਆਂ ਤੇ ਰਾਤ ਵੇਲੇ ਕੁੱਤੇ ਆਪਸ ਵਿਚ ਲੜਦੇ। ਗਿੱਦੜ ਹੁਆਂਕਦੇ: ਸਿਪਾਹੀ ਬੀਮਾਰ ਹੋਣ ਲੱਗੇ। ਹਕੀਮ ਦੁਸ਼ਾਂਦੇ ਕੁੱਟਦੇ ਅਤੇ ਉਬਾਲਦੇ ਰਹਿੰਦੇ।

ਇਕ ਦਿਨ ਗੜ੍ਹੀ ਦੀ ਬੁਰਜ਼ੀ ਵਿਚੋਂ ਸਿੰਘਾਂ ਨੇ ਵੇਖਿਆ, - 'ਤੁਰਕਾਂ ਦੇ ਤੰਬੂਆਂ ਦੁਆਲੇ ਭਾਰੀ ਗਿਣਤੀ ਵਿਚ ਗੱਡੇ ਖੜ੍ਹੇ ਹਨ। ਉਹ ਹੈਰਾਨ ਹੋਏ, ਤੁਰਕ ਕਿਤੇ ਘੇਰਾ ਤਾਂ ਨਹੀਂ ਚੁੱਕਣ ਲੱਗੇ?

-----0-----

* ਇਬਾਰਤਨਾਮਾ ਪੰਨਾ 421

ਦਿੱਲੀ ਵਲੋਂ ਸਖ਼ਤ ਫ਼ੁਰਮਾਨ ਆ ਰਹੇ ਸਨ-'ਗੜ੍ਹੀ ਦਾ ਘੇਰਾਓ ਜਾਰੀ ਰੱਖਣਾ ਹੈ। ਅਗਰ ਇਸ ਵਾਰ ਵੀ ਕਾਫ਼ਰ ਬਚਕੇ ਨਿਕਲ ਗਿਆ ਫਿਰ ਕਦੀ ਵੀ ਸ਼ਾਹੀ ਸੈਨਾ ਦੇ ਕਾਬੂ ਨਹੀਂ ਆਏਗਾ।'

ਗੜ੍ਹੀ ਵਿਚ ਤਬਦੀਲ ਹੋਈ ਦੁਨੀ ਚੰਦ ਦੀ ਹਵੇਲੀ ਅੰਦਰ ਸਿੰਘਾਂ ਦੀ ਹਾਲਤ ਤਰਸਯੋਗ ਸੀ। ਭੁੱਖ ਨਾਲ ਸਾਹ-ਸੱਤ ਹੀਣ ਹੋਏ ਸਿੰਘਾਂ ਨੇ ਇਕ ਸੁਸਤ ਜਿਹਾ ਘੋੜਾ ਝਟਕਾ ਲਿਆ। ਬੰਦਾ ਸਿੰਘ ਅੰਦਰੋਂ ਨਾਰਾਜ਼ ਹੁੰਦਾ ਹੋਇਆ ਵੀ ਸਿੰਘਾਂ ਨੂੰ ਕੁਝ ਨਾ ਆਖ ਸਕਿਆ। ਉਹ ਇਕ ਪਾਸੇ ਬੈਠਕੇ ਅੱਖਾਂ ਬੰਦ ਕਰਕੇ ਅਰਾਧਨਾ ਕਰਨ ਲੱਗਾ।

ਜਦ ਸਿੰਘਾਂ ਨੇ ਬੰਦਾ ਸਿੰਘ ਅੱਗੇ ਖਾਣਾ ਰੱਖਿਆ ਤਾਂ ਉਸਨੇ ਖਾਣ ਤੋਂ ਨਾਂਹ ਕਰ ਦਿੱਤੀ।

ਗੜ੍ਹੀ ਨੂੰ ਘੇਰਾ ਪਾਇਆਂ ਤਿੰਨ ਮਹੀਨਿਆਂ ਤੋਂ ਉਪਰ ਹੋ ਗਏ ਸਨ। ਸਿੰਘਾਂ ਨੂੰ ਸਮਝ ਨਹੀਂ ਸੀ ਮੁਗਲਾਂ ਨੇ ਗੱਡੇ ਕਿਉਂ ਜੋੜੇ ਹੋਏ ਨੇ। ਇਹਨਾਂ ਦੁਆਲੇ ਮਿੱਟੀ ਦੇ ਥੜ੍ਹੇ ਕਿਉਂ ਬਨਾਉਣ ਲੱਗੇ ਹੋਏ ਨੇ। ਏਨੀ ਤਿਆਰੀ ਕਾਹਦੇ ਲਈ ਕਰ ਰਹੇ ਨੇ।

ਜੰਮੂ ਤੋਂ ਸ਼ਾਹੀ ਹਰਕਾਰਿਆਂ ਨੇ ਦਿੱਲੀ ਦਰਬਾਰ ਖ਼ਬਰ ਪੇਜੀ:

"ਗੁਰਦਾਸਪੁਰ ਦੀ ਗੜ੍ਹੀ ਅੰਦਰ ਘਿਰੇ ਬਾਗ਼ੀ ਕਾਫ਼ਰ ਜਦ ਚਾਹੁਣ ਗੜ੍ਹੀ ਤੋਂ ਬਾਹਰ ਆ ਜਾਂਦੇ ਨੇ ਔਰ ਆਪਣੇ ਜਾਨਵਰਾਂ ਲਈ ਘਾਹ-ਚਾਰਾ ਲੈ ਜਾਂਦੇ ਨੇ। ਮੁਗਲ ਸੈਨਾਵਾਂ ਵਿਚ ਕਾਫ਼ਰਾਂ ਨੂੰ ਰੋਕਣ ਦਾ ਹੌਸਲਾ ਔਰ ਬਹਾਦਰੀ ਖ਼ਤਮ ਹੋ ਗਏ ਹਨ। ਇਹ ਵੀ ਪੱਕੀ ਖ਼ਬਰ ਹੈ, ਕਾਫ਼ਰ ਬਾਗ਼ੀ, ਲਾਗੇ ਦੇ ਪਿੰਡਾਂ ਵਿਚੋਂ ਲੋਹੇ ਦੀਆਂ ਵਸਤਾਂ ਗੜ੍ਹੀ ਅੰਦਰ ਲੈ ਜਾ ਰਹੇ ਹਨ ਔਰ ਹਥਿਆਰ ਬਣਾ ਰਹੇ ਹਨ।"

ਖ਼ਬਰ ਮਿਲਦਿਆਂ ਹੀ ਫਰਖ਼ੁਸੀਅਰ ਨੇ ਫ਼ੌਰਨ ਆਪਣਾ ਇਕ ਏਲਚੀ ਮਾਤਾ ਸੁੰਦਰੀ ਵੱਲ ਭੇਜ ਕੇ ਅਜੀਤ ਸਿੰਘ ਨੂੰ ਬੁਲਵਾਇਆ। ਨਾਲ ਹੀ ਹਦਾਇਤ ਕੀਤੀ-' ਆਪਣੇ ਬਾਗ਼ੀ ਨੂੰ ਕਾਬੂ ਵਿਚ ਰੱਖਿਆ ਜਾਏ।'

ਪੰਜਾਬ ਦੇ ਨਾਲ ਲਗਦੇ ਜਿੰਨੇ ਵੀ ਇਲਾਕੇ ਮੁਗਲ ਹਕੂਮਤ ਦੇ ਕਬਜ਼ੇ ਹੇਠ ਸਨ, ਸਭਨਾਂ ਨੂੰ ਫਿਰ ਨਵੇਂ ਹੁਕਮ ਜਾਰੀ ਕੀਤੇ ਗਏ।-'ਫ਼ੌਰਨ ਅਬਦੁਸ-ਸਮੱਦ ਖ਼ਾਨ ਦੀ ਮਦਦ ਲਈ ਰਵਾਨਾ ਹੋ ਜਾਣ।

* * *

ਗੁਰਦਾਸ ਨੰਗਲ ਦੀ ਗੜ੍ਹੀ ਅੰਦਰ ਸਿੰਘ ਘਟਦੇ ਜਾ ਰਹੇ ਸਨ। ਬਾਹਰ ਮੁਗਲ ਸੈਨਾਵਾਂ ਵਧਦੀਆਂ ਜਾ ਰਹੀਆਂ ਸਨ। ਦਿੱਲੀ ਤੋਂ ਸ਼ਹਿਨਸ਼ਾਹ ਦਾ ਹੁਕਮ ਮਿਲਦਿਆਂ ਹੀ ਦੌਲਤ ਖ਼ਾਨ ਮੁਇਨ ਦੋ ਹਜ਼ਾਰ ਸਵਾਰ ਲੈ ਕੇ ਸਤਲੁਜ ਪਾਰ ਕਰ ਆਇਆ। ਉਸਦੀਆਂ ਫੌਜਾਂ ਦੀ ਅਗਵਾਈ ਰਾਮ ਸਿੰਘ ਕਰ ਰਿਹਾ ਸੀ। ਹਿਸਾਰ ਵਾਲੇ ਪਾਸੇ ਤੋਂ ਵੀ ਮੁਗਲਾਂ ਦੀ ਪੈਦਲ ਫੌਜ ਪੰਜਾਬ ਵੱਲ ਧੂੜਾਂ ਪੱਟਦੀ ਆ ਰਹੀ ਸੀ।

ਗੜ੍ਹੀ ਤੋਂ ਬਾਹਰ, ਬੇਬਸ ਬੈਠੇ ਸਿੰਘਾਂ ਨੇ, ਜੰਗਲਾਂ-ਛੰਬਾਂ ਅਤੇ ਪਹਾੜਾਂ ਵਿਚ ਪਨਾਹ ਲਈ ਹੋਈ ਸੀ। ਦਾਅ ਪੈਂਦਿਆਂ ਹੀ ਉਹ ਮੁੱਖ ਰਸਤਿਆਂ ਉਪਰ ਨਿਕਲ ਆਉਂਦੇ । ਵਪਾਰੀਆਂ ਅਤੇ ਰਾਹਗੀਰਾਂ ਨੂੰ ਲੁੱਟਦੇ ਤੇ ਫਿਰ ਜੰਗਲ ਵਿਚ ਜਾ ਛੁਪਦੇ। ਕਦੇ ਮੁਗਲ ਦਸਤਿਆਂ ਨਾਲ ਵੀ ਟਾਕਰਾ ਹੋ ਜਾਂਦਾ। ਸਿੰਘ ਜੱਥਿਆਂ ਨੂੰ ਹੁਣ ਯਕੀਨ ਹੋ ਗਿਆ ਸੀ, ਉਹ ਬੰਦਾ ਸਿੰਘ ਬਹਾਦਰ ਦੀ ਸਹਾਇਤਾ ਲਈ ਗੁਰਦਾਸ ਨੰਗਲ ਤੱਕ ਨਹੀਂ ਪੁੱਜ ਸਕਣਗੇ। ਉਹ ਜਿਥੇ ਜਿਥੇ ਵੀ ਬੈਠੇ ਸਨ ਜਾਂ ਛੁਪੇ ਹੋਏ ਸਨ, ਆਸ ਪਾਸ ਲੁੱਟਾਂ-ਮਾਰਾਂ ਜਾਂ ਹਮਲੇ ਕਰਕੇ ਮੁਗਲ ਸੈਨਾ ਦਾ ਧਿਆਨ ਗੁਰਦਾਸ ਨੰਗਲ ਵਲੋਂ ਹਟਾਉਣਾ ਚਾਹੁੰਦੇ ਸਨ। ਇਸ ਇਰਾਦੇ ਨਾਲ ਸਰਹਿੰਦ ਦੇ ਲਾਗੇ ਬਰਾੜਾਂ ਦੇ ਜੱਥਿਆਂ ਨੇ ਮੁਗਲ ਚੌਕੀਆਂ ਅਤੇ ਠਾਣਿਆਂ ਉਪਰ ਹਮਲੇ ਸ਼ੁਰੂ ਕਰ ਦਿੱਤੇ। ਬਾਦਸ਼ਾਹ ਨੂੰ ਅਜਿਹੇ ਹਮਲਿਆਂ ਦੀਆਂ ਖ਼ਬਰਾਂ ਕਦੇ, ਰੋਪੜ ਵਲੋਂ ਮਿਲਦੀਆਂ ਕਦੇ ਲਾਹੌਰ ਦੇ ਪਾਰੋਂ, ਕਦੇ ਪਠਾਨਕੋਟ ਵਲੋਂ, ਕਦੇ ਸਮਾਣੇ ਵਲੋਂ। ਪੂਰੇ ਪੰਜਾਬ ਅੰਦਰ ਹੀ ਹੱਥਲ ਹੋਏ ਬੈਠੇ ਸਿੰਘ ਮੁਗਲ ਹਾਕਮਾਂ ਨੂੰ ਚਿੜਾ ਅਤੇ ਖਿਝਾ ਰਹੇ ਸਨ।

ਮੁਗਲ ਹਾਕਮ ਹੁਣ ਸਿੰਘਾਂ ਦੀ ਇਸ ਚਾਲ ਨੂੰ ਸਮਝਣ ਲੱਗੇ ਸਨ ਤੇ ਉਹ ਬਿਨਾਂ ਪਰਵਾਹ ਕੀਤਿਆਂ ਆਪਣਾ ਪੂਰਾ ਜ਼ੋਰ ਗੁਰਦਾਸ ਨੰਗਲ ਦੀ ਗੜ੍ਹੀ ਉਪਰ ਲਗਾਈ ਬੈਠੇ ਸਨ। ਦਿੱਲੀ ਤੋਂ ਫਰਮਾਨ ਵੀ ਆਉਂਦੇ, ਅੱਗੇ ਵਧ ਕੇ ਹਮਲਾ ਕਰੋ, ਤਾਂ ਵੀ ਫੌਜਦਾਰ—ਆਪਣੀ 'ਉਡੀਕ ਕਰੋ ਤੇ ਵੇਖੋ' ਦੀ ਰਣਨੀਤੀ ਨਹੀਂ ਛੱਡ ਰਹੇ ਸਨ।

ਮੁਗਲ ਸੈਨਾ ਵਿਚ ਬੇਚੈਨੀ ਵਧਣ ਲੱਗੀ। ਇਕ ਥਾਂ ਬੈਠੇ ਸਿਪਾਹੀ ਅੱਕ ਗਏ। - 'ਜਾਂ ਹਮਲਾ ਕਰੋ ਜਾਂ ਘੇਰਾ ਚੁੱਕੋ।' ਸਿਪਾਹੀਆਂ ਅੰਦਰ ਫੈਲੀ ਬੇ-ਸਬਰੀ ਦਾ ਹਾਕਮਾਂ ਨੂੰ ਇਲਮ ਸੀ। ਪਰ ਹਾਕਮ ਆਪਣੀ ਰਣਨੀਤੀ ਉਪਰ ਡਟੇ ਰਹੇ।

* * *

ਗੜ੍ਹੀ ਅੰਦਰ ਘਿਰੇ ਸਿੰਘ, ਹਰ ਰੋਜ਼ ਘਟਦੇ ਜਾ ਰਹੇ ਰਾਸ਼ਨ-ਪਾਣੀ ਕਾਰਨ ਬੇਹੱਦ-ਚਿੰਤਾ ਵਿਚ ਸਨ। ਲੰਗਰ ਲਈ ਬਾਹਰੋਂ ਲੱਕੜਾਂ ਲੈ ਆਉਣ ਦੇ ਸਾਰੇ ਰਾਹ ਬੰਦ ਸਨ। ਬੰਦਾ ਸਿੰਘ ਅਤੇ ਉਸਦੇ ਨਾਇਬਾਂ ਲਈ ਇਹ ਬੜੀ ਔਖੀ ਘੜੀ ਸੀ। ਹੁਣ ਤਾਂ ਉਹ ਲੋਹਗੜ੍ਹ ਕਿਲ੍ਹੇ ਦੇ ਘੇਰੇ ਨਾਲੋਂ ਵੀ ਵਧੇਰੇ ਬਿਪਤਾ ਵਿਚ ਸਨ। ਉਥੇ ਸਿੰਘਾਂ ਦੇ ਬਚ ਨਿਕਲਣ ਲਈ ਗੁਪਤ ਰਸਤੇ ਖੁਲ੍ਹੇ ਸਨ, ਪਰ ਏਥੇ ਹਰ ਪਾਸੇ ਰੋਕਾਂ ਖੜ੍ਹੀਆਂ ਕੀਤੀਆਂ ਹੋਈਆਂ ਸਨ।

ਇਕ ਦਿਨ, ਨਿਹੰਗਾਂ ਦੇ ਜੱਥੇ ਵਿਚੋਂ ਮੋਖਾ ਸਿੰਘ ਨੇ ਕਿਹਾ-' ਖਾਲਸਾ ਜੀ ਆਗਿਆ ਬਖਸ਼ੋ, ਗੁਰੂ ਦੀ ਫੌਜ ਰਾਤੀਂ ਤੁਰਕਾਂ ਦੇ ਭੰਡਾਰਾਂ ਨੂੰ ਜਾ ਪਏਗੀ। ਭੁੱਖ ਨਾਲ ਮਰਨਾ ਤਾਂ ਮਿਹਣਾ ਹੈ ਖਾਲਸੇ ਨੂੰ। ਗੁਰੂ ਦੀ ਮਿਹਰ ਨਾਲ ਅਸੀਂ ਖਾਣ-ਪੀਣ ਦਾ ਪ੍ਰਬੰਧ ਕਰਕੇ ਮੁੜਾਂਗੇ। ਨਹੀਂ ਤਾਂ ਗੁਰੂ ਦੇ ਲੇਖੇ।'

ਬੰਦਾ ਸਿੰਘ ਨਾ ਸਿੰਘਾਂ ਨੂੰ ਬਾਹਰ ਭੇਜਣ ਦੇ ਹੱਕ ਵਿਚ ਸੀ, ਨਾ ਹੀ ਉਹਨਾਂ ਨੂੰ ਰੋਕਣਾ ਚਾਹੁੰਦਾ ਸੀ। ਉਸਨੇ ਬਾਜ਼ ਸਿੰਘ ਨੂੰ ਕਿਹਾ- 'ਸਿੰਘ ਸਾਹਬ-ਇਹਨਾਂ ਨੂੰ ਜਾਣ ਦੇਂਦੇ ਹਾਂ-ਕੀ ਪਤਾ———।'

ਰਾਤ ਦੇ ਹਨੇਰੇ ਵਿਚ ਪੱਚੀਆਂ ਕੁ ਜਣਿਆਂ ਦਾ ਨਹਿੰਗ ਸਿੰਘਾਂ ਦਾ ਜੱਥਾ ਗੜ੍ਹੀ ਵਿਚੋਂ ਨਿਕਲਿਆ। ਪੂਰੀ ਟੇਢ ਵੱਟ ਕੇ, ਵੱਡਾ ਘੇਰਾ ਵਲਾ ਕੇ ਮੁਗਲ ਤੰਬੂਆਂ ਦੇ ਪਿਛਲੇ ਪਾਸਿਓਂ ਦੀ ਜੱਥਾ ਚੁੱਪ-ਚਪਾਤੇ ਉਹਨਾਂ ਤੰਬੂਆਂ ਵਿਚ ਪੁੱਜ ਗਿਆ, ਜਿਥੇ ਫੌਜਾਂ ਲਈ ਰਾਸ਼ਨ ਦਾ ਸਮਾਨ

ਜਮ੍ਹਾਂ ਕੀਤਾ ਹੋਇਆ ਸੀ। ਸਿੰਘਾਂ ਨੇ ਚਾਂਦਰਾਂ ਵਿਚ ਮੱਕੀ, ਗੋਹੂੰ, ਬਾਜਰਾ-ਗੁੜ ਜੋ ਮਿਲਿਆ ਭਰ ਲਿਆ। ਅੱਧੇ ਸਿੰਘਾਂ ਨੇ ਮਗਰੀਆਂ ਮਾਰ ਕੇ ਮੋਢਿਆਂ ਉਪਰ ਸੁੱਟ ਲਈਆਂ, ਬਾਕੀ ਉਹਨਾਂ ਦੀ ਰੱਖਿਆ ਲਈ ਤਿਆਰ ਹੋ ਕੇ ਤੰਬੂਆਂ ਵਿਚੋਂ ਨਿਕਲੇ ਤਾਂ ਉਹਨਾਂ ਦੇ ਹੋਸ਼ ਉੱਡ ਗਏ। ਸਾਹਮਣੇ ਮੁਗਲ ਸਿਪਾਹੀ ਉਹਨਾਂ ਨੂੰ ਜਮਦੂਤਾਂ ਵਾਂਗ ਘੇਰੀ ਖੜ੍ਹੇ ਸਨ। ਅੱਧੇ ਸਿੰਘਾਂ ਨੇ ਇਕ ਹੱਥ ਨਾਲ ਮਗਰੀ ਸਾਂਭੀ ਹੋਈ ਸੀ, ਦੂਸਰੇ ਹੱਥ ਤਲਵਾਰ ਸੀ। ਹੁਣ ਏਥੋਂ ਭੱਜਣ ਵਿਚ ਨਹੀਂ ਹਮਲਾ ਕਰਕੇ ਘੇਰਾ ਤੋੜਨ ਵਿਚ ਹੀ ਫਾਇਦਾ ਸੀ।

ਪਰ ਏਨੇ ਮੁਗਲ ਸਿਪਾਹੀਆਂ ਵਿਚ ਸਿੰਘਾਂ ਦਾ ਕੋਈ ਵੀ ਦਾਅ ਨਾ ਚੱਲਿਆ। ਹੋਰ ਵੀ ਸਿਪਾਹੀ ਜਾਗ ਪਏ। ਫੌਜਦਾਰ ਤੰਬੂਆਂ ਵਿਚੋਂ ਬਾਹਰ ਆ ਗਏ। ਪਿੱਠਾਂ ਪਿਛੇ ਚੁੱਕਿਆ ਅਨਾਜ ਹੱਥੋਂ ਛੁੱਟ ਕੇ ਖਿੱਲਰ ਗਿਆ। ਖਿੱਲਰੇ ਅਨਾਜ ਉੱਪਰ ਸਿੰਘਾਂ ਦੀਆਂ ਮ੍ਰਿਤਕ ਦੇਹਾਂ ਪਈਆਂ ਸਨ। ਉਹਨਾਂ ਦੀ ਇਕ ਮੁੱਠ ਵਿਚ ਤਲਵਾਰ ਸੀ, ਦੂਸਰੀ ਮੁੱਠ ਵਿਚ ਅਨਾਜ ਜਿਵੇਂ ਅੰਤ ਵੇਲੇ ਵੀ ਸੋਚ ਰਹੇ ਹੋਣ ਜੇ ਬਚ ਕੇ ਨਿਕਲ ਗਏ ਤਾਂ ਮੁੱਠੀ ਭਰ ਅਨਾਜ ਤਾਂ ਗੜ੍ਹੀ ਅੰਦਰ ਲੈ ਹੀ ਜਾਵਾਂਗੇ। ਪਰ ਉਹਨਾਂ ਵਿਚੋਂ ਇਕ ਵੀ ਸਿੰਘ ਬਚਕੇ ਵਾਪਸ ਨਾ ਜਾ ਸਕਿਆ।

ਜਦ ਪਹਿਰ ਦੇ ਤੜਕੇ ਤੱਕ ਵੀ ਨਿਹੰਗ ਜੱਥਾ ਵਾਪਸ ਨਾ ਮੁੜਿਆ ਤਾਂ ਬਾਜ਼ ਸਿੰਘ ਨੇ ਦੁਖੀ ਮਨ ਨਾਲ ਕਿਹਾ- 'ਖਾਲਸਾ ਜੀ, ਭਾਣਾ ਤਾਂ ਵਾਪਰ ਗਿਐ।'

ਬੰਦਾ ਸਿੰਘ ਨੇ ਕੋਈ ਜਵਾਬ ਨਾ ਦਿੱਤਾ। ਉਸਨੂੰ ਸਮਝ ਨਹੀਂ ਸੀ ਪੈ ਰਹੀ, ਇਸ ਸਥਿਤੀ ਨਾਲ ਕਿਵੇਂ ਨਿਪਟਿਆ ਜਾਏ। ਉਪਰ ਗੜ੍ਹੀ ਦੇ ਅਸਮਾਨ ਵੱਲ ਵੇਖਣ ਲੱਗਾ।

-ਖਾਲਸਾ ਜੀ, ਹੁਣ ਮਰਣ-ਮੰਡਣ ਦੀ ਘੜੀ ਆ ਗਈ ਹੈ। ਹੋਰ ਸਬਰ ਨਹੀਂ ਹੋਣਾ ।ਅਸੀਂ ਹਰ ਰੋਜ਼ ਸੌ ਸੌ ਸਿੰਘਾਂ ਦੇ ਜੱਥੇ ਭੇਜਕੇ ਤੁਰਕਾਂ ਨੂੰ ਭਾਜੀ ਮੋੜਾਂਗੇ ਤੇ ਸ਼ਹੀਦੀਆਂ ਪਾਵਾਂਗੇ। ਆਪਣੀਆਂ ਤਲਵਾਰਾਂ ਨੂੰ ਜੰਗ ਲਗਾ ਕੇ ਤਬਾਹ ਕਰਨ ਨਾਲੋਂ ਚੰਗਾ ਹੈ, ਅਸੀਂ ਇਹਨਾਂ ਨੂੰ ਤੁਰਕਾਂ ਦੀਆਂ ਧੌਣਾਂ ਉਪਰ ਵਾਰ ਕਰ ਕਰ ਕੇ ਘਸਾ ਦੇਈਏ।'

ਬੰਦਾ ਸਿੰਘ ਨੂੰ ਇਕੋ ਹੀ ਹੌਸਲਾ ਤੇ ਆਸ ਸੀ, ਇਸ ਹਾਲਤ ਵਿਚ ਵੀ ਸਿੰਘ ਚੜ੍ਹਦੀ ਕਲਾ ਵਿਚ ਸਨ।

ਉਸੇ ਰਾਤ ਜਦ ਮੁਗਲ ਸਿਪਾਹੀ ਸਿੰਘਾਂ ਨੂੰ ਮਾਰ ਮਕਾਉਣ ਦਾ ਜਸ਼ਨ ਮਨਾ ਕੇ ਬੇਫ਼ਿਕਰ ਘੂਕ ਸੁੱਤੇ ਪਏ ਸਨ, ਪਹਿਰ ਦੇ ਤੜਕੇ ਹੀ ਸਿੰਘਾਂ ਦਾ ਇਕ ਜੱਥਾ ਗੜ੍ਹੀ ਅੰਦਰੋਂ ਨਿਕਲਿਆ ਤੇ ਮੁਗਲ ਤੰਬੂਆਂ ਦੇ ਨੇੜੇ ਆਣ ਕੇ ਜੈਕਾਰੇ ਛੱਡਦਿਆਂ, ਅੰਨ੍ਹੇਵਾਹ ਕਤਲਾਮ ਕਰਦਿਆਂ ਅਲੋਪ ਹੋ ਗਿਆ।

ਪਰ ਮੁਗਲ ਫੌਜਦਾਰ ਹੁਣ ਏਨੇ ਅਵੇਸਲੇ ਨਹੀਂ ਸਨ। ਉਹਨਾਂ ਨੂੰ ਸ਼ੱਕ ਸੀ, ਕਾਫ਼ਰ ਮੋੜਵੀਂ ਕਾਰਵਾਈ ਕਰ ਸਕਦੇ ਹਨ। ਉਹਨਾਂ ਦੇ ਸਿਪਾਹੀ ਚੌਕੰਨੇ ਸਨ, ਜਾਗਦੇ ਸਨ ਅਤੇ ਸਿੰਘਾਂ ਨੂੰ ਟੱਕਰਣ ਲਈ ਤਿਆਰ ਸਨ।

ਸਿੰਘ ਆਪਣੀ ਕਾਰਵਾਈ ਪਾ ਕੇ ਜਦ ਗੜ੍ਹੀ ਅੰਦਰ ਵਾਪਸ ਗਏ ਤਾਂ ਉਹਨਾਂ ਵਿਚੋਂ ਤੀਹ ਸਿੰਘਾਂ ਦੀ ਗਿਣਤੀ ਘਟ ਗਈ। ਬੰਦਾ ਸਿੰਘ ਲਈ ਇਹ ਕੋਈ ਮਮੂਲੀ ਘਟਨਾ ਨਹੀਂ ਸੀ। ਉਹ ਇਸ ਨੂੰ ਇਕ ਵੱਡੀ ਘਟਨਾ ਵਜੋਂ ਵੇਖਣ ਲੱਗਾ।

* * *

ਗੜ੍ਹੀ ਦੇ ਬਾਹਰ ਪਿੰਡਾਂ ਵਿਚ ਜਾਂ ਆਸੇ ਪਾਸੇ ਸਿੱਖ ਘੁੰਮਦੇ ਵੇਖਕੇ ਸੂਹੀਆਂ ਨੂੰ ਸ਼ੱਕ ਸੀ, ਇਹ ਗੜ੍ਹੀ ਅੰਦਰ ਦਾਖ਼ਲ ਹੋ ਕੇ ਕਾਫ਼ਰਾਂ ਦੀ ਮਦਦ ਕਰਨ ਦੀ ਤਾਕ ਵਿਚ ਹਨ। ਖ਼ਬਰਾਂ ਦਿੱਲੀ

ਵੀ ਪੁੱਜ ਗਈਆਂ। ਫ਼ਰਖ਼ੁਸੀਅਰ ਸਮਝਦਾ ਸੀ-' ਕਾਫ਼ਰਾਂ ਉਪਰ ਸਿਕੰਜਾ ਕੱਸਿਆ ਜਾ ਚੁੱਕਾ ਹੈ। ਹੁਣ ਢਿੱਲ ਨਹੀਂ ਦੇਣੀ। ਉਸਨੇ ਫੌਰਨ ਨਵਾਂ ਹੁਕਮ ਜਾਰੀ ਕਰ ਦਿੱਤਾ।

"ਫੌਜਦਾਰ ਆਪਣੇ ਸਿਪਾਹੀਆਂ ਨੂੰ ਪਿੰਡਾਂ ਵੱਲ ਭੇਜਣ, ਜਿਥੇ ਵੀ ਕੋਈ ਨਾਨਕ ਪੂਜ ਦਿੱਸਦਾ ਹੈ, ਉਸਦਾ ਸਿਰ ਕਲਮ ਕਰ ਦਿੱਤਾ ਜਾਵੇ। ਜਿਹੜਾ ਸਿਪਾਹੀ ਦਾੜ੍ਹੀ ਔਰ ਲੰਬੇ ਵਾਲਾਂ ਵਾਲਾ ਸਿਰ ਲਿਆਏਗਾ ਉਸਨੂੰ 10 ਰੁਪਏ ਮਿਲਣਗੇ। ਜਿਹੜਾ ਕੱਟੇ ਵਾਲਾ ਵਾਲਾ ਸਿਰ ਲਿਆਏਗਾ। ਉਸਨੂੰ 5 ਰੁਪਏ ਮਿਲਣਗੇ।"

ਵਿਹਲੇ ਬੈਠੇ ਮੁਗਲ ਸਿਪਾਹੀਆਂ ਨੂੰ ਆਹਰ ਮਿਲ ਗਿਆ। ਤਿੰਨ ਦਿਨਾਂ ਵਿਚ ਸਿੱਖਾਂ ਦੇ ਦੋ ਸੌ ਤੋਂ ਵੀ ਵਧੇਰੇ ਸਿਰ ਜਮ੍ਹਾਂ ਕਰ ਲਏ। ਗੜ੍ਹੀ ਅੰਦਰੋਂ ਹਮਲਾ ਕਰਨ ਆਏ ਸਿੰਘ ਵੀ ਮੁਗਲ ਫੌਜ ਨੇ ਘੇਰ ਕੇ ਵਾਪਸ ਨਾ ਮੁੜਨ ਦਿੱਤੇ। ਗਿਣਤੀ ਦੇ ਸਿੰਘ ਹੀ ਆਪਣੀ ਜਾਨ ਬਚਾਕੇ ਗੜ੍ਹੀ ਅੰਦਰ ਜਾ ਸਕੇ, ਉਹਨਾਂ ਵਿਚ ਵੀ ਵਧੇਰੇ ਜ਼ਖ਼ਮੀ ਸਨ।

ਅਬਦੁਸ ਸਮੱਦ ਖ਼ਾਨ ਨੇ ਹਰਕਾਰੇ ਹਾਦੀ ਖ਼ਾਨ ਰਾਹੀਂ ਦਿੱਲੀ ਖ਼ਬਰ ਭੇਜੀ:

" ਗੜ੍ਹੀ ਅੰਦਰੋਂ ਵੱਡੀ ਗਿਣਤੀ ਵਿਚ ਕਾਫ਼ਰਾਂ ਨੇ ਨਿਕਲ ਕੇ ਸ਼ਾਹੀ ਸੈਨਾ ਉਪਰ ਹਮਲਾ ਕਰ ਦਿੱਤਾ। ਹਜ਼ੂਰ ਔਰ ਖ਼ੁਦਾ ਦੀ ਮਿਹਰ ਨਾਲ ਕਾਫ਼ਰਾਂ ਨੂੰ ਗਾਜ਼ੀਆਂ ਨੇ ਜ਼ਖਮੀ ਕਰ ਦਿੱਤਾ । ਬੇ-ਗਿਣਤ ਕਾਫ਼ਰ ਮਾਰੇ ਗਏ। ਕੁਝ ਜਾਨ ਬਚਾ ਕੇ ਗੜ੍ਹੀ ਅੰਦਰ ਜਾ ਲੁਕੇ। ਇਸ ਲੜਾਈ ਵਿਚ ਮਾਰੇ ਗਏ ਕਾਫ਼ਰਾਂ ਦੇ ਸਿਰਾਂ ਦੀ ਗਿਣਤੀ ਕੀਤੀ ਗਈ। ਦੋ ਸੌ ਤੋਂ ਵੱਧ ਗਿਣਤੀ ਵਿਚ ਸਿਰ ਪਏ ਹਨ।'

ਖ਼ਬਰ ਮਿਲਦਿਆਂ ਹੀ ਫ਼ਰਖ਼ੁਸੀਅਰ ਜੋਸ਼ ਵਿਚ ਆ ਗਿਆ। ਉਸਨੇ ਬਖ਼ਸ਼ੀ ਉਲ ਮੁਲਕ, ਇਤਮਾਦ-ਉਦ-ਦੌਲਾ, ਮਹੁੰਮਦ ਅਮੀਨ ਖ਼ਾਨ ਚੇਨ ਬਹਾਦਰ ਨੂੰ ਕਿਹਾ-' ਅਬਦੁਸ ਸਮੱਦ ਖ਼ਾਨ ਨੂੰ ਲਿਖਿਆ ਜਾਏ, ਬਾਗ਼ੀ ਕਾਫ਼ਰ ਨੂੰ ਫੌਰਨ ਜਿੰਦਾ ਪਕੜ ਕੇ ਸ਼ਹਿਨਸ਼ਾਹ ਅੱਗੇ ਪੇਸ਼ ਕੀਤਾ ਜਾਏ।'

* * *

ਗੜ੍ਹੀ ਨੂੰ ਘੇਰਾ ਪਿਆਂ ਪੰਜ ਮਹੀਨੇ ਤੋਂ ਉਪਰ ਹੋ ਚੱਲੇ ਸਨ। ਗੜ੍ਹੀ ਅੰਦਰ ਭੁੱਖ-ਮਰੀ ਦੇ ਹਾਲਾਤ ਬਣ ਰਹੇ ਸਨ। ਸਿੰਘ ਸਾਹ-ਸੱਤ ਹੀਣ ਅਤੇ ਨਿਤਾਣੇ ਤਾਂ ਜ਼ਰੂਰ ਹੋ ਗਏ ਸਨ, ਪਰ ਅਜੇ ਨਿਰਾਸ਼ ਨਹੀਂ ਸਨ ਹੋਏ। ਜੱਥੇਦਾਰਾਂ ਨੂੰ ਤਾਂ ਪੂਰੀ ਆਸ ਸੀ, ਹਰ ਵਾਰ ਵਾਂਗ ਇਸ ਵਾਰ ਵੀ ਕੋਈ ਰਸਤਾ ਨਿਕਲ ਆਏਗਾ। ਬੰਦਾ ਸਿੰਘ ਨੇ ਅਨਾਜ ਦੇ ਭੰਡਾਰ ਦਾ ਜਾਇਜ਼ਾ ਲਿਆ। ਫਿਰ ਸਿੰਘਾਂ ਨੂੰ ਇਕ ਥਾਂ ਇਕੱਠੇ ਕਰਕੇ ਕਿਹਾ-' ਅੱਜ ਤੋਂ ਅਸੀਂ ਦਿਨ ਵਿਚ ਸਿਰਫ਼ ਲੋਹਗੜ੍ਹ ਕਿਲ੍ਹੇ ਵਾਂਗ ਇਕ ਵੇਲੇ ਭੋਜਨ ਕਰਾਂਗੇ। ਅੱਧੇ ਸਿੰਘ ਸਵੇਰ ਵੇਲੇ ਖਾਣਗੇ ਬਾਕੀ ਅੱਧੇ ਰਾਤ ਵੇਲੇ ਖਾਣਗੇ।'

ਬੰਦਾ ਸਿੰਘ ਦਾ ਹੁਕਮ ਵਰਗਾ ਇਹ ਸੁਝਾਅ ਸਭਨਾਂ ਨੇ ਮੰਨ ਲਿਆ।

ਇਕ ਦਿਨ ਇਕ ਸਿੰਘ ਦੀ ਨਜ਼ਰ ਗੜ੍ਹੀ ਅੰਦਰਲੇ ਰੁੱਖਾਂ ਉਪਰ ਗਈ, ਟਾਹਲੀ ਇਮਲੀ ਬੇਲ, ਸੋਚਿਆ ਇਹਨਾਂ ਦੇ ਪੱਤਿਆਂ ਦਾ ਸਾਗ ਬਣਾਇਆ ਜਾ ਸਕਦਾ ਹੈ। ਹਿੰਮਤ ਕਰਕੇ ਸਿੰਘਾਂ ਨੇ ਰੁੱਖਾਂ ਦੇ ਪੱਤੇ ਸੂਤ ਲਏ। ਟਾਹਣੀਆਂ ਕੱਟ ਕੇ ਭੁੱਖੇ ਘੋੜਿਆਂ ਅੱਗੇ ਲਿਆ ਸੁੱਟੀਆਂ। ਪਰ ਇਹ ਚੱਕਰ ਵੀ ਬਹੁਤੇ ਦਿਨ ਨਹੀਂ ਚੱਲਿਆ। ਤਿੰਨ ਕੁ ਦਿਨਾਂ ਵਿਚ ਹੀ ਰੁੱਖ ਰੁੰਡ-ਮਰੁੰਡ ਹੋ ਗਏ। ਬੰਦਾ ਸਿੰਘ ਨੂੰ ਆਪਣਾ ਗੁਰੂ ਯਾਦ ਆਇਆ ਉਸਨੇ ਦੱਸਿਆ ਸੀ ਸੂਰਮਾ ਰਾਣਾ ਪ੍ਰਤਾਪ ਜੰਗਲਾਂ 'ਚ ਭਟਕਦਾ ਘਾਹ-ਫੂਸ ਦੀਆਂ ਰੋਟੀਆਂ ਬਣਾ ਕੇ ਖਾਂਦਾ ਰਿਹਾ ਸੀ। ਉਹ ਆਜ਼ਾਦ ਤਾਂ ਸੀ। ਮੇਰੇ ਸਿੰਘ ਤਾਂ ਰਾਣਾ ਪ੍ਰਤਾਪ ਨਾਲੋਂ ਵੀ ਘੋਰ-ਸੰਕਟ ਵਿਚ ਹਨ।

ਹਾੜ੍ਹ ਮਹੀਨੇ ਦੇ ਅੰਤਲੇ ਦਿਨ ਸਨ। ਅਸਮਾਨ ਵਿਚੋਂ ਭਾਵੇਂ ਅੱਗ ਵਰ੍ਹਦੀ ਸੀ, ਪਰ ਇਕ ਦਿਨ ਟਾਵੇਂ ਟਾਵੇਂ ਬੱਦਲ ਦਿਸੇ । ਇਕ ਵਾਰ ਹਨੇਰੀ ਵੀ ਆਈ। ਵਾਵਰੋਲੇ ਅੱਧ-ਅਸਮਾਨ ਤੱਕ ਚੜ੍ਹੇ। ਗੜ੍ਹੀ ਅੰਦਰ ਘਿਰੇ ਸਿੰਘਾਂ ਲਈ ਕੁਦਰਤ ਦਾ ਇਹ ਮੌਸਮ ਵਰਦਾਨ ਵਾਂਗ ਆਇਆ। ਇਕ ਦਿਨ ਹਨੇਰੀ ਝੱਖੜ ਨਾਲ ਮੀਂਹ ਵਰ੍ਹਣ ਲੱਗਾ। ਮੁਗਲ ਸਿਪਾਹੀ ਆਪਣੇ ਉੱਖੜ ਉੱਖੜ ਜਾਂਦੇ ਤੰਬੂ ਸਾਂਭਣ ਲੱਗੇ ਰਹੇ। ਸਿੰਘ ਗੜ੍ਹੀ ਵਿਚੋਂ ਬਾਹਰ ਨਿਕਲੇ। ਖਾਣ ਲਈ ਜੋ ਹੱਥ ਲੱਗਾ, ਚੁੱਕ ਲਿਆਏ।

ਚੜ੍ਹਦੇ ਸੌਣ ਮਹੀਨੇ ਨੇ ਆਪਣੇ ਰੰਗ ਵਿਖਾ ਦਿੱਤੇ। ਝੜੀ ਲੱਗ ਗਈ। ਮੁਗਲਾਂ ਦੇ ਤੰਬੂਆਂ ਦੁਆਲੇ ਦਲਦਲ ਬਣ ਗਈ। ਬਾਲਣ ਦੀਆਂ ਲੱਕੜਾਂ ਭਿੱਜ ਗਈਆਂ। ਤੰਬੂ ਲੰਗਾਰ ਹੋ ਗਏ । ਮੀਂਹ ਦੇ ਨਾਲ ਤੇਜ਼ ਝੱਖੜ ਆਉਂਦਾ। ਪਾਟੇ ਤੰਬੂ ਫੜਫੜਾਉਂਦੇ। ਮੁਗਲ ਫੌਜਦਾਰਾਂ ਨੂੰ ਲਗਦਾ ਕਾਫ਼ਰ ਉਹਨਾਂ ਦੇ ਮੂੰਹਾਂ ਉਪਰ ਜਿਵੇਂ ਥੱਪੜ ਮਾਰ ਰਹੇ ਹੋਣ।

ਇਸ ਤਰ੍ਹਾਂ ਦੇ ਮੌਸਮ ਵਿਚ ਸਿੰਘ ਇਕ ਦਿਨ ਮੌਕਾ ਤਕਾ ਕੇ ਗੜ੍ਹੀ ਵਿਚੋਂ ਨਿਕਲੇ। ਮੁਗਲਾਂ ਨੇ ਘੋੜਿਆਂ ਉਪਰ ਪਿੱਛਾ ਕੀਤਾ। ਅੱਧੇ ਘੋੜੇ ਦਲਦਲ ਵਿਚ ਫਸ ਗਏ। ਕੁਝ ਤਿਲ੍ਹਕ ਦੇ ਡਿੱਗ ਪਏ। ਤਿੰਨ ਸਿਪਾਹੀਆਂ ਦੀਆਂ ਬਾਹਾਂ ਟੁੱਟ ਗਈਆਂ, ਦੋ ਦੀਆਂ ਲੱਤਾਂ। ਇਕ ਸਿਪਾਹੀ ਦੀ ਵੱਖੀ ਵਿਚ ਆਪਣੀ ਹੀ ਤਲਵਾਰ ਖੁੱਭ ਗਈ। ਸਿਪਾਹੀ ਆਪਣੇ ਹਾਕਮਾਂ ਨੂੰ ਗਾਲ੍ਹਾਂ ਕੱਢਣ ਲੱਗੇ। ਕਾਫ਼ਰਾਂ ਨੂੰ ਬੁਰਾ ਭਲਾ ਆਖਣ ਲੱਗੇ। ਉਹਨਾਂ ਨੇ ਅੱਲਾਹ ਨੂੰ ਵੀ ਉਲਾਮਾ ਦਿੱਤਾ:

-ਅੱਲਾਹ । ਇਹਨਾਂ ਮਰਦੂਦ ਕਾਫ਼ਰਾਂ ਨੂੰ ਏਥੋਂ ਨਠਾ ਕਿਉਂ ਨਹੀਂ ਦਿੰਦਾ ? ਸਾਡਾ ਖਹਿੜਾ ਛੁੱਟੇ।'

ਮੁਗਲ ਹਾਕਮ ਅਤੇ ਸੈਨਾ ਹੁਣ ਸਚਮੁੱਚ ਹੀ ਵਹਿਮੀ ਹੋ ਗਏ ਸਨ। ਗੜ੍ਹੀ ਦੁਆਲੇ ਫਿਰਦਾ ਕੋਈ ਬਿੱਲੀ ਕੁੱਤਾ ਵੀ ਉਹ ਘੇਰ ਲੈਂਦੇ। ਕੀ ਪਤਾ, ਕਾਫ਼ਰ ਜਾਦੂ ਨਾਲ ਭੇਸ ਬਦਲ ਕੇ ਫਿਰਦੇ ਹੋਣ।

ਉਹਨਾਂ ਨੂੰ ਆਪਣੇ ਤੀਰਾਂ ਨਾਲ ਵਿੰਨ੍ਹ ਦਿੰਦੇ। ਅਬਦੁਸ ਸਮੱਦ ਖ਼ਾਨ ਨੇ ਤਾਂ ਲਾਹੌਰ ਹੁਕਮ ਭੇਜਿਆ। -'ਪੀਰ, ਫਕੀਰ ਕਾਜ਼ੀ-ਮੁੱਲਾਂ ਸਭ ਨੂੰ ਤਲਬ ਕਰ ਲਿਆ।

* * *

ਸਾਰੇ ਮੁੱਲਾਂ, ਮੁਲਾਣਿਆਂ ਨੇ ਬੰਦਾ ਸਿੰਘ ਦੀਆਂ ਜਾਦੂਈ ਸ਼ਕਤੀਆਂ ਖ਼ਤਮ ਕਰਨ ਲਈ ਅੱਲਾਹ ਅੱਗੇ ਦੁਆਵਾਂ ਕੀਤੀਆਂ, ਕਲਮਾਂ ਪੜ੍ਹੀਆਂ। ਇਕ ਵਾਰ ਤਾਂ ਸੂਬਾ ਲਾਹੌਰ ਉੱਪਰ ਜਦ ਸ਼ਾਹੀ ਸੈਨਾ ਦੇ ਸਿਪਾਹੀ ਗੜ੍ਹੀ ਵੱਲ ਹਮਲਾ ਕਰਨ ਤੁਰੇ ਤਾਂ ਕੁਝ ਦੂਰ ਤੱਕ ਮੁੱਲਾਂ-ਕਾਜ਼ੀਆਂ ਨੇ ਅੱਗੇ ਅੱਗੇ ਚਲਦਿਆਂ ਕਾਫ਼ਰਾਂ ਦੀਆਂ ਬਦਰੂਹਾਂ ਦਾ ਪ੍ਰਭਾਵ ਖ਼ਤਮ ਕਰਨ ਲਈ ਕਲਮਾਂ ਪੜ੍ਹੀਆਂ।

ਆਸ ਪਾਸ ਦੇ ਪਿੰਡਾਂ ਵਿਚੋਂ ਸੈਂਕੜੇ ਸਿੱਖ ਚੁਣ ਚੁਣ ਕੇ ਮਾਰ ਦਿੱਤੇ ਗਏ। ਮੁਗਲ ਸੈਨਾ ਨੇ ਹਰ ਪਾਸੇ ਸਿੰਘਾਂ ਦੀਆਂ ਮੁਸ਼ਕਾਂ ਕੱਸ ਦਿੱਤੀਆਂ। ਮੁਗਲ ਹਾਕਮ ਹੁਣ ਬਣਿਆ ਦਬਾਅ ਕਿਸੇ ਵੀ ਕੀਮਤ ਉਪਰ ਢਿੱਲਾ ਨਹੀਂ ਸੀ ਕਰਨਾ ਚਾਹੁੰਦੇ।

ਏਨੀ ਸਖ਼ਤਾਈ ਦੇ ਬਾਵਜੂਦ ਸਿੱਖਾਂ ਦੇ ਹਮਦਰਦ ਜਿੱਥੇ ਜਿੱਥੇ ਵੀ ਬੈਠੇ ਸਨ, ਉਹਨਾਂ ਨੇ ਮੁਗ਼ਲਾਂ ਦੇ ਪੈਰਾਂ ਹੇਠ ਅੱਗ ਬਾਲੀ ਰੱਖੀ। ਕਾਂਗੜੇ ਦੇ ਖ਼ਬਰ ਨਵੀਸ ਖਵਾਜਾ ਨਾਹਿਦ ਨੇ ਦਿੱਲੀ ਖ਼ਬਰ ਭੇਜੀ:

"ਸੈਂਕੜਿਆਂ ਦੀ ਗਿਣਤੀ ਵਿਚ ਵਣਜਾਰੇ ਨਾਨਕ ਪੂਜ, ਨੂਰਪੁਰ ਅਤੇ ਪਹਾੜੀ ਇਲਾਕੇ ਵਿਚ ਲੁੱਟਾਂ ਮਾਰਾਂ ਕਰ ਰਹੇ ਹਨ। ਉਹਨਾਂ ਨੇ ਸਰਕਾਰੀ ਸ਼ਾਮਲਾਟਾਂ ਉਪਰ ਕਬਜ਼ਾ ਕਰ ਲਿਆ ਹੈ। ਉਹਨਾਂ ਦੇ ਖ਼ੈਰ-ਖ਼ਾਹ, ਅਨਾਜ, ਤੀਰ ਕਮਾਨ, ਔਰ ਬੰਦੂਕਾਂ ਮੁਹੱਈਆ ਕਰਵਾ ਰਹੇ ਹਨ। ਪਹਾੜੀ ਰਿਆਸਤਾਂ ਨੂੰ ਇਹਨਾਂ ਨਾਨਕ ਪੂਜ ਵਣਜਾਰਿਆਂ ਤੋਂ ਭਾਰੀ ਖ਼ਤਰਾ ਹੈ। ਇਹ ਨਾਨਕ ਪੂਜ ਗੁਰਦਾਸ ਨੰਗਲ ਦੀ ਗੜ੍ਹੀ ਵਿਚ ਘਿਰੇ ਕਾਫ਼ਰਾਂ ਨੂੰ ਰਸਦ ਪਾਣੀ ਭੇਜਣ ਦੀ ਤਾਕ ਵਿਚ ਹਨ।"

ਅਜਿਹੀਆ ਖ਼ਬਰਾਂ ਬਾਦਸ਼ਾਹ ਦਾ ਮਿਜ਼ਾਜ ਵਿਗਾੜ ਦਿੰਦੀਆਂ। ਦਰਬਾਰੀ ਅਤੇ ਅਹਿਲਕਾਰ ਉਸਦੇ ਸਾਹਮਣੇ ਹੋਣ ਤੋਂ ਘਬਰਾਉਂਦੇ।

ਸਾਉਣ ਮਹੀਨਾ ਲੰਘ ਚੱਲਿਆ। ਇਕ ਅੱਧ ਦਿਨ ਮੌਸਮ ਠੀਕ ਰਹਿੰਦਾ। ਬੱਦਲ ਖਿੰਡ ਜਾਂਦੇ। ਸੂਰਜ ਨਿਕਲਦਾ । ਚਿੱਕੜ, ਦਲਦਲ ਅਜੇ ਆਠਰ੍ਹਿਆ ਵੀ ਨਾ ਹੁੰਦਾ, ਕਿਸੇ ਪਾਸਿਓਂ ਫਿਰ ਕਾਲੀ ਘਟਾ ਚੜ੍ਹ ਆਉਂਦੀ ਤੇ ਵੇਖਦੇ ਵੇਖਦੇ ਅਸਮਾਨ ਪਾਟ ਜਾਂਦਾ। ਮੁਗਲਾਂ ਦੇ ਤੰਬੂਆਂ ਅੰਦਰ ਧਾਰਾਂ ਪੈਣ ਲਗਦੀਆਂ। ਮੁਗਲ ਸਿਪਾਹੀ ਆਪਣੀਆਂ ਵਰਦੀਆਂ ਭਿੱਜਣ ਤੋਂ ਬਚਾਉਂਦੇ, ਨੰਗੇ-ਧੜੀਂ ਖੁਲ੍ਹੇ ਅਸਮਾਨ ਥੱਲੇ ਆ ਖੜ੍ਹਦੇ ਤੇ ਉਪਰ ਵੱਲ ਅੱਕੇ ਹੋਏ ਇਉਂ ਝਾਕਦੇ ਜਿਵੇਂ ਆਖਦੇ ਹੋਣ............' ਅੱਲਾਹ। ਹੁਣ ਤੂੰ ਚੱਜ ਨਾਲ ਹੀ ਆਪਣੀ ਡੰਝ ਲਾਹ ਲੈ। ਆਹ ਖੜ੍ਹੇ ਐਂ ਤੇਰੇ ਸਾਹਮਣੇ ਕਿ ਹੋਰ ਵੀ ਨੰਗੇ ਹੋਈਏ ? '

-----0-----

ਸਾਉਣ ਮਹੀਨੇ ਦੀਆਂ ਝੜੀਆਂ ਨੇ ਗੜ੍ਹੀ ਦੀਆਂ ਕੱਚੀਆਂ ਕੰਧਾਂ ਵਿਚ ਘਰਾਲਾਂ ਪਾ ਦਿੱਤੀਆਂ ਸਨ। ਅੰਦਰ ਗਾਰਾ ਹੀ ਗਾਰਾ ਸੀ। ਕਮਜ਼ੋਰ ਹੋਏ ਘੋੜੇ ਸਾਰਾ ਦਿਨ ਇਕੋ ਥਾਂ ਇਕੋ ਦਸ਼ਾ ਵਿਚ ਖੜ੍ਹੇ ਰਹਿੰਦੇ। ਸਿੰਘਾਂ ਦਾ ਜਾਨਵਰਾਂ ਤੋਂ ਵੀ ਮਾੜਾ ਹਾਲ ਸੀ। ਬਰੂਦ-ਸਿੱਕਾ ਬਚਾਉਣ ਦੇ ਬਾਵਜੂਦ ਸਲ੍ਹਾਬਿਆ ਗਿਆ ਸੀ। ਬੰਦਾ ਸਿੰਘ ਨੂੰ ਪਤਾ ਸੀ ਹੁਣ ਇਹ ਲੋੜ ਪੈਣ ਉਪਰ ਕੰਮ ਨਹੀਂ ਆਵੇਗਾ। ਤੀਰ ਕਮਾਨਾਂ ਦੀਆਂ ਤੰਦੀਆਂ ਦੀ ਤੜ੍ਹ ਮਰ ਗਈ ਸੀ। ਸਭ ਨਾਲੋਂ ਭਿਆਨਕ ਅਤੇ ਖ਼ਤਰਨਾਕ ਗੱਲ ਇਹ ਸੀ: ਭੰਡਾਰ ਵਿਚ ਅਨਾਜ ਨਹੀਂ ਸੀ। ਰੁੱਖਾਂ ਦੇ ਪੱਤੇ ਵੀ ਖ਼ਤਮ ਹੋ ਗਏ ਸਨ। ਲਾਂਗਰੀਆਂ ਨੇ ਤਾਂ ਰੁੱਖਾਂ ਦੀਆਂ ਛਿੱਲਾਂ ਅਤੇ ਨਰਮ ਟਾਹਣੀਆਂ , ਕੁੱਟ-ਪੀਹ ਕੇ ਸਿੰਘਾਂ ਨੂੰ ਖੁਆ ਦਿੱਤੀਆਂ। ਜਦ ਬੀਮਾਰ ਜਾਂ ਭੁੱਖ ਨਾਲ ਮਰ ਰਹੇ ਘੋੜੇ ਖਾਣ ਦੀ ਨੌਬਤ ਆ ਗਈ ਤਾ ਲਾਂਗਰੀਆਂ ਨੇ ਦੱਸਿਆ- 'ਜਾਨਵਰਾਂ ਉਪਰ ਮਾਸ ਕਿੰਨਾ ਕੁ ਹੈ ? ਉਹ ਤਾਂ ਹੱਡੀਆਂ ਦੇ ਪਿੰਜਰ ਨੇ।'

ਸਾਉਣ ਦਾ ਮਹੀਨਾ ਲੰਘਿਆ। ਬਰਸਾਤ ਦਾ ਮੌਸਮ ਵੀ ਲੰਘ ਗਿਆ। ਨਾ ਮੁਗਲ ਫੌਜਾਂ ਵਿਚ ਅੱਗੇ ਵਧ ਕੇ ਹਮਲਾ ਕਰਨ ਦਾ ਸਾਹਸ ਸੀ, ਨਾ ਸਿੰਘਾਂ ਵਿਚ ਹੁਣ ਹਿੰਮਤ ਰਹੀ ਸੀ। ਇਕ ਦਿਨ ਪਹਾੜਾ ਸਿੰਘ ਨੇ ਕਿਹਾ-' ਖਾਲਸਾ ਜੀ, ਮੌਤ ਜਿਸ ਤਰ੍ਹਾਂ ਇਕ ਇਕ ਕਦਮ ਚੱਲ ਕੇ ਸਾਡੇ ਵੱਲ ਆ ਰਹੀ ਹੈ, ਕਿਉਂ ਨਾ ਗੜ੍ਹੀ ਦਾ ਦਰਵਾਜ਼ਾ ਖੋਹਲ ਕੇ ਹਮਲਾ ਕਰੀਏ ਤੇ——— ।'

-ਸਿੰਘ ਸਾਹਬ ਮੈਨੂੰ ਮੁਗਲਾਂ ਦੀ ਰਣਨੀਤੀ ਸਮਝ ਤਾਂ ਆਉਂਦੀ ਹੈ, ਪਰ ਏਨੀ ਸੈਨਾ ਲੈ ਕੇ ਵੀ ਉਹ ਚੁੱਪ ਕਿਉਂ ਬੈਠੇ ਨੇ, ਇਹ ਚਾਲ ਸਮਝ ਨਹੀਂ ਆਉਂਦੀ।'

-ਭੁੱਖ ਨਾਲ ਮਰਨ ਨਾਲੋਂ ਤਾਂ ਅਸੀਂ ਹਥਿਆਰ ਸੁਟ ਦੇਈਏ।' ਇਕ ਸਿੰਘ ਨੇ ਕਮਰਕੱਸੇ ਨਾਲ ਆਪਣੇ ਪੇਟ ਨੂੰ ਘੁੱਟ ਕੇ ਬੰਨ੍ਹਦਿਆਂ ਕਿਹਾ।

-ਨਹੀਂ ਸਿੰਘ ਸਾਹਬ-।' ਬੰਦਾ ਸਿੰਘ ਇਕ ਦਮ ਬੋਲਿਆ-' ਹਥਿਆਰ ਸੁੱਟਣ ਨਾਲੋਂ ਬਿਹਤਰ ਹੈ, ਅਸੀਂ ਲੜਦੇ ਹੋਏ ਸ਼ਹੀਦੀਆਂ ਪਾਈਏ। ਹੁਣ ਇਹ ਵੇਲਾ ਆਣ ਪੁੱਜਾ ਹੈ। ਸਾਨੂੰ ਅਕਾਲ ਪੁਰਖ਼ ਦੇ ਭਾਣੇ ਵਿਚ ਰਹਿਣਾ ਹੋਵੇਗਾ। ਬਾਹਰੋਂ ਕਿਸੇ ਤਰ੍ਹਾਂ ਦੀ ਵੀ ਮਦਦ ਦੀ ਆਸ ਫਜ਼ੂਲ ਹੈ। ਬਾਬਾ ਬਿਨੋਦ ਸਿੰਘ ਅਤੇ ਉਸਦਾ ਪੁੱਤਰ-ਪੋਤਰਾ ਮੁਗਲਾਂ ਦੀ ਧਿਰ ਬਣੇ ਹੋਏ ਨੇ। ਅਸੀਂ ਗੁਰੂ ਦੇ ਨਾਮ 'ਤੇ ਆਪਣੀ ਜਾਨ ਕੁਰਬਾਨ ਕਰ ਜਾਵਾਂਗੇ, ਹਥਿਆਰ ਨਹੀਂ ਸੁੱਟਾਂਗੇ। ਗੱਦਾਰਾਂ ਨੂੰ ਦੱਸ ਜਾਵਾਂਗੇ, ਇਕ ਸੱਚੇ ਖਾਲਸੇ ਦਾ ਧਰਮ ਕੀ ਹੁੰਦਾ ਹੈ। ਸਾਨੂੰ ਪਤਾ ਹੈ, ਗੜ੍ਹੀ ਅੰਦਰ ਅਨਾਜ ਦਾ ਇਕ ਦਾਣਾ ਤੱਕ ਨਹੀਂ, ਪਾਣੀ ਦੀ ਬੂੰਦ ਤਕ ਨਹੀਂ। ਅਸੀਂ ਫਿਰ ਵੀ ਲੜਾਂਗੇ। ਮੁਗਲਾਂ ਅੰਦਰ ਏਨੀ ਜੁਅਰਤ ਨਹੀਂ: ਉਹ ਏਸ ਹਾਲਤ ਵਿਚ ਵੀ ਸਿੰਘਾਂ ਦੇ ਸਾਹਮਣੇ ਬੇਖੌਫ਼ ਹੋ ਕੇ ਆ ਖੜ੍ਹਨ। '

ਬੰਦਾ ਸਿੰਘ ਦੀਆਂ ਗੱਲਾਂ ਸੁਣਕੇ ਸਿੰਘਾਂ ਵਿਚ ਹੁਣ ਜੈਕਾਰਾ ਛੱਡਣ ਦੀ ਹਿੰਮਤ ਵੀ ਨਹੀਂ ਸੀ।

* * *

ਹੁੰਮਸ ਭਰੇ ਭਾਦੋਂ ਦੇ ਦਿਨ ਵੀ ਇਕ ਇਕ ਕਰਕੇ ਲੰਘਣ ਲੱਗੇ। ਫਿਰ ਅੱਸੂ ਮਹੀਨਾ ਆਇਆ। ਕੱਤਕ ਚੜ੍ਹਦਿਆਂ ਹੀ ਥੋੜ੍ਹੀ ਥੋੜ੍ਹੀ ਠੰਢ ਉਤਰ ਆਈ। ਮੁਗਲ ਹਾਕਮ, ਸੈਨਾਪਤੀ, ਸਿਪਾਹੀ ਆਪਣੀ ਆਪਣੀ ਥਾਂ ਹੈਰਾਨ ਸਨ, ਗੜ੍ਹੀ ਅੰਦਰ ਕੋਈ ਹਿਲ-ਜੁਲ ਕਿਉਂ ਨਹੀਂ ਹੋ ਰਹੀ ? ਸਿੰਘ ਹੁਣ ਬਾਹਰ ਵੀ ਬਹੁਤ ਘੱਟ ਨਿਕਲਦੇ ਸਨ। ਗੜ੍ਹੀ ਦੀਆਂ ਬੁਰਜੀਆਂ ਵਿਚ ਵੀ, ਉਹ ਮਿੱਟੀ ਦੇ ਬੁੱਤਾਂ ਵਾਂਗ ਬੈਠੇ ਰਹਿੰਦੇ ਸਨ। ਜ਼ਕਰੀਆ ਖ਼ਾਨ ਸਮਝਦਾ ਸੀ, ਇਹ ਬਾਗ਼ੀ ਕਾਫ਼ਰਾਂ ਦੀ ਕੋਈ ਚਾਲ ਹੈ। ਗੜ੍ਹੀ ਅੰਦਰ ਕੀ ਹੋ ਰਿਹਾ ਹੈ, ਕਿਵੇਂ ਪਤਾ ਲਾਇਆ ਜਾਏ ? ' ਜ਼ਰੂਰ ਅੰਦਰ ਰਾਸ਼ਨ ਪਹੁੰਚ ਗਿਆ ਹੋਵੇਗਾ। ਕਿਤੇ ਇਹ ਕੋਈ ਸੁਰੰਗ ਖੋਦ ਕੇ ਤਾਂ ਨਹੀਂ ਨਿਕਲ ਗਏ ? ਬੁਰਜ਼ੀਆਂ ਵਿਚ ਮੋਏ ਸਿੰਘ ਬਿਠਾ ਗਏ ਹੋਣ ? ਕਾਫ਼ਰ ਗੁਰੂ ਤਾਂ ਉੱਡ ਕੇ ਵੀ ਚਲਾ ਜਾਂਦਾ ਹੈ। ਉਸਨੇ ਇਕ ਸਿਪਾਹੀ ਨੂੰ ਹੁਕਮ ਦਿੱਤਾ- ਉਹ ਗੜ੍ਹੀ ਦੀ ਫ਼ਸੀਲ ਉਪਰ ਚੜ੍ਹ ਕੇ ਅੰਦਰ ਵੇਖੇ।

ਸੂਰਜ ਢਲ ਗਿਆ ਸੀ। ਅਜੇ ਬਿਲਕੁਲ ਹਨੇਰਾ ਨਹੀਂ ਸੀ ਹੋਇਆ। ਗੜ੍ਹੀ ਅੰਦਰ ਭੁੱਖ ਤ੍ਰੇਹ ਨਾਲ ਨਿਢਾਲ ਪਏ ਸਿੰਘਾਂ ਨੇ ਵੇਖਿਆ-' ਇਕ ਮੁਗਲ ਸਿਪਾਹੀ ਦਾ ਸਿਰ ਗੜ੍ਹੀ ਦੀ ਕੰਧ ਤੋਂ ਉੱਚਾ ਉਠਿਆ ਅੰਦਰ ਝਾਕ ਰਿਹਾ ਹੈ। ਸਿੰਘਾਂ ਵਿਚ ਉੱਠ ਕੇ ਰੌਲਾ ਪਾਉਣ ਜਾਂ ਤੀਰ, ਤਲਵਾਰ ਚਲਾਉਣ ਦਾ ਬਲ ਕਿੱਥੇ ਸੀ। ਉਹ ਚੁੱਪ-ਚਾਪ ਅੱਧ-ਮੀਟੀਆਂ ਅੱਖਾਂ ਨਾਲ ਪਏ ਵੇਖਦੇ ਰਹੇ।

ਵਾਪਸ ਆ ਕੇ ਸਿਪਾਹੀ ਨੇ ਦੱਸਿਆ ਤਾਂ ਅਬਦੁਸ-ਸਮੱਦ ਖ਼ਾਨ ਨੂੰ ਉਸਦੀ ਗੱਲ ਉਪਰ ਬਿਲਕੁਲ ਯਕੀਨ ਨਹੀਂ ਆਇਆ-' ਇਹ ਕਿਵੇਂ ਹੋ ਸਕਦਾ ਹੈ ਜ਼ਕਰੀਆ ਖ਼ਾਨ ? ' ਉਸਨੇ ਆਪਣੇ ਪੁੱਤਰ ਨੂੰ ਕਿਹਾ-' ਇਸਦੇ ਵਿਚ ਕਾਫ਼ਰਾਂ ਦੀ ਕੋਈ ਚਾਲ ਹੈ। ਉਹ ਜਾਣ ਬੁਝ ਕੇ ਇਸ ਤਰ੍ਹਾਂ ਲੇਟੇ ਹੋਣਗੇ। ਜਦ ਸਾਡੇ ਸੈਨਿਕ ਕੰਧਾਂ ਉਪਰੋਂ ਹੇਠਾਂ ਉਤਰਨਗੇ, ਉਹ ਤੀਰਾਂ ਨਾਲ ਵਿੰਨ੍ਹ ਦੇਣਗੇ। ਤਲਵਾਰਾਂ ਨਾਲ ਸਿਪਾਹੀਆਂ ਉਪਰ ਟੁੱਟ ਪੈਣਗੇ ਔਰ ਬਣੀ ਬਣਾਈ ਖੇਡ ਵਿਗੜ ਜਾਏਗੀ।'

-ਫਿਰ ਕੀ ਕੀਤਾ ਜਾਏ, ਅੱਬਾ ਹਜ਼ੂਰ ? ' ਜ਼ਕਰੀਆ ਖ਼ਾਨ ਦੇ ਬੋਲਾਂ ਵਿਚ ਖਿਝ ਸੀ। ਉਸਦਾ ਇਰਾਦਾ ਸੀ, ਇਕੋ ਵਾਰ ਹਮਲਾ ਕਰਕੇ ਬਾਜ਼ੀ ਮਾਰ ਲਈ ਜਾਏ।

-ਕਰਨਾ ਕੀ ਹੈ, ਕਰੀ ਤਾਂ ਜਾ ਰਹੇ ਹਾਂ। ਇੰਤਜ਼ਾਰ ਕਰੋ-ਵੇਖੋ- । ਬੱਸ ਹੋਰ ਕੋਈ ਹਰਕਤ ਨਹੀਂ ।' ਸੂਬੇਦਾਰ ਨੇ ਫੈਸਲਾ ਸਨਾਉਣ ਵਾਂਗ ਕਿਹਾ।

ਗੜ੍ਹੀ ਨੂੰ ਘੇਰਾ ਪਿਆਂ ਅੱਠਵਾਂ ਮਹੀਨਾ ਲੰਘ ਚੱਲਿਆ। ਪੂਰੀ ਠੰਢ ਉੱਤਰ ਆਈ। ਸਰਦੀ ਤੋਂ ਬਚਣ ਲਈ ਸਿੰਘਾਂ ਕੋਲ ਗੜ੍ਹੀ ਦੇ ਅੰਦਰ ਹੁਣ ਕੁਝ ਨਹੀਂ ਸੀ ਬਚਿਆ। ਭੂਰੇ ਬੋਰੇ ਪਾਟ ਗਏ ਸਨ। ਲਕੜਾਂ ਖ਼ਤਮ ਸਨ।---

ਅਗਲੇ ਦਿਨ ਕੰਧਾਂ ਉਪਰੋਂ ਦੀ ਕੁਝ ਵਧੇਰੇ ਸਿਰ ਵੇਖ ਕੇ, ਇਕ ਸਿੰਘਾਂ ਨੇ ਆਪਣੇ ਮੂੰਹ ਉਪਰੋਂ ਮੱਖੀਆਂ ਉਡਾਉਂਦਿਆਂ ਦੂਸਰੇ ਨੂੰ ਦੱਸਿਆ-' ਤੁਰਕ ਕੰਧਾਂ ਉਪਰੋਂ ਦੀ ਵੇਖਣ ਲੱਗੇ ਨੇ। ਮੇਰੀ ਤਲਵਾਰ ਕਿਧਰ ਹੈ- ? '

-ਵੇਖਣ ਦੇਹ ਨਾ। ਉਹ ਹੇਠਾਂ ਨਹੀਂ ਉਤਰਨ ਲੱਗੇ। ਗੁਰੂ ਦੇ ਖਾਲਸੇ 'ਚ ਜਦ ਤੱਕ ਸਾਹ ਵਗਦੇ ਨੇ ਤੁਰਕ ਨੇੜੇ ਨਹੀਂ ਲਗਦੇ।' ਦੂਸਰੇ ਨੇ ਲਾਪ੍ਰਵਾਹੀ ਨਾਲ ਕਿਹਾ।

ਗੜ੍ਹੀ ਅੰਦਰ ਜਿੰਨੇ ਵੀ ਸਿੰਘ ਬਚੇ ਸਨ, ਸਾਰੇ ਹੀ ਬੀਮਾਰ ਸਨ। ਟਾਹਲੀ, ਬੇਲ ਅਤੇ ਇਮਲੀ ਦੇ ਪੱਤੇ ਖਾ ਖਾ ਅਤੇ ਦਰਖਤਾਂ ਦੀਆਂ ਛਿੱਲਾਂ, ਮਰੇ ਘੋੜਿਆਂ ਦਾ ਕੱਚਾ ਮਾਸ ਖਾਂਦਿਆਂ ਦਸਤ ਲੱਗ ਗਏ ਸਨ। ਸਿੰਘਾਂ ਵਿਚ ਉਠ ਕੇ ਦੂਰ ਜਾਣ ਦੀ ਤਾਕਤ ਵੀ ਨਹੀਂ ਸੀ ਰਹੀ । ਬਹੁਤੇ ਕਮਜ਼ੋਰ ਅਤੇ ਬੀਮਾਰ ਹੋਏ ਸਿੰਘਾਂ ਦੇ ਕਛਹਰਿਆਂ ਵਿਚ ਹੀ ਪਾਣੀ ਵਰਗੇ ਦਸਤ ਨਿਕਲ ਰਹੇ ਸਨ।

ਬੰਦਾ ਸਿੰਘ ਨੇ ਬੈਰਾਗੀ ਜੀਵਨ ਵਿਚ ਭੁੱਖਾਂ ਸਹਿ ਸਹਿ ਕੇ ਸਰੀਰ ਸਾਧਿਆ ਹੋਇਆ ਸੀ। ਕਮਜ਼ੋਰ ਤਾਂ ਉਹ ਵੀ ਸੀ ਪਰ ਅਜੇ ਵੀ ਉਸਦੀਆਂ ਅੱਖਾਂ ਵਿਚ ਚਮਕ ਅਤੇ ਚਿਹਰੇ ਦਾ ਜਲੌਅ ਫਿਕਾ ਨਹੀਂ ਸੀ ਪਿਆ। ਉਸਨੇ ਬਾਜ਼ ਸਿੰਘ ਨੂੰ ਕਿਹਾ-' ਸਿੰਘ ਸਾਹਬ , ਲਗਦਾ ਹੈ ਆਖ਼ਰੀ ਘੜੀ ਨੇੜੇ ਹੈ। ਸਿੰਘਾਂ ਦੀ ਇਹ ਹਾਲਤ ਸਹਾਰੀ ਨਹੀਂ ਜਾਂਦੀ।'

ਬਾਜ਼ ਸਿੰਘ ਕੀ ਆਖਦਾ, ਉਸਦੀ ਹਾਲਤ ਵੀ ਦੂਸਰੇ ਸਿੰਘਾਂ ਨਾਲੋਂ ਕੋਈ ਬਹੁਤੀ ਚੰਗੀ ਨਹੀਂ ਸੀ। ਹੌਲੀ ਜਿਹੀ ਬੋਲਿਆ-' ਖਾਲਸਾ ਜੀ, ਅੰਤਮ ਸਵਾਸ ਤੱਕ ਆਪ ਦੀ ਤਾਬਿਆ 'ਚ ਹਾਂ। ਹੁਕਮ ਕਰੋ, ਏਸੇ ਹਾਲਤ ਵਿਚ ਇਕ ਹੰਭਲਾ ਹੋਰ ਮਾਰ ਕੇ ਵੇਖ ਲਈਏ ?'

-ਨਹੀਂ ਸਿੰਘ ਸਾਹਬ। ਹੁਣ ਅਕਾਲ ਪੁਰਖ ਦੇ ਭਾਣੇ ਵਿਚ ਰਹੀਏ। ਔਧਰ ਵੇਖ—।' ਬੰਦਾ ਸਿੰਘ ਨੇ ਗੜ੍ਹੀ ਦੀ ਇਕ ਪਾਸੇ ਦੀ ਕੰਧ ਵੱਲ ਇਸ਼ਾਰਾ ਕੀਤਾ, ਜਿਸ ਉਪਰੋਂ ਦੀ ਕੁਝ ਮੁਗਲ ਸਿਪਾਹੀ ਗੜ੍ਹੀ ਦੇ ਅੰਦਰ ਦਾ ਜਾਇਜ਼ਾ ਲੈ ਰਹੇ ਸਨ।-' ਅੱਜ ਉਹ ਝਾਕ ਰਹੇ ਨੇ। ਕੱਲ੍ਹ ਨੂੰ ਹੇਠਾਂ ਵੀ ਉੱਤਰ ਆਉਣਗੇ। ਅਸਾਂ ਪਾਸ ਨਾ ਗੋਲੀ ਬਾਰੂਦ ਹੈ, ਨਾ ਤੀਰ। ਖ਼ਾਲੀ ਤਰਕਸ਼, ਖਾਲੀ ਪੇਟ, ਖ਼ਾਲੀ ਭੰਡਾਰੇ।' ਇਸ ਕਰੁਣਾਮਈ ਸਥਿਤੀ ਉਪਰ ਬੰਦਾ ਸਿੰਘ ਦੇ ਚਿਹਰੇ 'ਤੇ ਵਿਅੰਗ-ਮਈ ਮੁਸਕਾਣ ਆ ਗਈ। ——' ਉਹ ਆ ਰਹੇ ਨੇ, ਸਿੰਘ ਸਾਹਬ। ਜਲਦੀ ਆ ਰਹੇ ਨੇ, ਸਿੰਘ ਸਾਹਬ। ਜਲਦੀ ਆ ਰਹੇ ਨੇ- ।' ਆਖਕੇ ਬੰਦਾ ਸਿੰਘ ਨੇ ਅੱਖਾਂ ਬੰਦ ਕਰ ਲਈਆਂ।

......ਉਸਨੂੰ ਦਿਸਿਆ—ਚੰਬੇ ਦੀ ਮਹਿਲਾਂ ਦੀ ਛੱਤ ਉਪਰ ਖੜ੍ਹੀ ਉਸਦੀ ਪਤਨੀ ਰਾਜਕੁਮਾਰੀ ਰਤਨਾ ਚਾਰ ਕੁ ਸਾਲਾਂ ਦੇ ਬਾਲ ਅਜੈ ਸਿੰਘ ਦੀ ਉਂਗਲੀ ਫੜੀ ਦੂਰ ਪਹਾੜੀ ਪਗ ਡੰਡੀਆਂ ਵਲ ਵੇਖ ਰਹੀ ਹੈ। ਸ਼ਾਇਦ ਸੋਚ ਰਹੀ ਹੋਵੇਗੀ——ਕੋਈ ਪਰਛਾਵਾਂ ਜਿਹਾ ਦਿੱਸਦੈ——ਕੋਈ ਘੋੜ ਸਵਾਰ ਆਉਂਦਾ ਪਿਆ ਲਗਦਾ। ਅਜੈ ਨੂੰ ਆਖਦੀ ਹੋਵੇਗੀ——'ਤੇਰੇ ਪਿਤਾ ਆਉਂਦੇ ਪਏ ਨੇ ਪੁੱਤਰ।' ਖੁਸ਼ੀ ਵਿਚ ਅੱਖਾਂ ਚਮਕ ਉਠੀਆਂ ਹੋਣਗੀਆਂ——।

ਬੰਦਾ ਸਿੰਘ ਨੇ ਸਿਰ ਝਟਕਿਆ— ਮੈਂ ਤੇਰਾ ਗੁਨਾਹਗਾਰ ਹਾਂ ਰਤਨਾ। ਮੈਂ ਤੇਰੇ ਨਾਲ ਜਲਦੀ ਮੁੜਨ ਦਾ ਵਾਅਦਾ ਕੀਤਾ ਸੀ। -ਪਰ ਤੂੰ ਜਾਣਦੀ ਹੈਂ ਨਾ, ਇਕ ਵਾਅਦਾ ਮੈਂ ਗੁਰੂ ਨਾਲ ਵੀ ਕੀਤਾ ਹੋਇਆ।—ਆਪਣੇ ਪੁੱਤਰ ਦੇ ਸਿਰ ਉਪਰ ਹੱਥ ਰੱਖੀਂ। ਇਸ ਨੂੰ ਬਹਾਦਰ ਸੂਰਮਾ ਬਣਾਈਂ ਰਤਨਾ। ਇਕ ਯੋਧੇ ਦੀ ਬਹਾਦਰ ਪਤਨੀ ਵਾਂਗ ਜੀਵੀਂ।

ਬੰਦਾ ਸਿੰਘ ਨੇ ਤ੍ਰਭੱਕ ਦੇ ਕੇ ਅੱਖਾਂ ਖੋਹਲੀਆਂ । ਗੜ੍ਹੀ ਦੇ ਜਰਜਰੇ ਹੋਏ ਦਰਵਾਜ਼ਿਆਂ ਨੂੰ ਭੰਨਦਾ ਕੋਈ ਉੱਚੀ ਉੱਚੀ ਬਾਹਰੋਂ ਪੁਕਾਰ ਰਿਹਾ ਸੀ-' ਅਗਰ ਗੜ੍ਹੀ ਦੇ ਦਰਵਾਜ਼ੇ ਖੋਹਲ ਦੇਵੋ ਤਾਂ ਸ਼ਹਿਨਸ਼ਾਹ ਵਲੋਂ ਮੁਆਫ਼ੀ ਦਿੱਤੀ ਜਾਏਗੀ।'

ਬੰਦਾ ਸਿੰਘ ਚੁੱਪ ਬੈਠਾ ਰਿਹਾ। ਇਕ ਪਾਸੇ ਰੱਖੀ ਤਲਵਾਰ ਦੇ ਦਸਤੇ ਨੂੰ ਹੱਥ ਪਾ ਲਿਆ ਆਵਾਜ਼ ਫਿਰ ਆਈ-' ਅੱਲਾਹ ਪਾਕ ਨੂੰ ਹਾਜ਼ਰ ਨਾਜ਼ਰ ਜਾਣ ਕੇ ਆਖਦੇ ਹਾਂ। ਪਾਕ ਕੁਰਆਨ ਦੀਆਂ ਕਸਮਾਂ ਖਾ ਕੇ ਆਖਨੇ ਆਂ, ਬੂਹਾ ਖੋਹਲ ਦਿਓ। ਸ਼ਹਿਨਸ਼ਾਹ ਪਾਸ ਆਪ ਸਭ ਨੂੰ ਜਾਗੀਰਾਂ ਦੇਣ ਦੀ ਸਿਫ਼ਾਰਸ਼ ਕੀਤੀ ਜਾਏਗੀ।'

ਬੰਦਾ ਸਿੰਘ ਅਜੇ ਵੀ ਚੁੱਪ ਸੀ। ਬਾਜ਼ ਸਿੰਘ ਅਤੇ ਪਹਾੜਾ ਸਿੰਘ ਹੌਲੀ ਹੌਲੀ ਤੁਰਦੇ ਉਸ ਕੋਲ ਆਏ। ਪੇਟ ਅੰਦਰ ਲਗਾਤਾਰ ਉਠਦੇ ਦਰਦ ਨੂੰ ਰੋਕਣ ਲਈ ਪਹਾੜਾ ਸਿੰਘ ਨੇ ਦੋਹਾਂ ਹੱਥਾਂ ਨਾਲ ਪੇਟ ਦਬਾਇਆ ਹੋਇਆ ਸੀ। ਬਾਜ਼ ਸਿੰਘ ਨੇ ਕਿਹਾ:

-ਖਾਲਸਾ ਜੀ, ਸਿੰਘ ਅਧ-ਮਰੇ ਤਾਂ ਪਹਿਲਾਂ ਹੀ ਹੋਏ ਪਏ ਨੇ। ਗੜ੍ਹੀ ਅੰਦਰ ਹੁਣ ਹੈ ਕੀ ? ਮੁਗਲਾਂ ਨੂੰ ਚਿੜਾਉਣ ਲਈ ਬੂਹੇ ਖੋਹਲ ਦੇਨੇ ਆਂ।'

ਬੰਦਾ ਸਿੰਘ ਕੁਝ ਪਲ ਅੱਖਾਂ ਬੰਦ ਕਰਕੇ ਅੰਤਰ-ਧਿਆਨ ਹੋਇਆ ਸੋਚਦਾ ਰਿਹਾ। ਫਿਰ ਹੌਲੀ ਜਿਹੀ ਫੁਸਫੁਸਾਇਆ-'ਗੁਰੂ ਜੀ ਆਪਣੇ ਬੰਦੇ ਨੂੰ ਸ਼ਕਤੀ ਦਿਓ ਮੈਂ ਤੁਰਕਾਂ ਦੇ ਹਰ ਜ਼ੁਲਮ ਨੂੰ ਸਹਿ ਜਾਵਾਂ।'

ਅਗਲੇ ਪਲ ਬੰਦਾ ਸਿੰਘ ਨੇ ਕਠੋਰ ਸ਼ਬਦਾਂ ਵਿਚ ਕਿਹਾ-' ਗੜ੍ਹੀ ਦਾ ਦਰਵਾਜ਼ਾ ਖੋਹਲ ਦੇਵੋ।'

ਹਿੰਦ ਦੇ ਇਤਿਹਾਸ ਵਿਚ, ਇਹ 7 ਦਸੰਬਰ 1715 ਦਾ ਦਿਨ ਸੀ।

* * *

ਸਿੰਘਾਂ ਤੋਂ ਖੌਫ਼ ਖਾਂਦੇ ਮੁਗਲ ਸਿਪਾਹੀ ਅਤੇ ਨਾਇਬ ਖੁਲ੍ਹੇ ਦਰਵਾਜ਼ੇ ਤੋਂ ਵੀ ਗੜ੍ਹੀ ਅੰਦਰ ਦਾਖਲ ਹੋਣ ਤੋਂ ਕੰਬਣ ਲੱਗੇ। ਨਾਇਬਾਂ ਨੇ ਹਿਫਾਜ਼ਤ ਵਜੋਂ ਆਪਣੇ ਅੱਗੇ ਸਿਪਾਹੀਆਂ ਦੀ ਕਤਾਰ ਖੜ੍ਹੀ ਕੀਤੀ। ਗੜ੍ਹੀ ਅੰਦਰ ਵਧਦਾ ਹਰ ਕਦਮ ਉਹਨਾਂ ਨੂੰ ਲਗਦਾ ਸੀ ਜਿਵੇਂ ਮੌਤ ਦੀ ਘਾਟੀ ਵਿਚ ਉੱਤਰ ਰਹੇ ਹੋਣ।

ਗੜ੍ਹੀ ਅੰਦਰ ਬੇ-ਸੁੱਧ ਪਏ ਸਿੰਘਾਂ ਨੇ ਕੋਈ ਵਿਰੋਧ ਨਾ ਦਿਖਾਇਆ। ਗੜ੍ਹੀ ਅੰਦਰ ਮਰੇ ਘੋੜਿਆਂ, ਬਲਦਾਂ ਅਤੇ ਦਸਤਾਂ ਨਾਲ ਬੀਮਾਰ ਸਿੰਘਾਂ ਕਾਰਨ ਸੜ੍ਹਿਹਾਂਦ ਫੈਲੀ ਹੋਈ ਸੀ। ਇਕ ਇਕ ਸਿੰਘ ਦੁਆਲੇ ਅਨੇਕਾਂ ਮੁਗਲ ਸਿਪਾਹੀਆਂ ਘੇਰਾ ਪਾ ਲਿਆ।—' ਯਾ ਅਲੀ ਅਤੇ ਅੱਲਾਹ-ਹੂ-ਅਕਬਰ ' ਦੇ ਨਾਅਰੇ ਗੂੰਜਣ ਲੱਗੇ। ਅਧ-ਮਰੇ ਬੀਮਾਰ ਸਿੰਘਾਂ ਨੂੰ ਉਹ ਤਲਵਾਰਾਂ ਅਤੇ ਨੇਜ਼ਿਆਂ ਦੀਆਂ ਚੋਭਾਂ ਲਾਉਂਦੇ। ਨਾ ਕੋਈ ਚੀਖਦਾ, ਨਾ ਕੋਈ ਹਰਕਤ ਕਰਦਾ।

ਜਦ ਗੜ੍ਹੀ ਅੰਦਰ ਹਰ ਇਕ ਨੂੰ ਕਾਬੂ ਹੇਠ ਕਰ ਲੈਣ ਦੀ ਤਸੱਲੀ ਹੋ ਗਈ ਤਾਂ ਅਬਦੁਸ ਸਮੱਦ ਖ਼ਾਨ ਗੜ੍ਹੀ ਅੰਦਰ ਆਇਆ। ਸੂਬੇਦਾਰ ਨੂੰ ਵੇਖ ਕੇ ਸਿਪਾਹੀ ਹੋਰ ਜੋਸ਼ ਵਿਚ ਆ ਗਏ। ਤੇ ਨਾਅਰੇ ਮਾਰਦੇ, ਸਿੰਘਾਂ ਨੂੰ ਕਤਲ ਕਰਨ ਲੱਗੇ। ਸੂਬੇਦਾਰ ਨੇ ਸਖ਼ਤੀ ਨਾਲ ਰੋਕਿਆ: -' ਰੁਕੋ । ਸ਼ਹਿਨਸ਼ਾਹ ਦਾ ਫਰਮਾਨ ਹੈ, ਸਭ ਕਾਫ਼ਰ ਜਿੰਦਾ ਹਜ਼ੂਰ ਦੇ ਦਰਬਾਰ ਪੇਸ਼ ਕਰਨੇ ਹਨ।'

ਰੋਕਦਿਆਂ ਰੋਕਦਿਆਂ ਵੀ ਹਰਖ਼ੇ ਅਤੇ ਖਿਝੇ-ਅੱਕੇ ਸਿਪਾਹੀ, ਸਿੰਘਾਂ ਨੂੰ ਠੁੱਡੇ ਮਾਰਨ ਲੱਗੇ। ਇਧਰ ਉਧਰ ਘਸੀਟਣ ਲੱਗੇ।

ਬੰਦਾ ਸਿੰਘ, ਬਾਜ਼ ਸਿੰਘ ਅਤੇ ਪਹਾੜਾ ਸਿੰਘ ਦੇ ਹੱਥ ਪਿੱਛੇ ਕਰਕੇ ਸੰਗਲਾਂ ਵਿਚ ਨੂੜ ਦਿੱਤੇ ਗਏ। ਅਬਦੁਸ ਸਮੱਦ ਖ਼ਾਨ ਨੇ ਮੀਸਣਾ ਬਣਦਿਆਂ ਕੋਲ ਜਾ ਕੇ ਕਿਹਾ-' ਮੈਂ ਸ਼ਹਿਨਸ਼ਾਹ ਪਾਸ ਆਪ ਨੂੰ ਖ਼ਿਮਾ ਕਰਨ ਲਈ ਸਿਫਾਰਸ਼ ਕਰਾਂਗਾ ਔਰ ਆਪਦੇ ਰੁਤਬੇ ਮੁਤਾਬਕ ਵਿਵਹਾਰ ਕਰਨ ਲਈ ਕਹਾਂਗਾ।'

ਬੰਦਾ ਸਿੰਘ ਚੁੱਪ ਰਿਹਾ। ਹੁਣ ਵਿਰੋਧ ਦਾ ਕੋਈ ਮਤਲਬ ਨਹੀਂ ਸੀ। ਗੜ੍ਹੀ ਅੰਦਰ ਪੂਰਾ ਸ਼ੋਰ-ਸ਼ਰਾਬਾ ਮੱਚਿਆ ਹੋਇਆ ਸੀ। ਮੁਗਲ ਸੈਨਿਕਾਂ ਨੇ ਤਲਵਾਰਾਂ-ਨੇਜ਼ੇ ਹਵਾ ਵਿਚ ਲਹਿਰਾਏ। ਜ਼ਬਤ ਕੀਤੇ ਹਥਿਆਰ ਅਸਮਾਨ ਵਲ ਉਛਾਲੇ। ਕੁਝ ਸਿਪਾਹੀਆਂ ਨੇ ਨਿਸ਼ਾਨੀ ਵਜੋਂ ਸਿੰਘਾਂ ਦੇ ਹਥਿਆਰ ਆਪਣੇ ਕਬਜ਼ੇ ਵਿਚ ਕਰ ਲਏ। ਜ਼ਕਰੀਆ ਖ਼ਾਨ ਨੇ ਹੁਕਮ ਦਿੱਤਾ-' ਤਮਾਮ ਹਥਿਆਰ ਵਾਪਸ ਰੱਖੇ ਜਾਣ ਔਰ ਇਹਨਾਂ ਦੀ ਫਰਿਹਸਤ ਤਿਆਰ ਕੀਤੀ ਜਾਏ।'

ਕੈਦ ਕੀਤੇ ਸਿੰਘਾਂ ਨੂੰ ਜਦ ਗੜ੍ਹੀ ਵਿਚੋਂ ਬਾਹਰ ਕੱਢਿਆ ਜਾਣ ਲੱਗਾ ਤਾਂ ਭੂਤਰੇ ਮੁਗਲ ਸੈਨਿਕ ਫਿਰ ਸਿੰਘਾਂ ਨੂੰ ਪੈ ਨਿਕਲੇ। ਬੜੀ ਮੁਸ਼ਕਲ ਨਾਲ ਫੌਜਦਾਰ ਨੇ ਰੋਹ ਵਿਚ ਆਏ ਸਿਪਾਹੀਆਂ

ਉਪਰ ਕਾਬੂ ਪਾਇਆ। ਗੜ੍ਹੀ ਅੰਦਰ ਅਜੇ ਵੀ ਅਜਿਹੇ ਤਿੰਨ ਕੁ ਸੌ ਬੀਮਾਰ ਸਿੰਘ ਸਨ ਜਿਹੜੇ ਨਾ ਉਠ ਸਕਦੇ ਸਨ ਨਾ ਤੁਰ ਸਕਦੇ ਸਨ। ਜ਼ਕਰੀਆ ਖ਼ਾਨ ਨੇ ਆਪਣੇ ਸੂਬੇਦਾਰ ਅੱਬਾ ਨਾਲ ਸਲਾਹ ਕਰਕੇ ਹੁਕਮ ਦਿੱਤਾ–'ਗੜ੍ਹੀ ਅੰਦਰ ਜੋ ਵੀ ਕਾਫ਼ਰ ਉੱਠਣ ਲਾਇਕ ਨਹੀਂ ਕਤਲ ਕਰ ਦਿਉ। ਗੜ੍ਹੀ ਨੇਸਤੋ–ਨਾਬੂਦ ਕਰ ਦਿਉ।'

————————————

ਕੈਦ ਕੀਤੇ ਸਿੰਘਾਂ ਨੂੰ ਮੁਗਲ ਹਾਕਮ ਆਪਣੇ ਪੜਾਅ ਉਪਰ ਲੈ ਆਏ। ਉਹਨਾਂ ਦੁਆਲੇ ਸਖ਼ਤ ਘੇਰਾ ਵਲ ਦਿੱਤਾ ਗਿਆ। ਬੰਦਾ ਸਿੰਘ ਦੇ ਪੈਰਾਂ ਵਿਚ ਵੀ ਬੇੜੀਆਂ ਪਾ ਦਿੱਤੀਆਂ। ਬਾਕੀ ਸਿੰਘ ਹੱਥਾਂ ਪੈਰਾਂ ਤੋਂ ਰੱਸਿਆਂ ਨਾਲ ਨੂੜ ਦਿੱਤੇ ਗਏ।

ਉਸ ਦਿਨ ਦੇਰ ਰਾਤ ਤੱਕ ਮੁਗ਼ਲ ਖ਼ੇਮਿਆਂ ਵਿਚ ਜ਼ਸ਼ਨ ਚਲਦੇ ਰਹੇ ਤੇ 'ਅੱਲਾਹ–ਹੂ–ਅਕਬਰ' ਅਤੇ 'ਯਾ–ਅਲੀ' ਦੇ ਨਾਅਰੇ ਲਗਦੇ ਰਹੇ।

-----0-----

ਗੁਰਦਾਸ ਨੰਗਲ ਦੀ ਗੜ੍ਹੀ ਉਪਰ ਕਬਜ਼ਾ ਹੋ ਜਾਣ ਦੇ ਬਾਵਜੂਦ ਅਬਦੁਸ-ਸਮੱਦ ਖ਼ਾਨ ਖ਼ੁਸ਼ ਨਹੀਂ ਸੀ। ਸਾਰੇ ਕਾਫ਼ਰ ਕੈਦੀ ਉਸਦੇ ਸਾਹਮਣੇ ਸਨ। ਇਹਨਾਂ ਵਿਚ ਬਾਗ਼ੀ ਕਾਫ਼ਰ ਬੰਦਾ ਸਿੰਘ ਬਹਾਦਰ ਵੀ ਸੀ, ਜਿਸਦੇ ਨਾਮ ਤੋਂ ਹੀ ਮੁਗ਼ਲ ਸਿਪਾਹੀ ਹਥਿਆਰ ਸੁੱਟ ਕੇ ਦੌੜ ਜਾਂਦੇ ਸਨ। ਸ਼ਹਿਨਸ਼ਾਹ ਨੇ ਉਸਨੂੰ ਜਿੰਦਾ ਪਕੜਨ ਦਾ ਐਲਾਨ ਕੀਤਾ ਹੋਇਆ ਸੀ ਤੇ ਭਾਰੀ ਜਾਗੀਰਾਂ ਅਤੇ ਖ਼ਿਲਤਾਂ ਮਿਲਣ ਦੀਆਂ ਸੰਭਾਵਨਾਵਾਂ ਸਨ। ਪਰ ਸੂਬਾ ਲਾਹੌਰ ਕੈਦੀਆਂ ਵੱਲ ਵੇਖ ਵੇਖ ਪਰੇਸ਼ਾਨ ਹੋ ਰਿਹਾ ਸੀ।

ਜ਼ਕਰੀਆ ਖ਼ਾਨ ਵਲੋਂ ਦਿੱਤੇ ਫਰਮਾਨ ਮੁਤਾਬਕ ਗੜ੍ਹੀ ਅੰਦਰੋਂ ਮਿਲੇ ਹਥਿਆਰਾਂ ਅਤੇ ਹੋਰ ਸਮਾਨ ਦੀ ਫਹਿਰਿਸਤ ਵੇਖ ਕੇ ਅਬਦੁਸ ਸਮੱਦ ਖ਼ਾਨ ਨੂੰ ਮੁੜ੍ਹਕਾ ਆ ਗਿਆ। ਮੱਥੇ ਉੱਪਰ ਚਿੰਤਾਵਾਂ ਦੀਆਂ ਰੇਖਾਵਾਂ ਸੰਘਣੀਆਂ ਹੋ ਗਈਆਂ। ਫਹਿਰਿਸਤ ਆਪਣੇ ਪੁੱਤਰ ਜ਼ਕਰੀਆ ਖ਼ਾਨ ਨੂੰ ਵਾਪਸ ਕਰਦਿਆਂ ਖਿਝ ਕੇ ਕਿਹਾ- 'ਪੜ੍ਹ ਇਸਨੂੰ ।'

ਜ਼ਕਰੀਆ ਖ਼ਾਨ ਪੜ੍ਹਨ ਲੱਗਾ। ਤਲਵਾਰਾਂ 1000, ਢਾਲਾਂ 278, ਛੋਟੀਆਂ ਕਿਰਪਾਨਾਂ 217, ਬੰਦੂਕਾਂ 180, ਕਮਾਨ 173, ਛੁਰੇ 114, ਰੁਪਏ 600, ਮੋਹਰਾਂ 23———।

ਫਿਰ ਉਲਟ-ਪੁਲਟ ਕੇ ਵੇਖਦਿਆਂ ਕਿਹਾ-' ਬੱਸ ਏਹੀ ? '

-ਹਾਂ ਏਹੀ। ਮੁਗ਼ਲ ਹਕੂਮਤ ਲਈ ਡੁੱਬ ਮਰਨ ਵਾਲੀ ਗੱਲ ਹੈ। ਨਾ ਕਾਫ਼ਰ ਕੋਲ ਗੋਲੀ ਬਾਰੂਦ, ਨਾ ਕਮਾਨਾਂ ਉਪਰ ਚਾੜ੍ਹਨ ਲਈ ਤੀਰ। ਨਾ ਖਾਣ ਲਈ ਅੰਦਰ ਦਾਣਾ, ਨਾ ਪੀਣ ਲਈ ਪਾਣੀ। ਤਾਜ਼ੁਬ ਹੈ, ਇਹਨਾਂ ਕਾਫ਼ਰਾਂ ਨੇ ਅੱਠ ਮਹੀਨੇ, ਪੂਰੇ ਅਸ਼ਤਰਾਂ-ਸ਼ਸਤਰਾਂ ਹਥਿਆਰਾਂ ਨਾਲ ਲੈਸ, ਪੰਜਾਹ ਹਜ਼ਾਰ ਤੋਂ ਵਧੇਰੇ ਆਲਾਹ ਤੁਰਾਨੀ ਯੋਧੇ, ਪਠਾਨ ਏਨਾ ਗੋਲੀ ਸਿੱਕਾ, ਤੋਪਾਂ ਵਾਲੇ ਸ਼ਾਹੀ ਲਸ਼ਕਰ ਨੂੰ ਗੜ੍ਹੀ ਦੇ ਲਾਗੇ ਨਹੀਂ ਢੁੱਕਣ ਦਿੱਤਾ। ਲਾਹਣਤ ਹੈ ਸਾਡੀ ਬਹਾਦਰੀ ਉਪਰ, ਲਾਹਣਤ ਹੈ ਸਾਡੇ ਸੂਰਮਿਆਂ ਉਪਰ——।' ਨਮੋਸ਼ੀ ਵਿਚ ਸੂਬਾ ਲਾਹੌਰ ਦੁਖੀ ਹੋਇਆ ਮੱਥੇ ਉਪਰ ਹੱਥ ਰੱਖ ਕੇ ਬੈਠ ਗਿਆ।

ਜ਼ਕਰੀਆ ਖ਼ਾਨ ਨੇ ਜੰਗੀ ਹਰਕਾਰੇ ਨੂੰ ਦਿੱਲੀ ਖ਼ਬਰ ਭੇਜਣ ਲਈ ਕਿਹਾ। ਨਾਲ ਹੀ ਹਦਾਇਤ ਕੀਤੀ -ਲਿਖਣਾ- 'ਗੜ੍ਹੀ ਉਪਰ ਮੁਗ਼ਲ ਸੈਨਾਵਾਂ ਦਾ ਕਬਜ਼ਾ ਹੈ। ਕਾਫ਼ਰ ਗੁਰੂ ਔਰ ਉਸਦੇ ਸਾਥੀ ਜਿੰਦਾ ਪਕੜ ਲਏ ਹਨ।'

ਅਬਦੁਸ ਸਮੱਦ ਖ਼ਾਨ ਇਸ ਨੂੰ ਕੋਈ ਵੱਡੀ ਇਤਿਹਾਸਕ ਫਤਿਹ ਨਹੀਂ ਸਮਝਦਾ ਸੀ। ਉਸਨੇ ਜਾ ਕੇ ਕੈਦੀ ਸਿੰਘਾਂ ਵੱਲ ਵੇਖਿਆ । ਉਹ ਬਿਨਾਂ ਕਿਸੇ ਵਿਰੋਧ ਦੇ ਚੁੱਪ-ਚਾਪ ਅੱਧ-ਮੀਟੀਆਂ ਅੱਖਾਂ ਨਾਲ ਸੰਗਲਾਂ ਵਿਚ ਜਕੜੇ ਬੈਠੇ ਸਨ। ਜਿਹੜੇ ਬੈਠ ਨਹੀਂ ਸਨ ਸਕਦੇ, ਉਹ ਲੇਟੇ ਹੋਏ ਸਨ। ਜਿਨ੍ਹਾਂ ਵਿਚ ਥੋੜ੍ਹੀ ਬਹੁਤ ਹਿੰਮਤ ਬਾਕੀ ਸੀ ਉਹ ਗੁਰੂ ਬਾਣੀ ਦਾ ਪਾਠ ਕਰ ਰਹੇ ਸਨ।

ਅਗਲੇ ਦਿਨ ਖ਼ੈਮੇ ਪੁੱਟੇ ਜਾਣ ਲੱਗੇ। ਊਠਾਂ, ਘੋੜਿਆਂ ਹਾਥੀਆਂ ਉਪਰ ਸਮਾਨ ਲੱਦਿਆ ਜਾਣ ਲੱਗਾ। ਅਬਦੁਸ ਸਮੱਦ ਖਾਨ ਦੇ ਹੁਕਮਾਂ ਉਪਰ ਸਾਰੇ ਕੈਦੀ ਪਹਿਲਾਂ ਲਾਹੌਰ ਲੈ ਕੇ ਜਾਣੇ ਸਨ। ਫਿਰ ਉਥੋਂ ਦਿੱਲੀ।

ਸਿੰਘਾਂ ਨੂੰ ਅਜੇ ਤੱਕ ਕੁਝ ਵੀ ਨਹੀਂ ਸੀ ਖਾਣ ਲਈ ਦਿੱਤਾ ਗਿਆ। ਫੌਜਦਾਰਾਂ, ਮਨਸਬਦਾਰਾਂ ਅਤੇ ਸਿਪਾਹੀਆਂ ਨੂੰ ਅਜੇ ਵੀ ਡਰ ਸੀ ਇਹਨਾਂ ਕਾਫ਼ਰਾਂ ਵਿਚ ਜੇ ਤਾਕਤ ਆ ਗਈ ਤਾਂ ਸੰਗਲ ਤੋੜ ਕੇ ਨੱਠ ਜਾਣਗੇ।

ਲਾਹੌਰ ਲਈ ਰਵਾਨਾ ਹੋਣ ਤੋਂ ਪਹਿਲਾਂ ਕੈਦੀਆਂ ਦੀਆਂ ਮੁਸ਼ਕਾਂ ਕੱਸ ਲਈਆਂ ਗਈਆਂ ਤੇ ਉਹਨਾਂ ਦੁਆਲੇ ਹਥਿਆਰ ਬੰਦ ਪਹਿਰੇਦਾਰ ਤੈਨਾਤ ਕਰ ਦਿੱਤੇ ਗਏ।

* * *

ਜ਼ਕਰੀਆ ਖ਼ਾਨ ਵਲੋਂ ਭੇਜਿਆ ਹਰਕਾਰਾ ਅਜੇ ਦਿੱਲੀ ਦੇ ਰਾਹ ਵਿਚ ਸੀ। ਉਸ ਤੋਂ ਪਹਿਲਾਂ ਹੋਰ ਖ਼ਬਰਾਂ ਅਤੇ ਅਫਵਾਹਾਂ ਬਾਦਸ਼ਾਹ ਤੱਕ ਪੁੱਜ ਗਈਆਂ । ਇਕ ਖ਼ਬਰ ਨੇ ਤਾਂ ਬਾਦਸ਼ਾਹ ਨੂੰ ਆਪਣੀਆਂ ਸੈਨਾਵਾਂ ਦੀ ਬਹਾਦਰੀ ਬਾਰੇ ਸੋਚਣ ਲਈ ਮਜਬੂਰ ਕਰ ਦਿੱਤਾ:

"ਗੁਰਦਾਸ ਨੰਗਲ ਦੀ ਕੱਚੀ ਗੜ੍ਹੀ ਅੰਦਰ ਅਨਾਜ ਦਾ ਇਕ ਦਾਣਾ ਤੱਕ ਨਹੀਂ ਹੈ। ਕਾਫ਼ਰ ਰਾਤ ਬਰਾਤੇ ਨਿਕਲਦੇ ਹਨ। ਜੋ ਮਿਲਦਾ ਹੈ, ਵੰਡ ਕੇ ਖਾ ਲੈਂਦੇ ਹਨ। ਉਹਨਾਂ ਲਈ ਅਨਾਜ ਦਾ ਦਾਣਾ ਮੋਤੀ ਨਾਲੋਂ ਵੀ ਵੱਧ ਮਹਿੰਗਾ ਹੋ ਗਿਆ ਹੈ। ਪਾਣੀ ਦੀ ਬੂੰਦ ਆਦਮੀਆਂ ਦੇ ਚਿਹਰੇ ਦੀ ਰੌਣਕ ਵਾਂਗ ਅਲੋਪ ਹੋ ਗਈ ਹੈ। ਕਾਫ਼ਰ ਦਰਖ਼ਤਾਂ ਦੀ ਛਿੱਲ ਨੂੰ ਪੰਛੀ ਦਾ ਮਾਸ ਸਮਝਕੇ ਖਾਣ ਲੱਗੇ ਹਨ। ਬ੍ਰਿਛਾਂ ਦੇ ਪੱਤਿਆਂ ਨੂੰ ਸਵਾਦੀ ਸਾਲੂਣਾ ਜਾਣਦੇ ਹਨ। ਕਾਫ਼ਰਾਂ ਦੇ ਚਿਹਰਿਆਂ ਦੀ ਰੌਣਕ ਗਾਇਬ ਹੈ। ਹੁਣ ਤਾਂ ਕਣਕ-ਵੰਨਾ ਰੰਗ ਵੀ ਨਹੀਂ ਰਿਹਾ। ਅਗਰ ਉਹ ਤ੍ਰੇਹ ਔਰ ਭੁੱਖ ਨਾਲ ਨਾ ਮਰਦੇ ਤਾਂ ਠੰਢ ਨਾਲ ਮਰ ਜਾਂਦੇ। ਉਨੀਂਦਰੇ ਨਾਲ ਮਰ ਜਾਂਦੇ। ਉਹ ਏਕਮ ਦੇ ਚੰਦ ਵਾਂਗ ਕੁੱਬੇ ਹੋ ਗਏ ਸਨ। ਫਜ਼ਰ ਵੇਲੇ ਜਦ ਉਹ ਸੂਰਜ ਦੀ ਟਿੱਕੀ ਵੇਖਦੇ ਤਾਂ ਉਸਨੂੰ ਖਾਣ ਲਈ ਮੂੰਹ ਖੋਹਲਦੇ। ਉਹ ਤਾਂ ਧਰਤੀ ਦੀ ਮਿੱਟੀ ਨੂੰ ਵੀ ਖੰਡ ਵਾਂਗ ਚੱਟਣ ਲੱਗੇ ਸਨ।'*

ਕਾਮਵਰ ਖ਼ਾਨ ਨੇ ਸ਼ਾਹੀ ਫੌਜਾਂ ਦੀ ਇਸ ਫਤਿਹ ਉਪਰ ਵਿਅੰਗ ਕਰਦਿਆਂ ਲਿਖਿਆ: "ਇਹ ਸਭ ਖੁਦਾ ਦੀ ਰਹਿਮਤ ਹੀ ਸੀ, ਕਿ ਇਸ ਤਰ੍ਹਾਂ ਹੋ ਗਿਆ। ਅਕਲਮੰਦੀ ਜਾਂ ਬਹਾਦਰੀ ਨਹੀਂ ਸੀ, ਇਸ ਕਾਫ਼ਰ ਸਿੱਖ ਆਗੂ ਨੂੰ ਔਰ ਉਸਦੇ ਕਈ ਹਜ਼ਾਰ ਸਾਥੀਆਂ ਨੂੰ ਭੁੱਖ ਦੇ ਮਾਰੇ ਈਨ ਮੰਨਣੀ ਪਈ। ਨਹੀਂ ਤਾਂ ਹਰ ਕਿਸੇ ਨੂੰ ਇਲਮ ਹੈ, ਬਾਦਸ਼ਾਹ ਬਹਾਦਰ ਸ਼ਾਹ ਆਪਣੇ ਚਾਰੇ ਸ਼ਹਿਜ਼ਾਦਿਆਂ, ਅਹਿਲਕਾਰਾਂ, ਸੈਨਾਪਤੀਆਂ ਔਰ ਅਣਗਿਣਤ ਸੈਨਾ ਨਾਲ ਵੀ ਇਹਨਾਂ ਕਾਫ਼ਰਾਂ ਦੀ ਬਗ਼ਾਵਤ ਨੂੰ ਦਬਾ ਨਹੀਂ ਸਕਿਆ।"

ਬਾਅਦ ਵਿਚ ਬਾਦਸ਼ਾਹ ਫ਼ਰਖ਼ੁਸੀਅਰ ਦੇ ਸ਼ਾਹੀ ਮੁਤਸੱਦੀ ਮੌਲਵੀ ਗੁਲਾਮ ਅਲੀ ਨੇ ਲਿਖਿਆ:

"ਸਿੱਖਾਂ ਦੇ ਪੰਥ ਔਰ ਬੰਦੇ ਬੈਰਾਗੀ ਵਿਚ ਈਸ਼ਵਰ ਦੀ ਕੁਦਰਤ ਨੇ ਬੇ-ਮਿਸਾਲ ਲਾਸਾਨੀ ਤਾਕਤ ਬਖ਼ਸ਼ੀ ਸੀ। ਇਹਨਾਂ ਕਾਫ਼ਰ ਲੁਟੇਰਿਆਂ ਨੇ ਸੂਬਾ ਸਰਹਿੰਦ ਔਰ ਲਾਹੌਰ ਨੂੰ ਤਬਾਹ ਕਰ ਛੱਡਿਆ। ਅਨੇਕਾਂ ਵਾਰ ਇਹਨਾਂ ਪਰ ਸ਼ਾਹੀ ਲਸ਼ਕਰ ਚੜ੍ਹ ਕੇ ਗਿਆ, ਪਰ ਇਹ ਕਾਫ਼ਰ ਕਾਬੂ ਨਹੀਂ ਆਏ। ਆਖ਼ਰ ਬਾਦਸ਼ਾਹ ਨੇ ਇਹਨਾਂ ਵਿਚ ਫੁੱਟ ਪਾ ਕੇ, ਧੋਖੇ ਨਾਲ ਬਾਗੀ ਆਗੂ ਨੂੰ ਫੜਿਆ, ਨਹੀਂ ਤਾਂ ਕਿਸ ਮਾਈ ਦੇ ਫਰਜੰਦ ਨੇ ਉਸਨੂੰ ਹੱਥ ਪਾਣਾ ਸੀ।"**

---

* ਅਸਰਾਰਿ-ਏ-ਸਮਦੀ

** ਇਰਵਨ ਲੇਟਰ ਮੁਗਲਜ਼ ਵਾਲਯੂਮ- 1-1992 (ਹਵਾਲਾ ਡਾ. ਸੁਖਦਿਆਲ ਸਿੰਘ-ਖਾਲਸਾ ਰਾਜ ਦਾ ਬਾਨੀ-ਪੰਨਾ 100 )

ਪਰ ਹੁਣ ਤਾਂ ਸਾਰੀ ਖੇਡ ਪੈ ਗਈ ਸੀ। ਕੈਦੀ ਸਿੰਘਾਂ ਦਾ ਕਾਫ਼ਲਾ ਭੁੱਖਾ ਭਾਣਾ ਬੀਮਾਰ, ਕਮਜ਼ੋਰੀ ਨਾਲ ਨਿਢਾਲ, ਲਾਹੌਰ ਵੱਲ ਪੈਰ ਘਸੀਟਦਾ ਜਾ ਰਿਹਾ ਸੀ। ਜਿਹੜੇ ਕੈਦੀ ਤੁਰ ਨਹੀਂ ਸਨ ਸਕਦੇ ਉਹਨਾਂ ਨੂੰ ਅਬਦੁਸ ਸਮੱਦ ਖ਼ਾਨ ਦੇ ਹੁਕਮ ਉਪਰ ਗੱਡਿਆਂ ਤੇ ਬਿਠਾਇਆ ਗਿਆ। ਜ਼ਕਰੀਆ ਖ਼ਾਨ ਇਸ ਹੁਕਮ ਉਪਰ ਨਾ ਖੁਸ਼ ਸੀ। ਉਹ ਕਾਫ਼ਰਾਂ ਨੂੰ ਲਾਹੌਰ ਤੱਕ ਤਸੀਹੇ ਦਿੰਦੇ ਜਾਣ ਦੇ ਹੱਕ ਵਿਚ ਸੀ। ਫਿਰ ਵੀ ਆਪਣੇ ਘੋੜੇ ਉਪਰ, ਪੂਰੇ ਹੰਕਾਰ ਵਿਚ ਬੈਠਾ ਉਹ ਕੈਦੀਆਂ ਦੀ ਨਿਗਰਾਨੀ ਕਰਦਾ। ਅੱਗੇ-ਪਿੱਛੇ ਜਾਂਦਾ ਰਿਹਾ ਤੇ ਗਾਲ੍ਹਾਂ ਕੱਢਦਾ ਰਿਹਾ। ਬੰਦਾ ਸਿੰਘ ਨੂੰ ਉਸਨੇ ਹਰ ਵਾਰ ਛੇੜਿਆ-' ਕਿਥੇ ਹੈ ਤੇਰਾ ਕਾਲਾ ਜਾਦੂ ? ਕਿਥੇ ਨੇ ਤੇਰੇ ਖੰਭ ? ਉਡਾਰੀ ਕਿਉਂ ਨਹੀਂ ਮਾਰਦਾ ? ਮੂੰਹ ਵਿਚੋਂ ਅੱਗ ਕਿਉਂ ਨਹੀਂ ਕੱਢਦਾ ? ਹੁਣ ਦੇਹ ਨਹੀਂ ਪਲਟਦਾ ? ———'

ਮੁਗਲ ਸਿਪਾਹੀ ਹਸਦੇ, ਸਿੰਘਾਂ ਨੂੰ ਛੇੜਦੇ। ਹਾਸਾ ਠੱਠਾ ਕਰਨ ਲੱਗੇ।

ਬੰਦਾ ਸਿੰਘ ਚੁੱਪ-ਚਾਪ, ਸ਼ਾਂਤ, ਸੰਗਲਾਂ ਵਿਚ ਜਕੜਿਆਂ ਵਹੀਰ ਨਾਲ ਤੁਰਦਾ ਰਿਹਾ।

* * *

ਗੁਰਦਾਸ ਨੰਗਲ ਦੀ ਗੜ੍ਹੀ ਜਿਵੇਂ ਵੀ ਫਤਿਹ ਕੀਤੀ , ਅਬਦੁਸ-ਸਮੱਦ ਖ਼ਾਨ ਨੂੰ ਇਸਦਾ ਫ਼ਖ਼ਰ ਸੀ। ਅਜੇ ਤੱਕ ਨਾ ਕੋਈ ਬਾਦਸ਼ਾਹ, ਨਾ ਕੋਈ ਫੌਜਦਾਰ, ਨਾ ਸੈਨਾਪਤੀ ਇਹ ਸਫ਼ਲਤਾ ਹਾਸਲ ਕਰ ਸਕਿਆ ਸੀ। ਬੰਦਾ ਸਿੰਘ ਅਤੇ ਉਸਦੇ ਸਾਥੀਆਂ ਨੂੰ ਪਕੜਨਾ, ਉਹ ਵੀ ਜਿੰਦਾ ਮੁਗ਼ਲ ਹਾਕਮਾਂ ਦੇ ਗਲੇ ਨਹੀਂ ਸੀ ਉੱਤਰ ਰਿਹਾ। ਪਰ ਇਹ ਸਭ ਹੋ ਗਿਆ। ਅਬਦੁਸ ਸਮੱਦ ਖ਼ਾਨ ਨੇ ਹਰਕਾਰਿਆਂ ਰਾਹੀਂ ਸ਼ਹਿਨਸ਼ਾਹ ਪਾਸੋਂ ਆਗਿਆ ਮੰਗੀ।

'ਮੁਗਲ ਸਲਤਨਤ ਦੇ ਸਭ ਤੋਂ ਖ਼ਤਰਨਾਕ ਦੁਸ਼ਮਣ ਨੂੰ ਮੈਂ ਖੁਦ ਦਿੱਲੀ ਲੈ ਕੇ ਆਉਣ ਦਾ ਇਰਾਦਾ ਰਖਦਾ ਹਾਂ।'

ਹਰਕਾਰੇ ਰਾਹੀਂ ਉਸਨੇ ਆਪਣੀ ਦੂਸਰੀ ਇੱਛਾ ਵੀ ਜ਼ਾਹਰ ਕੀਤੀ:

"ਇਹਨਾਂ ਕਾਫ਼ਰ ਕੈਦੀਆਂ ਨਾਲ ਨਰਮਾਈ ਵਰਤੀ ਜਾਏ। ਅਗਰ ਇਹ ਟਕਰਾ ਦਾ ਰਾਹ ਛੱਡਕੇ ਅਮਨ ਨਾਲ ਰਹਿਣਾ ਚਾਹੁੰਦੇ ਨੇ ਤਾਂ ਖ਼ਿਮਾ ਕਰ ਦਿੱਤਾ ਜਾਏ। ਬੰਦੀ ਬਨਾਉਣ ਵੇਲੇ ਮੈਂ ਇਹਨਾਂ ਨਾਲ ਇਸ ਤਰ੍ਹਾਂ ਦਾ ਵਾਅਦਾ ਕੀਤਾ ਹੋਇਆ ਏ।'

ਫ਼ਰਖ਼ੁਸੀਅਰ ਗਰਜ਼ਿਆ-'ਲਾਹੌਰ ਦੇ ਨਾਜ਼ਮ ਦਾ ਸਿਰ ਤਾਂ ਨਹੀਂ ਫਿਰ ਗਿਆ ? ਜਿਨ੍ਹਾਂ ਕਾਫ਼ਰਾਂ ਨੇ ਅੱਠ ਸਾਲ ਮੁਗ਼ਲ ਹਕੂਮਤ ਦੇ ਨੱਕ ਵਿਚ ਦਮ ਕਰੀ ਰੱਖਿਆ ਹੈ ਉਹਨਾਂ ਨੂੰ ਖ਼ਿਮਾ ਕਰ ਦਈਏ ?'

ਉਸਨੇ ਮੁਹੰਮਦ ਅਮੀਨ ਖ਼ਾਨ ਦੀਨ ਬਹਾਦਰ ਨਾਲ ਮਸ਼ਵਰਾ ਕੀਤਾ। ਅਮੀਨ ਖ਼ਾਨ ਨੇ ਕਿਹਾ- 'ਜਹਾਂ ਪਨਾਹ ਮਾਲੂਮ ਹੁੰਦਾ ਹੈ, ਸੂਬਾ ਲਾਹੌਰ ਫਤਿਹ ਦਾ ਸਿਹਰਾ ਆਪਣੇ ਸਿਰ ਬੰਨ੍ਹਣਾ ਚਾਹੁੰਦਾ ਹੈ। ਸਾਰੀ ਕਾਰਵਾਈ ਸ਼ਾਹੀ ਫੌਜਾਂ ਦੀ ਹੈ। ਉਸਨੂੰ ਲਾਹੌਰ ਨਹੀਂ ਛੱਡਣ ਦੇਣਾ ਚਾਹੀਦਾ। ਉਸ ਪਿਛੋਂ ਕਾਫ਼ਰ ਫਿਰ ਸਿਰ ਚੁੱਕ ਸਕਦੇ ਨੇ।'

ਫ਼ਰਖ਼ੁਸੀਅਰ ਨੇ ਫੌਰਨ ਫਰਮਾਨ ਜਾਰੀ ਕਰ ਦਿੱਤਾ:

"ਨਾਜ਼ਿਮ ਨੂੰ ਹੁਕਮ ਹੈ, ਲਾਹੌਰ ਨਹੀਂ ਛੱਡਣਾ। ਸੂਬੇ ਦੇ ਰਾਜ ਪ੍ਰਬੰਧ ਦੀ ਜ਼ਿੰਮੇਵਾਰੀ ਉਸ ਦੀ ਹੈ।

"ਕਾਫ਼ਰ ਕੈਦੀਆਂ ਨੂੰ ਜ਼ਕਰੀਆ ਖ਼ਾਨ ਔਰ ਮੁਹੰਮਦ ਆਮੀਨ ਖ਼ਾਨ ਦਾ ਪੁੱਤਰ ਕਮਰ-ਉਦ-ਦੀਨ ਦਿੱਲੀ ਲੈ ਕੇ ਆਉਣਗੇ।"

ਅਬਦੁਸ ਸਮੱਦ ਖ਼ਾਨ ਦੀਆਂ ਦਿਲ ਦੀਆਂ ਦਿਲ ਵਿਚ ਰਹਿ ਗਈਆਂ ਉਹ ਵੱਡੀ ਆਸ ਕਰੀ ਬੈਠਾ ਸੀ। ਏਨੀ ਸ਼ਾਨਦਾਰ ਸਫ਼ਲਤਾ ਤੋਂ ਬਾਅਦ ਦਿੱਲੀ ਭਰੇ ਦਰਬਾਰ ਵਿਚ ਉਸਦਾ ਸ਼ਾਹੀ ਸਵਾਗਤ ਹੋਵੇਗਾ। ਰੁਤਬੇ ਵਿਚ ਵਾਧਾ ਹੋਵੇਗਾ।ਪਰ ਹੁਣ ਉਹ ਮਿੱਧੇ-ਜ਼ਖ਼ਮੀ ਹੋਏ ਸੱਪ ਵਾਂਗ ਵਿਸ ਘੋਲਣ ਲੱਗਾ। ਈਰਖਾ ਵੱਸ ਉਸਨੇ ਬਾਬਾ ਬਿਨੋਦ ਸਿੰਘ ਦੇ ਪੁੱਤਰ ਕਾਹਨ ਸਿੰਘ ਨੂੰ ਬਾਕੀ ਸਿੰਘ ਕੈਦੀਆਂ ਦੇ ਨਾਲ ਹੀ ਕੈਦ ਕਰਵਾ ਦਿੱਤਾ। ਬਿਨੋਦ ਸਿੰਘ ਦੀ ਖਾਨਿਓਂ ਗਈ। ਹੁਣ ਮੈਂ ਦਿੱਲੀ ਜਾ ਕੇ ਕਿਸ ਕਿਸ ਨੂੰ ਸਮਝਾਉਂਦਾ ਫਿਰਾਂਗਾ। ਕਾਹਨ ਸਿੰਘ ਤਾਂ ਮੁਗ਼ਲ ਹਕੂਮਤ ਦਾ ਖ਼ੈਰ-ਖਾਹ ਹੈ। ਸ਼ਹਿਨਸ਼ਾਹ ਖੁਦ ਜਾਣਦੇ ਹਨ। ਉਹ ਜ਼ਕਰੀਆ ਖ਼ਾਨ ਨੂੰ ਮਿਲਿਆ, ਤਰਲੇ ਕੀਤੇ। ਗੁਪਤ ਤੌਰ ਤੇ ਮੋਹਰਾਂ ਦਾ ਭਾਰੀ ਨਜ਼ਰਾਨਾ ਭੇਂਟ ਕੀਤਾ। ਜ਼ਕਰੀਆ ਖ਼ਾਨ, ਕਾਹਨ ਸਿੰਘ ਨੂੰ ਰਿਹਾ ਕਰਨ ਲਈ ਸਹਿਮਤ ਤਾਂ ਹੋ ਗਿਆ। ਉਸਨੇ ਸੁਝਾਅ ਦਿੱਤਾ-'ਅਗਰ ਏਥੇ ਲਾਹੌਰ ਰਿਹਾ ਕੀਤਾ ਗਿਆ ਤਾਂ ਰੌਲਾ ਪਵੇਗਾ, ਬਦ-ਅਮਨੀ ਫੈਲੇਗੀ। ਦਿੱਲੀ ਦੇ ਰਾਹ ਵਿਚ ਅਸੀਂ ਇਕ ਮੌਕਾ ਦਿਆਂਗੇ—ਕਾਹਨ ਸਿੰਘ ਦੌੜ ਜਾਏਗਾ।'

ਬਾਬਾ ਬਿਨੋਦ ਸਿੰਘ ਨੂੰ ਕੁਝ ਰਾਹਤ ਮਿਲੀ। ਜ਼ਕਰੀਆ ਖ਼ਾਨ ਪੂਰੇ ਜੋਸ਼ ਵਿਚ ਸੀ। ਉਸ ਨੇ ਵੇਖਿਆ । ਸਿਰਫ਼ ਸੱਤ ਕੁ ਸੌ ਕੈਦੀ ਦੋ ਕੁ ਸੌ ਕਾਫ਼ਰਾਂ ਦੇ ਸਿਰ, ਸ਼ਹਿਨਸ਼ਾਹ ਨੂੰ ਭੇਂਟ ਕਰਨ ਲਈ ਕਾਫ਼ੀ ਨਹੀਂ ਹਨ। ਜ਼ਕਰੀਆ ਖ਼ਾਨ ਨੇ ਆਪਣੇ ਸਿਪਾਹੀਆਂ ਨੂੰ ਹੁਕਮ ਦਿੱਤਾ।' ਇਲਾਕੇ ਵਿਚ ਕਾਫ਼ਰਾਂ ਦੀ ਭਾਲ ਕਰੋ। ਬੰਦੀ ਬਣਾ ਲਓ। ਮੁਕਾਬਲਾ ਕਰਦੇ ਹਨ ਤਾਂ ਕਤਲ ਕਰ ਦਿਓ। ਸਿਰ ਵੱਢ ਲਿਆਓ, ਦਿੱਲੀ ਤੋਹਫੇ ਲੈ ਕੇ ਜਾਣੇ ਸਨ।'

ਫਿਰ ਸਿੱਖਾਂ ਨੂੰ ਲੱਭ ਲੱਭ ਮਾਰਿਆ ਜਾਣ ਲੱਗਾ। ਬੇਗੁਨਾਹਾਂ ਨੂੰ ਵੀ ਮਾਫ਼ ਨਾ ਕੀਤਾ। ਜਿਹੜਾ ਵੀ ਸਿੱਖ ਮਿਲਿਆ ਕਤਲ ਕਰ ਦਿੱਤਾ ਗਿਆ। ਮਹੀਨਾ ਭਰ ਮੁਗ਼ਲ ਸਿਪਾਹੀ ਸਿੱਖਾਂ ਨੂੰ ਲੱਭਦੇ ਰਹੇ। ਸਿੱਖ ਡਰਦੇ ਪਹਾੜੀਂ ਜਾ ਚੜ੍ਹੇ। ਜੰਗਲਾਂ ਵਿਚ, ਛੰਭਾਂ ਵਿਚ ਜਾ ਛੁਪੇ।

ਜਦ ਜ਼ਕਰੀਆ ਖ਼ਾਨ ਅਤੇ ਕਮਰ-ਉਦ-ਦੀਨ ਦੀ ਤਸੱਲੀ ਹੋ ਗਈ, ਹੁਣ ਸ਼ਹਿਨਸ਼ਾਹ ਨੂੰ ਖੁਸ਼ ਕੀਤਾ ਜਾ ਸਕਦਾ ਹੈ। ਸਿੰਘ ਕੈਦੀਆਂ ਦਾ ਜਲੂਸ ਦਿੱਲੀ ਵੱਲ ਤੋਰਨ ਦੀ ਤਿਆਰੀ ਹੋਣ ਲੱਗੀ।

* * *

ਕੈਦੀ ਸਿੰਘਾਂ ਨਾਲ 700 ਗੱਡਾ ਲੱਦਿਆ ਗਿਆ।

ਫਰਵਰੀ 1716 ਦੇ ਪਹਿਲੇ ਹਫ਼ਤੇ ਲਾਹੌਰ ਤੋਂ ਦਿੱਲੀ ਵੱਲ ਅਨੋਖਾ ਜਲੂਸ ਰਵਾਨਾ ਹੋਇਆ। ਜਲੂਸ ਦੇ ਅੱਗੇ ਅੱਗੇ ਢੋਲ ਵਜਾਉਣ ਵਾਲੇ ਲਾਏ ਗਏ। ਇਹਨਾਂ ਦੇ ਪਿੱਛੇ ਵੱਖਰੇ-ਵੱਖਰੇ ਸਾਜ਼ ਵਜਾਉਣ ਵਾਲਿਆਂ ਦੀ ਕਤਾਰ ਸੀ। ਉਹਨਾਂ ਦੇ ਪਿੱਛੇ ਮੁਗਲ ਸਿਪਾਹੀ ਸਿੱਖਾਂ ਦੇ ਸਿਰ ਨੇਜ਼ਿਆਂ ਉਪਰ ਟੰਗੀ ਤੁਰ ਰਹੇ ਸਨ। ਫਿਰ ਇਕ ਹਾਥੀ ਉੱਪਰ ਲੋਹੇ ਦੇ ਪਿੰਜਰੇ ਵਿਚ ਬੰਦਾ ਸਿੰਘ ਨੂੰ ਬੜੇ ਹੀ ਭੜਕੀਲੇ ਕਪੜੇ ਪੁਆ ਕੇ ਬਿਠਾਇਆ ਗਿਆ ਸੀ। ਉਸਨੂੰ ਲੋਹੇ ਦੇ ਭਾਰੀ ਸੰਗਲਾਂ ਨਾਲ ਜਕੜਿਆ ਹੋਇਆ ਸੀ। ਪਿੰਜਰਾ ਪੂਰੀ ਮਜ਼ਬੂਤੀ ਨਾਲ ਹਾਥੀ ਉਪਰ ਕੱਸਿਆ ਹੋਇਆ ਸੀ। ਮੁਗਲਾਂ ਨੂੰ ਵਹਿਮ ਸੀ ਕੁਝ ਇਕ ਨੂੰ ਯਕੀਨ ਵੀ ਸੀ-ਇਹ ਕਾਫ਼ਰ ਗੁਰੂ ਸੰਗਲ ਤੋੜਕੇ ਸਣੇ ਪਿੰਜਰੇ ਉੱਡ ਸਕਦਾ ਹੈ। ਉਸਦੀ ਰਾਖੀ ਲਈ ਇਕ ਸਿਪਾਹੀ ਨੰਗੀ ਤਲਵਾਰ ਲੈ ਕੇ ਉਸਦੇ ਸਿਰ ਉੱਪਰ ਖੜ੍ਹਾ ਸੀ।

ਬੰਦਾ ਸਿੰਘ ਨਾਲ ਫੜੇ ਬਾਕੀ ਸਿੰਘਾਂ ਨੂੰ ਵੀ ਸੰਗਲਾਂ-ਰੱਸਿਆਂ ਨਾਲ ਨੂੜਕੇ, ਖੋਤਿਆਂ ਉਪਰ, ਊਠਾਂ ਉਪਰ ਅਤੇ ਗੱਡਿਆਂ ਉਪਰ ਬਿਠਾਇਆ ਹੋਇਆ ਸੀ।

ਇਹਨਾਂ ਤੋਂ ਪਿੱਛੇ ਪਹਾੜੀ ਰਾਜੇ ਆਪਣੀਆਂ ਸੈਨਾ ਟੁਕੜੀਆਂ ਨਾਲ ਸਨ। ਪਿੱਛੇ ਨਾਇਬ ਮਨਸਬਦਾਰ, ਤਾਲੁਕਦਾਰ ਅਤੇ ਹੋਰ ਜਗੀਰਦਾਰ ਜ਼ਿਮੀਂਦਾਰ ਵੀ ਘੋੜਿਆਂ ਉਪਰ ਸਨ। ਇਸ ਜਲੂਸ ਦੇ ਖੱਬੇ ਪਾਸੇ ਜ਼ਕਰੀਆ ਖ਼ਾਨ ਅਤੇ ਸੱਜੇ ਪਾਸੇ ਕਮਰ-ਉਦ-ਦੀਨ ਪੂਰੀ ਮੁਸਤੈਦੀ ਨਾਲ ਹਰ ਇਕ ਉਪਰ ਨਿਗਾਹ ਰੱਖ ਰਹੇ ਸਨ। ਉਹ ਆਪਣੇ ਘੋੜੇ ਦੌੜਾ ਕੇ ਅਚਾਨਕ ਇਕਦਮ ਅੱਗੇ ਆ ਜਾਂਦੇ। ਫਿਰ ਇਵੇਂ ਜਲੂਸ ਦੇ ਅਖ਼ੀਰ ਤੱਕ ਜਾਂਦੇ ਬਾਜ਼ ਅੱਖਾਂ ਨਾਲ ਤਾੜਦੇ ਰਹਿੰਦੇ।

ਲਾਹੌਰ ਵਿਚੋਂ ਜਲੂਸ ਨਿਕਲਣ ਸਮੇਂ ਲੋਕ ਘਰਾਂ ਦੀਆਂ ਛੱਤਾਂ ਉਪਰ ਜਮ੍ਹਾਂ ਹੋ ਗਏ ਸਨ। ਬਾਜ਼ਾਰਾਂ ਦੇ ਦੋਹੀਂ ਪਾਸੀਂ ਭਾਰੀ ਭੀੜ ਜੁੜ ਗਈ ਸੀ। ਸਿੱਖਾਂ ਨੂੰ ਸੰਗਲਾਂ ਵਿਚ ਨੂੜਿਆ ਵੇਖ ਕੇ ਔਰਤਾਂ ਨੇ ਕਲੇਜਿਆਂ ਉਪਰ ਹੱਥ ਰੱਖ ਲਏ ਸਨ। ਆਪਸ ਵਿਚ ਕਾਨਾ-ਫੂਸੀ ਵੀ ਹੁੰਦੀ ਰਹੀ ਸੀ:

-ਹਾਇਆ ਨੀ ਲੋਹੜਾ, ਇਹਨਾਂ ਸਿੱਖੜਿਆਂ ਵਿਚ ਤਾਂ ਸਾਹ-ਸੱਤ ਈ ਕਾਈ ਨਹੀਂ।'

-ਸੁਣਿਆ ਈ, ਛੇ-ਸੱਤ ਮਹੀਨਿਆਂ ਦੇ ਭੁੱਖੇ ਨੇ।'

-ਹੈਂਸਾਰਿਆਂ ਨੇ ਹੁਣ ਵੀ ਖਾਣ ਲਈ ਕੁਝ ਨਹੀਂ ਦਿੱਤਾ ਹੋਣਾ।'

ਛੋਟੇ ਬੱਚੇ ਡਰਕੇ ਚੀਕ-ਚਿਹਾੜਾ ਪਾਉਣ ਲੱਗੇ ਤਾਂ ਮਾਂਵਾਂ ਨੇ ਦਬਕਾ ਮਾਰਿਆ ਸੀ

-ਚੁੱਪ ਕਰੋ ਮੋਇਓ, ਔਹ ਵੇਖੋ ਹਾਥੀ ਉਪਰ ਬੰਦਾ ਸਿੰਘ ਆਉਂਦਾ ਈ।'

ਬਾਲਾਂ ਸਹਿਮ ਕੇ ਸਾਹ ਖਿਚ ਲਏ ਸਨ।

ਹੌਲੀ ਹੌਲੀ ਤੁਰਦਾ ਜਲੂਸ ਲਾਹੌਰ ਛੱਡ ਗਿਆ ਤੇ ਦਿੱਲੀ ਦੇ ਰਾਹ ਪੈ ਗਿਆ।

* * *

ਔੜ ਮਾਰੀ ਸੁਕੀ ਨਦੀ ਵਾਂਗ ਜੂੰ ਦੀ ਤੋਰ ਤੁਰਦਾ, ਰਾਹ ਵਿਚ ਪੜਾਅ ਕਰਦਾ ਜਲੂਸ ਜਦ ਸਰਹਿੰਦ ਪੁੱਜਾ ਤਾਂ ਜ਼ਕਰੀਆ ਖ਼ਾਨ ਦੇ ਹੁਕਮ ਤੇ ਜਲੂਸ ਨੂੰ ਸਰਹਿੰਦ ਦੇ ਬਾਜ਼ਾਰਾਂ ਵਿਚ ਫੇਰਿਆ ਗਿਆ । ਉਸਨੇ ਕਮਰ-ਉਦ-ਦੀਨ ਨੂੰ ਹਸਦਿਆਂ ਕਿਹਾ-' ਸਰਹਿੰਦ ਪਰਗਨੇ ਦੇ ਬਸ਼ਿੰਦੇ ਵੇਖ ਲੈ, ਇਹ ਉਹੀ ਕਾਫ਼ਰ ਬੰਦਾ ਸਿੰਘ ਹੈ ਜਿਸ ਨੇ ਸਰਹਿੰਦ ਥੇਹ ਬਣਾ ਛੱਡੀ ਸੀ। ਉਹ ਜਾਣ ਲੈਣ ਮੁਗ਼ਲ ਹਕੂਮਤ ਨੂੰ ਅੱਖਾਂ ਵਿਖਾਉਣ ਵਾਲਿਆਂ ਦਾ ਹਸ਼ਰ ਏਹੀ ਹੁੰਦਾ ਹੈ।'

ਸਰਹਿੰਦ ਵਾਸੀਆਂ ਨੇ ਕਾਫ਼ਰਾਂ ਨੂੰ ਗਾਲ੍ਹਾਂ ਕੱਢੀਆਂ, ਆਵਾਜ਼ਾਂ ਕੱਸੀਆਂ, ਭੱਦੇ ਮਜ਼ਾਕ ਕੀਤੇ। ਕੁਝ ਲੋਕਾਂ ਨੇ ਉਹਨਾਂ ਨੂੰ ਪੱਥਰ ਵੀ ਮਾਰੇ। ਤਮਾਸ਼ਬੀਨ ਹੁੱਲੜਬਾਜ਼ੀ ਕਰਨ ਲੱਗੇ।

27 ਫਰਵਰੀ 1716 ਨੂੰ ਕੈਦੀਆਂ ਦਾ ਜਲੂਸ ਆਗਰਾਬਾਦ ਪੁੱਜ ਗਿਆ। ਏਥੋਂ ਦਿੱਲੀ ਬਹੁਤੀ ਦੂਰ ਨਹੀਂ ਸੀ। ਸ਼ਹਿਨਸ਼ਾਹ ਨੂੰ ਖ਼ਬਰ ਭੇਜੀ ਗਈ। ਖੁਸ਼ੀ ਵਿਚ ਖੀਵੇ ਹੋਏ ਮੁਹੰਮਦ ਆਮੀਨ ਖ਼ਾਨ ਨੇ ਇਹ ਖੁਸ਼ਖ਼ਬਰੀ ਖ਼ੁਦ ਜਾ ਕੇ ਸ਼ਹਿਨਸ਼ਾਹ ਨੂੰ ਸੁਣਾਈ। ਬਾਦਸ਼ਾਹ ਨੇ ਆਮੀਨ ਖ਼ਾਨ ਨੂੰ ਜਲੂਸ ਉਥੇ ਹੀ ਰੋਕ ਦੇਣ ਲਈ ਕਿਹਾ। ਫਿਰ ਹੁਕਮ ਦਿੱਤਾ -' ਕਾਫ਼ਰ ਬਾਗ਼ੀ, ਉਸਦੇ ਨਾਇਬ ਔਰ ਤਮਾਮ ਕੈਦੀ ਕਾਫ਼ਰਾਂ ਦੇ ਮੂੰਹ ਕਾਲੇ ਕੀਤੇ ਜਾਣ। ਉਹਨਾਂ ਨੂੰ ਕਾਗਜ਼ਾਂ ਦੀਆਂ ਅਜੀਬੋ ਗਰੀਬ ਟੋਪੀਆਂ ਪੁਆਈਆਂ ਜਾਣ-ਮਸ਼ਖ਼ਰਿਆਂ-ਭੰਡਾਂ ਵਾਲੇ ਕਪੜੇ ਪਹਿਨਾਏ ਜਾਣ। ਭੇਡਾਂ ਦੀਆਂ ਖੱਲਾਂ ਪੁਆਈਆਂ ਜਾਣ। ਫਿਰ ਹੀ ਪੂਰੇ ਜਲੂਸ ਨੂੰ ਏਥੋਂ ਸ਼ਾਹੀ ਮਹੱਲ ਤੱਕ ਲਿਆਂਦਾ ਜਾਏ। ਦੋਨੋਂ ਪਾਸੀਂ ਭਾਰੀ ਫੌਜ ਤੈਨਾਤ ਕੀਤੀ ਜਾਏ। ਖ਼ਿਆਲ ਰਹੇ-ਦਿੱਲੀ ਵਾਸੀ ਗੁੱਸੇ ਵਿਚ ਆਏ, ਕਾਫ਼ਰਾਂ ਨੂੰ ਮਾਰ ਨਾ ਦੇਣ। ਅਜੇ ਇਹਨਾਂ ਨਾਲ ਬਹੁਤ ਹਿਸਾਬ ਕਿਤਾਬ ਕਰਨੇ ਬਾਕੀ ਹਨ। ਜਾਓ ਸਖ਼ਤ ਪਹਿਰੇ ਹੇਠ, ਕਾਫ਼ਰਾਂ ਨੂੰ ਲੈ ਕੇ ਆਓ।' ......ਆਮੀਨ ਖ਼ਾਨ ਸਲਾਮ ਕਰਕੇ ਮੁੜਿਆ ਤਾਂ ਉਸਨੂੰ ਫਿਰ ਸ਼ਹਿਨਸ਼ਾਹ ਦੀ ਆਵਾਜ਼ ਸੁਣੀ—' ਔਰ ਸੁਨੋ। ਦਿੱਲੀ ਦੇ ਆਸਪਾਸ ਵੀ ਫੌਜ ਤੈਨਾਤ

ਕਰੋ। ਕਾਫ਼ਰਾਂ ਦਾ ਕੋਈ ਟੋਲਾ ਅਚਾਨਕ ਹਮਲਾ ਕਰਕੇ ਇਹਨਾਂ ਕੈਦੀਆਂ ਨੂੰ ਛੁਡਵਾਉਣ ਆ ਸਕਦਾ ਹੈ।'

-ਜਹਾਂਪਨਾਹ, ਆਪ ਬੇ-ਫ਼ਿਕਰ ਰਹੋ। ਦਿੱਲੀ ਅੰਦਰ ਅਸੀਂ ਕਿਸੇ ਪਰਿੰਦੇ ਨੂੰ ਵੀ ਪਰ ਨਹੀਂ ਮਾਰਨ ਦਿਆਂਗੇ। ' ਆਖਕੇ ਮੁਹੰਮਦ ਆਮੀਨ ਖ਼ਾਨ ਜਲੂਸ ਦੀ ਅਗਵਾਈ ਕਰਨ ਲਈ ਭਾਰੀ ਸੈਨਾ ਲੈ ਕੇ ਆਗਰਾਬਾਦ ਵੱਲ ਰਵਾਨਾ ਹੋ ਗਿਆ।

ਕੈਦੀ ਸਿੰਘਾਂ ਦਾ ਜਲੂਸ ਆਉਂਦਾ ਸੁਣਕੇ ਪੂਰੀ ਦਿੱਲੀ ਆਪਣੇ ਘਰਾਂ ਵਿਚੋਂ ਬਾਹਰ ਨਿਕਲ ਕੇ ਸੜਕਾਂ ਉਪਰ ਆ ਖੜ੍ਹੀ ।ਗਲੀਆਂ, ਬਾਜ਼ਾਰਾਂ, ਘਰਾਂ ਦੀਆਂ ਛੱਤਾਂ, ਚੌਂਕ ਹਰ ਪਾਸੇ ਮੁਸਲਮਾਨਾਂ ਅਤੇ ਹੋਰਨਾਂ ਦੀਆਂ ਭੀੜਾਂ ਹਜੂਮ ਅਨੋਖੇ ਕੈਦੀਆਂ ਨੂੰ ਵੇਖਣ ਲਈ ਜੁੜ ਗਏ।

ਫਿਰ ਲੋਕਾਂ ਨੂੰ ਢੋਲਾਂ ਅਤੇ ਨਗਾਰਿਆਂ ਦੀਆਂ ਆਵਾਜ਼ਾਂ ਸੁਣਾਈ ਦੇਣ ਲੱਗੀਆਂ ।ਦੂਰ ਧੂੜ ਉੱਡਦੀ ਦਿੱਸੀ।ਕੁਝ ਦੇਰ ਬਾਅਦ ਇਕ ਹਾਥੀ ਨਜ਼ਰ ਆਇਆ।ਫਿਰ ਹਾਥੀ ਉਪਰ ਪਿੰਜਰਾ, ਪਿੰਜਰੇ ਵਿਚ ਬੰਦਾ ਸਿੰਘ । ਫਿਰ ਬੰਦਾ ਸਿੰਘ ਦੇ ਅਜੀਬੋ-ਗਰੀਬ ਕਪੜੇ ਪਾਏ ਦਿਸਣ ਲੱਗੇ। ਜਲੂਸ ਨੇੜੇ ਹੋਰ ਨੇੜੇ ਆਉਂਦਾ ਗਿਆ।

ਲੋਕਾਂ ਨੇ ਸਾਹ ਰੋਕ ਲਏ।

ਜ਼ਕਰੀਆ ਖ਼ਾਨ ਅਤੇ ਕਮਰ-ਉਦ-ਦੀਨ ਅਜੇ ਵੀ ਜਲੂਸ ਦੇ ਦੋਹੀਂ ਪਾਸੀਂ ਘੋੜਿਆਂ ਉਪਰ ਧੌਣਾਂ ਅਕੜਾਈ ਨਿਗਰਾਨੀ ਰੱਖ ਰਹੇ ਸਨ।

ਸ਼ਾਹੀ ਹਦਾਇਤਾਂ ਮੁਤਾਬਕ ਜਲੂਸ ਬਾਦਸ਼ਾਹ ਦੇ ਮਹੱਲਾਂ ਵੱਲ ਵੱਧਣ ਲੱਗਾ।

* * *

ਦਿੱਲੀ ਦੇ ਅਸਮਾਨ ਉਪਰ ਤ੍ਰਕਾਲਾਂ ਢਲ ਗਈਆਂ ਸਨ। ਮੁਸਲਮਾਨ ਸ਼ਾਇਰ ਮੁਹੰਮਦ ਹਾਰਸੀ ਆਪਣੇ ਦੋਸਤਾਂ ਵਿਚ ਬੜਾ ਉਦਾਸ ਬੈਠਾ ਸੀ। ਉਸਦੇ ਇਕ ਦੋਸਤ ਨੇ ਪੁੱਛਿਆ:

-ਜਨਾਬ, ਕੀ ਵਜਾਹ ਹੈ, ਤਬੀਅਤ ਬੜੀ ਨਾਸਾਜ਼ ਲਗਦੀ ਹੈ।'

-ਮੀਆਂ-ਅੱਜ ਕਾਫ਼ਰਾਂ ਦਾ ਜਲੂਸ ਵੇਖ ਆਇਆਂ ।' ਮੁਹੰਮਦ ਹਾਰਸੀ ਦਾ ਹਾਉਕਾ ਨਿਕਲ ਗਿਆ।

-ਸਹੀ ਆਖਨਾ ਪਿਐਂ- ?'

-ਹਾਂਅ।' ਮੁਹੰਮਦ ਹਾਰਸੀ ਨੇ ਸਿਰ ਹਿਲਾਇਆ। ਫਿਰ ਡਾਢੀ ਦੁੱਖ ਭਰੀ ਆਵਾਜ਼ ਵਿਚ ਕਿਹਾ:

-ਉਹ ਬੜਾ ਭਿਆਨਕ ਨਜ਼ਾਰਾ ਸੀ। ਮੈਂ ਅਜੇ ਤੀਕਰ ਖ਼ੁਦ ਨੂੰ ਸੰਭਾਲ ਨਹੀਂ ਸਕਿਆ ਹਾਂ। ਮੈਂ ਇਸ ਲਈ ਵੇਖਣ ਗਿਆ ਸਾਂ, ਇਹ ਕਾਫ਼ਰ ਲੋਕ ਕਿਸ ਤਰ੍ਹਾਂ ਦੇ ਨੇ ਜਿਹੜੇ ਮੁਗ਼ਲ ਹਕੂਮਤ ਦਾ ਰੱਤੀ ਭਰ ਖੌਫ ਨਹੀਂ ਮੰਨਦੇ। ਮੈਂ ਲੂਣ ਮੰਡੀ ਤੋਂ ਲਾਲ ਕਿਲ੍ਹੇ ਤੱਕ ਜਲੂਸ ਦੇ ਨਾਲ ਨਾਲ ਤੁਰਿਆਂ। ਲਾਹਣਤੀਆਂ ਦਾ ਖ਼ਾਤਮਾ ਦੇਖਣ ਲਈ ਸ਼ਾਇਦ ਹੀ ਕੋਈ ਦਿੱਲੀ ਦਾ ਬਸ਼ਿੰਦਾ ਘਰ ਰਿਹਾ ਹੋਵੇ। ਬਜ਼ਾਰਾਂ-ਗਲੀਆਂ-ਛੱਤਾਂ ਉਪਰ ਐਸੀ ਭੀੜ ਪਹਿਲਾਂ ਕਦੀ ਨਹੀਂ ਸੀ ਵੇਖੀ। ਮੁਸਲਮਾਨ ਭਰਾ ਖੁਸ਼ੀ ਵਿਚ ਆਫ਼ਰੇ ਹੋਏ ਸਨ। ———

-ਹਾਂ ਇਹ ਖੁਸ਼ ਹੋਣ ਵਾਲੀ ਗੱਲ ਹੀ ਸੀ, ਸਾਰੀ ਦਿੱਲੀ ਜਸ਼ਨ ਮਨਾ ਰਹੀ ਹੈ।' ਇਕ ਹੋਰ ਦੋਸਤ ਸ਼ਾਇਰ ਨੇ ਕਿਹਾ।

–ਬੇਸ਼ੱਕ ਮੁਸਲਮਾਨਾਂ ਲਈ ਇਹ ਜਸ਼ਨ ਦਾ ਸਮਾਂ ਸੀ। ਪਰ ਮੈਂ ਹੈਰਾਨ ਸਾਂ, ਉਹ ਬਦ–ਕਿਸਮਤ ਸਿੱਖ–ਕਾਫ਼ਰ ਜਿਨ੍ਹਾਂ ਨੂੰ ਇਲਮ ਸੀ, ਹੁਣ ਆਖ਼ਰੀ ਘੜੀ ਆ ਪੁੱਜੀ ਹੈ, ਉਹ ਵੀ ਬੜੇ ਖੁਸ਼ ਸਨ। ਉਹ ਆਪਣੀ ਤਕਦੀਰ ਉਪਰ ਰਾਜ਼ੀ ਸਨ। ਉਹਨਾਂ ਦੇ ਸੁੱਕੇ, ਭੁੱਖੇ ਪਿਆਸੇ ਚਿਹਰਿਆਂ ਉਪਰ ਉਦਾਸੀ ਜਾਂ ਕੈਦੀ ਹੋਣ ਦਾ ਮਾਮੂਲੀ ਪ੍ਰਭਾਵ ਵੀ ਨਜ਼ਰ ਨਹੀਂ ਸੀ ਆ ਰਿਹਾ। ਉਹ ਊਠਾਂ, ਖੱਚਰਾਂ ਉਪਰ ਬੈਠੇ ਆਪਣੇ ਗੁਰੂ ਦੀ ਬਾਣੀ ਬੋਲਦੇ ਜਾ ਰਹੇ ਸਨ। ਭੀੜ ਵਿਚੋਂ ਕਿਸੇ ਨੇ ਕਿਹਾ–' ਹੁਣ ਤੁਹਾਨੂੰ ਕਤਲ ਕਰ ਦਿੱਤਾ ਜਾਏਗਾ।' ਇਕ ਸਿੱਖ ਨੇ ਬੜੇ ਜੋਸ਼ ਨਾਲ ਕਿਹਾ–'ਅਸੀਂ ਕਤਲ ਹੋਣ ਤੋਂ ਕਦ ਡਰਦੇ ਹਾਂ। ਕਰ ਦੇਣ ਕਤਲ। ਜੇ ਮਰਨ ਤੋਂ ਡਰਦੇ, ਤੁਰਕਾਂ ਨਾਲ ਜੰਗ ਕਿਉਂ ਕਰਦੇ ? ਸਾਨੂੰ ਤਾਂ ਭੁੱਖ–ਤੇਹ ਅਤੇ ਖਾਣ–ਪੀਣ ਦੀ ਥੋੜ੍ਹ ਨੇ ਤੁਰਕਾਂ ਦੇ ਹੱਥ ਫਸਾ ਦਿੱਤਾ, ਨਹੀਂ ਤਾਂ ਸਿੰਘਾਂ ਦੀ ਬਹਾਦਰੀ ਦੇ ਕਾਰਨਾਮਿਆਂ ਦਾ ਸਭ ਨੂੰ ਪਤਾ ਹੈ।"* ਮੈਂ ਹੈਰਾਨ ਸਾਂ ਉਹ ਕੈਦੀ ਨੇ ਭੁੱਖੇ ਪਿਆਸੇ ਨੇ, ਸੰਗਲਾਂ ਵਿਚ ਨੂੜੇ ਹੋਏ ਨੇ। ਇਹ ਵੀ ਪਤਾ ਹੈ, ਅੱਜ ਨਹੀਂ ਜਾਂ ਕੱਲ੍ਹ ਉਹਨਾਂ ਤਮਾਮ ਕਾਫ਼ਰਾਂ ਦੇ ਸਿਰ ਕਲਮ ਕੀਤੇ ਜਾਣੇ ਨੇ। ਫਿਰ ਵੀ ਏਨਾ ਹੌਸਲਾ, ਏਨਾ ਮਨੋਬਲ, ਏਨੀ ਨਿਡਰਤਾ, ਇਨੀ ਸਹਿਣਸ਼ਕਤੀ। ਬੱਸ! ਜਦ ਦਾ ਜਲੂਸ ਵੇਖ ਕੇ ਆਇਆ ਹਾਂ। ਮਨ ਸਾਵਾਂ ਨਹੀਂ ਰਿਹਾ। ਉਹ ਨਜ਼ਾਰਾ, ਉਹ ਮੰਜ਼ਰ ਅੱਖਾਂ ਅੱਗੋਂ ਹਟਦਾ ਹੀ ਨਹੀਂ.......।' ਮੁਹੰਮਦ ਹਾਰਸੀ ਨੇ ਨੀਵੀਂ ਪਾ ਕੇ ਇਉਂ ਸਿਰ ਇਧਰ ਉਧਰ ਮਾਰਿਆ ਜਿਵੇਂ ਆਖ ਰਿਹਾ ਹੋਵੇ–' ਕਿਤੇ ਕੁਝ ਗ਼ਲਤ ਜ਼ਰੂਰ ਹੋ ਰਿਹਾ ਹੈ–ਪਰ ਅਸੀਂ ਹਾਅ ਦੇ ਨਾਅਰੇ ਤੋਂ ਸਿਵਾ ਕੁਝ ਨਹੀਂ ਕਰ ਸਕਦੇ।'

ਇਹ ਗੱਲਾਂ ਸੁਣ ਕੇ ਉਸਦੇ ਦੋਸਤ ਵੀ ਉਦਾਸ ਹੋ ਗਏ।

* * *

ਦਿੱਲੀ ਵਿਚ ਇਸ ਅਨੋਖੇ ਜਲੂਸ ਦੀਆਂ ਗੱਲਾਂ ਹੋਣ ਲੱਗੀਆਂ।

ਇਕ ਹੋਰ ਲਿਖਾਰੀ ਸੱਯਦ ਮੁਹੰਮਦ ਨੇ ਆਪਣੇ ਨਿੱਜੀ ਰੋਜ਼ਨਾਮਚੇ ਵਿਚ ਲਿਖਿਆ:

'ਮੈਂ ਜਲੂਸ ਦੇਖ ਰਿਹਾ ਸਾਂ। ਕੈਦੀਆਂ ਵਿਚੋਂ ਇਕ ਨੂੰ ਪੁੱਛਿਆ– 'ਆਪ ਸਾਰੇ ਏਨੀ ਬੁਰੀ ਹਾਲਤ ਵਿਚ ਹੋ ਫਿਰ ਇਹ ਘੁਮੰਡ ਔਰ ਨਖ਼ਰਾ ਕਿਹੜੀ ਗੱਲੋਂ ਦਿਖਾ ਰਹੇ ਹੋ ? ਉਸ ਕਾਫ਼ਰ ਨੇ ਆਪਣਾ ਖੁਲ੍ਹਾ ਹੋਇਆ ਹੱਥ ਬਿਨਾਂ ਬੋਲੇ ਆਪਣੇ ਮੱਥੇ ਉੱਪਰ ਰੱਖਿਆ ਅਤੇ ਆਪਣੀ ਤਕਦੀਰ ਔਰ ਨਸੀਬਾਂ ਵੱਲ ਇਸ਼ਾਰਾ ਕੀਤਾ। ਉਸ ਵੇਲੇ ਉਸਦੇ ਅੰਦਰਲੇ ਭਾਵ ਦੱਸਣ ਦਾ ਇਹ ਤਰੀਕਾ ਮੈਨੂੰ ਬਹੁਤ ਚੰਗਾ ਲੱਗਾ।'

ਕੈਦੀ ਸਿੰਘਾਂ ਦਾ ਜਲੂਸ ਕਦ ਦਾ ਅੱਗੇ ਲੰਘ ਗਿਆ ਸੀ। ਗਲੀਆਂ ਬਾਜ਼ਾਰਾਂ ਵਿਚ ਹੈਰਾਨ ਹੋਏ ਤਮਾਸ਼ਬੀਨ ਆਪਸ ਵਿਚ ਗੱਲਾਂ ਕਰਨ ਲੱਗੇ– 'ਇਹਨਾਂ ਕਾਫ਼ਰਾਂ ਵਿਚ ਨਾ ਕੈਦੀ ਹੋਣ ਦਾ ਕੋਈ ਖੌਫ਼ ਨਜ਼ਰ ਆਉਂਦਾ ਹੈ ਨਾ ਕੋਈ ਸ਼ਰਮਿੰਦਗੀ ਹੈ। ਏਨਾ ਨੂੰ ਕਤਲ ਹੋਣ ਦੀ ਕਾਹਦੀ ਖੁਸ਼ੀ ਚੜ੍ਹੀ ਹੋਈ ਹੈ ? '

ਲਾਲ ਕਿਲ੍ਹੇ ਕੋਲ ਪੁੱਜਣ ਤੇ ਜਲੂਸ ਰੋਕ ਲਿਆ ਗਿਆ। ਫ਼ਰਖ਼ੁਸੀਅਰ ਪੂਰੇ ਸ਼ਾਹੀ ਜਾਹੋ–ਜਲਾਲ ਨਾਲ ਆਪਣੇ ਦਰਬਾਰੀਆਂ ਵਿਚ ਘਿਰਿਆ ਬਾਹਰ ਨਿਕਲਿਆ । ਉਸਨੇ ਕੈਦੀ ਸਿੱਖਾਂ ਉਪਰ ਤਰਦੀ ਨਿਗਾਹ ਮਾਰੀ। ਫਿਰ ਉਸਦੀ ਨਜ਼ਰ ਹਾਥੀ ਉਪਰ ਪਿੰਜਰੇ ਵਿਚ ਸੰਗਲਾਂ ਨਾਲ

---

* ਇਬਾਰਤਨਾਮਾ ਲੇਖਕ ਮੁਹੰਮਦ ਹਾਰਸੀ (ਹਵਾਲਾ ਡਾ. ਸੁਖਦਿਆਲ ਸਿੰਘ ਖਾਲਸਾ ਰਾਜ ਦਾ ਬਾਨੀ ਬੰਦਾ ਸਿੰਘ ਬਹਾਦਰ )

ਨੂੜੇ ਹੋਏ ਕੈਦੀ ਬੰਦਾ ਸਿੰਘ ਉਪਰ ਅਟਕ ਗਈ। ਅੱਖੀਂ ਵੇਖ ਕੇ ਵੀ ਉਸਨੂੰ ਵਿਸ਼ਵਾਸ ਨਹੀਂ ਸੀ ਹੋ ਰਿਹਾ, ਬੰਦਾ ਸਿੰਘ ਸਚਮੁੱਚ ਮੁਗਲਾਂ ਦੀ ਕੈਦ ਵਿਚ ਹੈ ਔਰ ਸਾਡੇ ਰਹਿਮੋ-ਕਰਮ ਉੱਪਰ ਹੈ।

ਉਸਨੇ ਹੁਕਮ ਦਿੱਤਾ - 'ਕਾਫ਼ਰ ਗੁਰੂ ਬੰਦਾ ਸਿੰਘ ਉਸਦੇ ਸੈਨਾਪਤੀ ਔਰ ਦੂਸਰੇ ਮੁੱਖੀ ਕਾਫ਼ਰ ਇਬਰਾਹੀਮ ਖ਼ਾਨ-ਉਦ-ਦੀਨ ਮੀਰ-ਏ-ਆਤਿਸ਼ ਦੇ ਹਵਾਲੇ ਕੀਤੇ ਜਾਣ ਔਰ ਇਹਨਾਂ ਨੂੰ ਤਿਰਪੋਲੀਏ ਦੇ ਕਿਲ੍ਹੇ ਅੰਦਰ ਸਖ਼ਤ ਪਹਿਰੇ ਹੇਠ ਬੰਦ ਕੀਤਾ ਜਾਏ।'

ਫਿਰ ਉਸਨੇ ਜ਼ਕਰੀਆ ਖ਼ਾਨ ਲਈ ਹੁਕਮ ਦਿੱਤਾ-'ਕਾਫ਼ਰ ਆਗੂ ਬੰਦਾ ਸਿੰਘ ਦੀ ਬੇਗ਼ਮ ਔਰ ਬੱਚੇ ਨੂੰ ਚੰਬਾ ਤੋਂ ਪਕੜ ਕੇ ਫੌਰਨ ਦਿੱਲੀ ਲਿਆਂਦਾ ਜਾਏ।'

-ਜਹਾਂਪਨਾਹ, ਬਾਕੀ ਕੈਦੀ ਕਾਫ਼ਰਾਂ ਨੂੰ————————' ਕਮਰ ਉਦ-ਦੀਨ ਪੂਰੀ ਗੱਲ ਕਹਿਣ ਲਈ ਅਜੇ ਅੱਧਾ ਝੁਕਿਆ ਖੜ੍ਹਾ ਸੀ। ਫ਼ਰਖ਼ੁਸੀਅਰ ਨੇ ਟੋਕਿਆ:

-ਇਹਨਾਂ ਕਾਫ਼ਰਾਂ ਨੂੰ ਕੋਤਵਾਲ ਸਰਬਗਾਹ ਖ਼ਾਨ ਦੇ ਹਵਾਲੇ ਕਰ ਦਿੱਤਾ ਜਾਏ ਔਰ ਹਰ ਰੋਜ਼ ਜਿੰਨੇ ਕਤਲ ਕੀਤੇ ਜਾ ਸਕਦੇ ਨੇ, ਕਤਲ ਕਰਕੇ ਖ਼ਤਮ ਕਰ ਦਿੱਤੇ ਜਾਣ।'

* * *

ਬਾਦਸ਼ਾਹ ਫਰਖ਼ੁਸੀਅਰ ਦੇ ਹੁਕਮਾਂ ਉਪਰ ਸ਼ਾਮ ਨੂੰ ਜਸ਼ਨਾਂ ਦਾ ਪ੍ਰਬੰਧ ਕੀਤਾ ਗਿਆ। ਸ਼ਰਾਬਾਂ ਦੇ ਦੌਰ ਚੱਲੇ। ਕੰਜਰੀਆਂ ਅਤੇ ਨਚਾਰਾਂ ਦੇ ਨਾਚ ਹੋਏ। ਮੁਹੰਮਦ ਅਮੀਨ ਖ਼ਾਨ ਨੂੰ ਬਾਦਸ਼ਾਹ ਨੇ ਛੇ ਖ਼ਿਲਤਾਂ ਇਕ ਜਿਗਾਹ ਕਲਗੀ ਇਕ ਸੁਨਹਿਹੀ ਕਾਠੀ ਵਾਲਾ ਘੋੜਾ ਦੇ ਕੇ ਨਿਵਾਜਿਆ। ਕਮਰ-ਉਦ-ਦੀਨ ਨੂੰ ਇਕ ਖ਼ਾਸ ਬੇਸ਼ਕੀਮਤੀ ਖਿੱਲਤ, ਜਿਗਾਹ ਕਲਗੀ ਇਕ ਘੋੜਾ ਅਤੇ ਹਾਥੀ ਬਖ਼ਸ਼ੇ ਗਏ।

ਜ਼ਕਰੀਆ ਖ਼ਾਨ ਨੇ ਸ਼ਾਹੀ ਖਜ਼ਾਨੇ ਵਿਚ ਗੁਰਦਾਸ ਨੰਗਲ ਦੀ ਗੜ੍ਹੀ ਵਿਚੋਂ ਕਬਜ਼ੇ ਵਿਚ ਕੀਤੇ ਹਥਿਆਰ ਜਦ ਜਮ੍ਹਾਂ ਕਰਵਾਏ ਤਾਂ ਤੋਸ਼ੇਖ਼ਾਨੇ ਦਾ ਪ੍ਰਬੰਧਕ ਹੈਰਾਨ ਹੋਇਆ-' ਇਹਨਾਂ ਹਥਿਆਰਾਂ ਨਾਲ ਕਾਫ਼ਰਾਂ ਨੇ ਸ਼ਾਹੀ ਲਸ਼ਕਰ ਨੂੰ ਅੱਠ ਮਹੀਨੇ ਸੂਲੀ ਪਰ ਚਾੜ੍ਹੀ ਰੱਖਿਆ ? ਇਹਨਾਂ ਨੂੰ ਬੰਦੀ ਬਣਾ ਕੇ ਇਹ ਫੌਜਦਾਰ ਔਰ ਸ਼ਹਿਨਸ਼ਾਹ ਕਾਹਦੇ ਜ਼ਸ਼ਨ ਮਨਾ ਰਹੇ ਨੇ ? '

ਫ਼ਰਖ਼ੁਸੀਅਰ ਦੇ ਹੁਕਮਾਂ ਉਪਰ ਬੰਦਾ ਸਿੰਘ, ਬਾਜ਼ ਸਿੰਘ ਪਹਾੜਾ ਸਿੰਘ ਅਤੇ ਖਾਸ ਸਤਾਰਾਂ ਸਾਥੀਆਂ ਨਾਲ ਤਿਰਪੋਲੀਏ ਦੇ ਕਿਲ੍ਹੇ ਅੰਦਰ ਕੈਦ ਕਰ ਦਿੱਤੇ ਗਏ। ਬਾਕੀ ਸਿੰਘ ਕੋਤਵਾਲ ਦੇ ਹਵਾਲੇ ਕਰ ਦਿੱਤੇ।

ਹਰ ਪਾਸੇ ਤੋਂ ਬਾਦਸ਼ਾਹ ਦੀਆਂ ਨਰਦਾਂ ਸਹੀ ਦਾਅ ਉਪਰ ਪੈ ਰਹੀਆਂ ਸਨ। ਚੰਬਾ ਤੋਂ ਬੰਦਾ ਸਿੰਘ ਦੀ ਪਤਨੀ ਰਤਨਾ ਅਤੇ ਪੁੱਤਰ ਅਜੈ ਸਿੰਘ ਬੰਦੀ ਬਣਾ ਕੇ ਲੈ ਆਏ ਸਨ ਤੇ ਹੁਣ ਉਹ ਸ਼ਾਹੀ ਜਨਾਨਖ਼ਾਨੇ ਦੇ ਪ੍ਰਬੰਧਕ ਦਰਬਾਰ ਖ਼ਾਨ ਨਾਜ਼ਰ ਦੀ ਨਿਗਰਾਨੀ ਹੇਠ ਸਨ।

ਤਿਰਪੋਲੀਏ ਕਿਲ੍ਹੇ ਅੰਦਰ ਬੰਦਾ ਸਿੰਘ ਨੂੰ ਇਕੱਲਿਆਂ ਇਕ ਕੋਠੜੀ ਵਿਚ ਰੱਖਿਆ ਹੋਇਆ ਸੀ। ਉਸਦੇ ਬਾਹਰ ਅੱਠੇ ਪਹਿਰ ਸਖ਼ਤ ਪਹਿਰਾ ਸੀ। ਇਕ ਦਿਨ ਉਸ ਕੋਲ, ਇਕ ਮੁੱਲਾਂ ਅਤੇ ਦਿੱਲੀ ਮਸਜਿਦ ਦਾ ਇਮਾਮ ਬਾਦਸ਼ਾਹ ਦੇ ਹੁਕਮਾਂ ਨਾਲ ਆਏ। ਇਮਾਮ ਨੇ ਕਿਹਾ:

-ਸ਼ਹਿਨਸ਼ਾਹ-ਏ-ਹਿੰਦ ਦੀ ਖਵਾਹਿਸ਼ ਹੈ ਅਗਰ ਆਪ ਔਰ ਆਪ ਦੇ ਸਾਥੀ ਇਸਲਾਮ ਮਜ਼੍ਹਬ ਕਬੂਲ ਕਰ ਲਓ ਤਾਂ ਜਹਾਂਪਨਾਹ ਤਮਾਮ ਕੈਦੀਆਂ ਨੂੰ ਰਿਹਾ ਕਰਨ ਲਈ ਰਾਜ਼ੀ ਹਨ।'

-ਕੀ ਇਕ ਮੁਸਲਮਾਨ ਨੂੰ ਮੌਤ ਨਈਂ ਆਉਂਦੀ- ? ' ਬੰਦਾ ਸਿੰਘ ਨੇ ਪੁੱਛਿਆ।

–ਮੌਤ ਹਰ ਇਕ ਨੂੰ ਆਏਗੀ।' ਇਮਾਮ ਬੋਲਿਆ।

–ਫਿਰ ਅਸੀਂ ਇਸੇ ਰੂਪ ਵਿਚ ਮਰਨਾ ਚਾਹਾਂਗੇ।' ਬੰਦਾ ਸਿੰਘ ਨੇ ਦ੍ਰਿੜ੍ਹਤਾ ਨਾਲ ਕਿਹਾ।

–ਮੁੱਲਾਂ ਅਤੇ ਇਮਾਮ ਵਾਪਸ ਚਲੇ ਗਏ।

ਉਸੇ ਦਿਨ ਇਕ ਪਹਿਰੇਦਾਰ ਨੇ ਬੰਦਾ ਸਿੰਘ ਨੂੰ ਦੱਸਿਆ–' ਤੇਰੀ ਬੇਗ਼ਮ ਔਰ ਫਰਜ਼ੰਦ ਬੰਦੀ ਬਣਾ ਕੇ ਦਿੱਲੀ ਲੈ ਆਂਦੇ ਗਏ ਨੇ।'

ਬੰਦਾ ਸਿੰਘ ਨੇ ਕੈਦਖ਼ਾਨੇ ਦੀ ਕੰਧ ਨਾਲ ਸਿਰ ਟੇਕ ਕੇ ਅੱਖਾਂ ਮੀਟ ਲਈਆਂ ਤੇ ਫੁਸਫੁਸਾਇਆ- ' ਗੁਰੂ, ਮੈਨੂੰ ਸ਼ਕਤੀ ਦੇਹ।'

ਇੰਸ ਵੇਲੇ ਬਾਬਾ ਬਿਨੋਦ ਸਿੰਘ, ਕਾਹਨ ਸਿੰਘ ਅਤੇ ਮੀਰੀ ਸਿੰਘ ਸੂਬਾ ਲਾਹੌਰ ਦੀ ਸ਼ਰਨ ਵਿਚ ਸਨ। ਕਾਹਨ ਸਿੰਘ, ਜ਼ਕਰੀਆ ਖ਼ਾਨ ਦੇ ਇਸ਼ਾਰੇ ਤੇ ਸਰਹਿੰਦ ਪੁੱਜਣ ਤੋਂ ਪਹਿਲਾਂ ਹੀ ਕੈਦੀਆਂ ਦੇ ਜਲੂਸ ਵਿਚੋਂ ਖਿਸਕ ਗਿਆ ਸੀ।

-----0-----

## 91

ਬੰਦਾ ਸਿੰਘ ਅਤੇ ਉਸ ਨਾਲ ਗੁਰਦਾਸ ਨੰਗਲ ਦੀ ਗੜ੍ਹੀ ਅੰਦਰ ਘਿਰੇ ਸਾਰੇ ਸਿੰਘਾਂ ਦੇ ਫੜੇ ਜਾਣ ਦੀ ਖ਼ਬਰ ਦਿੱਲੀ ਤੋਂ ਲੈ ਕੇ ਕਾਬਲ-ਕੰਧਾਰ ਤੱਕ ਜੰਗਲ ਦੀ ਅੱਗ ਵਾਂਗ ਫੈਲ ਗਈ। ਜਦੋਂ ਕੈਦੀ ਸਿੰਘਾਂ ਦਾ ਜਲੂਸ ਲਾਹੌਰ ਤੋਂ ਚੱਲਿਆ ਸੀ ਤਾਂ ਰਸਤੇ ਵਿਚ ਜੋ ਵੀ ਸਿੱਖ ਦਿੱਸਿਆ, ਉਸਨੂੰ ਕੈਦੀ ਬਣਾ ਲਿਆ ਗਿਆ ਸੀ । ਸਿੱਖ ਕੈਦ ਹੋਣ ਤੋਂ ਬਚਣ ਲਈ ਦਿੱਲੀ ਦੇ ਸ਼ਾਹ ਮਾਰਗ ਤੋਂ ਦੂਰ ਪਿੰਡਾਂ ਵੱਲ ਜਾ ਛੁਪੇ ਸਨ।

ਬੰਦਾ ਸਿੰਘ ਦੇ ਫੜੇ ਜਾਣ ਪਿਛੋਂ ਜਿਹੜੇ ਇਲਾਕੇ ਖਾਲਸਾ ਫੌਜ ਦੇ ਕਬਜ਼ੇ ਹੇਠ ਸਨ, ਉਹਨਾਂ ਵਿਚ ਕਿਸਾਨਾਂ ਅਤੇ ਮੁਜ਼ਾਰਿਆਂ ਤੋਂ ਜ਼ਮੀਨਾਂ ਖੋਹ ਕੇ ਜ਼ਿਮੀਂਦਾਰ ਅਤੇ ਜਾਗੀਰਦਾਰ ਫਿਰ ਤੋਂ ਹਾਕਮ ਬਣ ਗਏ। ਰੋਹ ਵਿਚ ਆਏ ਸਿੱਖ ਅਤੇ ਹੋਰ ਕਿਸਾਨ, ਇਕੱਠੇ ਹੋ ਕੇ ਬਗ਼ਾਵਤ ਕਰਨ ਦੀਆਂ ਤਰਕੀਬਾਂ ਸੋਚਣ ਲੱਗੇ। ਇਹਨਾਂ ਵਿਚ ਉਹ ਮੁਸਲਮਾਨ ਵੀ ਸਨ ਜਿਹੜੇ ਮੁਜ਼ਾਰਿਆਂ ਤੋਂ ਜ਼ਮੀਨਾਂ ਦੇ ਮਾਲਕ ਬਣੇ ਸਨ। ਖਾਲਸਾ ਰਾਜ ਦੇ ਅਧੀਨ ਇਲਾਕਿਆਂ ਵਿਚ ਕਿਸਾਨਾਂ-ਮੁਜ਼ਾਰਿਆਂ ਨੇ ਖ਼ੁਦਮੁਖਤਾਰੀ ਨਾਲ ਵਾਹੀ ਕਰਨ ਦਾ ਸੁਆਦ ਚੱਖ ਲਿਆ ਸੀ। ਹੁਣ ਬੰਦਾ ਸਿੰਘ ਦੇ ਬੰਦੀ ਬਣਾਏ ਜਾਣ ਪਿਛੋਂ ਉਹ ਫੇਰ ਮੁਜ਼ਾਰੇ ਸਨ। ਚਾਹੇ ਕੋਈ ਸਿੱਖ ਸੀ, ਹਿੰਦੂ ਜਾਂ ਮੁਲਸਮਾਨ ਉਹਨਾਂ ਅੰਦਰ ਰੋਹ, ਗੁੱਸੇ ਅਤੇ ਵਿਰੋਧ ਕਰਨ ਦੇ ਬੀਜ ਫੁੱਟ ਪਏ ਸਨ।

ਜਿਨ੍ਹਾਂ ਪਿੰਡਾਂ ਵਿਚ ਸਿੱਖਾਂ ਹਿੰਦੂਆਂ ਦੀ ਆਬਾਦੀ ਵਧੇਰੇ ਸੀ। ਉਹ ਇਕੱਠੇ ਹੋ ਕੇ ਸੰਗਤ ਕਰਨ ਲੱਗੇ। ਉਹਨਾਂ ਨਾਲ ਪੀੜਤ ਮੁਸਲਮਾਨ ਵੀ ਆ ਬੈਠਦੇ । ਮਜ਼ਦੂਰਾਂ-ਮੁਜ਼ਾਰਿਆਂ ਦੇ ਹਿੱਤ ਸਾਂਝੇ ਸਨ। ਹੁਣ ਉਹਨਾਂ ਨੂੰ ਮੁਗਲਾਂ ਦੇ ਅਤਿਆਚਾਰਾਂ ਦਾ ਪਹਿਲਾਂ ਵਾਂਗ ਡਰ ਨਹੀਂ ਸੀ ਲਗਦਾ।

ਪਿੰਡਾਂ ਦੇ ਚੁਗਾਨਾਂ ਵਿਚ, ਪਰ੍ਹਿਆਂ ਵਿਚ, ਸੱਥਾਂ ਵਿਚ, ਫਲ੍ਹਿਆਂ ਵਿਚ, ਲੋਕ ਜੁੜਨ ਲੱਗੇ। ਇਹਨਾਂ ਵਿਚ ਕੋਈ ਟਾਵਾਂ ਹੀ ਗਭਰੂ ਦਿਸਦਾ। ਪਿੰਡਾਂ ਦੇ ਗਭਰੂ ਜੰਗ ਨੇ ਖਾ ਲਏ ਸਨ ਜਾਂ ਮੁਗਲ ਹਾਕਮ ਫੜ ਕੇ ਲੈ ਗਏ ਸਨ। ਬਹੁਤੇ ਗਭਰੂ ਸਿੱਖਾਂ ਉਪਰ ਔਖੀ ਘੜੀ ਵਿਚਾਰ ਕੇ ਦੂਰ-ਦੁਰਾਡੇ ਪਹਾੜਾਂ ਅਤੇ ਰਾਜਸਥਾਨ ਵੱਲ ਨਿਕਲ ਗਏ ਸਨ। ਘਰਾਂ-ਪਰੀਵਾਰਾਂ ਦੀ ਜ਼ਿੰਮੇਵਾਰੀ ਹੁਣ ਬਜ਼ੁਰਗਾਂ ਜਾਂ ਵਡੇਰੀ ਉਮਰ ਦੇ ਬੰਦਿਆਂ ਉਪਰ ਹੀ ਆਣ ਪਈ ਸੀ।

ਮਾਲਵੇ ਦੇ ਇਕ ਪਿੰਡ ਵਿਚ ਦੁਪਹਿਰ ਵੇਲੇ ਸੱਥ ਵਿਚ ਬੈਠਿਆਂ ਇਕ ਬਜ਼ੁਰਗ ਨੇ ਝੋਰਾ ਕਰਦਿਆਂ ਕਿਹਾ-'ਬੰਦਾ ਸਿਉਂ ਬਹਾਦਰ ਪਕੜੀਨ ਵਾਲਾ ਤਾਂ ਹੈ ਨੀ ਸੀ। ਕਿਸੇ ਗੱਦਾਰ ਦੀ ਬੇੜੀ ਬੈਠੀ ਹੋਊ।'

-ਆਹੀ ਤਾਂ ਬਾਬਾ ਗੱਲ ਮੇਰੇ ਖ਼ਾਨੇ 'ਚ ਨੀ ਪੈਂਦੀ। ਗੁਰੂ ਸਾਹਬ ਨੇ ਦਿੱਤੇ ਹੋਣ ਤੀਰ, ਨਾਲੇ ਦਿੱਤਾ ਹੋਵੇ ਵਰ। ਨਾਲ ਦਿੱਤੇ ਹੋਣ ਜੱਥੇਦਾਰ । ਰਿੱਧੀਆਂ-ਸਿੱਧੀਆਂ ਦਾ ਮਾਲਕ ਹੋਵੇ ਬੰਦਾ ਸਿਉਂ। ਤੇ ਸੂੱਲੇ ਉਹਨੂੰ ਫੜ ਲੈਣ ਜਿਉਂਦੇ ਨੂੰ। ਇਹ ਖੇਡ ਕਿਵੇਂ ਪਈ ? ' ਆਖਕੇ ਜਣਾ ਦੰਦਾਂ ਨਾਲ ਨਹੁੰ ਟੁੱਕਣ ਲੱਗ ਪਿਆ।

-ਸੁਣਿਐ, ਅੰਬਰਸਰੀਏ ਬਾਬੇ ਨੇ ਖਾਲਸੇ ਦੀ ਪਿੱਠ 'ਚ ਛੁਰਾ ਮਾਰਿਐ। ' ਇਕ ਹੋਰ ਬੋਲਿਆ।

–ਆਹੋ ਯਾਰ। ਇਕ ਵਾਰੀ ਆਪਣੇ ਪਿੰਡ ਨੀ ਸੀ ਆਏ ਸਿੰਘ ? ਆਂਹਦੇ ਸੀ ਦਿੱਲੀ ਬਾਦਸ਼ਾਹ ਦੀ ਚਾਕਰੀ ਭਲੀ ਐ, ਉਹਦੀ ਫੌਜ 'ਚ ਭਰਤੀ ਹੋ ਜਾਓ। ਬੰਦਾ ਬੈਰਾਗੀ ਤਾਂ ਹੁਣ ਆਪੇ ਈ ਗੁਰੂ ਬਣ ਕੇ ਬਹਿ ਗਿਐ।'

–ਐਵੇਂ ਕੁਫ਼ਰ ਤੋਲਦੇ ਸੀ। ਗੁਰੂ ਉਹ ਆਪ ਬਣਨ ਨੂੰ ਫਿਰਦੇ ਹੋਣੇ ਐ। ਤਾਹੀਓਂ ਤਾਂ ਸੂਬਾ ਲਾਹੌਰ ਦੀ ਗੋਦ 'ਚ ਵੜੇ ਬੈਠੇ ਐ। ਬੰਦਾ ਸਿਹੁੰ ਨੇ ਤਾਂ ਦਿਖਾ'ਤਾ ਫਿਰ ਸੂਰਮੇ ਕਿਹੋ ਜਿਹੇ ਹੁੰਦੇ ਐ। ਸ਼ੇਰ ਦੇ ਬੱਚੇ ਨੇ ਈਨ ਨੀ ਮੰਨੀ, ਭਾਵੇਂ ਸੰਗਲਾਂ ਨਾਲ ਨੂੜ ਕੇ ਲੈਗੇ ਦਿੱਲੀ।'

–ਦਿੱਲੀ ਸ਼ੇਰ ਨਾਲ ਕਿਹੜਾ ਘੱਟ ਬੀਤਣੀ ਐ। ਤੁਰਕਾਂ ਦੇ ਜੁਲਮਾਂ ਨੂੰ ਜਾਣਦੇ ਨੀ ਆਪਾਂ ? ਗੁਰੂਆਂ ਨਾਲ ਇਹਨਾਂ ਘੱਟ ਕੀਤੀ ਐ ਪਹਿਲਾਂ। ਕਦੇ ਤੱਤੀ ਤਵੀ 'ਤੇ , ਕਦੇ ਚਾਂਦਨੀ ਚੌਂਕ 'ਚ ਸ਼ਹੀਦ, ਕਦੇ ਗਵਾਲੀਅਰ ਦੀਆਂ ਜੇਲ੍ਹਾਂ 'ਚ ਕੈਦ,।'

–ਹੁਣ ਵੀ ਤਾਂ ਸਿੱਖਾਂ ਦੇ ਸਿਰਾਂ ਦੇ ਗੱਡੇ ਭਰ ਕੇ ਲੈ ਗਏ ਨੇ ਦਿੱਲੀ ਬਾਦਸ਼ਾਹ ਨੂੰ ਖੁਸ਼ ਕਰਨ ਲਈ।'

–ਵੇਖਦਾ ਜਾਈਂ ਬਾਬਾ ਇਹਨਾਂ ਪਾਪੀਆਂ ਦਾ ਬੀਜ ਨਾਸ਼ ਹੋ ਜਾਣੈ– ।' ਇਕ ਹੋਰ ਦੁਖੀ ਹੋਇਆ ਬੋਲਿਆ।

–ਇਹ ਕਿਥੇ ਲਿਖਿਐ ਬਈ। ਪਹਿਲਾਂ ਸੱਤ–ਅੱਠ ਮਹੀਨੇ ਭੁੱਖੇ ਮਾਰੋ, ਫੇਰ ਉਹਨਾਂ ਨੂੰ ਸੰਗਲਾਂ ਨਾਲ ਨਰੜ ਕੇ ਕੈਦੀ ਬਣਾਓ। ਜਲੂਸ ਕੱਢੋ। ਲਾਹਣਤ ਹੈ ਐਹੋ ਜੀਹ ਬਹਾਦਰੀ ਦੇ——— ।' ਇਕ ਬਜ਼ੁਰਗ ਨੇ ਪਾਸੇ ਮੂੰਹ ਘੁਮਾ ਕੇ ਘ੍ਰਿਣਾ ਨਾਲ ਥੁੱਕਿਆ।

–ਬਾਬਾ ਤੈਨੂੰ ਪਤਾ ਹੈ ਜਿਸ ਦਿਨ ਆਪਣੇ ਪਿੰਡ ਖ਼ਬਰ ਆਈ ਬੰਦਾ ਬਹਾਦਰ ਸੂਹ ਫੜਿਆ ਗਿਆ ਪਿੰਡ 'ਚ ਤਾਂ ਕਿਸੇ ਨੇ ਚੁਲ੍ਹੇ 'ਚ ਅੱਗ ਨਹੀਂ ਬਾਲੀ।'

–ਸਾਡੇ ਘਰ ਰੋਟੀ ਤਾਂ ਪੱਕਗੀ ਸੀ ਪਹਿਲਾਂ ਈ ਤ੍ਰਕਾਲਾਂ ਵੇਲੇ ਈ, ਪਰ ਸਹੁੰ ਗਊ ਦੀ ਕਿਸੇ ਨੇ ਵੀ ਬੁਰਕੀ ਨੀ ਖਾਧੀ।'

ਇਹ ਚਰਚਾ ਕਿਸੇ ਇਕ ਪਿੰਡ ਦੀ ਨਹੀਂ ਸੀ। ਪੰਜਾਬ ਦੇ ਹਰ ਪਿੰਡ ਵਿਚ ਹੀ ਅਜਿਹੀਆਂ ਗੱਲਾਂ ਹੋਣ ਲੱਗੀਆਂ । ਇਕ ਪਿੰਡ ਦੀ ਸੱਥ ਵਿਚ ਹਰ ਰੋਜ਼ ਅਜਿਹੀਆਂ ਗੱਲਾਂ ਤੋਂ ਦੁਖੀ ਹੋਇਆ ਇਕ ਬਜ਼ੁਰਗ ਸਭਨਾਂ ਬੰਦਿਆਂ ਵੱਲ ਪਿੱਠ ਕਰਕੇ ਬੈਠ ਗਿਆ।

ਇਕ ਦੂਸਰੇ ਬਜ਼ੁਰਗ ਨੇ ਕਿਹਾ–' ਪੰਥ ਤੇ ਭੀੜ ਪਈ ਐ ਤੂੰ ਕੰਡ ਕਰਕੇ ਬਹਿ ਗਿਐਂ ? ਸਾਰੀ ਉਮਰ ਬੀਤਗੀ ਤੈਨੂੰ ਬੰਦਿਆਂ 'ਚ ਬੈਠਣ ਦੀ ਅਕਲ ਨਹੀਂ ਆਈ।'

–ਮੈਂ ਏਵੇਂ ਈ ਠੀਕ ਆਂ ਜਿਵੇਂ ਬੈਠਾਂ। ਤੁਸੀਂ ਜਾਭਾਂ ਦਾ ਭੇੜ ਕਰੀ ਜਾਓ। ਮੈਨੂੰ ਸੁਣਦੀਆਂ ਗੱਲਾਂ। ' ਉਹ ਉਵੇਂ ਬੈਠਾ ਰਿਹਾ।

–ਹੂੰਅ, ਨਾ ਸ਼ਰਮ, ਨਾ ਹਯਾ। ਅਣ ਧੋਤਾ ਮੂੰਹ, ਚੰਦਰੀ ਨੂੰਹ, ਬੰਦਿਆਂ ਵੱਲ ਕੰਡ, ਕੰਧ ਵੱਲ ਮੂੰਹ, ਐਹੋ ਜੇ ਬੰਦੇ ਦੇ ਦੁਰ ਫਿੱਟੇ ਮੂੰਹ। ' ਸੱਥ ਵਿਚ ਬੈਠੇ ਸਾਰੇ ਹੱਸਣ ਲੱਗੇ। ਪਰ ਉਸਨੇ ਮੂੰਹ ਫਿਰ ਵੀ ਨਹੀਂ ਭਵਾਇਆ। ਬੋਲਿਆ, –'ਮੈਂ ਆਖਿਐ ਨਾ ਭਾਈ, ਮੈਨੂੰ ਸੁਣੀ ਜਾਂਦਾ– । ਤੁਸੀਂ ਜੋ ਆਖਣੈ ਆਖੀ ਜਾਓ। '

–ਅਸੀਂ ਕੀ ਆਖਣੈ– ? ' ਜਣਾ ਬਜ਼ੁਰਗ ਛਿੱਥਾ ਪੈ ਗਿਆ।

–ਤੁਸੀਂ ਆਖਣ ਜੋਗੇ ਵੀ ਕੀ ਓਂ—' ਕੰਡ ਕੀਤੀ ਬੈਠਾ ਬਿਰਧ ਬੋਲਿਆ–' ਤੁਰਕਾਂ ਦੇ ਸਾਹ ਸੂਤਣ ਵਾਲਾ ਸੂਰਮਾ ਫੜਿਆ ਗਿਆ। ਹੁਣ ਮੁੱਸਲੇ ਹੋਰ ਵਧੇਰੇ ਜੁਲਮ ਕਰਨਗੇ। ਏਹੋ ਜੇਹੇ ਜੀਣ

ਦਾ ਕੋਈ ਹੱਜ ਹੈ ? ਸਿਆਣੇ ਆਖਦੇ ਨੇ, ਮਰਦ ਦੀ ਮਾਇਆ ਅਤੇ ਬਿਰਖ ਦੀ ਛਾਇਆ, ਉਹਦੇ ਨਾਲ ਈ ਤੁਰ ਜਾਂਦੀ ਐ। ਹੁਣ ਸਾਨੂੰ ਤਕੜੇ ਹੋਣਾ ਪਏਗਾ। ਜਿੰਨੀ ਜੋਗੇ ਆਂ, ਆਪਣੇ ਹਥਿਆਰ, ਆਪਣੇ ਸੰਦ ਮਾਂਜੀਏ। ਤੁਰਕ ਆਉਂਦੇ ਨੇ ਤਾਂ ਅੱਗੋਂ ਪੈ ਨਿਕਲੀਏ। ਮਾਰ ਤਾਂ ਉਹਨਾਂ ਨੇ ਫੇਰ ਵੀ ਦੇਣੈ। ਦੋਂਹ-ਚੌਂਹ ਤੁਰਕਾਂ ਨੂੰ ਮਾਰ ਕੇ ਤਾਂ ਮਰੀਏ। ਗੁਰੂ ਨੂੰ ਜਾ ਕੇ ਮੂੰਹ ਵਖਾਲਣਾ ਹੈ।—ਤੁਰਕਾਂ ਨੂੰ ਪਤਾ ਤਾਂ ਲੱਗੇ ਕੀ ਹੋਇਆ ਬੰਦਾ ਸੂੰਹ ਬਹਾਦਰ ਫੜ ਲਿਆ, -। ਹੁਣ ਤਾਂ ਪਿੰਡ ਪਿੰਡ —ਬੰਦਾ ਸਿਹੁੰ ਬਹਾਦਰ ਜੰਮ ਪਏ ਨੇ। ਪਰ ਫੋਕੀਆਂ ਗੱਲਾਂ ਕਰਨ ਵਾਲਿਆਂ ਦੇ ਮੱਥੇ ਲੱਗਣ ਨੂੰ ਜੀ ਨੀ ਕਰਦਾ।'

ਬਜ਼ੁਰਗ ਦੀਆਂ ਗੱਲਾਂ ਸੁਣਕੇ ਸੱਥ ਵਿਚ ਖੜ੍ਹੇ ਪਿੱਪਲ-ਨਿੰਮ-ਬੋਹੜ ਦੀ ਤ੍ਰਿਵੈਣੀ ਵੀ ਜਿਵੇਂ ਸੋਚੀ ਪੈ ਗਈ। ਅੱਧਿਆਂ ਨੂੰ ਤਾਂ ਹੁਣ ਸਮਝ ਆਈ, ਬਾਬਾ ਨੇ ਕੰਡ ਕਿਉਂ ਕੀਤੀ ਹੈ।

* * *

ਪਿੰਡਾਂ ਦੇ ਕਿਸਾਨਾਂ ਵਿਚ ਹੁਣ ਆਪਣੀ ਜ਼ਮੀਨ ਵਾਹੁਣ ਦਾ ਮੋਹ ਜਾਗ ਪਿਆ ਸੀ। ਇਹ ਸਵਾਦ ਹੀ ਵੱਖਰਾ ਸੀ। ਪਹਿਲਾਂ ਉਹ ਖੇਤਾਂ ਵਿਚ ਜੋ ਵੀ ਕੰਮ ਕਰਦੇ ਸੀ, ਵਾਹੁੰਦੇ ਬੀਜਦੇ ਸੀ, ਜਾਣਦੇ ਸੀ ਇਹ ਸਭ ਜਗੀਰਦਾਰਾਂ ਲਈ ਹੈ। ਪਰ ਹੁਣ ਉਹ ਆਪਣੇ ਬੱਚਿਆਂ ਲਈ, ਆਪਣੇ ਟੱਬਰਾਂ ਲਈ ਕਰਦੇ ਸਨ। ਪਰ ਬੰਦਾ ਸਿੰਘ ਦੇ ਫੜੇ ਜਾਣ ਤੋਂ ਬਾਅਦ ਸਾਰਾ ਕੁਝ ਸੁਪਨੇ ਵਾਂਗ ਆਇਆ ਤੇ ਅੱਖ ਖੁਲ੍ਹਦਿਆਂ ਵਿਸਰ ਗਿਆ।

ਕਿਸਾਨ-ਮੁਜ਼ਾਰੇ ਜਿਥੇ ਵੀ ਚਾਰ ਜੁੜਦੇ ਗੱਲਾਂ ਕਰਨ ਲਗਦੇ। ਇਕ ਦਿਨ ਦੁਖੀ ਹੋਏ ਇਕ ਮੁਜ਼ਾਰੇ ਨੇ ਕਿਹਾ- 'ਇਸ ਤਰ੍ਹਾਂ ਤਾਂ ਨਹੀਂ ਸਰਨਾ ਭਾਊ। ਇਕੱਠੇ ਹੋ ਕੇ ਜ਼ਿਮੀਦਾਰਾਂ ਉਪਰ ਧਾਵਾ ਬੋਲੀਏ। ਕਿੰਨੇ ਕੁ ਲਠੈਤ ਨੇ ਉਹਨਾਂ ਕੋਲ, ਅਸੀਂ ਉਹਨਾਂ ਨਾਲੋਂ ਤਿੱਗਣੇ ਨਹੀਂ ਦੂਣੇ ਤਾਂ ਹਾਂ। ਕੀ ਵਗਾੜ ਲੈਣਾ ਆਪਣਾ। ਹੁਣ ਮੁਜ਼ਾਰੇ ਬਣਕੇ ਨਹੀਂ ਜੀਣਾ। ਵਾਹੀ ਕਰਾਂਗੇ ਤਾਂ ਆਪਣੇ ਖੇਤਾਂ 'ਚ ਕਰਾਂਗੇ।'

-ਮਾਲਵੇ ਦੇ ਇਕ ਪਿੰਡ 'ਚ ਕਿਸਾਨਾਂ ਨੇ ਇਕੱਠੇ ਹੋ ਕੇ ਜ਼ਿਮੀਂਦਾਰ ਘੇਰ ਲਿਆ, ਡਾਗਾਂ ਨਾਲ ਕੁੱਟ ਕੁੱਟ ਕੇ ਮਾਰਤਾ।' ਇਕ ਹੋਰ ਕਿਸਾਨ ਨੇ ਰੋਹ ਵਿਚ ਆ ਕੇ ਦੱਸਿਆ।

ਬੰਦਾ ਸਿੰਘ ਨੇ ਜਦੋਂ ਦੀਆਂ ਵਾਹੀਕਾਰਾਂ ਨੂੰ ਜ਼ਮੀਨਾਂ ਦਿੱਤੀਆਂ ਸਨ, ਉਹਨਾਂ ਵਿਚ ਮਾਲਕੀ ਦੀ ਚਿਣਗ ਬਲ ਉਠੀ ਸੀ। ਪਿੰਡ ਪਿੰਡ ਵਿਚ ਬਗ਼ਾਵਤਾਂ ਹੋਣ ਲੱਗੀਆਂ। ਅਗਨੀ ਪ੍ਰਚੰਡ ਹੋ ਗਈ। ਮੁਗਲ ਹਾਕਮਾਂ ਲਈ ਇਹ ਇਕ ਹੋਰ ਨਵੀਂ ਸਿਰਦਰਦੀ ਪੈਦਾ ਹੋ ਗਈ।

ਜਦ ਤੱਕ ਬੰਦਾ ਸਿੰਘ ਫੜਿਆ ਨਹੀਂ ਸੀ ਗਿਆ, ਮੁਗਲ ਸਿਪਾਹੀਆਂ ਜਾਂ ਹਾਕਮਾਂ ਦਾ ਹੌਸਲਾ ਨਹੀਂ ਸੀ ਪੈਂਦਾ, ਉਹ ਪਿੰਡਾਂ ਵਿਚ ਜਾ ਕੇ ਸ਼ਰੇਆਮ ਕਿਸੇ ਲੜਕੀ ਜਾਂ ਔਰਤ ਦੀ ਬੇਅਦਬੀ ਕਰਨ। ਪਰ ਦਿਨਾਂ ਵਿਚ ਹੀ ਸਮਾਂ ਬਦਲ ਗਿਆ। ਸਿੱਖ ਤਾਂ ਪਹਾੜੀਂ-ਜੰਗਲੀਂ ਜਾ ਛੁਪੇ ਸਨ। ਘਰਾਂ ਦੀਆਂ ਔਰਤਾਂ, ਮੁਟਿਆਰ ਕੁੜੀਆਂ ਅੰਦਰੀ ਰਹਿੰਦਿਆਂ । ਉਹਨਾਂ ਨੂੰ ਬਾਹਰ ਨਿਕਲਣ, ਖੂਹਾਂ ਉਪਰੋਂ ਪਾਣੀ ਭਰਨ ਜਾਂ ਖੇਤਾਂ ਵੱਲ ਜਾਣ ਦੀ, ਟੋਭਿਆਂ-ਛੱਪੜਾਂ ਉਪਰ ਕੱਪੜੇ ਧੋਣ ਦੀ ਸਖ਼ਤ ਮਨਾਹੀ ਸੀ। ਇਕ ਮਾਂ ਨੂੰ ਆਪਣੀ ਧੀ ਨੂੰ ਸਮਝਾਉਂਦਿਆਂ ਕਿਹਾ-' ਹੁਣ ਪਹਿਲਾਂ ਵਾਲੀ ਗੱਲ ਨਹੀਂ ਧੀਏ। ਗੁਰੂ ਦਾ ਬੰਦਾ, ਦੋਜ਼ਖੀਆਂ ਨੇ ਫੜ ਲਿਆ ਹੋਇਆ । ਹੁਣ ਮੁੱਸਲੇ ਸਿਪਾਹੀਆਂ ਨੂੰ ਪਿੰਡਾਂ ਵਿਚ ਆਉਣੋਂ ਰੋਕਣ ਵਾਲਾ ਕੋਈ ਨਹੀਂ ਹੈ। ਖ਼ਬਰਦਾਰ ਰਹੀਂ ਧੀਏ,

ਬਿੱਲੀ ਦੇ ਨਹੁੰ ਲੁੱਕੇ ਹੁੰਦੇ ਨੇ ਪਰ ਵਾਰ ਬੜਾ ਤਿੱਖਾ ਕਰਦੀ ਹੈ। ਇਹ ਮੁੱਸਲੇ ਤਾਂ ਏਂਦੂ ਵੀ ਭੈੜੇ ਨੇ। ਭੈੜੀ ਖ਼ਬਰ ਬੜੀ ਛੇਤੀ ਫੈਲਦੀ ਹੈ।'

ਕੁੜੀਆਂ ਘਰਾਂ ਅੰਦਰ ਬੰਦ ਰਹਿਣ ਲਈ ਮਜਬੂਰ ਹੋ ਗਈਆਂ। ਉਹ ਚਾਦਰ, ਸਿਰਹਾਣੇ, ਫੁੱਲਕਾਰੀਆਂ ਕੱਢਣ ਦੇ ਬਹਾਨੇ ਆਪਣਾ ਦਿਲ ਹੌਲਾ ਕਰਦੀਆਂ। ਧਾਗਿਆਂ ਨਾਲ ਚਾਦਰਾਂ ਉਪਰ ਗੁਰੂ ਅਤੇ ਬੰਦਾ ਬਹਾਦਰ ਦੇ ਚਿੱਤਰ ਕੱਢਣ ਲੱਗੀਆਂ ਰਹਿੰਦੀਆਂ ।ਗੀਤ ਛੋਹ ਲੈਂਦੀਆਂ। ਕਿਸੇ ਦੇ ਭਰਾ, ਕਿਸੇ ਦਾ ਪੁੱਤ, ਜੰਗ ਵਿਚ ਗਿਆ ਮੁੜਿਆ ਨਾ ਹੁੰਦਾ, ਉਸ ਦੇ ਵਿਯੋਗ ਵਿਚ ਗੀਤ ਗਾਉਣ ਲੱਗੀਆਂ। ਤੁਰਕਾਂ ਨੂੰ ਲਾਹਣਤਾਂ ਪਾਉਂਦੀਆਂ। ਆਪਣੇ ਸੂਰਮਿਆਂ ਦੇ ਸੋਹਲੇ ਗਾਉਂਦੀਆਂ।

* * *

ਫਰਖ਼ੁਸੀਅਰ ਅਤੇ ਅਬਦੁਸ-ਸਮੱਦ ਖ਼ਾਨ ਦੇ ਹੁਕਮਾਂ ਨਾਲ ਮੁਗਲ ਸਿਪਾਹੀ ਪਿੰਡਾਂ ਵਿਚ ਸਿੱਖਾਂ ਦਾ ਸ਼ਿਕਾਰ ਕਰਨ ਨਿਕਲਦੇ। ਇਕ ਪਿੰਡ ਵਿਚ ਉਹਨਾਂ ਮੁਖੀਏ ਨੂੰ ਬੁਲਾਇਆ ਪੁੱਛਿਆ:

-ਪਿੰਡ ਵਿਚ ਸਿੱਖਾਂ ਦੇ ਕਿਹੜੇ ਘਰ ਨੇ ? '

ਡਰਦਾ ਮੁਖੀਆ ਦੱਸਦਾ ਗਿਆ। ਨਾਲ ਦੀ ਨਾਲ ਫਹਿਸਤ ਬਣਦੀ ਗਈ।

ਫਿਰ ਇਕ ਹਿੰਦੂ ਘਰ ਨੂੰ ਘੇਰਾ ਜਾ ਪਾਇਆ। ਘਰ ਦੀਆਂ ਔਰਤਾਂ ਤਰਾਹ ਤਰਾਹ ਕਰਨ ਲੱਗੀਆਂ।

-ਬੁਢੜੀਏ, ਘਰ 'ਚ ਕਿੰਨੇ ਲੜਕੇ ਨੇ ? ' ਇਕ ਮੁਗਲ ਸਿਪਾਹੀ ਨੇ ਪੁੱਛਿਆ।

-3-3 ਤਿੰਨ ਕੁ ਬੱਚੇ ਨੇ ਸਾਉ।' ਬੁੱਢੜੀ ਦੀ ਆਵਾਜ਼ ਕੰਬਣ ਲੱਗੀ।

ਸਿਪਾਹੀ ਫਰਿਹਸਤ ਵਾਚਣ ਲੱਗੇ। ਇਕ ਬੋਲਿਆ:

-ਝੂਠ ਬਕਨੀ ਏਂ ਬੁਢੜੀਏ, ਏਥੇ ਤਾਂ ਲਿਖਿਆ ਤੇਰੇ ਚਾਰ ਪੁੱਤਰ ਨੇ ? '

-ਚਾਰ ਹੀ ਸਨ ਖੁਦਾ ਵਾਲਿਆ। ਇਕ ਤਾਂ ਹੁਣ ਨਿਹੰਗ ਬਣਿਆ ਹੋਇਐ। ਉਸ ਹੁਣ ਕਿੰਨਾ ਕੁ ਜੀਣਾ। ਅੱਜ ਨਹੀਂ ਤੇ ਕੱਲ੍ਹ ਤੁਸੀਂ ਉਹਨੂੰ ਕੋਹ ਛੱਡਣਾਂ।' ਮਾਂ ਨੇ ਅੱਖਾਂ ਭਰ ਕੇ ਕਿਹਾ।

ਸਿਪਾਹੀ ਅਗਲਾ ਘਰ ਲੱਭਣ ਤੁਰ ਪਏ।

---

ਆਂਢ ਗੁਆਂਢ ਦੀਆਂ ਔਰਤਾਂ ਝੱਟ ਘਰਾਂ ਵਿਚੋਂ ਬਾਹਰ ਨਿਕਲ ਆਈਆਂ।

-ਅੰਮਾ ਕੀ ਪੁੱਛਦੇ ਪਏ ਸਨ ਮੂਏ ? '

-ਸੁਆਹ ਤੇ ਖੇਹ।' ਮਾਂ ਸੜ ਭੁੱਜ ਕੇ ਬੋਲੀ।

-ਡਰ ਨਾ ਅੰਮਾਂ, ਜਬਰ ਦੇ ਸੁਹਾਗੇ ਬਹੁਤਾ ਚਿਰ ਨਹੀਂ ਚੱਲਣੇ। ਮੇਰਾ ਪੁੱਤਰ ਵੀ ਇਕ ਰਾਤੀਂ ਆਇਆ ਸੀ, ਦਸਦਾ ਸੀ, ਬੰਦਾ ਸਿੰਘ ਬਹਾਦਰ ਪਕੜ ਲਿਆ ਹੈ ਤਾਂ ਕੀ ਹੈ, ਹੁਣ ਅਸੀਂ ਸਾਰੇ ਈ ਬੰਦਾ ਸਿੰਘ ਬਹਾਦਰ ਹਾਂ। ਅਸੀਂ ਫੇਰ ਜੱਥੇ ਬਨਾਣ ਲੱਗੇ ਆਂ। ਇਹਨਾਂ ਤੁਰਕਾਂ ਦੇ ਪਾੜਛੇ ਲਾਹ ਦਿਆਂਗੇ।'

-ਆਖਦਾ ਤਾਂ ਮੇਰਾ ਪੁੱਤਰ ਵੀ ਏਂਦਾ ਈ ਐ।' ਨਿਹੰਗ ਬਣੇ ਪੁੱਤਰ ਦੀ ਮਾਂ ਨੇ ਕਿਹਾ।

ਆਪਣੀਆਂ ਮਾਂਵਾਂ ਨੂੰ ਲਭਦੀਆਂ ਕੁੜੀਆਂ ਉਧਰ ਆਈਆਂ ਤਾਂ ਇਕ ਬਿਰਧ ਔਰਤ ਨੇ ਝਿੜਕਿਆ।- 'ਥੋਨੂੰ ਅਕਲ-ਸ਼ਊਰ ਹੈ ਨਹੀਂ ਜਣੀਓ। ਘਰੋਂ ਬਾਹਰ ਨਿਕਲਣ ਲਈ ਕਿੰਨ ਆਖਿਐ ? ਜੇ ਕਿਸੇ ਮੁੱਸਲੇ ਸਿਪਾਹੀ ਨੇ ਵੇਖ ਲਿਆ ਤਾਂ ਭੇਡ ਦੇ ਲੇਲੇ ਵਾਂਗ ਚੁੱਕ ਕੇ ਲੈ ਜਾਣਗੇ।'

–ਏਨਾ ਸੌਖਾ ਨੀ ਅੰਮਾਂ ਸਾਨੂੰ ਹੱਥ ਪਾਣਾ। ਅਸੀਂ ਵੀ ਬੁੱਕਲਾਂ 'ਚ ਛੁਰੇ ਲੁਕਾਏ ਨੇ। ਆਹ ਵੇਖੋ।' ਕੁੜੀਆਂ ਨੇ ਬੁੱਕਲਾਂ ਹਟਾਈਆਂ ਤਾਂ ਸੱਚ ਹੀ ਉਹਨਾਂ ਦੇ ਹੱਥਾਂ ਵਿਚ ਨਿੱਕੀਆਂ ਕਟਾਰਾਂ ਫੜੀਆਂ ਹੋਈਆਂ ਸਨ। ' ਆਂਦਰਾਂ ਬਾਹਰ ਖਿੱਚ ਲਵਾਂਗੀਆਂ ਜਿਹੜਾ ਹੱਥ ਪਾਊ ਸਾਨੂੰ ।' ਕੁੜੀਆਂ ਦਲੇਰੀ ਨਾਲ ਬੋਲੀਆਂ।

–ਨੀ ਚੰਦਰੀਓ, ਹੁਣ ਬੰਦਾ ਸਹੁੰ ਪਕੜ ਲਿਆ ਏ। ਮੁੱਸਲੇ ਡਾਹਢੇ ਮਸਤੇ ਹੋਏ ਨੇ।' ਇਕ ਹੋਰ ਨੇ ਸਮਝਾਇਆ।

–ਮਸਤੇ ਹੋਏ ਨੇ ਤਾਂ ਕੀ ਐ ਤਾਈ। ਸਾਨੂੰ ਵੀ ਬੰਦਾ ਸਿੰਘ ਬਹਾਦਰ ਅਣਖ ਨਾਲ ਜੀਣ ਦਾ ਵੱਲ ਦੱਸ ਗਿਆ ਏ।' ਆਖ ਕੇ ਕੁੜੀਆਂ ਮੁੜ ਪਈਆਂ। ਫਿਰ ਰੁੱਕ ਕੇ ਇਕ ਨੇ ਤੀਵੀਆਂ ਨੂੰ ਛੇੜਿਆ;

–ਤੁਸੀਂ ਵੀ ਘਰੀਂ ਆ ਜੋ ਅੰਮਾਂ—ਤੁਰਕ ਬੁੱਢੀ ਤੇ ਨੱਢੀ ਵਿਚ ਕੋਈ ਫਰਕ ਨੀ ਸਮਝਦੇ।' ਤੇ ਉਹ ਗਲੀ ਦੇ ਮੋੜ ਤੱਕ ਹਸਦੀਆਂ ਗਈਆਂ।

* * *

ਪਿੰਡਾਂ ਦੇ ਲੋਕਾਂ ਵਿਚ ਦਹਿਸ਼ਤ ਦਾ ਮਾਹੌਲ ਹੋਣ ਦੇ ਬਾਵਜੂਦ ਉਹਨਾਂ ਦੇ ਹੌਸਲੇ ਬੁਲੰਦ ਸਨ। ਗੁਪਤ ਰੂਪ ਵਿਚ ਲੋਕ ਹਥਿਆਰ ਜਮ੍ਹਾਂ ਕਰਨ ਲੱਗੇ।

ਸ਼ਹਿਨਸ਼ਾਹ ਨੂੰ ਖੁਸ਼ ਕਰਨ ਲਈ ਅਬਦੁਸ–ਸਮੱਦ ਖ਼ਾਨ ਅਤੇ ਉਸਦੇ ਪੁੱਤਰ ਜ਼ਕਰੀਆ ਖ਼ਾਨ ਨੇ ਮਾਝੇ, ਦੁਆਬੇ ਅਤੇ ਮਾਲਵੇ ਦੇ ਸਾਰੇ ਪਿੰਡਾਂ ਦੇ ਮੁਖ਼ੀਆਂ ਨੂੰ ਲਿਖਤੀ ਰੂਪ ਵਿਚ ਸ਼ਾਹੀ ਫਰਮਾਨ ਜਾਰੀ ਕਰਵਾ ਦਿੱਤੇ। ਪਿੰਡਾਂ ਦੇ ਮੁਖੀਆਂ ਤੋਂ ਇਕਰਾਰਨਾਮਾ ਲਿਆ ਜਾਣ ਲੱਗਾ– ਕਿ ਉਹਨਾਂ ਦੇ ਪਿੰਡ ਵਿਚ ਇਕ ਵੀ ਸਿੱਖ ਕਾਫ਼ਰ ਨਹੀਂ ਹੈ। ਜੇ ਹੈ ਤਾਂ ਤੁਰੰਤ ਕੱਢ ਦਿੱਤਾ ਜਾਵੇਗਾ ਜਾਂ ਮੁਗ਼ਲਾਂ ਦੇ ਹਵਾਲੇ ਕਰ ਦਿੱਤਾ ਜਾਏਗਾ।

ਲਾਹੌਰ, ਸਰਹਿੰਦ ਅਤੇ ਜੰਮੂ ਦੇ ਨਾਜ਼ਮ ਤਾਂ ਇਸ ਮੁਹਿਮ ਵਿਚ ਇਕ ਦੂਸਰੇ ਤੋਂ ਬਾਜ਼ੀ ਮਾਰ ਲੈਣ ਦੀ ਤਾਕ ਵਿਚ ਸਿੱਖਾਂ ਉਪਰ ਘੋਰ ਜੁਲਮ ਕਰਨ ਲੱਗੇ।

ਮੁਗਲ ਸਿਪਾਹੀ ਹਥਿਆਰਬੰਦ ਹੋ ਕੇ ਹਰ ਵਕਤ ਪਿੰਡਾਂ ਵਿਚ ਗਸ਼ਤ ਕਰਨ ਲੱਗੇ। ਨੰਬਰਦਾਰ ਅਤੇ ਹੋਰ ਖੁਫ਼ੀਆ ਸੂਹੀਏ, ਮੁਗਲ ਚੌਂਕੀਆਂ ਨੂੰ ਇਤਲਾਹ ਦਿੰਦੇ। ਇਸ ਕੰਮ ਲਈ ਇਨਾਮਾਂ ਦੀ ਫਰਿਹਸਤ ਵੀ ਜਾਰੀ ਕੀਤੀ ਗਈ

ਸਿੱਖ ਦੀ ਮੌਜੂਦਗੀ ਦਾ ਪਤਾ ਦੇਣ ਵਾਲੇ ਨੂੰ 10 ਰੁਪਏ, ਸਿੱਖ ਵਿਖਾ ਦੇਣ ਵਾਲੇ ਨੂੰ 20 ਰੁਪਏ। ਸਿੱਖ ਨੂੰ ਗ੍ਰਿਫਤਾਰ ਕਰਨ ਵਾਲੇ ਨੂੰ 40 ਰੁਪਏ। ਸਿੱਖ ਦਾ ਸਿਰ ਲਿਆ ਕੇ ਦੇਣ ਵਾਲੇ ਨੂੰ 80 ਰੁਪਏ।

ਸਿੱਖਾਂ ਦੀਆਂ ਮਾਂਵਾਂ, ਸਿੱਖਾਂ ਦੀਆਂ ਪਤਨੀਆਂ, ਸਿੱਖਾਂ ਦੇ ਬੱਚੇ, ਬਾਪ ਰੱਤ ਦੇ ਹੰਝੂ ਡੋਲ੍ਹਦੇ। ਸਾਰੇ ਸਿੱਖ ਪਹਾੜਾਂ ਵੱਲ ਭੱਜ ਗਏ। ਕੋਈ ਰਾਜਪੂਤਾਨੇ ਦੇ ਮਾਰੂਥਲਾਂ ਵਿਚ ਜਾ ਛੁਪਿਆ। ਕਈਆਂ ਨੇ ਕੇਸ ਕਟਵਾ ਲਏ।

ਸਿੱਖਾਂ ਦੀ ਧਰਤੀ ਮਾਝੇ ਨੂੰ ਪੂਰੀ ਤਰ੍ਹਾਂ ਤਬਾਹ ਕਰ ਦਿੱਤਾ ਗਿਆ ।

ਸਿੱਖ ਆਪਣੀ ਜਾਨ ਬਚਾਉਣ ਲਈ ਥਾਂ ਥਾਂ ਭਟਕਦੇ ਫਿਰੇ। ਭੁੱਖੇ, ਤਿਆਹੇ, ਤਨ ਉਪਰ ਫਟੇ ਕਪੜੇ, ਪੈਰੋਂ ਨੰਗੇ, ਕੱਲ੍ਹ ਦਾ ਕੋਈ ਪਤਾ ਨਹੀਂ ਤਾਂ ਵੀ ਅੰਦਰੋਂ ਬਾਦਸ਼ਾਹੀ ਨਾ ਗਈ, –ਭਾਣਾ

ਮੰਨ ਕੇ ਸਦਾ ਚੜ੍ਹਦੀ ਕਲਾ ਵਿਚ।—ਆਪਣੇ ਆਪ ਨੂੰ ਖੁਸ਼ ਰੱਖਣ ਲਈ, ਸਿੰਘਾਂ,ਭੁੱਜੇ ਛੋਲਿਆਂ ਨੂੰ ਬਦਾਮ ਆਖਿਆ। ਬੇਹੀਆਂ ਰੋਟੀਆਂ ਨੂੰ ਮਿੱਠੇ ਪਰਸ਼ਾਦੇ ਸਮਝਕੇ ਖਾਧਾ। ਫਾਕਾ ਕੱਟਣ ਨੂੰ ਮਸਤਾਨਾ ਲੰਗਰ ਕਿਹਾ। ਜੰਗਲਾਂ ਵਿਚ ਭਟਕਦਿਆਂ-ਰੁਲਦਿਆਂ ਸਿੰਘਾਂ ਲਈ ਬਾਜਰੇ ਦੀਆਂ ਬਕਲੀਆਂ ਲਾਚੀਦਾਨਾ ਬਣ ਗਈਆਂ। ਲੂਣ ਮਿਰਚਾਂ ਦੀ ਚਟਣੀ, ਚੱਟਣ ਪਲਾਓ ਬਣ ਗਿਆ। ਜੁੱਤੀ ਨੂੰ ਉਹਨਾਂ ਚਰਨਦਾਸੀ ਸਮਝਿਆ। ਫ਼ਾਕੇ ਕਟਦਿਆਂ ਨੂੰ ਨਸੀਬਾਂ ਨਾਲ ਮਿਲੀ ਕੋਈ ਭੇਡ ਉਹਨਾਂ ਲਈ ਪਰੀ ਤੋਂ ਘੱਟ ਨਹੀਂ ਸੀ। ਜੰਗਲਾਂ ਵਿਚ ਨਦੀ ਕਿਨਾਰੇ ਜਾਂ ਕਿਸੇ ਨਾਲੇ ਉਪਰ ਖੁਲ੍ਹੇ ਅਸਮਾਨ ਨੰਗੇ ਨਹਾਉਣਾ ਉਹਨਾਂ ਲਈ ਮਹੁੰਮਦੀ ਇਸ਼ਨਾਨ ਹੋ ਨਿਬੜਿਆ। ਹਾਥੀ ਨੂੰ ਉਹਨਾਂ ਕੱਟੇ ਤੋਂ ਵੱਧ ਅਹਿਮੀਅਤ ਨਾ ਦਿੱਤੀ। ਕਾਜ਼ੀ ਉਹਨਾਂ ਲਈ ' ਮੁਰਗਾ' ਸੀ। ਕਦੇ ਸੰਘਣੀ ਝਿੜੀ ਵਿਚ ਸੌਣ ਲੱਗਿਆਂ ਜੇ ਸੁਹਾਣੀ ਹਵਾ ਵਗ ਪੈਣੀ ਤਾਂ ਸਿੰਘਾਂ ਕਹਿਣਾ-' ਇੰਦ੍ਰਾਣੀ ਅੱਜ ਤਾਂ ਜੱਫੀਆਂ ਪਾਉਣ ਲੱਗੀ ਹੋਈ ਏ।

ਅਜਿਹੇ ਭਿਆਨਕ ਬਿਪਤਾ ਦੇ ਸਮੇਂ ਵੀ ਸਿੱਖਾਂ ਨੇ ਹਰ ਤਸੀਹਾ ਗੁਰੂ ਦਾ ਭਾਣਾ ਕਰਕੇ ਮੰਨਿਆ।

* * *

ਦਿੱਲੀ ਵਿਚ ਬਾਦਸ਼ਾਹ ਫ਼ਰਖ਼ੁਸੀਅਰ ਨੇ 5 ਮਾਰਚ 1716 ਨੂੰ ਸ਼ਾਹੀ ਫਰਮਾਨ ਜਾਰੀ ਕਰ ਦਿੱਤਾ:

'ਹਰ ਰੋਜ਼ 100 ਕੈਦੀ ਕਾਫ਼ਰ ਸਿੰਘਾਂ ਨੂੰ ਕਤਲ ਕਰਨ ਦਾ ਅਮਲ ਸ਼ੁਰੂ ਕੀਤਾ ਜਾਏ'

ਹੁਕਮ ਦੀ ਫੌਰਨ ਤਾਮੀਲ ਹੋਈ। ਦਿੱਲੀ ਦੇ ਤਿਪੋਲੀਆ ਦਰਵਾਜ਼ੇ ਵੱਲ ਦੇ ਚਬੂਤਰੇ ਉਪਰ, ਕੋਤਵਾਲੀ ਦੇ ਸਾਹਮਣੇ, ਸਰਬਰਾਹ ਖ਼ਾਨ ਕੋਤਵਾਲ ਦੀ ਨਿਗਰਾਨੀ ਹੇਠ 100 ਕੈਦੀ ਸਿੱਖਾਂ ਨੂੰ ਬਾਹਰ ਲੈ ਆਂਦਾ ਗਿਆ। ਜੱਲਾਦ ਕਾਰਵਾਈ ਲਈ ਤਿਆਰ ਹੋ ਗਏ।

ਠੀਕ ਇਸ ਵੇਲੇ ਫ਼ਰਖ਼ੁਸੀਅਰ ਨੂੰ ਖ਼ਬਰ ਮਿਲੀ- ' ਬਾਗ਼ੀ ਕਾਫ਼ਰ ਸਿੰਘਾਂ ਨੇ ਰਾਹੋਂ ਇਲਾਕੇ ਵਿਚ ਮੁਗਲ ਚੌਂਕੀ ਉਪਰ ਹਮਲਾ ਕਰਕੇ ਤਮਾਮ ਸਿਪਾਹੀ ਮਾਰ ਦਿੱਤੇ ਹਨ ਤੇ ਉਹ ਹਥਿਆਰ ਲੁੱਟ ਕੇ ਫ਼ਰਾਰ ਹੋ ਗਏ ਨੇ। ਚੌਂਕੀ ਖ਼ਾਲੀ ਪਈ ਹੈ।'

ਬਾਦਸ਼ਾਹ ਦੇ ਮੂੰਹੋਂ ਨਿਕਲਿਆ-' ਯਾ ਖ਼ੁਦਾ । ਇਹ ਕਾਫ਼ਰ ਅਜੇ ਵੀ ਜੀਂਦੇ ਨੇ ? '

-----0-----

ਗੁਰਦਾਸ ਨੰਗਲ ਦੀ ਗੜ੍ਹੀ ਵਿਚੋਂ ਬੰਦੀ ਬਣਾਏ ਸਿੰਘਾਂ ਨੂੰ ਦਿੱਲੀ ਦੇ ਬੰਦੀਖ਼ਾਨਿਆਂ ਦੇ ਨਿੱਕੇ ਨਿੱਕੇ ਕਮਰਿਆਂ ਵਿਚ ਭੇਡਾਂ ਬੱਕਰੀਆਂ ਵਾਂਗ ਤੂੜਿਆ ਗਿਆ ਸੀ। ਖਾਣ ਦੀ ਥਾਂ ਉਹਨਾਂ ਨੂੰ ਲੂਣ ਵਾਲਾ ਪਾਣੀ ਦਿੱਤਾ ਗਿਆ ਤਾਂ ਜੋ ਕਤਲ ਕਰਨ ਦੇ ਦਿਨ ਤੱਕ ਇਹ ਸਭ ਜਿੰਦਾ ਰਹਿਣ। ਕਾਜ਼ੀ ਰਾਹੀਂ ਬਾਦਸ਼ਾਹ ਦਾ ਫੁਰਮਾਨ ਉਹਨਾਂ ਅੱਗੇ ਹਰ ਰੋਜ਼ ਦੁਹਰਾਇਆ ਜਾਂਦਾ-' ਅਗਰ ਕੋਈ ਸਿੱਖ ਇਸਲਾਮ ਧਾਰਨ ਕਰ ਲਏਗਾ, ਇਸਲਾਮ ਦੀ ਸ਼ਰਾ ਵਿਚ ਆ ਜਾਏਗਾ। ਉਸਦੇ ਤਮਾਮ ਗੁਨਾਹ ਮੁਆਫ਼ ਕਰਕੇ ਰਿਹਾ ਕਰ ਦਿੱਤਾ ਜਾਏਗਾ।'

ਕਾਜ਼ੀ ਗੁੱਸੇ ਹੋਇਆ ਅਤੇ ਅਪਮਾਨ ਮਹਿਸੂਸ ਕਰਦਾ ਮੁੜ ਜਾਂਦਾ । ਏਨੇ ਦਿਨਾਂ ਵਿਚ ਇਕ ਵੀ ਸਿੱਖ ਇਸ ਲਈ ਰਾਜ਼ੀ ਨਹੀਂ ਸੀ ਹੋਇਆ।

ਆਖ਼ਰ 5 ਮਾਰਚ 1716 ਦਾ ਦਿਨ ਆ ਗਿਆ।

ਇਸ ਦਿਨ ਕਤਲਾਂ ਦਾ ਸਿਲਸਿਲਾ ਸ਼ੁਰੂ ਹੋਣਾ ਸੀ।

ਬੰਦੀਖ਼ਾਨੇ ਦੀਆਂ ਕਾਲ ਕੋਠੜੀਆਂ ਵਿਚੋਂ ਇਕ ਸੌ ਸਿੱਖ ਕੈਦੀ ਬਾਹਰ ਕੱਢ ਲਿਆਂਦੇ ਗਏ। ਉਹਨਾਂ ਨੂੰ ਇਕ ਕਤਾਰ ਵਿਚ ਖੜ੍ਹਾ ਕਰ ਲਿਆ ਗਿਆ। ਇਹ ਜਗ੍ਹਾ ਕੋਤਵਾਲੀ ਦੇ ਨੇੜੇ ਹੀ ਸੀ ਜਿਥੇ ਤਿੰਨ ਰਾਹ ਆ ਕੇ ਮਿਲਦੇ ਸਨ। ਜੱਲਾਦ ਤਿਆਰ ਸਨ। ਇਕ ਪਾਸੇ ਲੁਹਾਰ, ਖੁੰਢੇ ਹੋ ਜਾਣ ਵਾਲੇ ਹਥਿਆਰਾਂ ਦੀ ਧਾਰ ਤਿੱਖੀ ਕਰਨ ਲਈ ਭੱਠੀ ਮਘਾਈ ਬੈਠਾ ਸੀ। ਦਿੱਲੀ ਸ਼ਹਿਰ ਵਿਚ ਨਗਾਰੇ ਵਜਾ ਕੇ ਇਸ ਅਜਬ ਤਮਾਸ਼ੇ ਨੂੰ ਵੇਖਣ ਲਈ ਐਲਾਨ ਕਰ ਦਿੱਤਾ ਗਿਆ ਸੀ।

ਕਤਲਗਾਹ ਦੁਆਲੇ ਤਮਾਸ਼ਬੀਨਾਂ ਦਾ ਭਾਰੀ ਹਜੂਮ ਜੁੜ ਗਿਆ ਸੀ।

ਕੋਤਵਾਲ ਸਰਬਰਾਹ ਖ਼ਾਨ ਨੇ ਇਕ ਵਾਰ ਫਿਰ ਸ਼ਾਹੀ ਫਰਮਾਨ ਉੱਚੀ ਆਵਾਜ਼ ਵਿਚ ਪੜ੍ਹਿਆ:

'ਆਖ਼ਰੀ ਵਾਰ ਮੌਕਾ ਦਿੱਤਾ ਜਾਂਦਾ ਹੈ। ਸ਼ਹਿਨਸ਼ਾਹ-ਏ-ਹਿੰਦ ਨੇ ਐਲਾਨ ਕੀਤਾ ਹੈ ਜੋ ਸਿੱਖ ਇਸਲਾਮ ਮਜ਼ਹਬ ਵਿਚ ਆ ਜਾਏਗਾ, ਉਸਨੂੰ ਰਿਹਾ ਕਰ ਦਿੱਤਾ ਜਾਏਗਾ।'

ਇਕ ਸਿੰਘ ਨੇ ਕਾਹਲਾ ਪੈਂਦਿਆਂ ਕਿਹਾ-' ਜੱਲਾਦਾਂ ਨੂੰ ਆਖ ਆਪਣਾ ਕੰਮ ਸ਼ੁਰੂ ਕਰਨ। ਧੁੱਪ ਚੜ੍ਹ ਗਈ ਤਾਂ ਤੇਰਾ ਕੰਮ ਮੁਸ਼ਕਲ ਹੋ ਜਾਏਗਾ।'

ਲੋਕਾਂ ਵੇਖਿਆ ਸੁਣਿਆ, ਕਿਸੇ ਵੀ ਕੈਦੀ ਦੀਆਂ ਅੱਖਾਂ ਵਿਚ ਭੈਅ ਨਹੀਂ ਸੀ। ਉਹ ਸਾਰੇ ਸ਼ਾਂਤ ਚਿੱਤ- 'ਵਾਹਿਗੁਰੂ-ਵਾਹਿਗੁਰੂ ' ਦਾ ਜਾਪ ਕਰਨ ਲੱਗੇ ਹੋਏ ਸਨ।

ਕੋਤਵਾਲ ਅਤੇ ਕਾਜ਼ੀ ਦਾ ਇਸ਼ਾਰਾ ਪਾ ਕੇ, ਇਕ ਸਿਪਾਹੀ ਸਭ ਤੋਂ ਅੱਗੇ ਵਾਲੇ ਸਿੰਘ ਨੂੰ ਫੜਕੇ ਜੱਲਾਦਾਂ ਕੋਲ ਲੈ ਆਇਆ। ਪਿਛੋਂ ਇਕ ਵਡੇਰੀ ਉਮਰ ਦਾ ਸਿੰਘ ਤੇਜ਼ੀ ਨਾਲ ਅੱਗੇ ਆਇਆ: -'ਇਹ ਗਲ਼ਤ ਹੈ, ਬੇਇਨਸਾਫ਼ੀ ਹੈ, ਕਾਹਦਾ ਨਿਆਂ ਹੈ ਇਹ ? ਮੈਂ ਇਸ ਦੁਨੀਆਂ ਵਿਚ ਏਸ ਸਿੰਘ ਤੋਂ ਪਹਿਲਾਂ ਆਇਆ ਹਾਂ। ਪਹਿਲਾਂ ਮੇਰੀ ਵਾਰੀ ਹੈ, ਇਸ ਦੀ ਵਾਰੀ ਪਿਛੋਂ ਆਏਗੀ।'-ਤੇ ਉਹ ਆਪ ਹੀ ਕਤਲ ਦੀ ਜਗ੍ਹਾ ਵਾਲੇ ਚਬੂਤਰੇ ਉਪਰ ਜਾ ਚੜ੍ਹਿਆ।

ਹੈਰਾਨੀ ਅਤੇ ਤਾਜੁਬ ਨਾਲ ਜੱਲਾਦਾਂ ਦੇ ਮੂੰਹ ਅੱਡੇ ਗਏ।

ਫਿਰ ਇਕ ਜੱਲਾਦ ਅੱਗੇ ਵਧਿਆ। ਉਸਦੇ ਹੱਥ ਪੈਰ ਕੰਬ ਰਹੇ ਸਨ। ਉਸਨੇ ਸਿੰਘ ਨੂੰ ਥੜ੍ਹੇ ਉਪਰ ਇਸ ਤਰ੍ਹਾਂ ਲੇਟਣ ਲਈ ਕਿਹਾ—ਧੌਣ ਚਬੂਤਰੇ ਤੋਂ ਬਾਹਰ ਨਿਕਲੇ। ਜੱਲਾਦਾਂ ਨੇ ਅੱਖਾਂ ਬੰਦ ਕੀਤੀਆਂ–' ਬਿਸਮਿਲਾ–ਅਰ–ਰਹਿਮਾਨ–ਰਹੀਮ।'ਕਹਿੰਦਿਆਂ ਤਲਵਾਰ ਸਿੰਘ ਦੀ ਗਰਦਨ ਉਪਰ ਫੇਰੀ। ਕਾਜ਼ੀ ਕਲਮਾਂ ਪੜ੍ਹਦਾ ਰਿਹਾ।

ਫਿਰ ਲੋਕਾਂ ਇਕ ਆਵਾਜ਼ ਸੁਣੀ–" ਖੱਚ"

ਸਿੰਘ ਦਾ ਸਿਰ ਧੜੱਕ ਦੇਣੇ ਹੇਠਾਂ ਜਾ ਡਿੱਗਾ। ਕੁਝ ਦੇਰ ਧੜ ਤੜਪਦਾ ਰਿਹਾ। ਫਿਰ ਭੰਗੀਆਂ ਨੇ ਧੂ ਕੇ ਪਰ੍ਹੇ ਸੁੱਟ ਦਿੱਤਾ।

ਕੋਤਵਾਲ ਪੁਕਾਰਿਆ—'ਅਗਲਾ'।

* * *

ਪਹਿਲਾਂ ਵਾਰੀ ਲੈਣ ਲਈ ਹਰ ਵਾਰ ਸਿੰਘਾਂ ਵਿਚ ਹੋੜ ਲੱਗੀ ਰਹੀ। ਪੰਦਰਾਂ ਕੁ ਸਿੰਘਾਂ ਨੂੰ ਕਤਲ ਕਰਕੇ ਜੱਲਾਦ ਥੱਕ ਗਏ। ਲੋਕਾਂ ਅਤੇ ਤਮਾਸ਼ਬੀਨਾਂ ਨੂੰ ਮਜ਼ਾ ਨਹੀਂ ਸੀ ਆ ਰਿਹਾ। ਨਾ ਕੋਈ ਚੀਖ਼ਦਾ, ਨਾ ਕੋਈ ਜਾਨ ਬਖ਼ਸ਼ਣ ਲਈ ਹਾੜ੍ਹੇ ਕਢਦਾ। ਇਹ ਮਰਨਾ ਵੀ ਕੀ ਮਰਨਾ ਹੋਇਆ, ਮਰਨ ਦੇ ਡਰ ਤੋਂ ਤਾਂ ਕਈ ਰੋਂਦੇ ਕੁਰਲਾਉਂਦੇ ਤਰਲੇ ਲੈਂਦੇ ਅਸਮਾਨ ਸਿਰ ਉਪਰ ਚੁੱਕ ਲੈਂਦੇ ਸਨ। ਪਰ ਏਥੇ ਤਾਂ ਮੰਜ਼ਰ ਹੀ ਵੱਖਰਾ ਸੀ। ਵਾਰੀ ਵਾਲਾ ਸਿੰਘ ਅੱਗੇ ਆਉਂਦਾ ਜੱਲਾਦ ਨੂੰ ਕਹਿੰਦਾ—'ਜਲਦੀ ਕਰ, ਮੁਕਤੀ ਦੇਹ, ਗੁਰੂ ਉਡੀਕਦੇ ਪਏ ਨੇ।'

ਜੱਲਾਦਾਂ ਨੂੰ ਵੀ ਮਜ਼ਾ ਨਹੀਂ ਸੀ ਆ ਰਿਹਾ। ਰੋਂਦੇ ਕੁਰਲਾਉਂਦੇ ਤਰਲੇ ਕਰਦੇ, ਹੱਥ ਜੋੜ ਕੇ ਜਾਨ ਬਖ਼ਸ਼ਣ ਦੀ ਭੀਖ਼ ਮੰਗਦਿਆਂ ਨੂੰ ਜਿਬਾਹ ਕਰਨ ਦਾ ਸੁਆਦ ਹੀ ਵੱਖਰਾ ਹੁੰਦਾ ਹੈ। ਜੱਲਾਦਾਂ ਨੇ ਸਾਹ ਲੈ ਕੇ ਸ਼ਰਾਬਾਂ ਪੀ ਕੇ ਆਪਣਾ ਮਨੋਬਲ ਬਣਾਈ ਰੱਖਣ ਦੇ ਯਤਨ ਕੀਤੇ। ਪਰ ਅੰਦਰੋਂ ਉਹ ਦਹਿਲੇ ਹੋਏ ਸਨ। ਸਿੰਘਾਂ ਦੇ ਚਿਹਰੇ ਏਨੇ ਸ਼ਾਂਤ ਅਤੇ ਭਾਵ–ਰਹਿਤ ਸਨ, ਜੱਲਾਦਾਂ ਨੂੰ ਮਹਿਸੂਸ ਹੁੰਦਾ ਜਿਵੇਂ ਉਹਨਾਂ ਅੱਗੇ ਧੌਣ ਨਿਵਾਈ ਅੱਲਾਹ ਖ਼ੁਦ ਆ ਪਿਆ ਹੋਵੇ। ਵਾਰ ਕਰਨ ਲੱਗਿਆਂ, ਉਹਨਾਂ ਦੇ ਹਿਰਦੇ ਅਤੇ ਹੱਥ ਕੰਬਣ ਲੱਗ ਪਏ।

ਦੁਪਹਿਰ ਤੱਕ ਧੜਾਂ ਦਾ ਢੇਰ ਲੱਗ ਗਿਆ। ਸਿੱਖਾਂ ਦੇ ਸਿਰਾਂ ਨੂੰ ਨੇਜ਼ਿਆਂ ਉਪਰ ਟੰਗ ਕੇ ਤਮਾਸ਼ਬੀਨਾਂ ਦੇ ਵੇਖਣ ਲਈ ਨੁਮਾਇਸ਼ ਲਾਈ ਗਈ।

ਇਹ ਸਿਲਸਿਲਾ ਸੱਤ ਦਿਨ ਚਲਦਾ ਰਿਹਾ। ਹਰ ਰੋਜ਼ ਇਕ ਸੌ ਸਿੰਘ ਬੰਦੀਖ਼ਾਨੇ ਵਿਚੋਂ ਲਿਆਂਦੇ ਜਾਂਦੇ ਤੇ ਕਤਲ ਕਰ ਦਿੱਤੇ ਜਾਂਦੇ। ਲੋਕਾਂ ਲਈ ਇਹ ਆਮ ਗੱਲ ਹੋ ਗਈ। ਆਖ਼ਰੀ ਦਿਨ ਤਾਂ ਗਿਣਤੀ ਦੇ ਲੋਕ ਹੀ ਤਮਾਸ਼ਾ ਵੇਖਣ ਆਏ। ਲੋਕਾਂ ਲਈ ਇਹ ਕੌਤਕ ਬੜਾ ਅਜੀਬ ਸੀ। ਕੋਈ ਇਸ ਤਰ੍ਹਾਂ ਵੀ ਆਪਣੀ ਜਾਨ ਦੇ ਸਕਦਾ ਹੈ ?

ਆਖ਼ਰੀ ਦਿਨ ਕੈਦੀ ਸਿੰਘਾਂ ਵਿਚ ਇਕ ਅਲੂਆਂ ਜਿਹਾ ਸਿੱਖ ਮੁੰਡਾ ਸੀ। ਉਸਦੀ ਵਾਰੀ ਆ ਗਈ। ਕਤਲਗਾਹ ਦੇ ਚਬੂਤਰੇ ਉਪਰ ਉਸ ਨੂੰ ਲਿਟਾ ਲਿਆ ਗਿਆ। ਜੱਲਾਦ ਆਪਣਾ ਵਾਰ ਕਰਨ ਲਈ ਤਿਆਰ ਹੋ ਕੇ ਆ ਖੜ੍ਹੇ ਤੇ ਕਾਜ਼ੀ ਦਾ ਇਸ਼ਾਰਾ ਉਡੀਕਣ ਲੱਗਾ। ਉਸ ਵੇਲੇ ਇਕ ਸਿਪਾਹੀ ਨੇ ਆ ਕੇ ਕੋਤਵਾਲ ਨੂੰ ਇਕ ਰੁੱਕਾ ਪਕੜਾਇਆ। ਪੜ੍ਹਦਿਆਂ ਹੀ ਕੋਤਵਾਲ ਚਿੱਲਾਇਆ–'ਰੁਕੋ।'

ਜੱਲਾਦ ਕੋਤਵਾਲ ਵੱਲ ਝਾਕਿਆ। ਹੱਥ ਹੇਠਾਂ ਕਰ ਲਏ। ਕੋਤਵਾਲ ਨੇ ਕਿਹਾ–' ਇਸ ਲੜਕੇ ਦੀ ਮਾਂ ਨੇ ਸ਼ਹਿਨਸ਼ਾਹ ਪਾਸ ਗੁਹਾਰ ਲਗਾਈ ਸੀ। ਉਸਦਾ ਲੜਕਾ ਸਿੱਖ ਨਹੀਂ ਹੈ। ਭੁਲੇਖੇ

ਨਾਲ ਪਕੜਿਆ ਗਿਆ ਹੈ। ਇਸ ਦਾ ਹੁਣੇ ਹੁਣੇ ਨਿਕਾਹ ਹੋਇਆ ਹੈ। ਸ਼ਹਿਨਸ਼ਾਹ ਨੇ ਇਸ ਲੜਕੇ ਨੂੰ ਰਿਹਾ ਕਰਨ ਦਾ ਫ਼ੁਰਮਾਨ ਜਾਰੀ ਕੀਤਾ ਹੈ।'

ਜੱਲਾਦ ਨੇ ਲੜਕੇ ਨੂੰ ਖੜ੍ਹਾ ਹੋਣ ਲਈ ਕਿਹਾ। ਲੜਕਾ ਫੁਰਤੀ ਨਾਲ ਉੱਠ ਕੇ ਗੁੱਸੇ ਨਾਲ ਬੋਲਿਆ–' ਮੇਰੀ ਮਾਂ ਝੂਠ ਬੋਲਦੀ ਹੈ। ਮੈਂ ਗੁਰੂ ਦਾ ਸਿਖ ਹਾਂ। ਬੰਦਾ ਸਿੰਘ ਬਹਾਦਰ ਦੀ ਖਾਲਸਾ ਫੌਜ ਵਿਚ ਮੈਂ ਆਪਣੀ ਮਰਜ਼ੀ ਨਾਲ ਭਰਤੀ ਹੋਇਆ ਹਾਂ। ਮੈਨੂੰ ਮੇਰੇ ਸਾਥੀ ਸਿੰਘਾਂ ਵਿਚ ਸ਼ਾਮਲ ਹੋਣ ਦਿਓ।' ਆਖਕੇ ਉਹ ਭੀੜ ਵਿਚੋਂ ਆਪਣੀ ਮਾਂ ਨੂੰ ਲੱਭਣ ਲੱਗਾ। ਫਿਰ ਚਬੂਤਰੇ ਉਪਰ ਲੇਟ ਕੇ ਬੋਲਿਆ–' ਆਪਣਾ ਕੰਮ ਮਕਾਓ।'

ਭੀੜ ਵਿਚ ਖੜ੍ਹੀ ਮਾਂ ਦੁਹਾਈਆਂ ਦਿੰਦੀ ਰਹਿ ਗਈ। ਕਾਜ਼ੀ ਕਲਮਾਂ ਪੜ੍ਹਨ ਲੱਗਾ। ਫਿਰ ਇਕੋ ਆਵਾਜ਼ ਸੁਣੀ—'ਖੱਚ'

ਮਾਂ ਬੇਸੁੱਧ ਹੋ ਕੇ ਡਿੱਗ ਪਈ।

* * *

ਦੋ ਯੂਰਪੀਅਨ ਅਧਿਕਾਰੀ, ਜੌਨ ਸਰਮਨ ਅਤੇ ਐਡਵਰਡ ਸਟੀਫਨ ਸਨ, ਈਸਟ ਇੰਡੀਆ ਕੰਪਨੀ ਵਲੋਂ ਇਹਨੀਂ ਦਿਨੀਂ ਦਿੱਲੀ ਵਿਚ ਸਨ। ਉਹਨਾਂ ਨੇ ਇਹ ਕਤਲੇ-ਆਮ ਆਪਣੀ ਅੱਖੀਂ ਵੇਖਿਆ। ਉਹਨਾਂ ਲੰਦਨ ਚਿੱਠੀ ਲਿਖੀ।

"ਹਰ ਰੋਜ਼ ਕੇਵਲ ਸੌ ਕੈਦੀਆਂ ਦੇ ਸਿਰ ਕਲਮ ਕੀਤੇ ਜਾਂਦੇ ਸਨ। ਜਿਸ ਸਬਰ ਨਾਲ ਧੀਰਜ ਨਾਲ ਉਹ ਆਪਣੀ ਤਕਦੀਰ ਦਾ ਸਾਹਮਣਾ ਕਰਦੇ ਸਨ, ਇਹ ਕੋਈ ਘੱਟ ਵਚਿੱਤਰ ਨਹੀਂ ਹੈ।

ਬਾਦਸ਼ਾਹ ਦਾ ਹੁਕਮ ਸੀ, ਜੋ ਇਸਲਾਮ ਕਬੂਲ ਕਰ ਲਏ, ਉਸਨੂੰ ਰਿਹਾ ਕਰ ਦਿੱਤਾ ਜਾਏ। ਆਖ਼ਰੀ ਦਮ ਤੱਕ ਇਹ ਪਤਾ ਨਹੀਂ ਲੱਗ ਸਕਿਆ, ਕਿਸੇ ਇਕ ਨੇ ਵੀ ਆਪਣਾ ਧਾਰਨ ਕੀਤਾ ਧਰਮ ਤਿਆਗਿਆ ਹੋਵੇ। ਸਗੋਂ ਉਹ ਤੀਬਰਤਾ ਨਾਲ ਜੱਲਾਦ ਨੂੰ ਕਹਿੰਦੇ ਸਨ–' ਸਾਨੂੰ ਛੇਤੀ ਮੁਕਤੀ ਦੇਹ। ਅਸੀਂ ਆਪਣੇ ਸਾਥੀਆਂ ਨਾਲ ਜਾ ਮਿਲੀਏ।"

ਇਰਵਨ ਨੇ ਲਿਖਿਆ:

"ਕੀ ਹਿੰਦੁਸਤਾਨੀ ਤੇ ਕੀ ਯੂਰਪੀਅਨ ਸਾਰੇ ਹੀ ਦਰਸ਼ਕ ਉਸ ਹੈਰਾਨ ਕਰਨ ਵਾਲੇ ਧੀਰਜ ਅਤੇ ਦ੍ਰਿੜਤਾ ਦੀ ਪ੍ਰਸ਼ੰਸਾ ਕਰਨ ਵਿਚ ਸਹਿਮਤ ਸਨ, ਜਿਸ ਨਾਲ ਲੋਕਾਂ ਨੇ ਆਪਣੀ ਕਿਸਮਤ ਨੂੰ ਪ੍ਰਵਾਨ ਕੀਤਾ।"

ਆਮ ਕੈਦੀਆਂ ਦਾ ਦੌਰ ਖ਼ਤਮ ਹੋ ਗਿਆ। ਸਰਬਰਾਹ ਖ਼ਾਨ ਨੇ ਸ਼ਹਿਨਸ਼ਾਹ ਪਾਸ ਅਰਜ਼ ਕੀਤੀ -' ਜਹਾਂਪਨਾਹ ਲਗਦੇ ਹੱਥ ਹੁਣ ਕਾਫ਼ਰ ਗੁਰੂ ਔਰ ਉਸਦੇ ਨਾਲ ਕੈਦੀਆਂ ਨੂੰ ਵੀ ਭੁਗਤਾ ਦਈਏ। ਹੁਣ ਮਾਹੌਲ ਬਣਿਆ ਹੋਇਆ ਹੈ। ਲੋਕਾਂ ਵਿਚ ਵਿਰੋਧ ਦੀ ਭਾਵਨਾ ਮਰ ਚੁੱਕੀ ਹੈ।'

–ਇਹ ਕਿਉਂ ਭੁੱਲਦਾ ਹੈਂ ਸਰਬਰਾਹ ਖ਼ਾਨ ਅਜੇ ਤੱਕ ਇਕ ਵੀ ਕਾਫ਼ਰ ਨੇ ਬੁੱਕਲ ਨਸ਼ਰ ਨਹੀਂ ਕੀਤੀ।' ਫ਼ਰਖ਼ੁਸੀਅਰ ਬੋਲਿਆ–' ਕਾਫ਼ਰਾਂ ਨੇ ਖ਼ਜ਼ਾਨਾ ਕਿਥੇ ਛੁਪਾਇਆ ਹੋਇਆ। ਪਹਾੜੀ ਰਾਜਿਆਂ ਪਾਸੋਂ ਹਾਸਲ ਕੀਤੇ ਨਜ਼ਰਾਨਿਆਂ ਦਾ ਧਨ ਕਿਥੇ ਹੈ। ਜਦ ਤੱਕ ਇਹ ਸਭ ਇਹਨਾਂ ਕਾਫ਼ਰਾਂ ਅੰਦਰੋਂ ਉਗਲਵਾ ਨਹੀਂ ਲਿਆ ਜਾਂਦਾ, ਉਨਾਂ ਚਿਰ ਇਹ ਕਤਲ ਨਹੀਂ ਕੀਤੇ ਜਾ ਸਕਦੇ। ਅਸੀਂ ਤੈਨੂੰ ਪੂਰੀ ਖੁਲ੍ਹ ਦਿੰਦੇ ਹਾਂ, ਜਿਸ ਦਿਨ ਤੂੰ ਭੇਦ ਹਾਸਲ ਕਰ ਲਿਆ, ਉਹ ਦਿਨ ਇਹਨਾਂ ਦੇ ਹਸ਼ਰ ਦਾ ਦਿਨ ਹੋਏਗਾ।'

ਕੋਤਵਾਲ ਦੂਣੇ ਜੋਸ਼ ਅਤੇ ਹੌਸਲੇ ਨਾਲ ਤ੍ਰਿਪੋਲੀਏ ਕਿਲ੍ਹੇ ਵੱਲ ਰਵਾਨਾ ਹੋ ਗਿਆ।

* * *

ਬੰਦਾ ਸਿੰਘ ਅਤੇ ਉਸਦੇ ਨਾਲ ਕੈਦ 17 ਸਿੰਘਾਂ ਨੂੰ ਨਵੇਂ ਢੰਗ ਨਾਲ ਤਸੀਹੇ ਦਿੱਤੇ ਜਾਣ ਲੱਗੇ। ਕੋਤਵਾਲ ਦੋ ਹੀ ਸਵਾਲ ਪੁੱਛਦਾ-' ਖਜ਼ਾਨਾ ਕਿਥੇ ਛੁਪਾਇਆ ਹੋਇਆ ? ਬਾਕੀ ਕਾਫ਼ਰ ਸਾਥੀ ਕਿਥੇ ਨੇ ? '

ਇਹਨਾਂ ਦੋਹਾਂ ਸਵਾਲਾਂ ਦਾ ਜਵਾਬ ਸਿੰਘਾਂ ਕੋਲ ਨਹੀਂ ਸੀ। ਕੋਤਵਾਲ ਖਿਝ ਗਿਆ। ਅਜੀਬੋਂ ਗਰੀਬ ਅਤਿਆਚਾਰ ਕਰਨ ਲੱਗਾ। ਉਸਦੇ ਥਾਣੇਦਾਰ, ਹੌਲਦਾਰ ਸਭ ਦਾਅ-ਪੇਚ, ਹੱਥਕੰਡੇ ਅਜ਼ਮਾ ਥੱਕੇ। ਆਖ਼ਰ ਕੋਤਵਾਲ ਹੱਥ ਖੜ੍ਹੇ ਕਰ ਗਿਆ। ਬੰਦਾ ਸਿੰਘ ਦਾ ਮਨੋਬਲ ਡੇਗਣ ਲਈ ਇਕ ਦਿਨ ਉਸਨੇ ਦੱਸਿਆ-' ਤੇਰੀ ਪਤਨੀ ਔਰ ਬੱਚਾ ਮਹਿਲਾਂ ਦੇ ਜ਼ਨਾਨਖ਼ਾਨੇ ਵਿਚ ਬੰਦੀ ਨੇ।'

ਬੰਦਾ ਸਿੰਘ ਨੇ ਕੋਈ ਪ੍ਰਤੀਕਰਮ ਨਾ ਦਿਖਾਇਆ। ਅੱਖਾਂ ਮੀਚ ਕੇ ਭਾਣਾ ਮੰਨ ਲਿਆ।

........................................

ਕੁਝ ਦਿਨਾਂ ਬਾਅਦ ਜਦ ਕੋਤਵਾਲ ਨੇ ਆ ਕੇ ਦੱਸਿਆ-' ਜਹਾਂਪਨਾਹ ਕੋਈ ਕਾਫ਼ਰ ਮੂੰਹ ਨਹੀਂ ਖੋਹਲਦਾ ਪਿਆ। ਸਭ ਢੰਗ ਤਰੀਕੇ ਅਜ਼ਮਾ ਲਏ ਨੇ।'

ਸੁਣਕੇ ਫ਼ਰਖ਼ੁਸੀਅਰ ਦਾ ਪਾਰਾ ਚੜ੍ਹਨ ਲੱਗਾ-' ਮੁਗਲਈ ਅਤਿਆਚਾਰ ਤਾਂ ਮੁਰਦੇ ਬੁਲਵਾ ਲੈਂਦੇ ਨੇ। ਇਹਨਾਂ ਜਿਉਂਦੇ ਕਾਫ਼ਰਾਂ ਦੀ ਪੁੱਠੀ ਖੱਲ ਲਾਹ ਦਿਓ। '

-ਇਕ ਆਖ਼ਰੀ ਮੌਕਾ ਹੋਰ ਅਜ਼ਮਾ ਵੇਖਣ ਦਿਉ ਜਹਾਂਪਨਾਹ।' ਕੋਤਵਾਲ ਦੇ ਜ਼ਿਹਨ ਵਿਚ ਕੁਝ ਅਨੋਖਾ ਵਿਚਾਰ ਆਇਆ ਲਗਦਾ ਸੀ।

-ਹੁਣੀ ਨਹੀਂ। ਬਹੁਤ ਹੋ ਚੁੱਕਾ। ਪਾਣੀ ਗਲ ਤੱਕ ਚੜ੍ਹ ਗਿਆ ਹੈ। ਹੁਣ ਕੋਈ ਵੱਖਰਾ ਢੰਗ ਵਰਤਣਾ ਪਏਗਾ। ਅਸਾਂ ਨੂੰ ਦੱਸਿਆ ਗਿਆ ਹੈ, ਇਹ ਕਾਫ਼ਰ ਬੜੇ ਸਿਦਕ ਵਾਲੇ ਹੁੰਦੇ ਨੇ ? ' ਫ਼ਰਖ਼ੁਸੀਅਰ ਨੇ ਪੁੱਛਿਆ।

-ਅਜੇ ਤਾਂ ਏਹੀ ਸਾਬਤ ਹੋ ਰਿਹਾ ਹੈ ਹਜ਼ੂਰ।' ਕੋਤਵਾਲ ਢਿੱਲਾ ਜਿਹਾ ਬੋਲਿਆ।

-ਇਹ ਬੜੇ ਸਬਰ ਵਾਲੇ ਨੇ। ਦੋ-ਦੋ ਤਿੰਨ-ਚਾਰ ਮਹੀਨੇ ਭੁੱਖੇ ਰਹਿ ਸਕਦੇ ਨੇ ? '

-ਐਸਾ ਹੀ ਹੈ ਹਜ਼ੂਰ।'

-ਬਕਵਾਸ ਹੈ।' ਬਾਦਸ਼ਾਹ ਭੜਕਿਆ।

-ਬਕਵਾਸ ਨਹੀਂ ਹੈ ਹਜ਼ੂਰ। ਜਦ ਗੁਰਦਾਸ ਨੰਗਲ ਦੀ ਗੜ੍ਹੀ ਵਿਚੋਂ ਪਕੜੇ ਗਏ ਸਨ, ਅੰਦਰ ਅਨਾਜ ਦਾ ਇਕ ਦਾਣਾ ਵੀ ਨਹੀਂ ਸੀ ਲੱਭਾ।' ਕੋਤਵਾਲ ਨੇ ਦੱਸਿਆ।

-ਅਸੀਂ ਨਹੀਂ ਮੰਨਦੇ। ਇਹ ਕਾਫ਼ਰ ਇਕ ਦਿਨ ਦੀ ਭੁੱਖ ਵੀ ਬਰਦਾਸ਼ਤ ਨਹੀਂ ਕਰਨਗੇ। ਅਸੀਂ ਇਹਨਾਂ ਦੀ ਪਰਖ਼ ਕਰਨੀ ਚਾਹੁੰਦੇ ਹਾਂ। ਅੱਖੀਂ ਵੇਖਣਾ ਚਾਹੁੰਦੇ ਹਾਂ। ਵੇਖਣਾ, ਇਹ ਰੋਟੀ ਲਈ ਕਿਵੇਂ ਤਰਲੇ ਲੈਣਗੇ। ਇਹਨਾਂ ਕਾਫ਼ਰਾਂ ਨੂੰ ਕਦੇ ਰੋਟੀ ਲਈ ਹੱਥ ਅੱਡਦੇ ਨਹੀਂ ਵੇਖਿਆ। ਐਸਾ ਕਰੋ, ਇਕ ਅਲੱਗ ਕੋਠੜੀ ਵਿਚ ਇਕ ਬਿਰਧ, ਇਕ 40-45 ਦਾ ਆਦਮੀ, ਇਕ ਗੱਭਰੂ ਨੌਜਵਾਨ ਔਰ ਇਕ ਬੱਚਾ 8-9 ਸਾਲ ਦਾ ਹੋਵੇ, ਬੰਦ ਕਰ ਦੇਵੋ। ਇਹਨਾਂ ਨੂੰ ਲਗਾਤਾਰ ਭੁੱਖੇ ਰੱਖੋ। ਪੰਜ ਦਿਨ, ਸੱਤ ਦਿਨ, ਦਸ ਦਿਨ। ਅਸੀਂ ਖ਼ੁਦ ਨਿਗਰਾਨੀ ਰੱਖਾਂਗੇ। ---ਫਿਰ ਵੇਖਾਂਗੇ, ਇਹਨਾਂ ਕਾਫਰਾਂ ਦਾ ਕੀ ਹਸ਼ਰ ਕਰਨਾ ਹੈ।--'

ਕੋਤਵਾਲ ਹੁਕਮ ਦੀ ਤਾਮੀਲ ਕਰਨ ਲਈ ਝੱਟ ਉਥੋਂ ਚਲਿਆ ਗਿਆ।

ਜਦ ਮੁਹੰਮਦ ਆਮੀਨ ਖ਼ਾਨ ਨੂੰ ਬਾਦਸ਼ਾਹ ਦੀ ਇਸ ਅਨੋਖੀ ਖੇਡ ਦਾ ਪਤਾ ਲੱਗਾ ਉਹ ਵੀ ਬਹੁਤ ਖੁਸ਼ ਹੋਇਆ-' ਹੁਣ ਆਏਗਾ ਮਜ਼ਾ।'

.........................................

ਕੋਤਵਾਲ ਅਤੇ ਸਿਪਾਹੀਆਂ ਦੇ ਯਤਨਾਂ ਨਾਲ ਵੱਖ ਵੱਖ ਉਮਰ ਦੇ ਸਿੱਖ ਲੱਭ ਲਏ ਗਏ। ਵਡੇਰੀ ਉਮਰ ਦੇ ਬੰਦੇ ਤਾਂ ਕੈਦੀਆਂ ਵਿਚੋਂ ਮਿਲ ਗਏ। ਛੋਟਾ ਬੱਚਾ ਬਾਹਰੋਂ ਫੜ ਲਿਆਏ। ਸਭਨਾਂ ਨੂੰ ਇਕ ਕੋਠੜੀ ਵਿਚ ਬੰਦ ਕਰ ਦਿੱਤਾ ਗਿਆ। ਬਾਦਸ਼ਾਹ ਦੇ ਬੈਠਣ ਅਤੇ ਨਿਗਰਾਨੀ ਰੱਖਣ ਲਈ ਉਚੇਚਾ ਪ੍ਰਬੰਧ ਕੀਤਾ ਗਿਆ।

ਮਈ ਦਾ ਮਹੀਨਾ । ਅਤਿ ਦੀ ਗਰਮੀ। ਹੁੰਮਸ। ਬੱਚਾ ਪਿਆਸ ਨਾਲ ਵਿਲਕਣ ਲੱਗਾ, ਬਜ਼ੁਰਗ ਨੇ ਪਿਆਰ ਨਾਲ ਸਮਝਾਇਆ–' ਪੁੱਤਰ ਅਸੀਂ ਗੁਰੂ ਦੇ ਸਿੰਘ ਹਾਂ। ਗੁਰੂ ਦੇ ਛੋਟੇ ਪੁੱਤਰ ਘੋਰ ਤਸੀਹੇ ਸਹਿ ਕੇ ਆਪਣੀਆਂ ਜਾਨਾਂ ਵਾਰ ਕੇ ਮਿਸਾਲ ਕਾਇਮ ਕਰ ਗਏ।—ਫਿਰ ਉਸਨੇ ਬਾਲ ਨੂੰ ਪਿਛਲੇ ਸੱਤ-ਅੱਠ ਮਹੀਨਿਆਂ ਤੋਂ ਮਿਲ ਰਹੇ ਲਗਾਤਾਰ ਜੁਲਮਾਂ ਦੀ ਕਥਾ ਸੁਣਾਈ। ਬੱਚਾ ਕੁਝ ਧੀਰਜ ਧਰ ਗਿਆ। 'ਪੁੱਤਰ ਜੀ, ਇਹਨਾਂ ਜ਼ਾਲਮਾਂ ਨਾ ਸਾਨੂੰ ਪਾਣੀ ਦੇਣਾ ਹੈ ਨਾ ਰੋਟੀ, ਇਹ ਸਾਡਾ ਸਿਦਕ ਪਰਖਣ ਡਹੇ ਨੇ। ਅਸੀਂ ਗੁਰੂ ਦੇ ਸਿੰਘ ਹਾਂ। ਜਾਨ ਜਾਵੇ ਤਾਂ ਜਾਵੇ ਪਰ ਸਿੱਦਕ ਨਹੀਂ ਛੱਡਣਾ । ਤਕੜਾ ਹੋ ਪੁੱਤਰ। ਅਸੀਂ ਤੇਰੇ ਨਾਲ ਆਂ। ਇਹਨਾਂ ਜ਼ਾਲਮਾਂ ਨੂੰ ਰੋ ਕੇ ਨਹੀਂ ਵਖਾਣਾ ।ਅੱਥਰੂ ਆਪਣੇ ਅੰਦਰ ਹੀ ਡੇਗਣੇ ਨੇ।—ਸ਼ਾਬਾਸ਼ ਮੇਰੇ ਪੁੱਤਰ ਮੇਰੇ ਭੁਚੰਗੀ—— ।' ਫਿਰ ਬਾਬਾ ਸ਼ਬਦ ਗਾਉਣ ਲੱਗਾ:

ਜੋ ਲਰੈ ਦੀਨ ਕੇ ਹੇਤ, ਸੂਰਾ ਸੋਈ ਸੂਰਾ ਸੋਈ,
ਪੁਰਜ਼ਾ ਪੁਰਜ਼ਾ ਕਟ ਮਰੈ ਕਬਹੂੰ ਨਾ ਛਾਡੇ ਖੇਤ,
ਸੂਰਾ ਸੋਈ————ਸੂਰਾ ਸੋਈ———।'

ਬਾਬੇ ਦੇ ਨਾਲ ਦੂਸਰੇ ਵੀ ਗਾਉਣ ਲੱਗੇ। ਬੱਚਾ ਵੀ ਗਾਉਣ ਲੱਗਾ। ਫਿਰ ਤਾਂ ਜਦ ਵੀ ਭੁੱਖ ਸਤਾਉਂਦੀ। ਪਿਆਸ ਨਾਲ ਮੂੰਹ ਸੁਕਦਾ, ਉਹ ਗਾਉਣ ਲਗਦੇ:

ਜੇ ਤਓ ਪ੍ਰੇਮ ਖੇਲਣ ਕਾ ਚਾਓ, ਸਿਰ ਧਰ ਤਲੀ ਗਲੀ ਮੇਰੀ ਆਓ———————
——————————————————————

ਜੋ ਲਰੈ ਦੀਨ ਕੇ ਹੇਤ ਸੂਰਾ ਸੋਈ -ਸੂਰਾ ਸੋਈ

ਬੰਦ ਕੋਠੜੀ ।ਮੋਟੇ ਸਰੀਆਂ ਦਾ ਇਕੋ ਇਕ ਦਰਵਾਜ਼ਾ। ਨਾ ਖੁਲ੍ਹੀ ਹਵਾ, ਨਾ ਰੌਸ਼ਨੀ। ਨਾ ਭੋਜਨ, ਨਾ ਪਾਣੀ। ਸਿਰਫ਼ ਗੁਰਬਾਣੀ ਦਾ ਆਸਰਾ । ਸਿਮਰਨ ਹੀ ਜਿਉਂਦੇ ਰਹਿਣ ਦਾ ਸ੍ਰੋਤ।

ਚਾਰ ਦਿਨ ਲੰਘ ਗਏ।

ਫ਼ਰਖ਼ੁਸੀਅਰ ਨੇ ਮੁਹੰਮਦ ਆਮੀਨ ਖ਼ਾਨ ਨੂੰ ਪੁੱਛਿਆ:

–ਭੁੱਖੇ ਰੱਖੇ ਕਾਫ਼ਰ ਜਿਉਂਦੇ ਨੇ ਜਾਂ ਅੱਲਾਹ ਨੂੰ ਪਿਆਰੇ ਹੋ ਗਏ ? '

–ਜਿਉਂਦੇ ਨੇ ਹਜ਼ੂਰ। ਕੋਈ ਬਾਣੀ ਪੜ੍ਹਦੇ ਰਹਿੰਦੇ ਨੇ।'

–ਪਤਾ ਨਹੀਂ ਕਿਸ ਮਿੱਟੀ ਦੇ ਬਣੇ ਨੇ।' ਕੋਲ ਆਉਂਦਿਆਂ ਕੋਤਵਾਲ ਨੇ ਕਿਹਾ।

–ਅਸੀਂ ਇਹਨਾਂ ਦੀ ਮਿੱਟੀ ਪਲੀਤ ਕਰ ਦਿਆਂਗੇ। ਪਹਿਰਾ ਸਖ਼ਤ ਰੱਖੋ। ਨਿਗਾਹ ਰੱਖੋ ਕੋਈ ਗੱਦਾਰ ਇਹਨਾਂ ਨੂੰ ਖਾਣਾ ਤਾਂ ਨਹੀਂ ਦੇ ਰਿਹਾ ? '

ਤਿੰਨ ਦਿਨ ਹੋਰ ਲੰਘ ਗਏ । ਸਿੰਘ ਤਾਂ ਪਹਿਲਾਂ ਹੀ ਭੁੱਖਾਂ ਕੱਟਣ ਦੇ ਆਦੀ ਸਨ। ਪਰ ਬੱਚਾ ਨਿਢਾਲ ਹੋ ਗਿਆ। ਹੁਣ ਤਾਂ ਸਿਮਰਨ ਵੀ ਨਹੀਂ ਸੀ ਹੁੰਦਾ। ਚੁੱਪ ਚਾਪ ਲੇਟਿਆ ਰਹਿੰਦਾ। ਬਜ਼ੁਰਗ ਬਾਰ ਬਾਰ ਉਸਦੀ ਨਬਜ਼ ਵੇਖਣ ਲੱਗਾ।

ਫ਼ਰਖ਼ੁਸੀਅਰ ਏਸੇ ਘੜੀ ਦੀ ਉਡੀਕ ਵਿਚ ਸੀ। ਉਸਨੇ ਕੋਤਵਾਲ ਤਲਬ ਕੀਤਾ। ਹੁਕਮ ਦਿੱਤਾ ਕੋਠੜੀ ਵਿਚ ਭੁੱਖੇ ਕਾਫ਼ਰਾਂ ਕੋਲ ਕੇਵਲ ਦੋ ਰੋਟੀਆਂ ਲੈ ਕੇ ਜਾਓ। ਸਭ ਤੋਂ ਛੋਟੇ ਕਾਫ਼ਰ ਨੂੰ ਖਾਣ ਲਈ ਦਿਓ। ਸਾਰੇ ਭੁੱਖੇ ਨੇ। ਛੋਟੇ ਬੱਚੇ ਤੋਂ ਉਹ ਰੋਟੀਆਂ ਖੋਹਣਗੇ। ਫਿਰ ਆਪਸ ਵਿਚ ਲੜਨਗੇ। ਅਸੀਂ ਇਹਨਾਂ ਕਾਫ਼ਰਾਂ ਨੂੰ ਭੁੱਖ ਖਾਤਰ ਲੜਦਿਆਂ ਵੇਖਣਾ ਚਾਹੁੰਦੇ ਹਾਂ। ਅਸੀਂ ਉਥੇ ਇਸ ਤਰ੍ਹਾਂ ਹਾਜ਼ਰ ਰਹਾਂਗੇ, ਅਸੀਂ ਸਭਨਾਂ ਨੂੰ ਵੇਖ ਸਕੀਏ, ਉਹ ਸਾਨੂੰ ਨਾ ਵੇਖ ਸਕਣ। -ਬੜਾ ਮਜ਼ਾ ਆਏਗਾ।'

–ਇਸ ਤਰ੍ਹਾਂ ਹੀ ਹੋਏਗਾ ਹਜ਼ੂਰ। ਮੈਂ ਹੁਣੇ ਉਹਨਾਂ ਕਾਫ਼ਰਾਂ ਕੋਲ ਰੋਟੀਆਂ ਲੈ ਕੇ ਪੁੱਜਦਾ ਹਾਂ। ਹਜ਼ੂਰ ਦੇ ਬੈਠਣ ਲਈ ਆਸਣ ਦਾ ਪ੍ਰਬੰਧ ਹੋ ਰਿਹਾ ਹੈ।' ਝੁਕ ਕੇ ਸਲਾਮ ਕਰਦਾ ਕੋਤਵਾਲ ਬਾਹਰ ਨਿਕਲ ਗਿਆ।

———————————————

ਕੁਝ ਦੇਰ ਬਾਅਦ ਕੋਠੜੀ ਦੇ ਜੰਗਲੇ ਵਿਚੋਂ ਦੀ ਛੋਟੇ ਬੱਚੇ ਵੱਲ ਰੋਟੀਆਂ ਵਧਾਉਂਦਿਆਂ ਕੋਤਵਾਲ ਨੇ ਕਿਹਾ -' ਬਾਦਸ਼ਾਹ ਸਲਾਮਤ ਨੇ ਤੇਰੀ ਛੋਟੀ ਆਯੂ ਉਪਰ ਰਹਿਮ ਕਰਦਿਆਂ–' ਤੇਰੇ ਲਈ ਰੋਟੀਆਂ ਭੇਜੀਆਂ ਨੇ। ਖਾ ਲੈ।'

ਨਿਢਾਲ ਬੱਚਾ ਹੌਲੀ ਹੌਲੀ ਉਠਿਆ ਤੇ ਜਾ ਕੇ ਰੋਟੀਆਂ ਫੜ ਲਈਆਂ। ਇਕ ਝਰੋਖੇ ਵਿਚੋਂ ਦੀ ਉਹਲੇ ਵਿਚ ਖੜ੍ਹੇ ਤਾੜ ਰਹੇ ਬਾਦਸ਼ਾਹ ਕੋਲ, ਕੋਤਵਾਲ ਜਾ ਖੜ੍ਹਾ।

–ਵੇਖਣਾ ਹਜ਼ੂਰ ਇਹ ਕਾਫ਼ਰ ਦੋ ਰੋਟੀਆਂ ਖ਼ਾਤਰ ਆਪਸ ਵਿਚ ਕੁੱਤਿਆਂ ਵਾਂਗ ਲੜਨਗੇ।'

ਬਾਦਸ਼ਾਹ ਕੁਰਸੀ ਦੀ ਢੋਅ ਛੱਡ ਕੇ ਬੈਠ ਗਿਆ । ਏਨੇ ਵਿਚ ਮਹੁੰਮਦ ਆਮੀਨ ਵੀ ਪਿੱਛੇ ਆ ਖੜ੍ਹਾ।

ਬੱਚਾ ਕੁਝ ਪਲ ਰੋਟੀਆਂ ਵੱਲ ਵੇਖਦਾ ਰਿਹਾ। ਬਾਕੀ ਤਿੰਨੋਂ ਖੜ੍ਹੇ ਹੋ ਕੇ ਬੱਚੇ ਵੱਲ ਵੇਖਣ ਲੱਗੇ। ਬੁੱਲ੍ਹਾਂ ਉਪਰ ਜੀਭਾਂ ਫੇਰੀਆਂ।

ਬਾਦਸ਼ਾਹ ਅਤੇ ਉਸਦੇ ਨਾਲ ਖੜ੍ਹੇ ਸਭਨਾਂ ਨੇ ਸਾਹ ਰੋਕ ਲਏ। ਪਹਿਰੇਦਾਰ ਵੀ ਬੁੱਤ ਬਣ ਗਏ।

ਬੱਚਾ ਹੌਲੀ ਹੌਲੀ ਗੱਭਰੂ ਸਿੱਖ ਕੋਲ ਗਿਆ– ਬੋਲਿਆ–'ਵੱਡੇ ਵੀਰ ਮੈਨੂੰ ਭੁੱਖ ਤਾਂ ਬਹੁਤ ਲੱਗੀ ਹੈ। ਇਹ ਰੋਟੀਆਂ ਖਾ ਕੇ ਸ਼ਾਇਦ ਮੈਂ ਜਿੰਦਾ ਰਹਿ ਸਕਾਂ। ਪਰ ਮੇਰੇ ਜਿੰਦਾ ਰਹਿਣ ਦਾ ਕੀ ਲਾਭ ਹੋਵੇਗਾ ਪੰਥ ਨੂੰ। ਮੈਂ ਏਨਾ ਛੋਟਾ ਹਾਂ, ਇਹਨਾਂ ਮੁਸਲਮਾਨਾਂ ਦੇ ਜੁਲਮਾਂ ਨਾਲ ਟੱਕਰ ਨਹੀਂ ਲੈ ਸਕਾਂਗਾ। ਇਹ ਮੈਨੂੰ ਫੇਰ ਵੀ ਮਾਰ ਦੇਣਗੇ। ਤੁਸਾਂ ਦੀਆਂ ਬਾਹਾਂ ਵਿਚ ਤਾਕਤ ਹੈ। ਤੁਸੀਂ ਦੁਸ਼ਮਣ ਨਾਲ ਲੜ ਸਕਦੇ ਹੋ। ਇਹ ਰੋਟੀਆਂ ਤੁਸੀਂ ਖਾ ਲਉ ਤੇ ਆਪਣੇ ਉਪਰ ਹੋਏ ਜੁਲਮਾਂ ਦਾ ਬਦਲਾ ਲਓ।' ਕਹਿਕੇ ਦੋਵੇਂ ਰੋਟੀਆਂ ਗੱਭਰੂ ਦੇ ਹੱਥਾਂ ਉੱਪਰ ਰੱਖ ਦਿੱਤੀਆਂ।

ਰੋਟੀਆਂ ਵੇਖਕੇ ਗੱਭਰੂ ਦੀਆਂ ਅੱਖਾਂ ਵਿਚ ਚਮਕ ਆ ਗਈ। ਉਸਨੇ ਬੱਚੇ ਦੇ ਭੁੱਖ ਨਾਲ ਪੀਲੇ ਪਏ ਚਿਹਰੇ ਵੱਲ ਤੱਕਿਆ। ਫਿਰ ਖੁਸ਼ਕ ਹੋਏ ਬੁੱਲ੍ਹਾਂ ਉਪਰ ਜੀਭ ਫੇਰੀ। ਚਿਹਰੇ ਉਪਰ ਜ਼ਰਾ ਕੁ ਰੌਣਕ ਪਰਤੀ। ਫਿਰ ਉਹ 40 ਕੁ ਸਾਲਾਂ ਦੇ ਸਿੱਖ ਵੱਲ ਝਾਕ ਕੇ ਸੋਚੀਂ–ਪੈ ਗਿਆ। ਹੌਲੀ ਹੌਲੀ ਤੁਰਦਾ ਉਸ ਕੋਲ ਚਲਿਆ ਗਿਆ।

ਬਜ਼ੁਰਗ ਅੱਖਾਂ ਬੰਦ ਕਰੀ ਇਕ ਪਾਸੇ ਬੈਠਾ ਸਿਮਰਨ ਕਰਦਾ ਰਿਹਾ।

ਗਭਰੂ ਵਡੇਰੀ ਉਮਰ ਦੇ ਸਿੰਘ ਵੱਲ ਰੋਟੀਆਂ ਵਧਾ ਕੇ ਬੋਲਿਆ–' ਵੱਡੇ ਭਾਈ ਇਹ ਰੋਟੀਆਂ ਤੁਸੀਂ ਖਾ ਲਓ। ਤੁਸੀਂ ਚੰਗੇ ਘੋੜ ਸਵਾਰ ਹੋ। ਤਲਵਾਰ ਦੇ ਧਨੀ ਹੋ। ਤੁਹਾਨੂੰ ਜੰਗਾਂ

ਲੜਨ ਦਾ ਤਜਰਬਾ ਵੀ ਹੈ। ਇਹਨਾਂ ਜ਼ਾਲਮ ਤੁਰਕਾਂ ਨਾਲ ਟੱਕਰ ਲੈਣ ਲਈ ਤੁਹਾਡੇ ਵਰਗੇ ਸੂਰਬੀਰਾਂ ਨੂੰ ਜਿੰਦਾ ਰਹਿਣਾ ਚਾਹੀਦਾ ਹੈ।'

ਫ਼ਰਖ਼ੁਸੀਅਰ,ਆਮੀਨ ਖ਼ਾਨ, ਕੋਤਵਾਲ ਪਹਿਰੇਦਾਰ ਸਭ ਹੈਰਾਨ ਸਨ। ਬਾਦਸ਼ਾਹ ਨੇ ਹੌਲੀ ਜਿਹੀ ਕਿਹਾ-'ਇਹ ਕਾਫ਼ਰ ਤਾਂ ਰੋਟੀਆਂ ਖਾ ਹੀ ਲਏਗਾ। ਇਹ ਸੋਚਦਾ ਹੋਣਾ ਦੂਸਰੇ ਦੋਵੇਂ ਕਿੰਨੇ ਮੂਰਖ਼ ਨੇ। ਇੰਨੀ ਭੁੱਖ ਹੋਣ ਤੇ ਵੀ ਰੋਟੀਆਂ ਉਸ ਨੂੰ ਦੇ ਗਏ।'—

ਪਰ ਇਹ ਉਹ ਕੀ ਵੇਖ ਰਹੇ ਹਨ। ਸਾਰੇ ਇਕ ਦੂਸਰੇ ਦੇ ਮੂੰਹ ਵੱਲ ਤੱਕਣ ਲੱਗੇ ।

ਸਿੰਘ ਰੋਟੀਆਂ ਲੈ ਕੇ ਬਜ਼ੁਰਗ ਕੋਲ ਜਾ ਖੜ੍ਹਾ।

-ਬਾਪੂ ਜੀ। ' ਆਵਾਜ਼ ਸੁਣਕੇ ਬਜ਼ੁਰਗ ਨੇ ਅੱਖਾਂ ਖੋਹਲੀਆਂ ਉਠ ਕੇ ਖੜ੍ਹਾ ਹੋ ਗਿਆ।-' ਇਹ ਠੀਕ ਹੈ, ਮੈਂ ਮੁਗਲਾਂ ਨਾਲ ਜੰਗਾਂ ਲੜੀਆਂ ਹਨ। ਮੈਂ ਤਲਵਾਰ ਦਾ ਧਨੀ ਹਾਂ। ਮੈਂ ਚੰਗਾ ਘੋੜ ਸਵਾਰ ਵੀ ਹਾਂ। ਮੈਂ ਤਕੜਾ ਹਾਂ। ਮੇਰੇ ਵਿਚ ਹਿੰਮਤ ਵੀ ਹੈ। ਮੈਂ ਭੁੱਖਾਂ ਕੱਟ ਸਕਦਾ ਹਾਂ। ਪਰ ਮੈਂ ਅਜੇ ਤੁਹਾਡੇ ਵਾਂਗ ਏਨਾ ਚਾਤੁਰ ਨਹੀਂ ਹੋਇਆ, ਦੁਸ਼ਮਣ ਦੀਆਂ ਚਲਾਕੀਆਂ, ਦਾਅ-ਪੇਚ ਸਾਜ਼ਿਸ਼ਾਂ ਸਮਝ ਸਕਾਂ। ਅਜਿਹੇ ਚਾਲਾਕ ਧੋਖੇਬਾਜ਼ ਦੁਸ਼ਮਣ ਨਾਲ ਸਿੱਝਣ ਲਈ, ਤੁਹਾਡੇ ਜਿਹੇ ਤਜਰਬੇਕਾਰ, ਸੂਝਵਾਨ, ਹੰਢੇ ਵਰਤੇ ਬਜ਼ੁਰਗਾਂ ਦੀ ਸਿੱਖ ਕੌਮ ਨੂੰ ਬੇਹੱਦ ਲੋੜ ਹੈ। ਮੇਰੀ ਬੇਨਤੀ ਕਬੂਲ ਕਰੋ। ਇਹ ਰੋਟੀਆਂ ਤੁਸੀਂ ਖਾ ਲਓ ਅਤੇ ਆਪਣੀ ਕੌਮ ਨੂੰ ਘੋਰ ਸੰਕਟ ਵਿਚੋਂ ਕੱਢਣ ਲਈ ਜਿੰਦਾ ਰਹੋ। ਮੇਰਾ ਫ਼ਿਕਰ ਨਾ ਕਰੋ। ਮੋਰਚਿਆਂ ਵਿਚ ਕਾਫ਼ੀ ਸਮੇਂ ਤੱਕ ਭੁੱਖਾ ਰਹਿਣਾ ਮੈਂ ਸਿੱਖ ਲਿਆ ਹੈ। ਅਕਾਲ ਪੁਰਖ ਦੀ ਕਿਰਪਾ ਨਾਲ ਜੇ ਤੁਸੀਂ ਬਚ ਗਏ ਤਾਂ ਬਥੇਰੇ ਨੌਜਵਾਨ ਅਤੇ ਤਜ਼ਰਬੇਕਾਰ ਸਿੰਘ ਇਕੱਠੇ ਕਰ ਲਉਂਗੇ।' ਆਖ ਕੇ ਉਸਨੇ ਰੋਟੀਆਂ ਬਜ਼ੁਰਗ ਦੇ ਹੱਥਾਂ ਉਪਰ ਰੱਖ ਦਿੱਤਆਂ।

ਰੋਟੀਆਂ ਹੱਥਾਂ ਵਿਚ ਫੜਕੇ ਬਜ਼ੁਰਗ ਦਾ ਚਿਹਰਾ ਟਹਿਕ ਪਿਆ। ਫ਼ਰਖ਼ੁਸੀਅਰ ਨੂੰ ਯਕੀਨ ਹੋ ਗਿਆ ਇਸ ਬਜ਼ੁਰਗ ਤੋਂ ਭੁੱਖ ਬਰਦਾਸ਼ਤ ਨਹੀਂ ਹੋਣੀ, ਇਹ ਤਾਂ ਹੁਣ ਰੋਟੀਆਂ ਖਾ ਹੀ ਲਏਗਾ।

ਪਰ ਫਿਰ ਸਾਰੇ ਹੈਰਾਨ ਰਹਿ ਗਏ। ਇਹ ਸਭ ਕੀ ਹੋ ਰਿਹਾ ਹੈ। ਬਜ਼ੁਰਗ ਨੇ ਤਿੰਨਾਂ ਜਣਿਆਂ ਨੂੰ ਆਪਦੇ ਕੋਲ ਬੁਲਾਇਆ। ਸਭ ਤੋਂ ਛੋਟੇ ਬੱਚੇ ਨੂੰ ਆਪਣੀ ਬੁੱਕਲ ਵਿਚ ਲੈ ਕੇ ਪਿਆਰ ਕੀਤਾ। ਫਿਰ ਦੂਸਰਿਆਂ ਵੱਲ ਮੋਹ ਅਤੇ ਗਰਵ ਨਾਲ ਝਾਕਿਆ । ਬੋਲਿਆ:

-ਮੈਂ ਤਾਂ ਨਦੀ ਕਿਨਾਰੇ ਖੜ੍ਹਾ ਰੁੱਖ ਹਾਂ ਮੇਰੇ ਪੁੱਤਰੋ। ਮੇਰੇ ਵਰਗਾ, ਹੰਢ ਚੁੱਕੇ ਸਰੀਰ ਵਾਲਾ ਬੁੱਢਾ ਕੌਮ ਦਾ ਭਵਿੱਖ ਆਪਣੇ ਨਿਤਾਣੇ ਮੋਢਿਆਂ ਉਪਰ ਨਹੀਂ ਉਸਾਰ ਸਕਦਾ। ਏਹ ਮੇਰਾ ਛੋਟਾ ਪੁੱਤਰ, ਮੇਰਾ ਭੁਚੰਗੀ, ਆਪਣੀ ਪਰਖ਼ ਵਿਚ ਸਫ਼ਲ ਹੋਇਆ ਹੈ। ਏਸ ਉਮਰ ਵਿਚ ਹੀ ਇਹ ਸੰਕਟ ਦੀ ਕੁਠਾਲੀ ਵਿਚ ਢਲ ਕੇ ਕੁੰਦਨ ਹੋ ਗਿਆ ਹੈ। ਏਸ ਬੱਚੇ ਵਿਚ ਸਬਰ ਹੈ। ਏਸ ਪੁੱਤਰ ਵਿਚ ਸੰਤੋਖ ਹੈ। ਇਸ ਅੰਦਰ ਕੁਰਬਾਨੀ ਦਾ ਜਜ਼ਬਾ ਹੈ। ਅਜਿਹਾ ਲਾਡਲਾ ਹੀ ਕੌਮ ਦਾ ਭਵਿੱਖ ਹੋਣਾ ਚਾਹੀਦਾ ਹੈ। ਇਸ ਬੱਚੇ ਦਾ ਜ਼ਿੰਦਾ ਰਹਿਣਾ ਬਹੁਤ ਜ਼ਰੂਰੀ ਹੈ। ਆਪਣੀ ਕੌਮ ਦੇ ਉੱਜਲੇ ਭਵਿੱਖ ਲਈ, ਅਜਿਹੇ ਬੱਚੇ ਜਿੰਦਾ ਰਹਿਣੇ ਚਾਹੀਦੇ ਨੇ। ਕੌਮ ਦੇ ਭਵਿੱਖ ਲਈ ਇਹ ਰੋਟੀਆਂ ਮੇਰਾ ਬੱਚਾ ਖਾਏਗਾ।' ਬਜ਼ੁਰਗ ਨੇ ਦੋਵੇਂ ਰੋਟੀਆਂ ਬੱਚੇ ਦੇ ਹੱਥਾਂ ਵਿਚ ਦੇ ਦਿੱਤੀਆਂ।

ਜਦ ਬੱਚਾ ਰੋਟੀਆਂ ਖਾਣ ਲੱਗਾ। ਤਿੰਨੋਂ ਉੱਠ ਕੇ ਅਰਦਾਸ ਕਰਨ ਲੱਗੇ:

' ਸੱਚੇ ਪਾਤਸ਼ਾਹ, ਕਲਗੀਆਂ ਵਾਲਿਆ, ਅਸੀਂ ਹਰ ਜ਼ੁਲਮ ਬਰਦਾਸ਼ਤ ਕਰਾਂਗੇ। ਇਸ ਬੱਚੇ ਉਪਰ ਮਿਹਰ ਭਰਿਆ ਹੱਥ ਰੱਖਣਾ। ਇਹ ਬੱਚਾ ਜਿਉਂਦਾ ਰਹਵੇ। ਦੀਰਘ ਆਯੂ ਵਾਲਾ ਹੋਵੇ । ਜ਼ੁਲਮ ਨਾਲ ਲੋਹਾ ਲੈਣ ਦੇ ਸਮਰੱਥ ਹੋਵੇ। ਨਿੱਡਰ ਹੋਵੇ। ਬਹਾਦਰ ਬਣੇ। ਦੂਸਰਿਆਂ ਲਈ ਜਿਉਣਾ ਸਿੱਖੇ।'

ਫਿਰ ਤਿੰਨੋਂ ਸ਼ਬਦ ਗਾਉਣ ਲੱਗੇ :

ਜੋ ਲਰੈ ਦੀਨ ਕੇ ਹੇਤ, ਸੂਰਾ ਸੋਈ ਸੂਰਾ ਸੋਈ————————।'

ਬੱਚਾ ਰੋਟੀ ਖਾਈ ਜਾ ਰਿਹਾ ਸੀ। ਤਿੰਨਾਂ ਦੀਆਂ ਅੱਖਾਂ ਵਿਚੋਂ ਅੱਥਰੂ ਵਹਿ ਰਹੇ ਸਨ। ਪਰ ਉਹਨਾਂ ਦੇ ਚਿਹਰਿਆਂ ਉਪਰ ਅਕਾਲ ਪੁਰਖ਼ ਦੇ ਸ਼ੁਕਰਾਨੇ ਦੀ ਖੁਸ਼ੀ ਝਲਕਦੀ ਸੀ।

ਇਹ ਸਭ ਵੇਖਕੇ ਓਹਲੇ ਵਿਚ ਖੜ੍ਹਾ ਫਰਖ਼ੁਸੀਅਰ ਸਿਰ ਤੋਂ ਲੈ ਕੇ ਪੈਰਾਂ ਤੱਕ ਕੰਬ ਗਿਆ। ਉਸਨੂੰ ਮੁੜ੍ਹਕਾ ਆ ਗਿਆ। ਉਹ ਕੋਤਵਾਲ ਉਪਰ ਗੁੱਸੇ ਨਾਲ ਵਰ੍ਹਿਆ-' ਮੂਰਖਾ ਇਕੋ ਹੀ ਪਰੀਵਾਰ ਦੇ ਬੰਦੇ ਕੈਦ ਕਰ ਦਿੱਤੇ ਨੇ- ? '

-ਗੁਸਤਾਖ਼ੀ ਮੁਆਫ਼ ਜਹਾਂਪਨਾਹ, ਇਹ ਇਕ ਪਰੀਵਾਰ ਦੇ ਜੀਅ ਨਹੀਂ ਹਨ।'

-ਪਰ ਉਹ ਬਿਰਧ ਕਾਫ਼ਰ ਨੂੰ 'ਬਾਪੂ' ਆਖ ਰਹੇ ਨੇ। ਬਿਰਧ ਬੱਚੇ ਨੂੰ ਪੁੱਤਰ ਆਖ ਰਿਹਾ ਹੈ।'

-ਇਹ ਅੱਡ ਅੱਡ ਪਿੰਡਾਂ ਦੇ ਨੇ ਹਜ਼ੂਰ। ਮੈਂ ਦਰਯਾਫ਼ਤ ਕੀਤੀ ਹੋਈ ਏ।' ਕੋਤਵਾਲ ਨੇ ਤਸੱਲੀ ਦੁਆਈ।

-ਅੱਡ ਅੱਡ ਪਿੰਡਾਂ ਦੇ ਨੇ ? ' ਕਿਸੇ ਭਾਵੀ ਡਰ ਤੋਂ ਭੈ-ਭੀਤ ਬਾਦਸ਼ਾਹ ਦੀਆਂ ਅੱਖਾਂ ਟੱਡੀਆਂ ਗਈਆਂ।

-ਇਹ ਸਹੀ ਹੈ ਹਜ਼ੂਰ।' ਕੋਤਵਾਲ ਨੇ ਪੂਰੇ ਭਰੋਸੇ ਨਾਲ ਕਿਹਾ।

-ਇੰਨਾ ਸਬਰ, ਇੰਨਾ ਸਿਰੜ, ਇੰਨੀ ਸਾਂਝ ? ' ਉਸਨੇ ਅਫ਼ਸੋਸ ਵਿਚ ਨੀਵੀਂ ਪਾ ਕੇ ਸਿਰ ਮਾਰਿਆ

-'ਇਹਨਾਂ ਕਾਫ਼ਰਾਂ ਦਾ ਬੀਜ ਨਾਸ ਨਹੀਂ ਕੀਤਾ ਜਾਣਾ।'

ਕੋਤਵਾਲ ਅਤੇ ਮੁਹੰਮਦ ਅਮੀਨ ਖ਼ਾਨ ਨੇ ਵੇਖਿਆ-ਸ਼ਹਿਨਸ਼ਾਹ ਨੂੰ ਤ੍ਰੇਲੀਆਂ ਆਈਆਂ ਹੋਈਆਂ ਸਨ। ਗੁੱਸੇ ਵਿਚ ਉਬਲਦਿਆਂ ਉਹ ਦਹਾੜਿਆ :

'ਬਾਗ਼ੀ ਕਾਫ਼ਰ ਬੰਦਾ ਸਿੰਘ ਔਰ ਉਸ ਨਾਲ ਨਜ਼ਰਬੰਦ ਤਮਾਮ ਕਾਫ਼ਰਾਂ ਨੂੰ ਤ੍ਰਿਪੋਲੀਆ ਕਿਲ੍ਹੇ ਵਿਚੋਂ ਕੱਢਕੇ ਸ਼ਹਿਨਸ਼ਾਹ ਬਹਾਦਰ ਸ਼ਾਹ ਦੇ ਮਕਬਰੇ ਦੇ ਸਾਹਮਣੇ ਖਵਾਜ਼ਾ ਕੁਤਬ-ਓ-ਦੀਨ ਦੇ ਮਕਬਰੇ ਵਿਚ ਲੈ ਜਾਇਆ ਜਾਏ। ਕਾਫ਼ਰ ਗੁਰੂ ਦੀਆਂ ਅੱਖਾਂ ਕੱਢ ਦਿੱਤੀਆਂ ਜਾਣ। ਜ਼ਬਾਨ ਕੱਟ ਦਿੱਤੀ ਜਾਏ। ਚਮੜੀ ਔਰ ਹੱਡੀਆਂ ਨੂੰ ਮਾਸ ਤੋਂ ਵੱਖ ਕਰ ਦਿੱਤਾ ਜਾਏ। ਔਰ ਆਖ਼ਰ ਵਿਚ ਪੁਰਜ਼ਾ ਪੁਰਜ਼ਾ ਕੱਟ ਦਿੱਤਾ ਜਾਏ। ਉਸਦੇ ਪੁੱਤਰ ਨੂੰ ਵੀ ਉਸਦੇ ਸਾਹਮਣੇ ਮਾਰ ਦਿੱਤਾ ਜਾਏ।'

ਹੁਕਮ ਜ਼ਾਰੀ ਕਰਕੇ, ਕ੍ਰੋਧ, ਗੁੱਸੇ ਈਰਖਾ ਔਰ ਅਪਮਾਨ ਵਿਚ ਜਲਦਾ ਫਰਖ਼ੁਸੀਅਰ ਉਠਕੇ ਮਹਿਲਾਂ ਵੱਲ ਚਲਿਆ ਗਿਆ।

ਮੁਹੰਮਦ ਅਮੀਨ ਖ਼ਾਨ ਅਤੇ ਕੋਤਵਾਲ ਸਰਬਰਾਹ ਖ਼ਾਨ, ਹੱਥਾਂ-ਪੈਰਾਂ ਵਿਚ ਆ ਗਏ।

-----0-----

## 98

9 ਜੂਨ* 1716 ਈਸਵੀ ਦਾ ਦਿਨ।

ਸੂਰਜ ਦੋ ਕੁ ਹੱਥ ਉੱਪਰ ਉੱਠਿਆ ਹੋਇਆ ਸੀ। ਬਾਦਸ਼ਾਹ ਦੇ ਹੁਕਮ ਦੀ ਤਾਮੀਲ ਕਰਦਿਆਂ, ਕੋਤਵਾਲ ਸਰਬਰਾਹ ਖ਼ਾਨ, ਨੇ ਬੰਦਾ ਸਿੰਘ ਅਤੇ ਉਸਦੇ 17 ਕੈਦੀ ਸਾਥੀਆਂ ਨੂੰ ਬੰਦੀਖਾਨੇ ਵਿਚੋਂ ਬਾਹਰ ਕੱਢ ਲਿਆ। ਸਾਰੇ ਸਿੰਘ ਹੱਡੀਆਂ ਦਾ ਪਿੰਜਰ ਬਣੇ ਹੋਏ ਸਨ। ਨਿਢਾਲ, ਬੀਮਾਰ ਸਾਹ-ਸੱਤ ਹੀਣ। ਫਿਰ ਵੀ ਸਭਨਾਂ ਦੀਆਂ ਅੱਖਾਂ ਮਸ਼ਾਲਾਂ ਵਾਂਗ ਬਲਦੀਆਂ ਸਨ।

ਬੰਦਾ ਸਿੰਘ ਨੂੰ ਭੜਕੀਲੇ ਕਪੜੇ ਪਹਿਨਾਏ ਗਏ ਅਤੇ ਉਸਨੂੰ ਹਾਥੀ ਉਪਰ ਬੰਨ੍ਹੇ ਪਿੰਜਰੇ ਵਿਚ ਬਿਠਾਇਆ ਗਿਆ। ਬਾਕੀ ਸਿੰਘਾਂ ਦੀਆਂ ਲੱਤਾਂ ਬਾਹਾਂ ਸੰਗਲਾਂ ਨਾਲ ਜਕੜੀਆਂ ਗਈਆਂ ਜਿਵੇਂ ਹੀ ਜਲੂਸ ਬਜ਼ਾਰ ਵਿਚ ਦਾਖ਼ਲ ਹੋਇਆ ਬੰਦਾ ਸਿੰਘ ਨੂੰ ਵੇਖਦੇ ਹੀ ਤਮਾਸ਼ਬੀਨ ਡਰਦੇ ਚੀਖ਼ਾਂ ਮਾਰਦੇ, ਭੱਜ ਪਏ। ਕੋਤਵਾਲ ਨੇ ਬਹੁਤ ਰੌਲਾ ਪਾਇਆ—ਮੋੜਨ ਲਈ ਹਾਕਾਂ ਮਾਰੀਆਂ—'ਇਹ ਕਾਫ਼ਰ ਹੁਣ ਕਾਸੇ ਜੋਗਾ ਨਹੀਂ ਰਿਹਾ। ਇਸ ਕੋਬਰੇ ਸੱਪ ਦੇ ਦੰਦ ਕੱਢ ਦਿੱਤੇ ਨੇ। ਹੱਥਾਂ ਪੈਰਾਂ ਤੋਂ ਨੂੜਿਆਂ ਹੋਇਆ।' ਪਰ ਲੋਕ ਮੰਨਣ ਲਈ ਤਿਆਰ ਨਹੀਂ ਸਨ। ਉਹਨਾਂ ਵਿਚ ਅਫ਼ਵਾਹ ਫ਼ੈਲ ਗਈ ਸੀ, ਬੰਦਾ ਸਿੰਘ ਜਿਸ ਵੱਲ ਵੀ ਝਾਕੇਗਾ ਅੱਖਾਂ ਰਾਹੀਂ ਪ੍ਰਾਣ ਖਿਚ ਲਏਗਾ।'

———————————

ਇਸ ਵੇਲੇ ਸ਼ਾਹੀ ਮਹੱਲਾਂ ਦੇ ਜਨਾਨਖ਼ਾਨੇ ਵਿਚ ਰਾਜਕੁਮਾਰੀ ਰਤਨਾ, ਚਾਰ ਸਾਲਾਂ ਦੇ ਬਾਲ ਅਜੇ ਸਿੰਘ ਨੂੰ ਹਿੱਕ ਨਾਲ ਲਾਈ ਬੈਠੀ ਡਾਹਢੀ ਡਰੀ ਹੋਈ ਸੀ। ਅਜੇ ਤੱਕ ਉਸਨੂੰ ਆਪਣੇ ਸਵਾਮੀ ਦੀ ਇਕ ਵੀ ਝਲਕ ਨਹੀਂ ਸੀ ਦਿਸੀ। ਚਾਰ ਸਿਪਾਹੀ ਬਾਦਸ਼ਾਹ ਦਾ ਪਰਵਾਨਾ ਲੈ ਕੇ ਆਏ ਤੇ ਜ਼ਨਾਨਖ਼ਾਨੇ ਦੇ ਪਹਿਰੇਦਾਰ ਨੂੰ ਵਿਖਾਇਆ।

ਪਹਿਰੇਦਾਰ ਨੇ ਰਤਨਾ ਵੱਲ ਇਸ਼ਾਰਾ ਕੀਤਾ ਤਾਂ ਸਿਪਾਹੀਆਂ ਨੇ ਅੰਦਰ ਜਾ ਕੇ ਰਤਨਾ ਦੀ ਬੁੱਕਲ ਵਿਚੋਂ ਬਾਲ ਧੂ ਲਿਆ।

ਬੱਚਾ ਡਾਡਾਂ ਮਾਰਨ ਲੱਗਾ। ਰਾਜਕੁਮਾਰੀ ਸੁੰਨ ਹੋ ਗਈ। ਅੰਦਰੋਂ ਬਾਦਸ਼ਾਹ ਦੀ ਅੰਮੀ ਦੌੜੀ ਆਈ-' ਦੋਜ਼ਖੀਓ। ਇਹ ਕੀ ਜ਼ੁਲਮ ਕਰਨ ਲੱਗੇ ਓਂ— ?'

-ਸ਼ਹਿਨਸ਼ਾਹ ਦਾ ਹੁਕਮ ਹੈ।' ਪਹਿਰੇਦਾਰਾਂ ਨੇ ਕਿਹਾ ਤੇ ਰੋਂਦੇ ਕੁਰਲਾਉਂਦੇ ਬਾਲ ਨੂੰ ਲੈ ਕੇ ਜਨਾਨਖ਼ਾਨੇ ਵਿਚੋਂ ਬਾਹਰ ਹੋ ਗਏ।

ਫ਼ਰਖ਼ੁਸੀਅਰ ਦੀ ਅੰਮੀ ਰਤਨਾ ਨੂੰ ਦਿਲਾਸਾ ਦੇਣ ਲੱਗੀ। ਪਰ ਉਹ ਤਾਂ ਪੱਥਰ ਹੋ ਗਈ। ਦੂਸਰੀਆਂ ਔਰਤਾਂ ਰਤਨਾ ਨੂੰ ਹੌਸਲਾ ਰੱਖਣ ਲਈ ਕਹਿਣ ਲੱਗੀਆਂ। ਉਹ ਤਾਂ ਜੜ੍ਹ ਬਣੀ ਇਕ ਟੱਕ ਉਧਰ ਵੇਖਦੀ ਰਹੀ ਜਿਧਰ ਉਸਦੇ ਪੁੱਤਰ ਅਜੈ ਨੂੰ ਲੈ ਕੇ ਗਏ ਸਨ।

ਫਿਰ ਉਹ ਅਚਾਨਕ ਉਠੀ ਤੇ ਤੀਰ ਵਾਂਗ ਜਨਾਨਖ਼ਾਨੇ ਦੇ ਪਿਛਵਾੜੇ ਖੂਹ ਵਲ ਦੌੜੀ। ਇਸ ਤੋਂ ਪਹਿਲਾਂ ਮਹਿਲਾਂ ਦੀਆਂ ਬਾਂਦੀਆਂ ਜਾਂ ਦੂਸਰੀਆਂ ਔਰਤਾਂ ਨੂੰ ਕੁਝ ਸਮਝ ਆਉਂਦੀ ਉਸਨੇ ਖੂਹ ਵਿਚ ਛਾਲ ਜਾ ਮਾਰੀ। ਬੇਅੰਤ ਡੂੰਘੇ, ਅੰਨ੍ਹੇ ਹਨੇਰੇ ਖੂਹ ਵਿਚੋਂ ਜ਼ਰਾ ਕੁ ਮੱਧਮ ਜਿਹੀ

---

* ਇਸ ਮਿਤੀ ਬਾਰੇ ਇਤਿਹਾਸਕਾਰਾਂ ਦੀ ਵੱਖ ਵੱਖ ਰਾਏ ਹੈ।

ਗੁੜਬੁੜ ਗੁੜਬੁੜ ਦੀ ਆਵਾਜ਼ ਸੁਣੀ। ਫਿਰ ਬਾਹਰ ਮੌਣ ਉਪਰ ਗੁੰਮ ਸੁੰਮ ਆਵਾਕ ਹੋਈਆਂ ਖੜ੍ਹੀਆਂ, ਔਰਤਾਂ: ਵਾਂਗ ਖੂਹ ਵੀ ਗੁੰਮ ਸੁੰਮ ਹੋ ਗਿਆ।

* * *

ਬੰਦਾ ਸਿੰਘ ਅਤੇ ਉਸਦੇ ਸਾਥੀ ਸਿੱਖਾਂ ਦਾ ਜਲੂਸ ਸ਼ਾਹਜਹਾਨਾ ਬਾਦ ਦੀਆਂ ਗਲੀਆਂ ਵਿਚੋਂ ਦੀ ਲੰਘਦਾ ਕੁਤਬਮੀਨਾਰ ਦੇ ਲਾਗੇ ਖੁਆਜ਼ਾ ਕੁਤਬਦੀਨ ਬਖਤਿਆਰ ਕਾਕੀ ਦੇ ਰੋਜ਼ੇ ਪਾਸ ਪੁੱਜ ਗਿਆ। ਬੰਦਾ ਸਿੰਘ ਨੂੰ ਹਾਥੀ ਉਪਰੋਂ ਉਤਾਰ ਕੇ ਬਹਾਦਰ ਸ਼ਾਹ ਦੀ ਕਬਰ ਦੁਆਲੇ ਘੁੰਮਾਇਆ ਗਿਆ। ਫਿਰ ਉਹਨਾਂ ਨੂੰ ਮੈਦਾਨ ਵਿਚ ਬਿਠਾ ਦਿੱਤਾ ਗਿਆ।

ਸਾਰੇ ਸਿੰਘ ਨਿਰਬਲ ਅਤੇ ਬੇਬਸ ਸਨ। ਜਿਨ੍ਹਾਂ ਵਿਚ ਥੋੜ੍ਹੀ ਬਹੁਤ ਜਾਨ ਸੀ, ਉਹ ਗੁਰਬਾਣੀ ਦਾ ਪਾਠ ਕਰਨ ਲੱਗੇ ਹੋਏ ਸਨ। ਕੋਤਵਾਲ ਬਾਜ਼ ਸਿੰਘ ਕੋਲ ਆਇਆ:-ਤਨਜ਼ ਅਤੇ ਹੰਕਾਰ ਨਾਲ ਪੁੱਛਿਆ-' ਸਾਡੇ ਸਿਪਾਹੀ ਕਹਿੰਦੇ ਨੇ ਤੇਰੇ ਅੰਦਰ ਬਾਜ਼ ਜਿੰਨੀ ਫੁਰਤੀ ਏ, ਹੁਣ ਵਿਖਾਵੇਂ ਤਾਂ ਜਾਣਾ।'

ਬਾਜ਼ ਸਿੰਘ ਸਰਬਰਾਹ ਖ਼ਾਨ ਵੱਲ ਤੱਕਿਆ। ਚਿਹਰੇ ਉਪਰ ਫਿੱਕੀ ਜਿਹੀ ਮੁਸਕਰਾਹਟ ਆ ਗਈ।

-ਹੱਸਨਾ ਏਂ- ? ' ਕੋਤਵਾਲ ਭੜਕਿਆ।

ਬਾਜ਼ ਸਿੰਘ ਨੇ ਸਿਰ ਹਿਲਾਇਆ।

-ਕੋਈ ਵਜ੍ਹਾ ਹੈ ? '

-ਜ਼ਰਾ ਸੰਗਲ ਖੋਹਲੇਂ ਤਾਂ ਦੱਸਾਂ ਕਿਉਂ ਹੱਸਨਾ ।' ਬਾਜ਼ ਸਿੰਘ ਨੇ ਮੂੰਹ ਵਿਚ ਹੀ ਫੁਸਫੁਸਾਇਆ।

ਕੋਤਵਾਲ ਨੇ ਇਸਨੂੰ ਆਪਣੀ ਤੌਹੀਨ ਸਮਝਿਆ । ਉਸਨੇ ਆਪਣੇ ਸਿਪਾਹੀਆਂ ਨੂੰ ਕਿਹਾ:

-ਏਸ ਕਾਫ਼ਰ ਦੇ ਸੰਗਲ ਖੋਹਲ ਦਿਓ। ਵੇਖ ਲਈਏ ਕਿੰਨਾ ਕੁ ਫੁਰਤੀਲਾ ਹੈ ਅਜੇ।'

ਕੋਤਵਾਲ ਲਾਗੇ ਹੀ ਖੜ੍ਹਾ ਸੀ। ਉਸਨੂੰ ਯਕੀਨ ਨਹੀਂ ਸੀ ਜਿਹੜੇ ਸਿੰਘ ਆਪਣੇ ਬਲ ਨਾਲ ਉਠ ਕੇ ਤੁਰ ਵੀ ਨਹੀਂ ਸਕਦੇ ਇਹ ਹੁਣ ਕੀ ਕਰਨ ਜੋਗੇ ਨੇ।

ਸੰਗਲ ਖੁਲਦਿਆਂ ਹੀ ਬਾਜ਼ ਸਿੰਘ ਸਚਮੁੱਚ ਹੀ ਬਾਜ਼ ਵਾਂਗ ਝਪਟਿਆ ਤੇ ਕੋਤਵਾਲ ਦੀਆਂ ਰਗਾਂ ਨੂੰ ਜਾ ਪਿਆ। ਸਿਪਾਹੀਆਂ ਨੇ ਬੜੀ ਮੁਸ਼ਕਲ ਨਾਲ ਤੋੜ ਕੇ ਬਾਜ਼ ਸਿੰਘ ਦੇ ਪੰਜਿਆਂ ਵਿਚੋਂ ਕੋਤਵਾਲ ਨੂੰ ਛੁਡਵਾਇਆ। ਫਿਰ ਸਾਰੇ ਬਾਜ਼ ਸਿੰਘ ਨੂੰ ਲੱਤਾਂ-ਘਸੁੰਨ ਅਤੇ ਡਾਗਾਂ ਨਾਲ ਕੁੱਟਣ ਲੱਗੇ।

ਕੋਤਵਾਲ ਪਿੱਛੇ ਹਟ ਕੇ ਆਪਣੀਆਂ ਰਗਾ ਮਲਣ ਲੱਗਾ। ਹੱਥੂ ਆ ਕੇ ਉਸਨੂੰ ਖੰਘ ਛਿੜ ਪਈ। ਬਾਜ਼ ਸਿੰਘ ਦੇ ਤਿੱਖੇ ਨਹੁੰਆਂ ਕਾਰਨ ਪਈਆਂ ਝਰੀਟਾਂ ਨਾਲ ਗਰਦਨ ਵਿਚ ਥਾਂ ਥਾਂ ਤੋਂ ਲਹੂ ਸਿੰਮ ਆਇਆ।

ਬਾਜ਼ ਸਿੰਘ ਤਸੱਲੀ ਨਾਲ ਕੋਤਵਾਲ ਵੱਲ ਝਾਕਿਆ, ਚੁਣੌਤੀ ਦੇਣ ਵਾਂਗ ਪੁੱਛਿਆ-' ਕਿਉਂ ਇਕ ਵਾਰ ਫੇਰ ਵੇਖਣੈ ? '

ਉਸ ਵੇਲੇ ਮਹੱਲਾਂ ਵਲੋਂ ਆਏ ਇਕ ਕਾਸਦ ਨੇ ਆ ਕੇ ਦੱਸਿਆ-' ਸ਼ਹਿਨਸ਼ਾਹ ਏਧਰ ਆ ਰਹੇ ਹਨ। ਉਹ ਬੰਦਾ ਸਿੰਘ ਨੂੰ ਇਕ ਨਜ਼ਰ ਵੇਖਣਾ ਚਾਹੁੰਦੇ ਨੇ।'

ਫੌਰਨ ਸਾਰਾ ਅਮਲਾ-ਹਰਕਤ ਵਿਚ ਆ ਗਿਆ। ਮਹੁੰਮਦ ਅਮੀਨ ਖ਼ਾਨ ਕੋਤਵਾਲ ਅਤੇ ਹੋਰ ਅਹਿਲਕਾਰ, ਜੱਲਾਦ-ਲੁਹਾਰ-ਸਭ ਸ਼ਹਿਨਸ਼ਾਹ ਦੇ ਸਵਾਗਤ ਲਈ ਸਾਵਧਾਨ ਹੋ ਗਏ।

ਕੁਝ ਦੇਰ ਬਾਅਦ ਹੀ ਢੋਲ-ਢਮੱਕਿਆਂ ਨਾਲ ਸ਼ਹਿਨਸ਼ਾਹ ਦੀ ਸਵਾਰੀ ਆ ਗਈ।

ਕੈਦੀ ਸਿੰਘਾਂ ਤੋਂ ਬਿਨਾਂ ਸਾਰੇ ਅੱਧੇ ਝੁਕ ਗਏ।

ਫਰਖ਼ੁਸੀਅਰ ਕੈਦੀਆਂ ਨੂੰ ਤਾੜਦਾ, ਘੋਖਦਾ, ਸ਼ਾਂਤ-ਚਿੱਤ ਚੌਕੜੀ ਮਾਰੀ ਬੈਠੇ ਬੰਦਾ ਸਿੰਘ ਪਾਸ ਆ ਖੜ੍ਹਾ।

ਬੰਦਾ ਸਿੰਘ ਸਮਾਧੀ ਦੀ ਅਵਸਥਾ ਵਿਚ ਬੈਠਾ ਰਿਹਾ।

-ਤੂੰ ਖਾਲਸਾ ਰਾਜ ਦੇ ਖਵਾਬ ਦੇਖਦਾ ਸੈਂ ? ' ਫ਼ਰਖ਼ੁਸੀਅਰ ਦੇ ਬੋਲਾਂ ਵਿਚ ਹੈਂਕੜ ਸੀ।

ਬੰਦਾ ਸਿੰਘ ਚੁੱਪ ਬੈਠਾ ਰਿਹਾ।

-ਮੁਗ਼ਲ ਹਕੂਮਤ ਨਾਲ ਟੱਕਰ ਲੈਣ ਦਾ ਹਸ਼ਰ ਵੇਖ ਲਿਆ ਹੈ ? '

ਬੰਦਾ ਸਿੰਘ ਫਿਰ ਵੀ ਚੁੱਪ ਬੈਠਾ ਰਿਹਾ।

-ਮੈਂ ਇਸ ਮੁਲਕ ਦਾ ਹਾਕਮ ਹਾਂ।' ਫ਼ਰਖ਼ੁਸੀਅਰ ਫਿਰ ਘੁਮੰਡ ਨਾਲ ਬੋਲਿਆ।

ਇਸ ਵਾਰ ਬੰਦਾ ਸਿੰਘ ਉਸ ਵੱਲ ਝਾਕਿਆ। —' ਸਹੀ ਹੈ,' ਬੰਦਾ ਸਿੰਘ ਬੋਲਿਆ -' ਤੂੰ ਇਸ ਮੁਲਕ ਦਾ ਹਾਕਮ ਹੋ ਸਕਦਾ ਹੈਂ। ਪਰ ਭੁੱਲੀਂ ਨਾ, ਮੈਂ ਇਸ ਮੁਲਕ ਦੇ ਲੋਕਾਂ ਦੀ ਆਵਾਜ਼ ਹਾਂ।'

ਬਾਦਸ਼ਾਹ ਨੇ ਗੁੱਸੇ ਨਾਲ ਪੈਰ ਧਰਤੀ ਉਪਰ ਪਟਕਿਆ। -' ਏਸ ਕਾਫ਼ਰ ਦੀਆਂ ਅੱਖਾਂ ਕੱਢ ਦਿਓ, ਮਾਸ ਨੋਚ ਲਓ, ਪੁਰਜ਼ਾ ਪੁਰਜ਼ਾ ਕਰ ਦਿਓ—— ।'

ਬੰਦਾ ਸਿੰਘ ਮੰਦ ਮੰਦ ਮੁਸਕਰਾਉਂਦਾ ਰਿਹਾ। ਸੂਰਜ ਸਿਖ਼ਰ ਤੋਂ ਹੋ ਕੇ ਅਸਤ ਹੋਣ ਦੇ ਰਾਹ ਪੈ ਗਿਆ ਸੀ।

* * *

ਆਖ਼ਰ ਉਹ ਘੜੀ ਆ ਗਈ।

ਕੈਦੀ ਸਿੰਘਾਂ ਨੇ ਅਕਾਲ ਪੁਰਖ਼ ਦਾ ਸ਼ੁਕਰ ਕੀਤਾ। ਇਕੋ ਵਾਰ ਤੇ ਸਾਰੇ ਝੰਜਟ ਖ਼ਤਮ।

ਪਰ —ਇਹ ਕੀ ? ਤੁਰਕ ਏਨੇ ਵੀ ਨਿੱਘਰ ਸਕਦੇ ਨੇ ? ਸਾਰੇ ਸਿੰਘ ਹੈਰਾਨ ਰਹਿ ਗਏ। ਦੋ ਸਿਪਾਹੀ ਰੋਂਦੇ ਚੀਕਾਂ ਮਾਰਦੇ ਚਾਰ ਕੁ ਸਾਲਾਂ ਦੇ ਬੰਦਾ ਸਿੰਘ ਦੇ ਪੁੱਤਰ ਅਜੈ ਸਿੰਘ ਨੂੰ ਚੁੱਕੀ ਲਿਆਏ ਤੇ ਉਸਨੂੰ ਬੰਦਾ ਸਿੰਘ ਦੀ ਗੋਦੀ ਵਿਚ ਸੁੱਟ ਦਿੱਤਾ।

ਬੰਦਾ ਸਿੰਘ ਦੇ ਹੱਥ ਫਿਰ ਸੰਗਲਾਂ ਵਿਚ ਜਕੜ ਦਿੱਤੇ ਗਏ ਸਨ। ਉਹ ਬੇਬਸ ਸੀ। ਬਾਲ ਅਜੈ ਨੇ ਰੋਂਦਿਆਂ ਕੁਝ ਪਲ ਬਿਲਕੁਲ ਬੇ-ਪਛਾਣ ਹੋਏ ਆਪਣੇ ਪਿਤਾ ਵੱਲ ਤੱਕਿਆ। ਫਿਰ ਗੋਦੀ ਵਿਚ ਪਿਆ ਹਟਕੋਰੇ ਲੈਣ ਲੱਗਾ। ਬੰਦਾ ਸਿੰਘ ਨੇ ਫਿਰ ਅੱਖਾਂ ਮੀਟ ਲਈਆਂ—' ਗੁਰੂ ਜੀ ਮੈਨੂੰ ਸ਼ਕਤੀ ਦਿਉ। ਮਨ ਡੋਲ ਨਾ ਜਾਏ। ਮੈਂ ਅਤੇ ਰਤਨਾ ਨੇ ਕੁਝ ਸੁਪਨੇ ਵੇਖੇ ਸਨ, ਸਾਡਾ ਬਾਲਕ ਅਨਾਥ ਨਹੀਂ ਹੋਵੇਗਾ। ਅਕਾਲ ਪੁਰਖ ਤੇਰਾ ਭਾਣਾ, ਹੁਣ ਮੇਰਾ ਪੁੱਤਰ ਅਨਾਥ ਨਹੀਂ ਮਰੇਗਾ।' ——ਤੇ ਉਸਦੇ ਅੰਦਰ ਹੀ ਕਿਧਰੇ ਅੱਥਰੂ ਡਿੱਗਣ ਲੱਗੇ।

ਕੋਤਵਾਲ ਨੇ ਬੰਦਾ ਸਿੰਘ ਨੂੰ ਝੰਜੋੜਿਆ। ਫਿਰ ਸੰਗਲਾਂ ਵਿਚ ਨੂੜੇ ਇਕ ਹੱਥ ਵਿਚ ਛੁਰਾ ਫੜਾਇਆ, ਬੰਦਾ ਸਿੰਘ ਹੈਰਾਨ ਹੋ ਕੇ ਕੋਤਵਾਲ ਵੱਲ ਵੇਖਣ ਲੱਗਾ।

–ਇਸਤਰ੍ਹਾਂ ਕੀ ਵੇਖ ਰਿਹੈਂ– ? ' ਮੁਹੰਮਦ ਅਮੀਨ ਖ਼ਾਨ ਨੇੜੇ ਆਇਆ–' ਇਸ ਸਪੋਲੀਏ ਨੂੰ ਆਪਣੇ ਹੱਥੀ ਕੋਹ ਘੱਤ। ਨਹੀਂ ਤਾਂ ਵੱਡਾ ਹੋ ਕੇ ਇਹ ਵੀ ਤੇਰੇ ਵਾਂਗ ਮੁਗ਼ਲ ਹਕੂਮਤ ਨੂੰ ਅੱਖਾਂ ਵਖਾਏਗਾ ਤੇ ਫਿਰ ਤਸੀਹੇ ਸਹੇਗਾ।'

ਬੰਦਾ ਸਿੰਘ ਨੇ ਆਪਣੇ ਆਪ ਨੂੰ ਕਾਬੂ ਵਿਚ ਰਖਦਿਆਂ ਲੰਮਾ ਸਾਹ ਲਿਆ ਫਿਰ ਸਿਰ ਫੇਰਦਿਆਂ ਕਿਹਾ–'ਤੇਰੇ ਮਨ ਵਿਚ ਜੋ ਕੁਝ ਹੈ ਕਰ ਲੈ। ਮੈਂ ਕੁਝ ਨਹੀਂ ਕਰਾਂਗਾ। ਦੁਨੀਆਂ ਵੇਖ ਲਵੇ ਮੁਗਲ ਬਾਦਸ਼ਾਹ ਕਿੰਨਾ ਕੁ ਬਹਾਦਰ ਹੈ ਤੇ ਉਹਦੀ ਹਕੂਮਤ ਕਿੰਨੀ ਕੁ ਤਾਕਤਵਰ ਹੈ। ਉਹ ਸਿੰਘਾਂ ਦੇ ਇਕ ਛੋਟੇ ਬੱਚੇ ਤੋਂ ਵੀ ਡਰਦੀ ਹੈ।'

ਮੁਹੰਮਦ ਅਮੀਨ ਖ਼ਾਨ ਨੂੰ ਜਾਪਿਆ–ਬੰਦਾ ਸਿੰਘ ਨੇ ਉਸਦੇ ਮੂੰਹ ਉੱਪਰ ਥੁੱਕ ਦਿੱਤਾ ਹੈ। ਉਸਨੇ ਮੁੱਲਾਂ ਨੂੰ ਇਸ਼ਾਰਾ ਕੀਤਾ ਉਹ ਕਲਮਾਂ ਪੜ੍ਹਨ ਲੱਗਾ। ਜੱਲਾਦ ਇਸਲਾਮੀ ਢੰਗ ਨਾਲ ਬੱਚੇ ਦੀ ਗਰਦਨ ਉਪਰ ਛੁਰੀ ਫੇਰਨ ਲੱਗਾ। ਪਹਿਲਾਂ ਬੱਚੇ ਦੀ ਚੀਖ਼ ਨਿਕਲੀ, ਉਹ ਤੜਫਣ ਲੱਗਾ ਉਸਨੇ ਆਪਣੇ ਪਿਤਾ ਨੂੰ ਚਿੰਬੜਨਾ ਚਾਹਿਆ। ਫਿਰ ਕਾਜ਼ੀ ਦੇ ਇਸ਼ਾਰੇ 'ਤੇ ਜੱਲਾਦ ਨੇ ਤੜਫਦੇ ਬੱਚੇ ਦਾ ਦਿਲ ਛੁਰੇ ਨਾਲ ਬਾਹਰ ਕੱਢਿਆ ਤੇ ਬੰਦਾ ਸਿੰਘ ਦੇ ਮੂੰਹ ਵਿਚ ਤੁੰਨਣ ਦਾ ਯਤਨ ਕੀਤਾ।

ਇਹ ਭਿਆਨਕ ਦ੍ਰਿਸ਼ ਵੇਖਕੇ ਕਮਜ਼ੋਰ ਹਿਰਦੇ ਵਾਲੇ ਤਮਾਸ਼ਬੀਨ ਚੀਖ਼ਾਂ ਮਾਰਦੇ ਉੱਥੋਂ ਦੌੜ ਗਏ।

ਬੰਦਾ ਸਿੰਘ ਅੱਖਾਂ ਬੰਦ ਕਰੀ ਬੈਠਾ ਰਿਹਾ। ਤੜਫਦਾ ਬੱਚਾ ਕੁਝ ਪਲਾਂ ਵਿਚ ਹੀ ਬੰਦਾ ਸਿੰਘ ਦੀ ਗੋਦੀ ਵਿਚ ਸ਼ਾਂਤ ਹੋ ਗਿਆ।

ਮੁਹੰਮਦ ਅਮੀਨ ਖ਼ਾਨ, ਸਰਬਰਾਹ ਖ਼ਾਨ, ਕਾਜ਼ੀ ਮੁੱਲਾਂ ਅਤੇ ਹੋਰ ਅਹਿਲਕਾਰ ਬੰਦਾ ਸਿੰਘ ਦਾ ਧੀਰਜ, ਸਬਰ ਸਾਹਸ ਅਤੇ ਸ਼ਾਂਤ ਚਿਹਰਾ ਵੇਖ ਕੇ ਹੈਰਾਨ ਸਨ। ਉਹ ਸਾਰੇ ਅੰਦਰੋਂ ਦਹਿਲੇ ਹੋਏ ਸਨ। ਅਮੀਨ ਖ਼ਾਨ ਨੇ ਪੁੱਛਿਆ:

" ਓ ਖ਼ੁਦਾ ਦੇ ਬੰਦੇ, ਤੇਰੇ ਅੰਦਰ ਏਨਾ ਹੱਠ ਹੈ, ਜਿਸ ਢੰਗ ਨਾਲ ਤੂੰ ਹਰ ਤਰ੍ਹਾਂ ਦੇ ਤਸੀਹੇ ਝੱਲ ਰਿਹਾ ਹੈਂ। .....ਤੇਰੇ ਚਿਹਰੇ ਉਪਰ ਗਿਆਨ ਵੀ ਝਲਕਦਾ ਹੈ। ਜਦ ਤੈਨੂੰ ਇਲਮ ਸੀ, ਇਕ ਤਾਕਤਵਰ ਹਕੂਮਤ ਨਾਲ ਮੱਥਾ ਲਾ ਕੇ ਆਖਰ ਤੂੰ ਪਕੜਿਆ ਜਾਣਾ ਹੈ ਫਿਰ ਤੂੰ ਮੁਸਲਮਾਨਾਂ ਉਪਰ ਏਨੇ ਘਿਨਾਉਣੇ ਜ਼ੁਲਮ ਕਿਉਂ ਕਰਦਾ ਰਿਹਾ ? '

ਬੰਦਾ ਸਿੰਘ ਨੇ ਅੱਖਾਂ ਖੋਹਲੀਆਂ । ਅਜੈ ਸਿੰਘ ਉਸਦੀ ਗੋਦੀ ਵਿਚ ਚੁੱਪ ਸ਼ਾਂਤ ਪਿਆ ਸੀ। ਵਹਿ ਕੇ ਮਿੱਟੀ ਵਿਚ ਜੰਮ ਗਏ ਪੁੱਤਰ ਦੇ ਲਹੂ ਵਾਂਗ ਮਾਸੂਮ ਬਾਲ ਚਿਹਰੇ ਉਪਰ ਡਰ ਵੀ ਸਹਿਮ ਕੇ ਠਹਿਰ ਗਿਆ ਹੋਇਆ ਸੀ। ਬੰਦਾ ਸਿੰਘ ਨੇ ਆਪਣੇ ਪੁੱਤਰ ਦੇ ਚਿਹਰੇ ਵਲ ਤਕਦਿਆਂ ਕਿਹਾ:

" ਜਦ ਕੋਈ ਹਾਕਮ ਏਨਾ ਗਿਰ ਜਾਂਦਾ ਹੈ, ਉਹ ਹਰ ਕਿਸਮ ਦੀਆਂ ਜ਼ਿਆਦਤੀਆਂ, ਬੇਈਮਾਨੀਆਂ ਅਤੇ ਜ਼ੁਲਮ ਕਰਦਾ ਹੈ। ਇਨਸਾਫ਼ ਦਾ ਮਾਰਗ ਤਿਆਗ ਦਿੰਦਾ ਹੈ। ਉਦੋਂ ਪ੍ਰਮਾਤਮਾ ਅਕਾਲ ਪੁਰਖ਼, ਤੇਰਾ ਖ਼ੁਦਾ ਮੇਰੇ ਵਰਗੇ ਬੰਦੇ ਨੂੰ ਅਜਿਹੀ ਹਕੂਮਤ ਦਾ ਨਾਸ ਕਰਨ ਲਈ ਭੇਜਦਾ ਹੈ।'

ਅਮੀਨ ਖ਼ਾਨ ਖੁਲ੍ਹ ਕੇ ਹੱਸਿਆ। ਸੰਗਲਾਂ ਵਿਚ ਨੂੜੇ ਅਤੇ ਗੋਦੀ ਵਿਚ ਪਏ ਮ੍ਰਿਤਕ ਪਏ ਉਸਦੇ ਪੁੱਤਰ ਨੂੰ ਪੂਰੀ ਗਹੁ ਨਾਲ ਵੇਖਕੇ ਬੋਲਿਆ:

' ਪਰ ਹੁਣ ਤਾਂ ਤੂੰ ਸ਼ਹਿਨਸ਼ਾਹ ਦੀ ਪਕੜ ਵਿਚ ਹੈਂ।'

ਬੰਦਾ ਸਿੰਘ ਨੇ ਠਰ੍ਹੰਮੇ ਨਾਲ ਕਿਹਾ:

–ਹਾਂ ਜਦ ਦੁਸ਼ਟਾਂ ਦੀ ਸਜ਼ਾ ਪੂਰੀ ਹੋ ਜਾਂਦੀ ਹੈ, ਫਿਰ ਤੇਰੇ ਜਿਹੇ ਘੁਮੰਡੀ ਪਾਪੀ ਪੈਦਾ ਕਰਦਾ ਹੈ।'

–ਤਾਂ ਕਿ ਜ਼ੁਲਮਾਂ ਦਾ ਹਿਸਾਬ ਕਿਤਾਬ ਬਰਾਬਰ ਹੋ ਜਾਏ।' ਅਮੀਨ ਖ਼ਾਨ ਫਿਰ ਹੱਸਿਆ।

–ਕਹਿ ਸਕਦਾ ਏਂ। ਆਖ਼ਰ ਤੂੰ ਵੀ ਤਾਂ ਇਸ ਹਕੂਮਤ ਦਾ ਇਕ ਮੋਹਰਾ ਹੈ। ਪਰ ਇਹ ਨਾ ਭੁੱਲੀਂ, ਜੋ ਕੋਈ ਬੀਜਦਾ ਹੈ, ਉਹ ਵੱਢਦਾ ਹੈ। ਅੱਕ ਬੀਜਕੇ ਅੰਬ ਨਹੀਂ ਖਾਧੇ ਜਾ ਸਕਦੇ।' ਆਖਕੇ ਬੰਦਾ ਸਿੰਘ ਨੇ ਅੱਖਾਂ ਮੁੰਦ ਲਈਆਂ ਤੇ ਆਪਣੇ ਆਪ ਨੂੰ ਹੋਣੀ ਅੱਗੇ ਸਪੁਰਦ ਕਰ ਦਿੱਤਾ।

ਬੰਦਾ ਸਿੰਘ ਦੀ ਨਿਡਰਤਾ ਅਤੇ ਸਬਰ-ਸੰਤੋਖ਼ ਤੋਂ ਮੁਹੰਮਦ ਅਮੀਨ ਨੂੰ ਖਿਝ ਅਤੇ ਗੁੱਸਾ ਆਉਣ ਲੱਗਾ। ਇਕ ਪਾਸੇ ਬਲਦੀ ਭੱਠੀ ਵਿਚ ਬੰਦਾ ਸਿੰਘ ਨੂੰ ਆਖ਼ਰੀ ਭਿਆਨਕ ਤਸੀਹੇ ਦੇਣ ਲਈ ਔਜਾਰ ਗ਼ਰਮ ਕਰ ਲਏ ਗਏ ਸਨ। ਕਾਜ਼ੀ ਨੇ ਇਕ ਵਾਰ ਫਿਰ ਪੁੱਛਿਆ।—' ਸ਼ਹਿਨਸ਼ਾਹ-ਏ-ਹਿੰਦ , ਇਸਲਾਮ ਜਾਂ ਮੌਤ ਦੋਹਾਂ ਵਿਚੋਂ ਕੋਈ ਇਕ ਚੁਣਨ ਲਈ ਆਖ ਗਏ ਹਨ।'

–ਆਪਣਾ ਵਕਤ ਬਰਬਾਦ ਕਰ ਰਿਹਾ ਏਂ ਕਾਜ਼ੀ, ਸੂਰਜ ਛਿੱਪਣ ਵਾਲਾ ਹੈ, ਕੰਮ ਮੁਕਾ ਕੇ ਵੇਲੇ ਨਾਲ ਘਰ ਜਾਹ।' ਬੰਦਾ ਸਿੰਘ ਨੇ ਬਿਨਾਂ ਅੱਖਾਂ ਖੋਹਲਿਆਂ ਆਖਿਆ।

ਬੰਦਾ ਸਿੰਘ ਨੂੰ ਤੋੜਨ ਦੇ, ਜਰਕਾਉਣ ਦੇ ਸਾਰੇ ਹੀਲੇ ਮੁੱਕ ਗਏ। ਜਲਾਦ ਨੇੜੇ ਆ ਗਏ। ਜਿੰਨੇ ਕੁ ਤਕੜੇ ਦਿਲ-ਗੁਰਦੇ ਵਾਲੇ ਤਮਾਸ਼ਬੀਨ ਸੰਨ, ਉਹਨਾਂ ਆਪਣੇ ਕਲੇਜਿਆਂ ਉਪਰ ਹੱਥ ਰੱਖ ਲਏ।

ਜੱਲਾਦ ਆਪਣੀ ਕਾਰਵਾਈ ਕਰਨ ਲੱਗੇ। ਕਰਦੇ ਰਹੇ। ਕਿਸੇ ਕੋਲੋਂ ਵੇਖਿਆ ਗਿਆ। ਕਿਸੇ ਕੋਲੋਂ ਨਹੀਂ ਵੇਖਿਆ ਗਿਆ।

ਜਦ ਅਮੀਨ ਖ਼ਾਨ, ਕੋਤਵਾਲ ਅਤੇ ਜੱਲਾਦ ਆਪਣੀ ਤਸੱਲੀ ਕਰ ਹਟੇ ਤਾਂ ਲੋਕਾਂ ਵੇਖਿਆ:

–ਮਾਪਿਆਂ ਦਾ ਲਛਮਣ ਦੇਵ, ਸਾਧੂ ਜਾਨਕੀ ਦਾਸ ਦਾ ਨਰਾਇਣ ਦਾਸ, ਸਵਾਮੀ ਰਾਮ ਦਾਸ ਦਾ ਮਾਧੋਦਾਸ, ਗੁਰੂ ਗੋਬਿੰਦ ਸਿੰਘ ਦਾ ਗੁਰਬਖ਼ਸ਼ ਸਿੰਘ ਉਰਫ਼ ਬੰਦਾ ਸਿੰਘ, ਖੋਜਾ ਫਾਤੂ ਦੇ ਤਲਾਅ ਨੇੜੇ ਪੁਰਜ਼ਾ ਪੁਰਜ਼ਾ ਹੋਇਆ ਪਿਆ ਸੀ। ਲਾਗੇ ਹੀ ਉਸਦਾ ਚਾਰ ਸਾਲ ਦਾ ਪੁੱਤਰ ਅਜੈ ਸਿੰਘ ਅਤੇ ਬਾਕੀ ਸਿੰਘ ਪਏ ਸਨ। ਉਸ ਵੇਲੇ ਮੁਗ਼ਲ ਹਕੂਮਤ ਦੀ ਦਿੱਲੀ ਉਪਰੋਂ ਸੂਰਜ ਤੇਜ਼ੀ ਨਾਲ ਪੱਛਮ ਵੱਲ ਹੇਠਾਂ ਲਹਿੰਦਾ ਜਾ ਰਿਹਾ ਸੀ।

ਕੁਝ ਦੇਰ ਬਾਅਦ ਮੁਹੰਮਦ ਅਮੀਨ ਖ਼ਾਨ, ਫਰਖ਼ੁਸੀਅਰ ਨੂੰ ਇਸ ਕਾਰਵਾਈ ਦੇ ਵੇਰਵੇ ਸੁਣਾਉਣ ਲੱਗਾ ਹੋਇਆ ਸੀ।

–ਜਹਾਂਪਨਾਹ, ਪਹਿਲਾਂ ਕਾਫ਼ਰ ਦੀਆਂ ਦੋਵੇਂ ਅੱਖਾਂ ਕੱਢੀਆਂ ਗਈਆਂ। ਕਾਫ਼ਰ ਗੁਰੂ ਟੱਸ ਤੋਂ ਮੱਸ ਨਾ ਹੋਇਆ ਅਡੋਲ ਬੈਠਾ ਰਿਹਾ। ਫਿਰ ਉਸਦੇ ਸੰਗਲ ਖੋਹਲ ਦਿੱਤੇ। ਪਹਿਲਾਂ ਇਕ ਲੱਤ ਕੱਟੀ, ਫਿਰ ਦੂਸਰੀ। ਫੇਰ ਸੱਜੀ ਬਾਂਹ, ਫੇਰ ਖੱਬੀ ਬਾਂਹ। ਲਹੂ ਦਾ ਛੱਪੜ ਲੱਗ ਗਿਆ ਹਜ਼ੂਰ। ਸਾਰੇ ਹੈਰਾਨ ਸਨ-ਸੁੱਕੇ ਜਿਹੇ ਪਿੰਜਰ ਬਣੇ ਕਾਫ਼ਰ ਵਿਚ ਅਜੇ ਵੀ ਏਨਾ ਲਹੂ ਸੀ। ਫੇਰ ਤਾਂ ਕਾਫ਼ਰ ਬੇ-ਸੁੱਧ ਹੋ ਕੇ ਟੇਢਾ ਡਿੱਗ ਪਿਆ। ਗਰਮ ਸੰਨੀਆਂ ਨਾਲ ਜਮੂਰਾਂ ਨਾਲ ਉਸ ਦਾ ਮਾਸ ਨੋਚਿਆ ਗਿਆ ਹਜ਼ੂਰ। ਗਰਮ ਸਰੀਏ ਜਿਸਮ ਵਿਚੋਂ ਦੀ ਆਰ ਪਾਰ ਲੰਘਾਏ। ਕੋਤਵਾਲ ਦੀ ਅਜੇ ਵੀ ਤਸੱਲੀ ਨਾ ਹੋਈ ਤਾਂ ਉਹਦਾ ਸਿਰ ਹਥੌੜਿਆਂ ਨਾਲ ਭੰਨ ਦਿੱਤਾ ਤਾਂ ਜਾ ਕੇ ਉਹ ਸਾਡੇ ਵਲ

ਝਾਕਣੋਂ ਹਟਿਆ। ਜੱਲਾਦ ਤਾਂ ਉਹਦੀਆਂ ਸੁਰਾਖ਼ ਬਣੀਆਂ ਅੱਖਾਂ ਤੋਂ ਹੀ ਡਰੀ ਜਾਵੇ। ਆਖ਼ਰ ਉਸਦੀ ਧੌਣ ਲਾਹ ਦਿੱਤੀ ਹਜ਼ੂਰ ਤੇ ਲਾਸ਼ ਦੇ ਟੋਟੇ ਟੋਟੇ ਕਰ ਦਿੱਤੇ— ।'

–ਵਾਹ।' ਖੁਸ਼ੀ ਵਿਚ ਫਰਖ਼ੁਸੀਅਰ ਨੇ ਆਪਣੇ ਹੱਥ ਰਗੜਦਿਆਂ ਕਿਹਾ–' ਇਹਨਾਂ ਕਾਫ਼ਰਾਂ ਦਾ ਬੀਜ ਨਾਸ ਕਰ ਦਿੱਤਾ ਹੈ ਅਸੀਂ। ਜਸ਼ਨਾਂ ਦੀ ਤਿਆਰੀ ਕਰੋ।'

ਲਫ਼ਜ਼ ਅਜੇ ਫ਼ਰਖ਼ੁਸੀਅਰ ਦੇ ਮੂੰਹੋ ਨਿਕਲੇ ਹੀ ਸਨ, ਇਕ ਸ਼ਾਹੀ ਹਰਕਾਰੇ ਨੇ ਖ਼ਬਰ ਆ ਦਿੱਤੀ:

" ਹਜ਼ੂਰ। ਰੋਪੜ ਔਰ ਮਾਖੋਵਾਲ ਦੇ ਵਿਚਕਾਰ ਬਾਗ਼ੀ ਸਿੱਖ ਕਾਫ਼ਰਾਂ ਨੇ ਜ਼ਿਮੀਂਦਾਰਾਂ ਦੇ ਅਸਤਬਲ ਵਿਚੋਂ ਪੈਂਤੀ ਘੋੜੇ ਚੁਰਾ ਲਏ ਨੇ ਔਰ ਉਸਦੇ ਸਿਪਾਹੀਆਂ ਨੂੰ ਜ਼ਖ਼ਮੀ ਕਰਕੇ ਹਥਿਆਰ ਖੋਹ ਕੇ ਪਹਾੜਾਂ ਵਿਚ ਜਾ ਛੁਪੇ ਹਨ।"

–ਲਾਹੌਲ–ਵਿਲਾ–ਕੁਵਤ।' ਫਰਖਖ਼ੁਸੀਅਰ ਦੇ ਮੂੰਹੋਂ ਅਚਾਨਕ ਨਿਕਲਿਆ ਤੇ ਉਸਨੇ ਸ਼ਾਹੀ ਮਹਿਲਾਂ ਦੇ ਸਾਹਮਣੇ ਡੁੱਬ ਗਏ ਸੂਰਜ ਨੂੰ ਦੇਖਣਾ ਚਾਹਿਆ ਪਰ ਉਸ ਨੂੰ ਹਰ ਪਾਸੇ ਹਨੇਰਾ ਹੀ ਹਨੇਰਾ ਦਿੱਸਿਆ।

....ਇਹ ਅੰਤ ਨਹੀਂ....

# ਇਵੇਂ ਮਿਲੀ ਬਾਦਸ਼ਾਹੀ (ਉੱਤਰ-ਕਥਾ)

ਇਨਕਲਾਬ ਕਦੇ ਪਿੱਛੇ ਨਹੀਂ ਮੁੜਿਆ ਕਰਦੇ। ਜੋ ਕੌਮਾਂ ਲੜਨਾ, ਸੰਘਰਸ਼ ਕਰਨਾ ਅਤੇ ਮਰਨਾ ਜਾਣਦੀਆਂ ਹਨ, ਉਹ ਗੁਲਾਮ ਕਦੇ ਨਹੀਂ ਰਹਿੰਦੀਆਂ ।

ਬੰਦਾ ਸਿੰਘ ਬਹਦਾਰ ਨੇ ਸਿੱਖ ਕੌਮ ਦੀ ਤਕਦੀਰ ਅਤੇ ਤਸਵੀਰ ਬਦਲਣ ਵਿਚ ਆਪਣੀ ਬੇ-ਮਿਸਾਲ ਕੁਰਬਾਨੀ ਦੇ ਕੇ ਅਹਿਮ ਭੂਮਿਕਾ ਨਿਭਾਈ।

ਇਨਕਲਾਬਾਂ ਵਿਚ ਫੈਸਲਾਕੁਨ ਅੰਤਮ ਹਥਿਆਰਾਂ ਨਾਲੋਂ ਜਨਤਕ ਤਾਕਤ ਅਤੇ ਇਨਕਲਾਬੀ ਜਜ਼ਬਾ ਵਧੇਰੇ ਕਾਰਗਰ ਹੁੰਦਾ ਹੈ। ਸਿੱਖਾਂ ਦਾ ਇਨਕਲਾਬੀ ਜਜ਼ਬਾ ਅਤੇ ਇਖ਼ਲਾਕ, ਮੁਗਲਾਂ ਦੇ ਜਜ਼ਬੇ ਅਤੇ ਇਖ਼ਲਾਕ ਉਪਰ ਭਾਰੂ ਸੀ। ਦੂਸਰਾ ਕਾਰਨ ਸੀ, ਸਿੱਖ ਗੁਰੂ ਅਤੇ ਸਿੱਖ ਆਗੂ ਜਾਂ ਜੱਥੇਦਾਰ ਸਭ ਤੋਂ ਮੂਹਰਲੀ ਕਤਾਰ ਵਿਚ ਹੋ ਕੇ ਕੁਰਬਾਨੀਆਂ ਦਿੰਦੇ ਰਹੇ। (ਹੁਣ ਵਾਂਗ ਪਿੰਡਾ ਅਗਾਹਾਂ ਤੇ ਪੁੱਤਾ ਪਿਛਾਂਹਾਂ ਵਾਲੀ ਫਿਤਰਤ ਨਹੀਂ ਸੀ) ਤੀਸਰੀ ਗੱਲ, ਸਿੱਖਾਂ ਦੀ ਮੁਗਲਾਂ ਨਾਲ ਕੋਈ ਭਾੜੇ ਦੇ ਸਿਪਾਹੀਆਂ ਦੀ ਜੰਗ ਨਹੀਂ ਸੀ, ਨਾ ਹੀ ਇਹ ਕਿਸੇ ਜਾਗੀਰਦਾਰ ਜਾਂ ਬਾਦਸ਼ਾਹ ਦੀ ਵਗਾਰ ਸੀ। ਇਹ ਤਾਂ ਗੁਰੂ ਦੇ ਨਾਮ ਤੇ ' ਇਹ ਜਨਮ ਤੁਮਾਰੇ ਲੇਖੇ' ਦੀ ਭਾਵਨਾ ਨਾਲ ਲੜੀ ਗਈ ਸੀ।

ਬਹੁਤ ਸਮਾਂ ਨਹੀਂ ਸੀ ਗੁਜ਼ਰਿਆ 28 ਫਰਵਰੀ 1719 ਨੂੰ ਫ਼ਰਖ਼ੁਸੀਅਰ ਵਿਰੁਧ ਇਕ ਸਾਜ਼ਿਸ਼ ਰਚੀ ਗਈ। ਉਸਨੂੰ ਮਹੱਲ ਦੇ ਅੰਦਰ ਹੀ ਸੰਗਲਾਂ ਨਾਲ ਜਕੜ ਦਿੱਤਾ ਗਿਆ। ਫਿਰ ਉਸਦੀਆਂ ਅੱਖਾਂ ਕੱਢ ਦਿੱਤੀਆਂ ਗਈਆਂ ਤੇ ਕਤਲ ਕਰਨ ਮਗਰੋਂ ਬਹਾਦਰ ਸ਼ਾਹ ਦੇ ਦੂਸਰੇ ਪੋਤਰੇ ਰਫੀਓ-ਦਰ-ਜਾਤ ਨੂੰ ਕੈਦ ਵਿਚੋਂ ਕੱਢ ਕੇ ਕੈਦੀ ਵਾਲੇ ਪਹਿਰਾਵੇ ਵਿਚ ਹੀ ਤਖ਼ਤ ਉਪਰ ਬਿਠਾ ਦਿੱਤਾ। ਬੰਦਾ ਸਿੰਘ ਨੇ ਅੰਤ ਸਮੇਂ ਕਿਹਾ ਸੀ-' ਜੋ ਕੋਈ ਬੀਜਦਾ ਏ, ਉਹੀ ਵਢਦਾ ਏ। ਅੱਕ ਬੀਜ ਕੇ ਅੰਬ ਨਹੀਂ ਖਾਧੇ ਜਾ ਸਕਦੇ। '

ਮੁਗਲਾਂ ਦੇ ਜ਼ੁਲਮ ਫਿਰ ਵੀ ਬੰਦ ਨਾ ਹੋਏ। ਜੰਗਲ-ਛੰਬ-ਪਹਾੜਾਂ ਦੀਆਂ ਕੁੰਦਰਾਂ ਸਿੱਖਾਂ ਦੀਆਂ ਛੁਪਣਗਾਹਾਂ ਸਨ। ਘੋੜਿਆਂ ਦੀਆਂ ਕਾਠੀਆਂ ਉਪਰ ਬੈਠੇ ਹੀ ਸੌਂ ਜਾਂਦੇ। ਤੁਰਦੇ-ਨਠਦੇ-ਛੁਪਦੇ ਜੋ ਮਿਲਦਾ ਖਾ ਲੈਂਦੇ। ਨਾ ਇਹ ਗਰਮੀਆਂ ਵਿਚ ਪਾਣੀ ਲਭਦੇ ਸਨ, ਨਾ ਸਰਦੀਆਂ ਵਿਚ ਅੱਗ ਸੇਕਣੀ ਨਸੀਬਾਂ ਵਿਚ ਸੀ। ਬੜਾ ਭਿਆਨਕ ਸਮਾਂ ਸੀ। ਇਹੋ ਜਿਹੇ ਭਿਆਨਕ ਸਮੇਂ ਦੀ 18-20 ਸਾਲ ਲੰਮੀ ਤੰਦ ਖਿਚਣਾ ਕਿਸੇ ਵੀ ਚਮਤਕਾਰੀ-ਸੂਰਮਗਤੀ ਤੋਂ ਘੱਟ ਨਹੀਂ ਸੀ।

ਉਸ ਵੇਲੇ ਦੀ ਇਕ ਘਟਨਾ ਹੈ। ਦੋ ਰਾਹੀਆਂ ਨੇ ਤਰਨਤਾਰਨ ਤੋਂ ਕੁਝ ਮੀਲ ਦੂਰ, ਨੂਰ ਦੀ ਸਰਾਂ ਲਾਗੇ ਦੋ ਸਿੰਘ ਝਾੜੀਆਂ ਵਿਚੋਂ ਦੀ ਲੁੱਕ-ਛਿਪ ਕੇ ਜਾਂਦੇ ਵੇਖੇ। ਇਕ ਰਾਹੀ ਨੇ ਕਿਹਾ-' ਮੈਂ ਔਧਰ ਦੋ ਸਿੱਖੜੇ ਜਾਂਦੇ ਵੇਖੇ ਨੇ।'

-ਸਿੱਖੜੇ ਨੀ ਹੋਣੇ। ਸਾਰੇ ਤਾਂ ਮੁਗਲਾਂ ਨੇ ਮਾਰ ਛੱਡੇ ਨੇ।' ਦੂਸਰੇ ਨੇ ਕਿਹਾ।

-ਮੈਨੂੰ ਤਾਂ ਸਿੱਖੜੇ ਜਾਪਦੇ ਨੇ।' ਪਹਿਲੇ ਨੇ ਭਰੋਸੇ ਨਾਲ ਕਿਹਾ।

-ਸਿੱਖੜੇ ਨੀ ਹੋਣੇ ਫਿਰ। ਇਹ ਤਾਂ ਕੋਈ ਗੀਦੀ ਹੋਣਗੇ, ਜਿਹੜੇ ਮੁਗਲਾਂ ਤੋਂ ਡਰਦੇ ਲੁਕਦੇ ਫਿਰਦੇ ਨੇ। '

ਰਾਹੀਆਂ ਦੀ ਵਾਰਤਾਲਾਪ ਇਹਨਾਂ ਸੁਣ ਲਈ। ਇਹ ਬੋਤਾ ਸਿੰਘ ਅਤੇ ਗਰਜਾ ਸਿੰਘ ਸਨ। ਬੋਤਾ ਸਿੰਘ ਨੇ ਕਿਹਾ–' ਲਾਹਨਤ ਹੈ ਆਪਣੇ ਜੀਣ 'ਤੇ। ਤੁਰਕਾਂ ਨੂੰ ਦੱਸਣਾ ਪਏਗਾ, ਸਿੰਘ ਅਜੇ ਜੀਂਦੇ ਨੇ।'

ਉਹਨਾਂ ਇਕ ਦਰਖਤ ਤੋਂ ਦੋ ਸੋਟੇ ਭੰਨ ਲਏ ਤੇ ਨੂਰ ਦੀ ਸਰਾਂ ਲਾਗੇ ਹੀ ਨਾਕਾ ਲਾ ਲਿਆ। ਹਰ ਗੱਡੇ ਤੋਂ ਇਕ ਆਨਾ ਅਤੇ ਖੋਤੇ ਤੋਂ ਇਕ ਪੈਸਾ ਵਸੂਲ ਕਰਨ ਲੱਗ ਪਏ। ਕਈ ਦਿਨ ਲੰਘ ਗਏ। ਕਿਸੇ ਨੇ ਉਹਨਾਂ ਨੂੰ ਰੋਕਿਆ ਟੋਕਿਆ ਨਾ ਤਾਂ ਬੋਤਾ ਸਿੰਘ ਨੇ ਇਕ ਗੱਡੇ ਵਾਲੇ ਦੇ ਹੱਥ ਲਾਹੌਰ ਦੇ ਜ਼ਕਰੀਆ ਖ਼ਾਨ ਨੂੰ ਰੁੱਕਾ ਭੇਜਿਆ:

ਚਿੱਠੀ ਲਿਖੇ ਸਿੰਘ ਬੋਤਾ, ਹੱਥ ਹੈ ਸੋਟਾ,
ਜੋ ਰਾਹ ਮੱਲ ਖਲੋਤਾ।
ਆਨਾ ਲਾਇਆ ਗੱਡੇ ਨੂੰ, ਪੈਸਾ ਲਾਇਆ ਖੋਤਾ।
ਆਖੋ ਭਾਬੀ ਖਾਨੋਂ (ਬੇਗ਼ਮ ਜ਼ਕਰੀਆ ਖ਼ਾਨ) ਨੂੰ ,
ਯੂੰ ਆਖੇ ਸਿੰਘ ਬੋਤਾ।

ਜ਼ਕਰੀਆ ਖ਼ਾਨ ਨੇ ਗੁੱਸੇ ਵਿਚ ਆ ਕੇ ਫੌਜ ਦੀ ਟੁਕੜੀ ਭੇਜੀ। ਦੋਹਾਂ ਸਿੰਘਾਂ ਨੇ ਪਿੱਠਾਂ ਜੋੜਕੇ ਮੁਕਾਬਲਾ ਕੀਤਾ। ਸੋਟਿਆਂ ਨਾਲ ਹੀ ਕਈ ਸਿਪਾਹੀ ਮਾਰ ਦਿੱਤੇ। ਅੰਤ ਦੋਵੇਂ ਸਿੰਘ ਮਾਰੇ ਗਏ।

ਜ਼ਕਰੀਆ ਖ਼ਾਨ ਅਤੇ ਉਸਦੇ ਪੁੱਤਰ ਯਹੀਆ ਖ਼ਾਨ ਨੇ ਸਿੰਘਾਂ ਦਾ ਚੁਣ ਚੁਣ ਕੇ ਸ਼ਿਕਾਰ ਕੀਤਾ ਪਰ ਭੀਲਵਾਲ ਦੀ ਲੜਾਈ ਪਿਛੋਂ ਜ਼ਕਰੀਆ ਖ਼ਾਨ ਅੰਦਰੋਂ ਟੁੱਟ ਗਿਆ। ਉਸਨੇ ਸਿੰਘਾਂ ਨਾਲ ਸਮਝੌਤਾ ਕਰਨਾ ਚਾਹਿਆ। ਉਸਨੇ ਦਿੱਲੀ ਦਰਬਾਰ ਨੂੰ ਲਿਖਿਆ:

'ਸਿੰਘ ਜ਼ੁਲਮ ਨਾਲ ਨਹੀਂ, ਪਿਆਰ ਨਾਲ ਕਾਬੂ ਕੀਤੇ ਜਾ ਸਕਦੇ ਹਨ।'

ਆਪਣੀ ਸੋਚ ਉਪਰ ਅਮਲ ਕਰਦਿਆਂ, ਉਸਨੇ ਸਰਕਾਰੀ ਠੇਕੇਦਾਰ ਸੁਬੇਗ ਸਿੰਘ ਨੂੰ ਸਿੰਘਾਂ ਨਾਲ ਗੱਲ ਕਰਨ ਲਈ ਵਿਚੋਲਾ ਬਣਾਇਆ। ਉਸਨੂੰ ਨਵਾਬੀ ਪਟਾ ਅਤੇ ਦੀਪਾਲ ਪੁਰ, ਕੰਗਨਵਾਲ ਤੇ ਝਬਾਲ ਦੇ ਪਰਗਨਿਆਂ ਦੀ ਇਕ ਲੱਖ ਰੁਪਏ ਦੀ ਜਾਗੀਰ ਦਿੱਤੀ। ਜਦ ਸੁਬੇਗ ਸਿੰਘ ਨੇ ਅੰਮ੍ਰਿਤਸਰ ਆ ਕੇ ਖਾਲਸੇ ਦੇ ਇਕੱਠ ਵਿਚ ਜ਼ਕਰੀਆ ਖ਼ਾਨ ਦੀ ਇਹ ਪੇਸ਼ਕਸ਼ ਰੱਖੀ ਤਾਂ ਸਿੰਘ ਭੜਕ ਪਏ। ਫਿਰ ਵਿਚਾਰ ਕਰਨ ਬਾਅਦ ਫੈਸਲਾ ਹੋਇਆ ' ਸੇਵਾ ਦਾ ਸਮਾਂ ਮਿਲਿਆ ਹੈ, ਕਦੀ ਮੌਕਾ ਹੱਥ ਲੱਗਾ ਤਾਂ ਗੁਰੂ ਦੀ ਕਿਰਪਾ ਨਾਲ ਰਾਜ ਵੀ ਕਰਾਂਗੇ।'

ਪਰ ਨਵਾਬੀ ਲੈਣ ਲਈ ਕੋਈ ਰਾਜ਼ੀ ਨਾ ਹੋਇਆ। ਦਰਬਾਰਾ ਸਿੰਘ, ਭਾਈ ਬੁੱਢਾ ਸਿੰਘ, ਜੱਸਾ ਸਿੰਘ, ਭੋਗਾ ਸਿੰਘ ਸਭ ਨੇ ਨਵਾਬੀ ਠੁਕਰਾ ਦਿੱਤੀ–' ਹਮ ਕੋ ਲੋੜ ਨਵਾਬੀ ਨਾਹੀ।' ਫੇਰ ਉਸ ਸਮੇਂ ਸੰਗਤ ਨੂੰ ਪੱਖਾ ਝੱਲਦੇ ਕਪੂਰ ਸਿੰਘ ਫੈਜਲਪੁਰੀਏ ਨੂੰ ਨਵਾਬੀ ਦੇਣ ਦਾ ਗੁਰਮੱਤਾ ਪਾਸ ਹੋ ਗਿਆ। ਕਪੂਰ ਸਿੰਘ ਨਵਾਬ ਕਪੂਰ ਸਿੰਘ ਬਣ ਗਿਆ। (ਪਾਠਕ ਉਸ ਵੇਲੇ ਦੇ ਸਿੰਘਾਂ ਦਾ ਚਰਿਤਰ ਅਤੇ ਅੱਜ ਦੇ ਸਮੇਂ, ਸਿੰਘਾਂ ਦੇ ਚਰਿੱਤਰ ਦਾ ਮੁਕਾਬਲਾ ਕਰ ਸਕਦੇ ਹਨ। ਅੱਜ ਪ੍ਰਧਾਨਗੀਆਂ , ਚੇਅਰਮੈਨੀਆਂ ਲੈਣ ਲਈ ਆਪਣੀ ਆਤਮਾ, ਆਪਣੀ ਜ਼ਮੀਰ ਮਾਣ, ਮਰਯਾਦਾ ਸਭ ਕੁਝ ਛਿੱਕੇ ਉਪਰ ਟੰਗ ਦਿੱਤਾ ਜਾਂਦਾ ਹੈ)

ਸਿੱਖਾਂ ਨੇ ਕਪੂਰ ਸਿੰਘ ਦੀ ਨਵਾਬੀ ਦਾ ਲਾਭ ਉਠਾਇਆ। ਜੱਥੇ ਬਣਾ ਲਏ। ਆਪਣੇ ਖ਼ੇਤਰ ਵੰਡ ਲਏ। ਜ਼ਕਰੀਆ ਖ਼ਾਨ ਹੈਰਾਨ ਹੋਇਆ–' ਇਹ ਤਾਂ ਥਾਂ ਥਾਂ ਰਾਜੇ ਬਣ ਬੈਠੇ ਹਨ।' ਉਸਨੇ ਦੋ ਸਾਲਾਂ ਬਾਦ ਹੀ (1735 ਵਿਚ) ਜਗੀਰ ਵਾਪਸ ਲੈ ਲਈ। ਸਿੱਖਾਂ ਉਪਰ ਫਿਰ ਜ਼ੁਲਮ

ਆਰੰਭ ਦਿੱਤੇ। ਇਸ ਸਮੇਂ ਦਰਬਾਰ ਸਾਹਬ ਦਾ ਮੁੱਖ ਗ੍ਰੰਥੀ ਅਤੇ ਪ੍ਰਬੰਧਕ ਭਾਈ ਮਨੀ ਸਿੰਘ ਸੀ। ਜ਼ਕਰੀਆ ਖ਼ਾਨ ਦਾ ਹੁਕਮ ਨਾ ਮੰਨਣ ਕਾਰਨ ਉਸਦਾ ਬੰਦ ਬੰਦ ਕੱਟ ਕੇ ਸ਼ਹੀਦ ਕੀਤਾ ਗਿਆ। ਭਾਈ ਤਾਰੂ ਸਿੰਘ ਦੀ ਖੋਪੜੀ ਲਾਹ ਦਿੱਤੀ ਗਈ।

1739 ਵਿਚ ਨਾਦਰ ਸ਼ਾਹ ਦੇ ਹਮਲੇ ਸ਼ੁਰੂ ਹੋਏ ਤਾਂ ਮੁਗਲਾਂ ਦਾ ਧਿਆਨ ਸਿੰਘਾਂ ਵਲੋਂ ਹਟ ਗਿਆ। ਉਹਨਾਂ ਨੂੰ ਆਪਣਾ ਤਖ਼ਤ ਬਚਾਉਣ ਦਾ ਫ਼ਿਕਰ ਹੋਇਆ। ਨਾਦਰ ਸ਼ਾਹ ਦੇ ਹਮਲਿਆਂ ਨੇ ਮੁਗਲਾਂ ਦਾ ਸਦੀਆਂ ਤੋਂ ਬਣਿਆ ਭੜ ਤੋੜ ਦਿੱਤਾ। ਫਿਰ ਅਹਿਮਦ ਸ਼ਾਹ ਅਬਦਾਲੀ ਦੇ ਹਮਲੇ ਹੋਏ ਤਾਂ ਮੁਗਲਾਂ ਹੱਥੋਂ ਸਭ ਕੁਝ ਜਾਂਦਾ ਰਿਹਾ।

– 'ਆਇਆ ਨਾਦਰ, ਫਟ ਗਈ ਚਾਦਰ।'

ਸਿੰਘਾਂ ਲਈ ਇਹ ਹਮਲੇ ਅਕਾਲ ਪੁਰਖ ਵਲੋਂ ਭੇਜੀ ਰੱਬੀ ਸੌਗਾਤ ਵਾਂਗ ਸਨ। ਉਹ ਵਾਪਸ ਮੁੜਦੀਆਂ ਫੌਜਾਂ ਪਾਸੋਂ ਲੁੱਟ ਦਾ ਮਾਲ ਖੋਹ ਲੈਂਦੇ । ਜਬਰਨ ਉਧਾਲ ਕੇ ਲੈ ਜਾ ਰਹੀਆਂ ਹਿੰਦੂ ਲੜਕੀਆਂ ਨੂੰ ਛੁਡਵਾ ਲੈਂਦੇ।

ਨਾਦਰਸ਼ਾਹ ਨੇ ਜ਼ਕਰੀਆ ਖ਼ਾਨ ਨੂੰ ਪੁੱਛਿਆ–' ਇਹ ਬੰਦੇ ਕੌਣ ਹਨ ? '

–ਇਹ ਲੁਟੇਰਿਆਂ ਡਾਕੂਆਂ ਦਾ ਟੋਲਾ ਹੈ।'

–ਇਹਨਾਂ ਦੇ ਘਰਾਂ ਨੂੰ ਫੂਕ ਦੇਵੋ।' ਨਾਦਰ ਸ਼ਾਹ ਨੇ ਕਿਹਾ।

–ਇਹਨਾਂ ਦੇ ਘਰ ਘੋੜਿਆਂ ਦੀਆਂ ਕਾਠੀਆਂ ਉਪਰ ਨੇ।'

–ਨਾਦਰ ਸ਼ਾਹ ਸੁਣਕੇ ਸੋਚੀਂ ਪੈ ਗਿਆ । ਫਿਰ ਬੋਲਿਆ–ਯਾਦ ਰੱਖਣਾ, ਇਹ ਰਾਜ ਕਰਨਗੇ ਇਕ ਦਿਨ।'

ਨਵਾਬ ਕਪੂਰ ਸਿੰਘ ਨੇ ਕਿਹਾ–' ਹੁਣ ਖਾਲਸੇ ਦਾ ਕੰਮ ਬਣੇਗਾ। ਤੁਰਕਾਂ ਨੂੰ ਤੁਰਕ ਹੀ ਮਾਰਨਗੇ।'

ਸਿੰਘਾਂ ਉਪਰ ਫਿਰ ਵੀ ਜ਼ੁਲਮ ਹੁੰਦੇ ਰਹੇ। ਅੰਮ੍ਰਿਤਸਰ ਸਰੋਵਰ ਬਾਰ ਬਾਰ ਪੂਰਿਆ ਗਿਆ। ਮੱਸੇ ਰੰਘੜ ਵਲੋਂ ਉਥੇ ਕੰਜਰੀਆਂ ਦੇ ਨਾਚ ਕਰਵਾਏ ਗਏ। ਜਦ ਮੁਗ਼ਲ ਸੋਚਦੇ ਸਨ, ਹੁਣ ਸਿੱਖਾਂ ਕੋਲੋਂ ਖ਼ਤਰਾ ਨਹੀਂ ਹੈ, ਉਦੋਂ ਹੀ ਸਿੰਘ ਜਤਾ ਦਿੰਦੇ ਅਸੀਂ ਅਜੇ ਜਿਉਂਦੇ ਹਾਂ। 1740 ਵਿਚ ਮੱਸੇ ਰੰਘੜ ਦਾ ਸਿਰ, ਭਾਈ ਮਹਿਤਾਬ ਸਿੰਘ ਅਤੇ ਸੁੱਖਾ ਸਿੰਘ ਨੇ ਜਾ ਵੱਢਿਆ।

ਛੋਟੇ ਘੱਲੂਘਾਰੇ ਵਿਚ 10,000 ਹਜ਼ਾਰ ਤੋਂ ਵਧੇਰੇ ਸਿੱਖ ਮਾਰੇ ਗਏ। ਨਾ ਸਿੱਖਾਂ ਸਿਦਕ ਛੱਡਿਆ, ਨਾ ਮੁਗਲ ਜ਼ੁਲਮ ਕਰਨੋਂ ਹਟੇ। ਜ਼ਕਰੀਆ ਖ਼ਾਨ ਦੀ ਮੌਤ ਤੋਂ ਬਾਅਦ ਉਸਦੇ ਪੁੱਤਰ ਯਹੀਆ ਖ਼ਾਨ ਨੇ ਦੀਵਾਨ ਲਖਪਤ ਰਾਇ ਨਾਲ ਮਿਲਕੇ ਬੇਸ਼ੁਮਾਰ ਜੁਲਮ ਕੀਤੇ। ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਲੱਭ ਲੱਭ ਕੇ ਸਾੜੀਆਂ ਗਈਆਂ। ਖੂਹਾਂ ਵਿਚ ਸੁਟਵਾਈਆਂ।

ਪਰ ਕੁਦਰਤ ਨੇ ਅਜਿਹੀ ਖੇਡ ਪਾਈ, ਅਹਿਮਦ ਸ਼ਾਹ ਅਬਦਾਲੀ, ਲਾਹੌਰ ਅਤੇ ਦਿੱਲੀ ਲਈ 13-14 ਸਾਲ ਆਫ਼ਤ ਬਣਿਆ ਰਿਹਾ। ਸਿੰਘ ਆਪਣੀਆਂ ਲੁਕਣਗਾਹਾਂ ਵਿਚੋਂ ਫਿਰ ਨਿਕਲ ਆਏ। ਨਵਾਬ ਕਪੂਰ ਸਿੰਘ ਨੇ ਦਲ ਖਾਲਸਾ ਬਣਾ ਲਿਆ। ਫਿਰ ਇਸ ਨੂੰ ਗਿਆਰਾਂ ਜੱਥਿਆਂ ਵਿਚ ਵੰਡ ਦਿੱਤਾ। ਹਰ ਜੱਥੇ ਦਾ ਇਕ ਜੱਥੇਦਾਰ ਬਣਾਇਆ ਗਿਆ। ਏਹੀ ਜੱਥੇ ਅੱਗੇ ਜਾ ਕੇ ਮਿਸਲਾਂ ਕਹਿਲਾਏ।

ਅਹਿਮਦ ਸ਼ਾਹ ਅਬਦਾਲੀ ਦੇ ਹਰ ਹਮਲੇ ਵੇਲੇ ਸਿੰਘਾਂ ਨੇ ਉਸਨੂੰ ਭਾਜੜਾਂ ਪਾਈ ਰੱਖੀਆਂ। ਉਸਦਾ ਖਜ਼ਾਨਾ ਅਤੇ ਘੋੜੇ ਲੁੱਟ ਕੇ ਪਹਾੜਾਂ ਵਿਚ ਅਲੋਪ ਹੋ ਜਾਂਦੇ। ਇਕ ਵਾਰ ਸ਼ੁਕਰਚੱਕੀਆ ਦੇ ਚੜ੍ਹਤ ਸਿੰਘ ਜੱਥੇਦਾਰ ਨੇ ਅਬਦਾਲੀ ਦਾ ਮੁਲਤਾਨ ਤੱਕ ਪਿੱਛਾ ਕੀਤਾ।

ਹੁਣ ਵਜ਼ੀਰ ਕਮਰਦੀਨ ਦੇ ਪੁੱਤਰ ਮੀਰ-ਮਿਯੁਨ-ਉਲ ਮੁਲਕ ਨੂੰ ਲਾਹੌਰ ਅਤੇ ਮੁਲਤਾਨ ਦਾ ਨਾਜ਼ਮ ਬਣਾਇਆ ਗਿਆ।(ਸਿੱਖ ਇਤਿਹਾਸ ਵਿਚ ਇਸ ਨਾਜ਼ਮ ਨੂੰ ਮੀਰ ਮੰਨੂੰ ਕਿਹਾ ਜਾਂਦਾ ਹੈ) ਇਸ ਨੇ ਸਿੱਖਾਂ ਉਪਰ ਜ਼ੁਲਮਾਂ ਦੇ ਸਭ ਹੱਦਾਂ-ਬੰਨੇ ਪਾਰ ਕਰ ਦਿੱਤੇ। ਫਿਰ ਸਿਰਾਂ ਦੇ ਮੁੱਲ ਪੈਣ ਲੱਗੇ। ਇਸ ਦੀ ਮੌਤ ਸਿੰਘਾਂ ਨਾਲ ਇਕ ਝੜਪ ਸਮੇਂ ਘੋੜੇ ਦੀ ਰਕਾਬ ਵਿਚ ਪੈਰ ਫਸ ਜਾਣ ਕਾਰਨ ਹੋ ਗਈ। ਲਾਹੌਰ ਫਿਰ ਮੁਗਲਾਂ ਦੀ ਖ਼ਾਨਾ ਜੰਗੀ ਦਾ ਸ਼ਿਕਾਰ ਬਣ ਗਿਆ।

ਸਿੰਘਾਂ ਲਈ ਇਹ ਸੁਨਹਿਰੀ ਸਮਾਂ ਸੀ। ਜੱਸਾ ਸਿੰਘ ਆਹਲੂਵਾਲੀਆ ਨੇ ਜਲੰਧਰ ਵਿੱਚ ਆਪਣਾ ਰਾਜ ਕਾਇਮ ਕਰ ਲਿਆ। ਜੈ ਸਿੰਘ ਕਨੱਈਆ ਅਤੇ ਜੱਸਾ ਸਿੰਘ ਰਾਮਗੜ੍ਹੀਆ ਨੇ ਬਟਾਲਾ ਅਤੇ ਆਸ ਪਾਸ ਦੇ ਇਲਾਕੇ ਆਪਣੇ ਕਬਜ਼ੇ ਵਿਚ ਲੈ ਲਏ। ਨਕੱਈ ਸਰਦਾਰਾਂ ਨੇ ਰਾਵੀ ਦੇ ਨਾਲ ਲਗਦੇ ਇਲਾਕੇ ਮੱਲ ਲਏ। ਚੜ੍ਹਤ ਸਿੰਘ ਸ਼ੁਕਰਚੱਕੀਆ ਨੇ ਜਿਹਲਮ ਤੱਕ ਮੁਗਲ ਚੌਂਕੀਆਂ ਖ਼ਾਲੀ ਕਰਵਾ ਲਈਆਂ ।

ਜੱਥੇਦਾਰ ਆਪਣੇ ਆਪਣੇ ਇਲਾਕਿਆਂ ਵਿਚ ਗੜ੍ਹੀਆਂ ਬਨਾਉਣ ਲੱਗ ਪਏ।

ਪਰ ਸਿੰਘਾਂ ਦੀ ਅਜੇ ਹੋਰ ਵੀ ਪਰਖ਼ ਹੋਣੀ ਸੀ। ਪੰਜਾਬ ਦੀ ਹਕੂਮਤ, ਅਬਦਾਲੀ, ਤੈਮੂਰ ਅਤੇ ਜਹਾਨ ਖ਼ਾਨ ਦੇ ਹਵਾਲੇ ਕਰ ਗਿਆ ਸੀ। ਉਹਨਾਂ ਨੇ ਅੰਮ੍ਰਿਤਸਰ ਉਪਰ ਹਮਲਾ ਕਰਕੇ ਦਰਬਾਰ ਸਾਹਿਬ ਫਿਰ ਢਹਿ ਢੇਰੀ ਕਰ ਦਿੱਤਾ।

ਬਾਬਾ ਦੀਪ ਸਿੰਘ ਇਸ ਵੇਲੇ ਦਮਦਮਾ ਸਾਹਬ ਵਿਚ ਸੀ। ਜਦ ਉਸਨੇ ਦਰਬਾਰ ਸਾਹਬ ਦੇ ਢਹਿ ਢੇਰੀ ਹੋਣ ਦੀ ਖ਼ਬਰ ਸੁਣੀ ਤਾਂ ਅਰਦਾਸਾ ਸੋਧ ਕੇ ਦਰਬਾਰ ਸਾਹਬ ਮੁਕਤ ਕਰਾਉਣ ਲਈ ਚਾਲੇ ਪਾ ਦਿੱਤੇ। ਤੁਰਨ ਵੇਲੇ ਉਸ ਨਾਲ ਕੇਵਲ ਅੱਠ ਸਿੰਘ ਸਨ। ਪਰ ਰਾਹ ਵਿਚੋਂ ਸਿੰਘ ਉਸ ਨਾਲ ਰਲਦੇ ਗਏ। ਜਦ ਹਰੀਕੇ ਪੱਤਣ ਤੱਕ ਪੁੱਜੇ ਤਾਂ ਚਾਰ ਹਜ਼ਾਰ ਸਿੰਘਾਂ ਦਾ ਜੱਥਾ ਬਣ ਗਿਆ।

ਸੰਗਰਾਣਾ ਸਾਹਬ ਨੇੜੇ ਆਣਕੇ ਬਾਬਾ ਦੀਪ ਸਿੰਘ ਨੇ ਖੰਡੇ ਨਾਲ ਧਰਤੀ ਉਪਰ ਲਕੀਰ ਖਿਚ ਕੇ ਕਿਹਾ- ' ਸ਼ਹੀਦੀਆਂ ਪਾਉਣ ਵਾਲੇ ਏਧਰ ਆ ਜਾਣ। ਭੈਅ ਖਾਣ ਵਾਲੇ ਪਰਤ ਜਾਣ।' ਫਿਰ ਅਰਦਾਸ ਕੀਤੀ- ' ਮਰਾਂ ਤਾਂ ਹਰਿ ਕੈ ਦੁਆਰ।'

ਘਮਸਾਣ ਦੇ ਯੁੱਧ ਵਿਚ ਬਾਬਾ ਦੀਪ ਸਿੰਘ ਨਾਲ ਅਣਗਿਣਤ ਸਿੰਘ ਸ਼ਹੀਦੀਆਂ ਪਾ ਗਏ।

ਇਸੀ ਸਮੇਂ ਦਰਮਿਆਨ ਮਰਹੱਟੇ ਦਿੱਲੀ ਨੂੰ ਆ ਪਏ। ਲੜਾਈ ਮੁਗਲਾਂ ਨਾਲ ਹੋ ਰਹੀ ਸੀ। ਮੌਕਾ ਵੇਖਕੇ ਸਿੰਘ ਜੱਥਿਆਂ ਨੇ ਸਰਹਿੰਦ ਉਪਰ ਹਮਲਾ ਕਰ ਦਿੱਤਾ। ਮਰਹੱਟਿਆਂ ਦਾ ਰਘੂਨਾਥ ਹੈਰਾਨ ਰਹਿ ਗਿਆ । ਉਹ ਵੀ ਸਰਹਿੰਦ ਉਪਰ ਹਮਲੇ ਦੀ ਤਾਕ ਵਿਚ ਸੀ। ਸਿੰਘਾਂ ਬਾਰੇ ਉਸਨੇ ਬੜਾ ਕੁਝ ਸੁਣ ਰੱਖਿਆ ਸੀ, ਉਹ ਆਪਣਾ ਪੜਾਅ ਸਿੰਘਾਂ ਤੋਂ ਕਾਫ਼ੀ ਦੂਰ ਲੈ ਗਿਆ। ਫਿਰ ਲਾਹੌਰ ਦੇ ਨਾਜ਼ਮ ਅਦੀਨਾ ਬੇਗ਼ ਨੂੰ ਆ ਮਿਲਿਆ। ਅਬਦਾਲੀ ਤੋਂ ਡਰਦਿਆਂ ਹੀ ਅਦੀਨਾ ਬੇਗ਼ ਨੇ ਮਰਹੱਟਿਆਂ ਨੂੰ ਸੱਦਿਆ ਸੀ। ਰਘੂਨਾਥ ਕੁਝ ਦਿਨ ਲਾਹੌਰ ਰਹਿ ਕੇ ਆਪਣੀਆਂ ਫੌਜਾਂ ਨਾਲ ਵਾਪਸ ਮੁੜ ਗਿਆ।

ਅਦੀਨਾ ਬੇਗ਼ ਨੇ ਵੀ ਸਿੱਖਾਂ ਨਾਲ ਘੱਟ ਨਹੀਂ ਗੁਜ਼ਾਰੀ । ਛੁਪਣਗਾਹਾਂ ਤਬਾਹ ਕਰਵਾ ਦਿੱਤੀਆਂ, ਜੰਗਲ ਕਟਵਾ ਦਿੱਤੇ, ਗੁਫਾਵਾਂ ਬੰਦ ਕਰਵਾ ਦਿੱਤੀਆਂ। ਛੱਭਾਂ ਨੂੰ ਅੱਗ ਲਾ ਦਿੱਤੀਆਂ। 1758 ਵਿਚ ਅਦੀਨਾ ਬੇਗ ਮਰ ਗਿਆ।

ਮਰਹੱਟੇ ਹੁਣ ਦਿੱਲੀ ਉਪਰ ਕਾਬਜ਼ ਹੋਣ ਦੀ ਤਾਕ ਵਿਚ ਸਨ। ਖ਼ਬਰ ਮਿਲਦਿਆਂ ਹੀ ਅਬਦਾਲੀ ਨੇ ਫਿਰ ਹਿੰਦ ਉਪਰ ਧਾਵਾ ਬੋਲ ਦਿੱਤਾ। ਜਨਵਰੀ 14, 1762 ਨੂੰ ਪਾਣੀਪਤ ਦੀ

ਤੀਜੀ ਜੰਗ ਮਰਹੱਟਿਆਂ ਅਤੇ ਅਹਿਮਦਸ਼ਾਹ ਅਬਦਾਲੀ ਦੀਆਂ ਫੌਜਾਂ ਵਿਚਕਾਰ ਹੋਈ। ਜਦ ਮੁਗਲ ਅਤੇ ਮਰਹੱਟੇ ਆਪਸ ਵਿਚ ਉਲਝੇ ਹੋਏ ਸਨ ਮੌਕਾ ਵੇਖਕੇ ਸਿੰਘ ਜੱਥਿਆਂ ਨੇ ਲਾਹੌਰ ਉਪਰ ਚੜ੍ਹਾਈ ਕਰ ਦਿੱਤੀ। ਲਾਹੌਰ ਦਾ ਪ੍ਰਬੰਧਕ ਸਰਬੁਲੰਦ ਖ਼ਾਨ ਡਰਦਾ ਲਾਹੌਰ ਛੱਡ ਕੇ ਦੌੜ ਗਿਆ। ਸਿੰਘ 15-20 ਦਿਨ ਲਾਹੌਰ ਦੇ ਬਾਹਰ ਕਬਜ਼ਾ ਕਰੀ ਬੈਠੇ ਰਹੇ।

ਅਬਦਾਲੀ ਮਰਹੱਟਿਆਂ ਨੂੰ ਹਰਾ ਕੇ ਵਾਪਸ ਮੁੜਿਆ ਤਾਂ ਸਿੰਘਾਂ ਨੇ ਪਿੱਛਾ ਕੀਤਾ। ਲੁਟਿਆ ਮਾਲ ਖੋਹ ਲਿਆ। ਬੰਦੀ ਬਣਾਈਆਂ ਲੜਕੀਆਂ ਛੁਡਵਾ ਲਈਆਂ ਤੇ ਅਬਦਾਲੀ ਨੂੰ ਸਿੰਧ ਦਰਿਆ ਪਾਰ ਕਰਾਕੇ ਵਾਪਸ ਮੁੜੇ।

ਹੁਣ ਸਿੰਘਾਂ ਦੇ ਸਾਰੇ ਪੰਜਾਬ ਵਿਚ ਡੰਕੇ ਵੱਜ ਗਏ।

ਚੜ੍ਹਤ ਸਿੰਘ ਸ਼ੁਕਰਚੱਕੀਆ ਨੇ ਗੁੱਜਰਾਂ ਵਾਲੇ ਵਿਚ ਕਿਲ੍ਹਾ ਤਿਆਰ ਕਰ ਲਿਆ। ਫਿਰ ਸਾਰੇ ਜੱਥਿਆਂ ਨੇ ਇਕੱਠੇ ਹੋ ਕੇ ਲਾਹੌਰ ਉਪਰ ਚੜ੍ਹਾਈ ਕਰ ਦਿੱਤੀ। ਸ਼ਾਹੀ ਕਿਲ੍ਹੇ ਉਪਰ ਖਾਲਸੇ ਦਾ ਨਿਸ਼ਾਨ ਝੁਲਾ ਦਿੱਤਾ। ਚੜ੍ਹਤ ਸਿੰਘ ਨੂੰ ਸੁਲਤਾਨ-ਉਲ-ਕੌਮ ਦਾ ਖ਼ਿਤਾਬ ਦੇ ਕੇ ਸਨਮਾਨਿਆ ਗਿਆ। ਉਸਨੇ ਗੁਰੂ ਦੇ ਨਾਮ ਤੇ ਸਿੱਕੇ ਜਾਰੀ ਕੀਤੇ।

ਸਿੰਘਾਂ ਦੀ ਵਧਦੀ ਤਾਕਤ ਦੀਆਂ ਖ਼ਬਰਾਂ ਦਿੱਲੀ ਅਤੇ ਅਹਿਮਦਸ਼ਾਹ ਅਬਦਾਲੀ ਨੂੰ ਸੂਹੀਏ ਪਹੁੰਚਾ ਰਹੇ ਸਨ। ਅਬਦਾਲੀ ਤਾਂ ਸਿੰਘਾਂ ਨਾਲ ਪਹਿਲਾਂ ਹੀ ਖ਼ਾਰ ਖਾਂਦਾ ਸੀ। ਉਸਦੇ ਹਰ ਹਮਲੇ ਵੇਲੇ ਲੁੱਟ ਦਾ ਮਾਲ ਸਿੰਘ ਖੋਹ ਲੈਂਦੇ ਸਨ। ਸਿੰਘਾਂ ਨੂੰ ਸਬਕ ਸਿਖਾਉਣ ਲਈ ਅਬਦਾਲੀ ਫਿਰ ਪੰਜਾਬ ਉਪਰ ਚੜ੍ਹ ਆਇਆ। ਸਿੰਘਾਂ ਨੇ ਆਪਣੇ ਬਾਲ ਬੱਚੇ ਮਾਲਵਾ ਖੇਤਰ ਵਿਚ ਛੱਡ ਕੇ ਅਬਦਾਲੀ ਨੂੰ ਟੱਕਰਨ ਦਾ ਫੈਸਲਾ ਕਰ ਲਿਆ। ਸਿੰਘ ਅਜੇ ਮਾਲਵੇ ਵੱਲ ਹੀ ਸਨ। ਅਬਦਾਲੀ ਹਨੇਰੀ ਵਾਂਗ ਲਾਹੌਰ ਆ ਵੜਿਆ। ਸਨ 1762 ਦੀ 5-6 ਫਰਵਰੀ ਨੂੰ ਏਨਾ ਭਿਆਨਕ ਯੁੱਧ ਹੋਇਆ, ਸਿੱਖ ਇਤਿਹਾਸ ਵਿਚ ਇਸ ਨੂੰ 'ਵੱਡਾ ਘੱਲੂਘਾਰਾ' ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ।

ਅਬਦਾਲੀ ਦੇ ਸਿਪਾਹੀਆਂ ਨੇ ਬੱਚੇ ਅਤੇ ਔਰਤਾਂ ਨੂੰ ਵੀ ਨਹੀਂ ਬਖਸ਼ਿਆ । ਬਹੁਤ ਜਾਨੀ ਨੁਕਸਾਨ ਹੋਇਆ। ਜੱਸਾ ਸਿੰਘ ਨੇ ਸਮਝਾਇਆ - 'ਤੁਰਦੇ ਤੁਰਦੇ ਲੜਦੇ ਜਾਓ ਔਰ ਲੜਦੇ ਲੜਦੇ ਤੁਰਦੇ ਜਾਓ। ਜਿਥੇ ਹੱਲੇ ਦਾ ਜ਼ੋਰ ਦਿਸੇ ਉਥੇ ਅੜ ਜਾਓ-।'

ਚੜ੍ਹਤ ਸਿੰਘ ਨੇ ਉਹ ਹੱਥ ਵਿਖਾਏ ਅਬਦਾਲੀ ਦੇ ਸਿਪਾਹੀ 'ਅੱਲਾਹ-ਅੱਲਾਹ' ਪੁਕਾਰ ਉੱਠੇ। ਉਸਦੇ ਸਰੀਰ ਉਪਰ ਤਲਵਾਰਾਂ ਦੇ 19 ਜ਼ਖ਼ਮ ਸਨ। ਬਾਅਦ ਵਿਚ ਸਾਰੇ ਪੰਥ ਨੇ ਅਸੀਸ ਦਿੱਤੀ।:

"ਪਾਤਸਾਹੀ ਕਰੈ, ਲਾਹੌਰ ਮਾਰੈ, ਮੁਲਤਾਨ ਕਬਜ਼ਾ ਆਵੈ, ਕਸ਼ਮੀਰ ਕਾਬਲ ਤੱਕ ਹੁਕਮ ਚੱਲੈ।"

ਇਸ ਘੱਲੂਘਾਰੇ ਵਿਚ ਲਗਭਗ 30,000 ਸਿੰਘ ਸ਼ਹੀਦ ਹੋਏ। ਸਿੰਘਾਂ ਨੇ ਭਾਣਾ ਮੰਨਦਿਆਂ ਕਿਹਾ-' ਸੱਚੇ ਪਾਤਸ਼ਾਹ ਤੇਰਾ ਲੱਖ ਸ਼ੁਕਰ ਹੈ, ਕੱਚੇ ਪਿੱਲੇ ਝੜ ਗਏ।'

ਅਬਦਾਲੀ ਨੇ ਸੋਚਿਆ ਹੁਣ ਸਿੰਘਾਂ ਦਾ ਬੀਜ ਨਾਸ ਕਰ ਦਿੱਤਾ ਹੈ, ਮੈਂ। ਪਰ ਵੱਡਾ ਘੱਲੂਘਾਰਾ ਹੋਏ ਨੂੰ ਅਜੇ ਤਿੰਨ ਮਹੀਨੇ ਹੀ ਹੋਏ ਸਨ। ਕ੍ਰੋਧ ਵਿਚ ਆਏ ਸਿੰਘ ਜੱਥਿਆਂ ਨੇ ਸਰਹਿੰਦ ਉਪਰ ਹੱਲਾ ਜਾ ਬੋਲਿਆ। ਜੈਨ ਖ਼ਾਨ ਨਾਲ ਜੰਮ ਕੇ ਲੜਾਈ ਹੋਈ, ਉਹ ਆਪਣੀ ਜਾਨ ਬਚਾ ਕੇ ਦੌੜ ਗਿਆ। ਸਿੰਘਾਂ ਦੇ ਹੌਸਲੇ ਫਿਰ ਬੁਲੰਦ ਹੋ ਗਏ।

ਦਵਾਲੀ ਮੌਕੇ ਅੰਮ੍ਰਿਤਸਰ ਭਾਰੀ ਇਕੱਠ ਕਰਕੇ ਸਿੰਘਾਂ ਨੇ ਆਪਣੀ ਤਾਕਤ ਦਾ ਮੁਜ਼ਾਹਰਾ ਕੀਤਾ।

ਅਬਦਾਲੀ ਥੱਕ ਗਿਆ। ਵਾਪਸ ਮੁੜ ਰਿਹਾ ਸੀ, ਸਤਲੁਜ ਪਾਰ ਕਰਦੇ ਸਮੇਂ ਸਿੰਘਾਂ ਨੇ ਉਸ ਉਪਰ ਹਮਲਾ ਕਰ ਦਿੱਤਾ। ਅਬਦਾਲੀ ਨੇ ਚੀਕ ਕੇ ਕਿਹਾ- ਮੇਰੇ ਰਹਿੰਦਿਆਂ ਹੀ ਸ਼ਾਹੀ ਤਖ਼ਤ ਸਿੱਖਾਂ ਦੀ ਵਜ੍ਹਾ ਨਾਲ ਹੱਥੋਂ ਜਾ ਰਿਹਾ ਹੈ। ਜਦ ਮੈਂ ਨਹੀਂ ਹੋਵਾਂਗਾ ਕੀ ਹੋਵੇਗਾ ? '

ਉਸਨੇ ਖਿਝ ਕੇ ਕਿਹਾ-' ਸਿੱਖਾਂ ਨੂੰ ਦੋ ਵਾਰ ਮਾਰੋ। ਇਹ ਮੋਏ ਵੀ ਉਠ ਪੈਂਦੇ ਹਨ।'

ਆਖ਼ਰੀ ਹਮਲੇ ਵਿਚ ਵੀ ਅਬਦਾਲੀ ਤੋਂ ਸਿੰਘ ਕਾਬੂ ਨਹੀਂ ਆਏ। ਸਿੰਘਾਂ ਦੇ ਕਹਿਰ ਤੋਂ ਬਚਦਾ, ਲੁੱਟ ਦਾ ਸਾਰਾ ਮਾਲ ਖੁਹਾ ਕੇ ਉਹ ਵਾਪਸ ਕਾਬਲ ਮੁੜ ਗਿਆ। ਇਸ ਦੇ ਨਾਲ ਹੀ ਸਿੰਘਾਂ ਦਾ ਸਾਰੇ ਪੰਜਾਬ ਉਪਰ ਕਬਜ਼ਾ ਹੋ ਗਿਆ। ਬੰਦਾ ਸਿੰਘ ਦੀ ਸ਼ਹਾਦਤ ਤੋਂ ਬਾਅਦ 60 ਸਾਲਾਂ ਦੀ ਲਹੂ ਡੋਹਲਵੀਂ ਜੱਦੋ-ਜਹਿਦ ਨੇ ਸਿੱਖਾਂ ਨੂੰ ਪੰਜਾਬ ਦਾ ਹਾਕਮ ਬਣਾ ਦਿੱਤਾ।

ਇਥੋਂ ਤੀਕਰ ਪੁੱਜਣ ਲਈ, ਸਿੰਘਾਂ ਨੇ ਖੋਪਰੀਆਂ ਲੁਹਾਈਆਂ, ਚਰਖੜੀਆਂ ਉਪਰ ਚੜ੍ਹੇ, ਬੰਦ ਬੰਦ ਕੱਟੇ ਗਏ, ਜ਼ਮੀਨ ਵਿਚ ਦੱਬ ਕੇ ਉਪਰ ਕੁੱਤੇ ਛੱਡੇ ਗਏ, ਆਰਿਆਂ ਨਾਲ ਚੀਰੇ ਗਏ, ਦੇਗਾਂ ਵਿਚ ਉਬਾਲੇ ਗਏ, ਭੁੱਖੇ ਮਾਰਿਆ ਗਿਆ। ਸਿਰਾਂ ਵਿਚ ਲੋਹੇ ਦੇ ਸਰੀਏ ਗੱਡੇ ਗਏ। ਅੱਖਾਂ ਕੱਢੀਆਂ ਗਈਆਂ, ਜੰਬੂਰਾਂ ਨਾਲ ਨੋਚੇ ਗਏ। ਪੁੱਠੀਆਂ ਖੱਲਾਂ ਲਾਹੀਆਂ ਗਈਆਂ ਮੂੰਗਲੀਆਂ ਨਾਲ ਕੁੱਟਿਆ ਗਿਆ। ਮਾਸੂਮ ਨੀਹਾਂ ਵਿਚ ਚਿਣੇ ਗਏ, ਬੱਚਿਆਂ ਦੇ ਟੋਟੇ ਝੋਲੀਆਂ ਵਿਚ ਪਵਾਏ, ਹਾਥੀਆਂ ਦੇ ਪੈਰਾਂ ਥੱਲੇ ਲਿਤਾੜਿਆ ਗਿਆ, ਜਿਊਂਦੇ ਸਾੜੇ ਗਏ। ਸਿੰਘ ਹਰ ਪਰਖ਼ ਵਿਚੋਂ ਹੋਰ ਸਿਦਕਵਾਨ ਹੋ ਕੇ ਨਿੱਤਰੇ।

ਗੱਲ ਇਥੇ ਹੀ ਨਹੀਂ ਮੁੱਕੀ। ਜੱਥਿਆਂ ਤੋਂ ਮਿਸਲਾਂ ਬਣ ਗਈਆਂ। ਜੱਥੇਦਾਰਾਂ ਦੀਆਂ ਅੱਖਾਂ ਵਿਚ ਲਾਲ ਕਿਲ੍ਹਾ ਰੜਕਣ ਲੱਗਾ। ਸਰਹਿੰਦ ਜਿੱਤਣ ਤੋਂ ਬਾਅਦ ਕਰੋੜ ਸਿੰਘੀਆ ਮਿਸਲ ਦੇ ਬਘੇਲ ਸਿੰਘ ਅਤੇ ਜੱਸਾ ਸਿੰਘ ਆਹਲੂਵਾਲੀਆ ਨੇ 20 ਫਰਵਰੀ 1764 ਨੂੰ ਸਹਾਰਨਪੁਰ ਮੁਜੱਫਰਨਗਰ ਅਤੇ ਮੇਰਠ ਨੂੰ ਫਤਿਹ ਕਰਕੇ ਗੰਗਾ ਨਦੀ ਤੋਂ ਪਾਰ ਨਜੀਬਾਬਾਦ, ਮੁਰਾਦਾਬਾਦ ਅਤੇ ਅਨੂਪ ਸ਼ਹਿਰ ਤੇ ਜਾ ਕਬਜ਼ਾ ਕੀਤਾ। ਫਿਰ 15 ਜੁਲਾਈ 1775 ਨੂੰ ਦਿੱਲੀ ਦੇ ਪਹਾੜ ਗੰਜ ਦੇ ਜੈ ਸਿੰਘ ਪੁਰਾ ਨੂੰ ਫਤੇਹ ਕੀਤਾ।

ਦੂਸਰੇ ਪਾਸੇ ਜੱਸਾ ਸਿੰਘ ਰਾਮਗੜ੍ਹੀਆ ਹਿਸਾਰ ਵਾਲੇ ਪਾਸਿਓਂ ਦੀ ਦਿੱਲੀ ਵੱਲ ਆਪਣੇ ਦਸ ਹਜ਼ਾਰ ਸੈਨਿਕਾਂ ਨਾਲ ਵਧ ਰਿਹਾ ਸੀ।

ਮਾਰਚ 1783 ਨੂੰ ਜਦ ਬਘੇਲ ਸਿੰਘ ਅਤੇ ਜੱਸਾ ਸਿੰਘ ਆਹਲੂਵਾਲੀਆ ਦਿੱਲੀ ਵਿਚ ਦਾਖ਼ਲ ਹੋਏ ਉਸ ਸਮੇਂ ਇਹਨਾਂ ਪਾਸ 60,000 ਦੇ ਲਗਭਗ ਫੌਜ ਸੀ।

11 ਮਾਰਚ 1783 ਨੂੰ ਤਿੰਨਾਂ ਜੱਥੇਦਾਰਾਂ ਨੇ ਲਾਲ ਕਿਲ੍ਹੇ ਉਪਰ ਕਬਜ਼ਾ ਕਰਕੇ ਖਾਲਸੇ ਦਾ ਕੇਸਰੀ ਨਿਸ਼ਾਨ ਲਹਿਰਾ ਕੇ ਇਕ ਨਵਾਂ ਇਤਿਹਾਸ ਰਚ ਦਿੱਤਾ।

ਜੱਸਾ ਸਿੰਘ ਰਾਮਗੜ੍ਹੀਆਂ ਅਤੇ ਜੱਸਾ ਸਿੰਘ ਆਹਲੂਵਾਲੀਆ ਦਿੱਲੀ ਦੇ ਤਖ਼ਤ ਉਪਰ ਬੈਠਣ ਲਈ ਕਿਵੇਂ ਆਹਮੋ-ਸਾਹਮਣੇ ਅੜੇ ਅਤੇ ਤਲਵਾਰਾਂ ਖਿੱਚੀਆਂ,। ਇਹ ਵੱਖਰਾ ਪ੍ਰਸੰਗ ਹੈ। ਜੱਥੇਦਾਰ ਬਘੇਲ ਸਿੰਘ ਦੇ ਮੁਗਲ-ਬੇਗਮ ਸਮਰੂ ਨਾਲ ਕਿਸ ਤਰ੍ਹਾਂ ਦੇ ਮਿਤਰਤਾ ਪੂਰਨ ਸਬੰਧ ਸਨ, ਇਸਦਾ ਜ਼ਿਕਰ ਵੀ ਏਥੇ ਵਾਜਬ ਨਹੀਂ ਹੈ। ਜੱਥੇਦਾਰ 1783 ਨੂੰ ਹੀ ਕੁਝ ਗੁਰਦੁਆਰਿਆਂ ਦੀ ਮੁਰੰਮਤ ਕਰਾਕੇ, ਲਾਲ ਕਿਲ੍ਹੇ ਵੱਲ ਵੰਗਾਰ ਨਾਲ ਦੇਖਦੇ-ਜਿਵੇਂ ਆਖ ਰਹੇ ਹੋਣ-' ਅਸੀਂ ਤਾਂ ਤੇਰੀ ਅੜ ਹੀ ਭੰਨਣੀ ਸੀ।' ਦਿੱਲੀ ਛੱਡ ਆਏ।

ਮਿਸਲਾਂ ਦੇ ਜੱਥੇਦਾਰਾਂ ਵਿਚੋਂ ਫਿਰ ਇਕ ਨਾਮ ਉਭਰਿਆ-ਰਣਜੀਤ ਸਿੰਘ । ਅਠਾਰਵੀਂ ਸਦੀ ਦੇ ਅੰਤ ਵਿਚ ਪੂਰੇ ਪੰਜਾਬ ਉਪਰ ਕਾਬਜ਼ ਹੋ ਕੇ ਮਹਾਰਾਜਾ ਰਣਜੀਤ ਸਿੰਘ ਬਣ ਗਿਆ।

ਗੁਰੂ ਗੋਬਿੰਦ ਸਿੰਘ ਨੇ ਰਾਜਸੀ ਸੱਤਾ ਹਾਸਲ ਕਰਨ ਲਈ 1699 ਵਿਚ ਖਾਲਸਾ ਪੰਥ ਦੀ ਨੀਂਹ ਰੱਖੀ ਸੀ। ਪੂਰੇ ਸੌ ਸਾਲ ਬਾਅਦ 1799 ਵਿਚ ਮਹਾਰਾਜਾ ਰਣਜੀਤ ਸਿੰਘ ਨੇ ਗੁਰੂ ਦਾ ਸੁਪਨਾ ਸੱਚ ਕਰ ਵਿਖਾਇਆ।

ਕਿਹਾ ਜਾ ਸਕਦਾ ਹੈ, ਗੁਰੂ ਗੋਬਿੰਦ ਸਿੰਘ ਨੇ ਖਾਲਸਾ ਰਾਜ ਦੀ ਕਾਇਮੀ ਲਈ ਜ਼ਮੀਨ ਵਾਹ ਕੇ ਤਿਆਰ ਕੀਤੀ। ਬੰਦਾ ਸਿੰਘ ਬਹਾਦਰ ਨੇ ਇਸ ਜ਼ਮੀਨ ਵਿਚ ਖਾਦ ਪਾਈ, ਬੀਜ ਬੀਜੇ। ਸਿੱਖ ਮਿਸਲਾਂ ਨੇ ਇਸ ਫ਼ਸਲ ਨੂੰ ਪਾਲਿਆ ਪੋਸਿਆ ਰਾਖੀ ਕੀਤੀ। ਰਣਜੀਤ ਸਿੰਘ ਨੇ ਇਸ ਫਸਲ ਨੂੰ ਪੱਕਦੀ ਵੇਖਿਆ, ਪ੍ਰਵਾਨ ਚੜ੍ਹਾਇਆ ਤੇ ਇਸ ਭਰਪੂਰ ਫ਼ਸਲ ਨੂੰ ਕੱਟਿਆ।

ਪਰ ਮਹਾਰਾਜਾ ਰਣਜੀਤ ਸਿੰਘ ਤੋਂ ਬਾਅਦ ਖਾਲਸਾ ਰਾਜ ਦੀ ਫ਼ਸਲ ਦੇ ਭੰਡਾਰਾਂ ਨੂੰ ਉਸਦੇ ਵਾਰਸਾਂ ਅਤੇ ਅਹਿਲਕਾਰਾਂ ਨੇ ਛਿੱਤਰੀਂ ਵੰਡਿਆ ਅਤੇ ਅੱਜ ਤੱਕ ਵੰਡੀ ਜਾ ਰਹੇ ਹਨ। ਇਕ ਸ਼ਕਤੀਸ਼ਾਲੀ ਰਾਜ ਵੇਖਦਿਆਂ ਵੇਖਦਿਆਂ ਹੀ ਤਬਾਹ ਹੋ ਜਾਣ ਦਾ ਕਾਰਨ ਰਣਜੀਤ ਸਿੰਘ ਆਪ ਹੀ ਸੀ। ਗੁਰੂ ਗੋਬਿੰਦ ਸਿੰਘ ਨੇ ਪੰਜ ਪਿਆਰਿਆਂ ਨੂੰ ਸਰਬਉੱਚ ਸਥਾਨ ਦੇ ਕੇ ਲੋਕ-ਰਾਜ ਦੀ ਨੀਂਹ ਰੱਖੀ ਸੀ। ਬੰਦਾ ਸਿੰਘ ਬਹਾਦਰ ਨੇ ਵੀ ਸਾਰਾ ਪ੍ਰਬੰਧ ਖਾਲਸਾ ਪੰਚਾਇਤਾਂ ਦੇ ਸਪੁਰਦ ਕੀਤਾ ਸੀ। ਜਗੀਰਦਾਰੀਆਂ ਖ਼ਤਮ ਕੀਤੀਆਂ ਸਨ। ਮਿਸਲਾਂ ਜਾਗੀਰਦਾਰੀ ਪ੍ਰਬੰਧ ਨੂੰ ਫਿਰ ਲੈ ਕੇ ਆਈਆਂ। ਮਹਾਰਾਜਾ ਰਣਜੀਤ ਸਿੰਘ ਨੇ ਤਾਂ ਲੋਕ-ਰਾਜੀ ਪ੍ਰਭਾਵ ਨੂੰ ਬਿਲਕੁਲ ਹੀ ਖ਼ਤਮ ਕਰਕੇ ਸਦੀਆਂ ਪੁਰਾਣੀ ਜਗੀਰਦਾਰੀ ਵਿਰਾਸਤ ਨੂੰ ਅਪਣਾਇਆ। ਉਸਦਾ ਏਹੀ ਪ੍ਰਬੰਧ ਸਿੱਖ ਰਾਜ ਦੇ ਖੇਰੂੰ ਖੇਰੂੰ ਹੋਣ ਦਾ ਕਾਰਨ ਬਣਿਆ।

ਜਗੀਰਦਾਰੀਆਂ ਦੀ ਰਹਿੰਦ-ਖੂੰਦ ਦਾ ਕਿਰਦਾਰ ਅੱਜ ਵੀ ਪੰਜਾਬ ਵਿਚ ਅਨੇਕਾਂ ਰਜਵਾੜੇ ਪਰੀਵਾਰਾਂ ਅਤੇ ਨਵੇਂ ਪੈਦਾ ਹੋ ਰਹੇ ਸਾਮੰਤ ਨੁਮਾ ਜਗੀਰਦਾਰਾਂ ਵਿਚ ਵੇਖਿਆ ਜਾ ਸਕਦਾ ਹੈ।— ਬੰਦਾ ਸਿੰਘ ਨੇ ਆਮ ਆਦਮੀ ਅਤੇ ਨਿਮਨ ਜਾਤੀਆਂ ਨੂੰ ਉੱਚੇ ਰੁਤਬੇ ਦੇ ਕੇ 'ਕੁਦਰਤ ਕੇ ਸਭ ਬੰਦੇ' ਹੋਣ ਦੇ ਸੱਚ ਨੂੰ ਅਮਲ ਵਿਚ ਲਿਆਂਦਾ ਸੀ। ਸਾਡੇ ਅੱਜ ਦੇ ਰਹਿਬਰ ਇਸ ਸੋਚ ਅਤੇ ਅਮਲ ਨੂੰ ਕਦ ਅਪਨਾਉਣਗੇ ? ਇਹ ਸਵਾਲ ਹਰ ਜਾਗਦੀ ਜ਼ਮੀਰ ਵਾਲੇ ਮਨੁੱਖ ਨੂੰ ਲੱਭਣਾ ਚਾਹੀਦਾ ਹੈ।

-----0-----

# ਕੁਝ ਸ਼ੰਕਾਵਾਂ.....!

ਬੰਦਾ ਸਿੰਘ ਬਹਾਦਰ ਦੀ ਜਨਮ ਤਿਥੀ ਅਤੇ ਜਨਮ ਸਥਾਨ ਬਾਰੇ ਇਤਿਹਾਸ ਦੇ ਖੋਜਕਾਰਾਂ ਨੇ ਬੜੇ ਭਰਮ-ਭੁਲੇਖੇ ਪਾਏ ਹਨ। ਅਜੇ ਤੱਕ ਕਿਸੇ ਇਕ ਪ੍ਰਮਾਣਿਕ ਤਿੱਥੀ ਅਤੇ ਸਥਾਨ ਬਾਰੇ ਸਾਰੇ ਇੱਕ ਮੱਤ ਨਹੀਂ ਹਨ। ਇਵੇਂ ਬੰਦਾ ਸਿੰਘ ਦੇ ਬੈਰਾਗੀ ਜੀਵਨ ਵਿਚ ਪ੍ਰਵੇਸ਼ ਕਰਨ ਬਾਰੇ ਵੀ ਅਟਕਲਾਂ ਹੀ ਲਗਾਈਆਂ ਗਈਆਂ ਹਨ। ਗੁਰੂ ਗੋਬਿੰਦ ਸਿੰਘ ਨਾਲ ਮੁਲਾਕਾਤਾਂ ਬਾਰੇ ਵੀ ਸਾਰੇ ਇੱਕ-ਮੱਤ ਨਹੀਂ ਹਨ। ਅੰਮ੍ਰਿਤ ਛੱਕ ਕੇ ਸਿੱਖੀ ਸਰੂਪ ਵਿਚ ਆਉਣ ਬਾਰੇ ਤਾਂ ਭੱਟ-ਵਹੀਆਂ ਅਨੁਸਾਰ ਥੋੜੀ ਬਹੁਤ ਧੁੰਦ ਸਾਫ਼ ਹੁੰਦੀ ਹੈ:

> "ਗੁਰੂ ਗੋਬਿੰਦ ਸਿੰਘ ਮਹਲ ਦਸਮਾ ਬੇਟਾ ਗੁਰੂ ਤੇਗ ਬਹਾਦਰ ਜੀ ਕਾ ਸੰਮਤ ਸੱਤਰਾਂ ਸੈ ਪੈਂਸਠ ਅਸੁਵ ਦਿਹੁੰ ਚਾਰ ਗਏ ਗਾਮ ਨਾਦੇੜ ਦੇਸ ਦੱਖਣ ਮੇ ਗੁਰੂ ਜੀ ਨੇ ਦੇਆ ਸਿੰਘ ਸੇ ਕਹਾ- ਮਾਧੋਦਾਸ ਸਸਤਰ-ਬਸਤਰ ਸਜਾਇ ਹਾਥ ਮੇ ਨੇਜਾ ਪਕੜਿ ਗੁਰੂ ਜੀ ਕੇ ਸਾਹਵੇਂ ਆਇਖਲਾ ਹੂਆ। ਸਤਗੁਰਾਂ ਇਸੇ ਆਪਨੇ ਦਸਤਿ ਮੁਬਾਰਕ ਸੇ ਪਾਹੁਲ ਦੀ। ਬੰਦਾ ਸਿੰਘ ਨਾਓਂ ਰਾਖਾ। ਇਸੇ ਰਹਿਤ ਬਹਿਤ ਬਤਾਈ।"
>
> (ਭੱਟ ਵਹੀ ਮੁਲਤਾਨੀ ਸਿੰਧੀ)

ਬੰਦਾ ਸਿੰਘ ਬਹਾਦਰ ਦੀ ਸ਼ਾਦੀ ਜਾਂ ਸ਼ਾਦੀਆਂ ਬਾਰੇ ਵੀ ਭੁਲੇਖੇ ਸਿਰਜੇ ਗਏ ਹਨ।

ਸ਼੍ਰੋਮਣੀ ਕਮੇਟੀ ਵਲੋਂ ਪ੍ਰਕਾਸ਼ਿਤ ਸੋਵੀਨੀਰ ਵਿਚ ਬੀਬੀ ਰਵਿੰਦਰ ਕੌਰ ਲਿਖਦੀ ਹੈ- 'ਬੰਦਾ ਸਿੰਘ ਦੀ ਦੂਸਰੀ ਸ਼ਾਦੀ ਵਜ਼ੀਰਾ ਬਾਦ ਦੇ ਇਕ ਖੱਤਰੀ ਸ਼ਿਵ ਰਾਮ ਦੀ ਪੁਤਰੀ ਸਾਹਿਬ ਕੌਰ ਨਾਲ ਹੋਈ।"

ਰਿਆਸੀ ਡੇਰਾ (ਜੰਮੂ) ਵਲੋਂ ਬੀਬੀ ਜੋਗਿੰਦਰ ਕੌਰ ਨੇ "ਬੰਦਾ ਸਿੰਘ ਬਹਾਦਰ ਸੰਖੇਪ ਜੀਵਨੀ" ਵਿਚ ਲਿਖਿਆ ਹੈ - ਬੰਦਾ ਸਿੰਘ ਦੀ ਦੂਸਰੀ ਸ਼ਾਦੀ ਮੰਡੀ ਦੇ ਰਾਜਾ ਦੀ ਪੁੱਤਰੀ ਸਾਹਿਬ ਦੇਵਾਂ ਨਾਲ ਹੋਈ। ਉਸਦੇ ਪੇਟੋਂ ਪੁੱਤਰ ਰਣਜੀਤ ਸਿੰਘ ਪੈਦਾ ਹੋਇਆ।" ਜੋਗਿੰਦਰ ਕੌਰ ਨੇ ਤਾਂ ਭੱਟ-ਵਹੀਆਂ ਦਾ ਹਵਾਲਾ ਦੇ ਕੇ ਵੰਸ਼ ਦਾ ਪੂਰਾ ਵੇਰਵਾ ਦਿੱਤਾ ਹੈ। ਰਿਆਸੀ ਡੇਰੇ ਵਿਚ ਬੰਦਾ ਸਿੰਘ ਬਹਾਦਰ ਨਾਲ ਸਬੰਧਿਤ, ਚੋਲਾ, ਸ਼ਸ਼ਤਰ, ਤੀਰ ਅਤੇ ਹੋਰ ਵਸਤਾਂ ਪਈਆਂ ਹਨ। ਸ਼੍ਰੋਮਣੀ ਕਮੇਟੀ ਵਲੋਂ ਪ੍ਰਕਾਸ਼ਿਤ ਸੋਵੀਨੀਰ ਵਿਚ ਇਹ ਸਭ ਤਸਵੀਰਾਂ ਰਾਹੀਂ ਵੀ ਦਰਸਾਇਆ ਗਿਆ ਹੈ।

ਉਂਜ ਤਾਂ ਡਾ. ਗੰਡਾ ਸਿੰਘ ਅਤੇ ਸ: ਗੁਰਦੇਵ ਸਿੰਘ ਦਿਉਲ ਵੀ ਬੰਦਾ ਸਿੰਘ ਦੇ ਖਾਨਦਾਨ ਦਾ ਜ਼ਿਕਰ ਕਰਦੇ ਹਨ।

> "ਭਾਈ ਫਤਹਿ ਸਿੰਘ, ਸੁਚੇਤ ਸਿੰਘ ਬੇਟੇ ਸਾਹਿਬ ਸਿੰਘ, ਜੁਝਾਰ ਸਿੰਘ ਜੀ ਕੇ ਪੋਤੇ ਰਣਜੀਤ ਸਿੰਘ ਕੇ ਪੜਪੋਤੇ ਸਾਹਿਬ ਬੰਦਾ ਸਿੰਘ ਜੀ ਕੇ ਬੰਸ ਗੁਰੂ ਗੋਬਿੰਦ ਸਿੰਘ ਜੀ ਕਾ ਸੰਮਤ 1880 ਮੇ ਪਿਤਾ ਸਾਹਿਬ ਜੁਝਾਰ ਸਿੰਘ ਜੀ ਕੇ ਫੂਲ ਲਿਆਏ ਗੰਗਾ ਜੀ।"
>
> (ਵਹੀ ਸੋਢੀਆਂ ਹਰਿਦੁਆਰ)

"ਭਾਈ ਫਤਹਿ ਸਿੰਘ ਜੀ ਬੇਟੇ ਸਾਹਿਬ ਜੁਝਾਰ ਸਿੰਘ ਜੀ ਕੇ ਪੋਤੇ ਸਾਹਿਬ ਰਣਜੀਤ ਸਿੰਘ ਜੀ ਕੇ ਪੜਪੋਤੇ ਸਾਹਿਬ ਬੰਦਾ ਸਿੰਘ ਜੀ ਕੇ ਬੰਸ ਗੁਰੂ ਗੋਬਿੰਦ ਸਿੰਘ ਜੀ ਦਾ ਸੰਮਤ 1901 ਮੈਂ ਕੁੰਭ ਕੇ ਇਸਨਾਨ ਪਰ ਆਏ ਗੰਗਾ ਜੀ। ਸਾਥ ਇਸਤਰੀ ਭਾਗ ਭਰੀ ਕਿਸਨ ਦੇਈ, ਨਰਾਇਣ ਦੇਈ ਗੁਲਾਬ ਦੇਈ ਚਾਰੇ ਆਈਆਂ। ਟਹਿਲਾਵਾਂ ਰਾਮ ਦੇਈ ਦੌਰਾਂ ਮਲਾਵੀ ਤੇ ਪ੍ਰੇਮੀ ਸਾਥ ਆਈਆਂ।"

(ਵਹੀ ਸੋਢੀਆਂ, ਪੰਡਤ ਭਵਾਨੀ ਦਾਸ, ਹਰਿਦੁਆਰ)

ਆਉ। ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਬਾਰੇ ਵੀ ਜਾਣ ਲਈਏ। ਇਕ ਪ੍ਰਮਾਣਿਕ ਸਬੂਤ ਹੈ, ਕੁਤਬ-ਮੀਨਾਰ ਦੇ ਲਾਗੇ ਬੰਦਾ ਸਿੰਘ ਨੂੰ ਭਿਆਨਕ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ। ਪੁਰਜ਼ਾ ਪੁਰਜ਼ਾ ਕਰ ਦਿੱਤਾ। ਉਸਦਾ ਚਾਰ ਸਾਲ ਦਾ ਪੁੱਤਰ ਵੀ ਉਥੇ ਹੀ ਸ਼ਹੀਦ ਕਰ ਦਿੱਤਾ। ਕਹਾਣੀ ਖ਼ਤਮ। ਵੰਸ਼ ਖ਼ਤਮ। ਪਰ ਨਾਲ ਹੀ ਇਕ ਮਿੱਥ ਹੈ, ਕਿ ਬੰਦਾ ਸਿੰਘ ਨੂੰ ਟੁਕੜੇ ਟੁਕੜੇ ਕਰਕੇ ਜਮਨਾ ਕਿਨਾਰੇ ਸੁੱਟ ਦਿੱਤਾ ਗਿਆ। ਉਧਰੋਂ ਇਕ ਤਾਂਤਰਿਕ ਯੋਗੀ ਲੰਘਿਆ। ਉਸਨੇ ਆਪਣੇ ਤੰਤਰ ਮੰਤਰ ਨਾਲ ਟੁਕੜੇ ਜੋੜੇ, ਫਿਰ ਬੰਦਾ ਸਿੰਘ ਦਾ ਆਪਣੀ ਕੁਟੀਆ ਵਿਚ ਇਲਾਜ ਕਰਕੇ ਰਾਜ਼ੀ ਕਰ ਲਿਆ। ਬਾਅਦ ਵਿਚ ਬੰਦਾ ਸਿੰਘ ਨੇ ਰਿਆਸੀ ਜਾ ਡੇਰਾ ਲਾਇਆ ਉਥੇ ਸ਼ਾਦੀ ਕੀਤੀ ਤੇ ਵੰਸ਼ ਅੱਗੇ ਵਧਿਆ।

ਇਸ ਸਮੇਂ ਬੰਦਾ ਸਿੰਘ ਬਹਾਦਰ ਦੀ ਦਸਵੀਂ ਪੀੜ੍ਹੀ ਵਿਚੋਂ ਮੌਜੂਦ ਬਾਬਾ ਜਤਿੰਦਰ ਪਾਲ ਸਿੰਘ ਸੋਢੀ ਦੇ ਕਥਨ ਅਨੁਸਾਰ (ਇਹ ਵਿਚਾਰ ਮੈਂ ਕੁਰਕਸ਼ੇਤਰਾ ਯੂਨੀ: ਵਿਚ 8 ਅਗਸਤ 2010 ਨੂੰ ਜਤਿੰਦਰ ਪਾਲ ਸਿੰਘ ਹੋਰਾਂ ਦੇ ਮੂੰਹੋਂ ਖ਼ੁਦ ਸੁਣੇ ਹਨ) "ਜਦ ਬੰਦਾ ਸਿੰਘ ਬਹਾਦਰ ਸ਼ਾਹੀ ਫੌਜਾਂ ਨੂੰ ਰੋਕਣ ਲਈ ਪਹਾੜਾਂ ਵਿਚੋਂ ਉੱਤਰੇ ਸਨ ਤਾਂ ਕੁਝ ਮਹੀਨੇ ਪਹਿਲਾਂ ਮੰਡੀ ਦੇ ਰਾਜੇ ਨੇ ਆਪਣੀ ਪੁੱਤਰੀ ਸਾਹਿਬ ਦੇਵਾਂ ਦੀ ਸ਼ਾਦੀ ਬਾਬਾ ਜੀ ਨਾਲ ਕਰ ਦਿੱਤੀ ਸੀ ਤੇ ਬਾਬਾ ਜੀ ਦੇ ਜਾਣ ਸਮੇਂ ਸਾਹਿਬ ਦੇਵਾਂ ਗਰਭਵਤੀ ਸੀ। ਉਸਨੂੰ ਰਿਆਸੀ ਦੇ ਡੇਰੇ ਭੇਜ ਦਿੱਤਾ ਗਿਆ ਤੇ ਉਸਦੇ ਪੇਟੋਂ ਰਣਜੀਤ ਸਿੰਘ ਪੈਦਾ ਹੋਇਆ।" ਉਸੇ ਵੰਸ਼ ਵਿਚੋਂ ਜਤਿੰਦਰ ਪਾਲ ਸਿੰਘ ਸੋਢੀ ਹਨ। ਅਗਰ ਇਹਨਾਂ ਵਿਚਾਰਾਂ ਦੀ ਕੋਈ ਇਤਿਹਾਸਕ ਪ੍ਰਮਾਣਕਿਤਾ ਹੈ ਤਾਂ ਮੈਂ ਬਾਬਾ ਜਤਿੰਦਰ ਪਾਲ ਸੋਢੀ ਹੋਰਾਂ ਦਰਸ਼ਨ ਕਰਕੇ ਆਪਣੇ ਆਪ ਨੂੰ ਵਡਭਾਗਾ ਸਮਝਦਾ ਹਾਂ।

ਅੰਤ ਉਪਰ ਮੈਂ, ਰਿਆਸੀ (ਜੰਮੂ) ਡੇਰੇ ਵਲੋਂ ਪ੍ਰਕਾਸ਼ਿਤ ਬਾਬਾ ਬੰਦਾ ਸਿੰਘ ਬਹਾਦਰ ਦੀ ਜੀਵਨੀ ਵਿਚੋਂ ਉਹਨਾਂ ਦੀ ਬੰਸਾਵਲੀ ਦੇ ਰਿਹਾ ਹਾਂ। ਇਹ ਪਾਠਕਾਂ ਦੀ ਜਾਣਕਾਰੀ ਵਿਚ ਹੋਰ ਵਾਧਾ ਕਰੇਗੀ।

-----0-----

